# ਪੰਜਾਬੀ ਭਾਸ਼ਾ ਦਾ ਨਿਰੁਕਤ ਕੋਸ਼

## ਭਾਰੋਪੀ ਭਾਸ਼ਾਵਾਂ ਦੇ ਹਵਾਲਿਆਂ ਸਹਿਤ ਚੋਣਵੀ ਸ਼ਬਦਾਵਲੀ

ਸੰਪਾਦਕ : ਜੀ. ਐਸ. ਰਿਆਲ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪੰਜਾਬੀ ਭਾਸ਼ਾ ਦਾ ਨਿਰੁਕਤ ਕੋਸ਼

## ਭਾਰੋਪੀ ਭਾਸ਼ਾਵਾਂ ਦੇ ਹਵਾਲਿਆਂ ਸਹਿਤ

## - ਚੋਣਵੀ ਸ਼ਬਦਾਵਲੀ -

ਸੰਪਾਦਕ

**ਜੀ. ਐਸ. ਰਿਆਲ**




**ਪਬਲੀਕੇਸ਼ਨ ਬਿਊਰੋ**

**ਪੰਜਾਬੀ ਯੂਨੀਵਰਸਿਟੀ, ਪਟਿਆਲਾ**

PUNJABI BHASHA DA NIRUKAT KOSH *(Punjabi)*

*by*
**G.S. Rayall**
Senior Fellow

ISBN 81-302-0052-X

2006
ਕਾਪੀਆਂ : 1100
ਕੀਮਤ : 350 /- ਰੁਪਏ



ਲੇਜ਼ਰ ਸੈਟਿੰਗ : ਰੀਅਲ ਡਾਟਾ ਪ੍ਰੋਸੈਸਰਜ਼, ਪਟਿਆਲਾ

ਡਾ. ਪਰਮ ਬਖ਼ਸ਼ੀਸ਼ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਿਤ
ਅਤੇ ਅਲਟ੍ਰੈਕਸ ਪ੍ਰਿੰਟ ਇੰਡਸਟਰੀ, ਪਟਿਆਲਾ ਵਿਖੇ ਛਪੀ

# ਦੋ ਸ਼ਬਦ

ਭਾਸ਼ਾ ਵਿਗਿਆਨ ਦੇ ਖੇਤਰ ਵਿਚ ਨਿਰੁਕਤੀ (Etymology) ਇਕ ਅਸਲੋਂ ਨਿਵੇਕਲੀ ਅਤੇ ਅਜਨਬੀ ਪ੍ਰਕਿਰਤੀ ਦਾ ਵਿਸ਼ਾ ਹੈ। ਸ਼ਬਦਾਂ ਦੇ ਮੌਲਿਕ ਰੂਪ ਅਤੇ ਅਰਥ ਦੀ ਵਿੱਥਿਆ ਨੂੰ ਜਾਣਨ ਲਈ ਇਹ ਜਾਦੂਗਰੀ ਵਾਲਾ ਪ੍ਰਭਾਵ ਰੱਖਦਾ ਹੈ। ਇਸ ਖੇਤਰ ਵਿਚ ਕੰਮ ਕਰਨ ਵਾਲਾ ਵਿਦਵਾਨ ਕਈ ਭਾਸ਼ਾਵਾਂ ਦਾ ਗਿਆਤਾ ਹੀ ਨਹੀਂ ਹੁੰਦਾ ਸਗੋਂ ਇਨ੍ਹਾਂ ਭਾਸ਼ਾਵਾਂ ਦੇ ਸਰੋਤਾਂ, ਸਿਧਾਂਤਾਂ ਅਤੇ ਇਤਿਹਾਸਾਂ ਦਾ ਵੀ ਜਾਣੂ ਹੁੰਦਾ ਹੈ। ਸਾਨੂੰ ਮਾਣ ਹੈ ਕਿ ਸਾਡੇ ਕੋਲ ਇਸ ਖੇਤਰ ਵਿਚ ਪ੍ਰੋ. ਜੀ.ਐਸ. ਰਿਆਲ ਵਰਗੇ ਵਿਦਵਾਨ ਹਨ। ਉਹ ਆਪਣੇ ਖੇਤਰ ਦੇ ਇਕੋ ਇਕ ਅਜਿਹੇ ਵਿਦਵਾਨ ਹਨ, ਜਿਨ੍ਹਾਂ ਦਾ ਜੀਵਨ ਉਦੇਸ਼ ਹੀ ਭਾਰੋਪੀ ਭਾਸ਼ਾਵਾਂ ਦੀ ਨਿਰੁਕਤੀ ਦਾ ਅਧਿਐਨ ਕਰਨਾ ਹੈ। ਨਿਰੁਕਤੀ ਦੇ ਮਾਮਲੇ ਵਿਚ ਸ਼ਬਦਾਂ ਦੀਆਂ ਗੁੱਥੀਆਂ ਨੂੰ ਸੁਲਝਾਉਣਾ ਉਨ੍ਹਾਂ ਦਾ ਸਹਿਜ ਗੁਣ ਹੈ।

ਹਥਲੀ ਪੁਸਤਕ ਵਿਚ ਪ੍ਰੋ. ਜੀ.ਐਸ. ਰਿਆਲ ਨੇ ਪੰਜਾਬੀ ਦੀ ਚੋਣਵੀਂ ਸ਼ਬਦਾਵਲੀ ਨੂੰ ਲੈ ਕੇ ਭਾਰੋਪੀ ਭਾਸ਼ਾਵਾਂ ਦੇ ਹਵਾਲਿਆਂ ਸਹਿਤ ਪੰਜਾਬੀ ਨਿਰੁਕਤ ਕੋਸ਼ ਦੀ ਸਾਜਨਾ ਕੀਤੀ ਹੈ। ਇਸ ਕਾਰਜ ਦੀ ਵਿਲੱਖਣਤਾ ਪੰਜਾਬੀ ਸ਼ਬਦਾਂ ਦੇ ਦੂਰ-ਦੁਰਾਡੇ ਸਰੋਤਾਂ ਦੀ ਦੁਰਗਮ ਪੇਸ਼ਕਾਰੀ ਵਿਚ ਹੈ।

ਪ੍ਰੋ. ਜੀ.ਐਸ. ਰਿਆਲ ਨੇ ਇਹ ਬਿਖ਼ਮ ਕਾਰਜ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਵਿਚ ਦੋ ਸਾਲਾਂ ਦੀ ਫ਼ੈਲੋਸ਼ਿਪ ਦੇ ਸੀਮਤ ਸਮੇਂ ਦੌਰਾਨ ਮੁਕੰਮਲ ਕੀਤਾ ਹੈ। ਜਿਸ ਲਗਨ ਅਤੇ ਤਨਦੇਹੀ ਨਾਲ ਇਹ ਆਪਣੇ ਖੇਤਰ ਵਿਚ ਕਾਰਜਸ਼ੀਲ ਹਨ ਅਸੀਂ ਉਨ੍ਹਾਂ ਤੋਂ ਹੋਰ ਵਡੇਰੇ ਕਾਰਜਾਂ ਦੀ ਆਸ ਰੱਖਦੇ ਹਾਂ। ਉਨ੍ਹਾਂ ਦੀ ਸਿਹਤਮੰਦ ਅਤੇ ਲੰਬੀ ਆਯੂ ਦੀ ਕਾਮਨਾ ਕਰਦਿਆਂ ਮੈਂ ਇਹ ਅਨਮੋਲ ਖੋਜ ਕਾਰਜ ਇਸ ਖੇਤਰ ਵਿਚ ਕਾਰਜਰੱਤ ਵਿਦਵਾਨਾਂ, ਖੋਜਾਰਥੀਆਂ ਅਤੇ ਵਿਦਿਆਰਥੀਆਂ ਨੂੰ ਅਰਪਿਤ ਕਰਦਾ ਹਾਂ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ।

**ਸਵਰਨ ਸਿੰਘ ਬੋਪਾਰਾਏ**
ਵਾਈਸ-ਚਾਂਸਲਰ

# ਭੂਮਿਕਾ

ਭਾਸ਼ਾ ਦੀ ਸਮ੍ਰਿਧਤਾ ਅਤੇ ਸਰਬਪੱਖੀ ਵਿਕਾਸ ਲਈ ਉਸਦੀ ਮੂਲ ਸਮੱਗਰੀ ਦਾ ਅਧਿਐਨ ਵਿਸ਼ੇਸ਼ ਅਹਿਮੀਅਤ ਰੱਖਦਾ ਹੈ। ਪੰਜਾਬੀ ਭਾਸ਼ਾ ਵਿਕਾਸ ਵਿਭਾਗ ਆਪਣੀ ਹੋਂਦ ਦੇ ਮੁਢਲੇ ਦਿਨਾਂ ਤੋਂ ਹੀ ਇਸ ਬੁਨਿਆਦੀ ਲੋੜ ਦੀ ਪੂਰਤੀ ਲਈ ਯਤਨਸ਼ੀਲ ਹੈ। ਸਰੋਤ ਸਮੱਗਰੀ ਲਈ ਨਿਰੁਕਤ ਗ੍ਰੰਥਾਂ ਦੀ ਵਿਸ਼ੇਸ਼ ਅਹਿਮੀਅਤ ਹੈ। ਨਿਰੁਕਤੀ ਇਕ ਵਿਕੋਲਿਤਰਾ ਵਿਸ਼ਾ ਹੈ, ਜਿਹੜਾ ਸ਼ਬਦਾਂ ਦੇ ਮੂਲ ਸਰੋਤਾਂ, ਅਰਥਾਂ ਦੀਆਂ ਗਤੀਵਿਧੀਆਂ ਅਤੇ ਭਾਸ਼ਾ ਦੇ ਦੇਸ਼ੀ ਵਿਦੇਸ਼ੀ ਰਿਸ਼ਤੇ ਨਾਤਿਆਂ ਦਾ ਅਧਿਐਨ ਵਿਗਿਆਨਕ ਢੰਗ ਨਾਲ ਕਰਦਾ ਹੈ।

ਪ੍ਰੋ. ਜੀ.ਐਸ. ਰਿਆਲ ਦੁਆਰਾ ਰਚਿਤ ਇਹ ਹਵਾਲਾ-ਗ੍ਰੰਥ ਇਸ ਵਿਸ਼ੇ ਨਾਲ ਸਬੰਧ ਰੱਖਦਾ ਇਕ ਅਹਿਮ ਖੋਜ ਕਾਰਜ ਹੈ। ਪੰਜਾਬੀ ਦੇ ਪ੍ਰਸੰਗ ਵਿਚ ਭਾਰੋਪੀ ਭਾਸ਼ਾਵਾਂ ਦੇ ਹਵਾਲੇ ਬੁਨਿਆਦੀ ਅਹਿਮੀਅਤ ਰੱਖਦੇ ਹਨ। ਪੰਜਾਬੀ, ਜਿਹੜੀ ਕਿ ਆਪਣੀਆਂ ਸਮਕਾਲੀ ਭਾਰਤ-ਆਰਿਆਈ ਭਾਸ਼ਾਵਾਂ ਸਹਿਤ ਸੰਸਕ੍ਰਿਤ 'ਤੇ ਆਧਾਰਿਤ ਹੈ, ਮੂਲ ਰੂਪ ਵਿਚ ਭਾਰੋਪੀ (ਇੰਡੋ-ਯੂਰਪੀਅਨ) ਅਸਲੇ ਦੀ ਹੈ। ਇਸਦੇ ਵਿਸ਼ਾਲ ਘੇਰੇ ਵਿਚ ਫ਼ਾਰਸੀ ਦੇ ਨਾਲ-ਨਾਲ ਯੂਰਪ ਦੀਆਂ ਲਗਭਗ ਸਾਰੀਆਂ ਹੀ ਭਾਸ਼ਾਵਾਂ ਸ਼ਾਮਿਲ ਹਨ। ਪਰ ਭਾਸ਼ਾ ਦੇ ਇਨ੍ਹਾਂ ਰਿਸ਼ਤਿਆਂ ਨਾਤਿਆਂ ਨੂੰ ਨਿਖੇੜਨਾ, ਸਮਝਣਾ ਅਤੇ ਸਮਝਾਉਣਾ ਅਤਿ ਬਿਖਮ ਕਾਰਜ ਹੈ, ਜਿਸਨੂੰ ਪ੍ਰੋ. ਜੀ.ਐਸ. ਰਿਆਲ ਵਰਗਾ ਕੋਈ ਸਿਰੜੀ ਵਿਦਵਾਨ ਹੀ ਹੱਥ ਪਾ ਸਕਦਾ ਹੈ। ਪ੍ਰੋ. ਜੀ.ਐਸ. ਰਿਆਲ ਨੇ ਇਸ ਖੇਤਰ ਵਿਚ ਸਾਧਨਾ ਕੀਤੀ ਹੈ। ਪਿਛਲੀ ਅੱਧੀ ਸਦੀ ਤੋਂ ਉਹ ਚੁੱਪ-ਚੁਪੀਤੇ ਸਿਰ ਸੁੱਟ ਕੇ ਪਰ ਉਚੇਰੀ ਲਗਨ ਅਤੇ ਉਤਸ਼ਾਹ ਨਾਲ ਪੰਜਾਬੀ ਨਿਰੁਕਤੀ ਦੇ ਅਧਿਐਨ ਵਿਚ ਜੁਟੇ ਹੋਏ ਹਨ। ਇਸ ਵਿਲੱਖਣ ਖੇਤਰ ਵਿਚ ਮੁਹਾਰਤ ਹਾਸਲ ਕਰਨ ਲਈ ਉਨ੍ਹਾਂ ਨੇ ਪੰਜਾਬੀ ਦੀਆਂ ਵਿਜਾਤੀ ਅਤੇ ਸਜਾਤੀ ਭਾਸ਼ਾਵਾਂ (ਜਿਵੇਂ ਕਿ ਸੰਸਕ੍ਰਿਤ, ਫ਼ਾਰਸੀ, ਅਰਬੀ, ਅੰਗਰੇਜ਼ੀ, ਲਾਤੀਨੀ, ਯੂਨਾਨੀ, ਰੂਸੀ, ਕਰੋਸ਼ੀਅਨ) ਦੇ ਕੋਸ਼ਾਂ ਨੂੰ ਨਾਵਲਾਂ ਵਾਂਗ ਪੜ੍ਹਿਆ ਹੈ। ਇਸ ਵਿਸ਼ੇ ਨਾਲ ਸਬੰਧਤ ਉਨ੍ਹਾਂ ਦੇ ਪਹਿਲੇ ਖੋਜ ਕਾਰਜ ਪੰਜਾਬੀ ਕੋਸ਼ਕਾਰੀ ਦੇ ਖੇਤਰ ਵਿਚ ਪ੍ਰਮਾਣਿਕ ਹਵਾਲਾ-ਗ੍ਰੰਥਾਂ ਵਜੋਂ ਸਥਾਪਤ ਹੋ ਚੁੱਕੇ ਹਨ। ਉਨ੍ਹਾਂ ਦਾ ਆਚਾਰ ਅਤੇ ਵਿਹਾਰ ਉਨ੍ਹਾਂ ਦੇ ਪ੍ਰੌਢ ਕੋਸ਼ਕਾਰ ਹੋਣ ਦਾ ਪ੍ਰਤੱਖ ਪ੍ਰਮਾਣ ਹੈ।

ਪੰਜਾਬੀ ਭਾਸ਼ਾ ਵਿਕਾਸ ਵਿਭਾਗ ਦੀ ਆਪਣੀ ਦੋ ਸਾਲਾਂ ਦੀ ਸੀਮਿਤ ਫ਼ੈਲੋਸ਼ਿਪ ਦੌਰਾਨ ਪ੍ਰੋ. ਜੀ.ਐਸ. ਰਿਆਲ ਨੇ **ਭਾਰੋਪੀ ਭਾਸ਼ਾਵਾਂ ਦੇ ਹਵਾਲਿਆਂ ਸਹਿਤ ਪੰਜਾਬੀ ਭਾਸ਼ਾ ਦੀ ਚੋਣਵੀਂ ਸ਼ਬਦਾਵਲੀ ਦਾ ਨਿਰੁਕਤ ਕੋਸ਼** ਤਿਆਰ ਕਰਕੇ ਪੰਜਾਬੀ ਨਿਰੁਕਤੀ ਦੇ ਖੇਤਰ ਵਿਚ ਇਕ ਵੱਡਾ ਯੋਗਦਾਨ ਪਾਇਆ ਹੈ। ਇਸ ਸੀਮਿਤ ਸਮੇਂ ਵਿਚ ਏਡਾ ਅਹਿਮ ਕਾਰਜ ਉਨ੍ਹਾਂ ਦੀ ਉਮਰ ਦੀ ਘਾਲਣਾ ਦੀ ਸਹਿ ਉਪਜ ਹੈ। ਨਿਰੁਕਤੀ ਦੇ ਖੇਤਰ ਵਿਚ ਜਦੋਂ ਕਿ ਅਸੀਂ ਉਕਤ ਖੇਤਰ ਵਿਚ ਦਾਖਲ ਹੋਣ ਦਾ

ਸਾਹਸ ਜੁਟਾ ਰਹੇ ਹਾਂ, ਉਨ੍ਹਾਂ ਨੇ ਇਕ ਸਾਰਥਕ ਪੈੜ ਪਾਈ ਹੈ। ਇਕ ਗਹਿਰ ਗੰਭੀਰ ਅਨੁਸ਼ਾਸਨੀ ਕਾਰਜ ਨੂੰ ਉਨ੍ਹਾਂ ਨੇ ਏਡੇ ਸੁਭਾਵਿਕ ਢੰਗ ਨਾਲ ਨਿਭਾਇਆ ਹੈ ਕਿ ਸਾਧਾਰਨ ਪਾਠਕ ਲਈ ਵੀ ਇਹ ਵਿਸ਼ਾ ਸੁਬੋਧ ਹੋ ਗਿਆ ਹੈ। ਪੰਜਾਬੀ ਭਾਸ਼ਾ ਵਿਕਾਸ ਵਿਭਾਗ ਨੂੰ ਇਸ ਗੱਲ ਦਾ ਮਾਣ ਹੈ ਕਿ ਸਾਨੂੰ ਉਨ੍ਹਾਂ ਨੂੰ ਸ਼ਬਦਾਂ ਦੀ ਜਾਦੂਗਰੀ ਕਰਦੇ ਵੇਖਣ-ਸੁਣਨ ਦਾ ਮੌਕਾ ਮਿਲਿਆ ਹੈ। ਕੋਸ਼ਕਾਰੀ ਦੇ ਖੇਤਰ ਵਿਚ ਉਹ ਸਾਡੇ ਲਈ ਇਕ ਰੋਲ ਮਾਡਲ ਹਨ। ਅਸੀਂ ਉਨ੍ਹਾਂ ਤੋਂ ਵਡੇਰੀਆਂ ਆਸਾਂ ਰੱਖਦੇ ਹਾਂ। ਉਨ੍ਹਾਂ ਦੀ ਹਥਲੀ ਪੁਸਤਕ ਨੂੰ ਮੈਂ ਬੜੇ ਮਾਣ ਅਤੇ ਦਾਅਵੇ ਨਾਲ ਪੰਜਾਬੀ ਭਾਸ਼ਾ ਦੇ ਵਿਦਵਾਨਾਂ, ਖੋਜਾਰਥੀਆਂ ਅਤੇ ਪਾਠਕਾਂ ਦੇ ਸਨਮੁਖ ਕਰਦੀ ਹਾਂ।

**ਧਨਵੰਤ ਕੌਰ**

ਪ੍ਰੋਫ਼ੈਸਰ ਅਤੇ ਮੁਖੀ

ਪੰਜਾਬੀ ਭਾਸ਼ਾ ਵਿਕਾਸ ਵਿਭਾਗ

ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਜਾਣ-ਪਛਾਣ



## 1. ਨਿਰੁਕਤੀ ਦੀ ਪਰਿਭਾਸ਼ਾ

**ਨਿਰੁਕਤੀ** ਦਾ ਮੂਲ ਮੁੱਦਾ ਕਿਸੇ ਸ਼ਬਦ ਦੇ ਮੂਲ ਰੂਪ ਅਤੇ ਉਸ ਦੇ ਮੂਲ ਅਰਥ ਦਾ ਅਧਿਐਨ ਹੈ। ਇਸ ਪਦ ਦਾ ਮੂਲ ਅਰਥ ਚੰਗੀ ਤਰ੍ਹਾਂ ਉਕਤ ਕਰਨਾ, ਅਰਥਾਤ ਗੱਲ ਨੂੰ ਖੋਲ੍ਹ ਕੇ ਦੱਸਣਾ ਹੈ। ਅੰਗਰੇਜ਼ੀ ਵਿਚ ਇਸ ਦੇ ਟਾਕਰੇ ਤੇ etymology ਦਾ ਸ਼ਬਦ ਹੈ, ਜਿਸਦਾ ਪ੍ਰਥਮ ਭਾਗ ਯੂਨਾਨੀ etymos, ਅਰਥਾਤ ਸੱਚ ਜਾਂ ਮੌਲਿਕਤਾ ਤੇ ਆਧਾਰਤ ਹੈ। ਇੰਜ ਇਸ ਦਾ ਸ਼ਾਬਦਿਕ ਅਰਥ ਸੱਚ ਜਾਂ ਮੌਲਿਕਤਾ ਦਾ ਅਧਿਐਨ ਹੈ। ਨਿਰੁਕਤੀ ਨੂੰ 'ਸ਼ਬਦਾਂ ਦਾ ਇਤਿਹਾਸਕ ਅਧਿਐਨ' ਵੀ ਕਿਹਾ ਜਾਂਦਾ ਹੈ। ਉਕਤ ਵਿਸ਼ੇ ਨਾਲ ਸਬੰਧਤ ਅੰਗਰੇਜ਼ੀ ਵਿਚ lexicology ਦਾ ਵਾਧਾ ਹੋਇਆ ਹੈ, ਜਿਸ ਨੂੰ ਪੰਜਾਬੀ 'ਸ਼ਬਦ-ਵਿਗਿਆਨ' ਵਜੋਂ ਤਰਜਮਾਇਆ ਜਾਂਦਾ ਹੈ। 'ਵਿਉਤਪੱਤੀ' ਬਾਰੇ ਇਹ ਦੱਸਣਯੋਗ ਹੈ ਕਿ ਇਸ ਦਾ ਸਬੰਧ ਸ਼ਬਦ ਦੇ ਮੂਲ ਸ੍ਰੋਤ ਤਕ ਸੀਮਤ ਹੈ, ਅਤੇ ਇਹ ਨਿਰੁਕਤੀ ਦਾ ਇਕ ਅੰਗ ਹੈ।

2. **ਇਕਭਾਸ਼ੀ** ਕੋਸ਼ਾਂ ਵਿਚ ਕੇਵਲ ਸ਼ਬਦਾਂ ਦੀ ਵਿਉਤਪੱਤੀ ਦਿੱਤੀ ਜਾਂਦੀ ਹੈ, ਜਦੋਂਕਿ ਨਿਰੁਕਤੀ ਦਾ ਸਬੰਧ ਨਿਰੁਕਤ-ਕੋਸ਼ਾਂ ਨਾਲ ਹੈ। ਉਂਜ ਮੋਟੇ ਤੌਰ ਤੇ ਵਿਉਤਪੱਤੀ ਨੂੰ ਨਿਰੁਕਤੀ ਦਾ ਸਮਾਨਅਰਥਕ ਸਮਝ ਲਿਆ ਜਾਂਦਾ ਹੈ। ਸਾਧਾਰਨ, ਅਰਥਾਤ ਇਕਭਾਸ਼ੀ ਕੋਸ਼ ਵਿਚ, ਉਦਾਹਰਨ ਵਜੋਂ **ਔਰਤ** ਦੀ ਐਂਟਰੀ ਅਧੀਨ ਇਹੀ ਦੱਸਿਆ ਜਾਏਗਾ ਕਿ ਇਹ ਅਰਬੀ ਮੂਲ ਦਾ ਸ਼ਬਦ ਹੈ, ਜਿਸ ਦਾ ਮੂਲ ਭਾਸ਼ੀ ਅਰਥ ਜ਼ਨਾਨੀ ਤੋਂ ਇਲਾਵਾ ਜ਼ਨਾਨਾ ਗੁਪਤ ਅੰਗ ਵੀ ਹੈ। ਪਰ ਇਸ ਦੇ ਟਾਕਰੇ ਤੇ ਨਿਰੁਕਤ-ਕੋਸ਼ ਵਿਖੇ **ਔਰਤ** ਦਾ ਇਤਿਹਾਸਕ ਅਰਥ ਨਿਸ਼ਚਤ ਕਰਨ ਲਈ ਨਿਮਨ ਤੱਥਾਂ ਨੂੰ ਧਿਆਨ-ਗੋਚਰੇ ਰੱਖਿਆ ਜਾਵੇਗਾ : (ੳ) ਸੰਸਕ੍ਰਿਤ **ਕਲਤ੍ਰ** ਦਾ ਅਰਥ ਜ਼ਨਾਨੀ ਤੋਂ ਇਲਾਵਾ ਜ਼ਨਾਨਾ ਗੁਪਤ ਅੰਗ ਵੀ ਹੈ; (ਅ) ਅਰਬੀ **ਔਰਤ** ਦਾ ਸ਼ਬਦ ਧਾਤੂ **ਅ਼ਰ** ਤੇ ਆਧਾਰਤ ਹੈ, ਜਿਸ ਤੋਂ ਅਰਬੀ **ਊਰ** ਜਾਂ **ਉਰੀਆਂ** (ਨੰਗਾ), ਅਤੇ ਇਸ ਤੋਂ ਇਲਾਵਾ **ਆ਼ਰ** (ਸ਼ਰਮ, ਹਯਾ) ਦੀ ਵੀ ਸਿਰਜਨਾ ਹੁੰਦੀ ਹੈ; (ੲ) ਅੰਗਰੇਜ਼ੀ pudendum (ਜ਼ਨਾਨਾ ਗੁਪਤ ਅੰਗ) ਅਤੇ pudency (ਲੱਜਾ) ਮਾਨੋਂ ਇਕ ਹੀ ਸ਼ਬਦ ਦੇ ਦੋ ਰੂਪ ਹਨ; (ਸ) ਫਾਰਸੀ **ਨੰਗ** (ਸ਼ਰਮ) ਅਤੇ ਪੰਜਾਬੀ ਵਲੋਂ ਸੰਸਕ੍ਰਿਤ **ਨੰਗਾ** ਪਰਸਪਰ ਸਬੰਧਤ ਹਨ; (ਹ) ਫਾਰਸੀ **ਸ਼ਰਮਗਾਹ** ਦਾ ਅਰਥ

ਜ਼ਨਾਨਾ ਗੁਪਤ ਅੰਗ ਹੈ।

ਉਕਤ ਤੱਥਾਂ ਦੇ ਆਧਾਰ ਤੇ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਪੁਰਾਤਨ ਸਮਾਜ ਦੀ ਮਰਜਾਦਾ ਮੁਜਬ ਔਰਤ ਦੇ ਕਿਸੇ ਗੁਪਤ ਅੰਗ ਦਾ ਨੰਗੇਜ਼ ਜਾਂ ਪ੍ਰਗਟਾਓ ਵਰਜਿਤ ਸੀ, ਅਤੇ ਇਸ ਹਿਸਾਬ ਨਾਲ ਜ਼ਨਾਨੀ ਅਤੇ ਲੱਜਾ ਇਕ ਦੂਜੇ ਦੇ ਪੂਰਕ ਭਾਵ ਮੰਨੇ ਗਏ ਹਨ।

**ਆਮ ਭਾਸ਼ਣਕਾਰਾਂ,** ਵਿਸ਼ੇਸ਼ ਕਰਕੇ ਧਾਰਮਕ ਪਰਚਾਰਕਾਂ ਨੇ ਨਿਰੁਕਤੀ ਦੀ ਸਾਖ ਨੂੰ ਡਾਢੀ ਢਾਹ ਲਾਈ ਹੈ, ਜਿਨ੍ਹਾਂ ਦਾ ਉਦੇਸ਼ ਸਰੋਤਿਆਂ ਨੂੰ ਪ੍ਰਭਾਵਤ ਕਰਨ ਲਈ ਅਤੇ ਵਾਹ-ਵਾਹ ਖੱਟਣ ਲਈ ਨਿਰੁਕਤੀ ਨੂੰ ਚਮਤਕਾਰੀ ਬਣਾਉਣਾ ਹੈ। ਇਸ ਢੰਗ ਦੀ ਵਿਆਖਿਆ ਨੂੰ ਜੋ ਸੰਜੋਗੀ ਜਾਂ ਭ੍ਰਾਂਤ (pseudo) ਸਮਾਨਤਾਵਾਂ ਤੇ ਆਧਾਰਤ ਹੁੰਦੀ ਹੈ, 'ਲੌਕਿਕ' (vulgar) ਕਿਹਾ ਜਾਂਦਾ ਹੈ। ਅਜਿਹੀ ਇਕ ਉਦਾਹਰਨ ਅਰਬੀ-ਮੂਲਕ ਪੰਜਾਬੀ **ਸ਼ਰਾਬ** ਦੀ ਹੈ, ਜਿਸ ਨੂੰ ਕੁਝ ਵਿਦਵਾਨ, ਹੋਰ ਕੁਝ ਨਹੀਂ, ਤਾਂ "ਸ਼ਰਾਰਤ ਜਾਂ ਬਦੀ ਦੇ ਪਾਣੀ" [ਅਰਬੀ **ਸ਼ਰ,** ਬਦੀ, ਬੁਰਾਈ + ਫਾਰਸੀ **ਆਬ,** ਪਾਣੀ] ਵਜੋਂ ਵਿਆਖਿਆਉਂਦੇ ਹਨ। ਪਰ ਅਸਲੀਅਤ ਇਹ ਹੈ ਕਿ ਵਿਚਾਰ ਅਧੀਨ ਸ਼ਬਦ ਅਰਬੀ ਧਾਤੂ **ਸ਼ਰਬ** (ਪੀਣਾ) ਦੀ ਦੇਣ ਹੈ, ਅਤੇ **ਸ਼ਰਬਤ** ਦਾ ਸਕਾ ਸਬੰਧੀ ਹੈ। ਇੰਜ ਉਪਰੋਕਤ ਵਿਆਖਿਆ 'ਸਚਾਈ ਦੇ ਅਧਿਐਨ' ਤੇ ਪੂਰੀ ਨਹੀਂ ਉੱਤਰਦੀ। ਗੱਲ ਇੰਜ ਹੈ ਕਿ ਨਿਰੁਕਤੀ ਦੇ ਮਾਮਲੇ ਵਿਚ ਨਾ ਕੋਈ ਸ਼ਰਾਬ ਦੀ ਨਿੰਦਿਆ ਕਰ ਸਕਦਾ ਹੈ, ਨਾ ਸਲਾਹੁਣਾ। ਇਹ ਜੋ ਕੁਝ ਹੈ, ਉਹੀ ਹੈ।

ਨਿਰੁਕਤੀ ਬਾਰੇ ਇਹ ਦੱਸਣਾ ਉਚਿਤ ਹੋਵੇਗਾ ਕਿ ਇਹ ਇਕ ਗੰਭੀਰ, ਆਲਿਮਾਨਾ ਅਤੇ ਬਾਤਨੀ ਪ੍ਰਕਿਰਤੀ ਦਾ ਵਿਸ਼ਾ ਹੈ, ਜੋ ਪਾਠਕਾਂ ਦੀ ਵਿਸ਼ੇਸ਼ ਅਤੇ ਸ਼ਿਸ਼ਟ ਸ਼੍ਰੇਣੀ ਨੂੰ ਅਪੀਲ ਕਰਦਾ ਹੈ। ਇੰਜ ਇਸ ਦੇ ਗਰਭ-ਗ੍ਰਹਿ (sanctum sanctorum) ਵਿਖੇ ਮਜਮੇਬਾਜ਼ਾਂ ਦਾ ਦਾਖ਼ਲ ਵਰਜਿਤ ਹੈ।

**ਮਨ-ਘੜਤ ਅਤੇ ਸੰਜੋਗੀ** ਸਮਾਨਤਾਵਾਂ ਦੇ ਪ੍ਰਤਿਕੂਲ ਨਿਰੁਕਤੀ ਦਾ ਵਿਸ਼ਾ ਸ਼ਬਦ ਦੀ ਧੁਨੀ (ਇਸ ਲਈ ਧੁਨੀ-ਵਿਗਿਆਨ), ਰੂਪ (ਇਸ ਲਈ ਰੂਪ-ਵਿਗਿਆਨ) ਅਤੇ ਅਰਥ (ਇਸ ਲਈ ਅਰਥ-ਵਿਗਿਆਨ) ਸਬੰਧੀ ਕੁਝ ਨਿਸ਼ਚਿਤ ਨਿਯਮਾਂ ਅਤੇ ਤੱਥਾਂ ਤੇ ਆਧਾਰਤ ਹੈ। ਇਨ੍ਹਾਂ ਵਿਚੋਂ ਧੁਨੀ-ਵਿਗਿਆਨ ਅਤੇ ਰੂਪ-ਵਿਗਿਆਨ, ਜੋ ਭਾਸ਼ਾ ਦੇ ਭੌਤਿਕ (physical) ਪੱਖ ਹਨ, ਭਾਸ਼ਾ-ਵਿਗਿਆਨ ਦੀ ਪੂਰੀ ਪਕੜ ਵਿਚ ਆਉਂਦੇ ਹਨ। ਪਰ ਇਸ ਦੇ ਉਲਟ ਅਰਥ-ਵਿਗਿਆਨ (ਜਿਸ ਨੂੰ 'ਅਰਥ-ਅਧਿਐਨ' ਕਹਿਣਾ ਮੁਨਾਸਬ ਹੈ) ਭਾਸ਼ਾ ਦਾ ਭੀਤਰੀ ਜਾਂ ਮਾਨਸਕ (psycological) ਅਮਲ ਹੋਣ ਕਰਕੇ, ਭਾਸ਼ਾ-ਵਿਗਿਆਨ ਦੇ ਚੌਖਟੇ ਵਿਚ ਪੂਰੀ ਤਰ੍ਹਾਂ ਫਿੱਟ ਨਹੀਂ ਹੁੰਦਾ। ਸਿੱਟੇ ਵਜੋਂ ਭਾਸ਼ਾ-ਵਿਗਿਆਨ ਦੇ ਖੇਤਰ ਵਿਚ ਅਰਥਾਂ ਦੇ ਅਧਿਐਨ ਨੂੰ ਉਹ ਸਥਾਨ ਪ੍ਰਾਪਤ ਨਹੀਂ ਹੋ ਸਕਿਆ, ਜੋ ਧੁਨੀ ਅਤੇ ਰੂਪਗਤ ਅਧਿਐਨ ਨੂੰ ਪ੍ਰਾਪਤ ਹੈ। ਅਰਥਾਂ ਦੇ ਮਾਨਸਕ ਵਰਤਾਰੇ ਬਾਰੇ ਅੰਗਰੇਜ਼ੀ mind ਅਤੇ meaning ਦੀ ਉਦਾਹਰਨ ਦਿੱਤੀ ਜਾ ਸਕਦੀ ਹੈ, ਜੋ ਅਸਲ ਵਿਚ ਸਮ-ਮੂਲਕ ਸ਼ਬਦ ਹਨ।

## 2. ਸ਼ਬਦਾਂ ਦੇ ਸਜਾਤੀ ਰਿਸ਼ਤੇ

ਧਾਤੂ ਕਿਸੇ ਸ਼ਬਦ ਦਾ ਕੇਂਦਰ-ਬਿੰਦੂ ਅਤੇ ਉਸ ਦਾ ਅਭਿੰਨ ਅੰਗ ਹੈ। ਕਿਸੇ ਭਾਸ਼ਾ ਦੇ ਇਕ ਸਾਂਝੇ ਧਾਤੂ ਤੋਂ ਅਗੇਤਰਾਂ, ਪਿਛੇਤਰਾਂ ਦੀ ਮਾਰਫਤ ਵਿਉਤਪੱਤ ਸ਼ਬਦਾਂ

ਨੂੰ ਪਰਸਪਰ ਸਬੰਧਤ, ਅਰਥਾਤ 'ਸਜਾਤੀ' (cognate) ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਸ਼ਬਦਾਂ ਦਾ ਮੂਲ ਆਧਾਰ ਧਾਤੂ ਦਾ ਸਗੋਤੀਪੁਣਾ ਹੈ, ਅਰਥਾਤ ਅਗੇਤਰਾਂ ਜਾਂ ਪਿਛੇਤਰਾਂ ਦੇ ਪਰਸਪਰ ਸਬੰਧਤ ਜਾਂ ਸਾਵੇਂ ਹੋਣ ਦੀ ਕੋਈ ਸ਼ਰਤ ਨਹੀਂ। ਇਹੀ ਕਾਰਨ ਹੈ ਕਿ ਰੂਪ ਅਤੇ ਅਰਥਾਂ ਦੀ ਦ੍ਰਿਸ਼ਟੀ ਤੋਂ ਸਜਾਤੀ ਸ਼ਬਦਾਂ ਦੀਆਂ ਅਨੇਕ ਵੰਨਗੀਆਂ ਮਿਲਦੀਆਂ ਹਨ। ਇਨ੍ਹਾਂ ਵਿਚ ਪ੍ਰਤੱਖ ਅਤੇ ਪ੍ਰੋਖ ਭਾਂਤ ਦੀਆਂ ਕਈ ਕਿਸਮਾਂ ਸ਼ਾਮਲ ਹਨ। ਇਕ ਉਦਾਹਰਨ ਵਜੋਂ ਸੰਸਕ੍ਰਿਤ ਧਾਤੂ añj (ਮੂਲ ਅਰਥ ਲੇਪਣਾ) ਤੋਂ ਵਿਉਤਪੱਤ ਪੰਜਾਬੀ **ਆਂਜੈ, ਅੰਜਨ, ਵਿਅੰਜਨ, ਨਿਰੰਜਨ** ਸਜਾਤੀ ਸ਼ਬਦ ਹਨ। ਇਸ ਦੇ ਨਾਲ ਹੀ ਉਕਤ ਧਾਤੂ añj ਦਾ ਭੂਤ- ਕਿਰਦੰਤ (past participle) ਰੂਪ **ਅਕਤ,** ਜੋ ਪੰਜਾਬੀ **ਵਿਅਕਤ** ਵਜੋਂ ਪ੍ਰਗਟ ਹੁੰਦਾ ਹੈ, **ਅੰਜਨ** ਆਦਿ ਦੀ ਭਾਈਬੰਦੀ ਵਿਚ ਬਰਾਬਰ ਸ਼ਾਮਲ ਹੈ। ਇਕ ਭਾਸ਼ਾ ਦੇ ਸਮ-ਮੂਲਕ ਸ਼ਬਦਾਂ ਤੋਂ ਇਲਾਵਾ, ਜਿਵੇਂ ਕਿ ਅੱਗੇ ਜਾ ਕੇ ਦੱਸਿਆ ਗਿਆ ਹੈ, ਸਗੋਤੀ ਰਿਸ਼ਤੇ ਦੀਆਂ ਭਾਸ਼ਾਵਾਂ ਦੇ ਸਮ-ਮੂਲਕ ਸ਼ਬਦ ਵੀ ਸਜਾਤੀਪੁਣੇ ਦੀ ਗਿਣਤੀ ਵਿਚ ਆਉਂਦੇ ਹਨ।

**ਅਸਲੇ ਦੀ ਦ੍ਰਿਸ਼ਟੀ ਤੋਂ ਪੰਜਾਬੀ** ਇਕ ਸੰਸਕ੍ਰਿਤਕ ਭਾਸ਼ਾ ਹੈ। ਪਰ ਇਸ ਦੀ ਸ਼ਬਦਾਵਲੀ ਵਿਚ, ਕੁਝ ਇਤਿਹਾਸਕ ਕਾਰਨਾ ਤੋਂ ਫਾਰਸੀ ਅਤੇ ਅਰਬੀ ਤੋਂ ਉਧਾਰ ਲਏ ਸ਼ਬਦਾਂ ਦੀ ਚੋਖੀ ਗਿਣਤੀ ਹੈ। ਜਿੱਥੋਂ ਤਕ ਫਾਰਸੀ ਦਾ ਸਬੰਧ ਹੈ, ਇਹ ਇਕ ਆਰਿਆਈ ਭਾਸ਼ਾ ਹੋਣ ਦੇ ਨਾਤੇ ਸੰਸਕ੍ਰਿਤ ਨਾਲ ਨਿਕਟ ਤੌਰ ਤੇ ਸਬੰਧਤ ਹੈ, ਜਦੋਂਕਿ ਅਰਬੀ ਇਕ ਅਣ-ਆਰਿਆਈ, ਅਰਥਾਤ ਸਾਮੀ (Semitic) ਭਾਸ਼ਾ ਹੈ, ਜੋ ਇਬਰਾਨੀ (Hebrew) ਨਾਲ ਮੇਲ ਖਾਂਦੀ ਹੈ। ਪੰਜਾਬੀ ਭਾਸ਼ਾ, ਆਪਣੀਆਂ ਹਮਜੋਲੀ ਆਰਿਆਈ ਭਾਸ਼ਾਵਾਂ (ਸਿੰਧੀ, ਹਿੰਦੀ, ਗੁਜਰਾਤੀ, ਮਰਾਠੀ, ਬੰਗਾਲੀ, ਆਸਾਮੀ, ਉੜੀਆ, ਬਿਹਾਰੀ) ਸਮੇਤ, ਪ੍ਰਾਕ੍ਰਿਤ ਅਤੇ ਸੰਸਕ੍ਰਿਤ ਦੀ ਮਾਰਫਤ, ਧੁਰ ਆਰਿਆਈ, ਅਰਥਾਤ ਭਾਰੋਪੀ (Indo-European) ਮੂਲ ਦੀਆਂ ਹੋਰ ਭਾਸ਼ਾਵਾਂ (ਅੰਗਰੇਜ਼ੀ, ਜਰਮਨ, ਲਾਤੀਨੀ, ਫ਼੍ਰਾਂਸੀਸੀ, ਇਤਾਲਵੀ, ਪੁਰਤਗਾਲੀ, ਯੂਨਾਨੀ, ਰੂਸੀ, ਕ੍ਰੋਸ਼ੀਅਨ ਆਦਿ) ਨੂੰ ਜਾਂ ਛੂੰਹਦੀ ਹੈ। ਸਿੱਟੇ ਵਜੋਂ ਪੰਜਾਬੀ ਭਾਸ਼ਾ ਦੀ ਨਿਰੁਕਤਕ ਵਿਆਖਿਆ ਦੇ ਅੰਤਰਗਤ ਉਕਤ ਭਾਸ਼ਾਵਾਂ ਦੇ ਸਜਾਤੀ ਸ਼ਬਦਾਂ ਦੇ ਹਵਾਲੇ ਦੇਣੇ ਸੰਭਵ ਹਨ। ਅਜਿਹੇ ਹਵਾਲੇ ਆਧਾਰ-ਤੱਤਾਂ (postulates) ਨੂੰ ਪੁਸ਼ਟ ਅਤੇ ਸਪਸ਼ਟ ਬਣਾਉਣ ਵਿਚ ਸਹਾਇਕ ਹੁੰਦੇ ਹਨ।

**ਸਜਾਤੀ ਸ਼ਬਦਾਂ ਦੇ ਇਤਿਹਾਸ ਬਾਰੇ** ਇਹ ਦੱਸਣਯੋਗ ਹੈ ਕਿ ਉਨ੍ਹੀਵੀਂ ਸਦੀ ਦੇ ਪੂਰਵ-ਅਰਧ ਵਿਚ ਈਸਟ-ਇੰਡੀਆ ਕੰਪਨੀ ਦੇ ਇਕ ਵਿਦਵਾਨ ਜੱਜ, ਵਿਲੀਅਮ ਜੋਨਜ਼ ਦੀ ਇਸ ਲੱਭਤ ਉਪਰੰਤ, ਕਿ ਸੰਸਕ੍ਰਿਤ ਭਾਸ਼ਾ ਲਾਤੀਨੀ ਅਤੇ ਯੂਨਾਨੀ ਨਾਲ ਚੋਖਾ ਮੇਲ ਖਾਂਦੀ ਹੈ, ਭਾਰੋਪੀ ਭਾਸ਼ਾਵਾਂ ਦੇ ਤੁਲਨਾਤਮਕ ਅਧਿਐਨ ਦਾ ਮੁੱਢ ਬੱਝਾ, ਜਿਸ ਨੂੰ philology ਦਾ ਨਾਂ ਦਿੱਤਾ ਗਿਆ। ਇਸ ਅਧਿਐਨ ਦੁਆਰਾ, ਜਿਸ ਵਿਚ ਸੰਸਕ੍ਰਿਤ ਨੂੰ ਪ੍ਰਮੁੱਖਤਾ ਪ੍ਰਾਪਤ ਹੈ, ਭਾਰੋਪੀ ਭਾਸ਼ਾਵਾਂ ਦੀ ਨਿਰੁਕਤੀ ਨੂੰ ਇਕ ਵਿਗਿਆਨਕ ਸੇਧ ਮਿਲੀ। ਇੰਜ ਕਰਕੇ ਭਾਰੋਪੀ ਭਾਸ਼ਾਵਾਂ ਦੇ ਹਵਾਲੇ ਅੰਗਰੇਜ਼ੀ ਦੇ ਨਿਰੁਕਤ-ਕੋਸ਼ਾਂ ਦਾ ਇਕ ਮਹੱਤਵਪੂਰਨ ਅੰਗ ਹਨ। ਉਕਤ **ਅੰਜਨ** ਦੀ ਗੱਲ ਨੂੰ ਅੱਗੇ ਤੋਰਦੇ ਹੋਏ ਇਹ ਦੱਸਣਯੋਗ ਹੈ ਕਿ ਇਸ ਦਾ ਸਜਾਤੀ ਰਿਸ਼ਤਾ ਅੰਗਰੇਜ਼ੀ unguent (ਲੇਪਲਾ ਪਦਾਰਥ, ਲੇਪ) ਨਾਲ ਜੁੜਦਾ ਹੈ, ਜੋ ਲਾਤੀਨੀ ਧਾਤੂ ung (ਲੇਪਣਾ) ਦੀ ਦੇਣ ਹੈ। ਫਿਰ ਅੰਗਰੇਜ਼ੀ ointment (ਲੇਪ,

ਮੱਲ੍ਹਮ) ਵੀ ਇਥੇ ਸਬੰਧਤ ਹੈ, ਜਿਸ ਦਾ ਪ੍ਰਥਮ ਅੰਸ਼ oint ਅਸਲ ਵਿਚ ਉਹੀ ਲਾਤੀਨੀ ਧਾਤੂ ਦੇ ਭੂਤ-ਕਿਰਦੰਤ ਰੂਪ unct- ਦਾ ਬਦਲਿਆ ਰੂਪ ਹੈ, ਜਿਸ ਨੂੰ ਅੰਗਰੇਜ਼ੀ unction ਦੀ ਹਾਲਤ ਵਿਚ ਵੀ ਦੇਖਿਆ ਜਾ ਸਕਦਾ ਹੈ (ਇੰਜ unct- ਦੇ ਟਾਕਰੇ ਤੇ ਪੰਜਾਬੀ (**ਵਿ**) **ਅਕਤ,** ਜਾਂ ਦੂਜੇ ਸ਼ਬਦਾਂ ਵਿਚ, conjunct ਦੇ ਉੱਤਰ ਵਿਚ, **ਸੰਯੁਕਤ** ਨੂੰ ਪੇਸ਼ ਕੀਤਾ ਜਾ ਸਕਦਾ ਹੈ।

**ਪੰਜਾਬੀ ਨਿਰੁਕਤੀ ਦੇ ਸਬੰਧ** ਵਿਚ ਦੂਰ-ਦੁਰੇਡੀਆਂ ਸਗੋਤੀ ਭਾਸ਼ਾਵਾਂ ਦੇ ਸਜਾਤੀ ਸ਼ਬਦਾਂ ਦੇ ਕੁਝ ਨਮੂਨੇ ਨਿਮਨ ਪੇਸ਼ ਹਨ:-

**ਪੰਜਾ.* **ਪਰਿਵਰਤਨ** [*ਸੰਸ.* parivartana] + *ਅੰਗ.* ਵਲੋਂ *ਲਾਤ.* perversion + ਰੂਸੀ perevorot, ਵੱਡੀ ਤਬਦੀਲੀ, ਇਨਕਲਾਬ

**ਪੰਜਾ.* **ਪ੍ਰੀਤੋ** [*ਸੰਸ.* priti, ਪਿਆਰ, ਮਿੱਤਰਤਾ ਆਦਿ < √prī] + *ਅੰਗ.* Freda*, ਜ਼ਨਾਨਾ ਵਿਅਕਤੀਗਤ ਨਾਂ [*ਪੁਰਾ. ਅੰਗ.* fridu, ਮੇਲ-ਮਿਲਾਪ, ਮਿੱਤਰਤਾ < √fri; ਟ.ਕ. Fredrick ਦਾ ਪਹਿਲਾ ਅੰਸ਼]

**ਪੰਜਾ.* **ਲੁਬਧ,** ਲਾਲਚੀ, ਲੋਭੀ, ਜਿਵੇਂ "ਮਨੁ ਲੁਬਧ ਗੋਪਾਲ ਗਿਆਨ ਹੈ" [*ਸੰਸ.* lubdha < √lubh, ਤੀਬਰ ਇੱਛਾ ਕਰਨਾ] + *ਅੰਗ.* loved + *ਅੰਗ.* ਵਲੋਂ *ਲਾਤ.* libido, ਕਾਮ-ਵਾਸ਼ਨਾ

**ਪੰਜਾ.* **ਉਪਮਾ** (ਸ਼ਲਾਘਾ; ਮੂਲ ਅਰਥ 'ਉਚਿਆਉਣਾ, ਵਡਿਆਉਣਾ') [*ਸੰਸ.* upamā, ਸੱਭ ਤੋਂ ਉੱਚਾ ਦਰਜਾ, upamām] + *ਅੰਗ.* upmost + *ਅੰਗ.* ਵਲੋਂ *ਲਾਤ.* summum (ਉੱਚਤਮ, ਜਿਵੇਂ summum bonum)

**ਪੰਜਾ.* **ਮਰਜਾਦਾ** [*ਸੰਸ.* maryādā, ਹੱਦ, ਸੀਮਾ; ਨਦੀ ਦਾ ਕੰਢਾ; ਵਿਸ਼ੇਸ਼ ਨਿਯਮਾਂ ਦੀ ਹੱਦਬੰਦੀ, ਅਜਿਹੇ ਨਿਯਮ; maryā, ਨਿਸ਼ਾਨ, ਲਕੀਰ; ਸੀਮਾ-ਸੂਚਕ ਚਿੰਨ੍ਹ, ਹੱਦ] + *ਅੰਗ.* mark (ਲਕੀਰ, ਨਿਸ਼ਾਨ; (ਪ੍ਰਾ.) ਸੀਮਾਂ, ਹੱਦ); ਟ.ਕ. demarcation, ਹੱਦਬੰਦੀ, ਨਿਸ਼ਾਨਦਿਹੀ + *ਅੰਗ.* ਵਲੋਂ *ਲਾਤ.* marg (ਦਰਿਆ ਦਾ ਕੰਢਾ, ਜੋ ਸੀਮਾ ਦਾ ਸੂਚਕ ਹੈ); ਸਬੰਧਤ margin + *ਫਾਰਸੀ* **ਮਰਜ਼** (ਹੱਦ, ਸੀਮਾ; ਸਰਹੱਦੀ ਖੇਤਰ)

**ਪੰਜਾ.* **ਮਹਿ** (ਵਿਚ, ਅੰਦਰ- ਗੁਰਬਾਣੀ); *ਪੁਆਧੀ* **ਮੈਂ** (ਟ.ਕ. 'ਇਸ ਮੈਂ'); *ਹਿੰਦੀ* **ਮੇਂ** [*ਸੰਸ.* madhya] + *ਫਾਰਸੀ* **ਮਿਆਨ** (ਵਿਚ; ਟ.ਕ. ਦਰਮਿਆਨ) + *ਅੰਗ.* ਵਲੋਂ *ਫ੍ਰਾਂ.* mean ਵਿਚਕਾਰਲਾ, ਦਰਮਿਆਨੀ (ਟ.ਕ. *ਅੰਗ.* meanwhile); ਸਬੰਧਤ *ਫ੍ਰਾਂ.* moyen (ਮੱਧ) + *ਸਪੇਨੀ* meio [*ਲਾਤ.* medius, medianus]

**ਭਾਰੋਪੀ ਭਾਸ਼ਾਵਾਂ ਦੇ ਸਜਾਤੀ** ਸ਼ਬਦਾਂ ਦਾ ਵਿਸਤ੍ਰਿਤ ਅਧਿਐਨ ਕੀਤਾ ਗਿਆ ਹੈ, ਜਿਸ ਦੇ ਮੁੱਖ ਵਿਸ਼ੇਸ਼ਗ ਜਰਮਨ ਭਾਸ਼ਾ-ਵਿਗਿਆਨੀ ਹਨ। ਅਜਿਹੇ ਰਿਸ਼ਤੇ-ਨਾਤੇ ਨਿਸ਼ਚਿਤ ਕਰਨ ਲਈ ਵੱਖ-ਵੱਖ ਭਾਸ਼ਾਵਾਂ ਦੀ ਧੁਨੀ-ਅਨੁਸਾਰਤਾ ਦੇ ਅਧਿਐਨ ਦੀ ਵਿਸ਼ੇਸ਼ ਲੋੜ ਹੈ। ਇਥੇ ਅਸੀਂ ਉਕਤ ਉਦਾਹਰਨਾਂ ਦੇ ਹਵਾਲੇ ਵਜੋਂ ਸਜਾਤੀ ਸ਼ਬਦਾਂ ਤੇ ਲਾਗੂ ਹੁੰਦੇ ਧੁਨੀ-ਸੂਤਰਾਂ ਦੀ ਗੱਲ ਕਰਦੇ ਹਾਂ:-

---

* ਅਰਬੀ-ਮੂਲਕ ਜ਼ਨਾਨਾ ਵਿਅਕਤੀਗਤ ਨਾਂ **ਫਰੀਦਾ,** ਜੋ **ਫਰੀਦ** (ਬੇਮਿਸਾਲ, ਇਕੱਲਾ) ਨਾਲ ਸਬੰਧਤ ਹੈ, *ਅੰਗ.* Freda ਨਾਲ ਇਕ ਝੂਠੀ ਸਮਾਨਤਾ ਦਾ ਸੂਚਕ ਹੈ।

* *ਸੰਸ.* prīti ਅਤੇ *ਅੰਗ.* Freda ਦੀ ਹਾਲਤ ਵਿਚ *ਸੰਸ.* p ਦੇ ਉੱਤਰ ਵਿਚ *ਅੰਗ.* (ਵਲੋਂ ਐਂਗਲੋ-ਸੈਕਸਨ) f ਦੀ ਧੁਨੀ ਆਉਂਦੀ ਹੈ। ਇਸ ਧੁਨੀ-ਅਨੁਸਾਰਤਾ ਦੀ ਹੋਰ ਉਦਾਹਰਨ *ਪੰਜਾ.* **ਪਿਤਾ** ਜਾਂ **ਪਿਤਰ** ਅਤੇ *ਅੰਗ.* father ਦਾ ਸਜਾਤੀਪੁਣਾ ਹੈ। ਇਸ ਤੋਂ ਇਲਾਵਾ ਉਪਰੋਕਤ ਹਾਲਤ ਵਿਚ *ਸੰਸ.* **ਤ** ਦੇ ਟਾਕਰੇ ਤੇ *ਅੰਗ.* (ਵਲੋਂ ਐਂਗਲੋ-ਸੈਕਸ਼ਨ) th, ਅਰਥਾਤ d ਦੀ ਧੁਨੀ ਆਉਂਦੀ ਹੈ। ਇਸ ਢੱਬ ਦੀ ਹੋਰ ਉਦਾਹਰਨ ਉਕਤ **ਪਿਤਰ** ਅਤੇ father ਦੇ ਸਜਾਤੀਪੁਣੇ ਚੋਂ ਮਿਲਦੀ ਹੈ।

* *ਪੰਜਾ.* **ਮਰਜਾਦਾ** ਦੇ ਹਵਾਲੇ ਵਜੋਂ *ਸੰਸ.* **ਯ** ਨੂੰ **ਜ** ਦੇ ਤੁਲ ਸਮਝਿਆ ਗਿਆ ਹੈ। ਜਿੱਥੋਂ ਤਕ *ਸੰਸ.* **ਜ** ਦਾ ਸਬੰਧ ਹੈ, ਇਸ ਦੇ ਟਾਕਰੇ ਤੇ *ਅੰਗ.* (ਵਲੋਂ ਐਂਗਲੋ-ਸੈਕਸ਼ਨ) k, ch ਜਾਂ ck ਦੀ ਧੁਨੀ ਆਉਂਦੀ ਹੈ। ਇਸ ਵਿਚਾਰ ਤੋਂ *ਪੰਜਾ.* **ਊਰਜਾ** ਦਾ ਰਿਸ਼ਤਾ *ਅੰਗ.* work ਨਾਲ, ਅਤੇ ਇੰਜ ਹੀ *ਪੰਜਾ.* **ਰਾਜਾ** ਦਾ ਸਗੋਤੀ ਸਬੰਧ *ਪੁਰਾ. ਅੰਗ.* rik (ਬਾਦਸ਼ਾਹ), ਇਸ ਲਈ *ਅੰਗ.* rich (ਮੂਲ ਅਰਥ ਸ਼ਾਹੀ) ਨਾਲ ਜੋੜਿਆ ਜਾਂਦਾ ਹੈ। ਇਸ ਧੁਨੀ-ਸੂਤਰ ਦੇ ਉਲਟ *ਸੰਸ.* **ਜ** ਦੀ ਧੁਨੀ *ਲਾਤ.* ਅਤੇ *ਯੂਨਾ.* g ਨਾਲ ਮੇਲ ਖਾਂਦੀ ਹੈ, ਜਿਵੇਂ *ਪੰਜਾ.* **ਊਰਜਾ** ਦੇ ਜਵਾਬ ਵਿਚ *ਯੂਨਾ.* erg; ਇਸ ਲਈ *ਅੰਗ.* energy ਦਾ ਸ਼ਬਦ ਮਿਲਦਾ ਹੈ। ਜਿੱਥੋਂ ਤਕ *ਪੰਜਾ.* **ਰਾਜਾ** ਦਾ ਸਬੰਧ ਹੈ, ਇਸ ਨੂੰ *ਲਾਤ.* regis ਦਾਂ ਸਜਾਤੀ ਮੰਨਿਆ ਜਾਂਦਾ ਹੈ, ਜੋ *ਅੰਗ.* ਵਿਚ regi (ਜਿਵੇਂ regicide, ਰਾਜ-ਘਾਤ) ਵਜੋਂ ਮਿਲਦਾ ਹੈ।

**ਕਈ ਹਾਲਤਾਂ ਵਿਚ ਸਜਾਤੀ** ਸ਼ਬਦਾਂ ਦੇ ਅਧਿਐਨ ਤੋਂ ਅਰਥਾਂ ਦਾ ਉਚਿਤ ਅਨੁਭਵ ਹੁੰਦਾ ਹੈ, ਜਿਵੇਂ ਕਿ ਨਿਮਨ ਉਦਾਹਰਨਾਂ ਤੋਂ ਪਤਾ ਲਗਦਾ ਹੈ:-

* *ਪੰਜਾ.* **ਧਰਮ** ("what is established or fixed"; ਦੇਖੋ ਮੋਨ.ਵਿਲ.) + *ਅੰਗ.* firm (ਪੱਕਾ, ਮਜ਼ਬੂਤ)

* *ਪੰਜਾ.* **ਚੰਦ, ਚੰਦਰ** + *ਅੰਗ.* candle, chandelier

* *ਪੰਜਾ.* **ਸੰਤਾਨ** + *ਅੰਗ.* continuation

* *ਪੰਜਾ.* **ਸਵਾਦੀ** + *ਅੰਗ.* sweet + *ਅੰਗ.* ਵਲੋਂ *ਲਾਤ.* persuade (per + suade), ਮੂਲ ਤੌਰ ਤੇ ਮਧੁਰ ਸ਼ਬਦਾਂ ਨਾਲ ਜਾਂ ਸੁਆਦਲੇ, ਅਰਥਾਤ ਮਨ-ਭਾਉਂਦੇ ਤੌਰ-ਤਰੀਕੇ ਨਾਲ ਕਿਸੇ ਨੂੰ ਰਾਜ਼ੀ ਕਰਨਾ

* *ਪੰਜਾ.* **ਵਰਗ** (ਗਰੁੱਪ, ਜਮਾਤ); ਵਿਕਸਤ ਰੂਪ **ਵੱਗ** (ਪਸ਼ੂਆਂ ਦਾ ਸਮੂਹ, ਚੌਣਾ, ਹੇੜ) + *ਅੰਗ.* vulgar (ਲੌਕਿਕ, ਗੰਵਾਰੂ; ਅਸ਼ਲੀਲ)

## 3. ਅਗੇਤਰ

ਪੰਜਾਬੀ ਦੇ ਸੰਸਕ੍ਰਿਤ-ਮੂਲਕ ਅਗੇਤਰ ਇੰਜ ਹਨ:-

1. **ਉਦ** [ਉਦਾਸ], ਬਦਲਿਆ ਰੂਪ **ਉਨ** [ਉੱਨਤ], ਬਦਲਿਆ ਰੂਪ **ਉਤ** [ਉਤਪੱਤੀ]; 2. **ਉਪ** [ਉਪਕਾਰ]; 3. **ਅ** [ਅਕਾਰਨ]; 4. **ਅਨ** [ਅਨਮੋਲ]; 5. **ਆ** [ਆਕਾਰ]; 6. **ਅਪ** [ਅਪਰਾਧ]; 7. **ਅਧਿ** [ਅਧਿਕਾਰ]; 8. **ਅਨੁ** [ਅਨੁਸਾਰ]; 9. **ਅਭਿ** [ਅਭਿਮਾਨ]; 10. **ਨਿ**[1] [ਨਿਆਸਰਾ]; ਬਦਲਿਆ ਰੂਪ **ਨਿਰ**[1] [ਨਿਰਦੋਸ਼], ਬਦਲਿਆ ਰੂਪ **ਨਿਸ਼** [ਨਿਸ਼ਕਾਮ]; 11. **ਨਿ**[2] [ਨਿਯਮ], ਬਦਲਿਆ ਰੂਪ **ਨਿਰ**[2] [ਨਿਰੁਕਤੀ], ਬਦਲਿਆ ਰੂਪ **ਨਿਸ਼**[3] [ਨਿਸ਼ਕਰਸ਼]; 12. **ਵਿ**[1] [ਵਿਅਰਥ]; 13. **ਵਿ**[2] [ਵਿਆਖਿਆ]; 14. **ਪਰ** [ਪਰਦੇਸ]; 15. **ਪ੍ਰ** [ਪ੍ਰਕਾਰ], ਬਦਲਿਆ ਰੂਪ **ਪਰ** [ਪਰਜਾ]; 16. **ਪਰਿ** [ਪਰਿਵਾਰ]; 17. **ਪ੍ਰਤਿ** [ਪ੍ਰਤਿਕੂਲ];

18. **ਸ** [ਸਗੋਤੀ]; 19. **ਸੰ** [ਸੰਗਤ]; 20. **ਸਮ** [ਸਮਾਚਾਰ]; 21. **ਸੁ** [ਸੁੱਘੜ]। ਇਸ ਤੋਂ ਇਲਾਵਾ **ਦੁਰ, ਪੂਰਬ, ਪਰਮ, ਕੁ** ਆਦਿ ਵੀ ਅਗੇਤਰਾਂ ਦੀ ਗਿਣਤੀ ਵਿਚ ਸ਼ਾਮਲ ਹਨ।

**ਅਗੇਤਰ ਦਾ ਕੰਮ** ਅਰਥ ਨੂੰ ਪ੍ਰਭਾਵਤ ਕਰਨਾ ਹੈ, ਜਦੋਂਕਿ ਪਿਛੇਤਰ ਆਮ ਤੌਰ ਤੇ, ਜਿਵੇਂ ਕਿ ਅੱਗੇ ਜਾ ਕੇ ਦੱਸਿਆ ਗਿਆ ਹੈ, ਵਿਆਕਰਨਕ ਕੋਟੀਆਂ (ਜਿਵੇਂ ਕਿਰਿਆ, ਕਾਲ, ਵਿਸ਼ੇਸ਼ਣ, ਨਾਂਵ, ਕਿਰਦੰਤ, ਲਿੰਗ, ਡਿਗਰੀਆਂ ਆਦਿ) ਦੀ ਰਚਨਾ ਨਾਲ ਸਬੰਧਤ ਹੁੰਦੇ ਹਨ।

**ਅਗੇਤਰਾਂ ਅਤੇ ਇੰਜ ਹੀ ਪਿਛੇਤਰਾਂ** ਦੇ ਕਿਸੇ ਧਾਤੂ ਜਾਂ ਸ਼ਬਦ ਨਾਲ ਸੰਯੁਕਤ ਹੋਣ ਉਪਰੰਤ ਸਪਰਸ਼ ਵਿਚ ਆਉਂਦੀਆਂ ਧੁਨੀਆਂ ਦਾ ਪਰਸਪਰ ਤਾਲ-ਮੇਲ ਜ਼ਰੂਰੀ ਹੈ। ਇਹੀ ਕਾਰਨ ਹੈ ਕਿ ਕੁਝ ਹਾਲਤਾਂ ਵਿਚ ਪਿਛੇਤਰ ਦੀ ਸੰਯੁਕਤੀ ਉਪਰੰਤ ਧਾਤੂ ਜਾਂ ਸ਼ਬਦ ਦੀ ਅੰਤਮ ਧੁਨੀ ਵਿਚ ਬਦਲਾਉ ਆਉਂਦਾ ਹੈ, ਅਤੇ ਇਸ ਦੇ ਉਲਟ, ਅਗੇਤਰ ਦੀ ਹਾਲਤ ਵਿਚ ਅਗੇਤਰ ਦੀ ਅੰਤਮ ਧੁਨੀ ਮੌਕੇ ਦੇ ਮੁਤਾਬਕ ਢਲ ਜਾਂਦੀ ਹੈ। ਉਦਾਹਰਨ ਵਜੋਂ, ਸੰਸਕ੍ਰਿਤ ਧਾਤੂ tap + ਭੂਤ-ਕਿਰਦੰਤ ਪਿਛੇਤਰ ta ਦਾ ਸਿੱਟਾ ਤਾਂ tapta ਦੇ ਰੂਪ ਵਿਚ ਨਿਕਲਦਾ ਹੈ। ਪਰ ਸੰਸਕ੍ਰਿਤ ਧਾਤੂ yuj + ਉਕਤ ਪਿਛੇਤਰ ta ਦਾ ਉੱਤਰ yukta ਦਾ ਰੂਪ ਧਾਰਨ ਕਰਦਾ ਹੈ। ਜਿੱਥੋਂ ਤਕ ਅਗੇਤਰਾਂ ਦਾ ਸਬੰਧ ਹੈ, ਉਦਾਹਰਨ ਵਜੋਂ, ਸੰਸਕ੍ਰਿਤ ਅਗੇਤਰ ud + ਧਾਤੂ yam ਦਾ ਸਿੱਟਾ ਤਾਂ udyama, ਅਰਥਾਤ **ਉਦਮ** ਵਜੋਂ ਨਿਕਲਦਾ ਹੈ। ਪਰ ਇਸ ਦੇ ਉਲਟ, ਸੰਸਕ੍ਰਿਤ ਅਗੇਤਰ ud + ਧਾਤੂ pad ਦੀ ਹਾਲਤ ਵਿਚ, ਅਗੇਤਰ ud ਦੀ ਬਦਲੀ ut ਵਿਚ ਹੋ ਕੇ ਸਿੱਟੇ ਵਜੋਂ utpādana ਦੀ ਰਚਨਾ ਹੁੰਦੀ ਹੈ।

**ਦੂਜੀਆਂ ਭਾਰੋਪੀ ਭਾਸ਼ਾਵਾਂ ਵਿਚ** ਪੰਜਾਬੀ ਦੇ ਉਪਰੋਕਤ ਅਗੇਤਰਾਂ ਦੇ ਕਈ ਪ੍ਰਤਿਰੂਪ ਮਿਲਦੇ ਹਨ। ਇਨ੍ਹਾਂ ਵਿਚੋਂ ਕੁਝ ਇਕ ਦੇ ਨਮੂਨੇ ਨਿਮਨ ਪੇਸ਼ ਹਨ:

* *ਪੰਜਾ.* **ਪ੍ਰ, ਪਰ** [*ਸੰਸ.* pra], ਜਿਵੇਂ ਉੱਪਰ + *ਅੰਗ.* for [forget] + *ਫਾਰਸੀ* **ਫਰ** [ਫਰਜ਼ੰਦ] + *ਅੰਗ.* ਵਲੋਂ *ਲਾਤ.* pro [progress] + *ਅੰਗ.* ਵਲੋਂ *ਯੂਨਾ.* pro [proptosis] + *ਰੂਸੀ* pro [proda-, ਵੇਚਣਾ + *ਪੰਜਾ.* **ਪ੍ਰਦਾਨ**]

* *ਪੰਜਾ.* **ਪਰਿ** [*ਸੰਸ.* pari], ਜਿਵੇਂ ਉੱਪਰ + *ਅੰਗ.* ਵਲੋਂ *ਲਾਤ.* per [*ਅੰਗ.* persist] + *ਅੰਗ.* ਵਲੋਂ *ਯੂਨਾ.* peri [*ਅੰਗ.* perimeter] + *ਰੂਸੀ* pere [perespet; ਅਧਿਕ ਪੱਕਿਆ + *ਸੰਸ.* parisphīta]

* *ਪੰਜਾ.* **ਅਪ** [*ਸੰਸ.* apa], ਜਿਵੇਂ ਉਪਰ + *ਅੰਗ.* ਵਲੋਂ *ਲਾਤ.* ab [*ਅੰਗ.* abominate < ab + omen*] + *ਅੰਗ.* ਵਲੋਂ *ਯੂਨਾ.* apo [*ਅੰਗ.* apostate]

* *ਪੰਜਾ.* **ਦੁਰ, ਦੁਸ਼** (ਜਿਵੇਂ ਦੁਰਗਤੀ, ਦੁਸ਼ਪਾਚਕ), [*ਸੰਸ.* dur, dush ਆਦਿ] + *ਫਾਰਸੀ* **ਦੁਸ਼** (ਦੁਸ਼ਨਾਮ) + *ਅੰਗ.* ਵਲੋਂ *ਯੂਨਾ.* dys [*ਅੰਗ.* dysgenic]

**ਅਰਥਾਂ ਦੀ ਤੀਬਰਤਾ** ਦਰਸਾਉਣ ਲਈ ਸ਼ਬਦ ਦੇ ਪ੍ਰਥਮ ਭਾਗ ਦਾ ਦੁਹਰਾਓ ਹੁੰਦਾ ਹੈ, ਜਿਸ ਨੂੰ 'ਤੀਬਰਤਾਸੂਚਕ ਰੂਪ' (intensive form) ਕਿਹਾ ਜਾਂਦਾ ਹੈ। ਇਸ ਤੋਂ ਇਲਾਵਾ ਕੁਝ ਹਾਲਤਾਂ ਵਿਚ ਧਾਤੂ ਦੇ ਅੰਤਮ ਭਾਗ ਵਿਚ **ਸ** ਪਿਛੇਤਰ ਦੀ ਸੰਯੁਕਤੀ ਹੁੰਦੀ ਹੈ, ਜਿਸ ਨੂੰ ਸ਼ਬਦ ਦਾ 'ਇੱਛਾ ਸੂਚਕ' (desiderative) ਰੂਪ

---

* ਟ.ਕ. *ਪੰਜਾ.* **ਅਪਸ਼ਗਨ** (ਬਦਸ਼ਗਨੀ, a bad omen)

ਕਿਹਾ ਜਾਂਦਾ ਹੈ। ਇਸ ਪ੍ਰਕਾਰ ਦੀਆਂ ਕੁਝ ਉਦਾਹਰਨਾਂ ਨਿਮਨ ਦਰਜ ਹਨ:-

* *ਪੰਜਾ.* **ਚੰਚਲ** [*ਸੰਸ.* cañcala < cañ + √cal], *ਪੰਜਾ.* **ਚੱਲਣਾ**

* *ਪੰਜਾ.* **ਜਰਜਰਾ** [*ਸੰਸ.* jarjara < jara + √jar (*ਪੰਜਾ.* **ਜਰਾ,** ਬੁਢਾਪਾ)

* *ਪੰਜਾ.* **ਚੱਖਣਾ** [*ਸੰਸ.* cakshaṇa < ca + √kāś], (*ਪੰਜਾ.* **ਪ੍ਰਕਾਸ਼**)

* *ਪੰਜਾ.* **ਪਿਆਸ** [*ਸੰਸ.* pipāsa < pi + √pā + sa]

* *ਪੰਜਾ.* **ਮੀਮਾਂਸਾ** [*ਸੰਸ.* mīmānsā < mī + √man + sā] [**ਮਨ**]

**ਤੁਲਨਾਤਮਕ ਉਦਾਹਰਨਾਂ :** **ਅੰਗ.* ਵਲੋਂ *ਲਾਤ.* memento [*ਲਾਤ.* meminisse < me + √min ਵਲੋਂ √men + sse], (*ਅੰਗ.* mental) + *ਪੰਜਾ.* **ਮੀਮਾਂਸਾ,** ਜਿਵੇਂ ਉੱਪਰ; *ਲਾਤ.* sisto < si + √sto, (*ਅੰਗ.* persist, station) + *ਸੰਸ.* tishṭh- < ti + √sthā; *ਅੰਗ.* ਵਲੋਂ *ਯੂਨਾ.* tetanus < te + √tan ਵਲੋਂ √tein + *ਸੰਸ.* tantana < tan + √tan

## 4. ਪਿਛੇਤਰ

ਪਿਛੇਤਰਾਂ ਦੀ ਵਰਤੋਂ ਨੂੰ ਦਰਸਾਉਂਦੀਆਂ ਕੁਝ ਵਿਆਕਰਨਕ ਕੋਟੀਆਂ — ਇੰਜ ਪੇਸ਼ ਹਨ:-

1. **ਭੂਤ-ਕਿਰਦੰਤ ਦੀ ਕੋਟੀ** ਨਾਲ ਸਬੰਧਤ ਸੰਸਕ੍ਰਿਤ ਪਿਛੇਤਰ ਦੋ ਪ੍ਰਕਾਰ ਦੇ ਹਨ : (ੳ) **ta**, sthita < sthā (*ਪੰਜਾ.* **ਸਥਿਤੀ, ਸਥਾਨ**); patta < √pad [*ਪੰਜਾ.* ਉਤਪੱਤੀ, ਉਤਪਾਦਨ]; jāta < √jan (*ਪੰਜਾ.* ਜਾਤੀ, ਜਣਨਾ); (ਅ) **na**, dīrṇa < √dṛī; sanna < √sad, (*ਪੰਜਾ.* ਪ੍ਰਸੰਨ, ਪ੍ਰਸਾਦ)

**ਕੁਝ ਤੁਲਨਾਤਮਕ ਉਦਾਹਰਨਾਂ** ਇੰਜ ਹਨ: *ਅੰਗ.* loved < love **+** *ਸੰਸ.* lubdha < lubh; *ਅੰਗ.* stood < sta- + *ਸੰਸ.* sthita, ਜਿਵੇਂ ਉਪਰ **+** *ਫ਼ਾਰਸੀ* **ਸਿਤਾਦਾ** < √**ਸਿਤਾ** **+** *ਅੰਗ.* ਵਲੋਂ *ਲਾਤ.* status < √sto; **ਲਾਤ.* ses- < √sed (*ਅੰਗ.* session, sedate) **+** *ਸੰਸ.* sanna, ਜਿਵੇਂ ਉੱਪਰ (ਇਸ ਤੋਂ ਇਲਾਵਾ *ਅੰਗ.* ਵਲੋਂ *ਲਾਤ.* sedate + *ਸੰਸ.* sādita); *ਰੂਸੀ* dan < √do, ਦੇਣਾ **+** *ਸੰਸ.* datta < √dā; *ਰੂਸੀ* polnui, ਪੂਰਾ < √pol **+** *ਸੰਸ.* pūrṇa < √pṛ; *ਰੂਸੀ* rost < √rod **+** *ਫ਼ਾਰਸੀ* **ਰੁਸਤ** < √ਰੋਈਦ **+** *ਸੰਸ.* rūdha < √ruh

2. **ਵਿਸ਼ੇਸ਼ਣਾਂ ਦੀਆਂ ਡਿਗਰੀਆਂ** ਨਾਲ ਸਬੰਧਤ ਪਿਛੇਤਰ ਇੰਜ ਹਨ: (ੳ) ਸੰਸਕ੍ਰਿਤ **tara** ਅਤੇ ਇਸ ਦਾ ਵਿਕਸਿਤ ਰੂਪ **ara** ਦੂਜੀ ਡਿਗਰੀ ਦੇ ਸੂਚਕ ਪਿਛੇਤਰ ਹਨ, uttara < ut ਵਲੋਂ ud; adhara < adha; (ਅ) ਸੰਸਕ੍ਰਿਤ **tama** ਅਤੇ ਇਸ ਦਾ ਵਿਕਸਿਤ ਰੂਪ **ma** ਤੀਜੀ ਡਿਗਰੀ ਦੇ ਸੂਚਕ ਪਿਛੇਤਰ ਹਨ, uttama; ਦੂਜੀ ਡਿਗਰੀ ultara, ਜਿਵੇਂ ਉੱਪਰ; adhama; ਦੂਜੀ ਡਿਗਰੀ adhara, ਜਿਵੇਂ ਉੱਪਰ; (ੲ) ਸੰਸਕ੍ਰਿਤ **ishṭha**, ਤੀਜੀ ਡਿਗਰੀ ਦਾ ਸੂਚਕ ਪਿਛੇਤਰ ਹੈ, svādishṭha < svādu; ਇੰਜੀ ਹੀ mahishṭha < mah

**ਤੁਲਨਾਤਮਕ ਉਦਾਹਰਨਾਂ:** *ਅੰਗ.* upper (ਦੂਜੀ ਡਿਗਰੀ < up); upmost, ਤੀਜੀ ਡਿਗਰੀ **+** *ਪੰਜਾ.* **ਉੱਪਰ** (ਦੂਜੀ ਡਿਗਰੀ < ਉਪ); **ਉਪਮਾ,** ਤੀਜੀ ਡਿਗਰੀ, *ਅੰਗ.* sweeteṛ, ਦੂਜੀ ਡਿਗਰੀ; sweetest, ਤੀਜੀ ਡਿਗਰੀ < sweet **+** *ਸੰਸ.* svādutara, ਦੂਜੀ ਡਿਗਰੀ; svādishṭha, ਤੀਜੀ ਡਿਗਰੀ, ਜਿਵੇਂ

ਉੱਪਰ; *ਯੂਨਾ.* megisto, ਤੀਜੀ ਡਿਗਰੀ < mega + *ਸੰਸ.* mahishṭha, ਜਿਵੇਂ ਉੱਪਰ।

3. **ਭਾਵ-ਵਾਚਕ ਨਾਂਵ** ਨਾਲ ਸਬੰਧਤ ਪਿਛੇਤਰ ਪੰਜਾਬੀ **ਤਾ** [*ਸੰਸ.* ta]; *ਪੰਜਾ.* **ਸਮਾਨਤਾ।** ਇਸ ਤੋਂ ਇਲਾਵਾ *ਪੰਜਾ.* **ਤਵ** [*ਸੰਸ.* tva] ਵੀ ਭਾਵ-ਵਾਚਕ ਪਿਛੇਤਰ ਹੈ, *ਪੰਜਾ.* **ਮਹੱਤਵ** [*ਸੰਸ.* mahattva]

**ਤੁਲਨਾਤਮਕ ਉਦਾਹਰਨਾਂ:** *ਅੰਗ.* wealth < weal; *ਅੰਗ.* ਵਲੋਂ *ਲਾਤ.* ty; *ਅੰਗ.* equality; *ਰੂਸੀ* prasota, ਸੁੰਦਰਤਾ < prasa, ਸੁੰਦਰ; *ਰੂਸੀ* estestvo, ਪ੍ਰਕਿਰਤੀ < est, ਹੋਂਦ + stvo + *ਸੰਸ.* astitva < asti, ਹੋਂਦ + tva

4. **ਇਸਤ੍ਰੀ-ਲਿੰਗ-ਵਾਚਕ ਪਿਛੇਤਰ:** ਪੰਜਾਬੀ **ਨ/ਣ, ਨੀ, ਆਣੀ** [*ਸੰਸ.* ānī], *ਪੰਜਾ.* ਧੋਬਣ, ਮੋਰਨੀ, ਖਤਰਾਣੀ; ਟ.ਕ. *ਸੰਸ.* Indrānī

**ਤੁਲਨਾਤਮਕ ਉਦਾਹਰਨਾਂ:** *ਅੰਗ.* ਵਲੋਂ *ਲਾਤ.* Christina; *ਅੰਗ.* ਵਲੋਂ *ਯੂਨਾ.* Alexandrina; ਇੰਜ ਹੀ *ਅੰਗ.* ਵਲੋਂ *ਯੂਨਾ.* heroine; *ਕ੍ਰੋਸ਼.* boginja < 'bog', god

**ਅਰਬੀ ਭਾਸ਼ਾ ਦੀ ਰੂਪ-ਰਚਨਾ** ਭਾਰੋਪੀ ਭਾਸ਼ਾਵਾਂ ਦੇ ਟਾਕਰੇ ਤੇ ਬੜੀ ਸਿੱਧ-ਪੱਧਰੀ ਹੈ। ਇਸ ਤੱਥ ਨੂੰ *ਅਰਬੀ* **ਕਬੀਰ** ਦੁਆਰਾ ਸਪਸ਼ਟ ਕੀਤਾ ਜਾ ਸਕਦਾ ਹੈ, ਜਿਸ ਦੇ ਵਿਉਤਪੱਤ ਰੂਪ ਇੰਜ ਪ੍ਰਗਟ ਹੁੰਦੇ ਹਨ: **ਅਕਬਰ, ਤਕਬੀਰ, ਮੁਕੱਬਰ, ਮੁਤਕੱਬਰ, ਇਸਤਕਬਾਰ।** ਅਰਬੀ ਰੂਪ-ਰਚਨਾ ਨੂੰ ਦਰਸਾਉਂਦੀਆਂ ਕੁਝ ਉਦਾਹਰਨਾਂ ਨਿਮਨ ਦਰਜ ਹਨ:-

(1) **ਅ** • ਅਸ਼ਰਫ < ਸ਼ਰੀਫ; • ਅਹਮਕ < ਹਮਾਕਤ
(2) **ਇ** • ਇਖਲਾਸ < ਖਾਲਿਸ; • ਇਖਰਾਜ < ਖਾਰਿਜ
(3) **ਇਸਤ** • ਇਸਤਅ਼ਮਾਲ < ਅਮਲ; • ਇਸਤਗ਼ਾਸਾ < ਗ਼ੌਸ
(4) **ਇਨ** • ਇੰਦਰਾਜ < ਦਰਜ; • ਇਨਕਲਾਬ < √ਕਲਬ
(5) **ਇ-ਤ** • ਇਸ਼ਤਹਾਰ < ਸ਼ੁਹਰਤ; • ਇੰਤਜ਼ਾਮ < ਨਜ਼ਾਮ
(6) **ਤ** • ਤਕਸੀਮ < ਕਿਸਮ; • ਤਕਰੀਬਨ < √ਕਰੀਬ
(7) **ਮ** • ਮੁਜ਼ਾਰਾ < ਜ਼ਰਾਇਤ; • ਮਜ਼ਾਰ < ਜ਼ਿਆਰਤ
(8) **ਮੁਤ** • ਮੁਤਬੱਰਕ < ਬਰਕਤ; • ਮੁਤਕੱਦਮ < ਕਦਮ
(9) **ਮੁ-ਤ** • ਮੁੰਤਕਿਲ < ਨਕਲ; ਮੁੰਤਜ਼ਿਰ < ਨਜ਼ਰ

**ਅਗੇਤਰ 'ਤ'** ਦੀ **'ਵ'** ਨਾਲ ਆਰੰਭ ਹੁੰਦੇ ਸ਼ਬਦ ਦੀ ਸੰਯੁਕਤੀ ਉਪਰੰਤ (ਅਰਥਾਤ ਤ + ਵ ਦੀ ਹਾਲਤ ਵਿਚ) **ਤ** ਦੀ ਬਦਲੀ **ਤੌ** (tow) ਵਿਚ ਹੁੰਦੀ ਹੈ, • ਤੌਹੀਦ < ਵਾਹਦ। ਇੰਜ ਹੀ ਅਗੇਤਰ **ਮ** ਅਤੇ ਧਾਤੂ ਦੀ ਆਰੰਭਿਕ ਧੁਨੀ **ਵ** (ਅਰਥਾਤ ਮ + ਵ) ਦੀ ਹਾਲਤ ਵਿਚ ਹੁੰਦਾ ਹੈ, • ਮੌਜੂਦ < ਵਜੂਦ। ਇਸ ਦੇ ਪ੍ਰਤਿਕੂਲ ਟ.ਕ. • ਤਵੱਸਲ < ਵਸੀਲਾ, ਅਤੇ ਇੰਜ ਹੀ ਤਵਾਜ਼ਨ < ਵਜ਼ਨ

## 5. ਧੁਨੀ-ਪਰਿਵਰਤਨ

ਧੁਨੀ-ਪਰਿਵਰਤਨ ਦੀਆਂ ਦੋ ਵਿਧਾਵਾਂ ਹਨ। ਇਨ੍ਹਾਂ ਵਿਚੋਂ ਇਕ ਦਾ ਸਬੰਧ, ਜਿਵੇਂ ਕਿ ਉੱਪਰ ਦੱਸਿਆ ਗਿਆ ਹੈ, ਅਗੇਤਰਾਂ, ਪਿਛੇਤਰਾਂ ਦੀ ਸੰਯੁਕਤੀ ਨਾਲ ਹੈ। ਇਥੇ ਪੰਜਾਬੀ ਭਾਸ਼ਾ ਦੇ ਹਵਾਲੇ ਵਜੋਂ ਸੰਸਕ੍ਰਿਤ-ਮੂਲਕ ਸ਼ਬਦਾਂ ਦੀਆਂ ਧੁਨੀ-ਪਰਿਵਰਤਨ ਦੀਆਂ ਕੁਝ ਉਦਾਹਰਨਾਂ ਪੇਸ਼ ਹਨ:-

(ੳ) **ਅੰਤਮ ਵਿਅੰਜਨ:** • **ਵਾਓ** < *ਸੰਸ.* vāta; • **ਪਿਉ** < ਪਿਤਾ; • **ਲੋਅ** < ਲੋਕ; • **ਤਾਓ, ਤਾ** < ਤਾਪ; • **ਰਾਓ, ਰਾਏ** < ਰਾਜਾ

(ਅ) **ਮਧਵਰਤੀ ਵਿਅੰਜਨ:** • **ਕੌਲ** < ਕਪਾਲ; • **ਪੀਲਾ** < ਪੀਤਲ; • **ਸੂਰ** < ਸ਼ੂਕਰ; • **ਛੇਲਾ** < *ਸੰਸ.* chāgala; • **ਕੋਇਲ** < *ਸੰਸ.* kokala

(ੲ) **ਸੰਯੁਕਤ ਵਿਅੰਜਨ:** **ਤੱਤਾ** < *ਸੰਸ.* tapta; • **ਸੱਤ** < *ਸੰਸ.* sapta; • **ਸੱਪ** < *ਸੰਸ.* sarpa; **ਰੱਤਾ** < *ਸੰਸ.* rakta; • **ਨੱਤਾ** < *ਸੰਸ.* napta; • **ਅੱਠ** < *ਸੰਸ.* ashṭa।

**ਰੁਮਾਨੀ ਭਾਸ਼ਾਵਾਂ** ਧੁਨੀ-ਪਰਿਵਰਤਨ ਦੀ ਦ੍ਰਿਸ਼ਟੀ ਤੋਂ ਕਾਫੀ ਹੱਦ ਤਕ ਪੰਜਾਬੀ ਨਾਲ ਸਹਿਮਤ ਹਨ, ਜਿਵੇਂ ਕਿ ਨਿਮਨ ਉਦਾਹਰਨਾਂ ਤੋਂ ਸਿੱਧ ਹੁੰਦਾ ਹੈ:-

(ੳ) **ਅੰਤਮ ਵਿਅੰਜਨ:** • *ਅੰਗ.* ਵਲੋਂ *ਫ੍ਰਾਂ.* vow < vote; • *ਅੰਗ.* ਵਲੋਂ *ਫ੍ਰਾਂ.* view < video; • *ਅੰਗ.* ਵਲੋਂ *ਫ੍ਰਾਂ.* lieu < locus; • *ਪੁਰਤ.* pai, ਪਿਤਾ < *ਲਾਤ.* pater + *ਪੰਜਾ.* **ਪਿਉ** < ਪਿਤਾ, ਜਿਵੇਂ ਉੱਪਰ; • *ਫ੍ਰਾਂ.* rai, ਰਾਜਾ < *ਲਾਤ.* regis + *ਪੰਜਾ.* **ਰਾਏ** < ਰਾਜਾ, ਜਿਵੇਂ ਉੱਪਰ

(ਅ) **ਮਧਵਰਤੀ ਵਿਅੰਜਨ:** • *ਅੰਗ.* ਵਲੋਂ *ਫ੍ਰਾਂ.* sure < secure; • *ਅੰਗ.* ਵਲੋਂ *ਫ੍ਰਾਂ.* frail < fragile; • *ਅੰਗ.* ਵਲੋਂ *ਫ੍ਰਾਂ.* friar < *ਲਾਤ.* frater; • *ਅੰਗ.* ਵਲੋਂ *ਫ੍ਰਾਂ.* cowl < cuculus

(ੲ) **ਸੰਯੁਕਤ ਵਿਅੰਜਨ:** • *ਅੰਗ.* ਵਲੋਂ *ਫ੍ਰਾਂ.* rout < rupture; • *ਅੰਗ.* ਵਲੋਂ *ਇਤਾਲ.* attitude < aptitude; • *ਇਤਾਲ.* sette < *ਲਾਤ.* sept + *ਪੰਜਾ.* **ਸੱਤ** < *ਸੰਸ.* sapta, ਜਿਵੇਂ ਉੱਪਰ; • *ਇਤਾਲ.* otto < *ਲਾਤ.* oct + *ਪੰਜਾ.* **ਅੱਠ** < *ਸੰਸ.* ashṭa, ਜਿਵੇਂ ਉੱਪਰ; • *ਪੁਰਤ.* neto; *ਸਪੇਨੀ* nieto, ਪੋਤਾ < *ਲਾਤ.* nept- + *ਪੰਜਾ.* **ਨੱਤਾ** < *ਸੰਸ.* napt-, ਜਿਵੇਂ ਉੱਪਰ

## 6. ਅਰਥ-ਵਿਗਿਆਨ

ਅਰਥ ਭਾਸ਼ਾ ਦਾ ਸਭ ਤੋਂ ਮੁੱਲਵਾਨ ਅੰਗ ਹੈ। ਇਹ ਭਾਸ਼ਾ ਦਾ ਉਦੇਸ਼ ਜਾਂ ਤਾਤਪਰਜ, ਅਤੇ ਉਸ ਦੀ ਉਪਯੁਕਤਤਾ ਦੀ ਦਲੀਲ ਹੈ। ਸਿੱਟੇ ਵਜੋਂ **ਵਿਅਰਥ** ਸ਼ਾਬਦਿਕ ਤੌਰ ਤੇ ਅਰਥ ਤੋਂ ਵਾਂਝੇ ਹੋਣ ਦਾ ਸੂਚਕ ਹੈ।

ਜਿਵੇਂ ਪਹਿਲਾਂ ਦੱਸਿਆ ਗਿਆ ਹੈ ਕਿ ਧੁਨੀ ਅਤੇ ਰੂਪ-ਵਿਗਿਆਨ ਦੇ ਪ੍ਰਤਿਕੂਲ ਅਰਥ-ਵਿਗਿਆਨ ਇਕ ਮਾਨਸਕ ਵਰਤਾਰਾ ਹੈ, ਜੋ ਉੱਲਮਾਨ (Ullmann) ਦੇ ਸ਼ਬਦਾਂ ਵਿਚ ਇੰਜ ਹੈ : "Semantics as a discipline lies astride linguistics and literary studies"। ਇਸ ਸਿਲਸਿਲੇ ਵਿਚ ਉੱਲਮਾਨ ਦੀ ਇਹ ਟਿੱਪਣੀ ਕਿ "Bloomfield paid no attention to the study of meaning. Even Saussure himself was rarely concerned with semantic problems" ਇਥੇ ਜ਼ਿਕਰਯੋਗ ਹੈ।

ਧੁਨੀ ਅਤੇ ਰੂਪ-ਵਿਗਿਆਨ ਅਜਿਹੇ ਮਾਧਿਅਮ ਹਨ, ਜੋ ਅਰਥਾਂ ਦੇ ਅਧਿਐਨ ਵਿਚ ਸਾਡੀ ਸਹਾਇਤਾ ਕਰਦੇ ਹਨ। ਪਰ ਕਈ ਹਾਲਤਾਂ ਵਿਚ ਇਨ੍ਹਾਂ ਦੇ ਬਲ-ਬੂਤੇ ਅਰਥਾਂ ਦੇ ਦੁਰਗਮ ਮੁਕਾਮ ਤੇ ਪੁੱਜਣਾ ਅਸੰਭਵ ਹੈ। ਇਸ ਤੱਥ ਨੂੰ ਉਪਰੋਕਤ **ਵਿਅੰਜਨ** ਦੀ ਉਦਾਹਰਨ ਦੁਆਰਾ ਦਰਸਾਇਆ ਜਾ ਸਕਦਾ ਹੈ, ਜੋ **ਅੰਜਨ** (ਲੇਪ) ਤੋਂ ਅਗੇਤਰ **ਵਿ** ਦੀ ਸੰਯੁਕਤੀ ਸਹਿਤ ਹੋਂਦ ਵਿਚ ਆਇਆ ਹੈ। ਸਪਸ਼ਟ ਹੈ ਕਿ

ਅਗੇਤਰ **ਵਿ** ਦੇ ਆਧਾਰ ਤੇ **ਵਿਅੰਜਨ** ਦੀ ਅਰਥ-ਵਿਆਖਿਆ ਕਰਨਾ ਮੁਹਾਲ ਹੈ। ਇਹ ਠੀਕ ਹੈ ਕਿ ਇਕ ਸਾਂਝੇ ਸ੍ਰੋਤ ਚੋਂ ਅਗੇਤਰਾਂ, ਪਿਛੇਤਰਾਂ ਦੁਆਰਾ ਹੋਂਦ ਵਿਚ ਆਏ ਸ਼ਬਦ ਵੱਖ-ਵੱਖ ਵਿਕਸਿਤ ਅਰਥਾਂ ਦੇ ਬੋਧਕ ਹੁੰਦੇ ਹਨ। ਪਰ ਬਹੁਅਰਥਕਤਾ ਦੀ ਹਾਲਤ ਵਿਚ ਅਗੇਤਰਾਂ, ਪਿਛੇਤਰਾਂ ਦੀ ਸਹਾਇਤਾ ਤੋਂ ਬਿਨਾਂ ਵੀ, ਸੁਤੰਤਰ ਤੌਰ ਤੇ ਸ਼ਬਦਾਂ ਦਾ ਅਰਥ-ਵਿਕਾਸ ਹੁੰਦਾ ਹੈ। ਇੰਜ ਕਿਸੇ ਸ਼ਬਦ ਦਾ ਵਿਕਾਸ ਮੂਲ ਤੌਰ ਤੇ ਕਿਸੇ ਵਸਤੂ ਜਾਂ ਵਿਚਾਰ ਦੀ ਨਿੱਜੀ ਖਾਸੀਅਤ ਤੇ ਨਿਰਭਰ ਕਰਦਾ ਹੈ ਅਤੇ ਇਸ ਮਾਮਲੇ ਵਿਚ ਅਗੇਤਰਾਂ, ਪਿਛੇਤਰਾਂ ਦਾ ਰੋਲ ਇਕ ਗੌਣ ਦਰਜੇ ਦਾ ਹੁੰਦਾ ਹੈ। ਇੰਜ ਅਰਥ-ਵਿਗਿਆਨ ਅਤੇ ਥੀਸਾਰਸ (ਜਿਸ ਵਿਚ ਕਿਸੇ ਸੰਕਲਪ ਅਤੇ ਉਸ ਦੇ ਵੱਖ-ਵੱਖ ਪਸਾਰਾਂ ਦਾ ਅਧਿਐਨ ਹੁੰਦਾ ਹੈ) ਦੀਆਂ ਹੱਦਾਂ ਇਕ ਦੂਜੇ ਨੂੰ ਜਾ ਛੂੰਹਦੀਆਂ ਹਨ। ਇਸ ਪ੍ਰਸੰਗ ਵਿਚ 'ਮੂੰਹ' ਦੇ ਸੰਕਲਪ ਨੂੰ ਇੱਥੇ ਚਿੱਤਰਿਆ ਜਾ ਸਕਦਾ ਹੈ, ਜਿਸ ਦੇ ਵੱਖ-ਵੱਖ ਪਸਾਰ ਇੰਜ ਹਨ: (1) ਮੂੰਹ ਮਨੁੱਖੀ ਸਰੀਰ ਦਾ ਉਤਲਾ ਭਾਗ ਹੋਣ ਦੀ ਹੈਸੀਅਤ ਵਿਚ ਵੱਡਾ, ਮੁਖੀ ਜਾਂ ਖਾਸ ਦਾ ਬੋਧਕ ਬਣਦਾ ਹੈ; (2) ਇਹ ਮਨੁੱਖੀ ਸਰੀਰ ਦਾ ਸਾਮ੍ਹਣਲਾ ਜਾਂ ਮੁਹਰਲਾ ਭਾਗ ਹੈ; (3) ਮੋਰੀ-ਆਕਾਰ ਹੋਣ ਦੇ ਨਾਤੇ ਇਹ ਮੋਰੀ ਜਾਂ ਮੁਘਾਨੇ ਦਾ ਸੁਝਾਓ ਦਿੰਦਾ ਹੈ; (4) ਮੂੰਹ ਦਾ ਖੁੱਲ੍ਹਾਪਣ (opening) ਦਰਿਆ ਦੇ ਨਿਕਲਣ ਦੀ ਥਾਂ (ਮੂੰਹਾਂ), ਅਤੇ ਇਸ ਦੇ ਨਾਲ ਹੀ ਮੂਲ ਸ੍ਰੋਤ, ਮੁੱਢ, ਜਾਂ ਅਸਲੇ (ਮੂੰਹੀ) ਦਾ ਅਰਥ ਧਾਰਨ ਕਰਦਾ ਹੈ; (5) ਮੂੰਹ ਭੋਜਨ ਖਾਣ ਨਾਲ ਸਬੰਧਤ ਹੈ; (6) ਮੂੰਹ ਆਵਾਜ਼ ਬਾਹਰ ਕੱਢਣ ਜਾਂ ਬੋਲਣ ਦਾ ਸਾਧਨ ਹੈ; (7) ਮੂੰਹ ਮਨੁੱਖੀ ਪਛਾਣ ਦਾ ਚਿੰਨ੍ਹ, ਅਤੇ ਸਾਡੀਆਂ ਮਨੋਭਾਵਨਾਵਾਂ ਦਾ ਪ੍ਰਗਟਾਵਾ ਹੈ।

**ਪ੍ਰਤਿਭਾਸ਼ੀਲ ਸਾਹਿਤਕਾਰ,** ਸੂਫੀ, ਸੰਤ ਅਤੇ ਉੱਚ ਕੋਟੀ ਦੇ ਕਵੀ ਪ੍ਰਚੱਲਿਤ ਅਰਥਾਂ ਨੂੰ ਨਵੇਂ-ਨਵੇਂ ਮੋੜ ਦਿੰਦੇ ਹਨ। ਇੰਜ ਹੋਂਦ ਵਿਚ ਆਏ ਅਰਥ ਬੜੇ ਭਾਵ-ਪ੍ਰੇਰਕ (emotive) ਹੁੰਦੇ ਹਨ, ਅਤੇ ਅਕਸਰ ਰਹੱਸ ਜਾਂ ਰਮਜ਼ ਦੀ ਭਾ ਮਾਰਦੇ ਹਨ। ਇਸ ਬਾਤਨੀ (esoteric) ਅਮਲ ਨੂੰ ਅਨੁਭਵ ਕਰਨ ਲਈ ਅਭਿਲਾਸ਼ੀ ਦਾ ਦੀਖਿਆ-ਪ੍ਰਾਪਤ ਹੋਣਾ ਜ਼ਰੂਰੀ ਹੈ। ਉੱਚ-ਪੱਧਰੇ ਅਰਥ-ਵਿਕਾਸ ਦੀ ਇਕ ਉਦਾਹਰਨ ਮੁਜਬ, ਕਵੀ ਦੀ ਦਿੱਬ-ਦ੍ਰਿਸ਼ਟੀ ਦੇ ਸਦਕੇ, 'ਨਦੀ' ਵਿਅੰਜਨਾ-ਸ਼ਕਤੀ ਦੁਆਰਾ (ਹੀਰੇ, ਮੋਤੀਆਂ ਦੀ) ਮਾਲਾ ਦਾ ਵਿਲੱਖਣ ਰੂਪ ਧਾਰਨ ਕਰਦੀ ਹੈ। ਇਹ ਇੰਜ ਵਾਪਰਦਾ ਹੈ ਕਿ ਨਦੀ, ਜੋ ਇਕ ਜਲ-ਧਾਰਾ ਹੈ, ਪਾਣੀ ਦੇ ਲਗਾਤਾਰ ਵਹਾਓ ਤੋਂ, ਅਤੇ ਲਕੀਰ ਦੀ ਪ੍ਰਤੀਕ ਹੋਣ ਤੋਂ, ਇਕ ਲੜੀ ਜਾਂ ਡੋਰੀ ਵਜੋਂ ਉੱਭਰਦੀ, ਮਾਲਾ ਵਿਚ ਪ੍ਰਵੇਸ਼ ਕਰਦੀ ਹੈ। ਇਸ ਵਿਕਾਸ ਦੀ ਸੋਝੀ ਸੰਸਕ੍ਰਿਤ sarā (ਨਦੀ) ਤੋਂ ਹੁੰਦੀ ਹੈ, ਜਿਸ ਦਾ ਵਿਗਸਿਆ ਰੂਪ ਸੰਸਕ੍ਰਿਤ sara, ਡੋਰੀ, ਲੜੀ ਜਾਂ ਮਾਲਾ ਦਾ ਬੋਧਕ ਬਣਦਾ ਹੈ (ਇਸ ਲਈ ਸੰਸਕ੍ਰਿਤ mauktika-sara, ਮੋਤੀਆਂ ਦੀ ਮਾਲਾ, ਜੋ ਗੁਰਬਾਣੀ ਵਿਖੇ **ਮੋਤਸਰੀ** ਵਜੋਂ ਵਿਦਮਾਨ ਹੈ, ਜਿਵੇਂ "ਟੂਟਣ ਮੋਤਸਰੀਆਂ")। ਇਸ ਕਾਵਿਮਈ ਅਰਥ-ਵਿਕਾਸ ਦੀ ਗਵਾਹੀ ਅੰਗਰੇਜ਼ੀ riviere (ਬਹੁ-ਲੜੀਆਂ ਵਾਲੀ ਹੀਰੇ, ਮੋਤੀਆਂ ਦੀ ਮਾਲਾ) ਤੋਂ ਵੀ ਮਿਲਦੀ ਹੈ, ਜੋ ਸਰੀਹਨ river (ਨਦੀ) ਦਾ ਰੂਪਅੰਤਰ ਅਤੇ ਰੂਪਕ ਹੈ।

**ਬਹੁਅਰਥਕਤਾ** (polysemy) ਦਾ ਸਬੰਧ ਕਿਸੇ ਸ਼ਬਦ ਦੇ ਇਕ ਤੋਂ ਵੱਧ ਅਰਥਾਂ ਨਾਲ ਹੈ। ਇਸ ਹਾਲਤ ਵਿਚ ਅਰਥਾਂ ਦੀ ਭਿੰਨਤਾ ਨੂੰ ਜਾਇਜ਼ ਠਹਿਰਾਇਆ ਜਾ ਸਕਦਾ ਹੈ। ਉਦਾਹਰਨ ਵਜੋਂ, ਪੰਜਾਬੀ **ਭੂਤ** ਇਕ ਬਹੁਅਰਥਕ ਸ਼ਬਦ ਹੈ, ਜਿਸ ਦਾ ਇਕ ਅਰਥ ਪ੍ਰੇਤ, ਦੂਜਾ ਬੀਤਿਆ ਹੋਇਆ ਸਮਾਂ, ਅਤੇ ਤੀਜਾ ਤਾਤਵਿਕ ਵਸਤੂ

ਜਾਂ ਮਾਦਾ ਹੈ (ਜਿਵੇਂ ਪ੍ਰਿਥਵੀ, ਜਲ, ਅਗਨੀ ਆਦਿ, 'ਪੰਜ ਭੂਤ', ਅਰਥਾਤ ਭੌਤਿਕ ਪਦਾਰਥ)। ਇਸ ਹਾਲਤ ਵਿਚ ਕੋਸ਼ ਵਿਖੇ **ਭੂਤ** ਦੀ ਇਕੋ ਐਂਟਰੀ ਦੇ ਅਧੀਨ, ਉਚਿਤ ਵਿਆਖਿਆ ਸਹਿਤ, ਵੱਖ-ਵੱਖ ਅਰਥਾਂ ਨੂੰ ਦਰਜ ਕੀਤਾ ਜਾਵੇਗਾ। ਇਸ ਦੇ ਉਲਟ ਸਮਰੂਪਕਤਾ (homonymy) ਦਾ ਸਬੰਧ ਇਕ ਤੋਂ ਵੱਧ ਅਜਿਹੇ ਸ਼ਬਦਾਂ ਨਾਲ ਹੈ, ਜੋ ਰੂਪ ਦੀ ਦ੍ਰਿਸ਼ਟੀ ਤੋਂ ਸਮਾਨ ਹੁੰਦੇ ਹਨ, ਪਰ ਨਿਰੁਕਤਕ ਤੌਰ ਤੇ ਵੱਖ-ਵੱਖ ਸ੍ਰੋਤਾਂ ਦੀ ਉਪਜ ਹੁੰਦੇ ਹਨ, ਜਿਵੇਂ ਪੰਜਾਬੀ **ਅਮਰ$^1$**, ਹੁਕਮ [ਵਲੋਂ *ਅਰਬੀ;* ਸਬੰਧਤ **ਅਮੀਰ**, ਹਾਕਮ], ਅਤੇ **ਅਮਰ$^2$**, ਨਾ-ਮਰਨਯੋਗ [ਵਲੋਂ ਸੰਸਕ੍ਰਿਤ; ਸਬੰਧਤ **ਅੰਮ੍ਰਿਤ**]। ਇਸ ਹਾਲਤ ਵਿਚ ਕੋਸ਼ ਵਿਖੇ ਇਨ੍ਹਾਂ ਸ਼ਬਦਾਂ ਦੀਆਂ ਵੱਖ-ਵੱਖ ਦੋ ਐਂਟਰੀਆਂ ਬਣਾਈਆਂ ਜਾਣਗੀਆਂ। ਬਹੁਅਰਥਕਤਾ ਅਤੇ ਸਮਰੂਪਕਤਾ ਵਿਚਕਾਰ ਨਿਖੇੜਾ ਕਰਨਾ ਕੋਸ਼ਕਾਰੀ ਦੀ ਇਕ ਵੱਡੀ ਸਮੱਸਿਆ ਹੈ, ਜਿਸ ਦਾ ਨਿਰਣਾ ਕਰਨਾ ਅਰਥ-ਵਿਗਿਆਨ ਦੇ ਅਧਿਕਾਰ ਵਿਚ ਹੈ।

**ਕੋਸ਼ਕਾਰੀ ਦੇ ਮਾਮਲੇ ਵਿਚ** ਕਿਸੇ ਸ਼ਬਦ ਦੇ ਵੱਖ-ਵੱਖ ਅਰਥਾਂ ਦੀ ਯੁਕਤੀ ਪੂਰਬਕ ਪੇਸ਼ਕਾਰੀ, ਅਤੇ ਪ੍ਰਚਲਿਤ ਅਰਥਾਂ ਨਾਲ ਮੌਲਿਕ ਅਰਥ ਦੇ ਤਾਲ-ਮੇਲ ਲਈ ਨਿਰੁਕਤੀ, ਵਿਸ਼ੇਸ਼ ਕਰਕੇ ਅਰਥ-ਵਿਗਿਆਨ ਦੀ ਵਿਸ਼ੇਸ਼ ਭੂਮਿਕਾ ਹੈ। ਇਸ ਪ੍ਰਸੰਗ ਵਿਚ 'ਪੰਜਾਬੀ ਕੋਸ਼' (ਭਾਸ਼ਾ ਵਿਭਾਗ) ਦੀ ਇਕ ਉਦਾਹਰਨ ਪੇਸ਼ ਕਰਨਯੋਗ ਹੈ, ਜਿਸ ਅਨੁਸਾਰ ਅਰਬੀ-ਮੂਲਕ **ਖਤ** ਨੂੰ ਇੰਜ ਦਰਸਾਇਆ ਗਿਆ ਹੈ: ਲਕੀਰ, ਨਿਸ਼ਾਨ; ਚਿੱਠੀ, ਕਾਰਡ; ਲਿਖਾਈ, ਲਿਖਤ, ਤਹਿਰੀਰ; ਸ਼ਕਲ, ਸੂਰਤ, ਹੁਲੀਆ। ਇਸ ਹਾਲਤ ਵਿਚ ਜੇ 'ਲਕੀਰ' ਵਿਚ 'ਰੇਖਾ' ਦਾ ਵਾਧਾ ਕਰ ਦਿੱਤਾ ਜਾਵੇ, ਅਤੇ ਇਸ ਹਿਸਾਬ ਨਾਲ 'ਸ਼ਕਲ-ਸੂਰਤ' ਨਾਲ 'ਰੂਪ-ਰੇਖਾ' ਜੋੜ ਦਿੱਤਾ ਜਾਵੇ ਤਾਂ ਵਿਆਖਿਆ ਵਧੇਰੇ ਠੀਕ ਹੋ ਸਕਦੀ ਹੈ। ਇੰਜ ਹੀ ਇਕ ਸ਼ਬਦ-ਵਿਸ਼ੇਸ਼ ਦਾ ਅੰਗਰੇਜ਼ੀ ਵਿਚ ਇਕ ਅਰਥ mat (ਅਰਥਾਤ ਚਟਾਈ), ਅਤੇ ਦੂਜਾ plaited hair (ਜਿੜ੍ਹੇ ਹੋਏ ਵਾਲ) ਦਿੱਤਾ ਗਿਆ ਹੈ, ਜਿਸ ਵਿਚ ਤਾਲ-ਮੇਲ ਪੈਦਾ ਕਰਨਾ ਪਾਠਕ ਲਈ ਔਖਾ ਹੈ। ਜੇ ਇਸ ਵਿਆਖਿਆ ਦੀ ਬਜਾਏ ਅੰਗਰੇਜ਼ੀ mat ਦੇ ਨਾਲ matted hair ਲਿਖ ਦਿੱਤਾ ਜਾਵੇ ਤਾਂ ਵਿਆਖਿਆ ਸਪਸ਼ਟ ਹੋ ਸਕਦੀ ਹੈ, ਕਿਉਂਕਿ ਜਿੜ੍ਹੇ ਹੋਏ ਵਾਲਾਂ ਦਾ ਭਾਵ ਚਟਾਈ ਬਣਾਉਣ ਲਈ ਤਾਣੇ-ਬਾਣੇ ਨੂੰ ਪਰਸਪਰ ਵਿਲੇਟਣ ਨਾਲ ਮੇਲ ਖਾਂਦਾ ਹੈ।

**ਬਹੁਅਰਥਕਤਾ ਦੀ ਪੇਸ਼ਕਾਰੀ ਬਾਰੇ** 'ਫਾਰਸੀ-ਪੰਜਾਬੀ ਕੋਸ਼', ਜੀਤ ਸਿੰਘ ਸੀਤਲ (ਪੰਜਾਬੀ ਯੂਨੀਵਰਸਿਟੀ, ਪਟਿਆਲਾ) ਦੀ ਇਕ ਅਤਿ-ਵਿਕਸਤ ਸ਼ਬਦ ਦੀ ਉਦਾਹਰਨ ਦੇਣੀ ਉਚਿਤ ਹੋਵੇਗੀ, ਜਿਸ ਦਾ ਸਬੰਧ ਫਾਰਸੀ **ਦਮ** ਨਾਲ ਹੈ। ਇਹ ਇੰਜ ਹੈ:-

• ਸਾਹ, ਘੁਮੰਡ, ਅਹੰਕਾਰ, ਧੋਖਾ, ਫਰੇਬ, ਠੱਗੀ, ਫੂੰਕਣੀ, ਧੌਂਕਣੀ, ਮੰਤਰ, ਜਾਦੂ, ਟੂਣਾ, ਸਮਾਂ, ਪਲ, ਕਾਲ, ਘੁੱਟ, ਜ਼ਿੰਦਗੀ, ਅਨੰਦ, ਖੁਸ਼ੀ, ਪ੍ਰਸੰਨਤਾ, ਹੁੱਕੇ ਦਾ ਸੂਟਾ, ਤਾਕਤ, ਜ਼ੋਰ।

**ਉਕਤ ਅਤਿ-ਵਿਕਸਿਤ** ਇੰਦਰਾਜ ਨੂੰ ਇੰਜ ਪੇਸ਼ ਕਰਨਾ ਉਚਿਤ ਹੋਵੇਗਾ:-

1. ਸਾਹ, ਪ੍ਰਾਣ; 2. (ਹਵਾ ਦੇ ਬਾਹਰ ਨਿਕਲਣ ਤੋਂ) : (ੳ) ਫੂੰਕ, ਫੂੰਕਣੀ, ਧੌਂਕਣੀ; (ਅ) ਮੰਤਰ, ਝਾੜਾ (ਫੂੰਕ ਮਾਰ ਕੇ ਇਲਾਜ ਕਰਨ ਤੋਂ); (ੲ) ਆਕੜ, ਸ਼ੇਖੀ, ਦਮਗਜਾ (ਫੂੰ-ਫਾਂ ਕਰਨ ਜਾਂ ਫਰਾਟੇ ਮਾਰਨ ਤੋਂ); (ਸ) ਵਰਗਲਾਹਟ, ਬਹਿਕਾਵਾ, ਧੋਖਾ (ਫੂਕ ਭਰਨ, ਦਮ-ਦਿਲਾਸਾ ਦੇਣ, ਪਤਿਆਉਣ ਦੀ ਦ੍ਰਿਸ਼ਟੀ ਤੋਂ);

3. (ਹਵਾ ਦੇ ਅੰਦਰ ਜਾਣ ਅਤੇ ਬਾਹਰ ਨਿਕਲਣ ਦਾ ਦਰਮਿਆਨੀ ਵਕਫਾ) : ਛਿਨ, ਪਲ; 4. (ਹਵਾ ਦੇ ਅੰਦਰ ਜਾਣ ਤੋਂ) : ਘੁੱਟ, ਕਸ਼, ਸੂਟਾ; 5. (ਸਾਹ ਦੇ ਜੀਵਨ ਦਾ ਪ੍ਰਤੀਕ ਹੋਣ ਤੋਂ) : (ੳ) ਜਾਨ, ਸਜੀਵਤਾ, ਮੱਚ, ਸ਼ਕਤੀ, vitality; (ਅ) ਜ਼ਿੰਦਾਦਿਲੀ, ਉਤਸ਼ਾਹ, ਟਹਿਕ, ਉਲਾਸ, vivacity (ਉਕਤ ਅੰਗਰੇਜ਼ੀ ਸ਼ਬਦ ਲਾਤੀਨੀ viv-, ਅਰਥਾਤ "ਜੀਣਾ" ਤੇ ਆਧਾਰਤ ਹਨ)।

**ਅਰਥ-ਵਿਕਾਸ ਦੀਆਂ ਸਮਾਨੰਤਰ ਉਦਾਹਰਨਾਂ:-** ਨਿਰੁਕਤੀ ਦੇ ਲਿਹਾਜ਼ ਨਾਲ ਬੜੀਆਂ ਮਹੱਤਵਪੂਰਨ ਹਨ। ਉੱਲਮਾਨ ਮੁਜਬ ਸਮਾਨੰਤਰ ਅਰਥ-ਵਿਕਾਸ ਮਨੁੱਖੀ ਮਨ ਦੀ ਸਾਂਝੀ ਸੋਚਣੀ ਦਾ ਸਿੱਟਾ ਹੈ, "which has yielded some remarkable results". ਸਮਾਨੰਤਰ ਵਿਕਾਸ ਦੀਆਂ ਕੁਝ ਉਦਾਹਰਨਾਂ ਨਿਮਨ ਪੇਸ਼ ਹਨ:-

- *ਪੰਜਾ.* **ਮੂਰਖ** ਅਤੇ **ਮੂਰਛਾ** ਦੇ ਪਰਸਪਰ ਸਬੰਧਤ ਹੋਣ ਬਾਰੇ ਅੰਗਰੇਜ਼ੀ stupid (ਮੂਰਖ) ਅਤੇ ਇਸ ਨਾਲ ਸਬੰਧਤ stupour (ਮੂਰਛਾ, ਬੇਹੋਸ਼ੀ) ਨੂੰ ਵਾਚਿਆ ਜਾ ਸਕਦਾ ਹੈ।
- ਸੰਸਕ੍ਰਿਤ loka ਦਾ ਮੂਲ ਅਰਥ ਰੋਸ਼ਨੀ ਜਾਂ ਪ੍ਰਕਾਸ਼ ਹੈ (> *ਪੰਜਾ.* **ਲੋ**), ਅਤੇ ਵਿਕਸਤ ਅਰਥ ਪ੍ਰਕਾਸ਼ ਵਿਚ ਆਈ ਥਾਂ, ਇਸ ਲਈ ਦ੍ਰਿਸ਼ਟਮਾਨ ਖੇਤਰ, ਅਰਥਾਤ ਦੁਨੀਆ ਹੈ। 'ਪ੍ਰਕਾਸ਼' ਅਤੇ 'ਦੁਨੀਆ' ਦੀ ਇਸ ਅਰਥਗਤ ਸਾਂਝ ਲਈ ਰੂਸੀ svet ਨੂੰ ਦੇਖਿਆ ਜਾ ਸਕਦਾ ਹੈ, ਜਿਸ ਦਾ ਇਕ ਅਰਥ 'ਪ੍ਰਕਾਸ਼, ਲੋ', ਅਤੇ ਦੂਜਾ 'ਲੋਕ ਜਾਂ ਦੁਨੀਆ' ਹੈ।
- *ਪੰਜਾ.* **ਜੋਖਣਾ** (ਵਜ਼ਨ ਕਰਨਾ, ਤੋਲਣਾ; ਵਿਚਾਰ ਕਰਨਾ) ਦੇ ਹਵਾਲੇ ਵਜੋਂ ਅੰਗਰੇਜ਼ੀ deliberate (ਸੋਚ-ਵਿਚਾਰ ਕਰਨਾ) ਨੂੰ ਦੇਖਿਆ ਜਾ ਸਕਦਾ ਹੈ, ਜੋ ਲਾਤੀਨੀ libra (ਤੋਲਣ ਦਾ ਸਾਧਨ, ਤੱਕੜੀ) ਤੇ ਆਧਾਰਤ ਹੈ।
- ਫਾਰਸੀ-ਮੂਲਕ ਪੰਜਾਬੀ **ਗਰਦਨ** (ਧੌਣ) ਦਾ ਸ਼ਾਬਦਕ ਅਰਥ 'ਆਲੇ-ਦੁਆਲੇ ਘੁੰਮ ਜਾਣ ਵਾਲਾ ਅੰਗ' ਹੈ, ਜੋ **ਗਰਦਸ਼** ਨਾਲ ਸਬੰਧਤ ਹੈ। ਇਸ ਅਰਥ-ਵਿਕਾਸ ਦੀ ਬੜੀ ਢੁੱਕਵੀ ਸਮਾਨੰਤਰ ਉਦਾਹਰਨ ਕ੍ਰੋਸ਼ੀਅਨ vrat (ਗਰਦਨ) ਦੀ ਹੈ, ਜੋ ਧਾਤੂ vrat (ਘੁੰਮਣਾ, ਮੁੜਣਾ) ਤੇ ਆਧਾਰਤ ਹੈ (ਸੰਸਕ੍ਰਿਤ ਧਾਤੂ vṛt ਜਾਂ vart ਇਥੇ ਸਬੰਧਤ ਹੈ)
- ਪੰਜਾਬੀ **ਯੁੱਗ** (ਇਕ ਲੰਬਾ ਸਮਾਂ) ਅਤੇ **ਜੁਗਤ** (ਢੰਗ, ਤਰੀਕਾ, ਸਲੀਕਾ) ਇਕ ਸਾਂਝੇ ਸ੍ਰੋਤ, ਅਰਥਾਤ ਸੰਸਕ੍ਰਿਤ ਧਾਤੂ yuj ਦੀ ਉਪਜ ਹਨ। ਇਸ ਦੇ ਸਮਾਨੰਤਰ ਅਰਬੀ **ਕ਼ਰਨ** (ਸੌ ਸਾਲ ਦਾ ਸਮਾਂ) ਅਤੇ **ਕਰੀਨਾ** (ਢੰਗ, ਤਰੀਕਾ, ਸਲੀਕਾ, ਚੱਜ) ਵੀ ਇਕ ਸਾਂਝੇ ਸ੍ਰੋਤ ਦੀ ਦੇਣ ਹਨ
- ਅਰਬੀ-ਮੂਲਕ ਪੰਜਾਬੀ **ਮੁਕਾਬਲ** (ਅੱਗੇ, ਸਾਮ੍ਹਣੇ) ਅਤੇ ਇਸ ਨਾਲ ਸਬੰਧਤ ਅਰਬੀ **ਕ਼ਬਲ** (ਪਹਿਲਾਂ, ਪੂਰਵ), ਇਸ ਲਈ **ਕਬੀਲਾ** (ਮੂਲ ਅਰਥ 'ਪੂਰਵਜ') ਦੀ ਅਰਥਗਤ ਸਾਂਝ ਲਈ ਅੰਗਰੇਜ਼ੀ fore ਦੀ ਉਦਾਹਰਨ ਦਿੱਤੀ ਜਾ ਸਕਦੀ ਹੈ, ਜਿਸਦਾ ਇਕ ਅਰਥ 'ਅੱਗੇ, ਸਾਮ੍ਹਣੇ' (ਜਿਵੇਂ fore-leg, ਪਸ਼ੂ ਦੀ ਮੂਹਰਲੀ ਲੱਤ), ਅਤੇ ਦੂਜਾ ਅਰਥ 'ਪਹਿਲਾਂ ਜਾਂ ਪੂਰਬ' ਹੈ (ਜਿਵੇਂ forefather, ਪੂਰਵਜ, ਵੱਡੇ-ਵਡੇਰੇ)

## 7. ਨਿਰੁਕਤੀ ਦੀ ਇਕ ਵਿਕੋਲਿੱਤਰੀ ਉਦਾਹਰਨ

ਜਿਵੇਂ ਕਿ ਸਜਾਤੀ ਸ਼ਬਦਾਂ ਦੇ ਸਬੰਧ ਵਿਚ ਉੱਪਰ ਦੱਸਿਆ ਗਿਆ ਹੈ, ਕਿ ਕਿਸੇ ਸ਼ਬਦ ਦੀ ਵਿਆਖਿਆ ਕਰਦਿਆਂ ਉਸ ਦੇ ਸਜਾਤੀ ਸ਼ਬਦਾਂ ਨੂੰ ਧਿਆਨਗੋਚਰ ਰੱਖਣਾ ਨਿਰੁਕਤੀ ਦਾ ਇਕ ਮੁੱਖ ਕਰਤੱਵ ਹੈ। ਇਸ ਤੱਥੋਂ ਪੰਜਾਬੀ ਦੇ ਪਹਿਲਾਂ ਚਰਚਤ ਪਰਸਪਰ ਸਬੰਧਤ ਸ਼ਬਦਾਂ **ਅੰਜਨ, ਵਿਅੰਜਨ, ਨਿਰੰਜਨ, ਵਿਅਕਤ** ਨੂੰ ਸਮੁੱਚੇ ਰੂਪ ਵਿਚ ਜਾਂਚਿਆ ਜਾ ਸਕਦਾ ਹੈ। ਅਜਿਹੀ ਵਿਆਖਿਆ ਦੇ ਆਰੰਭ ਵਿਚ ਇਹ ਦੱਸਣਯੋਗ ਹੈ ਕਿ **ਅੰਜਨ,** ਮੂਲ ਤੌਰ ਤੇ ਲੇਪਲਾ ਪਦਾਰਥ ਜਾਂ ਲੇਪ, ਇਕ ਅਨਿਸ਼ਚਿਤ ਜਿਹਾ ਪਦਾਰਥ ਹੈ, ਜਿਸ ਦੀ ਮਾਰ ਵਿਚ ਤੇਲ, ਘਿਓ, ਗ੍ਰੀਸ, ਚਰਬੀ ਆਦਿ ਤੋਂ ਲੈ ਕੇ ਗੁੰਨ੍ਹੀਂ ਹੋਈ ਮਿੱਟੀ, ਅਰਥਾਤ ਪਲਸਤਰ ਵੀ ਸ਼ਾਮਲ ਹੈ। ਹੁਣ ਅਸੀਂ ਵਿਚਾਰਅਧੀਨ ਸ਼ਬਦਾਂ ਦੀ ਸਾਕਾਦਾਰੀ ਨੂੰ ਜਾਇਜ਼ ਠਹਿਰਾਉਂਦੇ ਲੇਪਣ ਦੇ ਸੰਕਲਪ ਦੇ ਵੱਖ-ਵੱਖ ਪਸਾਰਾਂ ਦਾ ਵਰਨਨ ਕਰਦੇ ਹਾਂ:-

- ਤੇਲ ਜਾਂ ਵੈਸਲੀਨ ਆਪਣੀ ਭੌਤਿਕ ਵਿਸ਼ੇਸ਼ਤਾ ਪੱਖੋਂ ਕਿਸੇ ਤਲ ਨੂੰ ਮੁਲਾਇਮ ਤੇ ਚਮਕਦਾਰ ਬਣਾਉਂਦੇ, ਸਜਾਵਟ ਜਾਂ ਸ਼ਿੰਗਾਰ ਦਾ ਰੋਲ ਨਿਭਾਉਂਦੇ ਹਨ। ਇੰਜ **ਅੰਜਨ** ('ਸੁਰਮਾ', ਮੂਲ ਤੌਰ ਤੇ ਅੱਖਾਂ ਦੀ ਸ਼ਿੰਗਾਰ ਸਮੱਗਰੀ ਦਾ ਬੋਧਿਕ ਹੈ)।
- ਲੇਪਲਾ ਪਦਾਰਥ ਦੁਵੱਲੀ ਮਾਰ ਕਰਦਾ ਹੈ। ਇਕ ਪਾਸੇ ਤਾਂ ਇਹ ਕਿਸੇ ਤਲ ਨੂੰ ਚਮਕੀਲਾ ਬਣਾਉਣ, ਅਰਥਾਤ ਸਜਾਵਟ ਦਾ ਲਖਾਇਕ ਬਣਦਾ ਹੈ, ਅਤੇ ਦੂਜੇ ਪਾਸੇ ਆਪਣੀ ਭੌਤਿਕ ਖਾਸੀਅਤ ਤੋਂ ਦਾਗ ਜਾਂ ਧੱਬੇ ਦੀ ਦੱਸ ਪਾਉਂਦਾ ਹੈ। ਵਰਤਮਾਨ ਪੱਖ ਦਾ ਸਬੰਧ **ਨਿਰੰਜਨ** ਨਾਲ ਹੈ, ਜੋ ਮੂਲ ਤੌਰ ਤੇ ਦਾਗ ਜਾਂ ਧੱਬੇ ਤੋਂ ਰਹਿਤ, ਇਸ ਲਈ ਪੂਰਨ ਸ਼ੁੱਧ, (ਕਰਤਾਰ ਦੇ ਸਬੰਧ ਵਿਚ ਨਿਰਭਾਵ (passionless) ਦਾ ਸੂਚਕ ਬਣਦਾ ਹੈ। ਇੰਜ ਕਰਕੇ ਸੰਸਕ੍ਰਿਤ ਵਿਚ ਉਕਤ ਸ਼ਬਦ ਨਾਲ ਸਬੰਧਤ nirañjnā ਦਾ ਅਰਥ ਪੂਰੀ ਤਰ੍ਹਾਂ ਨਿਰਮਲ, ਅਰਥਾਤ ਚੌਧਵੀਂ ਦਾ ਚੰਦ ਹੈ)।
- ਗੁੰਨ੍ਹੀਂ ਹੋਈ ਮਿੱਟੀ ਜਾਂ ਪਲਸਤਰ ਦੀ ਹੈਸੀਅਤ ਵਿਚ ਲੇਪਲਾ ਪਦਾਰਥ ਆਪਣੀ ਢਲਾਈਯੋਗਤਾ (mouldability) ਦੇ ਬਲਬੂਤੇ ਆਕ੍ਰਿਤੀਕਾਰੀ ਜਾਂ ਰੂਪਕ (figuration) ਦਾ ਭੇਸ ਧਾਰਨ ਕਰਦਾ ਹੈ। ਇਸ ਤਰ੍ਹਾਂ ਕਿਸੇ ਵਸਤੂ ਜਾਂ ਵਿਚਾਰ ਦੇ ਚਿੱਤਰ ਜਾਂ ਚਿੰਨ੍ਹ ਦੀ ਸਿਰਜਨਾ ਹੁੰਦੀ ਹੈ। ਸਿੱਟੇ ਵਜੋਂ **ਵਿਅੰਜਨ,** ਅਰਥਾਤ **ਸ. ਲ** ਦੇ ਅੱਖਰ, ਸਬੰਧਤ ਧੁਨੀਆਂ ਦੀ ਨੁਮਾਇੰਦਗੀ ਕਰਦੇ ਹਨ (ਇਸ ਹਿਸਾਬ ਨਾਲ ਹੀ 4, 5 ਦੇ ਅੰਕਾਂ ਨੂੰ ਅੰਗਰੇਜ਼ੀ ਵਿਚ figure ਕਿਹਾ ਜਾਂਦਾ ਹੈ)। ਇਥੇ ਇਹ ਦੱਸਣਾ ਉਚਿਤ ਹੋਵੇਗਾ ਕਿ ਸੰਸਕ੍ਰਿਤ ਵਿਚ ਸਬੰਧਤ ਸ਼ਬਦ ਦਾ ਅਰਥ 'ਚਿੰਨ੍ਹ, ਸੰਕੇਤ ਤੋਂ ਇਲਾਵਾ ਵਰਨਮਾਲਾ ਦਾ ਕੋਈ ਅੱਖਰ, ਵਿਸ਼ੇਸ਼ ਕਰਕੇ ਸ੍ਵਰ-ਰਹਿਤ ਅੱਖਰ, ਅਤੇ ਇਸ ਤੋਂ ਇਲਾਵਾ ਸਜਾਵਟ ਜਾਂ ਸ਼ਿੰਗਾਰ ਵੀ ਹੈ। ਆਕ੍ਰਿਤੀ, ਚਿੱਤਰ ਜਾਂ ਚਿੰਨ੍ਹ ਤੋਂ ਅੱਗੇ ਚਲ ਕੇ ਮਨੋਭਾਵਨਾਵਾਂ ਨੂੰ ਮੂਰਤੀਮਾਨ ਕਰਦੇ ਬੋਲ, ਅਜਿਹੀ ਲਿਖਤ, ਅਤੇ ਸਰੀਰਕ ਇਸ਼ਾਰੇ ਜਾਂ ਸੈਨਤਾਂ* ਵੀ ਉਪਰੋਕਤ ਆਕ੍ਰਿਤੀਕਾਰੀ ਦੀਆਂ ਵੰਨਗੀਆਂ ਹਨ। ਇਸ ਢੰਗ ਦੇ ਵਿਕਾਸ ਦਾ ਸਬੰਧ **ਵਿਅਕਤ** (ਪ੍ਰਗਟ, ਪ੍ਰਤੱਖ; ਸਪਸ਼ਟ) ਨਾਲ

---

* ਪੰਜਾਬੀ **ਵਿਅੰਗ** ਵੀ **ਅੰਜਨ** ਦਾ ਭਾਈਬੰਦ ਹੈ

ਹੈ। ਇੰਜ ਨਿਗੂਣੀ ਜਿਹੀ ਗੁੰਨ੍ਹੀਂ ਹੋਈ ਮਿੱਟੀ ਸਿਰਜਨਕਾਰੀ ਦੇ ਸਦਕੇ ਪ੍ਰਤੀਕਆਤਮਕਤਾ ਦਾ ਕਰਤੱਵ ਨਿਭਾਉਦੀ, ਪ੍ਰਗਟਾਓ (manifestation), ਦਰਸਾਓ (indication) ਅਤੇ ਵਿਸ਼ੇਸ਼ੀਕਰਨ (specification) ਦੀ ਬੁਲੰਦੀ ਨੂੰ ਜਾ ਛੂੰਹਦੀ ਹੈ।

**ਇਥੇ ਗੁਰਬਾਣੀ ਵਿਚ ਪ੍ਰਯੁਕਤ ਆਂਜੈ** ("ਜੋ ਆਂਜੈ ਸੋ ਦੀਸੈ ਕਾਲ"; ਮ.1) ਤੇ ਵਿਚਾਰ ਕਰਨਾ ਉਚਿਤ ਹੋਵੇਗਾ, ਜਿਸ ਦਾ ਅਰਥ 'ਮਹਾਨ ਕੋਸ਼' ਅਨੁਸਾਰ "ਸੰਵਾਰਨਾ, ਚਮਕਾਉਣਾ, ਉਤਪੰਨ ਕਰਨਾ" ਹੈ। ਉੱਜ ਤੇ ਸੰਦਰਭ ਦੇ ਮੁਤਾਬਕ 'ਉਤਪੰਨ ਕਰਨ ਜਾਂ ਹੋਣ' ਵਾਲੀ ਗੱਲ ਠੀਕ ਬੈਠਦੀ ਹੈ, ਪਰ ਸ਼ਬਦ ਦਾ ਨਿਰੁਕਤਕ ਅਰਥ 'ਪ੍ਰਗਟ ਹੋਣਾ' ਹੈ, ਅਤੇ ਇੰਜ ਤੁਕ ਦਾ ਅਰਥ ਹੈ; ਜੋ ਕੁਝ ਪ੍ਰਗਟ (manifest) ਹੈ, (ਗਹੁ ਨਾਲ) ਦੇਖਿਆ ਜਾਵੇ ਤਾਂ ਕਾਲ-ਗ੍ਰਸਤ ਹੈ।

**A Guru Nanak Glossary** (ਵਲੋਂ C. Shackle; University of London, 1981) ਅਨੁਸਾਰ ਵਿਚਾਰ-ਅਧੀਨ **ਆਂਜੈ** ਨੂੰ "whatever is born" ਵਜੋਂ ਉਲਥਾਇਆ ਗਿਆ ਹੈ, ਅਤੇ "to apply collyrium with use of to be involved in the world, Sanskrit √añj (to apply collyrium)" ਵਜੋਂ ਵਿਆਖਿਆਇਆ ਗਿਆ ਹੈ। ਸਪਸ਼ਟ ਹੈ ਕਿ ਸੁਰਮੇ ਤੋਂ ਉਤਪੰਨ ਹੋਣ ਦੇ ਵਿਚਕਾਰ ਬੜਾ ਪਾੜਾ ਹੈ।

**ਵਿਚਾਰਅਧੀਨ ਪੰਜਾਬੀ ਆਂਜੈ** ਦਾ ਸਬੰਧ ਸੰਸਕ੍ਰਿਤ √āñj ਨਾਲ ਹੈ, ਜੋ √añj ਦਾ ਇਕ ਭੇਦ ਹੈ। ਮੋਨੀਅਰ-ਵਿਲੀਅਮਜ਼ ਅਤੇ ਮੈਕਡਾਨਲਡ ਦੇ ਕੋਸ਼ਾਂ ਵਿਚ √añj ਦੇ ਅਰਥ ਇੰਜ ਮਿਲਦੇ ਹਨ : "to apply ointment or pigment, smear with, anoint; to decorate, prepare; to display". ਜ਼ਰਾ ਗਹੁ ਨਾਲ ਦੇਖਿਆ ਜਾਵੇ ਤਾਂ ਇਸ ਵਿਆਖਿਆ ਵਿਚ ointment (ਲੇਪਲਾ ਪਦਾਰਥ, ਮੱਲ੍ਹਮ) ਅਤੇ anoint (ਲੇਪਣ ਕਰਨਾ, ਚੋਪੜਣਾ) ਦੀ ਹੋਂਦ ਬੜੀ ਭਾਵਪੂਰਨ ਹੈ। ਇਸ ਦਾ ਕਾਰਨ ਇਹ ਹੈ ਕਿ ਇਹ ਦੋਨੋਂ ਸ਼ਬਦ ਉਪਰੋਕਤ ਲਾਤੀਨੀ √ung (ਲੇਪਣਾ) ਤੇ ਆਧਾਰਤ ਹਨ, ਜੋ ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਸੰਸਕ੍ਰਿਤ √añj ਦਾ ਸਜਾਤੀ ਹੈ।

**ਅੰਜਨ ਦੇ ਪ੍ਰਸੰਗ ਵਿਚ,** ਜਿਸ ਦਾ ਮੌਲਿਕ ਅਰਥ ਲੇਪਲਾ ਪਦਾਰਥ, ਇਸ ਲਈ ਅੱਖਾਂ ਦੀ ਸ਼ਿੰਗਾਰ-ਸਮੱਗਰੀ, ਅਰਥਾਤ ਸੁਰਮਾ ਹੈ, ਇਹ ਤੱਥ ਧਿਆਨਯੋਗ ਹੈ ਕਿ ਇਸ ਦੇ ਪਿਛੋਕੜ ਵਿਚ ਦੀਵੇ ਦੀ ਕਾਲਖ ਵਿਚ ਤੇਲ ਮਿਲਾ ਕੇ ਬਣਾਇਆ ਲੇਪ ਹੈ, ਜਿਸ ਨੂੰ 'ਲੋਹਚਨ' ਕਿਹਾ ਜਾਂਦਾ ਹੈ। ਇੰਜ 'ਸੁਰਮਾ', ਜੋ ਫਾਰਸੀ ਮੂਲ ਦਾ ਸ਼ਬਦ ਹੈ, 'ਲੋਹਚਨ' ਦਾ ਬਦਲ ਹੈ।

**ਇੱਥੇ 'ਨਿਰੁਕਤ-ਕੋਸ਼ ਸ੍ਰੀ ਗੁਰੂ ਗ੍ਰੰਥ ਸਾਹਿਬ'** ਦੀ ਪਹਿਲੀ ਜਿਲਦ (**ੳ** ਤੋਂ **ਅਖੋਟ** ਤਕ, ਡਾ. ਬਲਬੀਰ ਸਿੰਘ) ਦੀ **ਅੰਜਨ** ਦੀ ਉਦਾਹਰਨ ਪੇਸ਼ ਕਰਨੀ ਉਚਿਤ ਹੋਵੇਗੀ, ਜਿਸ ਦਾ ਅਰਥ "ਸੁਰਮਾ" ਦੇ ਕੇ "ਗਿਆਨ ਅੰਜਨੁ ਜਾਕੀ ਨੇਤ੍ਰੀ ਪੜਿਆ...." ਦੀ ਤੁਕ ਦੇ ਕੇ ਉਸ ਦੀ ਵਿਆਖਿਆ ਕੀਤੀ ਗਈ ਹੈ, ਅਤੇ ਅੰਤ ਵਿਚ ਨਿਰੁਕਤੀ ਵਜੋਂ ਸ਼ਬਦ ਨੂੰ "ਸੰਸਕ੍ਰਿਤ **ਅੰਜਨਮ** (ਕੱਜਲ, ਸਿਆਹੀ)" ਤੇ ਆਧਾਰਤ ਦੱਸਿਆ ਗਿਆ ਹੈ। ਇੰਜ ਹੀ ਉਹੀ ਨਿਰੁਕਤ-ਕੋਸ਼ ਵਿਖੇ "ਅੰਜਨ ਤੈਸਾ ਅੰਜੀਐ ਜੈਸਾ ਪਿਰੁ ਭਾਵੈ", ਅਤੇ ਫਿਰ "ਗਿਆਨ ਅੰਜਨਿ ਮੇਰਾ ਮਨੁ ਇਸਨਾਨੇ" ਦੀ ਹਾਲਤ ਵਿਚ **ਅੰਜਨ** ਨੂੰ ਉਕਤ ਵਾਂਗ ਸੰਸਕ੍ਰਿਤ **ਅੰਜਨਮ** (ਕੱਜਲ, ਸਿਆਹੀ)

ਤੇ ਆਧਾਰਤ ਕੀਤਾ ਗਿਆ ਹੈ। ਇੰਜ ਕਿਹਾ ਜਾ ਸਕਦਾ ਹੈ ਕਿ "ਅੰਜਨ ਤੈਸਾ ਅੰਜੀਐ...." ਦੇ ਪ੍ਰਸੰਗ ਵਿਚ ਅੰਜਨ ਦਾ ਢੁੱਕਵਾਂ ਅਰਥ 'ਸ਼ਿੰਗਾਰ' ਹੈ, ਅਤੇ ਇਸ ਹਿਸਾਬ ਨਾਲ ਤੁਕ ਦਾ ਅਸਲੀ ਮਨਸ਼ਾ 'ਪਿਰ ਨੂੰ ਭਾਉਂਦਾ ਸ਼ਿੰਗਾਰ ਹੈ'। ਇੰਜ ਹੀ ਦੂਜੀ ਤੁਕ ਦੀ ਹਾਲਤ ਵਿਚ ਗਿਆਨ ਦੇ ਲੇਪ ਜਾਂ ਵਟਣੇ ਦੁਆਰਾ ਮਨ ਤੋਂ (ਵਿਸ਼ੇ-ਵਿਕਾਰਾਂ) ਦੀ ਮੈਲ ਲਹੁੰਣ, ਅਰਥਾਤ ਸਦਗੁਣਾਂ ਦੁਆਰਾ ਮਨ ਨੂੰ ਸੁਆਰਨ ਦੀ ਗੱਲ ਵਧੇਰੇ ਉਚਿਤ ਜਾਪਦੀ ਹੈ*। ਸਿੱਟੇ ਵਜੋਂ ਇਹ ਕਿਹਾ ਜਾ ਸਕਦਾ ਹੈ ਕਿ **ਅੰਜਨ** ਦੇ ਪਿਛੋਕੜ ਅਤੇ ਉਸ ਦੀ ਅਰਥ-ਸਮਰਥਾ ਨੂੰ ਮੁੱਖ ਰਖਦਿਆਂ, ਵਿਆਖਿਆ ਵਜੋਂ ਪੇਸ਼ ਕੀਤੀ ਗਈ ਉਕਤ ਢੰਗ ਦੀ ਸਮੱਗਰੀ ਤੇ ਨਿਰੁਕਤ ਦਾ ਵਿਸ਼ੇਸ਼ਣ ਕਿਵੇਂ ਵੀ ਲਾਗੂ ਨਹੀਂ ਹੁੰਦਾ।

## 8. ਨਿਰੁਕਤੀ ਦੀ ਸਾਰਥਕਤਾ

ਸਾਡੇ ਸ਼ਬਦ ਵਿਸ਼ੇਸ਼ ਪਰਿਸਥਿਤੀਆਂ ਦੀ ਉਪਜ ਹੁੰਦੇ ਹਨ, ਜਿਨ੍ਹਾਂ ਵਿਚ ਮਾਨਵ-ਜਾਤੀ ਦੀ ਸਮੁੱਚੀ ਸੋਚਣੀ ਜਾਂ ਅਨੁਭਵ ਅਤੇ ਇਸ ਦੇ ਨਾਲ ਹੀ ਪਦਾਰਥਕ, ਸਮਾਜਕ ਅਤੇ ਸਭਿਆਚਾਰਕ ਵਿਕਾਸ ਦੀਆਂ ਵਾਰਤਾਵਾਂ ਅੰਕਤ ਹੁੰਦੀਆਂ ਹਨ। ਇਸ ਹਕੀਕਤ ਦੇ ਸਿੱਟੇ ਵਜੋਂ, ਉੱਲਮਾਨ ਅਨੁਸਾਰ "This has brought semantics in contact with anthropology and other facts of historical nature". ਸਪਸ਼ਟ ਹੈ ਕਿ ਸ਼ਬਦਾਂ ਦੇ ਨਿਰੁਕਤਕ ਅਧਿਐਨ ਤੋਂ ਸਬੰਧਤ ਇਤਿਹਾਸਕ ਪਰਿਸਥਿਤੀਆਂ ਨੂੰ ਸੁਰਜੀਤ ਕੀਤਾ ਜਾ ਸਕਦਾ ਹੈ। ਇਤਿਹਾਸਕਾਰ ਕਿਸੇ ਤੱਥ ਨੂੰ ਤੋੜ ਮਰੋੜ ਕੇ ਵੀ ਪੇਸ਼ ਕਰ ਸਕਦਾ ਹੈ। ਪਰ ਸ਼ਬਦਾਂ ਦੀ ਚਸ਼ਮਦੀਦ ਗਵਾਹੀ ਨੂੰ ਸਹਿਜੇ ਕੀਤੇ ਝੁਟਲਾਇਆ ਨਹੀਂ ਜਾ ਸਕਦਾ। ਇਸ ਪ੍ਰਸੰਗ ਵਿਚ ਕੁਝ ਉਦਾਹਰਨਾਂ ਸੰਖੇਪ ਰੂਪ ਵਿਚ ਨਿਮਨ ਪੇਸ਼ ਹਨ:-

• ਕੱਪੜਾ ਬੁਣਨ, ਅਰਥਾਤ ਤਾਣੇ, ਬਾਣੇ ਨੂੰ ਆਪਸ ਵਿਚ ਵਲ੍ਹੇਟਣ ਜਾਂ ਗੁੰਦਣ ਦਾ ਮੂਲ ਸਬੰਧ ਬੈਂਤ ਆਦਿ ਦੀਆਂ ਲਚਕਦਾਰ ਛਿਟੀਆਂ ਨੂੰ ਆਪਸ ਵਿਚ ਵਲ੍ਹੇਟ ਕੇ ਚਟਾਈਆਂ ਅਤੇ ਟੋਕਰੀਆਂ ਆਦਿ ਬਣਾਉਣ ਦਾ ਹੈ। ਇਸ ਬਾਰੇ ਟ.ਕ. *ਪੰਜਾ.* **ਉਣਨਾ;** ਸਬੰਧਤ **ਬਈਆ** (weaver bird), **ਬੈਂਤ** (*ਸੰਸ.* veta) < *ਸੰਸ.* √vye, ਵਲ੍ਹੇਟਣਾ, ਗੁੰਦਣਾ; •*ਪੰਜਾ.* **ਘੜੀ,** 'ਜਲ-ਘੜੀ', ਘੜੇ ਦਾ ਛੋਟਾ ਰੂਪ; •*ਪੰਜਾ.* **ਪਹਿਰ,** 'ਨਿਸ਼ਚਿਤ ਸਮੇਂ ਤੇ ਘੜਿਆਲ ਤੇ ਸੱਟ ਮਾਰਨ (ਪ੍ਰਹਾਰ ਕਰਨ) ਦਾ ਭਾਵ; **ਪਹਿਰੇਦਾਰ,** ਘੜਿਆਲ ਤੇ ਸੱਟ ਮਾਰ ਕੇ ਲੋਕਾਂ ਨੂੰ ਸਮੇਂ ਤੋਂ ਸੂਚਿਤ ਕਰਨ ਵਾਲਾ; •*ਪੰਜਾ.* **ਲਿਲਾਰੀ,** ਨੀਲ ਨਾਲ ਕੱਪੜੇ ਰੰਗਣ ਵਾਲਾ, *ਨਿਲਾਰੀ; •*ਪੰਜਾ.* **ਮੁਨਿਆਰੀ,** ਮਣਕੇ, ਮੋਤੀ ਵੇਚਣ ਵਾਲਾ; •*ਪੰਜਾ.* **ਝੀਵਰ,** ਮੱਛੀਆਂ ਫੜਣ ਵਾਲਾ, ਮਾਛੀ; ਟ.ਕ. *ਸੰਸ.* dhivari, ਮਾਛਣ; ਹੋਰ ਅਰਥ 'ਮੱਛੀਆਂ ਫੜਣ ਦੀ ਕੁੰਡੀ'; •*ਪੰਜਾ.* **ਬੁਨੈਣ,** ਬਾਣੀਏ ਦੇ ਪਾਉਣ ਵਾਲੀ ਕੁੜਤੀ; •*ਪੰਜਾ.* **ਪੁਰ** (ਜਿਵੇਂ ਹੁਸ਼ਿਆਰਪਰ), ਫਸੀਲ ਦੁਆਰਾ ਘਿਰੀ ਹੋਈ ਥਾਂ, ਕਿਲ੍ਹਾ; •*ਪੰਜਾ.* **ਗੋਹਾ,** 'ਗੋ', ਅਰਥਾਤ ਗਊ ਨਾਲ ਸਬੰਧਤ, ਅਰਥਾਤ ਗਊ ਦਾ ਮਲ; •*ਪੰਜਾ.* **ਗੋਸ਼ਟੀ,** ਗਊ-ਵਾੜਾ; ਇਸ ਲਈ ਗਊ-ਪਾਲਕਾਂ ਦੇ ਉੱਠਣ-ਬੈਠਣ ਦੀ ਥਾਂ, ਕਲੱਬ; ਅਜਿਹੀ ਥਾਂ ਤੇ ਕੀਤੀ ਜਾਣ ਵਾਲੀ ਗੱਲ-ਬਾਤ; •*ਪੰਜਾ.* **ਸ਼ਗਨ,** ਪੰਛੀਆਂ ਤੋਂ ਲਿਆ ਜਾਣ ਵਾਲਾ ਮਹੂਰਤ (ਟ.ਕ. **ਤਿੱਤਰ ਬੋਲਣਾ,** ਸ਼ੁੱਭ-ਸ਼ਗਨ ਹੋਣਾ); •*ਪੰਜਾ.* **ਭੂਤ,** ਗੁਜ਼ਰੇ ਹੋਏ

---

* "ਗਿਆਨ ਅੰਜਨਿ....", ਲੇਪ, ਵਟਣਾ (ਦੇਖੋ ਮਹਾਨ ਕੋਸ਼)

ਵਿਅਕਤੀ ਦੀ ਆਤਮਾ; •*ਪੰਜਾ.* ਵਲੋਂ *ਅਰਬੀ* **ਰੂਹ,** ਹਵਾ; •*ਪੰਜਾ.* ਵਲੋਂ *ਫਾਰਸੀ* **ਆਸਮਾਨ,** ਚੱਕੀ, ਅਰਥਾਤ ਚੱਕੀ ਵਾਂਗ ਗਰਦਸ਼ ਕਰਨ ਵਾਲਾ (ਇੰਜ ਹੀ ਆਸਮਾਨ ਦਾ ਅਰਥ-ਸੂਚਕ ਫਾਰਸੀ **ਚਰਖ,** ਘੁੰਮਣ ਵਾਲਾ); •*ਪੰਜਾ.* **ਅੱਸੂ,** ਜੁੜੇ ਹੋਏ ਘੋੜਿਆਂ ਵਾਲੇ ਆਕਾਰ ਦਾ ਨਿਛੱਤਰ; •*ਪੰਜਾ.* **ਪੂਰਬ,** ਨਿਕਲਦੇ ਸੂਰਜ ਵੱਲ ਮੂੰਹ ਕਰਕੇ ਖੜ੍ਹੇ ਹੋਣ ਦੀ ਦਿਸ਼ਾ, ਮੂਹਰਲਾ ਪਾਸਾ; •*ਪੰਜਾ.* **ਬਰਸ,** ਇਕ ਬਰਸਾਤ ਤੋਂ ਲੈ ਕੇ ਅਗਲੀ ਬਰਸਾਤ ਤਕ ਦਾ ਦਰਮਿਆਨੀ ਸਮਾਂ; •*ਪੰਜਾ.* ਵਲੋਂ *ਅਰਬੀ* **ਖਤਾਈ,** ਚੀਨੀ-ਤੁਰਕਸਤਾਨ, ਅਰਥਾਤ ਚੀਨ ਦਾ ਪੁਰਾਤਨ ਨਾਂ, ਅਰਥੀ **ਖਤਾ** (*ਅੰਗ.* Cathay) ਨਾਲ ਸਬੰਧਤ ਇਕ ਪ੍ਰਕਾਰ ਦੀ ਰੋਟੀ; •*ਪੰਜਾ.* ਵਲੋਂ *ਫਾਰਸੀ* **ਕਬੂਤਰ,** ਅਸਮਾਨੀ ਰੰਗ ਦਾ ਪੰਛੀ, ਅਰਥਾਤ ਮੂਲ ਤੌਰ ਤੇ ਜੰਗਲੀ ਕਬੂਤਰ; •*ਪੰਜਾ.* ਵਲੋਂ *ਅਰਬੀ* **ਤਮਾਸ਼ਾ,** ਸੈਰ ਕਰਨ ਦਾ ਭਾਵ; •*ਪੰਜਾ.* **ਵਿਚਾਰਨਾ,** ਕਿਸੇ ਗੱਲ ਨੂੰ ਮਨ ਵਿਚ ਘੁਮਾਉਣਾ, ਮੰਥਨ ਕਰਨਾ, to cogitate (co + agitate); •*ਪੰਜਾ.* **ਸੋਚਣਾ,** ਕਿਸੇ ਖਿਆਲ ਨੂੰ ਉਜਲਾ ਜਾਂ ਸ਼ੁੱਧ ਬਣਾਉਣਾ, ਨਿਤਾਰਾ ਕਰਨਾ; •*ਪੰਜਾ.* ਵਲੋਂ *ਅਰਬੀ* **ਖਤਰਾ,** ਮਨੋ-ਕਲਪਨਾ; •*ਪੰਜਾ.* **ਚਿੱਤ,** ਬਾਹਰੀ ਵਸਤੂਆਂ ਆਦਿ ਦੀ ਚਿੱਤਰ-ਸ਼ਾਲਾ; •*ਪੰਜਾ.* **ਸੌਂਫ,** ਸੈਂਕੜੇ ਫੁੱਲਾਂ ਵਾਲਾ ਬੂਟਾ; •*ਪੰਜਾ.* **ਕੁਆਰ,** ਕੋਮਲ ਅਤੇ ਭਰਵੇਂ ਅੰਗਾਂ ਵਾਲੀ, ਅਰਥਾਤ ਨਵ-ਯੁਵਤੀ, ਮੁਟਿਆਰ (ਸਬੰਧਤ **ਕੁਆਰੀ** ਅਤੇ **ਕੁਮਾਰੀ**); •*ਪੰਜਾ.* **ਅਬਰਕ,** ਬੱਦਲ ਦਾ ਟੋਟਾ; •*ਪੰਜਾ.* ਵਲੋਂ *ਅਰਬੀ* **ਇਨਸਾਨ,** ਉਨਸ ਰੱਖਣ ਵਾਲਾ; •*ਪੰਜਾ.* **ਮਨੁੱਖ,** ਸੋਚਣ ਵਾਲਾ ਜੀਵ

**ਸਜਾਤੀ ਸ਼ਬਦਾਂ ਦੀਆਂ ਉਦਾਹਰਨਾਂ** ਦੁਆਰਾ ਦੂਜੀਆਂ ਭਾਸ਼ਾਵਾਂ ਦੇ ਦੁਰਬੋਧ ਅਤੇ ਅਜਨਬੀ ਸ਼ਬਦ ਸਹਿਜੇ ਹੀ ਜਾਣੇ-ਪਛਾਣੇ ਬਣ ਜਾਂਦੇ ਹਨ, ਜਿਵੇਂ ਕਿ : •*ਪੰਜਾ.* **ਊਣਤਾਈ** *ਅੰਗ.* ਵਲੋਂ *ਲਾਤ.* vanity; •*ਪੰਜਾ.* **ਦੇਵਰ:** *ਅੰਗ.* ਵਲੋਂ *ਲਾਤ.* levirate; •*ਪੰਜਾ.* **ਦੁੱਭਰ** < ਦੁਰਭਰ: *ਅੰਗ.* ਵਲੋਂ *ਯੂਨਾ.* dysphoria; •*ਪੰਜਾ.* **ਜਰਾ** (ਬੁਢਾਪਾ): *ਅੰਗ.* ਵਲੋਂ *ਯੂਨਾ.* geriatrics; •ਪੰਜਾਬੀ **ਸਮਾਜ** [ਸਮ + √ਅਜ]: *ਅੰਗ.* ਵਲੋਂ *ਯੂਨਾ.* synagague [syn + √ag]

**ਸਮ-ਮੂਲਕ ਸ਼ਬਦਾਂ ਦੇ ਪਰਸਪਰ ਟਕਰਾਉ** ਤੋਂ ਅਰਥਾਂ ਦੀ ਪੂਰੀ ਸੋਝੀ ਪ੍ਰਾਪਤ ਕੀਤੀ ਜਾ ਸਕਦੀ ਹੈ:-

•**ਉਦਾਸ,** 'ਪਰੇ ਜਾਂ ਲਾਂਭੇ ਬੈਠਣ ਵਾਲਾ' – **ਉਪਾਸ,** 'ਕੋਲ ਬੈਠਣ ਵਾਲਾ'; •**ਉਘੜ-ਦੁਘੜਾ – ਸੁੱਘੜ;** •**ਵਿਪੱਤੀ,** 'ਲਾਂਭੇ ਡਿਗਣ ਦਾ ਭਾਵ'; ਇਸ ਲਈ ਵਫਲਤਾ, ਸੰਕਟ, ਵਿਪਤਾ – **ਸੰਪੱਤੀ,** 'ਥਾਂ ਸਿਰ ਡਿਗਣ ਦਾ ਭਾਵ'; ਇਸ ਲਈ ਸਫਲਤਾ, ਪ੍ਰਾਪਤੀ, ਧਨ-ਦੌਲਤ; •**ਸਿੱਖ < ਸ਼ਿਸ਼-ਸ਼ਿਸ਼ਟ;** •**ਸੰਸਕ੍ਰਿਤ – ਪ੍ਰਾਕ੍ਰਿਤ;** •**ਤਸਬੀ – ਸੁਬਹਾਨ;** •**ਤਕਾਵੀ – ਕੁੱਵਤ,** ਸ਼ਕਤੀ; •**ਲਤੀਫਾ – ਲੁਤਫ;** •**ਮਜ਼ਾਰ – ਜ਼ਿਆਰਤ;** •**ਸ਼ਰ੍ਹਾ,** 'ਰਸਤਾ, ਮਾਰਗ' – **ਸ਼ਰ੍ਹੇਆਮ,** ਆਮ ਰਸਤਾ; ਇਸ ਲਈ ਖੁੱਲ੍ਹਮਖੁੱਲ੍ਹਾ; •**ਮੁਰੱਬਾ** ('ਜ਼ਮੀਨ ਦਾ ਚੌਰਸ ਟੁਕੜਾ') – **ਰੁਬਾਈ**

## 9. ਨਿਰੁਕਤੀ ਦਾ ਇਤਿਹਾਸ

ਅੰਗਰੇਜ਼ੀ ਵਿਚ ਨਿਰੁਕਤੀ ਦਾ ਪਹਿਲਾ ਮਹੱਤਵਪੂਰਨ ਕੰਮ (An Etymological Dictionary of the English Language) ਸਕੀਟ (Rev. Walter W. Skeat) ਦਾ ਹੈ, ਜੋ ਅੱਜ ਤੋਂ ਕੋਈ ਸਵਾ ਸੌ ਸਾਲ ਪਹਿਲਾਂ (1879) ਵਿਚ ਪ੍ਰਕਾਸ਼ਿਤ ਹੋਇਆ। ਇਸ ਵਿਚ ਅੰਗਰੇਜ਼ੀ ਦੇ ਕੋਈ ਤੇਰਾਂ ਹਜ਼ਾਰ ਸ਼ਬਦ,

ਵਿਸਤ੍ਰਿਤ ਵਿਆਖਿਆ ਸਹਿਤ, ਦਰਜ ਹਨ। ਇਸ ਕੋਸ਼ ਵਿਚ ਭਾਰੋਪੀ ਭਾਸ਼ਾਵਾਂ ਦੇ ਸਜਾਤੀ ਸ਼ਬਦਾਂ ਦੇ ਹਵਾਲੇ ਨਿਯਮਤ ਰੂਪ ਵਿਚ ਮਿਲਦੇ ਹਨ, ਜਿਨ੍ਹਾਂ ਵਿਚ ਸੰਸਕ੍ਰਿਤ ਭਾਸ਼ਾ ਨੂੰ ਉਚਿਤ ਸਥਾਨ ਪ੍ਰਾਪਤ ਹੈ। ਅੰਗਰੇਜ਼ੀ ਵਿਚ ਮਿਲਦੀ Oxford Dictionary of English Etymology (ਵਲੋਂ Sir C.T. Onions) ਪ੍ਰਥਮ ਤੌਰ ਤੇ 1966 ਵਿਚ; ਇਸ ਦੀ ਪੁਨਰ-ਛਾਪ (ਸੁਧਾਈ ਸਹਿਤ) 1969 ਵਿਚ; ਅਤੇ ਫਿਰ (ਸੁਧਾਈ ਸਹਿਤ) ਤਿੰਨ ਵਾਰ, ਅਰਥਾਤ 1974, 1976, ਅਤੇ 1978 ਵਿਚ ਪ੍ਰਕਾਸ਼ਿਤ ਹੋਈ। ਕੌਨਸਾਈਜ਼ ਆਕਸਫੋਰਡ ਡਿਕਸ਼ਨਰੀ ਵਿਚ ਮਿਲਦੇ ਵਿਉਤਪੱਤੀਆਂ ਦੇ ਹਵਾਲੇ ਉਕਤ ਕੋਸ਼ ਤੇ ਆਧਾਰਤ ਹਨ। ਵਿਚਾਰਅਧੀਨ ਨਿਰੁਕਤ ਕੋਸ਼ ਦਾ ਇਕ ਸੰਖਿਪਤ ਰੂਪ ਵੀ ਪ੍ਰਕਾਸ਼ਿਤ ਹੋਇਆ ਹੈ, ਇਹ ਕੰਮ ਕੁਝ ਅਜਿਹਾ ਹੈ, ਜਿਸ ਤੇ ਅੰਗਰੇਜ਼ੀ 'also ran' ਦੀ ਟਿੱਪਣੀ ਲਾਗੂ ਹੁੰਦੀ ਹੈ, ਜਿਸ ਨੂੰ ਪੰਜਾਬੀ ਵਿਚ 'ਫਾਡੀ' ਕਿਹਾ ਜਾਂਦਾ ਹੈ। ਅੰਗਰੇਜ਼ੀ ਨਿਰੁਕਤ ਕੋਸ਼ਾਂ ਦੇ ਇਤਿਹਾਸ ਵਿਚ ਯਹੂਦੀਆਂ ਦੇ ਪਾਦਰੀ, Rabbi E. Klein ਦਾ ਤਿਆਰ ਕੀਤਾ (A Comprehensive Etymological Dictionary of the English Language; 1966) ਨਿਰੁਕਤੀ ਦੇ ਇਤਿਹਾਸ ਵਿਚ ਇਕ ਮੀਲ-ਪੱਥਰ ਹੈ। ਵੇਖਣ ਵਿਚ ਆਉਂਦਾ ਹੈ ਕਿ ਬਹੁਤੇ ਨਿਰੁਕਤਕਾਰ ਤੱਥਾਂ ਨੂੰ ਬਿਆਨ ਕਰਦੇ ਸਵੈ-ਵਿਸ਼ਵਾਸ ਦੀ ਘਾਟ ਕਾਰਨ ਯਰਕ ਜਾਂਦੇ ਹਨ। ਪਰ ਜਿਸ ਮਰਦਾਨਗੀ ਅਤੇ ਸਵੈ-ਭਰੋਸਗੀ ਨਾਲ ਕਲਾਇਨ ਨੇ ਨਿਰੁਕਤੀ ਨੂੰ ਹੱਥ ਪਾਇਆ ਹੈ, ਆਪਣੀ ਮਿਸਾਲ ਆਪ ਹੈ। ਚਰਚਤ ਅੰਗਰੇਜ਼ੀ ਨਿਰੁਕਤ-ਕੋਸ਼ਾਂ ਤੋਂ ਇਲਾਵਾ ਅੰਗਰੇਜ਼ੀ ਦੇ ਇਕ-ਭਾਸ਼ੀ ਕੋਸ਼ਾਂ (ਜਿਵੇਂ ਆਕਸਫੋਰਡ, .ਅਤੇ ਵੈਬਸਟਰ, ਵਿਸ਼ੇਸ਼ ਕਰਕੇ ਇਨ੍ਹਾਂ ਦੇ ਵਿਸਤ੍ਰਿਤ ਰੂਪਾਂ ਵਿਖੇ) ਸ਼ਬਦਾਂ ਦੇ ਨਿਰੁਕਤਕ ਹਵਾਲੇ ਮਿਲਦੇ ਹਨ।

**'ਉਰਦੂ, ਕਲਾਸੀਕਲ ਹਿੰਦੀ-ਅੰਗਰੇਜ਼ੀ ਕੋਸ਼'** (ਵਲੋਂ John T. Platts) ਵਿਖੇ ਹਿੰਦੀ, ਉਰਦੂ, ਫਾਰਸੀ ਅਤੇ ਅਰਬੀ ਸ਼ਬਦਾਂ ਦੀਆਂ ਵਿਉਤਪੱਤੀਆਂ ਮਿਲਦੀਆਂ ਹਨ, ਜੋ ਕਾਫੀ ਹੱਦ ਤਕ ਸਾਰਥਕ ਹਨ। ਸੰਸਕ੍ਰਿਤ-ਅੰਗਰੇਜ਼ੀ ਕੋਸ਼ (ਵਲੋਂ Sir Monier-Williams) ਵਿਖੇ ਭਾਰੋਪੀ ਭਾਸ਼ਾਵਾਂ ਦੇ ਹਵਾਲੇ ਮਿਲਦੇ ਹਨ। ਇਸ ਤੋਂ ਇਲਾਵਾ ਇਸ ਮਹਾਨ ਕੋਸ਼ ਦੀ ਵਿਉਤਬੰਦੀ ਤੋਂ ਸ਼ਬਦਾਂ ਦੇ ਵਿਉਤਪੱਤ ਰੂਪਾਂ ਦਾ ਸਹਿਜੇ ਹੀ ਗਿਆਨ ਹੁੰਦਾ ਹੈ।

**ਭਾਰਤ-ਆਰਿਆਈ ਭਾਸ਼ਾਵਾਂ** ਦੀਆਂ ਵਿਉਤਪੱਤੀਆਂ ਬਾਰੇ A Comparative Dictionary of the Indo-Aryan Languages (ਵਲੋਂ Sir R.L. Turner) ਇਕ ਮਹੱਤਵਪੂਰਨ ਕੰਮ ਹੈ, ਜੋ ਲੇਖਕ ਦੀ ਪੰਜਾਹ ਸਾਲਾਂ ਦੀ ਲਗਨ ਅਤੇ ਘਾਲਣਾ ਦਾ ਸਿੱਟਾ ਹੈ। ਇਸ ਵਿਚ ਸੰਸਕ੍ਰਿਤ ਭਾਸ਼ਾ ਦੇ ਕੋਈ ਚੌਦਾਂ ਹਜ਼ਾਰ ਚੋਣਵੇਂ ਸ਼ਬਦਾਂ ਦੇ ਪਾਲੀ ਅਤੇ ਪ੍ਰਾਕ੍ਰਿਤ ਤੋਂ ਲੈ ਕੇ ਸਾਰੀਆਂ ਵਰਤਮਾਨ ਭਾਰਤ-ਆਰੀਆ ਭਾਸ਼ਾਵਾਂ ਅਤੇ ਉਪ-ਭਾਸ਼ਾਵਾਂ ਦੇ ਵਿਉਤਪੱਤ ਰੂਪ, ਜਿਸ ਵਿਚ ਪੰਜਾਬੀ ਵੀ ਸ਼ਾਮਲ ਹੈ, ਮਿਲਦੇ ਹਨ। ਸਪਸ਼ਟ ਹੈ ਕਿ ਟਰਨਰ ਦੇ ਕੰਮ ਵਿਚ ਪੰਜਾਬੀ ਆਦਿ ਭਾਸ਼ਾਵਾਂ ਦੇ ਫਾਰਸੀ ਅਤੇ ਅਰਬੀ-ਮੂਲਕ ਸ਼ਬਦ ਸ਼ਾਮਲ ਨਹੀਂ ਹਨ। ਇਸ ਕੰਮ ਦੀ ਵੱਡੀ ਮਹਾਨਤਾ ਅਤੇ ਮਹਿਮਾ ਹੈ। ਪਰ ਅਜਿਹੇ ਹੱਦੋਂ ਵੱਧ ਵਿਸਤ੍ਰਿਤ ਅਤੇ ਸ਼ਾਹਕਾਰੀ ਕੰਮ ਵਿਚ ਕੁਝ ਊਣਤਾਈਆਂ ਦਾ ਰਹਿ ਜਾਣਾ ਸੁਭਵਕ ਹੈ। ਟਰਨਰ ਦਾ ਉਕਤ ਕੋਸ਼ ਪਹਿਲੀ ਵਾਰ 1966 ਵਿਚ ਪ੍ਰਕਾਸ਼ਿਤ ਹੋਇਆ, ਅਤੇ ਇਸ ਦੀ ਅਣਸੋਧੀ ਛਾਪ 1999 ਵਿਚ ਪ੍ਰਕਾਸ਼ਿਤ ਹੋਈ ਹੈ।

**ਨਿਰੁਕਤੀ ਦੇ ਮਾਮਲੇ ਵਿਚ** ਜਿੱਥੋਂ ਤਕ ਪੰਜਾਬੀ ਭਾਸ਼ਾ ਦਾ ਸਬੰਧ ਹੈ, 'ਮਹਾਨ ਕੋਸ਼' (ਵਲੋਂ ਭਾਈ ਕਾਨ੍ਹ ਸਿੰਘ ਨਾਭਾ) ਵਿਖੇ, ਜੋ ਇਕਭਾਸ਼ੀ ਕੋਸ਼ ਹੈ, ਵਿਉਤਪੱਤੀਆਂ ਦੇ ਹਵਾਲੇ ਅਕਸਰ ਦਿੱਤੇ ਮਿਲਦੇ ਹਨ। ਇਸ ਵਿਚ ਪੰਜਾਬੀ ਜਾਂ ਸੰਸਕ੍ਰਿਤ ਦੇ ਟਾਕਰੇ ਤੇ ਦਿੱਤੇ ਗਏ ਅੰਗਰੇਜ਼ੀ, ਲਾਤੀਨੀ ਆਦਿ ਵਿਦੇਸ਼ੀ ਭਾਸ਼ਾਵਾਂ ਦੇ ਸਜਾਤੀ ਸ਼ਬਦਾਂ ਦੇ ਹਵਾਲੇ, ਬਹੁਤੀਆਂ ਹਾਲਤਾਂ ਵਿਚ, ਸੰਦੇਹਜਨਕ ਹਨ। ਕੁੱਲ ਮਿਲਾ ਕੇ, ਉਸ ਸਮੇਂ ਦੇ ਮੁਤਾਬਕ ਇਸ ਸ਼ੁਰੂਆਤੀ ਕੰਮ ਨੂੰ ਸਾਰਥਕ ਕਿਹਾ ਜਾ ਸਕਦਾ ਹੈ। 'ਪੰਜਾਬੀ ਕੋਸ਼' (ਭਾਸ਼ਾ ਵਿਭਾਗ, ਪੰਜਾਬ) ਵਿਖੇ ਵੀ ਵਿਉਤਪੱਤੀਆਂ ਦੇ ਹਵਾਲੇ ਮਿਲਦੇ ਹਨ, ਜੋ ਬਹੁਤੀਆਂ ਹਾਲਤਾਂ ਵਿਚ 'ਮਹਾਨ ਕੋਸ਼' ਅਤੇ ਟਰਨਰ ਦੇ ਕੋਸ਼ ਤੇ ਆਧਾਰਤ ਹਨ।

**ਪੰਜਾਬੀ ਭਾਸ਼ਾ ਅਜੇ ਤਕ** ਕਿਸੇ ਨਿਰੁਕਤ-ਕੋਸ਼ ਤੋਂ ਵਾਂਝੀ ਰਹੀ ਹੈ। ਇਹ ਗੱਲ ਆਮ ਤੌਰ ਤੇ ਭਾਰਤ ਦੀਆਂ ਹੋਰ ਵਰਤਮਾਨ ਆਰਿਆਈ ਭਾਸ਼ਾਵਾਂ ਤੇ ਵੀ ਲਾਗੂ ਹੁੰਦੀ ਹੈ। ਇਸ ਸਿਲਸਲੇ ਵਿਚ ਇਹ ਦੱਸਣਯੋਗ ਹੈ ਕਿ ਡਾ. ਬਲਬੀਰ ਸਿੰਘ ਵਲੋਂ ਆਰੰਭੇ 'ਨਿਰੁਕਤ-ਕੋਸ਼ ਸ੍ਰੀ ਗੁਰੂ ਗ੍ਰੰਥ ਸਾਹਿਬ' ਨੂੰ ਉਸਦੀਆਂ ਪਹਿਲੀਆਂ ਦੋ ਜਿਲਦਾਂ ਦੀ ਪ੍ਰਕਿਰਤੀ ਨੂੰ ਦ੍ਰਿਸ਼ਟੀਗੋਚਰ ਰੱਖਦਿਆਂ ਇਹ ਗੱਲ ਸਹਿਜੇ ਹੀ ਕਹੀ ਜਾ ਸਕਦੀ ਹੈ ਕਿ ਇਸ ਨੂੰ ਨਿਰੁਕਤ-ਕੋਸ਼ ਦਾ ਦਰਜਾ ਨਹੀਂ ਦਿੱਤਾ ਜਾ ਸਕਦਾ।

## 10. ਹਥਲੇ ਕੰਮ ਬਾਰੇ

ਪੰਜਾਬੀ ਭਾਸ਼ਾ ਦੇ ਨਿਰੁਕਤ-ਕੋਸ਼ ਦਾ ਹਥਲਾ ਕੰਮ ਵਰਤਮਾਨ ਲੇਖਕ ਦੀ ਪੰਜਾਬੀ ਯੂਨੀਵਰਸਿਟੀ ਵਲੋਂ ਮਿਲੀ ਦੋ ਸਾਲਾਂ ਦੀ ਸੀਨੀਅਰ-ਫੈਲੋਸ਼ਿਪ ਦੌਰਾਨ ਕੀਤੀ ਘਾਲਣਾ ਹੈ। ਇਸ ਕੰਮ ਦੀ ਮੁੱਖ ਵਿਸ਼ੇਸ਼ਤਾ ਪੰਜਾਬੀ ਦੀਆਂ ਦੂਰ-ਦੁਰੇਡੀਆਂ ਸਗੋਤੀ ਭਾਸ਼ਾਵਾਂ (ਜਿਵੇਂ ਅੰਗਰੇਜ਼ੀ, ਲਾਤੀਨੀ, ਯੂਨਾਨੀ, ਰੂਸੀ ਆਦਿ) ਦੇ ਹਵਾਲੇ, ਅਤੇ ਇਸ ਤੋਂ ਇਲਾਵਾ ਅਰਥਾਂ ਦੀਆਂ ਬਾਰੀਕੀਆਂ ਅਤੇ ਨੱਟ-ਖੱਟੀਆਂ ਦੀ ਖਾਤਰਖਾਹ ਵਿਆਖਿਆ ਹੈ। ਕੋਸ਼ ਵਿਚ ਪੰਜਾਬੀ ਦੇ ਕੋਈ ਸਾਢੇ ਛੇ ਹਜ਼ਾਰ ਚੋਣਵੇਂ ਸ਼ਬਦ ਸ਼ਾਮਲ ਹਨ ਅਤੇ ਇਸ ਚੋਣ ਦਾ ਆਧਾਰ ਦੋ ਸਾਲਾਂ ਵਿਚ ਸੰਪੰਨ ਹੋਣ ਜੋਗਾ ਕੰਮ ਹੈ। ਕੋਸ਼ ਵਿਚ ਦਰਜ ਸ਼ਬਦਾਂ ਦੀ ਗਿਣਤੀ ਬਾਰੇ ਇਹ ਤੱਥ ਧਿਆਨਯੋਗ ਹੈ ਕਿ ਨਿਰੁਕਤ-ਕੋਸ਼ਾਂ ਵਿਚ ਸ਼ਾਮਲ ਸ਼ਬਦਾਂ ਦੀ ਗਿਣਤੀ ਸਧਾਰਨ ਕੋਸ਼ਾਂ ਦੇ ਸ਼ਬਦਾਂ ਤੋਂ ਭਿੰਨ ਹੁੰਦੀ ਹੈ। ਉਦਾਹਰਨ ਵਜੋਂ, 'ਪੰਜਾਬੀ ਕੋਸ਼' (ਭਾਸ਼ਾ ਵਿਭਾਗ) ਵਿਚ ਦਰਜ '**ਚਮਕ, ਚਮਕਦਾਰ, ਚਮਕਣਹਾਰਾ, ਚਮਕ-ਪੱਥਰ, ਚਮਕਾਇਲ, ਚਮਕਾਟ, ਚਮਕਾਹਟ, ਚਮਕਾਰਾ, ਚਮਕੀਲਾ, ਚਮਕਣਾ, ਚਮਕਾਉਣਾ**' ਕੋਈ ਦਰਜਨ ਸ਼ਬਦਾਂ ਵਿਚੋਂ ਕੇਵਲ ਇਕ, ਅਰਥਾਤ '**ਚਮਕਣਾ**' ਹੀ ਨਿਰੁਕਤ-ਕੋਸ਼ ਵਿਚ ਸ਼ਾਮਲ ਹੋਣ-ਯੋਗ ਹੈ। ਸੰਪੂਰਨ ਨਿਰੁਕਤ-ਕੋਸ਼ ਦੀ ਤਿਆਰੀ ਦੇ ਰਸਤੇ ਵਿਚ, ਜੋ ਇਕ ਲੰਬੇ ਸਮੇਂ ਦਾ ਕੰਮ ਹੈ, ਸੱਭ ਤੋਂ ਵੱਡੀ ਰੁਕਾਵਟ ਯੋਗ ਵਿਦਵਾਨਾਂ ਤੇ ਸਹਾਇਕਾਂ ਦੀ ਘਾਟ ਅਤੇ ਇਸ ਤੋਂ ਇਲਾਵਾ ਵਿਸ਼ੇ ਪ੍ਰਤਿ ਲੋੜੀਂਦੀ ਪੁੱਛ-ਪਰਤੀਤ ਦੀ ਘਾਟ ਹੈ।

'ਕੋਸ਼' ਵਿਚ ਸਮਿਲਤ ਸ਼ਬਦ 'ਪੰਜਾਬੀ ਕੋਸ਼' (ਭਾਸ਼ਾ ਵਿਭਾਗ) ਤੇ ਆਧਾਰਤ ਹਨ। ਮਧਕਾਲੀਨ ਅਤੇ ਵਰਤਮਾਨ ਭਾਰਤ-ਆਰਿਆਈ ਭਾਸ਼ਾਵਾਂ ਦੇ ਹਵਾਲੇ ਸਾਰੇ ਦੇ ਸਾਰੇ ਟਰਨਰ ਦੇ ਕੋਸ਼ ਦੇ ਰਿਣੀ ਹਨ। ਜਿੱਥੋਂ ਤਕ ਗੁਰਬਾਣੀ ਦੀਆਂ ਤੁਕਾਂ ਦਾ ਸਬੰਧ ਹੈ, ਇਹ ਆਮ ਤੌਰ ਤੇ 'ਮਹਾਨ ਕੋਸ਼' ਦਾ ਉਤਾਰਾ ਹੈ। ਨਿਰੁਕਤੀ ਦੇ ਸਬੰਧ ਵਿਚ ਉੱਪਰ-ਵਰਨਤ ਕੋਸ਼ਾਂ ਤੋਂ ਸਹਾਇਤਾ ਲਈ ਗਈ ਹੈ, ਜਿਸ ਬਾਰੇ ਆਮ ਤੌਰ ਤੇ

ਸਬੰਧਤ ਕੋਸ਼ ਜਾਂ ਕੋਸ਼ਕਾਰ ਦਾ ਹਵਾਲਾ ਦਿੱਤਾ ਗਿਆ ਹੈ। ਪਰ ਕਈ ਹਾਲਤਾਂ ਵਿਚ ਉਕਤ ਕੋਸ਼ਾਂ ਵਿਚ ਮਿਲਦੇ ਤੱਥਾਂ ਨਾਲ ਅਸਹਿਮਤੀ ਪ੍ਰਗਟ ਕਰਦਿਆਂ ਨਵੇਂ ਤੱਥ ਪੇਸ਼ ਕੀਤੇ ਗਏ ਹਨ, ਜਿਵੇਂ ਟਰਨਰ ਦੇ ਵਿਆਖਿਆਏ ਸ਼ਬਦਾਂ (**ਬੰਨੀ, ਹਜੀਰਾ; ਕੱਕੜੀ, ਭਿੱਜਣਾ, ਰੋਕੜ, ਫੜ੍ਹ, ਗੋਰਾ, ਮੁਹਾਰ** ਆਦਿ) ਤੇ ਕਿੰਤੂ ਕਰਦਿਆਂ ਨਵੇਂ ਤੱਥ ਪੇਸ਼ ਕੀਤੇ ਗਏ ਹਨ। ਇਹ ਗੱਲ 'ਮਹਾਨ ਕੋਸ਼' ਦੀਆਂ ਵਿਉਤਪੱਤੀਆਂ ਤੇ ਵੀ ਲਾਗੂ ਹੁੰਦੀ ਹੈ, ਜਿਵੇਂ ਇਸ ਕੋਸ਼ ਵਿਚ ਮਿਲਦੇ ਸ਼ਬਦਾਂ '**ਪੱਤਰ, ਕਪੋਤ, ਕੂਪ, ਅਨਲ, ਕਿਰਪਾਨ, ਖ਼ੁਦਾ, ਸਭਾ, ਮਖਾਣਾ**' ਆਦਿ ਨੂੰ ਨਵੇਂ ਰੂਪਾਂ ਵਿਚ ਪੇਸ਼ ਕੀਤਾ ਗਿਆ ਹੈ।

'ਕੋਸ਼' ਵਿਚ ਪੰਜਾਬੀ ਦੇ ਉਪਭਾਸ਼ਾਈ ਸ਼ਬਦਾਂ ਨੂੰ ਯੋਗ ਸਥਾਨ ਪ੍ਰਾਪਤ ਹੈ। ਦਰ ਅਸਲ ਪੰਜਾਬੀ ਭਾਸ਼ਾ ਦੇ ਨਿਰੁਕਤਕ ਅਧਿਐਨ ਲਈ ਇਸ ਦੀਆਂ ਉਪਭਾਸ਼ਾਵਾਂ, ਵਿਸ਼ੇਸ਼ ਕਰਕੇ ਲਹਿੰਦੀ ਦੀ ਵਿਸ਼ੇਸ਼ ਥਾਂ ਹੈ, ਜੋ ਪੰਜਾਬੀ ਦੀ ਨਿਸਬਤ ਸੰਸਕ੍ਰਿਤ ਦੇ ਵਧੇਰੇ ਨੇੜੇ ਹੈ। ਲਹਿੰਦੀ ਦੀ ਅਜਿਹੀ ਉਪਯੁਕਤਤਾ ਦਰਸਾਉਣ ਲਈ ਪੰਜਾਬੀ **ਹਲਕਾ** ਨੂੰ ਪੇਸ਼ ਕੀਤਾ ਜਾ ਸਕਦਾ ਹੈ, ਜੋ 'ਹ' ਅਤੇ 'ਲ' ਧੁਨੀਆਂ ਦੇ ਸਥਾਨਅੰਤਰਣ (metathesis) ਦਾ ਨਮੂਨਾ ਹੈ। ਇਸ ਬਦਲੀ ਦਾ ਸਬੂਤ ਲਹਿੰਦੀ **ਲਹੁਕਾ** (ਪਾਲੀ **ਲਹੁਕ**) ਤੋਂ ਮਿਲਦਾ ਹੈ, ਜੋ ਸੰਸਕ੍ਰਿਤ *laghuka ਤੇ ਆਧਾਰਤ ਹੈ। ਇੰਜ ਹੀ ਇਕ ਹੋਰ ਉਦਾਹਰਨ ਮੁਜਬ ਲਹਿੰਦੀ **ਵਿਤਰੇਕ** ਦਾ ਸ਼ਬਦ, ਜੋ ਸੰਸਕ੍ਰਿਤ vyatireka ਨਾਲ ਸਬੰਧਤ ਹੈ, ਪੰਜਾਬੀ **ਵਿਤਕਰਾ** ਦਾ ਪਥ-ਪ੍ਰਦਰਸ਼ਨ ਕਰਦਾ ਹੈ। ਉਪਭਾਸ਼ਾਵਾਂ ਤੋਂ ਇਲਾਵਾ 'ਕੋਸ਼' ਵਿਚ ਗੁਰਬਾਣੀ ਦੀ ਸ਼ਬਦਾਵਲੀ ਨੂੰ ਵੀ ਯੋਗ ਸਥਾਨ ਪ੍ਰਾਪਤ ਹੈ। ਕਈ ਹਾਲਤਾਂ ਵਿਚ ਗੁਰਬਾਣੀ ਵਿਚ ਪ੍ਰਯੁਕਤ ਸ਼ਬਦ, ਜੋ ਮੂਲ ਭਾਸ਼ਾ ਦੇ ਵਧੇਰੇ ਨੇੜੇ ਹਨ, ਪੰਜਾਬੀ ਸ਼ਬਦਾਂ ਦੀ ਨਿਰੁਕਤਕ ਵਿਆਖਿਆ ਲਈ ਸਹਾਇਕ ਸਿੱਧ ਹੁੰਦੇ ਹਨ।

**ਅਪਣਾਈ ਗਈ ਵਿਧੀ ਮੁਤਾਬਕ** ਦੁਹਰਾਓ ਤੋਂ ਬਚਣ ਲਈ ਤਤਸਮ ਅਤੇ ਤਦਭਵ ਕਿਸਮ ਦੇ ਸ਼ਬਦਾਂ ਨੂੰ ਇਕ ਸਾਂਝੇ ਇੰਦਰਾਜ ਦੇ ਅਧੀਨ ਦੇਣ ਦਾ ਜਤਨ ਕੀਤਾ ਗਿਆ ਹੈ, ਜਿਵੇਂ ਕਿ ਮੁਖ-ਇੰਦਰਾਜ **ਨਿਮਣਾ** ਦੇ ਅਧੀਨ ਇਸ ਦੇ ਵਿਗਸੇ ਰੂਪਾਂ **ਨਿਵਣਾ** ਅਤੇ **ਨਿਉਣਾ** ਨੂੰ ਉੱਪ-ਇੰਦਰਾਜਾਂ ਵਜੋਂ ਦਿੱਤਾ ਗਿਆ ਹੈ। ਪਰ ਅਜਿਹੀ ਵਿਧੀ ਦਾ ਸਿੱਟਾ ਇਹ ਨਿਕਲਿਆ ਹੈ ਕਿ ਕਿਤੇ-ਕਿਤੇ ਅਵੇਸਲੇ ਉਪ-ਇੰਦਰਾਜਾਂ ਦਾ (ਅੱਖਰ-ਕ੍ਰਿਮ ਅਨੁਸਾਰ) ਦੁਹਰਾਓ ਹੋ ਗਿਆ ਹੈ।

**ਵਰਤਮਾਨ ਨਿਰੁਕਤ-ਕੋਸ਼** ਦੀ ਤਿਆਰੀ ਦੌਰਾਨ ਆਧਾਰ-ਸਮਗਰੀ ਦੀ ਥੁੜ੍ਹ ਦਾ ਸਾਮ੍ਹਣਾ ਕਰਨਾ ਪਿਆ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਪੰਜਾਬੀ ਭਾਸ਼ਾ ਦੀ ਸਮੁੱਚੀ ਸ਼ਬਦਾਵਲੀ, ਸਣੇ ਇਸ ਦੀਆਂ ਉਪਭਾਸ਼ਾਵਾਂ, ਅਜੇ ਤਕ ਇਕੱਤਰ ਨਹੀਂ ਹੋ ਸਕੀ। ਫਿਰ ਪ੍ਰਸਿੱਧ ਪੁਸਤਕਾਂ ਦੀਆਂ ਸ਼ਬਦ-ਸੂਚੀਆਂ ਦਾ ਅਭਾਵ ਹੈ, ਜਿਸ ਤੋਂ ਕਿਸੇ ਸ਼ਬਦ ਨੂੰ ਉਸ ਦੇ ਪ੍ਰਸੰਗ ਵਿਚ ਦੇਖਣਾ ਅਸੰਭਵ ਹੈ। ਨਿਰੁਕਤੀ ਦੀ ਆਧਾਰ-ਸਮਗਰੀ ਵਿਚ ਪੰਜਾਬੀ ਦੇ ਥੀਸਾਰਸ ਅਤੇ ਸਮਾਨਅਰਥਕ-ਕੋਸ਼ ਦਾ ਵੀ ਦਖ਼ਲ ਹੈ, ਪਰ ਅਜਿਹੇ ਕੰਮ ਅਜੇ ਹੋਣੇ ਬਾਕੀ ਹਨ। 'ਪੰਜਾਬੀ ਕੋਸ਼' (ਭਾਸ਼ਾ ਵਿਭਾਗ) ਵਿਖੇ ਲੇਬਲਾਂ ਦੀ ਘਾਟ ਹੋਣ ਕਰਕੇ ਇਹ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ ਕਿ ਸ਼ਬਦ ਵਿਸ਼ੇਸ਼ ਕਿਸ ਉਪਭਾਸ਼ਾ ਆਦਿ ਦਾ ਹੈ। ਪੰਜਾਬੀ ਨਿਰੁਕਤੀ ਦੇ ਪ੍ਰਸੰਗ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ 'ਫ਼ਾਰਸੀ-ਪੰਜਾਬੀ ਕੋਸ਼' ਅਤੇ 'ਸੰਸਕ੍ਰਿਤ-ਪੰਜਾਬੀ ਕੋਸ਼' (ਜਿਨ੍ਹਾਂ ਨੂੰ ਸੁਧਾਈ ਦੀ ਲੋੜ ਹੈ) ਦੀ ਬੜੀ ਉਪਯੁਕਤਤਾ ਹੈ।

**ਆਰਿਆਈ ਭਾਸ਼ਾਵਾਂ ਦੇ ਪ੍ਰਤਿਕੂਲ ਅਰਬੀ** ਭਾਸ਼ਾ ਦਾ ਰੂਪਗਤ ਢਾਂਚਾ ਬੜਾ ਸਰਲ ਹੈ, ਅਤੇ ਇਸ ਵਿਚ ਸ਼ਬਦਾਂ ਦੀ ਧੁਨੀ-ਪਰਿਵਰਤਨ ਦੀ ਕੋਈ ਸਮੱਸਿਆ ਪੇਸ਼ ਨਹੀਂ ਆਉਂਦੀ। ਇਸ ਤੋਂ ਅਰਬੀ ਦੀ ਨਿਰੁਕਤਕਾਰੀ ਭਾਰੋਪੀ ਭਾਸ਼ਾਵਾਂ ਦੇ ਟਾਕਰੇ ਤੇ ਕਿਤੇ ਸਹਿਲ ਹੈ। ਆਰਿਆਈ ਮੂਲ ਦੀਆਂ ਕਲਾਸੀਕਲ ਭਾਸ਼ਾਵਾਂ ਵਾਂਗ ਅਰਥਾਂ ਦੀ ਦ੍ਰਿਸ਼ਟੀ ਤੋਂ ਅਰਬੀ ਇਕ ਅਤਿ-ਵਿਕਸਤ ਭਾਸ਼ਾ ਹੈ, ਜਿਸ ਦੀ ਇਕ ਉਦਾਹਰਨ ਮੁਤਾਬਕ **ਤਬਕਾ** (ਸ਼੍ਰੇਣੀ, ਕਲਾਸ), **ਤਬਕ** (ਲੋਕ, ਜਿਵੇਂ ਧਰਤੀ, ਆਸਮਾਨ ਆਦਿ), **ਤਬਾਕ** (ਥਾਲ, ਪਰਾਤ), ਅਤੇ **ਮੁਤਾਬਕ** (ਸਮਾਨ, ਅਨੁਕੂਲ) ਇਕ ਸਾਂਝੇ ਸ੍ਰੋਤ ਤੋਂ ਉਪਜੇ ਸ਼ਬਦ ਹਨ। ਫਾਰਸੀ ਦੀ ਬਹੁਤੀ ਸ਼ਬਦਾਵਲੀ ਅਰਬੀ ਦੀ ਪ੍ਰਭੁਤਾ ਕਾਰਨ ਇਤਿਹਾਸਵੱਸ ਹੋ ਚੁੱਕੀ ਹੈ। ਜਿਵੇਂ ਪੰਜਾਬੀ ਦੇ ਨਿਰੁਕਤਕ ਅਧਿਐਨ ਲਈ ਸੰਸਕ੍ਰਿਤ ਦੇ ਕਿਸੇ ਕੋਸ਼ ਤੋਂ ਸਹਾਇਤਾ ਲਈ ਜਾ ਸਕਦੀ ਹੈ, ਫਾਰਸੀ ਦੀ ਹਾਲਤ ਵਿਚ ਇਸ ਢੱਬ ਦੇ ਹਵਾਲਾ-ਕੋਸ਼ ਸਹਿਜੇ ਕੀਤੇ ਉਪਲਬਧ ਨਹੀਂ। ਇੰਜ ਕਰਕੇ ਜਿੱਥੋਂ ਤਕ ਵਰਤਮਾਨ ਕੰਮ ਦਾ ਸਬੰਧ ਹੈ, ਫਾਰਸੀ ਸ਼ਬਦਾਂ ਦੀ ਨਿਰੁਕਤੀ ਲਈ ਸੰਸਕ੍ਰਿਤ ਦਾ ਸਹਾਰਾ ਲਿਆ ਗਿਆ ਹੈ। ਪੰਜਾਬੀ ਵਿਚ ਅਰਬੀ, ਫਾਰਸੀ ਅਤੇ ਸੰਸਕ੍ਰਿਤ ਮੂਲਿਕ ਸ਼ਬਦਾਂ ਤੋਂ ਇਲਾਵਾ ਕਈ ਸ਼ਬਦ ਅਜਿਹੇ ਵੀ ਹਨ, ਜੋ ਭਾਰਤ ਦੀਆਂ ਆਦਿਵਾਸੀ ਜਾਤੀਆਂ ਮੁੰਡਾ ਜਾਂ ਦਰਾਵੜ ਆਦਿ ਨਾਲ ਸਬੰਧਤ ਹਨ, ਜਿਨ੍ਹਾਂ ਨੂੰ 'ਦੇਸੀ' (native) ਸ਼ਬਦ ਕਿਹਾ ਜਾਂਦਾ ਹੈ। ਇਸ ਭਾਂਤ ਦੇ ਸ਼ਬਦਾਂ ਦੀ ਪੂਰੀ ਨਿਸ਼ਾਨਦੇਹੀ ਅਤੇ ਵਿਆਖਿਆ ਹੋਣੀ ਅਜੇ ਬਾਕੀ ਹੈ।

**ਵਰਤਮਾਨ ਕੋਸ਼ ਦੀ ਪ੍ਰਕਿਰਤੀ** ਨੂੰ ਮੁੱਖ ਰੱਖਦਿਆਂ, ਜਿਸ ਵਿਚ ਪੰਜਾਬੀ ਤੋਂ ਇਲਾਵਾ ਅਨੇਕ ਭਾਸ਼ਾਵਾਂ, ਜਿਵੇਂ ਸੰਸਕ੍ਰਿਤ, ਪਾਲੀ, ਪ੍ਰਾਕ੍ਰਿਤ, ਹਿੰਦੀ, ਸਿੰਧੀ, ਗੁਜਰਾਤੀ, ਮਰਾਠੀ, ਬੰਗਾਲੀ, ਬਿਹਾਰੀ, ਅਰਬੀ, ਫਾਰਸੀ, ਅੰਗਰੇਜ਼ੀ, ਲਾਤੀਨੀ, ਯੂਨਾਨੀ, ਰੂਸੀ ਆਦਿ ਦੇ ਸ਼ਬਦ ਦਰਜ ਹਨ, ਇਹ ਕਿਹਾ ਜਾ ਸਕਦਾ ਹੈ ਕਿ ਅਜਿਹੇ ਕੰਮ ਦੀ ਛਪਾਈ ਵਿਚ ਸ਼ਬਦ-ਜੋੜਾਂ ਦੀ ਸ਼ੁੱਧਤਾ ਕਾਇਮ ਰੱਖਣਾ ਡਾਢਾ ਸਮਾਂ-ਖਪਾਊ ਅਤੇ ਜਾਨ-ਹੀਲਵਾਂ ਕੰਮ ਹੈ। ਇਸ ਹਾਲਤ ਵਿਚ ਵਿਰਲੀਆਂ-ਵਾਂਝੀਆਂ ਬਦ-ਪਰਹੇਜ਼ੀਆਂ ਕੋਈ ਅਣਹੋਣੀ ਗੱਲ ਨਹੀਂ।

## ਸ਼ੁਕਰਗੁਜ਼ਾਰੀਆਂ

ਜਿਵੇਂ ਕਿ ਸਿਆਣੇ ਕਹਿੰਦੇ ਹਨ ਜਦੋਂ ਕੋਈ ਕੰਮ ਸੰਪੰਨ ਹੋਣਾ ਹੁੰਦਾ ਹੈ, ਤਾਂ ਉਸ ਦੀਆਂ ਵਿਧਾਵਾਂ ਆਪ ਹੀ ਬਣ ਜਾਂਦੀਆਂ ਹਨ। ਕਹਿਣ ਦਾ ਭਾਵ ਇਹ ਕਿ ਮੇਰੇ ਪਿੰਡ ਵਿਚ ਰਹਿੰਦਿਆਂ 'ਨਿਰੁਕਤ-ਕੋਸ਼' ਦੀ ਤਿਆਰੀ ਦਾ ਇਹ ਸਿਰ-ਸੁੱਟਵਾਂ ਕੰਮ ਨਹੀਂ ਸੀ ਹੋ ਸਕਦਾ। ਸੰਜੋਗ ਵਾਲੀ ਗੱਲ ਮੇਰੀ ਦੋ ਸਾਲਾਂ ਦੀ ਫੈਲੋਸ਼ਿਪ ਹੈ, ਜਿਸ ਦਾ ਸ਼ੁਰੂਆਤੀ ਸਬੰਧ ਮੈਡਮ ਧਨਵੰਤ ਕੌਰ (ਪ੍ਰੋਫੈਸਰ ਅਤੇ ਮੁਖੀ, ਪੰਜਾਬੀ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ) ਨਾਲ, ਅਤੇ ਅੰਤਮ ਛੋਹਾਂ ਦੇਣ ਦਾ ਸਬੰਧ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵਾਈਸ-ਚਾਂਸਲਰ ਸ.ਸ. ਬੋਪਾਰਾਏ ਸਾਹਿਬ ਨਾਲ ਹੈ। ਇੰਜ ਹਥਲਾ ਕੰਮ ਪੰਜਾਬੀ ਯੂਨੀਵਰਸਿਟੀ ਦੇ ਕੈਂਪਸ ਵਿਚ ਰਹਿੰਦਿਆਂ ਮੇਰੇ ਦੋ ਸਾਲਾਂ ਦੇ ਛਿਲੇ ਦਾ ਸਿੱਟਾ ਹੈ। ਪੰਜਾਬੀ ਭਾਸ਼ਾ ਦੇ ਇਤਿਹਾਸ ਵਿਚ ਨਿਰੁਕਤ-ਕੋਸ਼ ਦੇ ਪੂਰਨੇ ਪਾਉਣ ਨੂੰ ਸੰਭਵ ਤੇ ਸਾਕਾਰ ਬਣਾਉਣ ਹਿੱਤ ਮੈਂ ਬੋਪਾਰਾਏ ਸਾਹਿਬ ਅਤੇ ਮੈਡਮ ਧਨਵੰਤ ਦਾ ਹਾਰਦਿਕ ਧੰਨਵਾਦੀ ਹਾਂ।

'ਕੋਸ਼' ਨੂੰ ਆਰੰਭਦਿਆਂ ਮੈਡਮ ਰਵਿੰਦਰ ਕੌਰ (ਪ੍ਰੋਫੈਸਰ ਸੰਸਕ੍ਰਿਤ ਵਿਭਾਗ,

ਪੰਜਾਬੀ ਯੂਨੀਵਰਸਿਟੀ) ਹੁਰਾਂ ਜੋ ਯੋਗਦਾਨ ਪਾਇਆ, ਮੈ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ।

ਪੰਜਾਬੀ ਯੂਨੀਵਰਸਿਟੀ ਦੇ ਸੁੰਨ-ਮਸੁੱਨੇ ਜਿਹੇ ਅਤੇ ਭਾਂ-ਭਾਂ ਕਰਦੇ (eerie) ਮਾਹੌਲ ਵਿਚ ਕੱਲ-ਮੁਕੱਲੇ ਰਹਿੰਦਿਆਂ ਅਤੇ ਤਨ-ਤਨਹਾ ਕੋਸ਼ਾਂ ਨਾਲ ਜੂਝਦਿਆਂ ਮੇਰੇ ਮਨੋਬਲ ਨੂੰ ਵਧਾਉਣ, ਸਿੱਖ-ਸਲਾਹ ਅਤੇ ਸੇਵਾ ਲਈ ਮੈਂ ਗੁਰਬਖਸ਼ (ਕੋਸ਼ਕਾਰੀ ਵਿਭਾਗ, ਪੰਜਾਬੀ ਯੂਨੀਵਰਸਿਟੀ) ਦੀ ਸਲਾਹੁਤਾ ਕਰਦਾ ਹਾਂ।

ਮੈਂ ਧੰਨਵਾਦੀ ਹਾਂ ਸਤਿਨਾਮ ਸਿੰਘ (ਯੂਨੀਵਰਸਿਟੀ ਪ੍ਰਿੰਟਿੰਗ ਪ੍ਰੈਸ, ਪੰਜਾਬੀ ਯੂਨੀਵਰਸਿਟੀ) ਦੀ ਨਿਸ਼ਕਾਮ ਸੇਵਾ ਦਾ, ਜਿਸ ਨੇ ਕੋਸ਼ ਦੇ ਤਿਆਰੀ ਅਧੀਨ ਖਰੜੇ ਨੂੰ ਸੋਧਣ ਲਈ ਥੋੜ੍ਹੇ ਜਿਹੇ ਸਮੇਂ ਵਿਚ ਬਹੁਤਾ ਕੰਮ ਕੀਤਾ।

ਗੁਰਵਿੰਦਰ ਸਿੰਘ (ਰੀਅਲ ਡਾਟਾ ਪ੍ਰੋਸੈਸਰਜ਼, ਪਟਿਆਲਾ) ਨੇ 'ਕੋਸ਼' ਦੇ ਹੱਥ-ਲਿਖਤੀ ਖਰੜੇ ਨੂੰ ਟਾਈਪ ਕਰਦਿਆਂ, ਕੰਮ ਦੀ ਅਸਧਾਰਨ ਪ੍ਰਕਿਰਤੀ, ਲੇਖਕ ਦੀ **ਵ** ਅਤੇ **ਣ**, ਅਤੇ ਇੰਜ ਹੀ **ਰ** ਅਤੇ **ਗ** ਵਿਚ ਭੇਦ-ਭਾਵ ਨਾਂਹ ਕਰਨ ਵਾਲੀ ਲਿਖਾਈ, ਅਤੇ ਇਸ ਤੋਂ ਉਪਰੰਤ ਪ੍ਰੈਸ-ਕਾਪੀ ਦੀਆਂ ਖਾਮੀਆਂ ਦਾ ਜਿਸ ਦਿਲ-ਜਿਗਰੇ ਨਾਲ ਸਾਮ੍ਹਣਾ ਕੀਤਾ, ਮੈਨੂੰ ਉਸ ਦਾ ਧੰਨਵਾਦ ਕਰਨ ਲਈ ਸ਼ਬਦ ਨਹੀਂ ਔੜ੍ਹਦੇ।

'ਨਿਰੁਕਤ-ਕੋਸ਼' ਦੀ ਸੁਚੱਜੀ ਰੂਪ-ਰੇਖਾ ਅਤੇ ਇਸ ਨੂੰ ਸ਼ੀਘਰ ਪ੍ਰਕਾਸ਼ਤ ਕਰਨ ਲਈ ਲੇਖਕ ਪਬਲੀਕੇਸ਼ਨ ਬਿਊਰੋ ਦੇ ਪ੍ਰੋਫੈਸਰ ਇਨਚਾਰਜ ਐਸ.ਕੇ. ਸ਼ਰਮਾ ਅਤੇ ਹਰਜੀਤ ਸਿੰਘ ਆਰਟ-ਪ੍ਰਬੰਧਕ ਦਾ ਬੜਾ ਧੰਨਵਾਦੀ ਹੈ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

**ਜੀ.ਐਸ. ਰਿਆਲ**
ਸੀਨੀਅਰ ਫੈਲੋ

# ਸੰਖੇਪ ਅਤੇ ਸੰਕੇਤ

| | |
|---|---|
| ਉੜ. | ਉੜੀਆ |
| ਅੰਗ. | ਅੰਗਰੇਜ਼ੀ |
| ਅਗੇ. | ਅਗੇਤਰ |
| ਆਸਾ. | ਆਸਾਮੀ |
| ਅਪ੍ਰ. | ਅਪ੍ਰਚੱਲਤ |
| ਇਤਾਲ. | ਇਤਾਲਵੀ |
| ਇਬਰਾ. | ਇਬਰਾਨੀ |
| ਸੰਸ. | ਸੰਸਕ੍ਰਿਤ |
| ਸਕੀਟ | ਦੇਖੋ 'ਹਵਾਲਾ ਕੋਸ਼' |
| ਸਪੇ. | ਸਪੇਨੀ |
| ਸਵੀ. | ਸਵੀਡੀ |
| ਕਲਾਇਨ | ਦੇਖੋ 'ਹਵਾਲਾ-ਕੋਸ਼' |
| ਕ੍ਰੋਸ਼. | ਕ੍ਰੋਸ਼ੀਅਨ |
| ਕਾਂਗ. | ਕਾਂਗੜੀ |
| ਕੋਹਸ. | ਕੋਹਸਤਾਨੀ |
| ਗੁਜ. | ਗੁਜਰਾਤੀ |
| ਗੁਪ੍ਰਸੂ. | ਗੁਰਪ੍ਰਤਾਪਸੂਰਜ |
| ਚੈਕ. | ਚੈਕੋਸਲਾਵਕੀ |
| ਜਰਮ. | ਜਰਮਨ |
| ਟ.ਕ. | ਟਾਕਰਾ ਕਰੋ |
| ਟਰਨਰ | ਦੇਖੋ 'ਹਵਾਲਾ-ਕੋਸ਼' |
| ਡੈਨ. | ਡੈਨਿਸ਼ |
| ਨਾਪ੍ਰ. | ਨਾਨਕਪ੍ਰਕਾਸ਼ |
| ਪਹਿਲ. | ਪਹਿਲਵੀ |
| ਪੰ.ਕੋ. | ਦੇਖੋ 'ਹਵਾਲਾ ਕੋਸ਼' |
| ਪੰਜਾ. | ਪੰਜਾਬੀ |
| ਪੰਜਾ.ਕੋਸ਼. | ਦੇਖੋ ਪੰ.ਕੋ. |
| ਪਲੈਟਸ | ਦੇਖੋ 'ਹਵਾਲਾ-ਕੋਸ਼' |
| ਪ੍ਰਾ. | ਪ੍ਰਾਚੀਨ |
| ਪ੍ਰਾਕ. | ਪ੍ਰਾਕ੍ਰਿਤ |
| ਪਿਛੇ. | ਪਿਛੇਤਰ |

| | |
|---|---|
| ਪੁਆ. | ਪੁਆਧੀ |
| ਪੁਰਤ. | ਪੁਰਤਗਾਲੀ |
| ਪੋਠੋ. | ਪੋਠੋਹਾਰੀ |
| ਫ੍ਰਾਂ. | ਫ੍ਰਾਂਸੀਸੀ |
| ਬੰਗਾ. | ਬੰਗਾਲੀ |
| ਬਿਹਾ. | ਬਿਹਾਰੀ |
| ਭਾਗੁਰ. | ਭਾਈ ਗੁਰਦਾਸ |
| ਭੂ.ਕਿਰ. | ਭੂਤ-ਕਿਰਦੰਤ |
| ਮਹਾ. ਕੋਸ਼. | ਦੇਖੋ 'ਹਵਾਲਾ-ਕੋਸ਼' |
| ਮੁਲ. | ਮੁਲਤਾਨੀ |
| ਮੈਕਡੋਨਲ | ਦੇਖੋ 'ਹਵਾਲਾ-ਕੋਸ਼' |
| ਮੋਨ. ਵਿਲ. | ਦੇਖੋ 'ਹਵਾਲਾ-ਕੋਸ਼' |
| ਰਿ.ਵੇ. | ਰਿਗ-ਵੇਦ |
| ਯੂਨਾ. | ਯੂਨਾਨੀ |
| ਲਹਿੰ. | ਲਹਿੰਦੀ |
| ਲਾਖ. | ਲਾਖਣਿਕ |
| ਲਾਤ. | ਲਾਤੀਨੀ |
| ਵਿਆ. | ਵਿਆਕਰਨ |
| ਵਿਸ਼ੇ. | ਵਿਸ਼ੇਸ਼ਣ |
| ਵੈਬਸਟਰ ਡਿਕਸ਼ਨਰੀ | ਦੇਖੋ 'ਹਵਾਲਾ ਕੋਸ਼' |
| ⇒ | ਸਮ-ਭਾਸ਼ੀ ਸਜਾਤੀ ਸ਼ਬਦ, ਜੋ ਕੋਸ਼ ਵਿਚ ਅੱਖਰ-ਕ੍ਰਮ ਅਨੁਸਾਰ ਆਮ ਤੌਰ ਤੇ ਸ਼ਾਮਲ ਹਨ |
| + | ਦੂਜੀਆਂ ਭਾਸ਼ਾਵਾਂ ਦੇ ਸਜਾਤੀ ਸ਼ਬਦ |
| — | ਸਬੰਧਤ ਸ਼ਬਦ ਦੇ ਮੂਲ ਸ੍ਰੋਤ ਦਾ ਸੰਕੇਤ, ਵਲੋਂ |
| ~ | ਉਪ-ਇੰਦਰਾਜ ਦਾ ਸੂਚਕ ਚਿੰਨ੍ਹ |
| √ | ਧਾਤੂ |

# ੳ

**ੳ, ਅ, ੲ :** ਸੰਸਕ੍ਰਿਤ-ਮੂਲਿਕ ਇਹ ਅਜਿਹੇ ਵਰਨ ਹਨ, ਜੋ ਅਰਬੀ **ਅਲਫ** ਦੇ ਉੱਤਰ ਵਿਚ ਆਉਂਦੇ ਹਨ, ਜਿਵੇਂ *ਅਰਬੀ* **ਅਦਬ; ਉੱਮਤ; ਇਸ਼ਤਿਹਾਰ।** ਇਸ ਤੋਂ ਇਲਾਵਾ ਪੰਜਾਬੀ ਦੇ ਵਿਚਾਰ ਅਧੀਨ ਵਰਣ *ਅਰਬੀ* **ਐਨ** ਦੀ ਤਰਜਮਾਨੀ ਵੀ ਕਰਦੇ ਹਨ, ਜਿਵੇਂ *ਅਰਬੀ* **ਉਮਰ ; ਅਕਲ ; ਇਲਮ।**

~ *ਅਰਬੀ* **ਅਲਫ** ਅਗੇਤਰ ਦੇ ਰੂਪ ਵਿਚ ਵੀ ਮਿਲਦਾ ਹੈ। ਇਸ ਹੈਸੀਅਤ ਵਿਚ ਇਸ ਦੀ ਵਰਤੋਂ **ੳ** ਵਜੋਂ ਸਭ ਤੋਂ ਘੱਟ ਅਤੇ **ੲ** ਵਜੋਂ ਸਭ ਤੋਂ ਵੱਧ ਹੁੰਦੀ ਹੈ (ਜਿਵੇਂ **ਇਮਤਿਹਾਨ; ਇੰਤਜ਼ਾਰ; ਇਸ਼ਤਿਹਾਰ**)

~ **ੳ** ਦੇ ਅਧੀਨ *ਸੰਸਕ੍ਰਿਤ* ਦੇ ਨਿਮਨ ਅਗੇਤਰ ਮਿਲਦੇ ਹਨ: **ਉਦ** ('ਉਦਾਸ'), ਜੋ **ਉਤ** (ਉਤਪੱਤੀ); **ਉਨ** ('ਉਨਮਾਨ'), **ਉਚ** ('ਉਚਾਰਨਾ') ਆਦਿ ਵਿਚ ਵੱਟ ਜਾਂਦਾ ਹੈ। **ਉਪ** ('ਉਪਕਾਰ')। ਇਨ੍ਹਾਂ ਵਿਚੋਂ ਪਹਿਲਾ ਪ੍ਰਤਅ ਖਾਸਾ ਕਿਰਿਆਸ਼ੀਲ ਹੈ

**ਨੋਟ :** ਹੋਰ ਦੇਖੋ **ਅ**

**ਉਸਟ** ਸਵਾਰੀ ਅਤੇ ਭਾਰ ਢੋਣ ਆਦਿ ਲਈ ਵਰਤਿਆ ਜਾਂਦਾ ਇਕ ਵੱਡ-ਆਕਾਰੀ ਪਸ਼ੂ (ਟ.ਕ. "ਪਸੂ ਪਰੇਤ ਉਸਟ ਗਰਧਵ"; ਮ.5) — *ਸੰਸ.* ushṭra, ਊਠ; ਝੋਟਾ (ਰਿ.ਵੇ.)

+ *ਫਾਰਸੀ* **ਸ਼ੁਤਰ,** ਊਠ (ਟ.ਕ. 'ਸ਼ੁਤਰ ਮੁਰਗ'); ਸਮਾਨ **ਉਸ਼ਤਰ**

⇒ **ਊਠ**

**ਉਸਤਤ** ਸਿਫਤ, ਵਡਿਆਈ — *ਸੰਸ.* stuti, ਇੰਜ; ਸਬੰਧਤ stuta, ਸਲਾਹਿਆ ਗਿਆ (ਭੂ. ਕਿਰ. ਵਲੋਂ √stu, ਸਿਫਤ ਕਰਨਾ

+ *ਫਾਰਸੀ* **ਸਿਤਾਇਸ਼,** ਵਿਡਿਆਈ, ਸਿਫਤ (√**ਸਿਤੂ,** ਸਿਫਤ ਕਰਨਾ); ਟ.ਕ. **ਸਤੂਦਾ,** ਸਲਾਹਿਆ ਗਿਆ

⇒ **ਸਤੋਤਰ**

**ਉਸਤਾਦ** ਅਧਿਆਪਕ, ਕਲਾ ਜਾਂ ਹੁਨਰ ਸਿਖਾਉਣ ਵਾਲਾ; ਮੂਲ ਅਰਥ 'ਕੋਲ ਖੜ੍ਹਾ ਹੋਣ ਵਾਲਾ'; ਇਸ ਲਈ ਧਿਆਨ ਰੱਖਣ ਵਾਲਾ, ਨਿਗਰਾਨ ਆਦਿ — *ਫਾਰਸੀ* **ਉਸਤਾਦ,** ਅਧਿਆਪਕ [*ਪਹਿਲਵੀ* **ਉਸਤਾਤ**] ∠ ਅਗੇ. **ਉ+√ਸਤਾ,** ਖੜ੍ਹਾ ਹੋਣਾ; ਟ.ਕ. **ਇਸਤਾਦਨ** (**ਇਸਤਾ-**), ਖੜ੍ਹਾ ਹੋਣਾ

+ *ਸੰਸ.* adhishṭhātṛ (ਮੂਲ ਰੂਪ adhishthātṛ) ਪ੍ਰਬੰਧਕ, ਮੁਖੀਆ ∠ adhishthā, ਕੋਲ ਖੜ੍ਹਾ ਹੋਣਾ [ਅਗੇ. adhi + sthā, ਖੜ੍ਹਾ ਹੋਣਾ

+ *ਅੰਗ.* ਵਲੋਂ *ਯੂਨਾ.* epistates, 'ਕੋਲ ਖੜ੍ਹਾ ਹੋਣ ਵਾਲਾ', ਨਿਗਾਹਬਾਨ; ਰਾਜਪਾਲ [ਅਗੇ. epi + sta, ਖੜ੍ਹਾ ਹੋਣਾ]

⇒ **ਸਥਾਨ**

**ਉਸ਼ਨ** (ਉਸਨ) ਗਰਮੀ (ਟ.ਕ. "ਨਾ ਇਸੁ ਉਸਨੁ ਨਹੀ ਇਸੁ ਸੀਤ"; ਮ. 5); *ਪ੍ਰਾਕ.* **ਉਸਣ;** *ਮਰਾ.* **ਉਸ਼ਣ,** ਗਰਮੀ — *ਸੰਸ.* ushṇa, ਗਰਮ √ush, ਗਰਮ ਹੋਣਾ, ਚਮਕਣਾ

~ **ਉਸ਼ਨ ਸੀਤ** (ਉਸਨ ਸੀਤ), ਗਰਮੀ ਤੇ ਸਰਦੀ, ਦੁੱਖ ਤੇ ਸੁੱਖ (ਟ.ਕ. "ਉਸਨ ਸੀਤ ਸਮਸਰਿ ਸਭ ਤਾ ਕੈ"; ਮ.5); ਹੋਰ ਦੇਖੋ "ਉਸ਼ਨ ਸੀਤ ਦੁਖ ਸੁਖ ਸਮਾਨ ਜਾਣੇ, ਜੇਹੇ ਸ਼ਾਲ

ਮਸ਼ਰੂ ਤੇਹੀ ਭੂਰੀਏ ਜੀ"; ਹੀਰ ਵਾਰਿਸ)

— *ਸੰਸ.* ushṇa + śita, ਠੰਢਾ, ਸਰਦ; ਸਰਦੀ ਦਾ ਮੌਸਮ

⇒ **ਊਸ਼ਾ**

**ਉਸ਼ਨਾਕ** ਸੂਝ ਵਾਲਾ, ਸਿਆਣਾ, ਚਤੁਰ; ਮੂਲ ਅਰਥ 'ਗਰਮ'; ਇਸ ਲਈ, ਸਰਗਰਮ, smart — *ਸੰਸ.* ushṇaka, ਗਰਮ, ਤੇਜ਼, ਤਿੱਖਾ, "sharp, smart, active" [√ush, ਗਰਮ ਹੋਣਾ, ਚਮਕਣਾ]

⇒ **ਉਸ਼ਨ**

**ਉਸਾਸ** (*ਲਹਿੰ.*) ਔਖਾ ਸਾਹ, ਹਉਕਾ *ਪ੍ਰਾਕ.* **ਉੱਸਾਸ,** ਡੂੰਘਾ ਸਾਹ, ਹਉਕਾ; *ਗੁਜ.* **ਉਸ਼ਵਾਸ, ਇੰਜ** — *ਸੰਸ.* utśvāsa, **ਡੂੰਘਾ ਸਾਹ** [ud+śvas, **ਸਾਹ ਲੈਣਾ**]

~ **ਉਸਾਸਾ** ਔਖਾ ਸਾਹ, ਹਉਕਾ (ਟ.ਕ. "ਪੰਥੁ ਨਿਹਾਰੈ ਕਾਮਿਨੀ ਲੋਚਨ ਭਰੀਲੇ ਉਸਾਸਾ"; ਕਬੀਰ); *ਮਰਾ.* **ਉਸਾਸਾ,** ਹਉਕਾ — ਜਿਵੇਂ ਉੱਪਰ

⇒ **ਸਾਸ**

**ਉਸਾਰਨਾ** (ਕੰਧ ਜਾਂ ਮਕਾਨ) ਬਣਾਉਣਾ, ਖੜਾ ਕਰਨਾ; *ਪਾਲੀ* **ਉੱਸਾਰ,** ਉੱਪਰ ਨੂੰ ਚੁੱਕਣਾ; *ਸਿੰਧੀ* **ਉਸਾਰਣੁ,** ਉਸਾਰਨਾ — *ਸੰਸ.* utsār-, ਉੱਪਰ ਨੂੰ ਚੁੱਕਣਾ, to raise [ਅਗੇ. ut ਵਲੋਂ ud + √sar, ਤੇਜ਼ ਗਤੀ ਨਾਲ ਅਗਾਂਹ ਵਧਣਾ, to move, run, flow]

⇒ **ਪਸਾਰਨਾ**

**ਉਸ਼ੀਰ** ਖੱਸ ਜਾਂ ਪੰਨੀ ਦੀ ਜੜ੍ਹ, ਜੋ ਸੁਗੰਧ ਵਾਲੀ ਹੁੰਦੀ ਹੈ (ਪੰ.ਕੋ.); *ਪਾਲੀ* **ਉਸੀਰ**; *ਪ੍ਰਾਕ.* **ਉਸੀਰ**; *ਹਿੰਦੀ* **ਉਸੀਰ;** *ਮਰਾ.* **ਉਸੀਰ** — *ਸੰਸ.* uśira, ਇਕ ਤਰ੍ਹਾਂ ਦੇ ਘਾਹ ਦੀ ਸੁਗੰਧਿਤ ਜੜ੍ਹ

**ਉਕਸਾਉਣਾ** ਉਭਾਰਨਾ, ਚੁੱਕਣਾ, ਭੜਕਾਉਣਾ, ਉਤੇਜੱਤ ਕਰਨਾ; ਸੰਬਧਤ **ਉਕਸਣਾ** ਉਤੇਜੱਤ ਹੋਣਾ; *ਹਿੰਦੀ* **ਉਕਸਨਾ**; *ਮਰਾ.* **ਉਕਸਣ,** to toss about; *ਬੰਗਾ.* **ਉਸਕਾ,** ਲੈਂਪ ਦੀ ਬੱਤੀ ਨੂੰ ਸੀਖਣਾ — *ਸੰਸ.* utkarsh, ਬਾਹਰ ਕੱਢਣਾ, ਖਿੱਚਣਾ [ਅਗੇ. ut ਵਲੋਂ ud + karsh, ਖਿੱਚਣਾ]; ਦੇਖੋ ਟਰਨਰ

**ਉੱਕਣਾ** ਖੁੰਝਣਾ, ਛੱਡ ਜਾਣਾ, ਭੁੱਲ ਜਾਣਾ; *ਪਾਲੀ* **ਉੱਕਮ,** ਲਾਂਭੇ ਪੈਰ ਰੱਖਣਾ; *ਪ੍ਰਾਕ.* **ਉੱਕਮ,** ਗਲਤ ਪੈਰ ਪੁੱਟਣਾ; *ਹਿੰਦੀ* **ਉਕਨਾ,** ਭੁੱਲ ਜਾਣਾ — *ਸੰਸ.* utkram. ਚੁੱਕਣਾ; ਅੱਗੇ ਲੰਘਣਾ; ਉਲੰਘਣਾ ਕਰਨਾ [ਅਗੇ. ut ਵਲੋਂ ud + kram, ਪੈਰ ਪੁੱਟਣਾ] ⇒ **ਕਰਮ** (ਕਦਮ)

**ਉਕਤ** ਕਿਹਾ ਗਿਆ, ਦੱਸਿਆ ਗਿਆ (ਟ.ਕ. **ਉਪਰੋਕਤ**, ਉੱਪਰ ਦੱਸਿਆ ਗਿਆ) — *ਸੰਸ.* ukta; ਮੂਲ ਰੂਪ *vakta [ਭੂ. ਕਿਰ ਵਲੋਂ ਧਾਤੂ vac ਕਹਿਣਾ, ਦੱਸਣਾ]

**+** *ਅੰਗ.* vocative (ਵਿਆ.) ਸੰਬੋਧਨ ਕਾਰਕ ∠ *ਲਾਤ.* vocat-, ਕਿਹਾ ਗਿਆ, ਦੱਸਿਆ ਗਿਆ [√voc, ਕਹਿਣਾ]

~ **ਉਕਤੀ** ਕਹੀ ਹੋਈ ਗੱਲ, ਵਚਨ, ਨੀਤੀ-ਕਥਨ — *ਸੰਸ.* ukti, ਇੰਜ

⇒ **ਨਿਰੁਕਤੀ; ਵਾਕ**

**ਉਕੜੂੰ** ਪੱਬਾਂ ਭਾਨੇ ਜ਼ਰਾਕ ਅੱਗੇ ਨੂੰ ਝੁਕ ਕੇ ਬੈਠਣ ਦਾ ਭਾਵ; *ਪਾਲੀ* **ਉੱਕੁਟਿਕ;** *ਪ੍ਰਾਕ.* **ਉਕੁੱਡੁਯਾ;** *ਸਿੰਧੀ* **ਓਕਿੜੂੰ;** *ਹਿੰਦੀ* **ਉਕੜੂੰ;** *ਮਰਾ.* **ਉਕਡ,** ਉਕੜੂੰ — *ਸੰਸ.* utkuṭaka, ਪੱਬਾਂ ਭਾਨੇ ਬੈਠਾ [ਅਗੇ. ut < ud + √kuṭ, ਝੁਕਣਾ]

**ਉਕਾਬ** ਇਕ ਸ਼ਿਕਾਰੀ ਪੰਛੀ — *ਅਰਬੀ* **ਉਕਾਬ,** ਇੰਜ; ਮੂਲ ਅਰਥ 'ਪਿੱਛਾ ਕਰਨ ਵਾਲਾ', ਅਰਥਾਤ ਸ਼ਿਕਾਰ ਕਰਨ ਵਾਲਾ [√**ਅਕਬ,** ਪਿੱਛਾ ਕਰਨਾ; ਤਸੀਹੇ ਦੇਣਾ]; ਟ.ਕ. **ਅਕ਼ਬ,** ਪਿੱਛੇ ਆਉਣ ਦਾ ਭਾਵ; **ਤਆਕੁਬ** ਕਿਸੇ ਦਾ ਪਿੱਛਾ ਕਰਨਾ, ਪਿੱਛੇ

ਦੌੜਨਾ; ਅੱਤਿਆਚਾਰ, ਤਸੀਹਾ (ਤ + ਆਕੁਬ)

**ਉੱਖਲੀ (ਉੱਖਲ)** ਦਾਣੇ (ਵਿਸ਼ੇਸ਼ ਕਰਕੇ ਧਾਨ) ਕੁੱਟਣ ਲਈ ਲੱਕੜ ਦਾ ਬਣਿਆ ਜਾਂ ਧਰਤੀ ਵਿਚ ਬਣਾਇਆ ਇਕ ਤਰ੍ਹਾਂ ਦਾ ਵੱਡਾ ਚੱਠੂ; *ਪਾਲੀ* **ਉਦੁਖੱਲ;** *ਪ੍ਰਾਕ.* **ਉੱਖਲ, ਊਖੱਲ;** *ਸਿੰਧੀ* **ਉਖਿਰੀ,** ਉੱਖਲੀ; ਦਰਵਾਜ਼ੇ ਦੀ ਚੀਥੀ; *ਆਸਾ.* **ਉਖਲਿ;** *ਬੰਗਾ.* **ਉਖਲਿ;** *ਹਿੰਦੀ* **ਊਖਲ:** *ਮਰਾ.* **ਉਖਲੀ** — *ਸੰਸ.* ulūkhala, ਲੱਕੜ ਦਾ ਬਣਿਆ ਚੱਠੂ (ਰਿ.ਵੇ.)

**ਨੋਟ :** ਟਰਨਰ ਮੁਤਾਬਕ **ਉੱਖਲੀ** ਨੂੰ ਦਰਾਵੜ ਮੂਲ ਦਾ ਮੰਨਿਆ ਜਾਂਦਾ ਹੈ

**ਉੱਗਣਾ : ਉਗਵਣਾ**

**ਉੱਗਣਾ** ਬੀਜ ਦਾ ਪੁੰਗਰਨਾ; *ਪਾਲੀ* **ਉੱਗਮ;** *ਪ੍ਰਾਕ.* **ਉੱਗਮ,** ਉੱਪਰ ਨੂੰ ਉੱਠਣ; (ਸੂਰਜ ਦਾ) ਚੜ੍ਹਣ; *ਗੁਜ.* **ਉਗਮ,** ਉੱਪਰ ਨੂੰ ਉੱਠਣਾ — **ਉਗਵਣਾ** ਦਾ ਵਿਕਸਤ ਰੂਪ, ਜਿਵੇਂ ਉੱਪਰ

**⇒ ਗਮਨ**

**ਉਗਮਣਾ** (*ਲਹਿੰ.*) ਪੈਦਾ ਹੋਣਾ, ਬਾਹਰ ਨਿਕਲਣਾ, ਉੱਗਣਾ; ਮੂਲ ਅਰਥ 'ਉੱਪਰ ਉੱਠਣਾ, ਨਿੱਕਲ ਕੇ ਬਾਹਰ ਆਉਣਾ; *ਪਾਲੀ* **ਉੱਗਮਨ** (ਚੰਦ, ਤਾਰਿਆਂ ਦਾ) ਨਿਕਲਨਾ; *ਗੁਜ.* **ਉਗਮ-ਦਿਸ਼ਾ,** ਸੂਰਜ ਦੇ ਉਦੈ ਹੋਣ ਦੀ ਦਿਸ਼ਾ, ਪੂਰਬ — *ਸੰਸ.* udgam-, ਉੱਪਰ ਨੂੰ ਜਾਣਾ, ਬਾਹਰ ਨਿਕਲਨਾ, ਪ੍ਰਗਟ ਹੋਣਾ : (ਚੰਦ ਦਾ) ਨਿਕਲਨਾ; (ਬੀਜ ਦਾ) ਪੁੰਗਰਨਾ [ਅਗੇ. ud + √gam, ਜਾਣਾ, ਤੁਰਨਾ]

**⇒ ਉਗਵਣਾ; ਗਮਨ**

**ਉੱਗਰਨਾ** (ਮੁੱਕਾ, ਸੋਟੀ ਆਦਿ) ਉੱਪਰ ਨੂੰ ਚੁੱਕਣਾ; *ਪਾਲੀ.* **ਉੱਗਿਰ;** *ਮਰਾ.* **ਉੱਗਰਾਵਿਣੇ;** ਉੱਪਰ ਨੂੰ ਚੁੱਕਣਾ; *ਉੜੀ.* **ਉਗਉਰਿ,** ਡੀਂਗਾਂ ਮਾਰਨ ਦਾ ਭਾਵ — *ਸੰਸ.* udgur- ਹਥਿਆਰ ਉੱਪਰ ਨੂੰ ਚੁੱਕਣਾ; ਆਵਾਜ਼ ਨੂੰ ਉੱਚਾ ਕਰਨਾ [ਅਗੇ. ud + √gur, ਉਭਾਰਨਾ, ਉੱਚਾ ਕਰਨਾ]

**ਉਗਰਾਹਣਾ** ਇੱਕਠਾ ਕਰਨਾ (ਚੰਦਾ ਆਦਿ); *ਪ੍ਰਾਕ.* **ਉੱਗਾਹ-;** *ਹਿੰਦੀ,* **ਉਗਾਹਨਾ,** ਇਕੱਠਾ ਕਰਨਾ — *ਸੰਸ.* udgrāh, ਲੈਣਾ, ਗ੍ਰਹਿਣ ਕਰਨਾ [ਅਗੇ. ud + √grāh, ਪਕੜਨਾ, ਲੈਣਾ]

~ **ਉਗਰਾਹੀ,** ਉਗਰਾਹੁਣ ਦਾ ਭਾਵ — *ਸੰਸ.* udgrāha, ਲੈਣ, taking up [ud-grāh, ਜਿਵੇਂ ਉੱਪਰ]

**⇒ ਗ੍ਰਹਿਣ**

**ਉੱਗਲਣਾ,** ਉਗੱਲਛਣਾ; ਉੱਪਰ ਨੂੰ ਉੱਠਣਾ (ਜਿਵੇਂ ਦੰਦ ਜਾਂ ਮੈਲ ਦਾ) — *ਸੰਸ.* udgal, ਟਪਕ੍ਣਾ, ਚੋਣਾ [ਅਗੇ. ud + √gal, ਟਪਕਣਾ, ਥੱਲੇ ਡਿਗਣਾ; ਪਿਘਲਣਾ, ਗਲਣਾ]

~ **ਉਗਲਾਰਨਾ,** ਉੱਗਲਣਾ [ਟ.ਕ. "ਬਿਖੁ ਕਢੈ ਮੁਖਿ ਉਗਲਾਰੇ"; ਮ.4) — ਉਪਰੋਕਤ ਦਾ ਇਕ ਭੇਦ

**⇒ ਗਲਣਾ**

**ਉਂਗਲੀ** ਹੱਥਾਂ ਤੇ ਪੈਰਾ ਦਾ ਵਧਿਆ ਹੋਇਆ ਭਾਗ — *ਸੰਸ.* aṅguli, ਇੰਜ. ਟ.ਕ. aṅguli-trāṇa, ਉਂਗਲੀ ਦੀ ਰੱਖਿਆ ਲਈ ਉਸ ਤੇ ਚੜ੍ਹਾਇਆ ਧਾਤ ਆਦਿ ਦਾ ਖੋਲ, thimble

~ **ਅਗੂਠਾ** ਮੋਟੀ ਉਂਗਲੀ — *ਸੰਸ.* aṅgushṭha, ਇੰਜ; ਮੂਲ ਅਰਥ 'ਸਭ ਤੋਂ ਵੱਡੀ ਉਂਗਲੀ' [aṅguli + ਸਰਬੋਤਮ ਡਿਗਰੀ ਦਾ ਸੂਚਕ ਪਿਛੇ. ishṭha]

+ *ਫਾਰਸੀ* **ਅੰਗੁਸ਼ਤ** ਉਂਗਲੀ; ਟ.ਕ. **ਅੰਗੁਸ਼ਤਾਨਾ,** ਉਂਗਲੀ ਦੀ ਹਿਫਾਜ਼ਤ ਲਈ ਉਸ ਉੱਪਰ ਚਾੜ੍ਹਿਆ ਖੋਲ [ਅਗੁਸ਼ਤ + ਤਾਨਾ; ਸਜਾਤੀ *ਸੰਸ.* trāṇa, ਜਿਵੇਂ ਉੱਪਰ]

**ਉਗਵਣਾ** (*ਲਹਿੰ.*) ਪ੍ਰਗਟ ਹੋਣਾ, ਉਦੈ ਹੋਣਾ (ਟ.ਕ. "ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ", ਮ.1); *ਮਰਾ.*

**ਉਗਵਣ,** ਪ੍ਰਗਟ ਹੋਣਾ — **ਉਗਮਣਾ** ਦਾ ਵਿਕਸਤ ਰੂਪ; ਦੇਖੋ **ਉਗਮਣਾ**

~ **ਉਗਵਣ,** ਸੂਰਜ ਉਦੈ ਹੋਣ ਦੀ ਦਿਸ਼ਾ, ਪੂਰਬ (ਟ.ਕ. "ਉਗਵਣਹੁ ਤੈ ਆਥਵਣਹੁ"; ਸੱਤਾ)

**ਉੱਘਰਨਾ** (ਉੱਘਰਨਾ) ਛੱਲੀ ਨਾਲੋਂ ਦਾਣੇ ਜੁਦਾ ਕਰਨਾ — *ਸੰਸ.* √udghāṭ, ਖੋਲ੍ਹਣਾ; ਛਿੱਲਣਾ, ਛਿੱਲ ਕੇ ਵਿਚੋਂ ਬੀ ਕੱਢਣਾ, to peel, shell [ਅਗੇ. ud + √ghaṭ, ਇਕੱਠਾ ਕਰਨਾ, ਜੋੜਨਾ]

⇒ **ਉੱਘੜਨਾ** (ਖੁੱਲ੍ਹਣਾ); **ਘੜਨਾ**

**ਉੱਘੜਨਾ** ਖੁੱਲ੍ਹ ਜਾਣਾ, ਪ੍ਰਗਟ ਹੋਣਾ; *ਪਾਲੀ.* **ਉੱਘਟ;** *ਪ੍ਰਾਕ.* **ਉੱਘਡ;** *ਸਿੰਧੀ* **ਉਘਿੜਣੁ,** ਪ੍ਰਗਟ ਹੋਣਾ; *ਗੁਜ.* **ਉਘੜਵੁਂ,** ਖੁੱਲਣਾ (ਮੌਸਮ ਦਾ), ਨਿੰਬਲ ਹੋਣਾ — *ਸੰਸ.* udghaṭ, ਖੁੱਲਣਾ, ਬੇਪਰਦਾ ਹੋਣਾ, ਪ੍ਰਗਟ ਹੋਣਾ; udghāṭ, ਖੋਲਣਾ, to unfasten, unlock [ਅਗੇ. ud + √ghaṭ, ਇੱਕਠਾ ਕਰਨਾ, ਜੋੜਣਾ; ਘਾੜਤ ਕਰਨਾ]

~ **ਉੱਘਾ,** ਪ੍ਰਗਟ, ਪ੍ਰਸਿੱਧ — *ਸੰਸ.* udghāṭita, ਖੁੱਲਾ, ਪ੍ਰਤੱਖ [ਭੂ. ਕਿਰ. ਵਲੋਂ udghaṭ, ਜਿਵੇਂ ਉੱਪਰ]

⇒ **ਉਦਘਾਟਣ; ਘੜਨਾ**

**ਉੱਘਾ** : ਦੇਖੋ **ਉੱਘੜਨਾ**

**ਉਚਕਣਾ** ਉੱਠ ਜਾਣਾ, ਜਾਂਦੇ ਰਹਿਣਾ, ਮੁੱਕਣਾ; ਹੋਰ ਅਰਥ 'ਉੱਪਰ ਨੂੰ ਉਠਾਉਣਾ, ਚੁੱਕ ਕੇ ਲੈ ਜਾਣਾ (ਟ.ਕ. "ਦਾਸ ਕਬੀਰ ਤਾਸ ਮਦ ਮਾਤਾ, ਉਚਕਿ ਨ ਕਬਹੂ ਜਾਈ"); *ਹਿੰਦੀ* **ਉਚਕਨਾ,** ਚੁੱਕ ਕੇ ਲੈ ਜਾਣਾ; *ਗੁਜ.* **ਉਚਕਵੁਂ**; *ਮਰਾ.* **ਉਚਕਣੇ,** ਚੁੱਕਣਾ (ਜਿਵੇਂ ਕਰਜ਼ਾ) — *ਸੰਸ.* ucca (ਉੱਚਾ) ਤੇ ਆਧਾਰਤ; ਦੇਖੋ ਟਰਨਰ

~ **ਉੱਚਕਾ,** ਚੀਜ਼ ਚੁੱਕ ਕੇ ਲੈ ਜਾਣ ਵਾਲਾ, ਉਠਾਈਗੀਰ

⇒ **ਚੁੱਕਣਾ**

**ਉਚਰਨਾ** ਆਵਾਜ਼ ਬਾਹਰ ਕੱਢਣਾ, ਬੋਲਣਾ, ਕਹਿਣਾ; ਬਾਹਰ ਕੱਢਣਾ, ਕੱਢ ਮਾਰਨਾ, ਤੋਂ ਮੁਕਤ ਹੋਣਾ (ਟ.ਕ. "ਕਾਮ ਕ੍ਰੋਧ ਤ੍ਰਿਸਨਾ ਉਚਰੈ"; ਮ.4)= ਕਾਮ ਕ੍ਰੋਧ ਨੂੰ ਬਾਹਰ ਕੱਢ ਮਾਰੋ — *ਸੰਸ.* uccar-, ਉੱਪਰ ਉੱਠਣਾ, ਚੜ੍ਹਣਾ (ਜਿਵੇਂ ਸੂਰਜ ਦਾ); ਬਾਹਰ ਨਿਕਲਣਾ; ਖਾਰਜ ਹੋਣਾ (ਆਵਾਜ਼) ਬਾਹਰ ਕੱਢਣਾ; (ਮਲ-ਮੂਤਰ) ਤਿਆਗਣਾ [ਅਗੇ. uc ਵਲੋਂ ud + √car, ਜਾਣਾ, to move, stir]

~ **ਉਚਾਰਨਾ,** ਸਵਰ ਜਾਂ ਵਿਅੰਜਣ ਵਿਸ਼ੇਸ਼ ਢੰਗ ਨਾਲ ਬੋਲਣਾ; ਕਹਿਣਾ, ਜਪਣਾ — *ਸੰਸ.* uccār, ਇੰਜ [ਅਗੇ. uc ਵਲੋਂ ud + √car, ਜਿਵੇਂ ਉੱਪਰ]

⇒ **ਚਰਨਾ**

**ਉੱਚਾ** ਉੱਪਰ ਨੂੰ ਉੱਠਿਆ ਹੋਇਆ, ਬੁਲੰਦ ; *ਪ੍ਰਾਕ.* **ਉੱਚ;** ਬੰਗਾ. **ਉਚ, ਊਚ;** *ਹਿੰਦੀ* **ਊਂਚ, ਊਂਚਾ** — *ਸੰਸ.* ucca, ਉੱਚਾ, ਉੱਪਰ

~ **ਉੱਚ,** ਉਪਰੋਕਤ ਦਾ ਇਕ ਭੇਦ

⇒ **ਉਚਕਣਾ; ਉਚੱਕਾ**

**ਉਚਾਇਨਿ** (*ਲਹਿੰ.*) ਉੱਚਾ ਕਰਨਾ, ਉਠਾਉਣਾ, ਚੁੱਕਣਾ (ਟ.ਕ. "ਦਿਲਿ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇਨਿ ਛਟੀਐ"; ਸਤਾ ਬਲਵੰਡ); *ਹਿੰਦੀ* **ਉਚਾਵ;** *ਬੰਗਾ.* **ਊਚਾਨ;** *ਹਿੰਦੀ* **ਉਚਾਨਾ;** *ਮਰਾ.* **ਊਚਾਵਣੇ,** ਉੱਚਾ ਕਰਨਾ — *ਸੰਸ.* ucca, ਉੱਚਾ (ਦੇਖੋ ਟਰਨਰ)

⇒ **ਚਾਇਣਾ**

**ਉਚਿਤ** ਮੁਨਾਸਬ, ਯੋਗ — *ਸੰਸ.* ucita, ਸੁਹਾਨਾ, ਆਨੰਦੁਮਈ, ਚੰਗਾ; ਮੁਨਾਸਬ, ਵਾਜਬ; [√uc, ਆਨੰਦਤ ਹੋਣਾ, ਖੁਸ਼ ਹੋਣਾ, ਰੀਝਣਾ, ਆਦੀ ਹੋਣਾ; ਯੋਗ ਹੋਣਾ]

**ਉੱਛਣਾ** (ਵਾਢੀ ਪਿੱਛੋਂ) ਖੇਤ ਵਿਚ ਡਿਗੇ ਕਣਕ ਦੇ ਸਿੱਟੇ ਚੁਗਣਾ, ਸਿਲ੍ਹਾ, ਚੁਗਣਾ; *ਪਾਲੀ* **ਉਛ,** ਇੰਜ — *ਸੰਸ.* uñch, ਇਕੱਠਾ ਕਰਨਾ; ਸਿਲ੍ਹਾ ਚੁਗਣਾ; ਟ.ਕ. uñcha- vartin, ਸਿਲ੍ਹਾ ਚੁਗ ਕੇ ਗੁਜ਼ਾਰਾ ਕਰਨ ਵਾਲਾ

~ **ਉਂਛ,** ਸਿੱਟੇ ਚੁਗਣ ਦੀ ਕਿਰਿਆ;

**ਉਂਛਸੀਲ,** ਸਿੱਟੇ ਚੁਗਣ ਵਾਲਾ (ਪੰ. ਕੋ.)

**ਉਛਲਨਾ** ਵੇਗ ਨਾਲ ਉੱਪਰ ਨੂੰ ਉੱਠਣਾ; ਉੱਭਰ ਕੇ ਬਾਹਰ ਆਉਣਾ, *ਪ੍ਰਾਕ.* **ਉੱਛਲ-,** ਬਾਹਰ ਸੁੱਟਣਾ; *ਹਿੰਦੀ* **ਉਛਲਨਾ;** *ਮਰਾ.* **ਉਛਲਣੇ,** ਉਤਾਂਹ ਚੁੱਕਣਾ — *ਸੰਸ.* uccal-, ਉੱਪਰ ਨੂੰ ਜਾਣਾ, ਉੱਪਰ ਉੱਠਣਾ [ਅਗੇ. uc ਵਲੋਂ ud + √cal, ਚੱਲਣਾ, to move]

~ **ਉਛਾਲੀ,** ਉਲਟੀ; ਮੂਲ ਅਰਥ (ਖਾਣਾ ਆਦਿ) ਬਾਹਰ ਕੱਢਣ ਦਾ ਭਾਵ (ਟ.ਕ. 'ਉਛਾਲੀ ਆਉਣਾ') — ਉਪਰੋਕਤ ਤੇ ਆਧਾਰਤ; ਟ.ਕ. **ਉੱਪਰਛਲ** (ਉਲਟੀ)

**ਉਛਾਹ :** ਦੇਖੋ **ਉਤਸ਼ਾਹ**

**ਉਛਾੜ** ਸਰ੍ਹਾਣੇ ਜਾਂ ਰਜਾਈ ਉੱਪਰ ਵਲਨ ਵਾਲਾ ਕੱਪੜਾ — *ਸੰਸ.* ācchāda, ਗਲਾਫ ; ācchad, ਢੱਕਣਾ, ਕੱਜਣਾ [ā + √cchad, ਢੱਕਣਾ]; ਟ.ਕ. ācchādana, ਢੱਕਣ, ਕੱਜਣ, ਗਲਾਫ, "a cover for a bed" (ਦੇਖੋ ਮੋਨ. ਵਿਲ.)

⇒ **ਛਾਉਣਾ** (ਢੱਕ ਲੈਣਾ)

**ਉਜੱਡ** ਬਹੁਤਾ ਮੂਰਖ, ਅੱਖੜ — *ujjaḍa, ਇੰਜ [ਅਗੇ. uj ਵਲੋਂ ud + jaḍa, ਗਤੀਹੀਣ, ਅਚੇਤਨ, ਮੂੜ੍ਹ, ਮੂਰਖ]

⇒ **ਜਡ**

**ਉਜ਼ਰ** ਬਹਾਨਾ; ਇਤਰਾਜ (ਟ.ਕ. 'ਉਜ਼ਰ ਕਰਨਾ') — *ਅਰਬੀ* **ਉਜ਼ਰ,** ਬਹਾਨਾ, ਹੀਲਾ [√**ਉਜ਼ਰ,** ਖਿਮਾਂ ਕਰਨਾ, to excuse]; ਟ.ਕ. **ਮਅ਼ਜ਼ੂਰ,** ਜਿਸ ਨੂੰ ਕੋਈ ਬਹਾਨਾ ਨਾ ਹੋਵੇ, ਮਜਬੂਰ (ਮ + ਅ਼ਜ਼ੂਰ); **ਮਅ਼ਜਰਤ,** ਉਜ਼ਰ, ਬਹਾਨਾ; ਮੁਆਫੀ

**ਉਜਰਤ** ਮਿਹਨਤਾਨਾ, ਮਜ਼ਦੂਰੀ; ਮੂਲ ਅਰਥ 'ਕਿਸੇ ਕੰਮ ਦੇ ਇਵਜ਼ ਵਜੋਂ ਦਿੱਤੀ ਗਈ ਰਕਮ ਆਦਿ' — *ਅਰਬੀ* **ਉਜਰਤ,** ਮਜ਼ਦੂਰੀ, ਭਾੜਾ, ਕਿਰਾਇਆ, ਕੀਮਤ; ਬਦਲਾ, ਪ੍ਰਤਿਫਲ [√**ਅਜਰ,** ਬਦਲਾ ਦੇਣਾ]

⇒ **ਅਜਾਰਾ**

**ਉੱਜਲ** ਦੋਵੇਂ ਹੱਥ ਮੇਲ ਕੇ ਬਣਾਈ ਸ਼ਕਲ, ਬੁੱਕ; ਬੁੱਕ ਭਰ ਵਸਤੂ; ਇਕ ਮਿਣਤੀ (ਪੰ.ਕੋ.); *ਹਿੰਦੀ* **ਉਂਜਲ, ਉਂਜਲੀ** — *ਸੰਸ.* añjali, ਬੁੱਕ

⇒ **ਤਿਲੰਜਲੀ**

**ਉਜਲਾ** ਸਾਫ, ਨਿਰਮਲ, ਪਾਕ; *ਪਾਲੀ* **ਉੱਜਲ;** *ਪ੍ਰਾਕ.* **ਉੱਜਲ;** *ਬੰਗਾ.* **ਉਜਲ;** *ਗੁਜ.* **ਊਜਲ,** ਉਜਲਾ — *ਸੰਸ.* ujjvala, ਸਾਫ, ਨਿਰਮਲ; ਸ਼ਾਨਦਾਰ, ਸੁੰਦਰ [ਅਗੇ. uj ਵਲੋਂ ud + √jval ਜਲਣਾ; ਚਮਕਣਾ]

~ **ਉਜਾਲਾ** (ਉਜਿਆਲਾ), ਪ੍ਰਕਾਸ਼, ਨੂਰ — *ਸੰਸ.* ujjavalā, ਪ੍ਰਕਾਸ਼, ਚਮਕ

⇒ **ਜਲਣਾ**

**ਉੱਜੜਣਾ** ਆਪਣੀ ਥਾਂ ਛੱਡ ਕੇ ਹੋਰ ਕਿਸੇ ਥਾਂ ਜਾਣਾ, ਬਰਬਾਦ ਹੋਣਾ; ਮੂਲ ਅਰਥ 'ਜੜ੍ਹ ਤੋਂ ਪੁੱਟਿਆ ਜਾਣਾ'; *ਸਿੰਧੀ* **ਉਜਿੜਣੁ;** *ਉੜੀ.* **ਉਜੜੀਬਾ;** *ਹਿੰਦੀ* **ਉਜੜਨਾ** — *ujaṭa, ਜੜ੍ਹੋਂ ਉੱਖੜਣਾ [ਅਗੇ. uj ਵਲੋਂ ud + jaṭa, ਜੜ੍ਹ]

⇒ **ਜੜ੍ਹ**

**ਉਜਾਗਰ** ਜਗਮਗ ਕਰਦਾ, ਪ੍ਰਕਾਸ਼ਤ; ਪ੍ਰਗਟ; ਅਤਿ ਪ੍ਰਸਿੱਧ — *ਸੰਸ.* ujjāgara, ਉਤਸ਼ਾਹਤ, ਉੱਤੇਜਤ [ਅਗੇ. uj ਵਲੋਂ ud + jāgara, ਜਾਗਦਾ; √jāgri, ਚੌਕਸ ਹੋਣਾ, ਨਿਗਰਾਨੀ ਕਰਨਾ, ਜਾਗਦੇ ਹੋਣਾ; (ਅੱਗ ਦਾ) ਜਲਣਾ; ਪ੍ਰਗਟ ਹੋਣਾ

⇒ **ਜਾਗਣਾ**

**ਉੱਠਣਾ** ਉਤਾਂਹ ਹੋਣਾ, ਖੜੇ ਹੋਣਾ, ਜਾਗਣਾ; *ਪ੍ਰਾਕ.* **ਉੱਠ-;** *ਸਿੰਧੀ,* **ਉਠਣੂ;** *ਬੰਗਾ.* **ਉਠਾ;** *ਗੁਜ.* **ਉਠਵੋਂ;** *ਮਰਾ.* **ਉਠਣੇਂ,** ਉੱਠਣਾ — *ਸੰਸ.* utthā, ਉੱਪਰ ਨੂੰ ਖੜਾ ਹੋਣਾ; ਨਿੱਕਲਣਾ, ਪ੍ਰਗਟ ਹੋਣਾ, ਉਤਪੰਨ ਹੋਣਾ, ਸ਼ੁਰੂ ਹੋਣ, ਜਤਨ ਕਰਨਾ, ਜੂਝਣਾ;

ਵਿਦਰੋਹ ਕਰਨਾ; ਮੂਲ ਰੂਪ utsthā — [ਅਗੇ. ut ਵਲੋਂ ud √sthā, ਖੜੇ ਹੋਣਾ]

⇒ **ਉਥਾਨ; ਸਥਾਨ**

**ਉਠਾਉਣਾ** ਚੁਕਾਉਣਾ, ਉਠਾ ਦੇਣਾ, ਜਾਗਰਤ ਕਰਨਾ; ਦੂਰ ਕਰਨਾ : *ਪਾਲੀ.* **ਉੱਠਾਪ;** *ਪ੍ਰਾਕ.* **ਉੱਠਾਵ;** *ਬੰਗਾ.* **ਉਠਾਨ;** *ਹਿੰਦੀ,* **ਉਠਾਨਾ;** *ਗੁਜ.* **ਉਨਾਵਵੋਂ;** *ਮਰਾ.* ਉਠਾਵਿਣੇ, ਉਠਾਉਣਾ, ਚੁੱਕਣਾ — *ਸੰਸ.* utthāp- ਖੜਾ ਕਰਨਾ, (ਕਿਸੇ ਨੂੰ ਘਰੋਂ) ਕੱਢ ਦੇਣਾ; ਚੁੱਕਣਾ; ਉੱਤੇਜਤ ਕਰਨਾ [ਅਗੇ. ut ਵਲੋਂ ud + √sthāp, ਖੜਾ ਕਰਨਾ < √sthā, ਇੰਜ]

⇒ **ਉੱਠਣਾ**

**ਉਡਣਾ** ਉੜਨਾ; *ਪਾਲੀ, ਪ੍ਰਾਕ.* **ਉੱਡੇ;** *ਹਿੰਦੀ* **ਉੜਨਾ;** *ਗੁਜ.* **ਉਡਵੋਂ;** *ਮਰਾ.* **ਉਡਣੇਂ** — *ਸੰਸ.* uḍḍī, ਉੜਨਾ [ਅਗੇ. ud ਵਲੋਂ ud + √ḍī, ਉੜਨਾ]; ਟ.ਕ. praḍīna, ਉੜ ਗਿਆ [ਅਗੇ. pra + √ḍī]

~ **ਉਡਰਨ** (*ਲਹਿੰ.*) ਉਡਣਾ. (ਟ.ਕ. "ਹੰਸ ਉਡਰਿ ਕੋਧ੍ਰੈ ਆਇਆ"; ਫਰੀਦ); *ਸਿੰਧੀ* **ਉਡੀਰਣੁ,** ਉੜਨਾ — ਦੇਖੋ ਉੱਪਰ

**ਉਡਵਾ** ਤਾਰੇ (ਟ.ਕ. "ਹਰਿ ਜਨ ਸੋਭਾ ਸਭ ਜਗ ਊਪਰਿ, ਜਿਉ ਵਿਚਿ ਉਡਵਾ ਸਸਿ ਕੀਕ"; ਮ. 4) — *ਸੰਸ.* uḍu, ਤਾਰਾ; ਨਿਛੱਤਰ; ਟ.ਕ. uḍu-pati, 'ਤਰਿਆਂ ਦਾ ਪਤੀ', ਚੰਦਰਮਾ

**ਉਡੀਕਣਾ** ਇੰਤਜ਼ਾਰ ਕਰਨਾ; ਮੂਲ ਅਰਥ 'ਵੱਲ ਨੂੰ ਦੇਖਣਾ, — *ਸੰਸ.* udīksh- , ਵੱਲ ਦੇਖਣਾ, ਦੀ ਉਮੀਦ ਰੱਖਣਾ, ਇੰਤਜ਼ਾਰ ਕਰਨਾ, "to wait, expect" [ਅਗੇ. ud + √īksh, ਦੇਖਣਾ] ਟ.ਕ. udīkshā, ਉਡੀਕ

⇒ **ਨਿਰਖਣਾ; ਈਕਸ਼**

**ਉਡੀਣੀ** (ਰਸਤਾ) ਕੱਟਿਆਂ-ਫੱਟਿਆ, ਦੁਰਗਮ (ਟ.ਕ. "ਵਾਟ ਹਮਾਰੀ ਖਰੀ ਉਡੀਣੀ"; ਫਰੀਦ); ਹੋਰ ਅਰਥ (ਮਾਨਸਕ ਤੌਰ ਤੇ) ਫਟੇ ਹੋਣ ਦਾ ਭਾਵ; ਇਸ ਲਈ ਟੁੱਟੇ ਹੋਏ ਦਿਲ ਵਾਲਾ, ਸ਼ਿਕਸ਼ਤਾ-ਦਿਲ, ਉਦਾਸ (ਟ.ਕ. "ਹਉ ਤੁਝੁ ਬਾਝਹੁ ਖਰੀ ਉਡੀਣਆ"; ਮ.4) — *ਸੰਸ.* uddīrṇa, ਫਟਿਆ, ਪਾਟਿਆ [ਅਗੇ. ud+ ਭੂ. ਕਿਰ. ਵਲੋਂ √dṛī, ਪਾਟਣਾ, ਫਟਣਾ]; ਟ.ਕ. ਸੰਸ. avadīrṇa, ਫਟਿਆ, ਪਾਟਿਆ; ਇਸ ਲਈ ਵਿਅਕੁਲ, ਜਿਵੇਂ bhaya-avadīrṇa, ਡਰ ਨਾਲ ਵਿਆਕੁਲ

**ਨੋਟ.** *ਸੰਸ.* dīraṇa (ਭੂ. ਕਿਰ. ਵਲੋਂ dṛī) ਸਜਾਤੀ ਤੌਰ ਤੇ *ਅੰਗ.* torn (ਭੂ. ਕਿਰ. ਤੇ ਭੂਤ-ਕਾਲ ਵਲੋਂ tear) ਨਾਲ ਸਬੰਧਤ ਹੈ

**ਉਣਾਸੀ** 79 ਦਾ ਅੰਕ; ਮੂਲ ਅਰਥ 'ਇਕ ਘੱਟ ਅੱਸੀ'; *ਸਿੰਧੀ* **ਉਣਾਸੀ;** ਬੰਗਾ, **ਉਨਾਸੀ** — *ਸੰਸ.* ūnāśiti, ਉਣਾਸੀ [ūna, ਘੱਟ + aśiti, ਅੱਸੀ]

⇒ **ਊਣਾ; ਅੱਸੀ**

**ਉਣੀਂਦਾ** ਨੀਂਦ-ਰਹਿਤ; *ਪ੍ਰਾਕ.* **ਉਣਿੰਦ,** ਉਣੀਂਦਾ; *ਹਿੰਦੀ* **ਉਨੀਂਦਾ,** ਨੀਂਦ-ਰਹਿਤ; (ਫੁੱਲ) ਖਿੜਿਆ — *ਸੰਸ.* unnidra, ਉਣੀਂਦਾ; (ਫੁੱਲ), ਖਿੜਿਆ; (ਚੰਦਰਮਾ) ਚਮਕਦਾ, ਜਾਗਦਾ (ਜਦ ਲੋਕ ਜਾਂ ਸੂਰਜ ਸੁੱਤੇ ਹੁੰਦੇ ਹਨ); [ਅਗੇ. un < ud + nidra, ਨੀਂਦ]

~ **ਉਣੀਂਦਰਾ** (*ਲਹਿੰ.*) ਉਪਰੋਕਤ ਦਾ. ਇਕ ਭੇਦ

**ਉਤਸਵ** ਤਿਉਹਾਰ, ਪੁਰਬ; ਮੂਲ ਅਰਥ 'ਉਕਸਾਹਟ, ਉਤੇਜਨਾ', ਅਰਥਾਤ ਉਤੇਜਤ ਜਾਂ ਤੀਬਰ ਇੱਛਾਵਾਨ ਹੋਣ ਦਾ ਸਮਾਂ, ਖੁਸ਼ੀ ਦਾ ਅਵਸਰ, excitement, agitation — *ਸੰਸ.* utsava, ਤਿਉਹਾਰ, ਖੁਸ਼ੀ ਦਾ ਸਮਾਂ; ਉਚਾਈ, ਉੱਨਤੀ; ਤੀਬਰ ਇੱਛਾ; utsū, ਉੱਪਰ ਵੱਲ ਲਿਜਾਣਾ; ਉਤੇਜਤ ਕਰਨਾ, "to stir up, agitate"; ਦੇਖੋ ਮੋਨ. ਵਿਲ.

< ਅਗੇਤਰ ut ਵਲੋਂ ud + √sū, ਉਤੇਜਤ ਹੋਣਾ, "to set in motion, urge, impel"; ਦੇਖੋ ਮੋਨ. ਵਿਲ.

⇒ **ਸੂਣਾ**

**ਉਤਸ਼ਾਹ** ਚਾਅ, ਉਮੰਗ; ਹੌਸਲਾ, ਉੱਦਮ, — *ਸੰਸ.* utsāha, ਹਿੰਮਤ, ਉੱਦਮ, ਚਾਅ [ਅਗੇ. ut ਵਲੋਂ ud + √sah, ਗਲਬਾ ਪਾਉਣਾ, ਜਿੱਤ ਪ੍ਰਾਪਤ ਕਰਨਾ; ਦਬਾਉਣਾ; ਸ਼ਕਤੀਸ਼ਾਲੀ ਹੋਣਾ; ਬਰਦਾਸ਼ਤ ਕਰਨਾ

~ **ਉਛਾਹ** ਦਿਲ-ਪਰਚਾਵੇ ਲਈ, ਖੁਸ਼ੀ ਲਈ (ਟ.ਕ. "ਖੇਲੁ ਕੀਆ ਆਪਣੈ ਉਛਾਹਿ ਜਿਉ"; ਮ. 4); *ਪਾਲੀ* **ਉੱਸਾਹ,** ਸ਼ਕਤੀ, ਹਿੰਮਤ; *ਪ੍ਰਾਕ.* **ਉੱਛਾਹ,** ਸ਼ਕਤੀ, ਸਾਹਸ; *ਗੁਜ.* **ਉਛਾਹ,** ਖੁਸ਼ੀ — ਉਪਰੋਕਤ ਦਾ ਵਿਕਸਤ ਰੂਪ

⇒ **ਸਹਿਣਾ**

**ਉਤਕੰਠਾ** ਇੱਛਾ; ਮੂਲ ਅਰਥ 'ਧੌਣ ਉੱਪਰ ਨੂੰ ਚੁੱਕਣ ਦਾ ਭਾਵ'; *ਪਾਲੀ, ਪ੍ਰਾਕ.* **ਉਕੱਠਾ,** ਇੱਛਾ; *ਸਿੰਧੀ* **ਉਕੰਥਾ,** ਇੰਜ — *ਸੰਸ.* utkaṇṭhā, ਲਾਲਸਾ [ਅਗੇ. ut ਵਲੋਂ ud + kaṇṭha ਗਰਦਣ, ਧੌਣ]

**ਉਤੰਗ** ਉੱਚਾ, ਉੱਭਰਿਆ, ਭਰਵਾਂ, ਜਿਵੇਂ **ਉਤੰਗੀ ਪੈਓਹਰੀ,** ਉਭਰੀਆਂ ਛਾਤੀਆਂ ਵਾਲੀ (ਟ.ਕ. "ਉਤੰਗੀ ਪੈਓਹਰੀ ਗਹਿਰੀ ਗੰਭੀਰੀ"; ਮ. 1) = ਅਤਿ ਉੱਨਤ ਛਾਤੀਆਂ ਵਾਲੀ! ਗੰਭੀਰਤਾ ਪਕੜ (ਦੇਖੋ ਮਹਾ. ਕੋਸ਼) — *ਸੰਸ.* **uttuṅga,** ਉੱਚਾ, ਚੜ੍ਹਿਆ, "lofty, swollen, as a stream" + **payo - dhara,** ਤਰਲ ਪਦਾਰਥ, ਅਰਥਾਤ 'ਦੁੱਧ ਨੂੰ ਧਾਰਨ ਕਰਨ ਵਾਲੀ'; ਇਸ ਲਈ ਛਾਤੀ, ਥਣ [**payo,** ਦੁੱਧ; ਪਾਣੀ + **dhar,** ਧਾਰਨ ਕਰਨਾ]; *ਪ੍ਰਾਕ.* **ਪਯੁਹਰ,** ਜ਼ਨਾਨਾ ਛਾਤੀ

**ਨੋਟ.** ਸ਼ਬਦਾਰਥ ਅਨੁਸਾਰ **ਉਤੰਗੀ ਪੈਓਹਰੀ** ਦਾ ਅਰਥ 'ਉੱਤਮ ਅੱਗਾਂ ਵਾਲੀ' ਕੀਤਾ ਗਿਆ ਹੈ

**ਉਤਪੱਤੀ** ਪੈਦਾਇਸ਼, ਉਪਜ; ਸ੍ਰਿਸ਼ਟੀ; ਮੂਲ ਅਰਥ 'ਉੱਪਰ ਉੱਠਣ, ਬਾਹਰ ਨਿਕਲਣ', ਇਸ ਲਈ 'ਪ੍ਰਗਟ ਹੋਣ ਦਾ ਭਾਵ' — *ਸੰਸ.* utpatti, ਇੰਜ; utpatta, ਉਪਜਿਆ [ਅਗੇ. ut ਵਲੋਂ ud + patta; ਭੂ. ਕਿਰ. ਵਲੋਂ √pad, ਥੱਲੇ ਨੂੰ ਹੋਣਾ, ਡਿਗਣਾ; ਟ.ਕ. **utpad,** ਉੱਪਰ ਵਲ ਉਠਣਾ; ਪ੍ਰਗਟ ਹੋਣਾ, ਉਪਜਨਾ, ਪੈਦਾ ਹੋਣਾ

~ **ਉਤਪੰਨ** ਪੈਦਾ ਹੋਇਆ — *ਸੰਸ.* **utpanna,** ਇੰਜ [ਅਗੇ. ut ਵਲੋਂ ud + panna; ਭੂ. ਕਿਰ. ਵਲੋਂ √pad, ਜਿਵੇਂ ਉੱਪਰ

⇒ **ਪਦ**

**ਉਤਪੰਨ : ਉਤਪਤੀ**

**ਉਤਭੁਜ** ਜੋ (ਧਰਤੀ ਨੂੰ) ਪਾੜ ਕੇ ਜੰਮੇ; ਇਸ ਲਈ ਬਨਸਪਤੀ; *ਪ੍ਰਾਕ.* **ਉਭਿੰਜ** (ਧਰਤੀ ਨੂੰ ਪਾੜ ਕੇ) ਬਾਹਰ ਨਿਕਲਣਾ — *ਸੰਸ.* utbhid-, ਪਾੜ ਕੇ ਬਾਹਰ ਆਉਣਾ, to burst forth [ਅਗੇ. ut ਵਲੋਂ ud + √bhid, ਪਾੜਨਾ, ਭੇਦਨ ਕਰਨਾ]

⇒ **ਭੇਦ**

**ਉੱਤਮ** ਸਭ ਤੋਂ ਵਧੀਆ; ਮੂਲ ਅਰਥ 'ਸੱਭ ਤੋਂ ਉੱਪਰਲਾ' — *ਸੰਸ.* **uttama,** ਸੱਭ ਤੋਂ ਉੱਪਰਲਾ, ਸਭ ਤੋਂ ਵਧੀਆ [ਅਗੇ. ut ਵਲੋਂ ud, ਕੋਲ + ਸਰਬੋਤਮਤਾ ਸੂਚਕ ਪਿਛੇ. **tama**]

+ *ਅੰਗ.* utmost, ਸਭ ਤੋਂ ਦੁਰੇਡਾ, ਅਤਿਅੰਤ [ut ਸਮਾਨ out, ਪਰੇ, ਉੱਤੇ + ਸਰਬੋਤਮਤਾ ਸੂਚਕ ਡਬਲ ਪਿਛੇ. most < *ਪੁਰਾ. ਅੰਗ.* mest ਵਲੋਂ m - est]

⇒ **ਉਤ ; ਉੱਤਰ**

**ਉੱਤਰ** ਉੱਤਰ ਦੀ ਦਿਸ਼ਾ (ਟ.ਕ. 'ਉੱਤਰ-ਪ੍ਰਦੇਸ਼'); ਬਾਅਦ ਦਾ, ਪਹਿਲੇ ਦੇ ਉਲਟ (ਟ.ਕ. 'ਉੱਤਰ ਅਧਿਕਾਰੀ';

ਉੱਤਰ-ਕਾਲੀਨ'); ਉੱਤਰ ਦੀ ਦਿਸ਼ਾ; ਮੂਲ ਅਰਥ 'ਉਪਰਲਾ ਪਾਸਾ'; ਇਸ ਲਈ 'ਉੱਤਰ ਦੀ ਦਿਸ਼ਾ' (ਇਸ ਵਿਚਾਰ ਤੋਂ ਕਿ ਭਾਰਤ ਦੀ ਉਕਤ ਦਿਸ਼ਾ ਪਹਾੜੀ ਹੋਣ ਕਰਕੇ ਉੱਚੇਰੀ ਹੈ); ਉਤਲਾ, ਉੱਪਰਲਾ (ਥੱਲਵੇਂ ਜਾਂ ਪਹਿਲੇ ਦੇ ਉਲਟ), ਇਸ ਲਈ ਬਾਅਦ ਦਾ (ਸਮਾਂ); ਜੋ ਕੁਝ (ਸਵਾਲ ਦੇ) ਬਾਅਦ ਵਿਚ ਕਿਹਾ ਜਾਂਦਾ ਹੈ, ਅਰਥਾਤ ਜਵਾਬ — *ਸੰਸ.* uttara ਇੰਜ; ਮੂਲ ਰੂਪ ud-tara, ਵਧੇਰੇ ਉੱਪਰ [ud ਉੱਪਰ, ਪਰੇ + ਤੁਲਨਾਤਮਕ ਡਿਗਰੀ ਦਾ ਸੂਚਕ ਪਿਛੇ. tara]

⇒ **ਉੱਤਮ**

**ਉਤਰਨਾ**[1] ਦੂਜੇ ਪਾਸੇ ਪਹੁੰਚਣਾ, ਪਾਰ ਲੰਘਣਾ; ਛੁਟਕਾਰਾ ਪਾਉਣਾ, ਮੁਕਤ ਹੋਣਾ (ਟ.ਕ. "ਉਤਰਿ ਗਇਓ ਮੇਰੇ ਮਨ ਕਾ ਸੰਸਾ;" ਮ. 5. — *ਸੰਸ.* uttar, ਪਾਰ ਲੰਘਣਾ; ਛੁਟਕਾਰਾ ਹੋਣਾ [ਅਗੇ. ut ਵਲੋਂ ud + √tar, ਪਾਰ ਲੰਘਣਾ; ਸਮਾਨ √tri]

~ **ਉਤਾਰਨਾ,** ਪਾਰ ਲਿਜਾਣਾ, ਉੱਧਾਰ ਕਰਨਾ

⇒ **ਉਤਰਨਾ**[2] (ਉਪਰੋਂ ਥੱਲੇ ਆਉਣਾ); **ਤੁਰਨਾ**

**ਉੱਤਰਨਾ**[2] ਉਪਰੋਂ ਹੇਠ ਆਉਣਾ; ਟ.ਕ., 'ਕੋਠੇ ਜਾਂ ਛੱਤ ਤੋਂ ਉੱਤਰਨਾ', ਧਰਤੀ ਤੇ ਆਉਣਾ, ਪੁਨਰ ਜਨਮ ਲੈਣਾ — *ਸੰਸ.* avatar-, ਉੱਪਰੋਂ ਥੱਲੇ ਆਉਣਾ, ਪੁਨਰ ਜਨਮ ਧਾਰਨ ਕਰਨਾ [ਅਗੇ. ava + √tar, ਲੰਘਣਾ; ਸਮਾਨ √tri]

**ਉੱਤਰਾਇਣ** ਸੂਰਜ ਦੀ (ਮਕਰ ਰਾਸ਼ੀ ਤੋਂ) ਕਰਕ ਵਲ ਦੀ ਰਵਾਨਗੀ; ਮੂਲ ਅਰਥ (ਸੂਰਜ ਦੀ) ਉੱਤਰ ਵਲ ਨੂੰ ਗਤੀ, summer solistice — *ਸੰਸ.* uttarāyana, ਇੰਜ [uttara, ਉੱਤਰ + āyana, ਆਉਣ ਦਾ ਭਾਵ, ਪਹੁੰਚ]

**ਨੋਟ.** ਟ.ਕ. *ਅੰਗ.* summer solistice [summer ਗਰਮੀ + sol, ਸੂਰਜ + stice, ਖੜੇ ਹੋਣ ਦਾ ਭਾਵ]

**ਉਤਾਣਾ** (*ਲਹਿੰ.*) ਮੂੱਧਾ, ਪੁੱਠਾ, ਧਰਤੀ ਵਲ ਪਿੱਠ ਕਰਕੇ ਲੇਟਿਆ *ਪਾਲੀ* **ਉੱਤਾਨ;** *ਪ੍ਰਾਕ.* **ਉੱਤਾਣ;** *ਹਿੰਦੀ* **ਉਤਾਨ;** *ਮਰਾ.* **ਉਤਾਣਾ,** ਇੰਜ — *ਸੰਸ.* uttāna, ਤਣ ਕੇ ਬੈਠਿਆ, ਪਿੱਠ ਭਾਨੇ ਲੇਟਿਆ; ਰਿ.ਵ. [ਅਗੇ. ut ਵਲੋਂ ud + √tar ਤਨਵਾ, to stretch]

**ਉਤਾਵਲਾ** ਕਾਹਲਾ; ਮੂਲ ਅਰਥ 'ਗਰਮ', ਇਸ ਲਈ 'ਜੁਸ਼ੀਲਾ, ਸਰਗਰਮ, ਉਤੇਜਤ', *ਪ੍ਰਾਕ.* **ਉਤਾਵਲ,** ਕਾਹਲੀ; *ਹਿੰਦੀ* **ਉਤਾਵਲਾ;** *ਗੁਜ.* **ਉਤਾਵਲ,** ਕਾਹਲਾ, ਜਲਦਬਾਜ਼ — *ਸੰਸ.* *uttapala, ਗਰਮ, ਤੱਤਾ, ਜੁਸ਼ੀਲਾ [ਅਗੇ. ut ਵਲੋਂ ud + √tap, ਗਰਮ ਹੋਣਾ, ਗਰਮੀ ਵਿਚ ਆਉਣਾ]

⇒ **ਤਾਉ; ਤਪਣਾ**

**ਉਥਾਨ** ਉਠਾਅ, ਉੱਨਤੀ; ਜਿੱਥੋਂ ਕੋਈ ਚੀਜ਼ ਉਪਜੇ ਜਾਂ ਆਰੰਭ ਹੋਵੇ; *ਪ੍ਰਾਕ.* **ਉੱਠਾਣ,** ਉਦੈ, ਚੜ੍ਹਤ; *ਬੰਗਾ.* **ਉਠਾਨੀ,** ਚੜ੍ਹਾਈ, ਉਚਾਈ; *ਉੜੀ.* **ਉਠਾਣ,** ਉੱਚੀ ਧਰਤੀ; *ਮਰਾ.* **ਉਠਾਣੂੰ,** ਛਾਲਾ, ਫੋੜਾ — *ਸੰਸ.* utthāna, ਉਦੈ (ਜਿਵੇਂ ਚੰਦਰਮਾਂ ਦਾ); ਪੁਨਰ-ਜੀਵਤ ਹੋਣ ਦਾ ਭਾਵ; ਉੱਦਮ, ਸੰਘਰਸ਼; ਮੂਲ ਰੂਪ utsthāna [ਅਗੇ. ut + √sthā, ਖੜਾ ਹੋਣਾ]

~ **ਉਥਾਨਕਾ,** ਮੁਖਬੰਧ, ਭੂਮਿਕਾ; ਯੋਗ ਅਰਥ 'ਆਰੰਭ, ਸ਼ੁਰੂ'

⇒ **ਥਾਨ ; ਉੱਠਣਾ**

**ਉਥਾਰਾ** ਇਕ ਮਾਨਸਿਕ ਰੋਗ, ਜਿਸ ਅਨੁਸਾਰ ਸੁੱਤੇ ਹੋਏ ਵਿਅਕਤੀ ਨੂੰ ਇੰਜ ਲਗਦਾ ਹੈ ਕਿ ਉਸ ਦੀ ਛਾਤੀ ਤੇ ਭਾਰ ਪੈ ਰਿਹਾ ਹੈ, ਦਬਾਅ (ਟ.ਕ. "ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ'; ਮ. 5); *ਸਿੰਧੀ* **ਉਥਾਰੋ,** ਇੰਜ — *ਸੰਸ.* upastāra, ਉੱਪਰੋਂ ਢੱਕ ਲੈਣ ਦਾ ਭਾਵ (ਦੇਖੋ ਟਰਨਰ);

upastar, ਉੱਪਰ ਵਿਛਣਾ, ਢੱਕ ਲੈਣਾ [ਅਗੇ. upa + √star, ਖਿਲਾਰਨਾ, ਵਿਛਾਉਣਾ, ਢੱਕਣਾ]

**ਨੋਟ.** ਅਰਥ ਵਿਕਾਸ ਲਈ ਟ.ਕ. *ਅੰਗ.* incubus (ਭੈੜੀ ਰੂਹ, ਉਥਾਰਾ); ਮੂਲ ਅਰਥ, 'ਉੱਪਰ ਲੇਟਣਾ' [*ਲਾਤ.* ਅਗੇ. in + √cub, ਲੇਟਣਾ, to lie]; ਸਬੰਧਤ incubate (ਮੁਰਗੀ ਦਾ ਬੱਚੇ ਕੱਢਣ ਲਈ ਅੰਡਿਆਂ ਉੱਪਰ ਬੈਠਣਾ)

**ਉਦ**[1] 'ਉੱਪਰ, ਪਰੇ, up, out' ਦਾ ਅਰਥ-ਸੂਚਕ ਅਗੇ. ਜਿਵੇਂ **ਉਦਾਸ,** ਪਰੇ ਬੈਠਾ ਹੋਇਆ [ਅਗੇ. ਉਦ+ਆਸ, ਬੈਠਣਾ]; **ਉਦੈ,** ਸੂਰਜ ਜਾਂ ਚੰਦ ਦੇ ਚੜ੍ਹਣ ਦਾ ਭਾਵ [ਅਗੇ. ਉਦ + √ਯਾ, ਆਉਣਾ]; ਵਿਕਸਤ ਰੂਪ **ਉਤ; ਉਨ** ਆਦਿ

**+** *ਅੰਗ.* out, ਪਰੇ, up, away ਆਦਿ (ਦੇਖੋ ਵੈਬਸਟਰ)

⇒ **ਉੱਤਰ; ਉੱਤਮ**

**ਉਦ**[2] ਪਾਣੀ ਦਾ ਅਰਥ-ਸੂਚਕ ਸਮਾਸੀ ਰੂਪ — *ਸੰਸ.* uda, ਇੰਜ (ਟ.ਕ. uda-pātra, ਜਲ-ਪਾਤਰ); √ud, ਉਛਾਲਾ ਮਾਰਨਾ, ਗਿੱਲਾ ਕਰਨਾ; ਸਮਾਨ √und; *ਭਾਰੋਪੀ* √waed,

**+** *ਰੂਸੀ* voda, ਪਾਣੀ

**+** *ਲਾਤ.* unda, ਲਹਿਰ (ਟ.ਕ. *ਅੰਗ.* undulate, ਲਹਿਰਾਉਣਾ)

⇒ **ਉਦਕ; ਉਦਧਿ; ਊਦਬਲਾਉ; ਮਇਓਦਧਿ**

**ਨੋਟ.** *ਅੰਗ.* water; *ਯੂਨਾ.* hydor ਲਈ ਦੇਖੋ **ਸਮੁੰਦਰ**

**ਉਦਕ** ਪਾਣੀ (ਟ.ਕ. "ਰਾਮ ਉਦਕਿ ਤਨੁ ਜਲਤ ਬੁਝਾਇਆ"; ਕਬੀਰ — *ਸੰਸ.* udaka, ਪਾਣੀ [uda ਦਾ ਵ੍ਰਿਧੀ ਰੂਪ]

**+** *ਰੂਸੀ* vodka, ਨਸ਼ੀਲਾ ਪੀਣ ਪਦਾਰਥ, ਰੂਸੀ ਸ਼ਰਾਬ [ਪਾਣੀ ਦੇ ਅਰਥ-ਸੂਚਕ voda ਦਾ ਵ੍ਰਿਧੀ ਰੂਪ]; *ਕੋਸ਼.* vodka, ਪਵਿੱਤਰ ਜਲ, ਅੰਮ੍ਰਿਤ

**ਉਦਘਾਟਨ** ਕਿਸੇ ਕੰਮ ਨੂੰ ਸ਼ੁਰੂ ਕਰਨ ਦੀ ਰਸਮ; ਮੂਲ ਅਰਥ 'ਖੋਲ੍ਹਣ'; ਇਸ ਲਈ 'ਸ਼ੁਰੂ ਕਰਨ' — *ਸੰਸ.* udghaṭ, ਅਲੱਗ ਕਰਨਾ, ਵੱਖ ਕਰਨਾ; ਖੋਲ੍ਹਣਾ; ਸ਼ੁਰੂ ਕਰਨਾ [ਅਗੇ. ud + √ghaṭ, ਇਕੱਠਾ ਕਰਨਾ, ਬੰਦ ਕਰਨਾ; ਬਣਾਉਣਾ]

⇒ **ਉੱਘੜਨਾ; ਘੜਨਾ**

**ਉਦਧਿ** ਪਾਣੀ ਨੂੰ ਧਾਰਨ ਕਰਨ ਵਾਲਾ, ਸਮੁੰਦਰ (ਟ.ਕ. "ਉਦਧਿ ਗੁਰੁ ਗਹਿਰ ਗੰਭੀਰ"; ਮ. 4) — *ਸੰਸ.* udadhi, ਸਮੁੰਦਰ; ਬੱਦਲ [uda, ਪਾਣੀ, √dhā, ਧਾਰਨ ਕਰਨਾ, ਰੱਖਣਾ]

**+** *ਯੂਨਾ.* hydrotheke, ਪਾਣੀ ਨੂੰ ਧਾਰਨ ਕਰਨ ਵਾਲਾ, ਸਮੁੰਦਰ [hydro, ਪਾਣੀ + √the, ਧਾਰਨ ਕਰਨਾ, ਰੱਖਣਾ]; ਟ.ਕ. *ਅੰਗ.* hydrotheca, ਫੁੱਲਾਂ ਦਾ ਮਕਰੰਦ-ਪਾਤਰ

⇒ **ਉਦ; ਮਇਓਦਧਿ**

**ਉੱਦਮ** ਜਤਨ, ਕੋਸ਼ਸ਼, ਉਪਰਾਲਾ, ਮਿਹਨਤ — *ਸੰਸ.* udyama, ਜਤਨ, ਮਿਹਨਤ; udyam, ਉੱਪਰ ਚੁੱਕਣਾ, ਜਤਨ ਕਰਨਾ, ਨਿਯੰਤਰਨ ਕਰਨਾ [ਅਗੇ. ud + √yam, ਇਕੱਠਾ ਕਰਨਾ, ਪੱਕਾ ਕਰਨਾ, ਰੋਕਣਾ]

⇒ **ਨਿਯਮ; ਸੰਜਮ; ਜੰਮਣਾ**

**ਉਦਯੋਗ** ਦਸਤਕਾਰੀ, ਕਾਰਖਾਨਾ — *ਸੰਸ.* udyoga, ਉੱਦਮ, ਹੰਬਲਾ, ਸੰਘਰਸ਼, "strenuous and continuous endeavour, exertion"; udyuj, ਨਾਲ ਜੁੜਨਾ, ਕੋਲ ਜਾਣਾ, ਲੱਗਣਾ, to undertake, ਉੱਦਮ ਕਰਨਾ, ਸਰਗਰਮ ਹੋਣਾ [ਅਗੇ. ud + yuj, ਜੁੜਨਾ]

⇒ **ਯੋਗੀ; ਜੁੜਨਾ**

**ਉਦਰ** ਪੇਟ; ਕੁੱਖ (ਟ.ਕ. "ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ"; ਮ. 1); *ਪਾਲੀ, ਪ੍ਰਾਕ.* **ਉਦਰ,** ਪੇਟ — *ਸੰਸ.* udar, ਪੇਟ;

ਕੁੱਖ; ਕੋਈ ਖੋਖਲੀ ਵਸਤੂ, ਖੋੜ੍ਹ
⇒ **ਜਲੋਧਰ; ਸਹੋਦਰ; ਲੰਬੂਦਰ**

**ਉਦਾਸ** ਚਿੰਤਾਵਾਨ, ਦਿਲਗੀਰ; ਮੂਲ ਅਰਥ 'ਪਰੇ ਜਾਂ ਲਾਂਭੇ ਬੈਠਣ ਵਾਲਾ', ਅਰਥਾਤ 'ਦੁਨਿਆਵੀ ਪਦਾਰਥਾਂ ਨਾਲ ਮੋਹ ਨਾ ਰੱਖਣ ਵਾਲਾ' — *ਸੰਸ.* udāsin, ਬੇਲਾਗ, ਵਿਰਕਤ [ਅਗੇ. ud + √ās, ਬੈਠਣਾ]
~ **ਉਦਾਸੀਨ,** ਉਪਰੋਕਤ ਦਾ ਇਕ ਭੇਦ
⇒ **ਉਪਾਸ** ('ਕੋਲ ਬੈਠਣ ਦਾ ਭਾਵ'); **ਆਸਣ**
**ਨੋਟ.** ਨਿਰੁਕਤੀ ਦੀ ਦ੍ਰਿਸ਼ਟੀ ਤੋਂ *ਅੰਗ.* dissident (ਮੱਤ ਭੇਦ ਰੱਖਣ ਵਾਲਾ, ਦੂਜਿਆਂ ਨਾਲ ਮੇਲ ਨਾ ਰਖਣ ਵਾਲਾ) ਇਥੇ ਕਥਨਯੋਗ ਹੈ, ਜਿਸ ਦਾ ਮੌਲਿਕ ਅਰਥ, ਲਾਂਭੇ ਜਾਂ ਪਰੇ ਬੈਠਣ ਵਾਲਾ ਹੈ [*ਲਾਤ.* ਅਗੇ. di + sid, ਬੈਠਣਾ]

**ਉਦਾਰ** ਖੁੱਲੇ ਦਿਲ ਵਾਲਾ, ਸਖੀ — *ਸੰਸ.* udāra, ਵੱਡਾ; ਉੱਚਾ; ਵਧੀਆ, ਚੰਗਾ, ਖਰਾ; ਸਖੀ, ਖੁੱਲ੍ਹ-ਦਿਲਾ [ਅਗੇ. ud + āra, ਨੇੜੇ ਜਾਣਾ; ਸਬੰਧਤ √ṛ, ਨੇੜੇ ਜਾਣਾ, ਪਹੁੰਚਣਾ; ਪ੍ਰਾਪਤ ਕਰਨਾ]

**ਉਦਿਆਨ** ਬਾਗ (ਟ.ਕ. "ਮਨੁ ਕੁੰਚਰੁ ਕਾਇਆ ਉਦਿਆਨੈ"; ਮ. 1); ਹੋਰ ਅਰਥ, ਜੰਗਲ (ਟ.ਕ. "ਜਾਤਿ ਨ ਪਤਿ ਨ ਆਦਰੋ ਉਦਿਆਨਿ ਭ੍ਰਮਿੰਨਾ"; ਮ.5) — *ਸੰਸ.* udyāna, ਘੁੰਮਣ-ਫਿਰਨ, ਭ੍ਰਮਣ; ਘੁੰਮਣ ਫਿਰਨ ਦੀ ਥਾਂ; ਇਸ ਲਈ ਬਾਗ ਜਾਂ ਜੰਗਲ [ਅਗੇ. ud + √yā, ਜਾਣਾ, ਸਫਰ ਕਰਨਾ]; ਟ.ਕ. udyāna-pāla, ਮਾਲੀ
~ **ਉਦਿਆਨੀ** ਜੰਗਲ ਵਿਚ ਰਹਿਣ ਵਾਲਾ, ਬਨਵਾਸੀ (ਟ.ਕ. "ਸੋਮਪਾਕ ਅਪਰਸ ਉਦਿਆਨੀ"; ਬਾਵਨ)
⇒ **ਉਦੇ**
**ਨੋਟ. ਉਦਿਆਨ** (ਬਾਗ; ਜੰਗਲ) ਅਤੇ **ਉਦੇ** (ਸੂਰਜ ਜਾਂ ਚੰਦ ਦਾ ਚੜ੍ਹਣ) ਇਕੋ ਧਾਤੂ ਦੀ ਉਪਜ ਹਨ। ਇਸ ਹਾਲਤ ਵਿਚ ਮੂਲ ਮੁੱਦਾ ਬਾਹਰ ਨਿਕਲਣ, ਅਰਥਾਤ ਸੂਰਜ ਚੰਦ ਦੇ ਚੜ੍ਹਣ, ਅਤੇ ਵਿਅਕਤੀ ਦੇ ਬਾਹਰ ਜਾਣ ਜਾਂ ਫਿਰਨ-ਤੁਰਨ ਦਾ ਹੈ

**ਉਦੇ** ਸੂਰਜ ਜਾਂ ਚੰਦਰਮਾ ਦਾ ਚੜ੍ਹਣਾ — *ਸੰਸ.* udaya, ਚੜ੍ਹਣ, ਉਗਮਣ [ਅਗੇ. ud + aya, ਜਾਣ, going < √i, ਜਾਣਾ, ਸਬੰਧਤ √yā]
~ **ਉਦੇ ਅਸਤ,** ਸੂਰਜ ਦੇ ਚੜ੍ਹਣ ਅਤੇ ਡੁੱਬਣ ਦਾ ਭਾਵ; (*ਲਾਖ.*), ਜੀਵਨ ਤੇ ਮਰਨ (ਗੁ.ਬਾ.); ਦੇਖੋ **ਅਸਤ**
~ **ਉਦੇਭਾਨ,** ਚੜ੍ਹਦਾ ਸੂਰਜ, ਪਹੁ-ਫੁਟਾਲਾ (ਟ.ਕ. "ਕਹਿ ਕਬੀਰ ਭਇਆ ਪ੍ਰਸਾਲਾ ਉਦੈ ਭਾਨੁ ਜਬ ਚੀਨਾ"; ਕਬੀਰ); ਦੇਖੋ **ਭਾਨ**
⇒ **ਉਦਿਆਨ**

**ਉਧਾਰਨਾ** ਮੁਕਤ ਕਰਨਾ, ਬਚਾਉਣਾ; *ਸਿੰਧੀ* **ਉਧਾਰਣ,** ਬਚਾਉਣਾ; *ਉੜੀ.* **ਉਧਰਿਬਾ** (ਮੁਸ਼ਕਲ ਤੋਂ) ਬਾਹਰ ਕੱਢਣਾ, ਸੰਕਟ ਮੁਕਤ ਕਰਨਾ; *ਹਿੰਦੀ* **ਉਧਾਰਨਾ,** ਇੰਜ — *ਸੰਸ.* uddhār, ਬਾਹਰ ਕੱਢਣਾ, ਉੱਪਰ ਚੁੱਕਣਾ, (ਖਤਰੇ ਤੋਂ) ਬਚਾਉਣਾ, ਮੁਕਤ ਕਰਨਾ [ਅਗੇ. ud + √dhar, ਧਰਨਾ, ਰੱਖਣਾ]
~ **ਉਧਾਰ,** ਮੰਗ ਕੇ ਲਿਆਂਦੀ ਵਸਤੂ ਜਾਂ ਪੈਸਾ; ਮੂਲ ਅਰਥ 'ਬਚਾਅ', ਅਰਥਾਤ (ਕਿਸੇ ਤੋਂ ਲਈ) ਸਹਾਇਤਾ, ਆਸਰਾ — *ਸੰਸ.* uddhāra (ਸੂਦ ਤੋਂ ਬਿਨਾ ਲਿਆ) ਕਰਜਾ [ud + √dhar, ਜਿਵੇਂ ਉੱਪਰ
⇒ **ਧਰਨਾ**

**ਉਨ** 'ਇੱਕ ਘੱਟ' ਦਾ ਅਰਥ-ਸੂਚਕ ਸਮਾਸੀ ਰੂਪ (ਜਿਵੇਂ 'ਉਨੱਤੀ, ਉਨਾਸੀ'; ਦੇਖੋ) — *ਸੰਸ.* ekona, 'ਇਕ ਊਣਾ', ਇਕ ਘੱਟ (ਜਿਵੇਂ ekonatrinśati, ਇਕ ਘੱਟ ਤੀਹ)
⇒ **ਊਣ** (ਘਟਾਅ)

**ਉੱਨ** ਭੇਡ, ਬੱਕਰੀ ਦੇ ਵਾਲ; *ਪਾਲੀ, ਪ੍ਰਾਕ.* **ਉੱਣਾ;** *ਸਿੰਧੀ* **ਉਨ;** ਉਂਨ — *ਸੰਸ.*

ūrṇā, ਉੱਨ, ਮੱਕੜੀ ਦਾ ਜਾਲਾ; *ਭਾਰੋਪੀ* wolna
+ *ਰੂਸੀ* volna, ਉੱਨ
+ *ਅੰਗ.* wool, ਇੰਜ ("an assimilated form for *wolnā; ਦੇਖੋ ਸਕੀਟ)

**ਊਨੰਜਾ** 49 ਦਾ ਅੰਕ; ਮੂਲ ਅਰਥ 'ਇੱਕ ਘੱਟ ਪੰਜਾਹ'; *ਸਿੰਧੀ* **ਊਨਵੰਜਾਹ;** *ਲਹਿੰ.* **ਊਨਵੰਜਾ** — *ਸੰਸ.* ūnapañcaśat, ਊਨੰਜਾ [ūna, ਘੱਟ, ਊਣਾ + pañcaśat, ਪੰਜਾਹ]
⇒ **ਊਣਾ**

**ਊਨਤੀ** ਤਰੱਕੀ, ਵਾਧਾ; ਮੂਲ ਅਰਥ 'ਉੱਪਰ ਨੂੰ ਉੱਠਣ ਦਾ ਭਾਵ' — *ਸੰਸ.* unnati, ਉਠਾਣ, ਉਭਾਰ, ਉਚਿਆਈ, ਬੁਲੰਦੀ; ਸਬੰਧਤ unnata, ਉੱਪਰ ਉੱਠਿਆ, ਉੱਚਾ, ਉੱਤਮ [ਅਗੇ. un ਵਲੋਂ ud + nata; ਭੂ. ਕਿਰ. ਵਲੋਂ √nam, ਝੁਕਣਾ]; ਟ.ਕ. udnam-, ਉੱਪਰ ਉੱਠਣਾ
⇒ **ਬਿਨੱਤੀ; ਨਮ**

**ਨੋਟ.** ਉਪਰੋਕਤ ਅਰਥ ਵ੍ਰਿਕਾਸ ਲਈ ਟ.ਕ. *ਸੰਸ.* √pad (ਡਿਗਣਾ, ਥੱਲੇ ਨੂੰ ਆਉਣਾ), ਸਬੰਧਤ utpatti, ਉੱਪਰ ਨੂੰ ਆਉਣਾ, ਅਰਥਾਤ, ਉੱਗਣ ਜਾਂ ਪੈਦਾ ਹੋਣ ਦਾ ਭਾਵ [ਅਗੇ. ut ਵਲੋਂ ud + patti < patta; ਭੂ. ਕਿਰ. ਵਲੋਂ √pad]; ਇਸ ਸਬੰਧ ਵਿਚ ਹੋਰ ਦੇਖੋ *ਲਾਤ.* orio (ਉੱਪਰ ਨੂੰ ਹੋਣਾ, ਬਾਹਰ ਆਉਣਾ); ਸਬੰਧਤ *ਅੰਗ.* obort (ਥੱਲੇ ਨੂੰ ਡਿਗਣ; ਅਗੇ. ob + √or)

**ਊਨੱਤੀ** 29 ਦਾ ਅੰਕ; *ਸਿੰਧੀ* **ਊਣਟ੍ਰੀਹ;** *ਬੰਗਾ.* **ਊਨਤ੍ਰਿਸ;** *ਉੜੀ.* **ਊਣਤਿਰਿਸ** — *ਸੰਸ.* ūnatriṁśat, 'ਇਕ ਘੱਟ ਤੀਹ' [ūna, ਘੱਟ + triṁśat, ਤੀਹ]
~ **ਊਨੱਤ੍ਰੀ,** ਉਪਰੋਕਤ ਦਾ ਲਹਿੰਦੀ ਰੂਪ
⇒ **ਊਣਾ; ਤੀਹ**

**ਊਨਮੱਤ ; ਊਨਮਾਦ**

**ਊਨਮਾਦ** ਮਸਤੀ, ਪਾਗਲਪਣ (ਟ.ਕ. "ਕਾਮ ਕ੍ਰੋਧ ਮਿਟਹਿ ਅਨੁਮਾਦ" : ਮ. 5); *ਪਾਲੀ* **ਉੱਮਾਦ,** ਪਾਗਲਪਣ — *ਸੰਸ.* unmāda, ਮਸਤੀ, ਪਾਗਲਪਣ [ਅਗੇ. un ਵਲੋਂ ud + √mad, ਮਤਵਾਲਾ ਹੋਣਾ]
~ **ਊਨਮੱਤ,** ਮਤਵਾਲਾ, ਬੇਸੁੱਧ, ਪਾਗਲ; *ਪਾਲੀ, ਪ੍ਰਾਕ,* **ਉੱਮੱਤ,** ਪਾਗਲ — *ਸੰਸ.* unmatta, ਪਾਗਲ; ਮਤਵਾਲਾ [ਅਗੇ. un ਵਲੋਂ ud + matta; ਭੂ. ਕਿਰ. ਵਲੋਂ √mād, ਜਿਵੇਂ ਉੱਪਰ)
⇒ **ਮਦ** (ਸ਼ਰਾਬ)

**ਊਨ੍ਹਾਲ** (ਉਨ੍ਹਾਲਾ), ਗਰਮੀ ਦੀ ਰੁੱਤ; *ਪਾਲੀ.* **ਊਨ੍ਹਕਾਲ;** *ਮਰਾ.* **ਊਨਹਾਲਾ;** *ਗੁਜ.* **ਊਨਹਾਲ,** ਇੰਜ — *ਸੰਸ.* ushṇakāla, ਗਰਮੀ ਦਾ ਮੌਸਮ [ushṇa, ਗਰਮ; ਸਬੰਧਤ ushṇaka, ਗਰਮੀ + kāla, ਮੌਸਮ]
⇒ **ਊਸ਼ਨ**

**ਊਨਿਮੋ** ਰੱਖਿਆ ਕਰਨ ਵਾਲੇ (ਅਰਥਾਤ, ਕਰਤਾਰ) ਨੂੰ ਨਮਸਕਾਰ ਹੈ (ਟ.ਕ. "ਊਨਿਮੋ ਭਗਵੰਤ ਗੁਸਾਈ"; ਮ. 5)
~ **ਉ** ਵਲੋਂ **ਓਅ,** ਇਕ ਪਾਵਨ ਸ਼ਬਦ; ਸਮਾਨ **ਓਮ** + **ਨਿਮੋ,** ਨਮਸਕਾਰ ਹੈ
⇒ **ਓਅ ਅਤੇ ਨਮੋ**

**ਊਪ** 'ਵੱਲ ਨੂੰ, ਕੋਲ; ਅਧਿਕ, ਗੌਣ' ਦਾ ਅਰਥ-ਸੂਚਕ ਅਗੇਤਰ (ਟ.ਕ. 'ਉਪਾਸਕ'; 'ਉਪਜਣਾ'; 'ਉਪ-ਕੁਲਪਤੀ') — *ਸੰਸ.* upa, (ਵੱਲ ਨੂੰ, ਨੇੜ, ਅਧਿਕ; ਗੌਣ; ਉੱਪਰ ਵੱਲ; *ਭਾਰੋਪੀ* upo, ਥੱਲੇ ਤੋਂ ਉੱਪਰ ਵੱਲ, "upward from below" (ਦੇਖੋ ਵੈਬਸਟਰ)
+ *ਅੰਗ.* up, ਉੱਤੇ, ਉੱਪਰ
+ *ਅੰਗ.* ਵਲੋਂ *ਲਾਤ.* sub (ਮੂਲ ਰੂਪ sup), ਥੱਲੇ, ਗੌਣ
⇒ **ਉੱਪਰ; ਉਪਮਾ**

**ਉਪਸਥਿਤ** ਮੌਜੂਦ, ਹਾਜ਼ਰ; ਮੂਲ ਅਰਥ 'ਕੋਲ ਖੜਾ' — *ਸੰਸ.* upasthita, ਇੰਜ; upsthā-, ਕੋਲ ਖੜੇ ਹੋਣਾ, ਪਾਸ ਹੋਣਾ; ਸੇਵਾ ਕਰਨਾ, ਪੂਜਾ ਕਰਨਾ; ਦੇਖਭਾਲ ਕਰਨਾ, to attend [ਅਗੇ. upa + √sthā, ਖੜੇ ਹੋਣਾ, ਠਹਿਰਨਾ]

+ *ਅੰਗ.* epistates, ਗਵਰਨਰ < *ਯੂਨਾ.* epistates, ਕੋਲ ਖੜਾ ਹੋਣ ਵਾਲਾ, ਧਿਆਨ ਰੱਖਣ ਵਾਲਾ, ਮੁਖੀ, ਪਰਧਾਨ; ਗਵਰਨਰ < epistateo ਦਾ ਕੋਲ ਖੜੇ ਹੋਣਾ, ਦਾ ਧਿਆਨ ਰੱਖਣਾ, stand by, aid, have care of [ਅਗੇ. epi + √sta, ਖੜੇ ਹੋਣਾ]

⇒ **ਉਪ; ਸਥਾਨ**

**ਉਪਕਾਰ** ਚੰਗਾ ਕੰਮ, ਭਲਾਈ, ਨੇਕੀ, ਸਹਾਇਤਾ — *ਸੰਸ.* upakāra, ਸਹਾਇਤਾ, ਸੇਵਾ; ਉਪਯੋਗਤਾ, ਲਾਭ; upakṛ, ਕੋਲ ਲਿਆਉਣਾ, ਪੇਸ਼ ਕਰਨਾ; ਸਹਾਇਤਾ ਕਰਨਾ, ਤਿਆਰ ਕਰਨਾ; ਸਜਾਵਟ ਕਰਨਾ [ਅਗੇ. upa + √kṛ, ਕਰਨਾ]

⇒ **ਪਰਉਪਕਾਰ**

**ਉਪਚਾਰ** ਇਲਾਜ ਕਰਨ ਲਈ ਕੀਤਾ ਯਤਨ, ਜਿਵੇਂ ਟੂਣਾ, ਮੰਤਰ, ਜਾਪ ਆਦਿ — *ਸੰਸ.* upacāra, ਸੇਵਾ, ਖਿਦਮਤ; ਸਤਿਕਾਰ; ਬਾਹਰੀ ਰੂਪ; ਇਲਾਜ; ਸੰਚਾਲਨ; upacar, ਵੱਲ ਨੂੰ ਜਾਣਾ, ਪਹੁੰਚਣਾ; ਨੇੜੇ ਜਾਣਾ, ਸੇਵਾ ਕਰਨਾ, (ਰੋਗੀ ਦਾ) ਦਵਾ ਦਾਰੂ ਕਰਨਾ [ਅਗੇ. upa + car, ਜਾਣਾ]

⇒ **ਚਰਨਾ**

**ਉਪਜਣਾ** ਪੈਦਾ ਕਰਨਾ; *ਪਾਲੀ* **ਉੱਪਜ**; *ਪ੍ਰਾਕ.* **ਉਪੱਜ**; *ਹਿੰਦੀ* **ਉਪਜਨਾ**, ਪੈਦਾ ਕਰਨਾ — *ਸੰਸ.* utpad-, ਉੱਪਰ ਵੱਲ ਜਾਣਾ, ਉੱਪਰ ਉੱਠਣਾ; ਪੈਦਾ ਹੋਣਾ [ਅਗੇ. ut + √pad, ਥੱਲੇ ਵੱਲ ਜਾਣਾ, ਡਿਗਣਾ]

⇒ **ਉਤਪਾਦਨ; ਪਦ**

**ਉਪਤਿਸਟਤੇ** ਕੋਲ ਖੜੇ (ਟ.ਕ. "ਨਿੰਦਕ ਆਵਧ ਹੋਇ ਉਪਤਿਸਟਤੇ"; ਮ.5) = ਨਿੰਦਕ ਹਥਿਆਰਬੰਦ ਹੋ ਕੇ ਕੋਲ ਖੜੋਤੇ ਹਨ — *ਸੰਸ.* upatishṭhati, ਕੋਲ ਖੜਾ ਹੈ; ਮੂਲ ਰੂਪ upatisthā [ਅਗੇ. upa + tisthā, ਆਵ੍ਰਿਤੀ-ਸੂਚਕ ਰੂਪ ਵਲੋਂ √sthā, ਖੜ੍ਹਾ ਹੋਣਾ, ਸਥਿਰ ਹੋਣਾ]

⇒ **ਉਪਸਥਿਤ; ਸਥਾਨ**

**ਨੋਟ.** *ਸੰਸ.* tishṭha ਦੇ ਟਾਕਰੇ ਤੋਂ ਦੇਖੋ *ਲਾਤ.* sisto, ਆਵ੍ਰਿਤੀਸੂਚਕ ਰੂਪ ਵਲੋਂ ਧਾਤੂ sto, ਖੜਾ ਹੋਣਾ

**ਉਪੱਤੀ** ਉਪਜ, ਪੈਦਾਇਸ਼; *ਪਾਲੀ* **ਉਪੱਤਿ,** ਪੁਨਰ ਜਨਮ, ਜਨਮ; *ਪ੍ਰਾਕ.* **ਉਪੱਤਿ,** ਪੈਦਾਇਸ਼; *ਸਿੰਧੀ* **ਉਪਤਿ** — **ਉਤਪਤੀ** ਦਾ ਸੰਕੁਚਤ ਰੂਪ; ਦੇਖੋ **ਉਤਪੱਤੀ**

~ **ਓਪਤਿ,** ਪੈਦਾਇਸ਼, ਜਨਮ (ਟ.ਕ. "ਏਕਸ ਤੇ ਸਭ ਓਪਤਿ ਹੋਈ"; ਮ.1) — ਉਪਰੋਕਤ ਦਾ ਵਿਕਸਤ ਰੂਪ

~ **ਓਪਤਿ ਪਰਲਉ,** ਰਚਨਾ ਅਤੇ ਲੈਅ (ਟ.ਕ. "ਓਪਤਿ ਪਰਲਉ ਖਿਨ ਮਹਿ ਕਰਤਾ"; ਮ. 5)

**ਉਪੱਦਰ** ਫਸਾਦ, ਸ਼ਰਾਰਤ, ਭੈੜਾ ਕੰਮ — *ਸੰਸ.* upadrava, ਆਫਤ, ਹਿੰਸਾ < upadru, ਵੱਲ ਨੂੰ ਦੌੜਨਾ, ਧਾਵਾ ਕਰਨਾ [ਅਗੇ. upa + √dru, ਦੌੜਨਾ]

⇒ **ਦੌੜਣਾ**

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* assault, ਧਾਵਾ ਬੋਲਣਾ; ਮੂਲ ਅਰਥ 'ਵੱਲ ਨੂੰ ਛਾਲ ਮਾਰਨਾ, ਕੁੱਦ ਕੇ ਪੈਣਾ'

**ਉਪਦੇਸ਼** ਸਿੱਖਿਆ, ਨਸੀਹਤ; ਮੂਲ ਅਰਥ 'ਦੱਸਣ ਜਾਂ ਦਿਖਾਉਣ ਦਾ ਭਾਵ', ਅਰਥਾਤ ਦਿਸ਼ਾ, ਸੇਧ, direction — *ਸੰਸ.* upadeśa, ਦਿਸ਼ਾ ਦੇਣ ਦਾ ਭਾਵ, ਹਿਦਾਇਤ, ਨਸੀਹਤ [ਅਗੇ. upa + √diś, ਦੱਸਣਾ, ਸੇਧ ਦੇਣਾ, ਸਿੱਖਿਆ ਦੇਣਾ]

+ *ਅੰਗ.* epideictic, ਦਿਖਾਉਣ ਨਾਲ ਸਬੰਧਤ, ਨੁਮਾਇਸ਼ੀ, ਦਿਖਾਵਟੀ

< *ਯੂਨਾ.* [ਅਗੇ. epi + √deik, ਦੱਸਣਾ, ਦਿਖਾਉਣਾ]

⇒ **ਆਦੇਸ਼**

**ਉਪੰਨ** (*ਲਹਿੰ.*) ਪੈਦਾ ਕੀਤਾ, ਪ੍ਰਗਟਾਇਆ (ਟ.ਕ. "ਪਾਣੀ ਵਿਚਹੁ ਰਤਨ ਉਪੰਨੇ"; ਮ. 1); *ਪਾਲੀ* **ਉਪੰਨ;** *ਪ੍ਰਾਕ.* **ਉਪੰਣ;** *ਹਿੰਦੀ* **ਉਪਨ,** — **ਉਤਪੰਨ** ਦਾ ਵਿਕਸਤ ਰੂਪ; ਦੇਖੋ **ਉਤਪੱਤੀ**

**ਉਪਨਿਸ਼ਦ** ਵੇਦਾਂ ਦੇ ਅੰਤਮ ਭਾਗ, ਜਿਨ੍ਹਾਂ ਵਿਚ ਬ੍ਰਹਮ-ਵਿੱਦਿਆ ਤੇ ਵਿਚਾਰ ਕੀਤਾ ਗਿਆ ਹੈ; ਮੂਲ ਅਰਥ 'ਬ੍ਰਹਮ-ਵਿੱਦਿਆ ਦੀ ਪ੍ਰਾਪਤੀ ਲਈ ਗੁਰੂ ਦੇ) ਕੋਲ ਬੈਠਣਾ' — ਸੰਸ. upanishad, ਇੰਜ [ਅਗੇ. upa + nishad < nisad, ਥੱਲੇ ਬੈਠਣਾ; ਬਹਿ ਕੇ (ਉਤਸਵ ਆਦਿ) ਮਨਾਉਣਾ, ਆਦਿ; ਅਗੇ. ni + √sad, ਬੈਠਣਾ] ਟ.ਕ. *ਸੰਸ.* nishaṇṇa (ਬੈਠਿਆ); ਸਜਾਤੀ *ਫ਼ਾਰਸੀ* **ਨਿਸ਼ੀਨ,** ਬੈਠਿਆ (ਜਿਵੇਂ 'ਤਖਤ-ਨਿਸ਼ੀਨ')

⇒ **ਸਦ**

**ਉਪਮਾ**[1] ਇਕ ਵਸਤੂ ਦੀ ਕਿਸੇ ਦੂਜੀ ਵਸਤੂ ਨਾਲ ਤੁਲਨਾ, ਦ੍ਰਿਸ਼ਟਾਂਤ, ਮਿਸਾਲ (ਟ.ਕ. "ਕਉਨ ਉਪਮਾ ਦੇਉ ਕਵਨ ਵਡਾਈ"; ਮ. 5); ਟ.ਕ. 'ਉਪਮਾ ਅਲੰਕਾਰ' — *ਸੰਸ.* upamā, ਸਮਤੁਲਤਾ, ਪ੍ਰਤਿਰੂਪ; ਉਪਮਾ ਅਲੰਕਾਰ [ਅਗੇ. up + √mā, ਮਿਣਤੀ ਕਰਨਾ, ਤੁਲਨਾ ਕਰਨਾ]

⇒ **ਅਨੂਪ; ਪ੍ਰਤਿਮਾ; ਮਾਪਣਾ**

**ਉਪਮਾ**[2] ਉਸਤਤ, ਮਹਿਮਾ; ਮੂਲ ਅਰਥ, 'ਸਭ ਤੋਂ ਉੱਪਰ ਹੋਣ ਜਾਂ ਕਰਨ ਦਾ ਭਾਵ'; ਵਡਿਆਈ — *ਸੰਸ.* upama, ਸਭ ਤੋਂ ਉੱਪਰ, ਸਭ ਤੋਂ ਵਧੀਆ; highest, most excellent, ਰਿ.ਵੇ. [upa, ਦੇਖੋ ਉਪ + ਤੀਜੀ ਡਿਗਰੀ ਦਾ ਸੂਚਕ ਪਿਛੇਤਰ m]; ਟ.ਕ. upamām, ਸਭ ਤੋਂ ਉੱਚੇ ਦਰਜੇ ਦਾ

+ *ਅੰਗ.* upmost, ਸਭ ਤੋਂ ਉੱਪਰ, ਸਭ ਤੋਂ ਵਧੀਆ; ਪੁਰਾ. *ਅੰਗ.* upmest [ਅਗੇ. up + ਤੀਜੀ ਡਿਗਰੀ ਦਾ ਡਬਲ ਪਿਛੇ. m - est]

+ *ਅੰਗ.* ਵਲੋਂ *ਲਾਤ.* summum, ਸੱਭ ਤੋਂ ਉੱਚੀ, ਸਭ ਤੋਂ ਵੱਧ, ਜਿਵੇਂ summum bonum, ਉੱਚਤਮ ਚੰਗਿਆਈ, ਪ੍ਰਮਾਰਥ [*ਲਾਤ.* summus, ਸਭ ਤੋਂ ਉੱਚਾ < super, ਵਧੀਆ]

⇒ **ਉਪ**

**ਉੱਪਰ** ਉੱਤੇ, ਉਤਾਂਹ; *ਸਿੰਧੀ.* **ਪਰਿ;** *ਬੰਗਾ.* **ਉਪਰ,** ਪਰ; *ਹਿੰਦੀ* **ਊਪਰ;** *ਗੁਜ.* **ਉਪਰ,** ਪਰ; *ਮਰਾ.* **ਉਪਰ, ਵਰਿ, ਵਰ,** ਇੰਜ — *ਸੰਸ.* upari, ਉੱਪਰ; *ਭਾਰੋਪੀ,* uper, ਦੂਜੀ ਡਿਗਰੀ [ਪਹਿਲੀ ਡਿਗਰੀ upo]

+ *ਅੰਗ.* upper, ਉੱਪਰਲਾ, ਉਤਲਾ [ਦੂਜੀ ਡਿਗਰੀ < up, ਉੱਤੇ]

+ *ਅੰਗ.* ਵਲੋਂ *ਲਾਤ.* super, ਉਪਰਲਾ, ਉਰਲਾ; ਪਾਰਲਾ; ਵਧੀਆ [*ਲਾਤ.* sub ਦੀ ਦੂਜੀ ਡਿਗਰੀ]

**ਉੱਪਰਛਲ : ਉਛਲਨਾ**

**ਉਪਰਾਉਣਾ : ਉਪਰਾਮ**

**ਉਪਰਾਮ** ਉਦਾਸ, ਉਚਾਟ — *ਸੰਸ.* uparāma, ਠਹਿਰਾਅ, ਰੋਕ [ਅਗੇ. upa + √ram, ਠਹਿਰਨਾ, ਆਰਾਮ ਕਰਨਾ; ਕ੍ਰੀੜਾ ਕਰਨਾ; ਆਨੰਦ ਮਾਣਨਾ]; ਟ.ਕ. uparamatva (ਦੁਨਿਆਵੀ ਖਾਹਿਸ਼ਾਂ ਨੂੰ) ਰੋਕਣ ਦਾ ਭਾਵ ~ **ਉਪਰਾਉਣਾ,** ਉਚਾਟ ਹੋਣਾ — *ਸੰਸ.* upa-√ram, ਜਿਵੇਂ ਉੱਪਰ

⇒ **ਆਰਾਮ; ਰਮਨਾ**

**ਉਪਰੋਕਤ : ਉਕਤ**

**ਉਪਾਅ** ਸਾਧਨ, ਜਤਨ; ਮੂਲ ਅਰਥ 'ਕੋਲ ਪਹੁੰਚਣ ਦਾ ਭਾਵ', ਅਰਥਾਤ (ਮਕਸਦ ਨੂੰ) ਪ੍ਰਾਪਤ ਕਰਨ ਦੀ ਵਿਧੀ — *ਸੰਸ.* upāya, ਜਤਨ, ਸਾਧਨ [ਅਗੇ. up + √i, ਜਾਣਾ]

⇒ **ਆਉਣਾ**

**ਉਪਾਸ** ਪੂਜਾ, ਸੇਵਾ (ਟ.ਕ. "ਮਨ, ਚਰਨਾਰਬਿੰਦ ਉਪਾਸ"; ਮ. 5); ਮੂਲ ਅਰਥ 'ਕੋਲ ਜਾ ਨੇੜੇ ਬੈਠਣ ਦਾ ਭਾਵ' — *ਸੰਸ.* upāsa, ਇੰਜ [ਅਗੇ. upa + √ās, ਬੈਠਣਾ]

~ **ਉਪਾਸਕ,** ਸੇਵਕ, ਪੂਜਾ ਕਰਨ ਵਾਲਾ — *ਸੰਸ.* upāsaka, ਇੰਜ [upa + √as]

⇒ **ਆਸਣ; ਉਦਾਸ**

**ਉਪਾਧੀ** ਵਾਧਾ ਕਰਨਾ, ਛਲ, ਕਪਟ; ਗੁਣਆਤਮਕ ਨਾਂ, attribute; ਮੂਲ ਅਰਥ 'ਨਾਲ ਰੱਖਣ, ਵਾਧਾ' — *ਸੰਸ.* upādhi, ਕਪਟ, ਛੱਲ, imposition; ਵਿਸ਼ੇਸ਼ਤਾ ਸੂਚਕ ਨਾਂ, attribute [ਅਗੇ. upa + √dhā, ਰੱਖਣਾ, ਧਰਨਾ]

+ *ਅੰਗ.* epithet, ਵਾਧਾ, ਛਲ, ਕਪਟ; ਗੁਣਆਤਮਕ ਨਾਂ, attribute [*ਯੂਨਾ.* ਅਗੇ. epi + √the, ਰੱਖਣਾ, ਧਰਨਾ]

⇒ **ਬਿਆਧ ; √ਧਾ**

**ਉਪਾਵਣਾ** *(ਲਹਿੰ.)* ਪੈਦਾ ਕਰਨਾ (ਟ.ਕ. "ਆਪਿ ਉਪਾਵਹਿ ਆਪਿ ਖਪਾਵਹਿ ਤੁਧੁ"; ਮ. 5); *ਗੁਜ.* **ਉਪਾਵੂੰ,** ਪੈਦਾ ਕਰਨਾ — *ਸੰਸ.* utpād, ਉੱਪਰ ਵੱਲ ਜਾਣਾ, ਪ੍ਰਗਟ ਹੋਣਾ, ਪੈਦਾ ਹੋਣਾ [ਅਗੇ. ut ਵਲੋਂ ud + √pad, ਥੱਲੇ ਵੱਲ ਜਾਣਾ, ਡਿਗਣਾ]

~ **ਉਪਾਉਣਾ,** ਪੈਦਾ ਕਰਨਾ (ਟ.ਕ. "ਜਲ ਮਹਿ ਜੀਅ ਉਪਾਇਕੈ"....; ਮ.1); *ਪ੍ਰਾਕ.* **ਉੱਪਾਜ;** *ਹਿੰਦੀ,* **ਉਪਾਨਾ** — ਉਪਰੋਕਤ **ਉਪਾਵਣਾ** ਦਾ ਇਕ ਭੇਦ

⇒ **ਉਤਪਾਦਨ**

**ਉਪਾੜਨਾ** ਪੁੱਟਣਾ, ਉਖੇੜਨਾ, ਤਬਾਹ ਕਰਨਾ (ਟ.ਕ. "ਦੁਰਲਭ ਦੇਹ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ"; ਮ. 5); *ਪਾਲੀ.* **ਉੱਪਾਟ;** *ਪ੍ਰਾਕ.* **ਉੱਪਾਡ,** ਪਾੜਨਾ; *ਹਿੰਦੀ,* **ਉਪਾੜਨਾ;** *ਮਰਾ.* **ਉਪਡਣੇ,** ਪੁੱਟਣਾ, ਖੋਦਣਾ — *ਸੰਸ.* utpāṭ, ਪਾੜਨਾ, ਉਖਾੜਨਾ [ਅਗੇ. ut ਵਲੋਂ ud + √paṭ, ਪੁੱਟਣਾ]

⇒ **ਪਾੜਨਾ**

**ਉਪੇਖਣਾ** ਅਣਗਹਿਲੀ ਕਰਨਾ — *ਸੰਸ.* upeksh, ਧਿਆਨ ਨਾ ਦੇਣਾ, ਉਕਤਾਈ ਕਰਨਾ [ਅਗੇ. up + √īksh, ਦੇਖਣਾ]

~ **ਉਪੇਕਸ਼ਾ,** ਅਣਗਹਿਲੀ, ਲਾਪਰਵਾਹੀ; ਮੂਲ ਅਰਥ 'ਨਾ ਦੇਖਣ ਦਾ ਭਾਵ'; *ਪਾਲੀ,* ਉਪੇਖਾ; *ਪ੍ਰਾਕ* ਉਵਿਖਾ — *ਸੰਸ.* upekshā, ਇੰਜ

⇒ **ਅੱਖ**

**ਉਪੇਤਾਣਾ** ਜੁੱਤੀ ਤੋਂ ਬਿਨਾਂ, ਪੈਰੋਂ ਨੰਗਾ — *ਸੰਸ.* apapādatrāṇa, ਜੁੱਤੀ ਤੋਂ ਬਿਨਾਂ [ਅਗੇ. apa + pādatrāṇa, ਪੈਰਾ ਦੀ ਰੱਖਿਆ ਕਰਨ ਵਾਲੀ, ਅਰਥਾਤ ਜੁੱਤੀ < pāda, ਪੈਰ + trāṇa, ਰਖਸ਼ਾ ਕਰਨਾ ਵਾਲਾ]; ਸਮਾਨ apapādatra

**ਨੋਟ.** tra ਲਈ ਦੇਖੋ **ਆਤਪਤ** [< ātaptra]

**ਉਫਕ** ਜਿੱਥੇ ਧਰਤੀ ਅਤੇ ਅਕਾਸ਼ ਮਿਲਦੇ ਨਜ਼ਰ ਆਉਂਦੇ ਹਨ, ਦਿਸਹੱਦਾ — *ਅਰਬੀ* **ਉਫਕ,** ਦਿਸਹੱਦਾ, [√ਵਫਕ, ਨਾਲ ਮਿਲਣਾ, ਮੇਲ ਖਾਣਾ, to agree with] ਟ.ਕ. **ਵਿਫਾਕ਼,** ਮੇਲ-ਮਿਲਾਪ, ਮੁਹੱਬਤ; ਪ੍ਰਵਾਨ ਕਰਨ [ਵਿ + ਫਾਕ਼ < ਵ + ਉਫਾਕ]

**ਉੱਫਲਨਾ** ਬੁੜ੍ਹਕਣਾ, ਉਛਲਣਾ; *ਹਿੰਦੀ* **ਉੱਫਲਨਾ,** ਉਬਾਲਾ ਖਾਣਾ, ਬੁਲਬਲੇ ਨਿਕਲਣਾ, to bubble, ferment — *ਸੰਸ.* *utphaṇ, ਉੱਪਰ ਨੂੰ ਉੱਠਣਾ, ਉਬਾਲਾ ਖਾਣਾ [ਅਗੇ. ut + √phaṇ, ਉੱਪਰ ਨੂੰ ਉੱਠਣਾ]

⇒ **ਫਣ**

**ਉਬਟ** ਬਿਖੜਾ ਰਸਤਾ, ਕੁਰਾਹ (ਟ.ਕ. "ਉਬਟ ਚਲੰਤੇ ਇਹ ਮਦਿ ਪਾਇਆ";

ਕਬੀਰ); *ਪ੍ਰਾਕ.* **ਉੱਵਟ;** *ਹਿੰਦੀ* **ਉਬਟ;** *ਗੁਜ.* **ਉਵਟ,** ਕੁਮਾਰਗ — *ਸੰਸ* udvartman, ਕੁਰਾਹ [ਅਗੇ. ud + vartman, ਰਸਤਾ, ਮਾਰਗ]

⇒ **ਬਾਟ**

**ਉਬਾਰਨਾ** ਉੱਧਾਰ ਕਰਨਾ, ਬਚਾਉਣਾ (ਟ.ਕ. "ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ; ਮ. 1); *ਸਿੰਧੀ,* **ਉਬਾਰਣੁ;** *ਹਿੰਦੀ* **ਉਬਾਰਨਾ,** ਮੁਕਤ ਕਰਨਾ — *ਸੰਸ.* udvār-, ਖੋਲ੍ਹਣਾ, ਬੰਧਨ-ਮੁਕਤ ਕਰਨਾ [ਅਗੇ. ud + √vār, ਬੰਦ ਕਰਨਾ, ਰੋਕਣਾ; ਢੱਕਣਾ]

⇒ **ਨਿਵਾਰਨਾ ; ਵਾਰਨਾ**

**ਉਭ** ਖੜਾ, ਕੋਲ ਖੜਾ, ਹਾਜ਼ਰ (ਟ.ਕ. "ਹਰਖ ਸੋਕ ਉਭੇ ਦਰਬਾਰ"; ਮ: 1); *ਲਹਿ.* **ਉੱਭਾ,** ਉੱਪਰਲਾ, *ਪਾਲੀ* **ਉੱਭ;** *ਪ੍ਰਾਕ.* **ਉੱਭ,** ਉੱਪਰ; *ਸਿੰਧੀ* **ਉਭੋ,** ਖੜਵਾਂ; **ਉਭ,** ਅਕਾਸ਼; *ਹਿੰਦੀ* **ਊਭ,** ਸਿਧਾ, ਖੜਵਾਂ; *ਮਰਾ.* **ਉਭਾ,** ਖੜਵਾਂ, ਸਿੱਧਾ (ਟ.ਕ. 'ਉਭੀ ਦੁਪਾਰ', ਸਿਖਰ ਦੁਪਹਿਰ, high noon) — *ਸੰਸ.* ūrdhva, ਉੱਪਰ ਨੂੰ ਉੱਠਿਆ, ਸਿੱਧਾ ਖੜਾ, ਉੱਚਾ, ਅਕਾਸ਼ ਵਲ

~ **ਉਭਾ** *(ਲਹਿ.)* ਸੂਰਜ ਨਿਕਲਣ ਦੀ ਦਿਸ਼ਾ, ਪੂਰਬ; ਦੇਖੋ ਪੰ. ਕੋ.

**ਉੱਭਾ ਸਾਹ** ਉੱਚਾ ਸਾਹ, ਹਉਕਾ — *ਸੰਸ.* ūrdhva-śvāsa, ਉੱਚਾ ਸਾਹ, ਸਾਹ ਚੜ੍ਹਨ ਦਾ ਰੋਗ

~ **ਉਭ ਸੁਕ,** ਜੋ ਦਰਖ਼ਤ ਖੜ੍ਹਾ ਹੀ ਸੁੱਕ ਗਿਆ ਹੈ, ਖੜਸੁੱਕ

~ **ਊਭ ਪਇਆਲ,** ਅਕਾਸ਼ ਅਤੇ ਪਾਤਾਲ (ਟ.ਕ. "ਊਭ ਪਇਆਲ ਸਰਬ ਮਹਿ ਪੂਰਨ"; ਮ. 5); **ਪਇਆਲ** ਲਈ ਦੇਖੋ **ਪਾਤਾਲ**

⇒ **ਉਭ**

**ਉਭਾਸਰਨਾ** *(ਲਹਿ.);* ਦਿਲ ਦਾ ਦੂੱਖ ਪ੍ਰਗਟ ਕਰਨਾ, ਦੱਸਣਾ, *ਪ੍ਰਾਕ.* **ਉੱਭਾਸ,** ਪ੍ਰਗਟ ਕਰਨਾ, *ਮਰਾ.* **ਉਭਸਣੇ,** ਜ਼ਾਹਰ ਕਰਨਾ — *ਸੰਸ.* udbhās-, ਚਮਕਦਾਰ ਬਣਾਉਣਾ [ਅਗੇ. ud + √bhās, ਰੋਸ਼ਨ ਕਰਨਾ, ਪ੍ਰਗਟ ਕਰਨਾ]

⇒ **ਭਾ**

**ਉਮੰਗ** ਤਾਂਘ, ਇੱਛਾ, ਮਨ ਦਾ ਹੁਲਾਸ; ਮੂਲ ਅਰਥ, 'ਥੱਲੇ ਤੋਂ ਉੱਪਰ ਆਉਣ ਦਾ ਭਾਵ, ਉਭਾਰ' *ਪ੍ਰਾਕ.* **ਉਮੱਗ** (ummagga); *ਹਿੰਦੀ,* **ਉਮੰਗ, ਉਮਗ** — *ਸੰਸ.* *unmagna, ਉੱਭਰਨ [ਅਗੇ. un < ud + √majj, ਡੁੱਬਣਾ]; ਦੇਖੋ ਟਰਨਰ

**ਉਮਡਣਾ** ਉੱਛਲਣਾ, ਵੇਗ ਨਾਲ ਚੜ੍ਹ ਆਉਣਾ; (ਬੱਦਲ ਦਾ) ਚੜ੍ਹ ਆਉਣਾ; *ਬੰਗਾ.* **ਉਮੜਾ,** ਉੱਛਲਣਾ (ਪਾਣੀ ਦਾ); *ਹਿੰਦੀ* **ਉਮਡਨਾ;** *ਮਰਾ.* **ਉਮਾਡਾ,** ਉਛਾਲਾ, gushing forth — *ਸੰਸ.* *ummaḍ, rise, bubble up (ਟਰਨਰ); ਅਗੇ. un ਵਲੋਂ ud + √mad, ਖ਼ੁਸ਼ ਹੋਣਾ, ਮਤਵਾਲਾ ਹੋਣਾ

**ਉਮਦਾ** ਵਧੀਆ, ਚੰਗਾ — *ਅਰਬੀ* **ਉਮਦਾ,** ਵਧੀਆ, ਸ਼ਾਨਦਾਰ; ਆਵੱਸ਼ਕ, ਤਾਤਵਕ; (ਨਾਵ), ਮੁਖੀ, ਪਰਧਾਨ; ਟ.ਕ. **ਇਮਾਦ,** ਥੰਮ੍ਹ, ਮੂਲ ਆਧਾਰ, ਸਹਾਰਾ

**ਉਮਰ** ਜੀਵਨ-ਅਵਧੀ, ਆਯੂ; ਮੂਲ ਅਰਥ, 'ਰਹਿਣ', ਅਰਥਾਤ 'ਜੀਵਤ ਰਹਿਣ ਦੀ ਅਵਧੀ' — *ਅਰਬੀ* **ਉਮਰ,** ਜੀਵਨ, ਆਯੂ; ਅਰਸਾ [√ਉਮਰ, ਰਹਿਣਾ, ਵਸਣਾ, to stay, abide]

⇒ **ਇਮਾਰਤ**

**ਉਮਰਥਲ** ਸਰੀਰ ਅੰਦਰਲਾ ਫੋੜਾ (ਮਹਾ. ਕੋਸ਼); ਟ.ਕ. "ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ"; ਮ: 4) = ਪੀੜ ਨੂੰ ਉਹੀ ਜਾਣਦਾ ਹੈ, ਜਿਸ ਦੇ ਸਰੀਰ ਅੰਦਰ ਫੋੜਾ ਹੈ

**ਨੋਟ. ਉਮਰਥਲ** ਦੀ ਨਿਰੁਕਤੀ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ

**ਉਮਰੇ** ਅਮੀਰ ਵਜ਼ੀਰ, ਸਰਦਾਰ (ਟ.ਕ. "ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚ"; ਮ. 1) — *ਅਰਬੀ*

**ਉਮਰਾ,** ਬਹੁਬਚਨ ਵਲੋਂ **ਅਮੀਰ,** ਸਰਦਾਰ; ਦੇਖੋ **ਅਮੀਰ**

~ **ਉਮਰਾਵ,** ਉਪਰੋਕਤ ਦਾ ਰੂਪਅੰਤਰ (ਟ.ਕ. "ਸਾਹ ਰਾਜੇ ਖਾਨ ਉਮਰਾਵ ਸਿਕਦਾਰ"; ਮ. 4)

**ਉਮਾਹ** ਉਤਸ਼ਾਹ, ਚਾਅ; ਮੂਲ ਅਰਥ 'ਹਿਲਜੁਲ, ਉਤੇਜਨਾ'; *ਹਿੰਦੀ* **ਉੱਮਾਹਨਾ,** ਖ਼ੁਸ਼ ਹੋਣਾ, to exult — *ਸੰਸ.* unmath, ਹਿੱਲਣਾ, ਉਤੇਜਤ ਹੋਣਾ [ਅਗੇ. un ਵਲੋਂ ud + √math, ਹਿਲਾਉਣਾ; ਮੰਥਨ ਕਰਨਾ]

⇒ **ਮਥਣਾ**

**ਉਮੀ** ਕਣਕ ਦਾ ਭੁੱਜਿਆ ਸਿੱਟਾ ਜਾਂ ਸਿੱਟੇ ਵਿਚ ਭੁੱਜੇ ਹੋਏ ਦਾਣੇ (ਦੇਖੋ ਪੰ. ਕੋ.); *ਪ੍ਰਾਕ.* **ਉਂਬੀ;** *ਹਿੰਦੀ* **ਊਮੀ,** *ਗੁਜ.* **ਊਂਬੀ,** ਇੰਜ — *ਸੰਸ.* umbi, 'fried stalks of wheat or barley" (ਦੇਖੋ ਮੋਨ. ਵਿਲ.)

**ਉਰਸ** ਕਿਸੇ ਧਰਮਾਤਮਾ ਦਾ ਵਰੀਹਾ, ਭੰਡਾਰਾ; ਮੂਲ ਅਰਥ 'ਸ਼ਾਦੀ ਦਾ ਖਾਣਾ, ਜ਼ਿਆਫਤ' — *ਅਰਬੀ* **ਉਰਸ,** ਸ਼ਾਦੀ ਦਾ ਖਾਣਾ, ਜ਼ਿਆਫਤ; ਵਰੀਹੇ ਦੀ ਮਜਲਸ; ਭੰਡਾਰਾ; ਟ.ਕ. *ਅਰਬੀ* **ਅਰੂਸ,** ਦੂਲ੍ਹਨ

**ਉਰਕਟ** ਤਿਆਰ ਕੀਤਾ, ਰਿੰਨ੍ਹਿਆ, ਜਿਵੇਂ 'ਉਰਕਟ ਕੁਰਕਟ', ਰਿੰਨ੍ਹਿਆ ਹੋਇਆ ਮੁਰਗਾ (ਟ.ਕ. "ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ"; ਕਬੀਰ) = ਇਕ ਪਾਤਰ ਵਿਚ ਪਕਾਇਆ ਹੋਇਆ ਮੁਰਗਾ (ਕੁਰਕਟ) ਅਤੇ ਦੂਜੇ ਵਿਚ ਪਾਣੀ, ਅਰਥਾਤ ਸ਼ਰਾਬ (ਦੇਖੋ ਮਹਾ. ਕੋਸ਼) — *ਸੰਸ.* araṃ-kṛta, ਤਿਆਰ [araṃ, ਉਚਿਤ, ਠੀਕ + kṛta, ਕੀਤਾ] + kurkuṭa, ਕੁੱਕੜ

**ਉਰਝਣਾ** ਫਸ ਜਾਣਾ, ਲਿਪੇਟ ਵਿਚ ਆਉਣਾ (ਟ.ਕ. "ਉਰਝਿਓ ਕਨਕ ਕਾਮਿਨੀ ਕੇ ਰਸ"; ਮ. 9); *ਪਾਲੀ* **ਉਪਰੁੱਝ,** ਰੁਕਣਾ; *ਪ੍ਰਾਕ.* **ਔਰੁੱਝ;** *ਸਿੰਧੀ* **ਉਰਝਣੁ,** ਫਸ ਜਾਣਾ — *ਸੰਸ.* uparudh, ਰੋਕਣਾ [ਅਗੇ. upa + √rudh, ਰੋਕਣਾ, ਅਟਕਾਉਣਾ]

~ **ਉਲਝਣਾ,** ਫਸਣਾ, ਲਿਪੇਟ ਵਿਚ ਆਉਣਾ; ਨਾਲ ਲਿਪਟਣਾ (ਟ.ਕ. "ਚਰਨਾਵੇ ਉਲਝਿਓ ਅਲਿ ਮਕਰੰਦ ਕਮਲ ਸਿਉ"; ਮ. 5) — ਉਪਰੋਕਤ ਦਾ ਇਕ ਭੇਦ

⇒ **ਸੁਲਝਣਾ ; ਰੁੱਧਾ; ਰੋਕਣਾ**

**ਉਰਦੂ** (ਉੜਦੂ), ਹਿੰਦੀ ਨਾਲ ਮਿਲਦੀ ਜੁਲਦੀ ਇਕ ਭਾਸ਼ਾ ਦਾ ਨਾਂ; ਮੂਲ ਅਰਥ 'ਫੌਜੀ ਛਾਉਣੀ, ਫੌਜੀ ਛਾਉਣੀ ਦਾ ਬਾਜ਼ਾਰ' (ਜਿੱਥੇ ਮੁਗ਼ਲ-ਕਾਲ ਸਮੇਂ ਵੱਖ-ਵੱਖ ਭਾਸ਼ਾਵਾਂ ਦੇ ਬੁਲਾਰੇ ਇਕੱਠੇ ਹੁੰਦੇ ਸਨ); ਮਿਸ਼ਰਤ ਭਾਸ਼ਾ, ਫੌਜੀਆਂ ਦੀ ਮਿਲੀ-ਜੁਲੀ ਭਾਸ਼ਾ, ਟ.ਕ. *ਅੰਗ.* horde, ਦਲ, ਜਥਾ; ਮੰਗੋਲਾਂ ਦਾ ਕਬੀਲਾ < *ਤੁਰਕੀ* ordu, ਫੌਜੀ ਛਾਉਣੀ, ਕੈਂਪ

~ **ਉੜਦ ਬਾਜ਼ਾਰ,** ਛਾਉਣੀ ਦਾ ਬਾਜ਼ਾਰ, ਸਦਰ-ਬਾਜ਼ਾਰ

⇒ **ਉਰਲਾ : ਉਰੇ**

**ਉਰਵਾਰ** ਇਸ ਲੋਕ ਵਿਚ; ਮੂਲ ਅਰਥ 'ਇਸ ਕੰਢੇ, ਇਸ ਪਾਸੇ' (ਟ.ਕ. "ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ"; ਮ. 3); *ਲਹਿੰ.* **ਉਰਵਾਰ,** ਉਰਲਾ ਕੰਢਾ — *ਸੰਸ.* avarapāra, ਉਰਲਾ ਕੰਢਾ [avara, ਥੱਲੇ ਦਾ, ਨੇੜੇ ਦਾ; ਉਰਲਾ + pāra, ਕੰਢਾ, ਤੱਟ; ਪਰਲਾ (ਦੇਖੋ ਮੋ. ਵਿਲ.)

~ **ਉਰਵਾਰ ਪਾਰ,** ਇਹ ਲੋਕ ਅਤੇ ਪ੍ਰਲੋਕ (ਟ.ਕ. "ਉਰਵਾਰਪਾਰ ਕੇ ਦਾਨੀਆ"; ਰਵਿਦਾਸ

~ **ਉਰਾਰ,** ਉਰਲਾ ਕੰਢਾ — **ਉਰਵਾਰ** ਦਾ ਵਿਕਸਤ ਰੂਪ

⇒ **ਉਰੇ : ਪਾਰ**

**ਉਰਾਰ : ਉਰਵਾਰ**

**ਉਰੇ** ਇਸ ਪਾਸੇ ਵਲ, ਨੇੜੇ; *ਪਾਲੀ* **ਓਰ,** ਥੱਲੇ; **ਓਰੰਮ,** ਇਸ ਪਾਸੇ ਵਲ; *ਸਿੰਧੀ* **ਓਰੇ,** ਇਸ ਪਾਸੇ; *ਗੁਜ.* **ਓਰੂੰ,** ਨੇੜੇ — *ਸੰਸ.* avara, ਨੇੜਲਾ ਪਾਸਾ

~ **ਉਰਲਾ,** ਉਰੇ ਦਾ, ਇਸ ਪਾਸੇ ਦਾ, ਨੇੜਲਾ [ਉਕਤ ਤੇ ਆਧਾਰਤ]

**ਉਲਝਣਾ : ਉਰਝਣਾ**

**ਉਲਟਣਾ** ਪਾਸਾ ਪਲਟਣਾ, ਹੇਠਲੀ ਉੱਪਰ ਹੋਣਾ, ਮੂਧਾ ਹੋਣਾ, ਉਲਾਰ ਹੋਣਾ; *ਬੰਗਾ.* **ਉਲਟਾ-,** *ਉੜੀ.* **ਉਲਟਿਬਾ;** *ਹਿੰਦੀ* **ਉਲਟਨਾ,** *ਗੁਜ.* **ਉਲਟਵੂੰ,** *ਮਰਾ.* **ਉਲਟਣੇ** — *ਸੰਸ.* *ullaṭ, ਉਲਟਣਾ [ਅਗੇ. ul ਵਲੋਂ ud + √laṭ < √laḍ < √lal, ਕ੍ਰੀੜਾ ਕਰਨਾ, ਖੇਡਣਾ; ਹਿਲਣਾ-ਜੁਲਣਾ ਆਦਿ]; ਦੇਖੋ ਟਰਨਰ

⇒ **ਉੱਲਰਨਾ**

**ਉੱਲਥਣਾ** (*ਲਹਿੰ.*) ਉਪਰੋਂ ਹੇਠ ਆਉਣਾ, ਉੱਤਰਨਾ (ਟ.ਕ. "ਸਰ ਹੰਸ ਉਲਥੜੇ ਆਏ"; ਮ. 1)= ਸਰੋਵਰ ਤੇ ਹੰਸ ਆਣ ਲੱਥੇ — *ਸੰਸ.* *ullagh-, ਹਲਕਾ ਹੋਣਾ [ਅਗੇ. ul ਵਲੋਂ ud + √lagh, ਹਲਕਾ ਕਰਨਾ]; laghu, ਹਲਕਾ

\+ *ਅੰਗ.* alight, ਉੱਤਰਨਾ, ਲੱਥਣਾ, ਪੰਛੀ ਦਾ ਉਪਰੋਂ ਥੱਲੇ ਆਉਣਾ [ਅਗੇ. a + light, ਹਲਕਾ ਹੋਣਾ]; ਸਬੰਧਤ light, ਹਲਕਾ, ਹੌਲਾ

⇒ **ਲੱਥਣਾ**

**ਉਲਥਾਉਣਾ** ਕਿਸੇ ਲਿਖਤ ਨੂੰ ਇਕ ਬੋਲੀ ਵਿਚੋਂ ਕਿਸੇ ਦੂਜੀ ਬੋਲੀ ਵਿਚ ਲੈ ਜਾਣਾ, ਅਨੁਵਾਦ ਕਰਨਾ; *ਹਿੰਦੀ* **ਉਲਟਾਨਾ,** ਉਲਟਾ ਕਰਨਾ, ਪਰਤਣਾ; ਅਨੁਵਾਦ ਕਰਨਾ — **ਉਲਟਾਉਣਾ** ਦਾ ਵਿਕਸਤ ਰੂਪ; ਦੇਖੋ **ਉਲਟਣਾ**

**ਉਲਾਸਨਾ** ਖੁਸ਼ ਹੋਣਾ, ਉਮਾਹੁਣਾ; *ਪ੍ਰਾਕ.* √**ਉੱਲਾਸ;** *ਬੰਗਾ.* **ਉਲਸਾ;** *ਉੜੀ.* **ਉਲਸਿਬਾ;** *ਗੁਜ.* **ਉਲਸਵੂੰ** — *ਸੰਸ.* ullas, ਚਮਕਣਾ, ਕ੍ਰੀੜਾ ਕਰਨਾ, ਮੌਜਾਂ ਮਾਣਨੀਆਂ [ਅਗੇ. ul ਵਲੋਂ ud + √las, ਚਮਕਣਾ; ਕ੍ਰੀੜਾ ਕਰਨਾ]

~ **ਉਲਾਸ,** ਉਤਸ਼ਾਹ, ਅਨੰਦ, ਉਮਾਹ — *ਸੰਸ.* ullāsa, ਰੰਗ-ਰਲੀਆਂ; ਦੇਖੋ ਉੱਪਰ

⇒ **ਵਿਲਾਸ**

**ਉਲਾਹਣਾ** ਲਾਹ ਦੇਣਾ, ਉਤਾਰ ਦੇਣਾ (ਟ.ਕ. "ਸਗਲੀ ਤ੍ਰਿਸਨ ਉਲਾਹੀ, ਸੰਤਹੁ"; ਮ. 5); *ਪ੍ਰਾਕ.* **ਉੱਲਾਹ,** ਘੱਟ ਕਰਨਾ; *ਸਿੰਧੀ* **ਉਲਹ,** ਸੂਰਜ ਦਾ ਅਸਤ ਹੋਣਾ; ਪੱਛਮ ਦੀ ਦਿਸ਼ਾ — **ਉਲੱਥਣਾ** (ਉਪਰੋਂ ਹੇਠ ਆਉਣਾ, ਉੱਤਰਨਾ) ਦਾ ਵਿਕਸਤ ਰੂਪ); ਦੇਖੋ **ਉਲੱਥਣਾ**

**ਉਲਾਹੁਣਾ** ਕਿਸੇ ਦੇ ਮਰਨ ਤੋਂ ਇਕ ਵਿਸ਼ੇਸ਼ ਢੰਗ ਨਾਲ ਰੋਣਾ ਪਿੱਟਣਾ; ਮੂਲ ਅਰਥ (ਹੋਣੀ ਤੇ) 'ਗਿਲਾ ਕਰਨਾ, ਦੋਸ਼ ਦੇਣਾ'; *ਹਿੰਦੀ* **ਉਲਾਹਨਾ,** ਬੁਰਾ ਭਲਾ ਕਹਿਣਾ; *ਉੜੀ.* **ਉਲਹਣਾ,** *ਕੁਮਾ.* **ਉਲਾਣੋ,** ਦੋਸ਼ ਦੇਣਾ, ਗਿਲਾ ਕਰਨਾ — *ਸੰਸ.* upālambha, ਸ਼ਿਕਾਇਤ, ਗਿਲਾ, ਦੋਸ਼ < upālambha, ਫੜਨਾ, ਪਕੜਣਾ, ਕਿਸੇ ਨੂੰ ਦੋਸ਼ੀ ਠਹਿਰਾਉਣਾ [ਅਗੇ. upa - ā + √lambh, ਪਕੜਣਾ]

~ **ਉਲ੍ਹਾਮਾ,** ਸ਼ਿਕਾਇਤ, ਗਿਲਾ; *ਸਿੰਧੀ* **ਉਲਾਭੋ,** ਇੰਜ; *ਪ੍ਰਾਕ.* **ਉਵਾਲੰਭ;** *ਹਿੰਦੀ* **ਉਲਾਂਭਾ,** ਇੰਜ — *ਸੰਸ.* upālambha, ਗਿਲਾ

**ਉਲ੍ਹਾਮਾ : ਉਲਾਹੁਣਾ**

**ਉਲਾਰਨਾ** ਇਕ ਪਾਸੇ ਨੂੰ ਝੁਕਾਉਣਾ; *ਉੜੀ.* **ਉਲਾਰ,** ਗੱਡੇ ਦਾ ਇਕ ਪਾਸੇ ਹੋ ਜਾਣਾ — *ਸੰਸ.* ullāla, ਉੱਪਰ ਵੱਲ ਜਾਂ ਇਕ ਪਾਸੇ ਨੂੰ ਉੱਛਲਨਾ [ਅਗੇ. < ud + √ual, ਹਿੱਲਣਾ, ਡੋਲਣਾ ਆਦਿ]

~ **ਉੱਲ,** (ਖੇਡ ਵਿਚ) ਗੁੱਲੀ ਨੂੰ ਡੰਡੇ ਦੁਆਰਾ ਉਠਾ ਕੇ ਵਗਾਹੁਣ ਦਾ ਭਾਵ — ਉਪਰੋਕਤ ਤੇ ਆਧਾਰਤ

⇒ **ਲਾਡ**

**ਉੱਲੂ** ਇਕ ਪੰਛੀ ਦਾ ਨਾਂ; (ਲਾਖ.) ਮੂਰਖ; ਮੂਲ ਅਰਥ 'ਊ ਊ ਦੀ ਆਵਾਜ਼ ਕਰਨ ਵਾਲਾ ਪੰਛੀ; *ਪ੍ਰਾਕ.* **ਉਲੂਅ;** *ਗੁਜ.*, *ਮਰਾ.* **ਉੱਲੂ** — *ਸੰਸ.* ulūka, ਉੱਲੂ (ਰਿ.ਵੇ.)

\+ *ਅੰਗ.* owl (ਪੁਰਾ ਅੰਗ. ule);

*ਜਰਮ.* eule; *ਲਾਤ.* ulula, ਉੱਲੂ < √ulul, to howl

**ਊਸ਼ਾ** ਪਹੁਫਟਾਲਾ; ਮੂਲ ਅਰਥ 'ਚਮਕ, ਉਜਾਲਾ' — *ਸੰਸ.* ushā, ਪ੍ਰਭਾਤ [√ush, ਚਮਕਣਾ, ਗਰਮ ਹੋਣਾ]; ਸਮਾਨ √vas; *ਭਾਰੋਪੀ* √aues, ਚਮਕਣਾ; ਪਹੁਫਟਾਲਾ ਹੋਣਾ

+ *ਅੰਗ.* east, ਸੂਰਜ ਨਿਕਲਣ ਦੀ ਦਿਸ਼ਾ [eas-]

+ *ਲਾਤ.* Aurora, ਪ੍ਰਭਾਤ ਦੀ ਦੇਵੀ [ਮੂਲ ਰੂਪ, *ausora]; ਟ.ਕ. *ਅੰਗ.* Aurora, ਪ੍ਰਭਾਤ ਦੀ ਦੇਵੀ; aurum, ਸੋਨਾ (ਪ੍ਰਭਾਤ ਦੀ ਸੁਨਹਿਰੀ ਰੰਗਤ ਦਾ ਪ੍ਰਤੀਕ)

+ *ਯੂਨਾ.* Eos, ਪ੍ਰਭਾਤ ਦੀ ਦੇਵੀ, ਊਸ਼ਾ ਰਾਣੀ; ਟ.ਕ. *ਅੰਗ.* eosin, ਇਕ ਤਰ੍ਹਾਂ ਦਾ ਗੁਲਾਬੀ ਰੰਗ

⇒ **ਉਸ਼ਨ; ਹੁੱਟ; ਹੁਨਾਲ; ਵਸੁਧਾ; ਵਾਸਰ; ਬਸੰਤ**

**ਊਠ** ਇਕ ਵੱਡ-ਆਕਾਰੀ ਪਸ਼ੂ; *ਪ੍ਰਾਕ.* **ਉਟ;** *ਸਿੰਧੀ* **ਉਠੁ;** *ਗੁਜ.* **ਉੱਟ** — *ਸੰਸ.* ushṭra; ਦੇਖੋ **ਉਸਟ**

+ *ਪਸ਼ਤੋ* **ਊਠਰ,** ਊਠ — *ਫਾਰਸੀ* **ਉਸ਼ਤਰ** ਦਾ ਵਿਕਸਤ ਰੂਪ

⇒ **ਉਸ਼ਟ**

**ਊਣਾ** ਜੋ ਸਾਰਾ ਨਾ ਭਰਿਆ ਹੋਵੇ, ਕੁਝ ਘੱਟ; *ਪ੍ਰਾਕ.* **ਊਣ;** *ਸਿੰਧੀ* **ਊਣੁ;** *ਹਿੰਦੀ* **ਊਨਾ,** ਘੱਟ; *ਮਰਾ.* **ਉਣਾ,** ਘਟ; **ਉਣੇ,** ਕਮੀ, ਘਾਟ, ਤਰੁਟੀ — *ਸੰਸ.* ūna, ਖਾਲੀ, ਸੱਖਣਾ, ਨਾਕਾਫ਼ੀ, ਘੱਟ; ਘਟੀਆ

+ *ਲਾਤ.* vanus (van-), ਖਾਲੀ, ਸੱਖਣਾ, ਘਟੀਆ; ਟ.ਕ. *ਅੰਗ.* vain, ਫੋਕਾ, ਥੋਥਾ, ਬਿਰਥਾ

~ **ਊਣਤਾਈ,** ਘਾਟ, ਕਸਰ, ਕਮੀ — *ਸੰਸ.* ūnatā, ਇੰਜ

+ *ਅੰਗ.* vanity, ਵਿਅਰਥਤਾ, ਸਾਰਹੀਣਤਾ

⇒ **ਊਨ** (ਜਿਵੇਂ **ਉਨੱਤੀ, ਉਨਾਸੀ)**

**ਊਦ-ਬਲਾਉ** ਇਕ ਮੱਛ-ਖੋਰ ਜਾਨਵਰ, ਲੁੱਧਰ; ਮੂਲ ਅਰਥ 'ਜਲ-ਬਿੱਲਾ'; *ਬੰਗਾ.* **ਉਦ-ਬਿਰਾਲ;** *ਉੜੀ.* **ਓਦ;** *ਹਿੰਦੀ* **ਊਦ** — *ਸੰਸ.* udra, ਇਕ ਜਲ-ਜੀਵ; ਹੋਰ ਅਰਥ ਪਾਣੀ [uda, ਪਾਣੀ ਦਾ ਸਮਾਸੀ ਰੂਪ; ਸਬੰਧਤ udaka, ਪਾਣੀ]

~ **ਉਂਦਰੁ** (ਉਦਰ), ਉਪਰੋਕਤ ਦਾ ਲਹਿੰਦੀ ਰੂਪ (ਦੇਖੋ ਟਰਨਰ)

+ *ਅੰਗ.* otter, ਊਦ-ਬਲਾਉ (water ਦਾ ਇਕ ਭੇਦ; ਦੇਖੋ ਸਕੀਟ); *ਡਿਨ.* odder, ਇੰਜ (ਦੇਖੋ ਸਕੀਟ)

⇒ **ਉਦ** (ਪਾਣੀ)

**ਊਂਧਾ** ਮੂੰਧਾ, ਉਲਟਾ; *ਸਿੰਧੀ* **ਊਂਧੋ,** *ਹਿੰਦੀ* **ਔਂਧਾ,** ਮੂਧਾ — *ਸੰਸ.* avamūrdha, ਸਿਰਤਲਾਇਆ [ਅਗੇ. ava + mūrdhana, ਸਿਰ]

~ **ਊਂਧ ਕਵਲ,** 'ਮੂਧਾ ਕਮਲ', ਜੋ ਮਨੁੱਖੀ ਦਿਲ ਦਾ ਪ੍ਰਤੀਕ ਮੰਨਿਆ ਗਿਆ ਹੈ (ਗੁਰਬਾਣੀ); **ਊਂਧ** < **ਊਂਧਾ** **+ ਕਮਲ**

~ **ਅਮੂਧਾ,** ਉਪਰੋਕਤ 'ਊਂਧਾ' ਦਾ ਲਹਿੰਦੀ ਰੂਪ

**ਊਰਜਾ** ਬਲ, ਸ਼ਕਤੀ — *ਸੰਸ.* ūrjā, ਸ਼ਕਤੀ, ਤਾਕਤ, ਜਾਨ; ਜੀਵਨ, ਪ੍ਰਾਣ [ūrj, ਬਲ ਦੇਣਾ, ਜਾਨ ਪਾਉਣਾ]; ਸਬੰਧਤ ūrjas, ਸ਼ਕਤੀ, ਬਲ, ਜਤਨ, ਉੱਦਮ; *ਭਾਰੋਪੀ* √werg, ਕੰਮ ਕਰਨਾ, ਸ਼ਕਤੀ ਦੀ ਵਰਤੋਂ ਕਰਨਾ

+ *ਫਾਰਸੀ* **ਵਰਜ਼ੀਦਨ** (ਵਰਜ਼-), ਖੇਤੀਬਾੜੀ ਕਰਨਾ; ਮੂਲ ਅਰਥ 'ਕੰਮ ਕਰਨਾ'

+ *ਅੰਗ.* work, ਕੰਮ; ਮੂਲ ਤੌਰ ਤੇ 'ਸ਼ਕਤੀ ਦਾ ਪ੍ਰਯੋਗ' (ਪੁਰਾ. ਅੰਗ. werg-)

+ *ਯੂਨਾ.* √erg, ਕੰਮ ਕਰਨਾ; ਟ.ਕ. *ਅੰਗ.* energy, ਸ਼ਕਤੀ < ਅਗੇ. en + erg-, ਕੰਮ; ਹੋਰ ਦੇਖੋ metallurgy

**ਊਰਮ ਧੂਰਮ** ਜਲ ਅਤੇ ਥਲ; ਮੂਲ ਅਰਥ 'ਲਹਿਰ' (ਅਰਥਾਤ ਸਮੁੰਦਰ), ਅਤੇ ਧੂੜ (ਅਰਥਾਤ ਖੁਸ਼ਕੀ, ਥਲ) ਟ.ਕ. "ਊਰਮ ਧੂਰਮ ਜੋਤਿ ਉਜਾਲਾ"; ਓਅੰਕਾਰ) — *ਸੰਸ.* ūrmi, ਲਹਿਰ + dhūli, ਧੂੜ

**ਓਅੰ** ਕਰਤਾਰ; ਮੂਲ ਅਰਥ 'ਸਭ ਦੀ ਰੱਖਿਆ ਕਰਨ ਵਾਲਾ' — *ਸੰਸ.* oṃ, ਇਕ ਪਾਵਨ ਸ਼ਬਦ; ਸਮਾਨ om [√av, ਰਖਸ਼ਾ ਕਰਨਾ]

~ **ਊਂਕਾਰ,** ਓਅੰ ਧੁਨੀ ਦਾ ਉਚਾਰਨ, ਕਰਤਾਰ ਦਾ ਬੋਧਕ ਸ਼ਬਦ — *ਸੰਸ.* oṃkāra, ਓਮ ਦੀ ਧੁਨੀ ਦਾ ਉਚਾਰਣ; ਸ਼ੁੱਭ ਆਰੰਭ ਦਾ ਸੂਚਕ [oṃ + kāra, ਇੰਜ]

⇒ **ਉਨਿਮੋ**

**ਓਕਰ** ਉਸੇ ਪ੍ਰਕਾਰ — **ਵਾਕਰ** ਦਾ ਵਿਕਸਤ ਰੂਪ; ਦੇਖੋ **ਵਰਗ**

⇒ **ਵਾਂਗਰ**

**ਓਛਾ** ਘਟੀਆ, ਨੀਚ — *ਸੰਸ.* uc-chinna, ਛੇਦਿਆ, ਕੱਟਿਆ; (*ਲਾਖ.*) ਘਟੀਆ, ਕਮੀਨਾ [uc-chid ਵਲੋਂ ud-chid, ਅਗੇ. ud + √chid, ਛੇਦਣਾ, ਕੱਟਣਾ]

⇒ **ਛਿੱਨਾ**

**ਓਤ ਪੋਤ** ਅਭੇਦ; ਮੂਲ ਅਰਥ 'ਤਾਣੇ-ਬਾਣੇ ਦੇ ਰੂਪ ਵਿਚ' — *ਸੰਸ.* ota-prota, ਬਾਣਾ ਅਤੇ ਤਾਣਾ < ota, ਕੱਪੜਾ ਬੁਣਨ ਲਈ ਚੁੜਾਈ ਵੱਲ ਦੇ ਧਾਗੇ, ਬਾਣਾ [ਭੂ. ਕਿਰ. ਵਲੋਂ √ve, ਗੁੰਦਣਾ, ਲਿਪੇਟਣਾ, ਬੁਣਨਾ] + prota, 'ਗੁੰਦਿਆ ਹੋਇਆ; ਲੰਬੇ ਦਾਅ ਦੇ ਧਾਗੇ, ਜੋ ਤਾਣੇ ਦੁਆਰਾ ਗੁੰਦੇ ਜਾਂਦੇ ਹਨ, ਤਾਣਾ [ਅਗੇ. pra + ota, ਜਿਵੇਂ ਉੱਪਰ]

⇒ **ਪਰੋਣਾ**

**ਓਦਰਨਾ** ਉਦਾਸ ਹੋਣਾ, ਜੀ ਨਾ ਲੱਗਣਾ — *ਸੰਸ.* avadar-, ਦੁਫਾੜ ਹੋਣਾ, to split [ਅਗੇ. ava + √dar, ਫਟਣਾ, ਪਾਟਣਾ; ਸਮਾਨ √drī]; ਟ.ਕ. avadīrṇa, ਪਾਟਿਆ; ਘਬਰਾਇਆ (ਟ.ਕ. bhayāvadīrṇa, ਡਰ ਨਾਲ ਵਿਆਕੁਲ)

**ਓਪਰਾ** ਬਿਗਨਾ, ਪਰਾਇਆ, ਨਾਵਾਕਫ; ਮੂਲ ਅਰਥ 'ਉੱਪਰਲਾ' (ਵਿੱਚਲੇ ਜਾਂ ਅੰਦਰਲੇ ਦੇ ਉਲਟ), 'ਬਾਹਰੀ, ਵਾਧੂ ਦਾ' — *ਸੰਸ.* upari, ਉੱਪਰ; ਵਾਧੂ ਦਾ, ਫਾਲਤੂ; ਬਾਅਦ (ਟ.ਕ. muhūrtād upari, ਇੰਕ ਮਿੰਟ ਬਾਅਦ)

~ **ਉੱਪਰਲਾ,** ਉਤਲਾ, ਵਾਧੂ ਦਾ (ਟ.ਕ. 'ਉੱਪਰਲੀ ਆਮਦਨੀ'); ਉਤੋਂ, ਬਾਹਰੋਂ; ਦਿਖਾਵੇ ਲਈ (ਟ.ਕ. 'ਉੱਪਰਲੇ ਦਿਲ ਨਾਲ') — ਉਪਰੋਕਤ ਦਾ ਇਕ ਭੇਦ

⇒ **ਉੱਪਰ**

**ਓਰ** ਦਿਸ਼ਾ, ਤਰਫ (ਟ.ਕ. "ਚਿਤਵਉ ਤੁਮਰੀ ਓਰ"; ਮ. 5); ਕਿਨਾਰਾ, ਕੰਢਾ; ਹੱਦ, ਅੰਤ, ਸਿਰਾ — *ਸੰਸ.* avāra ਉਰਲਾ ਪਾਸਾ, ਉਰਲਾ ਕੰਢਾ

**ਓਰੀ** ਸਿਆੜ ਦਾ ਉੱਚਾ ਭਾਗ, a ridge — **ਆਵਲੀ** ਦਾ ਵਿਕਸਤ ਰੂਪ; ਦੇਖੋ **ਆਵਲੀ**

~ **ਓਲੀ,** ਉਪਰੋਕਤ ਦਾ ਰੂਪਾਂਤਰ

**ਓਲਗੀ** ਲਾਗੀ, ਸੇਵਕ, ਕੰਮੀ, ਕਿਸੇ ਦੇ ਆਸਰੇ ਗੁਜ਼ਾਰਾ ਕਰਨ ਵਾਲਾ (ਟ.ਕ. "ਓਲਗੀਆ ਓਲਗੀ"; ਮ. 1); *ਪਾਲੀ* **ਓਲੱਗ,** ਨਾਲ ਲੱਗਣਾ; *ਪ੍ਰਾਕ.* **ਓਲੱਗ,** ਸੇਵਾ ਕਰਨਾ, "to follow, serve"; *ਮਰਾ.* **ਓਲ਼ਾਗਣੇ,** ਨਾਲ ਲਟਕਣਾ, to hang from, cling to — *ਸੰਸ.* *avalag, ਨਾਲ ਲਟਕਣਾ; ਇਸ ਲਈ 'ਕਿਸੇ ਤੇ ਅਸ਼ਰਿਤ ਹੋਣਾ' [ਅਗੇ. ava + √lag, ਲੱਗਣਾ, ਚਿਮਟਣਾ]; ਦੇਖੋ ਟਰਨਰ

⇒ **ਲਾਗੀ**

**ਓਲਾ** ਗੜ੍ਹਾ, ਅਹਿਣ; *ਹਿੰਦੀ* **ਓਲਾ;** *ਗੁਜ.* **ਓਲੁੰ,** ਗੜ੍ਹਾ – *ਸੰਸ.* upala, ਪੱਥਰ; ਇਕ ਕੀਮਤੀ ਪੱਥਰ

~ **ਓਰਾ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਓਰਾ ਗਰਿ ਪਾਨੀ ਭਇਆ"; ਕਬੀਰ)

**ਨੋਟ.** ਅਰਥ ਅਨੁਸਾਰਤਾ ਲਈ ਟ.ਕ. ਪੰਜਾ. **ਐਹਣ** (ਗੜ੍ਹੇ) ਵਲੋਂ *ਸੰਸ.* aśan (ਪੱਥਰ)

**ਓੜ** ਅੰਤ, ਹੱਦ (ਟ.ਕ. "ਤੈਸੀ ਨਿਬਹੈ ਓੜ"; ਕਬੀਰ); ਸਰਣ; ਮੂਲ ਅਰਥ 'ਦਿਸ਼ਾ, ਤਰਫ, ਪਾਸਾ' (ਟ.ਕ. "ਮੈ ਆਹੀ ਓੜ ਤੁਹਾਰ"; ਮ. 5); ਅੰਤਮ ਸੀਮਾ – **ਓਰ਼** ਦਾ ਵਿਕਸਤ ਰੂਪ; ਦੇਖੋ **ਓਰ**

~ **ਓੜਕ,** ਅੰਤ, ਹੱਦ ("ਓੜਕ ਓੜਕ ਭਾਲਿ ਥਕੇ"; ਜਪੁ) – ਉਪਰੋਕਤ ਦਾ ਵ੍ਰਿਧੀ ਰੂਪ

# ਅ

**ਅ:** ਇਸ ਵਰਨ ਦੇ ਅਧੀਨ *ਸੰਸਕ੍ਰਿਤ* ਮੂਲ ਦੇ ਅਨੇਕ ਅਗੇਤਰ ਮਿਲਦੇ ਹਨ, ਜੋ ਸਬੰਧਤ ਵਰਨ ਦੀ ਸ਼ਬਦਾਵਲੀ ਵਿਖੇ ਚੋਖੇ ਵਾਧੇ ਦਾ ਕਾਰਨ ਬਣਦੇ ਹਨ, ਜਿਵੇਂ **ਅ** (ਅਮਰ); **ਅਨ** (ਅਨਮੋਲ); **ਆ** (ਆਕਾਰ); **ਅਧਿ** (ਅਧਿਕਾਰ); **ਅਭਿ** (ਅਭਿਮਾਨ); **ਅਵਿ** (ਅਵਿਗਤ); **ਅਨੁ** (ਅਨੁਸਾਰ)

~ **ਔ:** ਇਸ ਵਰਣ ਨਾਲ ਸ਼ੁਰੂ ਹੁੰਦਾ *ਅਰਬੀ* ਸ਼ਬਦ **ਵ** ਵਿਚ ਵੱਟ ਜਾਣ ਦੀ ਰੁਚੀ ਰੱਖਦਾ ਹੈ, ਜਿਵੇਂ *ਅਰਬੀ* **ਔਸਤ;** ਸੰਬਧਤ **ਵਸਤ;** ਇੰਜ ਹੀ **ਔਕਾਤ;** ਸਬੰਧਤ **ਵਕਤ**। ਇਹ ਨਿਯਮ ਅਰਬੀ ਮੂਲਕ **ਤੌਂ** ਅਤੇ **ਮੌ** ਤੇ ਵੀ ਲਾਗੂ ਹੁੰਦਾ ਹੈ (ਦੇਖੋ)

**ਅ** ਨਾਂਹ-ਸੂਚਕ ਅਗੇਤਰ ਜੋ ਆਮ ਤੌਰ ਤੇ ਵਿਅੰਜਨ ਨਾਲ ਯੁਕਤ ਹੁੰਦਾ ਹੈ (ਟ.ਕ. **ਅਕੱਥ; ਅਮੁੱਕ**) — *ਸੰਸ.* a, ਨਾਂਹ-ਸੂਚਕ ਅਗੇ.

+ *ਅੰਗ.* ਵਲੋਂ *ਯੂਨਾ.* a, ਨਾਂਹ-ਸੂਚਕ ਅਗੇ. (ਟ.ਕ. atom, 'ਜੋ ਕੱਟਿਆ ਨਹੀਂ ਜਾ ਸਕਦਾ, ਅਕੱਟ'; amorphous, 'ਅਰੂਪ')

⇒ **ਅਨ**[1]

**ਅਉਘਟ** ਬਿਖੜਾ, ਔਖਾ (ਟ.ਕ. "ਅਉਘਟ ਰੁਧੇ ਰਾਹ"; ਮ. 1); *ਪ੍ਰਾਕ.* **ਔਹੱਟ,** ਪਿੱਛੇ ਹਟਿਆ; ਕੁਮਾ. **ਉਗਟ,** ਘਟਣਾ, ਤਬਾਹ ਹੋਣਾ; *ਮਰਾ.* **ਉਹਟਣੇ,** ਘੱਟ ਹੋਣਾ, ਉੱਤਰਨਾ — *avaghaṭ-, ਘਟਣਾ, ਉੱਤਰਨਾ [ਅਗੇ. ava + √ghaṭṭ, ਘਟਣਾ]; ਦੇਖੋ ਟਰਨਰ

**ਅਉਤ (ਔਂਤਰਾ),** ਬੇਉਲਾਦ (ਟ.ਕ. "ਅਉਤ ਜਣੇਦਾ ਜਾਇ"; ਮ. 1); *ਪ੍ਰਾਕ.* **ਅਪੁੱਤ;** *ਹਿੰਦੀ* **ਅਉਤ** — *ਸੰਸ.* aputra, ਬੇਉਲਾਦ [ਅਗੇ. a + putra, ਪੁੱਤਰ]

⇒ **ਸਉਤ, ਸਉਤਰਾ** (ਪੁੱਤਰ ਵਾਲਾ)

**ਅਉਤਰਣ** ਉੱਪਰੋਂ ਹੇਠਾਂ ਆਉਣ ਦਾ ਭਾਵ; ਸਰੀਰ ਧਾਰਨ ਕਰਨ ਦਾ ਭਾਵ (ਟ.ਕ. "ਅਉਤਰਿਆ ਅਉਤਾਰ ਲੈ"; ਮ. 3) — *ਸੰਸ.* avataraṇa, ਇੰਜ [ਅਗੇ. ava + √tar, ਲੰਘਣਾ]

~ **ਅਉਤਾਰ,** ਧਰਤੀ ਤੇ ਉਤਰਨ ਵਾਲਾ, ਜਨਮ ਧਾਰਨ ਕਰਨ ਵਾਲਾ, ਪੈਗੰਬਰ — *ਸੰਸ.* avatāra, ਇੰਜ [ava + √tar, ਜਿਵੇਂ ਉੱਪਰ]

⇒ **ਅਵਤਾਰ**

**ਅਉਧ : ਅਵਧੀ**

**ਅਉਲ : ਆਵਲ**

**ਅਸਗਾਹ** ਅਤਿ ਡੂੰਘਾ (ਜਿਵੇਂ ਪਾਣੀ); ਜਿਸ ਦੀ ਹਾਥ ਨਾ ਲਈ ਜਾ ਸਕੇ, unfathomable (ਟ.ਕ. "ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ"; ਮ. 1) — *ਸੰਸ.* asthāgha, ਅਤਿ ਡੂੰਘਾ, ਨਾ ਪਾਰ ਕਰਨ ਯੋਗ [ਅਗੇ. a + sthāgha, ਘੱਟ ਡੂੰਘਾ ਪਾਣੀ, ਲਾਂਘਾ, ਪੱਤਣ]

~ **ਅਥਾਹ,** ਉਪਰੋਕਤ ਦਾ ਵਿਕਸਤ ਰੂਪ; *ਪ੍ਰਾਕ.* **ਅੱਠਹ;** *ਗੁਜ.* **ਅਥਾਹ,** ਥੱਲੇ ਤੋਂ ਬਿਨਾ (ਦੇਖੋ ਟਰਨਰ)

**ਅਸ਼ਟ** (ਅਸਟ), 'ਅੱਠ ਦਾ' ਅਰਥ-ਸੂਚਕ ਸਮਾਸੀ ਰੂਪ (ਟ.ਕ. 'ਅਸ਼ਟ-ਕੋਣ'; 'ਅਸ਼ਟ-ਭੁਜ') — *ਸੰਸ.* ashṭa, ਅੱਠ; *ਭਾਰੋਪੀ.* okto

+ *ਫਾਰਸੀ* **ਹਸ਼ਤ,** ਅੱਠ

+ *ਅੰਗ.* eight; *ਜਰਮ.* acht, ਅੱਠ

+ *ਅੰਗ.* ਵਲੋਂ *ਲਾਤ.* oct, ਅੱਠ (ਟ.ਕ. 'octangular, ਅਸ਼ਟ-ਕੋਨਾ)

+ *ਯੂਨਾ.* okt, ਅੱਠ (ਟ.ਕ. *ਅੰਗ.* octagon)

⇒ **ਅੱਠ**

**ਅਸ਼ਟ ਦਸ** 'ਅੱਠ ਅਤੇ ਦੱਸ', ਅਠਾਰਾਂ; ਅਠਾਰਾਂ ਪੁਰਾਣ (ਟ.ਕ. "ਅਸਟਦਸੀ ਚਹੁ ਭੇਦ ਨ ਪਾਇਆ"; ਮ. 1) = ਅਠਾਰਾਂ ਪੁਰਾਣਾਂ ਅਤੇ ਚਾਰ ਵੇਦਾਂ ਨੇ ਪਰਮਾਤਮਾ ਦਾ ਭੇਦ ਨਹੀਂ ਪਾਇਆ — *ਸੰਸ.* ashṭa-daśan, 'ਅੱਠ ਅਤੇ ਦਸ', ਅਠਾਰਾਂ [ashṭa, ਅੱਠ + daśa, ਦਸ]

+ *ਅੰਗ.* ਵਲੋਂ *ਲਾਤ.* octodecimo, ਛਪਾਈ ਵਿਚ ਕਾਗਜ਼ ਦਾ ਇਕ ਸਾਈਜ਼, ਜਿਸ ਅਨੁਸਾਰ ਤਾਅ ਨੂੰ ਅਠਾਰਾਂ ਭਾਗਾਂ ਵਿਚ ਵੰਡਿਆ ਜਾਂਦਾ ਹੈ [*ਲਾਤ.* oct, ਅੱਠ + decem, ਦਸ]

**ਅਸਟਪਦੀ** ਅੱਠਾਂ ਪਦਾਂ ਵਾਲਾ ਛੰਦ (ਅਜਿਹੇ ਛੰਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਅਸਟਪਦੀ' ਸਿਰਲੇਖ ਅਧੀਨ ਮਿਲਦੇ ਹਨ) — *ਸੰਸ.* ashṭa-padi, ਅਸ਼ਟਪਦੀ [ashṭa ਅੱਠ + pada, ਪੈਰ

+ *ਅੰਗ.* octopody, ਅਸ਼ਟਪਦੀ [*ਯੂਨਾ.* okto, ਅੱਠ + podo, ਪੈਰ, ਚਰਨ; ਲਾਈਨ]

⇒ **ਅਸ਼ਟ; ਪਦ**

**ਅਸ਼ਟਮੀ** ਚੰਦਰਮਾਂ ਦੀ ਅੱਠਵੀ ਤਿੱਥ (ਟ.ਕ. 'ਜਨਮ-ਅਸ਼ਟਮੀ') — *ਸੰਸ.* ashṭami, ਅੱਠਵੀ ਤਿੱਥੀ; ashṭama, ਅੱਠਵਾਂ [ashṭa, ਅੱਠ]

+ *ਫਾਰਸੀ* **ਹਸ਼ਤਮ,** ਅੱਠਵਾਂ [ਹਸ਼ਤ, ਅੱਠ]

**ਅਸਤ** ਸੂਰਜ ਦਾ ਡੁੱਬਣਾ (ਟ.ਕ. 'ਅਸਤ ਹੋਣਾ') — *ਸੰਸ.* asta, ਸੂਰਜ ਦੇ ਡੁੱਬਣ ਦਾ ਭਾਵ; (ਲਾਖ) ਅੰਤ, ਮੌਤ (ਟ.ਕ. astāścala, ਪੱਛਮ ਵੱਲ ਇਕ ਪਹਾੜ ਦਾ ਨਾਂ, ਜਿਸ ਦੇ ਪਿੱਛੇ ਸੂਰਜ ਛੁੱਪਦਾ ਹੈ)

~ **ਅਥਵਣਾ,** ਸੂਰਜ ਦਾ ਛੁਪਣਾ; *ਪ੍ਰਾਕ.* **ਅਥੱਮ;** *ਗੁਜ.* ਆਥਮਵੂੰ, ਸੂਰਜ ਦਾ ਛਿਪਣਾ — *ਸੰਸ.* astamana, ਸੂਰਜ ਦਾ ਛਿਪਣਾ ਆਥਣ ਵੇਲਾ, ਸੂਰਜ ਦੇ ਛੁਪਣ ਦਾ ਵੇਲਾ

⇒ **ਉਗਵਣਹੁ ਤੇ ਆਥਵਣਹੁ**

**ਅਸਤਬਲ** ਘੋੜਿਆਂ ਦੇ ਬੰਨ੍ਹਣ ਦੀ ਥਾਂ, ਤਵੇਲਾ — *ਫਾਰਸੀ,* *ਅਰਬੀ* **ਅਸਤਬਲ,** ਇੰਜ — *ਪੁਰਾ.* *ਫ਼੍ਰਾਂ.* estable < *ਲਾਤ.* stabulum (ਟ.ਕ. *ਅੰਗ.* stable, ਤਵੇਲਾ); *ਫਾਰਸੀ* **ਅਸਤਬਲ,** ਇੰਜ

**ਅਸਤਿ** ਹੋਂਦ (ਟ.ਕ. "ਅਸਤਿ ਏਕ ਦਿਗਰ ਕੁਈ"; ਮ. 1) — *ਸੰਸ.* asti, ਹੋਂਦ ਹੈ [√as, ਹੋਣਾ, ਕਾਇਮ ਰਹਿਣਾ]; *ਭਾਰੋਪੀ* esti

+ *ਫਾਰਸੀ* **ਅਸਤੀ,** ਹੈ; ਸਬੰਧਤ **ਹਸਤੀ,** ਹੋਂਦ [astan, ਹੋਣਾ]

+ *ਅੰਗ.* is, ਹੈ

+ *ਲਾਤ.* est, ਹੈ (ਟ.ਕ. *ਅੰਗ.* i.e. < *ਲਾਤ.* id est, ਇੰਜ ਹੈ)

⇒ **ਸਤ; ਸੱਤਿਆ; ਸੱਚ; ਨੇਸਤੀ; ਅਸਤਿਤਵ**

**ਅਸਤਿਤਵ** ਹੋਂਦ — *ਸੰਸ.* astitva, ਹੋਂਦ [asti, ਹੋਂਦ ਹੈ + ਭਾਵ-ਵਾਚਕ ਸੰਗਿਆ ਦਾ ਸੂਚਕ ਪਿਛੇ. tva]

+ *ਰੂਸੀ* estestvo, ਪ੍ਰਕਿਰਤੀ; ਮੂਲ ਅਰਥ 'ਹੋਂਦ, ਭੌਤਿਕਤਾ' [est, ਹੈ + ਭਾਵ-ਵਾਚਕ ਸੰਗਿਆ ਦਾ ਸੂਚਕ ਪਿਛੇ. es-tvo]

⇒ **ਅਸਤਿ**

**ਅਸਤੀਆਂ** ਮਰੇ ਹੋਏ ਵਿਅਕਤੀ ਦੀਆਂ ਹੱਡੀਆਂ — *ਸੰਸ.* asthi, ਹੱਡੀ

+ *ਅੰਗ.* ਵਲੋਂ *ਯੂਨਾ.* osteo, ਹੱਡੀ ਦਾ ਸੂਚਕ ਸਮਾਸੀ ਰੂਪ (ਟ.ਕ. *ਅੰਗ.* osteotomy, ਹੱਡੀ ਦਾ ਉਪਰੇਸ਼ਨ < osteo + √tom,

ਕੱਟਣਾ; ਦੇਖੋ **ਐਟਮ**)

**ਅਸਥਾਵਰ** ਠਹਿਰਨ ਵਾਲਾ, ਅਚਲ (ਟ.ਕ. "ਅਸਥਾਵਰ ਜੰਗਮ ਕੀਟ ਪਤੰਗਾ"; ਕਬੀਰ) — **ਸਥਾਵਰ** ਤੋਂ **ਅ** ਦੇ ਆਗਮ ਨਾਲ; ਜਿਵੇਂ **ਅਸਨੇਹ** = **ਸਨੇਹ; ਅਸਥਿਰ** = **ਸਥਿਰ**। ਇੰਜ ਹੀ **ਅਸਟੇਸ਼ਨ** = **ਸਟੇਸ਼ਨ;** *ਅੰਗ.* estate = state

⇒ **ਸਥਾਵਰ**

**ਅਸਥਿਰ** ਜੋ ਥਿਰ ਨਹੀਂ; ਚਲਾਏਮਾਨ, ਬਦਲ ਜਾਣ ਵਾਲਾ — *ਸੰਸ.* asthira, ਜੋ ਥਿਰ ਨਹੀਂ, ਚਲਾਏਮਾਨ; ਡੋਲਦਾ, ਹਿੱਲਦਾ [ਅਗੇ. a + sthir, ਥਿਰ < √sthā, ਖੜਾ ਹੋਣਾ, ਟਿਕਣਾ]

~ **ਅੱਥਰਾ,** ਟਿਕ ਕੇ ਨਾਂ ਬਹਿਣ ਵਾਲਾ, ਸ਼ਰਾਰਤੀ; *ਪ੍ਰਾਕ* **ਅੱਥਿਰ,** ਨਾਂ ਟਿਕਣ ਵਾਲਾ, unsteady; *ਆਸਾ.*

**ਆਥਰ** (ਬੁਢਾਪੇ ਕਾਰਨ) ਕੰਬਦਾ — *ਸੰਸ.* asthira, ਜਿਵੇਂ ਉੱਪਰ

**ਅਸਬਾਬ** ਸਾਮਾਨ, ਸਾਜ਼-ਸਾਮਾਨ — *ਅਰਬੀ* **ਅਸਬਾਬ,** ਸਾਧਨ, ਵਸੀਲੇ, ਕਾਰਨ, ਜੰਤਰ, ਉਪਕਰਨ, ਸਾਜ਼-ਸਾਮਾਨ (ਬਹੁਵਚਨ ਵਲੋਂ **ਸਬੱਬ**); ਦੇਖੋ **ਸਬੱਬ**

**ਅਸੰਭਉ** ਜੋ ਪੈਦਾ ਨਹੀਂ ਹੋਇਆ, ਜਨਮ ਤੋਂ ਰਹਿਤ; ਪਰਮਾਤਮਾ ਦੀ ਇਕ ਉਪਾਧੀ — *ਸੰਸ.* asambhava, ਉਤਪੱਤੀ ਤੋਂ ਰਹਿਤ [ਅਗੇ. a + sambhū, ਉਤਪੰਨ ਹੋਣਾ < ਅਗੇ. sam + √bhū, ਹੋਣਾ, ਪੈਦਾ ਹੋਣਾ]

⇒ **ਭਾਵ**

**ਨੋਟ.** ਸੰਸਕ੍ਰਿਤ ਵਿਖੇ **ਸੰਭਵ** ਦਾ ਅਰਥ 'ਉਤਪੱਤੀ ਜਾਂ ਜਨਮ' ਵੀ ਹੈ

**ਅਸਮਾਨ** ਅਕਾਸ਼; ਮੂਲ ਅਰਥ (ਪੁਰਾਤਨ ਵਿਸ਼ਵਾਸ਼ ਮੂਜਬ) 'ਗਰਦਸ਼ ਕਰਨ ਵਾਲਾ, ਘੁੰਮਣ ਵਾਲਾ', ਅਰਥਾਤ 'ਚੱਕੀ ਜਾਂ ਚੱਕੀ ਦਾ ਪੁੜ' — *ਫਾਰਸੀ* **ਆਸਮਾਨ,** ਇੰਜ [**ਆਸੀਆ** (ਚੱਕ) + ਪਿਛੇ. **ਮਾਨ**]

+ *ਸੰਸ.* aśman, ਪੱਥਰ; ਹੋਰ ਅਰਥ 'ਅਕਾਸ਼' (ਰਿ. ਵੇ.); ਸੰਭਵ ਤੌਰ ਤੇ ਇੱਥੇ ਪੱਥਰ ਦਾ ਭਾਵ ਚੱਕੀ ਦਾ ਪੁੜ ਹੈ

**ਨੋਟ.** ਅਰਥ-ਵਿਕਾਸ ਲਈ ਟ.ਕ. *ਫਾਰਸੀ* **ਚਰਖ** (ਅਸਮਾਨ; ਹੋਰ ਅਰਥ ਪਹੀਆ, ਚੱਕਾ; ਘੁਮ੍ਹਾਰ ਦਾ ਚੱਕ)। ਇੰਜ ਹੀ ਫਾਰਸੀ **ਗਰਦੂੰ** (ਅਸਮਾਨ; ਹੋਰ ਅਰਥ 'ਚਰਖੀ')

⇒ **ਖਰਾਸ** (ਦੂਜਾ ਅੰਸ਼)

**ਅਸਰ** ਪ੍ਰਭਾਵ, ਨਤੀਜਾ — *ਅਰਬੀ* **ਅਸਰ,** ਨਿਸ਼ਾਨ; ਪ੍ਰਭਾਵ, ਨਤੀਜਾ, ਸਿੱਟਾ; ਫਾਇਦਾ; ਟ.ਕ. **ਆਸਾਰ,** ਪਦ-ਚਿੰਨ, ਨਿਸ਼ਾਨ, ਲੱਛਣ; ਬੁਨਿਆਦ (ਬਹੁਵਚਨ ਵਲੋਂ **ਅਸਰ**)

⇒ **ਤਾਸੀਰ**

**ਅਸਲੀ** ਵਾਸਤਵਕ, ਹਕੀਕੀ; ਖਰਾ; ਮੂਲ ਅਰਥ, 'ਜੜ੍ਹ ਨਾਲ ਸਬੰਧਤ, ਮੌਲਿਕ' — *ਅਰਬੀ* **ਅਸਲੀ,** ਪੈਦਾਇਸ਼ੀ, ਖਾਲਸ; ਸਬੰਧਤ **ਅਸਲ,** ਮੁੱਢ, ਜੜ੍ਹ; ਹਕੀਕਤ [√**ਅਸਲ,** ਪੱਕਾ ਹੋਣਾ]

⇒ **ਅਸੀਲ; ਅਸੂਲ**

**ਅਸ਼ਲੀਲ** ਲਚਰ — *ਸੰਸ.* aślīla, ਨੀਚ (ਜਿਵੇਂ ਭਾਸ਼ਾ), ਗੰਵਾਰ [ਅਗੇ. a + ślīla, ਸੁਭਾਗਾ, ਖੁਸ਼ਨਸੀਬ (ਦੇਖੋ ਮੋਨ. ਵਿ.)

**ਅਸਵਾਰ** (ਸਵਾਰ), ਘੋੜੇ, ਗੱਡੀ ਆਦਿ ਤੇ ਚੜ੍ਹਿਆ ਵਿਅਕਤੀ; ਮੂਲ ਅਰਥ 'ਘੋੜੇ ਤੇ ਚੜ੍ਹਣ ਵਾਲਾ'; *ਪ੍ਰਾਕ.* **ਆਸਵਾਰ** — *ਸੰਸ.* aśvavāra, ਘੁੜ-ਸਵਾਰ [aśva, ਘੋੜਾ]

+ *ਫਾਰਸੀ* **ਅਸਵਾਰ,** ਘੁੜ-ਸਵਾਰ [ਅਸਪ, ਘੋੜਾ]

⇒ **ਅਸੁ** (ਘੋੜਾ)

**ਅਸਾਮੀ** ਪਦਵੀ, ਨੌਕਰੀ; ਮੁਕੱਦਮੇ ਦਾ ਕੋਈ ਫਰੀਕ — *ਅਰਬੀ* **ਆਸਾਮੀ,** ਨਾਮ; ਵਿਅਕਤੀ, ਸ਼ਖਸ; ਨੌਕਰੀ, ਔਹਦਾ; ਸਬੰਧਤ **ਇਸਮ,** ਨਾਮ; (ਵਿਆ.), ਨਾਂਵ; ਟ.ਕ. **ਮੁਸੱਮੀ,** ਜਿਸ ਦਾ ਨਾਉਂ ਰੱਖਿਆ ਗਿਆ ਹੈ; ਨਾਮਕ

(ਮੁ + ਅਸਮੀ)

⇒ **ਬਿਸਮਿੱਲਾ**

**ਅਸਾਰ** ਜਲ-ਧਾਰਾ : ("ਨੈਨਹੁ ਨੀਰ ਅਸਾਰ ਬਹੈ"; ਕਬੀਰ) — *ਸੰਸ.* āsāra, ਮੀਂਹ ਦੀ ਵਾਛੜ [ਅਗੇ. ā + √sar ਜਾਂ √sr., ਵਹਿਣਾ, ਵਗਣਾ]

⇒ **ਨਿਸਾਰਿਓ**

**ਅਸੀਸ** (ਸੀਸ), ਸ਼ੁੱਭ ਕਾਮਨਾ; *ਪ੍ਰਾਕ.* **ਆਸਿਸਾ, ਆਸੀਸਾ** — *ਸੰਸ.* āśish, ਪ੍ਰਾਰਥਨਾ, ਇੱਛਾ; ਸ਼ੁੱਭ ਕਾਮਨਾ; āśās, ਇੱਛਾ ਕਰਨਾ, ਪ੍ਰਾਰਥਨਾ ਕਰਨਾ; ਨਿਰਦੇਸ਼ ਦੇਣਾ [ਅਗੇ. ā + √śās, ਉਪਦੇਸ਼ ਦੇਣਾ, ਹਿੱਤ ਦੀ ਗੱਲ ਕਹਿਣਾ, ਵਡਿਆਉਣਾ; ਤਾੜਨਾ]

~ **ਆਸ਼ੀਰਬਾਦ,** ਸ਼ੁੱਭ ਕਾਮਨਾ — *ਸੰਸ.* āśirvāda, ਸ਼ੁੱਭ ਕਾਮਨਾ, benediction [āśir, ਉਪਰੋਕਤ āśish ਦਾ ਇਕ ਭੇਦ + vāda, ਕਹਿਣ ਦਾ ਭਾਵ]

**ਅਸੀਲ** ਚੰਗੇ ਖਾਨਦਾਨ ਦਾ; ਮੂਲ ਅਰਥ 'ਮੁਢਲਾ, ਅਸਲੀ genuine, *ਅਰਬੀ* **ਅਸੀਲ,** ਚੰਗੇ ਖਾਨਦਾਨ ਦਾ, ਸਾਊ; ਟ.ਕ. **ਅਸਾਲਤ,** ਪਕਿਆਈ, ਪੁਖਤਗੀ, ਅਸਲੀਪਣ; ਅਸਲੇ ਦੀ ਪਵਿੱਤਰਤਾ, ਸ਼ਿਰਾਫਤ, ਸਾਊਪੁਣਾ; ਪੈਦਾਇਸ਼ੀ ਗੁਣ

⇒ **ਅਸਲੀ; ਅਸੂਲ**

**ਅਸੁ** ਘੋੜਾ (ਟ.ਕ. "ਅਸੁ ਹਸਤੀ ਰਥ ਅਸਵਾਰੀ"; ਸੁਖਮਨੀ); *ਪਾਲੀ, ਪ੍ਰਾਕ.* **ਅੱਸ, ਆਸ,** ਘੋੜਾ — *ਸੰਸ.* aśva, ਘੋੜਾ

+ *ਫ਼ਾਰਸੀ* **ਅਸਪ,** ਘੋੜਾ; *ਪਸ਼ਤੋ* **ਆਸ,** ਘੋੜਾ [*ਫ਼ਾਰਸੀ* **ਅਸਪ** ਦਾ ਵਿਕਸਤ ਰੂਪ]

~ **ਅਸੁ ਪਵਨ,** ਹਵਾ ਵਾਂਗ ਤੇਜ਼ ਚੱਲਣ ਵਾਲਾ ਘੋੜਾ (ਟ.ਕ. "ਅਸੁ ਪਵਨ ਹਸਤਿ ਅਸਵਾਰੀ"; ਮ. 5); [**ਅਸੁ,** ਘੋੜਾ + **ਪਵਨ,** ਹਵਾ]

~ **ਅਸੁਮੇਧ,** ਘੋੜੇ ਦੀ ਕੁਰਬਾਨੀ [**ਅਸੁ,** ਘੋੜਾ + **ਮੇਧ,** ਬਲੀ]

**ਅਸੁਰ** ਕੁਕਰਮੀ ਜੀਵ, ਦੈਂਤ — *ਸੰਸ.* asura, ਦਾਨਵ; ਹੋਰ ਅਰਥ 'ਦੇਵਤਾ' (ਰਿ. ਵੇ.)

~ **ਅਸੁਰ ਸੰਘਾਰ,** ਰਾਖਸ਼ਾਂ ਦਾ ਨਾਸ਼ ਕਰਨ ਵਾਲਾ (ਗੁਰਬਾਣੀ) — **ਅਸੁਰ + ਸੰਘਾਰ,** ਨਾਸ਼ (ਦੇਖੋ)

+ *ਫ਼ਾਰਸੀ* **ਅਹਰਮਨ** (ਪਾਰਸੀ ਧਰਮ ਅਨੁਸਾਰ) ਬਦੀ ਦਾ ਦੇਵਤਾ, ਦਾਨਵ, ਸ਼ੈਤਾਨ

⇒ **ਅਹੁਰ**

**ਅੱਸੂ** ਇਕ ਦੇਸੀ ਮਹੀਨੇ ਦਾ ਨਾਂ; *ਪ੍ਰਾਕ.* **ਅਸਜਾ**; *ਸਿੰਧੀ* **ਅਸੁ;** *ਗੁਜ.* **ਆਸੋ;** *ਹਿੰਦੀ* **ਅਸੂਜ** — *ਸੰਸ.* aśva-yuj, ਅੱਸੂ ਦਾ ਮਹੀਨਾ; ਮੂਲ ਅਰਥ 'ਜੁੜੇ ਹੋਏ ਘੋੜੇ', ਅਰਥਾਤ ਜੁੜੇ ਹੋਏ ਘੋੜਿਆਂ ਦੇ ਆਕਾਰ ਵਾਲਾ ਨਿਛੱਤਰ; ਇਸ ਨਿਛੱਤਰ ਨਾਲ ਸਬੰਧਤ ਮਹੀਨਾ [aśva-yuja, ਅੱਸੂ; aśva, ਘੋੜਾ + √yuj, ਜੋੜਨਾ]

~ **ਆਸਨ,** ਅੱਸੂ ਦਾ ਮਹੀਨਾ (ਟ.ਕ. "ਆਸੁਨਿ ਆਉ ਪਿਰ, ਸਾ ਧਨ ਝੂਰਿ ਮੁਈ"; ਮ. 5); *ਪ੍ਰਾਕ.* **ਆਸੀਨ;** *ਹਿੰਦੀ* **ਆਸਿਨ** — *ਸੰਸ.* aśvina, 'ਘੋੜਿਆਂ ਵਾਲਾ', ਇਕ ਨਿਛੱਤਰ ਦਾ ਨਾਂ; ਇਸ ਨਿਛੱਤਰ ਨਾਲ ਸਬੰਧਤ ਮਹੀਨਾ [aśva, ਘੋੜਾ + ਪਿਛੇ. ina]

**ਅਸੂਲ** ਨਿਯਮ, ਨੀਤੀ; ਮੂਲ ਅਰਥ 'ਬੁਨਿਆਦੀ ਤੱਥ' — *ਅਰਬੀ* **ਅਸੂਲ,** ਬੁਨਿਆਦਾਂ, ਸ੍ਰੋਤ; ਕਾਇਦੇ, ਤਰੀਕੇ [ਬਹੁਵਚਨ ਵਲੋਂ **ਅਸਲ,** ਅਸਲੀਅਤ]

⇒ **ਅਸਲੀ**

**ਅੰਹ** ਮੈਂਪੁਣਾ, ਖੁਦੀ — *ਸੰਸ.* aham, ਮੈਂ; ਸਮਾਸੀ ਰੂਪ ahaṃ

+ *ਅੰਗ.* I, ਮੈਂ [*ਪੁਰਾ. ਅੰਗ.* ic]; *ਜਰਮ.* ich

+ *ਲਾਤ.* ego, ਮੈਂ (ਟ.ਕ. *ਅੰਗ.* ego, ਖੁਦੀ)

~ **ਅਹੰਕਾਰ,** ਆਪਣੇ ਆਪ ਨੂੰ ਸਮਝਣ ਦਾ ਭਾਵ, ਮੈਂਪੁਣਾ, ਖ਼ੁਦੀ — *ਸੰਸ.* ahaṃkāra, ਅਭਿਮਾਨ [ahaṃ, ਮੈਂ, ਖ਼ੁਦ + kāra, ਕੰਮ]

⇒ **ਹੰਕਾਰ**

**ਅਹਦ** ਪ੍ਰਤੱਗਿਆ (ਟ.ਕ. 'ਅਹਦ-ਨਾਮਾ') — *ਅਰਬੀ* **ਅ਼ਹਦ** ਪ੍ਰਤਿੱਗਿਆ, ਸੰਧੀ; ਸਮਾਂ, (ਰਾਜ-) ਕਾਲ; ਮੂਲ ਅਰਥ 'ਨਾਲ ਜੋੜਨਾ'; ਇਸ ਲਈ 'ਪੱਕਾ ਕਰਨਾ, ਇਕਰਾਰ ਕਰਨਾ'; (ਘਟਨਾਵਾਂ ਦਾ) ਮੇਲ, ਸੰਜੋਗ; ਇਸ ਲਈ 'ਸਮਾਂ' [√**ਅ਼ਹਦ**, ਨਾਲ ਜੋੜਨਾ, ਪੱਕਾ ਕਰਨਾ]

⇒ **ਮੁਆਹਦਾ**

**ਅਹਮ** ਬਹੁਤ ਜ਼ਰੂਰੀ — *ਅਰਬੀ* **ਅਹਮ,** ਬਹੁਤ ਜ਼ਰੂਰੀ; ਕਠਨ, ਦੁਸ਼ਵਾਰ [ਦੂਜੀ ਜਾਂ ਤੀਜੀ ਡਿਗਰੀ ਦਾ ਸੂਚਕ ਅਗੇਤਰ **ਅ** + √**ਹਮ,** ਫਿਕਰ ਰੱਖਣਾ]

⇒ **ਮੁਹਿੰਮ**

**ਅਹਲ** ਵਿਅਕਤੀ, ਮਾਲਕ; ਯੋਗ — *ਅਰਬੀ* **ਅਹਲ,** ਕਿਸੇ ਸ਼੍ਰੇਣੀ ਜਾਂ ਕਿੱਤੇ ਦੇ ਆਦਮੀ (ਟ.ਕ. 'ਅਹਲ-ਏ-ਤਮਾਸ਼ਾ', ਤਮਾਸ਼ਾ ਕਰਨ ਵਾਲੇ); ਹੋਰ ਅਰਥ 'ਔਲਾਦ, ਬਾਲ-ਬੱਚੇ, ਸਾਕ ਸਬੰਧੀ; ਯੋਗ; ਸੁਆਮੀ, ਸਾਹਿਬ'

~ **ਅਹਲਕਾਰ,** ਕਰਮਚਾਰੀ, ਅਹੁਦੇਦਾਰ — *ਫ਼ਾਰਸੀ* **ਅਹਲਕਾਰ,** ਕਿਰਤੀ ਲੋਕ; ਕਾਮੇ [ਅਹਲ + *ਫ਼ਾਰਸੀ* ਕਾਰ]

**ਅਹਿਸਾਨ** ਉਪਕਾਰ, ਚੰਗਾ ਸਲੂਕ, ਮਿਹਰਬਾਨੀ — *ਅਰਬੀ* **ਅਹਿਸਾਨ,** ਨੇਕੀ, ਭਲਾਈ, ਚੰਗਿਆਈ [√**ਹਸਨ,** ਚੰਗਿਆਈ ਕਰਨਾ]; ਸਬੰਧਤ **ਹਸਨ,** ਨੇਕ, ਚੰਗਾ; ਖ਼ੂਬਸੂਰਤ

⇒ **ਹੁਸਨ**

**ਅਹਿਣ** ਗੜਾ, ਓਲਾ; ਮੂਲ ਅਰਥ 'ਪੱਥਰ ਦੀ ਗੋਲੀ, ਪੱਥਰ'; *ਪ੍ਰਾਕ.* **ਅਸਣਿ,** ਬਿੱਜ, ਅਸਮਾਨੀ ਗੋਲਾ — *ਸੰਸ.* aśana, ਪੱਥਰ; ਪੱਥਰ ਦੀ ਗੋਲੀ, ਗੁਲੇਲਾ

**ਨੋਟ.** ਅਰਥ-ਵਿਕਾਸ ਲਈ ਟ.ਕ. *ਹਿੰਦੀ* **ਓਲਾ** (ਗੜਾ); *ਪ੍ਰਾਕ.* **ਉਵਲ** < *ਸੰਸ.* upala, ਪੱਥਰ

**ਅਹਿਮਕ** ਬੇਵਕੂਫ — *ਅਰਬੀ* **ਅਹਮਕ,** ਵਧੇਰੇ ਜਾਂ ਬਹੁਤਾ ਬੇਵਕੂਫ [**ਹੁਮਕ** ਦੀ ਦੂਜੀ ਜਾਂ ਤੀਜੀ ਡਿਗਰੀ); ਟ.ਕ. **ਹਮਾਕਤ,** ਬੇਵਕੂਫੀ, ਮੂਰਖਤਾ

**ਅਹਿਲਾਦ** ਅਨੰਦ, ਖ਼ੁਸ਼ੀ (ਟ.ਕ. "ਮਨਿ ਹਰਿ ਕੋ ਅਹਿਲਾਦ" ਮ: 5); *ਹਿੰਦੀ* **ਆਹਲਾਦ,** ਅਨੰਦ, ਖ਼ੁਸ਼ੀ — *ਸੰਸ.* āhlāda, ਅਨੰਦ, ਖ਼ੁਸ਼ੀ [ਅਗੇ. ā + √hlād, ਖ਼ੁਸ਼ ਹੋਣਾ]

⇒ **ਪ੍ਰਹਲਾਦ**

**ਅਹੁਰ** ਬੀਮਾਰੀ, ਕਸਰ; ਵਿਘਣ, ਅੜਿੱਕਾ; ਮੂਲ ਅਰਥ 'ਅਸੁਰ-ਗ੍ਰਸਤ ਹੋਣ ਦਾ ਭਾਵ' — *ਸੰਸ.* asura, ਬਦ-ਆਤਮਾ, ਪਿਸਾਚ

**ਨੋਟ.** ਉਪਰੋਕਤ ਅਰਥ-ਵਿਕਾਸ ਬਾਰੇ ਟ.ਕ. *ਸੰਸ.* yaksha (ਦੇਵਤਿਆਂ ਦੀ ਇਕ ਜਾਤੀ); ਇਸ ਲਈ yakshima, ਰੋਗ, (ਵਿਸ਼ੇਸ਼ ਕਰਕੇ ਤਪਦਿਕ ਜਾਂ ਮਿਰਗੀ)। ਇੰਜ ਹੀ *ਫ਼ਾਰਸੀ* **ਆਸੇਬ** [ਭੂਤ, ਜਿੰਨ; ਦੁੱਖ, ਦਰਦ, ਨੁਕਸਾਨ]

**ਅਹੂਤੀ** (ਆਹੂਤੀ), ਘਿਉ ਆਦਿ ਸਮੱਗਰੀ, ਜੋ ਕਿਸੇ ਦੇਵਤੇ ਨੂੰ ਭੇਟਾ ਕਰਨ ਲਈ ਅਗਨੀ ਦੀ ਭੇਟ ਕੀਤੀ ਜਾਂਦੀ ਹੈ, ਹਵਨ — *ਸੰਸ.* āhuti, ਇੰਜ; āhuta, ਭੇਟ ਕੀਤਾ ਗਿਆ [ਅਗੇ. ā + √hu, ਯੱਗ ਕਰਨਾ ਘਿਉ ਆਦਿ ਅਗਨੀ ਦੀ ਭੇਟ ਕਰਨਾ; ਛਿੜਕਣਾ] ਆਹੂਤੀ

⇒ **ਹਵਨ; ਹੋਤਰੀ**

**ਅੱਕ** ਇਕ ਖ਼ੁਦ-ਰੌ ਬੂਟਾ, ਜਿਸ ਦਾ ਦੁੱਧ ਤਾਸੀਰ ਵਿਚ ਗਰਮ ਹੁੰਦਾ ਹੈ ਅਤੇ ਦਵਾਈ ਵਜੋਂ ਵਰਤਿਆ ਜਾਂਦਾ ਹੈ; *ਪਾਲੀ, ਪ੍ਰਾਕ.* **ਅੱਕ;** *ਸਿੰਧੀ* **ਅਕੁ;** *ਹਿੰਦੀ* **ਆਕ;** *ਗੁਜ.* **ਆਕ,** ਇੰਜ — *ਸੰਸ.* arka, ਅੱਕ ਦਾ ਬੂਟਾ; ਸੂਰਜ [√arc, ਚਮਕਣਾ, ਗਰਮ ਹੋਣਾ]

**ਅੰਕ** ਚਿੰਨ੍ਹ, ਨਿਸ਼ਾਨ; ਗਿਣਤੀ ਦਾ ਅੰਕ, ਹਿੰਦਸਾ; ਹਿਰਦਾ, ਅੰਤਹਕਰਣ (ਟ.ਕ. "ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ; ਮ. 1); ਛਾਤੀ, ਸੀਨਾ (ਟ.ਕ. "ਆਸਾ ਮਨਸਾ ਸਗਲ ਪੂਰੀ ਪ੍ਰਿਆ ਅੰਕਿ ਮਿਲਾਈ"; ਮ. 5) — *ਸੰਸ.* aṅka, ਮੂਲ ਅਰਥ 'ਵਕਰ ਆਕਾਰ ਲੀਕ, ਵਕਰ, curve', ਇਸ ਲਈ ਚਿੰਨ੍ਹ, ਨਿਸ਼ਾਨ, ਹਿੰਦਸਾ; 'ਮਨੁੱਖੀ ਸਰੀਰ ਦਾ ਵਕਰਆਕਾਰ ਭਾਗ', ਵੱਖੀ, ਬਗਲ (side); ਕੁੱਛੜ, ਗੋਦੀ (lap); ਬਗਲਗੀਰੀ (embrace); ਛਾਤੀ, (breast); ਦਿਲ, ਅੰਤਹਿਕਰਣ

~ **ਅੰਕ ਸਹੇਲੀ,** ਦਿਲ ਵਿਚ ਵਸਣ ਵਾਲੀ, ਬੜੀ ਨੇੜਲੀ ਅਤੇ ਵਿਸ਼ਵਾਸ-ਪਾਤਰ ਸਖੀ (ਟ.ਕ. "ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ"; ਮ.1)

**ਨੋਟ. ਅੰਕ ਸਹੇਲੀ** ਦੇ ਟਾਕਰੇ ਤੇ ਦੇਖੋ *ਅੰਗ.* bosom friend, ਜਿਗਰੀ ਦੋਸਤ [bosom, ਛਾਤੀ, ਹਿੱਕ, "regarded as the source of feeling or the seat of inmost thoughts + friend"]

⇒ **ਅੰਕੁਰ**

**ਅਕਸ** ਪਰਛਾਵਾਂ — *ਅਰਬੀ* **ਅਕਸ,** ਪਰਛਾਵਾ, ਮੂਲ ਅਰਥ 'ਪ੍ਰਤੀਕੂਲ ਹੋਣਾ' [√**ਅਕਸ,** ਪ੍ਰਤੀਕੂਲ ਹੋਣਾ; ਇਸ ਲਈ ਪ੍ਰਤੀਮਾਨ ਹੋਣਾ]; ਟ.ਕ. **ਮਅ਼ਕੂਸ,** ਉਲਟਾ, ਪਰਿਵਰਤਿਤ (ਮ + ਅ਼ਕੂਸ)

**ਅਕਸਮਾਤ** ਅਚਨਚੇਤ, ਅਚਾਨਕ; ਮੂਲ ਅਰਥ 'ਕਿਉਂ ਜਾਂ ਕਿੱਦਾਂ ਤੋਂ ਬਿਨਾਂ', ਅਰਥਾਤ 'ਜਿਸ ਦੇ ਕਾਰਨ ਦਾ ਪਤਾ ਨਹੀਂ' — *ਸੰਸ.* akasmāt, ਇੰਜ [ਅਗੇ. a + kasmāt, ਕਿਵੇਂ?, ਕਿੱਦਾਂ? < ka, ਕਿਵੇਂ?]

**ਨੋਟ. ਕਸਮਾਤ** ਦੀ ਰੂਪ-ਰਚਨਾ ਲਈ ਟ.ਕ. *ਸੰਸ.* tasmāt, ਇੰਜ ਕਰਕੇ, therefore [ta ਦਾ ਵ੍ਰਿਧੀ ਰੂਪ]

**ਅਕਸਰ** ਕਈ ਵਾਰ, ਵਧੇਰੇ ਕਰਕੇ — *ਅਰਬੀ* **ਅਕਸਰ,** ਆਮ ਤੌਰ ਤੇ, ਵਧੇਰੇ ਕਰਕੇ [ਦੂਜੀ ਡਿਗਰੀ ਦਾ ਸੂਚਕ ਅਗੇ. **ਅ + ਕਸੀਰ,** ਬਹੁਤਾ, ਅਧਿਕ] [√**ਕਸਰ,** ਬਹੁਤਾ ਹੋਣਾ]; ਟ.ਕ. **ਕਸਰਤ,** ਬਹੁਲਤਾ ਬਹੁਤਾਤ

~ **ਅਕਸਰੀਅਤ,** ਬਹੁਸੰਮਤੀ — ਉਪਰੋਕਤ ਤੇ ਆਧਾਰਤ

**ਨੋਟ. ਕਸਰਤ** (ਬਹੁਤਾਤ) ਅਤੇ **ਕਸਰਤ** (ਵਰਜ਼ਸ਼) ਦੋ ਭਿੰਨ, ਮੂਲਕ ਸ਼ਬਦ ਹਨ। ਇਨ੍ਹਾਂ ਵਿਚੋਂ ਪਹਿਲੇ ਦੀ **ਸ** ਦੀ ਧੁਨੀ *ਅਰਬੀ* **ਸੇ** ਨਾਲ, ਜਦੋਂ ਕਿ ਦੂਜੇ ਦੀ **ਸ** ਦੀ ਧੁਨੀ *ਅਰਬੀ* **ਸੀਨ** ਨਾਲ ਸਬੰਧਤ ਹੈ

**ਅਕਸੀਰ** ਸੰਜੀਵਨੀ — *ਅਰਬੀ* **ਅਕਸੀਰ,** ਇੰਜ < *ਯੂਨਾ.* xerion, ਜ਼ਖਮ ਨੂੰ ਠੀਕ ਕਰਨ ਵਾਲੀ ਦਵਾਈ; ਟ.ਕ. *ਅੰਗ.* elixir, ਸੰਜੀਵਨੀ < *ਅਰਬੀ* < *ਯੂਨਾ.* ਜਿਵੇਂ ਉੱਪਰ

**ਅਕਤੂਬਰ** ਸੰਨ ਈਸਵੀ ਦਾ ਦਸਵਾਂ ਮਹੀਨਾ; ਪੁਰਾਣੇ ਕਲੰਡਰ ਮੁਤਾਬਕ ਅੱਠਵਾਂ ਮਹੀਨਾ — *ਅੰਗ.* October, ਇੰਜ [*ਲਾਤ.* octo, ਅੱਠ] + *ਸੰਸ.* ashṭa, ਅੱਠ

**ਨੋਟ. ਨਵੰਬਰ** (ਮੂਲ ਤੌਰ ਤੇ ਨੌਵਾਂ ਮਹੀਨਾ); **ਦਸੰਬਰ** (ਮੂਲ ਤੌਰ ਤੇ ਦਸਵਾਂ ਮਹੀਨਾ)

⇒ **ਅਸ਼ਟ**

**ਅਕਦ** (ਅਗਦ) ਨਿਕਾਹ (ਟ.ਕ. "ਅਗਦੁ ਪੜੈ ਸੈਤਾਨ ਵੇ ਲਾਲੋ"; 1); ਮੂਲ ਅਰਥ 'ਗੰਢ, ਬੰਧਨ, ਗੰਢ-ਚਿਤਰਾਵਾ' — *ਅਰਬੀ,* **ਅ਼ਕ਼ਦ,** ਘੁੱਟ ਕੇ ਬੰਨ੍ਹਣ ਦਾ ਭਾਵ, ਪ੍ਰਤਿੱਗਿਆ, ਇਕਰਾਰ; ਨਿਕਾਹ; ਹੋਰ ਅਰਥ, ਮੋਤੀਆਂ ਦੀ ਮਾਲਾ; ਮੂਲ ਅਰਥ 'ਬੰਧਨੀ, ਡੋਰੀ' [√**ਅ਼ਕ਼ਦ,** ਘੁੱਟ ਕੇ ਬੰਨ੍ਹਣਾ, ਪੀਡਾ ਕਰਨਾ]; ਟ.ਕ. **ਉਕਦਾ,** ਗੰਢ, ਘੁੰਡੀ, ਮੁਸ਼ਕਲ ਕੰਮ

~ **ਅਕੀਦਾ,** ਨਿਯਮ, ਧਰਮ; ਮੂਲ ਅਰਥ 'ਪੱਕੀ ਗੱਲ' — *ਅਰਬੀ* **ਅ਼ਕ਼ੀਦਾ,** ਯਕੀਨ, ਭਰੋਸਾ, ਧਾਰਮਕ ਵਿਸ਼ਵਾਸ਼; **ਅ਼ਕ਼ੀਦਤ,** ਦ੍ਰਿੜ੍ਹ ਵਿਸ਼ਵਾਸ, ਸ਼ਰਧਾ

**ਅਕਰਖਣਾ** (ਆਕਰਖਣਾ), ਖਿੱਚਣਾ (ਟ.ਕ. "ਨਾਨਕ ਕੀਟੀ ਸਾਸ ਅਕਰਖਤੇ"; ਮ. 5) = ਕੀੜੀ ਸਾਹ ਖਿੱਚ ਲੈਂਦੀ ਹੈ — *ਸੰਸ.* ākarsh-, ਵੱਲ ਨੂੰ ਖਿੱਚਣਾ, ਖਿੱਚ ਪਾਉਣਾ [ਅਗੇ. ā + √karsh, ਵੱਲ ਨੂੰ ਖਿੱਚਣਾ]

⇒ **ਆਕਰਸ਼ਨ**

**ਅਕਲ**[1] ਅਖੰਡ: ਕਰਤਾਰ ਦੀ ਇਕ ਉਪਾਧੀ (ਟ.ਕ. "ਸਦਾ ਅਕਲ ਲਿਵ ਰਹੈ"; ਮ. 2) — *ਸੰਸ.* akala, 'ਭਾਗ ਜਾਂ ਅੰਸ਼ ਤੋਂ ਰਹਿਤ', ਜਿਸ ਨੂੰ ਭਾਗਾਂ ਵਿਚ ਵੰਡਿਆ ਨਹੀਂ ਜਾ ਸਕਦਾ, ਅਖੰਡ' [ਅਗੇ. a + kala, ਅੰਸ਼, ਭਾਗ]

⇒ **ਕਲਾ** (ਜਿਵੇਂ 'ਸੋਲ੍ਹਾਂ ਕਲਾ')

**ਅੱਕਲਕਾਂਦ : ਆਕਲ**

**ਅਕਾਲ**[2] ਸਮੇਂ ਤੋਂ ਮੁਕਤ, timeless; ਕਰਤਾਰ ਦੀ ਇਕ ਉਪਾਧੀ — *ਸੰਸ.* akāla, ਸਮੇਂ ਤੋਂ ਰਹਿਤ [ਅਗੇ. a + kāla, ਸਮਾਂ]

⇒ **ਕਾਲ**

**ਅਕੀਦਾ : ਅਕਦ**

**ਅੰਕੁਸ਼** ਹਾਥੀ ਨੂੰ ਚਲਾਉਣ ਲਈ ਅੱਗੋਂ ਮੁੜੀ ਹੋਈ ਸੀਖ; ਮੂਲ ਅਰਥ 'ਵਕਰ ਆਕਾਰ ਵਸਤੂ, a curved bar', *ਹਿੰਦੀ,* **ਅੰਕੁਸ਼** — *ਸੰਸ.* aṅkuśa, ਕੁੰਡੀ, ਮੁੜੀ ਹੋਈ ਸੀਖ, ਵਿਸ਼ੇਸ਼ ਕਰਕੇ ਹਾਥੀ ਹੱਕਣ ਲਈ [√aṅk, 'ਵਕਰ ਆਕਾਰ ਹੋਣਾ']

⇒ **ਅੰਕੁਰ**

**ਅੰਕੁਰ** ਬੀਜ ਦੀ ਕਰੂੰਬਲ (ਜੋ ਅੱਗੋਂ ਮੁੜੀ ਹੋਈ ਹੁੰਦੀ ਹੈ); *ਹਿੰਦੀ* **ਅੰਕੁਰ** — *ਸੰਸ.* aṅkura, ਤੂਈ, ਨਵੀਂ ਫੁੱਟੀ ਕੂੰਬਲੀ [√aṅk, ਵਕਰ ਆਕਾਰ ਹੋਣਾ]

~ **ਅੰਗੂਰ,** ਅੰਕੁਰ; ਫੋੜੇ ਦਾ ਖਰੀਂਢ, *ਸਿੰਧੀ* **ਅਗੁਰ,** ਤੂਈ, sprout — ਉਪਰੋਕਤ ਦਾ ਵਿਕਸਤ ਰੂਪ

⇒ **ਅੰਕ ; ਅੰਕੁਸ਼**

**ਅਖਇਓ** ਅਵਿਨਾਸ਼ੀ (ਟ.ਕ. "ਅਟਲ ਅਖਇਓ ਦੇਵਾ"; ਮ. 5); *ਪਾਲੀ* **ਅੱਖਯ;** *ਪ੍ਰਾਕ.* **ਅੱਖਯ,** ਇੰਜ — *ਸੰਸ.* akshaya, ਅਵਿਨਾਸ਼ੀ, undecaying [ਅਗੇ. a + kshaya, ਤਬਾਹੀ, ਨਾਸ਼; √kshi, ਨਸ਼ਟ ਹੋਣਾ, ਘਟਣਾ; ਗੁਜ਼ਰਨਾ, ਜਿਵੇਂ ਸਮਾਂ]

⇒ **ਖੇਅ**

**ਅਖਬਾਰ** ਸਮਾਚਾਰ-ਪੱਤਰ — *ਅਰਬੀ* **ਅਖਬਾਰ,** ਖਬਰ ਦੇਣ ਵਾਲਾ ਪਰਚਾ; ਬਹੁਵਚਨ < **ਖਬਰ,** ਸੂਚਨਾ [√**ਖਬਰ**]; ਟ.ਕ. **ਖਬੀਰ,** ਖਬਰ ਰੱਖਣ ਵਾਲਾ ਵਾਕਫ, ਸਿਆਣਾ; ਰੱਬ ਦਾ ਇਕ ਗੁਣਵਾਚੀ ਨਾਮ

⇒ **ਮੁਖਬਰ**

**ਅਖਲਾਕ** ਆਚਰਣ, ਸਦਾਚਾਰ, ਚਰਿੱਤਰ; ਮੂਲ ਅਰਥ 'ਜਨਮਜਾਤ ਪ੍ਰਵਿਰਤੀ, ਸੁਭਾਉ'; ਇਸ ਲਈ 'ਚੰਗਾ ਸੁਭਾਉ ਜਾਂ ਆਚਰਨ' — *ਅਰਬੀ* **ਅਖ਼ਲਾਕ,** ਆਦਤਾਂ; ਚੰਗੀਆਂ ਆਦਤਾਂ, ਚੱਜ-ਆਚਾਰ [ਬਹੁਵਚਨ ਵਲੋਂ **ਖੁਲਕ,** ਆਦਤ, ਸੁਭਾ √**ਖ਼ਲਕ਼,** ਪੈਦਾ ਹੋਣਾ]

⇒ **ਖਲਕਤ**

**ਨੋਟ.** ਪੈਦਾਇਸ਼ੀ ਜਾਂ ਜਨਮਜਾਤ ਪ੍ਰਵਿਰਤੀ, ਅਰਥਾਤ ਫਿਤਰਤ, ਖਸਲਤ, ਸੁਭਾ, nature ਦੇ 'ਚੰਗੇ ਸੁਭਾ ਜਾਂ ਸਦਾਚਾਰ' ਵਿਚ ਪਰਿਵਰਤਿਤ ਹੋਣ ਲਈ ਟ.ਕ. *ਅੰਗ.* natural, ਮੂਲ ਅਰਥ 'ਪੈਦਾਇਸ਼ੀ, ਜਨਮਜਾਤ', "inborn; having the feelings that may be expected to come by nature : kindly, normal spontaneous" (ਚੈਂਬਰਜ਼ ਡਿਕਸ਼ਨਰੀ)

⇒ **ਖਲਕਤ**

**ਅਖਾੜਾ** ਪਹਿਲਵਾਨਾਂ ਦੇ ਘੁਲਣ ਦੀ ਥਾਂ; ਖੇਲ਼-ਤਮਾਸ਼ੇ ਦੀ ਥਾਂ (ਟ.ਕ. "ਸਭ ਤੇਰਾ

ਖੇਲ ਅਖਾੜਾ ਜੀਉ"; ਮ. 1); *ਪਾਲੀ* **ਅੱਖਵਾਟ;** *ਹਿੰਦੀ* **ਅਖਾੜਾ;** *ਉੜੀ.* **ਆਖਾਰਾ,** ਰੰਗਭੂਮੀ — *ਸੰਸ.* akshavāṭa, ਘੋਲ ਕਰਨ ਦੀ ਥਾਂ

**ਅੱਖੀ** (ਅੱਖ) ਸਰੀਰ ਦਾ ਦੇਖਣ ਵਾਲਾ ਅੰਗ; *ਪਾਲੀ, ਪ੍ਰਾਕ.* **ਅੱਖੀ;** *ਸਿੰਧੀ* **ਅਖਿ;** *ਹਿੰਦੀ,* **ਆਂਖ,** *ਉੜੀ.* **ਆਖਿ,** ਇੰਜ — *ਸੰਸ.* akshi, ਅੱਖੀ (ਰਿ.ਵੇ.); ਟ.ਕ. iksh, ਦੇਖਣਾ; *ਭਾਰੋਪੀ* okw

+ *ਰੂਸੀ* oko, ਅੱਖੀ

+ *ਅੰਗ.* eye (*ਪੁਰਾ.* ਰੂਪ eage); *ਜਰਮ.* auge

+ *ਲਾਤ.* oculus (oc-) ਅੱਖੀ (ਟ.ਕ. *ਅੰਗ.* ocular, ਅੱਖਾਂ ਨਾਲ ਸਬੰਧਤ);

⇒ **ਪਰੋਖ; ਸਾਖਸ਼ਾਤ; ਸਾਖ; ਉਪੇਖਸ਼ਾ, ਸਮੀਖਿਆ**

**ਅਖੀਰ** ਅੰਤ, ਸਮਾਪਤੀ — *ਅਰਬੀ* **ਅਖ਼ੀਰ,** ਅੰਤਮ, ਆਖਰੀ [√ਅਖ਼ਰ]; ਟ.ਕ. **ਤਾਖੀਰ,** ਦੇਰੀ, ਢਿੱਲ (ਤ + ਅਖੀਰ)

**ਅਗਹ-ਗਹਣ** ਜਿਸ ਨੂੰ ਗ੍ਰਹਿਣ ਨਹੀਂ ਕੀਤਾ ਜਾ ਸਕਦਾ ਉਸ ਦਾ ਗ੍ਰਹਿਣ, ਅਪਹੁੰਚ ਤਕ ਪਹੁੰਚ (ਗੁਰਬਾਣੀ) — **ਅਗਾਹ** < *ਸੰਸ.* agrāhya, ਨਾ ਫੜਣ ਯੋਗ [ਅਗੇ. a + √grah, ਪਕੜਨਾ, ਗ੍ਰਹਿਣ ਕਰਨਾ] + **ਗਹਣ** < *ਸੰਸ.* grahaṇa, ਪਕੜਣ ਦਾ ਭਾਵ [√grah, ਜਿਵੇਂ ਉੱਪਰ]

⇒ **ਗਹਣ**

**ਅੰਗਣ** ਘਰ ਦੇ ਅੱਗੇ ਖੁੱਲੀ ਥਾਂ, ਵਿਹੜਾ; *ਪਾਲੀ* **ਅੰਗਣ,** ਮਹਿਲ ਦੇ ਅੱਗੇ ਖੁੱਲੀ ਥਾਂ; *ਪ੍ਰਾਕ.* **ਅੰਗਣ;** *ਹਿੰਦੀ,* **ਆਂਗਨ,** *ਬੰਗਾ.* **ਆਂਗਨ;** *ਮਰਾ.* **ਆਂਗਣ,** ਅੰਗਣ — *ਸੰਸ.* aṅgana, ਚੱਲਣ; ਘੁੰਮਣ-ਫਿਰਨ ਦੀ ਥਾਂ; ਵਿਹੜਾ "walking, place to walk in, yard"; ਦੇਖੋ ਮੋਨ. ਵਿਲ. [√ang, ਘੁੰਮਣਾ ਫਿਰਨਾ]

**ਅੰਗਨਾ** ਸੁੰਦਰ ਅੰਗਾਂ ਵਾਲੀ, ਕਾਮਨੀ; *ਪ੍ਰਾਕ.* **ਅੰਗਣਾ** — *ਸੰਸ.* aṅganā, ਇੰਜ.

⇒ **ਵਰੰਗਨਾ**

**ਅਗਨੀ** (ਅਗਨਿ) ਅੱਗ; ਦੁੱਖ, ਕਲੇਸ਼ (ਟ.ਕ. "ਊਚੇ ਚੜਿ ਕੈ ਦੇਖਿਆ ਤਾ ਘਰਿ ਘਰਿ ਏਹਾ ਅਗਿ"; ਫਰੀਦ) — *ਸੰਸ.* agni, ਅੱਗ; ਜਠਰ-ਅਗਨੀ; ਅੱਗ ਦਾ ਦੇਵਤਾ

+ *ਰੂਸੀ* ogon, ਅੱਗ, ਲਾਟ; ਲੋਅ

+ *ਲਾਤ.* ignis, ਅੱਗ; igni, ਸਮਾਸੀ ਰੂਪ (ਟ.ਕ. *ਅੰਗ.* ignite, ਬਾਲਣਾ)

~ **ਅਗ** ਉਪਰੋਕਤ ਦਾ ਵਿਕਸਤ ਰੂਪ; *ਸਿੰਧੀ* **ਆਗਿ;** *ਹਿੰਦੀ* **ਆਗ,** *ਮਰਾ.* **ਆਗ,** ਅੱਗ

**ਅਗਮ** ਜਿੱਥੇ ਪਹੁੰਚਿਆ ਨਹੀਂ ਜਾ ਸਕਦਾ, inaccessible, ਬੁੱਧੀ ਦੀ ਪਹੁੰਚ ਤੋਂ ਬਾਹਰ, incomprehensible (ਟ.ਕ. "ਗੁਰੁ ਊਚਾ ਅਗਮ ਅਪਾਰੁ"; ਮ. 5) — *ਸੰਸ.* agamaya, ਇੰਜ [ਅਗੇ. a + √gam, ਜਾਣਾ]

~ **ਅਗਮ ਅਗੋਚਰ,** ਪਹੁੰਚ ਤੋਂ ਪਰੇ ਅਤੇ ਇੰਦਰੀਆਂ ਦੀ ਮਾਰ ਤੋਂ ਪਰੇ; ਦੇਖੋ **ਅਗੋਚਰ**

⇒ **ਗਮਨ**

**ਅੰਗਰੇਜ਼** ਇੰਗਲੈਂਡ ਦੇ ਮੂਲ ਵਸਨੀਕ < *ਅੰਗ.* Angles, ਐਂਜਲ ਜਾਤੀ ਦੇ ਲੋਕ; ਟ.ਕ. Anglo-, ਅੰਗਰੇਜ ਜਾਂ ਅੰਗਰੇਜ਼ੀ ਨਾਲ ਸਬੰਧਤ (ਜਿਵੇਂ Anglo-Indian)

~ **ਅੰਗਰੇਜ਼ੀ,** ਅੰਗਰੇਜ਼ਾਂ ਦੀ ਭਾਸ਼ਾ < *ਅੰਗ.* English < Englisc, ਐਂਗਲਜ਼ ਜਾਤੀ ਦੀ ਭਾਸ਼ਾ

⇒ **ਇੰਗਲੈਂਡ**

**ਅਗਲਾ** ਮੂਹਰਲਾ; ਬਹੁਤਾ, ਅਧਿਕ (ਟ.ਕ. "ਇਕਨਾ ਆਟਾ ਅਗਲਾ ਇਕਨਾ ਨਾਂਹੀ ਲੋਣ"; ਫਰੀਦ) — *ਸੰਸ.* agra, ਮੂਹਰਲਾ, ਅਗਲਾ, ਸੱਭ ਤੋਂ ਵਧੀਆ;

ਸਿਟਾ; ਚੋਟੀ (ਟ.ਕ. agra-bhūmi, ਸਭ ਤੋਂ ਉੱਪਰਲੀ ਮੰਜ਼ਲ); ਟ.ਕ. **ਅਗਰਸੈਨ,** 'ਸੈਨਾਪਤੀ'; ਵਿਅਕਤੀਗਤ ਨਾਂ

**ਅਗ਼ਵਾ** ਉਧਾਲਾ — *ਅਰਬੀ* **ਇਗ਼ਵਾ,** ਗੁਮਰਾਹ ਕਰਨਾ, ਬਹਿਕਾਉਣਾ, ਉਧਾਲਣਾ [√**ਗ਼ਵੀ,** ਬਹਿਕਾਉਣਾ]; ਟ.ਕ. **ਮਗ਼ਵੀ,** ਅਗ਼ਵਾ ਕੀਤਾ ਗਿਆ (ਮ + **ਗ਼ਵੀ**)

**ਅਗਾਜਾ** ਗੂੰਜਿਆ (ਟ.ਕ. "ਅਨਹਦ ਸਬਦ ਅਗਾਜਾ"; ਮ. 5); *ਮਰਾ.* **ਆਗਾਜਾ** ਸ਼ੋਰ, "uproar" (ਮਰਾਠੀ ਕੋਸ਼ < *ਸੰਸ.*?

**ਅਗਿਆਤ** ਨਾਮਾਲੂਮ, ਨਾਵਾਕਫ — *ਸੰਸ.* ajñāta, ਅਣਜਾਨ, ਨਾ ਜਾਣਿਆ ਹੋਇਆ, ਲਾਪਤਾ, [ਅਗੇ. a + √jñā, ਜਾਣਨਾ]

⇒ **ਜਾਣਨਾ**

**ਅਗਿਆਨ** ਅਵਿੱਦਿਆ, ਲਾਇਲਮੀ — *ਸੰਸ.* ajñāna, ਨਾ ਜਾਣਨ ਦਾ ਭਾਵ [ਅਗੇ. a + jñāna, ਗਿਆਨ < √jñā, ਜਾਣਨਾ]

+ *ਅੰਗ.* ਵਲੋਂ *ਲਾਤ.* ignorance, ਨਾ ਜਾਣਨ ਦਾ ਭਾਵ [ਅਗੇ. in + √gno, ਜਾਣਨਾ]

+ *ਅੰਗ.* ਵਲੋਂ *ਯੂਨਾ.* agnostic, ਅਗਿਆਨੀ [ਅਗੇ. a + √gno, ਜਾਣਨਾ]

⇒ **ਗਿਆਨ**

**ਅੰਗੂਠਾ : ਉਂਗਲੀ**

**ਅੰਗੂਰ : ਅੰਕੁਰ**

**ਅਗੋਚਰ** ਅਦ੍ਰਿਸ਼ਟ, ਅਪ੍ਰਤੱਖ; ਪਰਮਾਤਮਾ ਦੀ ਇਕ ਉਪਾਧੀ (ਟ.ਕ. "ਅਦਿਸਟ ਅਗੋਚਰੁ ਨਾਮੁ ਅਪਾਰਾ" ਮ; 1) — *ਸੰਸ.* agocara, ਚਰਾਂਦ, ਅਰਥਾਤ 'ਖੇਤਰ ਤੋਂ ਬਾਹਰਾ'; ਇਸ ਲਈ 'ਦ੍ਰਿਸ਼ਟੀ-ਖੇਤਰ ਤੋਂ ਲਾਂਭੇ, ਅਦ੍ਰਿਸ਼ਟ [ਅਗੇ. a + gocara, ਗਊਆਂ ਦੇ ਚਰਨ ਦੀ ਥਾਂਹ, ਚਰਾਂਦ]

**ਨੋਟ. ਅਗੋਚਰ** ਦੇ ਮੂਲ ਅਰਥ ਨੂੰ *ਅੰਗ.* out of range ਦੀ ਲੋਅ ਵਿਚ ਦੇਖਿਆ ਜਾ ਸਕਦਾ ਹੈ, ਕਿਉਂਕਿ *ਅੰਗ.* range ਦਾ ਮੂਲ ਅਰਥ 'ਚਰਾਂਦ, ਚਰਾਗਾਹ' ਅਤੇ ਵਿਕਸਤ ਅਰਥ 'ਖੇਤਰ, ਘੇਰਾ ਜਾਂ ਪਹੁੰਚ' ਹੈ

⇒ **ਗੋਚਰ**

**ਅਘ** ਐਬ, ਨੁਕਸ, ਭੈੜ (ਟ.ਕ. "ਬੀਤਤ ਅਉਧ ਕਰਤ ਅਘਨਾ"; ਮ. 5) — *ਸੰਸ.* agha, ਬੁਰਾ, ਭੈੜਾ (ਰਿ. ਵੇ.); ਦੁੱਖ, ਪਾਪ

~ **ਅਘਨਾਸ,** ਦੁੱਖਾਂ ਦਾ ਨਾਸ਼ ਕਰਨ ਵਾਲਾ (ਗੁਰਬਾਣੀ) — *ਸੰਸ.* agha-nāśaka, ਪਾਪ-ਨਾਸ਼ਕ, "expiatory" [agha + nāśaka, ਨਾਸ਼ ਕਰਨ ਵਾਲਾ]

**ਅੱਘ** (ਲਹਿੰ.) ਇੱਜ਼ਤ, ਮਾਨ, ਵਡਿਆਈ (ਟ.ਕ. 'ਅੱਘ ਮਾਰਨਾ', ਮਾਨਹਾਨੀ ਕਰਨਾ, ਸਾਖ ਮਾਰਨਾ); *ਪਾਲੀ, ਪ੍ਰਾਕ.* **ਅੱਘ,** *ਸਿੰਧੀ* **ਅਘੁ;** *ਬਿਹਾ.* **ਆਘੀ,** ਸੂਦ, ਬਿਆਜ — *ਸੰਸ.* argha, ਮੁੱਲ, ਕੀਮਤ, ਕਦਰ, value; ਭੇਟਾ, ਦੇਵਤਿਆਂ ਨੂੰ ਦਿੱਤਾ ਜਾਣ ਵਾਲਾ ਉਪਹਾਰ

⇒ **ਅਰਘ; ਮਹਿੰਗਾ**

**ਅਘੜ** ਉਜੱਡ, ਅਸੱਭਿਆ; ਮੂਲ ਅਰਥ 'ਅਣਘੜਿਆ' (ਟ.ਕ. 'ਅਘੜਪੁਣਾ', ਉਜੱਡਪੁਣਾ) — *ਸੰਸ.* aghaṭamāna, ਬੇਮੇਲ, ਅਜੋੜ, ਬੇਤੁਕਾ [ਅਗੇ. a + √ghaṭ, ਜੋੜਨਾ, ਮੇਲਣਾ; ਘੜਣਾ]

~ **ਅਘੜ-ਦੁਘੜਾ,** ਉੱਚਾ-ਨੀਵਾਂ; ਬੇਤਰਤੀਬਾ; *ਪ੍ਰਾਕ.* **ਦੁੱਘਡ,** ਜਿਸ ਨੂੰ ਕਰਨਾ ਔਖਾ ਹੋਵੇ — **ਅਘੜ,** ਜਿਵੇਂ ਉੱਪਰ + *ਸੰਸ.* durghaṭa, ਔਖਾ [ਅਗੇ. dur + √ghaṭ, ਜਿਵੇਂ ਉੱਪਰ]

⇒ **ਘੜਣਾ**

**ਅਘਾਉਣਾ** ਨੱਕ ਤਕ ਰੱਜਣਾ, ਪੂਰੀ ਤਰ੍ਹਾਂ ਤ੍ਰਿਪਤ ਹੋਣਾ (ਟ.ਕ. "ਗੋਬਿੰਦ ਜਪਤ ਅਘਾਇਣ"; ਮ. 5); *ਪ੍ਰਾਕ.* **ਅੱਘਾਣ;**

*ਹਿੰਦੀ* **ਅਘਾਨਾ** — *ਸੰਸ.* āghrāṇa, ਰੱਜ, satiety < āghrā, ਪੂਰੀ ਤਰ੍ਹਾਂ ਸੁੰਘਣਾ, ਭਰ ਜਾਣਾ, ਰੱਜ ਜਾਣਾ [ਅਗੇ ā + √ghrā, ਸੁੰਘਣਾ]

**ਅਚੁਤ** ਜਿਸ ਦਾ ਪਤਨ ਨਹੀਂ ਹੁੰਦਾ, ਅਬਿਨਾਸ਼ੀ; ਪਰਮਾਤਮਾ ਦੀ ਇਕ ਉਪਾਧੀ; ਮੂਲ ਅਰਥ, 'ਜੋ ਟਪਕਦਾ ਜਾਂ ਵਗਦਾ ਨਹੀਂ' (ਟ.ਕ. "ਗੁਣ ਗਾਵਤ ਅਚੁਤ ਅਬਿਨਾਸੀ"; ਮ. 5) — *ਸੰਸ.* acyuta, ਜੋ ਪਤਿਤ ਨਹੀਂ ਹੁੰਦਾ, ਅੱਟਲ;. ਵਿਸ਼ਨੂੰ ਦੀ ਇਕ ਉਪਾਧੀ [ਅਗੇ. a + cyuta; ਭੂ. ਕਿਰ. ਵਲੋਂ √cyo, ਚੋਣਾ, ਟਪਕਣਾ, ਵਗਣਾ; ਇਸ ਲਈ ਵਗ ਜਾਣਾ, ਗੁਜ਼ਰ ਜਾਣਾ, ਅਲੋਪ ਹੋਣਾ, ਬਿਨਸਨਾ]

⇒ **ਚੋਣਾ ; ਚੋਅ**

**ਅਛਾਦਿਆ** ਢੱਕਿਆ ਹੋਇਆ, ਲੁਕੋਇਆ (ਟ.ਕ. "ਐਸੇ ਗੁਨਾਹ ਅਛਾਦਿਓ ਪ੍ਰਾਨੀ"; ਮ. 5); ਅਰਥਾਤ ਐਸੇ ਪਾਪਾਂ ਵਿਚ ਜੀਵ ਢੱਕਿਆ ਪਿਆ ਹੈ (ਸ਼ਬਦਾਰਥ) — *ਸੰਸ.* ācchādita, ਢੱਕਿਆ, ਲੁਕਾਇਆ [ā + √chad, ਛੱਤਣਾ, ਢੱਕਣਾ, ਕੱਜਣਾ, ਲੁਕਾਉਣਾ, ਛੁਪਾਉਣਾ]

⇒ **ਛਾਉਣਾ**

**ਅੱਜ** ਇਹ ਦਿਨ; ਵਰਤਮਾਨ ਕਾਲ; *ਹਿੰਦੀ* **ਆਜ** — *ਸੰਸ.* adya, ਇੰਜ (ਟ.ਕ. adya-dina, ਅੱਜ ਦਾ ਦਿਨ, ਅੱਜਕਲ)

~ **ਅਜੋਕਾ,** ਵਰਤਮਾਨ ਕਾਲ ਦਾ — *adyaka, ਇੰਜ [adya + ਪਿਛੇ. ka]

~ **ਅਜਹੁ,** ਅੱਜ ਭੀ, ਇਸ ਪੁਰ ਭੀ (ਟ.ਕ. "ਅਜਹੁ ਬਿਕਾਰ ਨ ਛੋਡਈ"; ਕਬੀਰ) — *ਸੰਸ.* adyāpi, ਅੱਜ ਤੱਕ ਭੀ [adya + api, ਹੀ, ਇਥੋਂ ਤੱਕ ਕਿ, even]

⇒ **ਅਭੀ**

**ਅਜਗਰ : ਅਜਾ**

**ਅੰਜਨ** ਸੁਰਮਾ; ਮੂਲ ਅਰਥ 'ਅੱਖਾਂ ਦੀ ਸਜਾਵਟ, ਸ਼ਿੰਗਾਰ, ਸਮੱਗਰੀ'; ਹੋਰ ਅਰਥ 'ਲੇਪਲਾ ਪਦਾਰਥ, ਲੇਪ — *ਸੰਸ.* añjana, ਲੇਪਨ, ਲੇਪਲਾ ਪਦਾਰਥ; ਅੱਖਾਂ ਦੀ ਸ਼ਿੰਗਾਰ ਸਮੱਗਰੀ, ਅਰਥਾਤ ਸੁਰਮਾ [√añj, ਲੇਪਨ ਕਰਨਾ, "to smear, anoint"; ਸ਼ਿੰਗਾਰ ਕਰਨਾ, ਸਜਾਉਣਾ]

**+** *ਅੰਗ.* unguent, ਲੇਪ, ਲੇਪਲਾ ਪਦਾਰਥ; ਮੱਲ੍ਹਮ < *ਲਾਤ.* √ung, ਲੇਪਨ ਕਰਨਾ, to smear

⇒ **ਨਿਰੰਜਨ; ਵਿਅੰਜਨ; ਵਿਅੰਜਨਾ; ਵਿਅੰਗ; ਵਾਂਗਣਾ; ਬਿੰਜਣ; ਅਕਤ** (ਦੇਖੋ **ਵਿਅਕਤ**)

**ਨੋਟ.** añj (ਸਮਾਨ aj) ਇਕ ਅਤਿ ਵਿਕਸਤ ਧਾਤੂ ਹੈ। ਇਸ ਤੋਂ ਵਿਗਸੇ ਉਕਤ ਸ਼ਬਦਾਂ ਦੀ ਅਰਥ-ਵਿਆਖਿਆ ਕੁਝ ਇੰਜ ਕੀਤੀ ਜਾ ਸਕਦੀ ਹੈ; ਮੂਲ ਅਰਥ 'ਲੇਪਨ ਕਰਨਾ, to smear'; ਇਸ ਲਈ ਕਿਸੇ ਤਲ (ਜਿਵੇਂ ਮਨੁੱਖੀ ਸਰੀਰ) ਨੂੰ ਲੇਪਨ ਕਰਨਾ = ਸਜਾਵਟ ਕਰਨਾ, ਸ਼ਿੰਗਾਰਨਾ — ਭੋਜਨ ਵਿਚ ਮਿਰਚ ਮਸਾਲਾ ਆਦਿ ਪਾਉਣਾ, ਅਰਥਾਤ ਭੋਜਨ ਦਾ ਸ਼ਿੰਗਾਰ ਕਰਨਾ — ਲੇਪ ਤੋਂ ਰਹਿਤ = ਉਜਲਾ, immaculate — ਲੇਪਲੇ ਪਦਾਰਥ (ਜਿਵੇਂ ਗੁੰਨ੍ਹੀ ਹੋਈ ਮਿੱਟੀ ਦੁਆਰਾ) ਕੋਈ ਆਕ੍ਰਿਤ ਬਣਾਉਣਾ = ਚਿੰਨ੍ਹ, ਸੰਕੇਤ (ਮੂਲ ਤੌਰ ਤੇ ਆਕ੍ਰਿਤੀ, ਜੋ ਕਿਸੇ ਵਸਤੂ ਜਾਂ ਵਿਚਾਰ ਨੂੰ ਮੂਰਤੀਮਾਨ ਕਰਦੀ ਹੈ; ਰੂਪਕ, a representation (ਟ.ਕ. *ਅੰਗ.* figure, ਜਿਵੇਂ 1, 4); ਇਸ ਲਈ ਵਿਅੰਜਨ (ਜਿਵੇਂ 'ਸ', 'ਪ', ਇਸ ਦ੍ਰਿਸ਼ਟੀ ਤੋਂ ਕਿ ਸ਼ਬਦ ਦੀ ਰੂਪਗਤ ਬਣਤਰ ਵਿਚ 'ਵਿਅੰਜਨ' ਦਾ 'ਸਵਰ' ਨਾਲੋਂ ਵੱਡਾ ਰੋਲ ਹੈ; ਸੰਸਕ੍ਰਿਤ ਵਰਤੋਂ ਵਿਚ ਕੋਈ ਵੀ ਵਰਣ); ਇਹ ਵਰਣ ਅਸਲ ਵਿਚ ਕਿਸੇ ਧੁਨੀ ਨੂੰ ਮੂਰਤੀਮਾਨ ਕਰਦੇ ਹਨ — ਮੂਰਤੀ-

ਮਾਨਤਾ, ਇਸ ਲਈ ਪ੍ਰਗਟਾਵਾ, manifestation, expression, ਪਛਾਣ; ਸਪਸ਼ਤਾ

**ਅਜਨਬੀ** ਓਪਰਾ, ਨਾਵਾਕਫ, ਗੈਰ; ਮੂਲ ਅਰਥ 'ਇਕ ਪਾਸੇ ਦਾ'; 'ਇਸ ਲਈ ਲਾਂਭਲਾ, ਓਪਰਾ' — *ਅਰਬੀ* **ਅਜਨਬੀ,** ਓਪਰਾ, ਪਰਦੇਸੀ, ਬਿਗਾਨਾ < √**ਜਨਬ,** ਪਾਸਾ, ਪਹਿਲੂ, ਟ.ਕ. **ਜਾਨਿਬ,** ਪਾਸਾ, ਕਿਨਾਰਾ, ਤਰਫ; ਬਿਗਾਨਾ, ਪਰਦੇਸੀ

**ਨੋਟ.** ਅਰਥ-ਵਿਕਾਸ ਲਈ ਟ.ਕ. *ਕ੍ਰੋਸ਼.* strana, ਪਾਸਾ, ਪਾਰਟੀ; ਇਸ ਲਈ stranger, ਅਜਨਬੀ, ਓਪਰਾ

**ਅਜਬ** ਹੈਰਾਨ ਕਰਨ ਵਾਲਾ, ਅਨੋਖਾ — *ਅਰਬੀ* **ਅਜਬ,** ਅਨੋਖਾਪਣ, ਹੈਰਾਨੀ, ਅਚੰਭਾ [√**ਅ਼ਜਬ** ਹੈਰਾਨ ਹੋਣਾ]

~ **ਅਜੀਬ,** ਅਨੋਖਾ — *ਅਰਬੀ* **ਅਜੀਬ,** ਇੰਜ

⇒ **ਤੁਅੱਜਬ**

**ਅਜ਼ਮਤ** ਵਡਿਆਈ, ਪ੍ਰਤਾਪ — *ਅਰਬੀ* **ਅ਼ਜ਼ਮਤ,** ਵਡਿਆਈ, ਮਹਾਨਤਾ, ਸ਼ਾਨ [√**ਅ਼ਜ਼ਮ,** ਵੱਡਾ ਹੋਣਾ]; ਟ.ਕ. **ਅਜ਼ੀਮ,** ਵੱਡਾ

⇒ **ਆਜ਼ਮ**

**ਅਜਰ** ਜੋ ਬੁੱਢਾ ਨਹੀਂ ਹੁੰਦਾ — *ਸੰਸ.* ajara, ਬੁਢਾਪੇ ਤੋਂ ਰਹਿਤ [ਅਗੇ. a + jarā, ਬੁਢਾਪਾ]; ਟ.ਕ. ajarā, ਕੁਆਰ-ਬੂਟੀ; ਮੂਲ ਅਰਥ 'ਸਦਾ-ਬਹਾਰ, ਬਾਰਾ-ਮਾਸੀ; ਜੋ ਕਦੇ ਮੁਰਝਾਉਂਦੀ ਨਹੀਂ"

+ *ਯੂਨਾ.* ageratos, ਜੋ ਬੁੱਢਾ ਨਹੀਂ ਹੁੰਦਾ [ਅਗੇ. a + geratos, ਬੁੱਢਾ]; ਟ.ਕ. *ਅੰਗ.* ageratum, ਇੱਕ ਫੁੱਲਦਾਰ, ਬੂਟਾ; ਮੂਲ ਅਰਥ 'ਬਾਰਾ-ਮਾਸੀ, ਸਦਾ-ਬਹਾਰ'

**ਨੋਟ.** *ਯੂਨਾ.* ageratos (agerat-) ਦੀ ਰੂਪ-ਰਚਨਾ ਲਈ ਟ.ਕ. *ਸੰਸ.* ajarat (ਅਵਿਨਾਸ਼ੀ)

⇒ **ਜਰਾ**

**ਅਜ਼ਰਾਈਲ** ਮੌਤ ਦਾ ਦੂਤ — *ਅਰਬੀ* **ਇਜ਼ਰਾਈਲ,** ਇੰਜ [ਇਜ਼ਰਾ? + ਈਲ, ਅੱਲਾ ਦਾ ਅਰਥ-ਸੂਚਕ ਸਮਾਸੀ ਰੂਪ] < *ਇਬ.* Azrael, ਇੰਜ; ਟ.ਕ. *ਅੰਗ.* Azreal, ਮੂਲ ਅਰਥ 'ਰੱਬੀ ਸਹਾਇਤਾ', "help of God"; ਦੇਖੋ ਵੈਬਸਟਰ

**ਨੋਟ.** ਦੂਜੇ ਅੰਸ਼ (ਈਲ) ਲਈ ਦੇਖੋ **ਇਸਮਾਈਲ; ਜਬਰਾਈਲ**

**ਅਜਵੈਣ** (ਜੁਐਣ) ਤੇਜ਼ ਸੁਗੰਧੀ ਵਾਲੇ ਬੀਜ; *ਸਿੰਧੀ* **ਜਾਣੀ;** *ਬੰਗਾ.* **ਜੋਬਾਨ, ਜਮਾਨੀ;** *ਉੜੀ.* **ਜੁਆਣੀ;** — *ਸੰਸ.* yavāni, ਅਜਵੈਣ

~ **ਅਜੋਵਨ,** ਉਪਰੋਕਤ ਦਾ ਲਹਿੰਦੀ ਰੂਪ

**ਅਜਾ** ਬੱਕਰੀ (ਟ.ਕ. "ਅਜਾ ਭੋਗੰਤ ਕੰਦ ਮੂਲੰ"; ਮ. 5) — *ਸੰਸ.* ajā, ਬੱਕਰੀ; aja, ਸਮਾਸ ਵਿਚ ਬੱਕਰੀ ਦਾ ਸੂਚਕ [√aj, ਹੱਕਣਾ, ਤੋਰਨਾ]; *ਭਾਰੋਪੀ* √ag

~ **ਅੱਜੜ** (ਲਹਿੰ.) ਬੱਕਰੀਆਂ ਜਾਂ ਭੇਡਾਂ ਦਾ ਸਮੂਹ

~ **ਆਜੜੀ,** ਭੇਡ, ਬੱਕਰੀਆਂ ਦਾ ਚਰਵਾਹਾ — ਉਪਰੋਕਤ ਤੇ ਆਧਾਰਤ

~ **ਅਜਗਰ** ਇਕ ਤਰ੍ਹਾਂ ਦਾ ਵੱਡਾ ਸੱਪ; ਮੂਲ ਅਰਥ 'ਬੱਕਰੀਆਂ ਨੂੰ ਨਿਗਲ ਜਾਣ ਵਾਲਾ' — *ਸੰਸ.* ajagara, ਇੰਜ. [aja + √gar, ਨਿਗਲਣਾ]

⇒ **ਇੱਜੜ**

**ਅਜਾਣ** ਨਾਂ ਜਾਨਣ ਵਾਲਾ, ਅਗਿਆਨੀ (ਟ.ਕ. "ਸੋਈ ਅਜਾਣ ਕਹੈ ਮੈ ਜਾਨਾ"; ਮ. 5); *ਹਿੰਦੀ* **ਅਜਾਨ** — *ਸੰਸ.* ajñānin, ਅਣਜਾਣ [ਅਗੇ. a + √jñā, ਜਾਣਨਾ]

~ **ਅਜਾਨਾ,** ਨਾਵਾਕਫ, ਨਾਦਾਨ — ਉਪਰੋਕਤ ਦਾ ਵਿਕਸਤ ਰੂਪ

**ਅਜਾਰਾ** ਠੇਕਾ — *ਅਰਬੀ* **ਇਜਾਰਾ,** ਕੋਈ ਵਸਤੂ ਕਰਾਏ ਜਾਂ ਠੇਕੇ ਤੇ ਲੈਣ ਦਾ ਭਾਵ, ਭਾੜੇ ਆਦਿ ਤੇ ਕੀਤਾ ਜਾਣ ਵਾਲਾ ਕੰਮ, ਠੇਕਾ; ਕਰਾਇਆ

[√**ਅਜਰ,** ਬਦਲੇ ਵਿਚ ਕੰਮ ਕਰਨਾ, ਪੈਸਾ ਲੈ ਕੇ ਕੰਮ ਕਰਨਾ]; ਟ.ਕ. **ਅਜਰ,** ਬਦਲਾ, ਉਜਰਤ, ਮਜ਼ਦੂਰੀ; ਨੇਕ ਕੰਮ
⇒ **ਉਜਰਤ**

**ਅਜੀ** ਸਨਮਾਨ-ਸੂਚਕ ਸੰਬੋਧਨ; *ਪ੍ਰਾਕ.* **ਅੱਜ,** ਸਰਦਾਰ, ਮੁਖੀ; ਦਾਦਾ; *ਮਰਾ.* **ਆਜਾ,** ਦਾਦਾ — *ਸੰਸ.* ārya, ਸਨਮਾਨਯੋਗ, ਮੁਖੀ; (ਸੰਬੋਧਨ ਵਜੋਂ) ਸ੍ਰੀਮਾਨ ਜੀ; ਆਰੀਆ ਜਾਤੀ ਦਾ ਵਿਅਕਤੀ

**ਨੋਟ.** ਟ.ਕ. *ਸੰਸ.* āryaka, respectable man, grandfather, so called because the mother addresses her husband's father as ārya-; ਦੇਖੋ ਟਰਨਰ
⇒ **ਆਰੀਆ**

**ਅਜੀਜ਼** ਪਿਆਰਾ; ਮੂਲ ਅਰਥ 'ਵੱਡਾ, ਮਹਾਨ' — *ਅਰਬੀ* **ਅਜ਼ੀਜ਼,** ਪਿਆਰਾ, ਚਾਹਵਾਨ, ਇੱਛਕ; ਸ਼ਕਤੀਸ਼ਾਲੀ; ਪ੍ਰਾਚੀਨ ਮਿਸਰ ਦੇ ਬਾਦਸ਼ਾਹ ਦੀ ਉਪਾਧੀ [√**ਇਜ਼,** ਵੱਡਾ ਹੋਣਾ, ਸ਼ਕਤੀਸ਼ਾਲੀ ਹੋਣਾ]; ਟ.ਕ. **ਅੱਜ਼-ਉ-ਜੱਲ,** ਗਾਲਬ ਹੋਇਆ ਤੇ ਵੱਡਾ ਹੋਇਆ, ਉਸ ਦੀ ਇੱਜ਼ਤ ਤੇ ਬਜੁਰਗੀ ਹੋਵੇ; ਰੱਬ ਦੀ ਉਸਤਤ ਵਜੋਂ ਵਰਤੇ ਜਾਂਦੇ ਸ਼ਬਦ
⇒ **ਇੱਜ਼ਤ**

**ਅਜੀਰਣ** ਨਾ-ਪਚਣ ਦਾ ਭਾਵ, ਬਦਹਜ਼ਮੀ; ਜੋ ਪੁਰਾਣਾ ਨਾ ਹੋਵੇ — *ਸੰਸ.* ajīrṇa, 'ਜਿਸ ਦੀ ਭੱਜ-ਟੁੱਟ ਨਹੀਂ ਹੁੰਦੀ, ਜੋ ਆਤਮਸਾਤ ਨਹੀਂ ਹੁੰਦਾ, ਇਸ ਲਈ (ਭੋਜਨ) ਅਣਪਚਿਆ; ਟੁੱਟਣ ਜਾਂ ਘਸਣ ਤੋਂ ਰਹਿਤ, ਇਸ ਲਈ ਜੋ ਪੁਰਾਣਾ ਨਹੀਂ ਹੁੰਦਾ [ਅਗੇ. a + jīrṇa, ਭੱਜਿਆ-ਟੁੱਟਿਆ, ਪੁਰਾਣਾ, ਬੁੱਢਾ; (ਭੋਜਨ) ਪਚਿਆ < √jṝ, ਭੱਜਣਾ-ਟੁੱਟਣਾ, ਘਸਣਾ; ਪੁਰਾਣਾ ਜਾਂ ਬੁੱਢਾ ਹੋਣਾ; ਹਜ਼ਮ ਹੋਣਾ]

+ *ਯੂਨਾ.* ageratos, ਨਿੱਤ ਨਵਾਂ, ਸਦਾ ਜਵਾਨ, "ageless" [ਅਗੇ. a + geratos, ਬੁਢਾਪਾ; ਸਬੰਧਤ geron, ਬੁੱਢਾ]
⇒ **ਜੀਰਾ**

**ਅੰਜੀਲ** ਈਸਾਈਆਂ ਦਾ ਧਰਮ-ਗ੍ਰੰਥ, ਨਿਊ ਟੈਸਟਾਮੈਂਟ — *ਅੰਗ.* evangel < *ਲਾਤ.* < *ਯੂਨਾ.* euangelion; ਮੂਲ ਅਰਥ 'ਖੁਸ਼ਖਬਰੀ' [eu + angelos, ਦੂਤ]; ਟ.ਕ. *ਅੰਗ.* angel, ਫਰਿਸ਼ਤਾ; ਮੂਲ ਅਰਥ 'ਦੂਤ, ਰੱਬੀ ਸੰਦੇਸ਼ ਲਿਆਉਣ ਵਾਲਾ [*ਯੂਨਾ.* angelos, ਦੂਤ]

**ਅਜੋਨੀ ਸੈਭੰ** (ਅਜੋਨੀ ਸੰਭਉ), 'ਜੋ ਯੋਨ ਦਆਰਾ ਪੈਦਾ ਨਹੀਂ ਹੋਇਆ ਬਲਕਿ ਆਪਣੇ-ਆਪ ਪੈਦਾ ਹੋਇਆ ਹੈ'; ਕਰਤਾਰ ਦੀ ਇਕ ਉਪਾਧੀ — *ਸੰਸ.* ayoni, ਯੋਨ ਤੋਂ ਰਹਿਤ ਉਤਪੰਨ ਹੋਣ ਤੋਂ ਮੁਕਤ < ਅਗੇ. a + yoni, ਯੋਨ + svayam-bhu, ਆਪਣੇ ਆਪ ਹੋਂਦ ਵਿਚ ਆਉਣ ਵਾਲਾ, ਕਰਤਾਰ ਦੀ ਉਪਾਧੀ svayam, ਸਵੈ, ਖੁਦ + √bhū, ਹੋਣਾ, ਪੈਦਾ ਹੋਣਾ]
⇒ **ਜੂਨ**

**ਅੱਟਣਾ** ਘੁੰਮਣਾ ਫਿਰਨਾ (ਮਹਾ. ਕੋਸ਼) — *ਸੰਸ.* √aṭ, ਭ੍ਰਮਣ ਕਰਨਾ

~ **ਅਟਵੀ,** ਜੰਗਲ, ਬਨ; ਮੂਲ ਅਰਥ (ਸਾਧੂ ਸੰਤਾਂ ਦੇ) 'ਘੁੰਮਣ ਫਿਰਨ ਦੀ ਥਾਂਹ' (ਟ.ਕ. "ਮਹਾਂ ਉਦਿਆਨ ਅਟਵੀ ਤੇ ਕਾਢੇ'; ਮ. 5) — *ਸੰਸ.* aṭavī, 'ਘੁੰਮਣ ਫਿਰਨ ਦੀ ਥਾਂ' ਜੰਗਲ [√aṭ, ਜਿਵੇਂ ਉੱਪਰ]

**ਅਟਾਰੀ** ਉੱਚਾ ਘਰ, ਮਾੜੀ; *ਪਾਲੀ* **ਅੱਟਾਲ,** ਰਾਖੀ ਕਰਨ ਲਈ ਬੁਰਜ; *ਪ੍ਰਾਕ.* **ਅੱਟਾਲਯ,** ਛੱਤ; *ਉੜੀ.* **ਅਟਾਲੀ,** ਮਹਲ; *ਮਰਾ.* **ਅਟਾਲਾ,** ਮਕਾਨ; **ਅਟਾਲੀ,** ਛੱਤ — *ਸੰਸ.* aṭṭāla (ਪਹਿਰੇ ਲਈ) ਬੁਰਜ
⇒ **ਅਟਾਲ**

**ਅਟਾਲ** ਬੁਰਜ; ਚੀਜ਼ਾਂ ਦਾ ਉੱਚਾ ਢੇਰ, ਦੜਾ; *ਹਿੰਦੀ,* **ਅਟਾਲਾ,** ਚੀਜ਼ਾਂ ਦਾ ਉੱਚਾ ਢੇਰ; **ਅਟਾਲਿਕਾ,** ਅਟਾਰੀ, ਮਹਿਲ — *ਸੰਸ.* aṭṭala (ਪਹਿਰੇ ਲਈ) ਬੁਰਜ

**⇒ ਅਟਾਰੀ ; ਟਾਲ**

**ਅੱਟੀ** ਅਟੇਰਨ ਤੇ ਅਟੇਰੀ ਹੋਈ ਸੂਤ ਦੀ ਗੁੱਛੀ, ਛੋਟਾ ਲੱਛਾ; *ਆਸਾ.* **ਆਟੀ,** ਪੂਲਾ, ਬੰਡਲ; *ਹਿੰਦੀ* **ਆਟੀ,** ਅੱਟੀ, ਲੱਛਾ; *ਗੁਜ.* **ਆਂਟੀ** ਅੱਟੀ — aṭṭa, ਬੰਡਲ; ਸਮਾਨ anṭa (ਦੇਖੋ ਟਰਨਰ); ਟ.ਕ. *ਪੰਜਾ.* **ਅੱਟਾ** ਮੌਲੀ ਦਾ ਲੱਛਾ

**ਅੱਠ** 8 ਦੀ ਗਿਣਤੀ; ਪਾਲੀ, *ਪ੍ਰਾਕ.* **ਅੱਠ,** *ਸਿੰਧੀ* **ਅਠ;** *ਬੰਗਾ.* **ਆਟ;** *ਗੁਜ. ਮਰਾ.* **ਆਠ** — *ਸੰਸ.* ashṭa, ਅੱਠ

\+ *ਅੰਗ.* eight, ਅੱਠ; *ਡੈਨ.* otte; *ਸਵੀ.* atta, ਇੰਜ

\+ *ਪੁਰਤ.* oito, ਅੱਠ; *ਇਤਾ.* otto < *ਲਾਤ.* oct-, ਅੱਠ

**⇒ ਅਸ਼ਟ**

**ਅਠੱਨਵੇਂ** ਨੱਵੇ ਅਤੇ ਅੱਠ ਦਾ ਅੰਕ; *ਪ੍ਰਾਕ.* ਅੱਠਾਣੌਇ; *ਉੜੀ.* **ਅਠਾਨਬੇ;** *ਹਿੰਦੀ* **ਅਠਾਨਵੇਂ;** *ਗੁਜ.* **ਅੱਠਾਣੂ;** *ਮਰਾ.* **ਅੱਠਯਾਣੱਵ,** ਇੰਜ — *ਸੰਸ.* ashṭanavati, ਇੰਜ [ashṭa, ਅੱਠ + navati, ਨੌਂ]

**ਅਠਾਰਾਂ** ਅੱਠ ਅਤੇ ਦਸ; *ਪਾਲੀ* **ਅੱਠਾਦਸ;** *ਪ੍ਰਾਕ.* **ਅੱਠਦਸ;** *ਹਿੰਦੀ* **ਅਠਾਰਹ;** *ਮਰਾ.* **ਅਠਾਰਾ,** ਇੰਜ — *ਸੰਸ.* ashṭadaśa, ਅੱਠ ਅਤੇ ਦਸ [ashṭa, ਅੱਠ + daśa, ਦਸ]; ਟ.ਕ. ashṭā-daśama, ਅਠਾਰਵਾਂ

\+ *ਅੰਗ.* octodecimo, ਅਠਾਰਵਾਂ < *ਲਾਤ.* [octo, ਅੱਠ + decimus, ਦਸਵਾਂ < deci-, ਦਸ]

**ਅਡੰਬਰ** ਵਿਖਾਵਾ, ਪਖੰਡ; ਮੂਲ ਅਰਥ 'ਢੋਲ' — *ਸੰਸ.* āḍambar, ਇਕ ਤਰ੍ਹਾਂ ਦਾ ਢੋਲ, ਜੰਗੀ ਢੋਲ; ਜੰਗੀ ਢੋਲ ਦਾ ਮਾਨਵੀਕ੍ਰਿਤ ਰੂਪ; ਹਾਥੀ ਦੀ ਚੰਘਾੜ; ਰੌਲਾ-ਗੌਲਾ; ਟ.ਕ. āḍambarā-ghāta, ਢੋਲ ਵਜਾਉਣ ਵਾਲਾ

~ **ਅਡੰਬਰੀ** ਪਖੰਡੀ — *ਸੰਸ.* āḍambarin, ਘਮੰਡੀ

**ਅਡਿੱਠ : ਅਦ੍ਰਿਸ਼ਟ**

**ਅਢ : ਅੱਧਾ**

**ਅਣਾਉਣਾ** (ਲਹਿੰ.) ਲਿਆਉਣਾ, ਮੰਗਵਾਉਣਾ (ਟ.ਕ. "ਚਉਕੜਿ ਮੁਲਿ ਅਣਾਇਆ"; ਵਾਰ ਆਸਾ); *ਪ੍ਰਾਕ.* **ਆਣਾਣ-,** ਮੰਗਵਾਉਣਾ; *ਸਿੰਧੀ* **ਆਣਣੁ;** *ਗੁਜ.* **ਅਣਾਵੂੰ** ਮੰਗਵਾਉਣਾ — *ਸੰਸ.* āni, ਕੋਲ ਲਿਆਉਂਣਾ [ਅਗੇ. ā + √nī, ਲਿਜਾਣਾ, to take, lead]; ਟ.ਕ. ānayan, ਲਿਆਉਣ

~ **ਆਣੀ,** ਲਿਆਂਦੀ (ਟ.ਕ. "ਗੁਣ ਰਾਸਿ ਬੰਨ੍ਹ ਪਲੈ ਆਣੀ"; *ਪ੍ਰਾਕ.* **ਆਣੀਯਾ,** ਲਿਆਂਦਾ; *ਹਿੰਦੀ* **ਆਨਿ** — *ਸੰਸ.* ānīta, ਲਿਆਂਦਾ; ਭੂ. ਕਿਰ. ਵਲੋਂ ānī, ਜਿਵੇਂ ਉੱਪਰ

**⇒ ਨੇਤਾ**

**ਅਣੀ** ਤਿੱਖੀ ਨੋਕ, ਚੁੰਝ — *ਸੰਸ.* aṇi, ਸੂਈ ਦੀ ਨੋਕ, ਕਿੱਲੀ; **ਅਣੂ,** ਬਹੁਤ ਛੋਟਾ ਅੰਸ਼, ਕਿਣਕਾ — *ਸੰਸ.* aṇu, ਸੂਖਮ, ਬਰੀਕ; ਸੂਖਮ ਅੰਸ਼, ਐਟਮ

~ **ਅਣਿਮਾ,** ਇਕ ਸਿੱਧੀ, ਜਿਸ ਅਨੁਸਾਰ ਵਿਅਕਤੀ ਆਪਣੀ ਇੱਛਾ ਅਨੁਸਾਰ ਬਹੁਤ ਛੋਟਾ ਹੋ ਸਕਦਾ ਹੈ — *ਸੰਸ.* aṇiman, ਬਹੁਤ ਛੋਟਾ, ਪਤਲਾ, ਬਾਰੀਕ; ਛੋਟਾ ਰੂਪ ਧਾਰਨ ਕਰਨ ਦੀ ਸਿੱਧੀ [aṇi, ਨੋਕ + ਪਿਛੇ man]; ਟ.ਕ. aṇu, ਬਹੁਤ ਛੋਟਾ, ਬਾਰੀਕ

~ **ਅਣਿਆਲਾ,** ਮੁੜੀ ਹੋਈ ਨੋਕ ਵਾਲਾ (ਟ.ਕ. 'ਅਣਿਆਲਾ ਤੀਰ')

**⇒ ਪਰਮਾਣੂ**

**ਅਣੂ : ਅਣੀ**

**ਅੰਤ** ਅਖੀਰ, ਅੰਤਕਾਲ — *ਸੰਸ.* anta, ਹੱਦ, ਸੀਮਾ, ਸਿਰਾ, ਓੜਕ, ਅਖੀਰ, ਜੀਵਨ ਦਾ ਖਾਤਮਾ, ਮੌਤ; ਸਿੱਟਾ,

ਫਲ; ਪਿੰਡ ਜਾਂ ਸ਼ਹਿਰ ਦਾ ਨਾਲ ਲੱਗਦਾ ਭਾਗ; ਟ.ਕ. anta-pāla, ਸਰਹੱਦ ਦੀ ਰਾਖੀ ਕਰਨ ਵਾਲਾ

+ *ਅੰਗ.* end, ਸਿਰਾ, ਹੱਦ; ਅੰਤ, ਖਾਤਮਾ, ਮੌਤ; ਸਿੱਟਾ, ਫਲ; ਪ੍ਰਾਂਤ

~ **ਅੰਤਿਵਾਰ,** ਓੜਕ ਨੂੰ (ਟ.ਕ. "ਅੰਤਿਵਾਰ ਨਾਮੁ ਗਹਿਣਾ"; ਮ. 5)

~ **ਅੰਤਮ,** ਅਖੀਰਲਾ — *ਸੰਸ.* antama, ਅਖੀਰਲਾ

⇒ **ਅਨੰਤ**

**ਅੰਤਹਕਰਣ** ਮਨ, ਆਤਮਾ — *ਸੰਸ.* antaḥ-karaṇa, ਭੀਤਰੀ ਅੰਗ, ਜਿਵੇਂ ਮਨ,ਹਿਰਦਾ, ਆਤਮਾ [antaḥ ਵਲੋਂ antar, ਅੰਦਰੂਨੀ + karaṇa, ਇੰਦਰੀ]

**ਅੰਤਰ**[1] ਵਿਚਕਾਰ, ਦਰਮਿਆਨ (ਟ.ਕ. 'ਅੰਤਰ-ਧਿਆਨ', ਅੰਤਰ-ਰਾਸ਼ਟਰੀ'); ਅੰਦਰਲਾ, ਵਿਚਲਾ — *ਸੰਸ.* antar, ਵਿਚਕਾਰ, ਦਰਮਿਆਨ, ਅੰਦਰ; ਵਿਚਕਾਰਲਾ; *ਭਾਰੋਪੀ* enter

+ *ਫਾਰਸੀ* **ਅੰਦਰ,** ਭੀਤਰ [*ਜ਼ੰਦ* antara]

+ *ਅੰਗ.* ਵਲੋਂ *ਲਾਤ.* inter, ਅੰਤਰ, ਵਿਚਕਾਰ (ਟ.ਕ. *ਅੰਗ.* international); ਸਮਾਨ intro

⇒ **ਅੰਤਰ**[2]

**ਅੰਤਰ**[2] ਵਕਫਾ, ਵਿੱਥ, ਭੇਦ (ਟ.ਕ. "ਹਰਿਜਨ ਹਰਿ ਅੰਤਰੁ ਨਹੀਂ"; ਮ. 9); ਮੂਲ ਅਰਥ 'ਦੋ ਤਲਾਂ ਵਿਚਕਾਰਲੀ ਥਾਂ, ਦੋ ਤਲਾਂ ਨੂੰ ਇਕ ਦੂਜੇ ਤੋਂ ਵੱਖ ਕਰਨ ਵਾਲੀ ਥਾਂ — *ਸੰਸ.* antra, ਇੰਜ: ਸਬੰਧਤ antara, ਵਿਚਕਾਰ

⇒ **ਨਿਰੰਤਰ**

**ਅਤਰ** (ਇਤਰ), ਸੁਗੰਧਿਤ ਤਰਲ-ਪਦਾਰਥ — *ਅਰਬੀ* **ਇਤਰ,** ਇੰਜ; ਟ.ਕ. *ਅੰਗ.* attar, ਫੁੱਲਾਂ ਵਿਚੋਂ ਕੱਢੀ ਸੁਗੰਧੀ < *ਫਾਰਸੀ* < *ਅਰਬੀ* **ਇਤਰ**; ਸਬੰਧਤ otto, ਉਪਰੋਕਤ ਦਾ ਸੰਖੇਪ ਰੂਪ; ਟ.ਕ. *ਅਰਬੀ* **ਅੱਤਾਰ,** ਅਤਰ ਵੇਚਣ ਵਾਲਾ, ਸ਼ਰਬਤ ਆਦਿ ਵੇਚਣ ਵਾਲਾ; ਸਬੰਧਤ **ਮੁਅੱਤਰ,** ਸੁਗੰਧਿਤ (ਮੁ + ਅੱਤਰ)

**ਅੰਤਰਜਾਮੀ** ਅੰਤਰ ਦੀ ਗੱਲ ਜਾਣਨ ਵਾਲਾ — *ਸੰਸ.* antaryāmin, 'ਅੰਤਰ ਨੂੰ ਕਾਬੂ ਕਰਨ ਵਾਲੀ', ਆਤਮਾ [antar, ਅੰਤਰ + √yam, ਕਾਬੂ ਕਰਨਾ]

**ਨੋਟ.** ਸਜਾਤੀ ਸ਼ਬਦਾਂ ਲਈ ਦੇਖੋ √**ਜੰਮਣਾ**

**ਅੰਤਰਵਰਤੀ** ਅੰਦਰ ਹੋਣ ਵਾਲਾ, ਭੀਤਰੀ — *ਸੰਸ.* antar-vartin, ਅੰਦਰ ਹੋਣ ਵਾਲਾ [antar, ਵਿਚਕਾਰ, ਭੀਤਰ + √vart, ਹੋਣਾ, ਵਾਪਰਨਾ; ਵਸਣਾ ਆਦਿ]

+ *ਅੰਗ.* ਵਲੋਂ *ਲਾਤ.* introvert, ਅੰਤਰ-ਮੁਖੀ [intro, ਭੀਤਰੀ, ਅੰਦਰੂਨੀ + √vert, ਝੁਕਾਉ ਰੱਖਣਾ]

⇒ **ਵਰਤਣਾ**

**ਅੰਤੜੀ** ਪੇਟ ਅੰਦਰਲੀ ਲੰਮੀ ਨਾਲੀ; ਮੂਲ ਅਰਥ 'ਸਰੀਰ ਦਾ ਅੰਦਰਲਾ ਅੰਸ਼; *ਸਿੰਧੀ* **ਆਂਦਰੋ;** *ਮਰਾ.* **ਆਂਤਡੀ,** ਇੰਜ — *ਸੰਸ.* āntra, ਅੰਤੜੀ (ਰਿ. ਵੇ.)

+ *ਅੰਗ.* entrails, ਆਂਦਰਾਂ < *ਲਾਤ.* ਮੂਲ ਅਰਥ 'ਸਰੀਰ ਦਾ ਅੰਦਰੂਨੀ ਭਾਗ'

+ *ਅੰਗ.* ਵਲੋਂ *ਯੂਨਾ.* entero, 'ਅੰਤਰ ਜਾਂ ਆਂਦਰ' ਦਾ ਸੂਚਕ ਸਮਾਸੀ ਰੂਪ (ਟ.ਕ. *ਅੰਗ.* dysentry, ਮੂਲ ਅਰਥ, 'ਦੁਸ਼-ਅੰਤੜੀ'; *ਯੂਨਾ.* dys + entry)

~ **ਆਂਦਰ,** ਉਪਰੋਕਤ ਦਾ ਇਕ ਭੇਦ

~ **ਆਂਤ,** ਉਪਰੋਕਤ ਅੰਤੜੀ ਦਾ ਸੰਖੇਪ ਰੂਪ; *ਬੰਗਾ. ਮਰਾ.* **ਆਂਤ**

**ਅਤਿ** 'ਬਹੁਤਾ, ਹੱਦੋਂ-ਬਾਹਰਾ' ਦਾ ਅਰਥ-ਸੂਚਕ ਅਗੇਤਰ (ਟ.ਕ. 'ਅਤਿਅੰਤ') — *ਸੰਸ.* ati, ਬਹੁਤਾ, ਵਾਧੂ ਦਾ; ਟ.ਕ. at "ਸੰਭਵ ਤੌਰ ਤੇ ati ਦਾ ਸੰਖੇਪ ਰੂਪ"; ਦੇਖੋ ਮਨੋ. ਵਿਲ.; ਸਬੰਧਤ ad-

~ **ਅੱਤ,** ਵਧੀਕੀ, ਜ਼ਿਆਦਤੀ, ਅਨਰਥ (ਟ.ਕ. 'ਅੱਤ ਚੁੱਕਣੀ'; '**ਅੱਤਵਾਦੀ**') — ਉਪਰੋਕਤ ਦਾ ਵਿਕਸਤ ਰੂਪ

~ **ਅਤੇ,** ਹੋਰ; ਮੂਲ ਅਰਥ 'ਵਾਧੂ ਦਾ, additional' — *ਸੰਸ.* ati ਤੇ ਆਧਾਰਤ

⇒ **ਅਦਭੁਤ**

**ਅਤਿਆਚਾਰ** ਜ਼ੁਲਮ — *ਸੰਸ.* atyācāra, ਪਰੰਪਰਾ ਦੇ ਉਲਟ ਆਚਰਨ, ਧਰਮ ਦੇ ਉਲਟ ਵਿਹਾਰ, ਦੰਗਾ, ਜ਼ੁਲਮ [ਅਗੇ. atya ਵਲੋਂ ati + ācāra, ਚਲਨ < √car, ਚਲਨ ਕਰਨਾ]

⇒ **ਆਚਾਰ**

**ਅਤੀਤ** ਮਾਇਆ ਨੂੰ ਛੱਡ ਦੇਣ ਵਾਲਾ, ਤਿਆਗੀ ਸਾਧੂ (ਟ.ਕ. "ਅਤੀਤ ਸਦਾਏ ਮਾਇਆ ਕਾ ਮਾਤਾ"; ਮ. 5); ਨਿਰਲੇਪ (ਟ.ਕ. "ਹਰਖ ਸੋਗ ਤੇ ਰਹੈ ਅਤੀਤਾ"; ਮ. 9); ਹੋਰ ਅਰਥ 'ਲੰਘ ਗਿਆ, ਗੁਜ਼ਰ ਗਿਆ' (ਟ.ਕ. 'ਅਤੀਤ-ਕਾਲ') — *ਸੰਸ.* atita, ਲੰਘਿਆ, ਗੁਜ਼ਰਿਆ, ਪਿੱਛੇ ਛੱਡਿਆ [ਅਗੇ. ati + ita; ਭੂ. ਕਿਰ. ਵਲੋਂ √i, ਜਾਣਾ]; ਟ.ਕ. atita-nauka, ਜਹਾਜ਼ ਤੋਂ ਉੱਤਰਿਆ

⇒ **ਬੀਤਣਾ; ਆਉਣਾ**

**ਅਤੀਮਾ** ਇਕੱਲਾ ਟ.ਕ. "ਜਾਇ ਸੁਤੇ ਜੀਰਾਣ ਮੇ ਥੀਏ ਅਤੀਮਾ ਗਡ"; ਫਰੀਦ = ਮਸਾਣਾਂ ਵਿਚ ਜਾਇ ਸੁੱਤੇ ਅਤੇ ਕਬਰਾਂ ਵਿਚ ਕੱਲ-ਮੁਕੱਲੇ ਦਫਨਾ ਦਿੱਤੇ ਗਏ — *ਅਰਬੀ* **ਯਤੀਮ,** ਕੱਲਾ; ਮਾਪਿਆਂ ਤੋਂ ਵਾਂਝਾ; ਹੋਰ ਅਰਥ 'ਅਦੁਤੀ, ਬੇਮਿਸਾਲ, ਅਨੂਠਾ' [√**ਯਤਮ**]; ਟ.ਕ. **ਦੁਰ-ਏ-ਯਤੀਮ** ਲਾਜਵਾਬ ਮੋਤੀ, ਜਿਵੇਂ "ਦੁਰ-ਏ-ਯਤੀਮ ਸਦਫ ਵਿਚ ਆਇਆ", (ਸੱਸੀ, ਹਾਸ਼ਮ)

**ਅਤੁਲ** ਜਿਸ ਨੂੰ ਤੋਲਿਆ ਨਹੀਂ ਜਾ ਸਕਦਾ, ਅਮਿੱਤ, ਅਥਾਹ; ਕਰਤਾਰ ਦੀ ਇਕ ਉਪਾਧੀ (ਟ.ਕ. "ਆਪੇ ਅਤੁਲ ਤੁਲਾਇਦਾ ਪਿਆਰਾ"; ਮ.4); ਜਿਸ ਦੀ ਬਰਾਬਰੀ ਨਹੀਂ ਹੋ ਸਕਦੀ, ਬੇਮਿਸਾਲ (ਜਿਵੇਂ "ਗੁਨ ਗਾਵਤ ਅਤੁਲ ਸੁਖੁ ਪਾਇਆ"; ਮ.5) — *ਸੰਸ.* atula, ਜਿਸ ਦੇ ਤੁਲ ਕੋਈ ਨਹੀਂ, ਬੇਮਿਸਾਲ [ਅਗੇ. a + tula, ਬਰਾਬਰ; √tul, ਬਰਾਬਰ ਕਰਨਾ, ਤੋਲਣਾ]

+ **ਅਤੋਲਵਾ,** ਜਿਸ ਨੂੰ ਤੋਲਿਆ ਨਹੀਂ ਜਾ ਸਕਦਾ, ਅਮਿੱਤ; ਪਰਮਾਤਮਾ ਦੀ ਇਕ ਉਪਾਧੀ (ਟ.ਕ. "ਓਹ ਬੇਪਰਵਾਹੁ ਅਤੋਲਵਾ"; ਮ. 1) — *ਸੰਸ.* atulya, ਬੇਮਿਸਾਲ [ਦੇਖੋ ਉੱਪਰ]

⇒ **ਤੋਲਣਾ**

**ਅਥਰਵੇਦ** ਇਕ ਵੇਦ ਦਾ ਨਾਂ, ਜੋ ਮੁੱਖ ਤੌਰ ਤੇ ਅਗਨੀ ਅਤੇ ਸੋਮ ਦੀ ਪੂਜਾ ਨਾਲ ਸਬੰਧਤ ਹੈ — *ਸੰਸ.* atharva-veda, ਇੰਜ < atharva (ਅਪ੍ਰਚਲਤ ਅਰਥ) ਅੱਗ ਦਾ ਪੁਜਾਰੀ < athara, ਅਗਨੀ + veda, ਵੇਦ

+ *ਫਾਰਸੀ* **ਆਜ਼ਰ,** ਅਗਨੀ; ਵਿਕਸਤ ਰੂਪ **ਆਤਸ਼**

**ਅੱਥਰਾ : ਅਸਥਿਰ**

**ਅਥਵਣਾ : ਅਸਤ**

**ਅਥਾਹ : ਅਸਗਾਹ**

**ਅਥਿੱਤਾ** ਜਿਸ ਦਾ ਕੋਈ ਨਿਯਮ ਨਾ ਹੋਵੇ, ਬੇਅਸੂਲਾ; ਬਿਨਸਣਹਾਰ (ਦੇਖੋ ਪੰ. ਕੋ.) — *ਸੰਸ.* asthita, ਬਹੁਤੀ ਦੇਰ ਨਾ ਚੱਲਣ ਵਾਲਾ [ਅਗੇ. a + sthita, ਟਿਕਿਆ, ਰਹਿਣ ਵਾਲਾ, ਕਾਇਮ, ਮੌਜੂਦ; ਭੂ. ਕਿਰ. ਵਲੋਂ sthā, ਖੜਾ ਹੋਣਾ, ਕਾਇਮ ਹੋਣਾ]

+ *ਅੰਗ.* ਵਲੋਂ *ਯੂਨਾ.* astatic, ਅਸਥਿਰ [ਅਗੇ. a + statos, ਕਾਇਮ, ਧਰਿਆ < √st-, ਖੜੇ ਹੋਣਾ, ਟਿਕਣਾ]

+ *ਅੰਗ.* unsteady, ਅਸਥਿਰ [ਅਗੇ. un + steady, ਖੜਾ, ਕਾਇਮ]

**ਨੋਟ.** *ਸੰਸ.* sthita; *ਯੂਨਾ.* stat-, ਅਤੇ *ਅੰਗ.* stead- (ਸਮਾਨ stood) ਪਰਸਪਰ ਸਬੰਧਤ ਹਨ

**ਅਦਨਾ** ਘਟੀਆ, ਤੁੱਛ — *ਅਰਬੀ,* **ਅਦਨਾ,** ਛੋਟੇ ਦਰਜੇ ਦਾ, ਨੀਚ, ਥੋੜ੍ਹਾ, ਨਿਰਧਨ, ਕੰਗਾਲ [ਦੂਜੀ ਡਿਗਰੀ ਵਲੋਂ **ਦਨੀ,** ਨੇੜੇ, ਨੀਚੇ]

⇒ **ਦੁਨੀਆਂ**

**ਅਦਬ** ਕਿਸੇ ਦੀ ਬਜ਼ੁਰਗੀ ਜਾਂ ਵਡੱਪਣ ਦਾ ਖਿਆਲ, ਚੰਗਾ ਵਤੀਰਾ; ਸਾਹਿਤ; ਮੂਲ ਅਰਥ 'ਚੱਜ-ਆਚਾਰ ਸਿੱਖਣ ਦਾ ਮਾਧਿਅਮ' — *ਅਰਬੀ* **ਅਦਬ,** ਸੂਝ, ਸਿਆਣਪ, ਨਿਮਰਤਾ, ਸੁਸ਼ੀਲਤਾ; ਸਾਹਿਤ; ਟ.ਕ. **ਮੁਅੱਦਬ,** ਸਿਖਾਇਆ ਗਿਆ, ਸਿਆਣਾ, ਸ਼ਰੀਫ, ਸਾਊ (ਮੁ + ਅਦਬ)

~ **ਅਦੀਬ,** ਸਾਹਿਤਕਾਰ — *ਅਰਬੀ* **ਅਦੀਬ,** ਚੱਜ-ਆਚਾਰ ਸਿਖਾਉਣ ਵਾਲਾ, ਸਿੱਖਿਆ ਦੇਣ ਵਾਲਾ; ਸਾਹਿਤਕਾਰ

**ਅਦਭੁਤ** ਹੈਰਾਨ ਕਰਨ ਵਾਲਾ, ਅਨੋਖਾ — *ਸੰਸ.* adbhuta, ਵਿਚਿੱਤਰ, ਅਨੋਖਾ — ਅਗੇ. ad < ati+ bhuta < ?

**ਨੋਟ.** ਉਕਤ ਸ਼ਬਦ ਦੀ ਵਿਉਤਪਤੀ ਬਾਰੇ ਮੋਨ. ਵਿਲ. ਦੇ ਕੋਸ਼ ਵਿਚ ਕੋਈ ਸੰਕੇਤ ਨਹੀਂ ਮਿਲਦਾ

**ਅਦਰਕ** ਸਬਜ਼ੀ ਦੀ ਹਰੀ ਗੰਢੀ, ਜੋ ਸੁੱਕ ਕੇ ਸੁੰਢ ਬਣ ਜਾਂਦੀ ਹੈ; ਮੂਲ ਅਰਥ 'ਗਿੱਲਾ, ਕੱਚਾ, ਤਾਜ਼ਾ'; *ਉੜੀ.* **ਅਦਾ;** *ਗੁਜ.* **ਆਦੁ** — *ਸੰਸ.* ārdraka, ਤਾਜ਼ਾ ਸੁੰਢ, ਅਦਰਕ < ārdra, ਗਿੱਲਾ, wet

~ **ਅਦਾ,** ਉਪਰੋਕਤ ਦਾ ਪੁਆਧੀ ਰੂਪ

⇒ **ਅਲਾ**

**ਅਦਲ** ਇਨਸਾਫ; ਮੂਲ ਅਰਥ 'ਉਚਿਤ ਵਰਤਾਉ ਕਰਨਾ, ਪੱਖਪਾਤ ਤੋਂ ਬਿਨਾ ਵਰਤਾਉ ਕਰਨਾ' — *ਅਰਬੀ,* **ਅ਼ਦਲ,** ਇਨਸਾਫ, ਬਰਾਬਰੀ ਕਰਨਾ [√**ਅ਼ਦਲ,** ਯੋਗ ਵਰਤਾਉ ਕਰਨਾ]; ਟ.ਕ. **ਮੁਅ਼ਤਦਿਲ,** ਜਿਸ ਵਿਚ ਵੱਧ ਘੱਟ ਨਾ ਹੋਵੇ, ਬਰਾਬਰ ਦਰਮਿਆਨਾ, ਖੁਸ਼ਗਵਾਰ (ਜਿਵੇਂ 'ਮੁਅ਼ਤਦਿਲ ਆਬ-ਓ-ਹਵਾ), moderate; (ਮ) ਅ਼ (ਤੁ) ਦਿਲ

⇒ **ਆਦਲ; ਅਦਾਲਤ**

**ਅਦਵੈਤ** ਦੂਈ ਤੋਂ ਬਿਨਾ; ਇਹ ਸਿਧਾਂਤ ਕਿ ਕਰਤਾਰ ਤੋਂ ਬਿਨਾ ਹੋਰ ਕੋਈ ਨਹੀਂ, ਵਹਦਾਨੀਅਤ — *ਸੰਸ.* advaita, ਦੂਈ ਤੋਂ ਬਿਨਾਂ, ਅੰਤਮ ਸਚਾਈ [ਅਗੇ. a + dvaita, ਦੂਈ < dvita, ਦੂਜਾ < dvi, ਦੋ]

⇒ **ਦੋ**

**ਅੰਦਾਜ਼ਾ** ਅਨੁਮਾਨ, ਅਟਾ-ਸਟਾ; ਮੂਲ ਅਰਥ 'ਸੁੱਟਣ ਦਾ ਭਾਵ'; (ਲਾਖ.) ਰੱਖਣ ਦਾ ਭਾਵ, ਅਰਥਾਤ ਇਕ ਵਸਤੂ ਦੇ ਤੁਲ ਦੂਜੀ ਵਸਤੂ ਰੱਖਣ ਦਾ ਭਾਵ; ਇਸ ਲਈ 'ਹਾੜਨ ਦਾ ਭਾਵ' — *ਫਾਰਸੀ* **ਅੰਦਾਜ਼ਾ,** ਮਾਪ, ਤੋਲ, ਪੈਮਾਨਾ; ਅਨੁਮਾਨ; ਸਮਾਨਤਾ, ਨਕਲ [ਅੰਦਾਖਤਨ, ਸੁੱਟਣਾ]

~ **ਅੰਦਾਜ,** ਤੌਰ ਤਰੀਕਾ, ਨਖਰਾ — *ਫਾਰਸੀ* **ਅੰਦਾਜ਼,** ਤਖਮੀਨਾ, ਮਾਪ, ਪੈਮਾਨਾ; ਤੌਰ ਤਰੀਕਾ, ਨਖਰਾ; ਇਰਾਦਾ, ਮੰਤਵ

~ **ਅੰਦਾਜ਼,** 'ਸੁੱਟਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਜਿਵੇਂ 'ਤੀਰਅੰਦਾਜ਼')

**ਅਦਾਲਤ : ਆਦਲ**

**ਅਦਾਵਤ** ਦੁਸ਼ਮਨੀ — *ਅਰਬੀ,* **ਅ਼ਦਾਵਤ,** ਦੁਸ਼ਮਨੀ, ਵੈਰ [√**ਅ਼ਦਾ**]; ਟ.ਕ. **ਅ਼ਦੂ,** ਦੁਸ਼ਮਨ; ਹੋਰ ਦੇਖੋ, **ਤਅ਼ੱਦੀ,** ਵਧੀਕੀ, ਜੁਲਮ, ਅਤਿਆਚਾਰ (ਤ + ਅ਼ੱਦੀ)

**ਅਦ੍ਰਿਸ਼ਟ** ਜਿਸ ਨੂੰ ਦੇਖਿਆ ਨਹੀਂ ਜਾ ਸਕਦਾ — *ਸੰਸ.* adṛshṭa, ਇੰਜ [ਅਗੇ. a + dṛshṭa; **ਭੂ.** ਕਿਰ. ਵਲੋਂ √dṛsh, ਦੇਖਣਾ]

~ **ਅਦਿਸਟ,** ਜੋ ਦੇਖਿਆ ਨਹੀਂ ਜਾ ਸਕਦਾ; ਕਰਤਾਰ ਦੀ ਇਕ ਉਪਾਧੀ (ਟ.ਕ. "ਸਹਜੇ ਅਦਿਸਟੁ ਪਛਾਣੀਐ" ਮ. 3) — ਉਪਰੋਕਤ ਦਾ ਵਿਕਸਤ ਰੂਪ

~ **ਅਡਿੱਠ,** ਜੋ ਦੇਖਿਆ ਨਾਂ ਜਾ ਸਕੇ — ਉਪਰੋਕਤ ਦਾ ਵਿਕਸਤ ਰੂਪ

**ਅਦੁਤੀ** ਬੇਮਿਸਾਲ, ਲਾਸਾਨੀ; ਮੂਲ ਅਰਥ 'ਜਿਸ ਵਰਗਾ ਦੂਜਾ ਕੋਈ ਨਹੀਂ"; — *ਸੰਸ.* advitiya, ਇੰਜ [ਅਗੇ. a + dvi, ਦੋ]

⇒ **ਅਦਵੈਤ; ਦੋ**

**ਅੰਦੇਸ਼ਾ** ਤੌਖਲਾ, ਫਿਕਰ, ਚਿੰਤਾ; ਮੂਲ ਅਰਥ 'ਸੋਚਣ ਦਾ ਭਾਵ' — *ਫ਼ਾਰਸੀ,* **ਅੰਦੇਸ਼ਾ,** ਡਰ ਫਿਕਰ, ਤੌਖਲਾ [**ਅੰਦੇਸ਼ੀਦਨ**, ਸੋਚਣਾ, ਫਿਕਰ ਕਰਨਾ] + **ਅੰਦੇਸ਼,** 'ਸੋਚਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਦੂਰ-ਅੰਦੇਸ਼)

**ਅੰਦੋਲਨ** ਸੰਘਰਸ਼; ਮੂਲ ਅਰਥ 'ਹਿਲਜੁਲ, agitation'; *ਪ੍ਰਾਕ.* **ਅੰਦੋਲ,** ਡੋਲਣਾ; *ਹਿੰਦੀ,* **ਅੰਦੋਲਨਾ;** *ਮਰਾ.* **ਅੰਦੋਲਣੋ,** ਝੁਲਾਉਣਾ — *ਸੰਸ.* andolana, ਝੂਲਣ ਦਾ ਭਾਵ [ਅਗੇ. an + √dul, ਝੂਲਣਾ]

⇒ **ਡੋਲਣਾ**

**ਅਧ** ਥੱਲੇ, ਹੇਠਾਂ; ਟ.ਕ. **ਅਧ ਊਰਧ,** ਥੱਲੇ ਤੋਂ ਉੱਪਰ; ਨਰਕ ਤੇ ਸੁਰਗ (ਟ.ਕ. "ਕਿਰਤ ਪਾਇਆ ਅਧ ਊਰਧੀ"; ਮ. 1) — *ਸੰਸ.* adhas, ਥੱਲੇ, ਹੇਠ; ਪਾਤਾਲ ਵਿਚ; ਸਮਾਸੀ ਰੂਪ adho

~ **ਅਧੋਗਤੀ,** ਥੱਲੇ ਨੂੰ ਗਤੀ ਕਰਨ ਦਾ ਭਾਵ, ਗਿਰਾਵਟ, ਜ਼ਵਾਲ — *ਸੰਸ.* adho-gati, ਇੰਜ

⇒ **ਅਧਰ** (ਦੂਜੀ ਡਿਗਰੀ); **ਅਧਮ** (ਤੀਜੀ ਡਿਗਰੀ)

**ਅਧਮ** ਨੀਚ; ਮੂਲ ਅਰਥ 'ਸਭ ਤੋਂ ਹੇਠਾਂ, ਨੀਚਤਮ' (ਟ.ਕ. "ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ"; ਨਾਮਦੇਵ) — *ਸੰਸ.* adhama, ਸਭ ਤੋਂ ਥੱਲੇ, ਨੀਚ [adha, ਥੱਲੇ + ਸਰਬੋਤਮਤਾ ਸੂਚਕ ਪਿਛੇ. ma]

⇒ ਅਧ (ਥੱਲੇ)

**ਅਧਰ** ਥੱਲਵਾਂ ਭਾਗ; ਪਾਤਾਲ; ਮੂਲ ਅਰਥ 'ਵਧੇਰੇ ਥੱਲੇ' (ਟ.ਕ. "ਅਧਰੰ ਧਰੰ ਧਰਾਵਹ"; ਮ. 5) = ਪਾਤਾਲ (ਅਧਰੰ) ਅਤੇ ਧਰਤੀ (ਧਰੰ) ਨੂੰ ਧਾਰਨ (ਧਰਾਵਹ) ਕਰਦਾ ਹੈ — *ਸੰਸ.* adhara, ਵਧੇਰੇ ਥੱਲੇ, ਥੱਲੇ [adha, ਥੱਲੇ + ਦੂਜੀ ਡਿਗਰੀ ਦਾ ਸੂਚਕ ਪਿਛੇ. ra]; ਟ.ਕ. adhara-kāya, ਸਰੀਰ ਦਾ ਥੱਲਵਾਂ ਭਾਗ

⇒ **ਅਧ** (ਥੱਲੇ)

**ਅਧ੍ਰੁਵ** ਅਸਥਿਰ (ਟ.ਕ. "ਸਭ ਅਧ੍ਰੁਵ ਡਿਠੇ ਜੀਉਤਾ ਚਰਨ ਕਮਲ ਚਿਤੁ ਲਾਇਆ"; ਮ: 5) — *ਸੰਸ.* adhruva, ਜੋ ਟਿਕਵਾਂ ਨਹੀਂ [ਅਗੇ. a + dhruva, ਸਥਿਰ, ਅਚਲ; ਧ੍ਰੂਰਾ; √**ਧ੍ਰੁਵ,** ਸਥਿਰ ਹੋਣਾ]

⇒ **ਧੁਰਾ**

**ਅੱਧ-ਵਰਿੱਤਾ** ਅੱਧਾ ਕੀਤਾ ਹੋਇਆ, ਅਧੂਰਾ — *ਸੰਸ.* ardha, ਅੱਧਾ + vṛtta, ਕੀਤਾ < √vṛt, ਘੁੰਮਣਾ

**ਨੋਟ.** ਟਰਨਰ ਨੇਂ ardhavṛtta ਦੇ ਤਹਿਤ *ਗੁਜ.* adhoṭ (past middle age) ਨੂੰ ਦੇ ਕੇ ਬਾਅਦ ਵਿਚ "or poss. < adhoḍ, see ardhvṛddha" ਦੀ ਪੇਸ਼ਕਾਰੀ ਕੀਤੀ ਹੈ

⇒ **ਅੱਧ; ਵਰਤਣਾ**

**ਅੱਧਾ** ਇਕ ਚੀਜ਼ ਦੇ ਦੋ ਬਰਾਬਰ ਹਿੱਸਿਆਂ ਵਿਚੋਂ ਇਕ; *ਪ੍ਰਾਕ.* **ਅੱਢ,** ਅੱਧ; *ਸਿੰਧੀ* **ਅਧੁ;** *ਬੰਗਾ.* **ਆਧ, ਆਦ;** *ਹਿੰਦੀ* **ਆਧਾ;** *ਮਰਾ.* **ਆਧਾ;** *ਕੋਹਸ.* **ਆਦੂ,** ਅੱਧਾ — *ਸੰਸ.* ardha, ਅੱਧਾ (ਰਿ.ਵੇ.)

~ **ਅਢ** (*ਲਹਿੰ.*) ਅੱਧਾ (ਟ.ਕ. "ਕੂੜੀ ਡੇਖ ਭੁਲੋ ਅਢੁ ਲਹੈ ਨ ਮੋਲ; ਮ: 5) = ਤੂੰ ਕੂੜੀ ਸਮੱਗਰੀ ਦੇਖ ਕੇ ਭੁੱਲ ਗਿਆ ਹੈ। ਇਸ ਦਾ ਮੁੱਲ ਤਾਂ ਅੱਧੀ ਦਮੜੀ ਵੀ ਨਹੀਂ

⇒ **ਪੁਆਧ ; ਪਚਾਧ**

**ਅਧਿ** (ਅਧੀ), 'ਉੱਪਰ, ਜ਼ਿਆਦਾ, ਵਾਧੂ' ਦਾ ਅਰਥ-ਸੂਚਕ ਪਿਛੇਤਰ (ਟ.ਕ.

**ਅਧਿਰਾਜ,** ਮਹਾਰਾਜਾ) — *ਸੰਸ.* adhi, ਇੰਜ; ਸਮਾਨ adhy

~ **ਅਧਿਕ,** ਬਹੁਤਾ, ਜ਼ਿਆਦਾ, ਫਾਲਤੂ — *ਸੰਸ.* adhika, ਇੰਜ — ਉਪਰੋਕਤ ਦਾ ਵ੍ਰਿਧੀ ਰੂਪ

**ਅਧਿਅਕਸ਼** ਮੁਖੀ, ਪਰਧਾਨ — *ਸੰਸ.* adhyaksha, ਜੋ ਅੱਖਾਂ ਨਾਲ ਦੇਖਿਆ ਜਾ ਸਕੇ; ਚਸ਼ਮ-ਦੀਨ ਗਵਾਹ; ਇੰਸਪੈਕਟਰ, ਸੁਪਰਡੈਂਟ [ਅਗੇ. adhy ਵਲੋਂ adhi + aksha, ਅੱਖ]

**ਅਧਿਆਤਮਕ** ਆਤਮਕ ਗਿਆਨ ਸਬੰਧੀ — *ਸੰਸ.* adhyātmika, ਪਰਮ ਆਤਮਾ ਨਾਲ ਸਬੰਧਤ, ਬ੍ਰਹਮਆਤਮਕ [ਅਗੇ. adhy ਵਲੋਂ adhi + ātmā, ਆਤਮਾ]

**ਅਧਿਐਨ** ਪੜ੍ਹਾਈ; ਮੂਲ ਅਰਥ 'ਵਲ ਨੂੰ ਜਾਣਾ, to go over'; ਇਸ ਲਈ 'ਮਨ ਨੂੰ ਭੁਆਉਣਾ, ਧਿਆਨ ਦੇਣਾ' — *ਸੰਸ.* adhyayana, ਪਾਠ, ਵਿਸ਼ੇਸ਼ ਕਰਕੇ ਵੇਦ-ਪਾਠ; adhi-i, ਵਲ ਨੂੰ ਮੁੜਨਾ, ਧਿਆਨ ਦੇਣਾ, ਪੜ੍ਹਣਾ [ਅਗੇ. adhi + √i, ਜਾਣਾ]

~ **ਅਧਿਆਪਕ** ਉਸਤਾਦ — *ਸੰਸ.* adhyāpaka, ਉਸਤਾਦ [ਅਗੇ. adhy ਵਲੋਂ adhi + āp, ਲਿਜਾਣਾ < √i, ਜਿਵੇਂ ਉੱਪਰ]

⇒ **ਆਉਣਾ**

**ਅਧਿਕਾਰ** ਅਖਤਿਆਰ, ਹੱਕ — *ਸੰਸ.* adhikāra, ਕਰਤੱਵ, ਹੱਕ; ਦੇਖਭਾਲ; adhikṛ, ਵਡੇ ਓਹਦੇ ਤੇ ਲਾਇਆ ਜਾਣਾ, ਮੁਖੀ ਹੋਣਾ, ਅਖਤਿਆਰ ਸਹਿਤ ਹੋਣਾ [ਅਗੇ. adhi + √kṛ, ਕਰਨਾ]

~ **ਅਧਿਕਾਰੀ,** ਅਧਿਕਾਰ ਵਾਲਾ, ਕਰਮਚਾਰੀ — *ਸੰਸ.* adhikārin, ਅਧਿਕਾਰਯੁਕਤ, ਸੁਆਮੀ, ਮਾਲਕ

⇒ **ਸਰਕਾਰੀ**

**ਅਧੀਨ** ਮਾਤਹਿਤ, ਪਰਾਏ ਵਸ, ਲਾਚਾਰ — *ਸੰਸ.* adhīna, ਨਿਰਭਰ, ਆਸਰਿਤ [adhi, ਵਾਧੂ, ਅਧਿਕ; ਉੱਪਰ; ਫਾਲਤੂ + ਪਿਛੇ. na]

**ਅਧੂਰਾ** ਜੋ ਪੂਰਾ ਨਹੀਂ, ਅਪੂਰਨ; *ਸਿੰਧੀ* **ਅਧੇਰੋ;** *ਆਸਾ.* **ਆਧਰੁਵਾ;** *ਹਿੰਦੀ* **ਅਧੂਰਾ;** *ਮਰਾ.* **ਅਧੁਰਾ** — *ਸੰਸ.* ardha- pūrka, ਅੱਧਾ ਭਰਿਆ

**ਅੰਧੇਰ** ਚਾਨਣ ਦਾ ਅਭਾਵ; ਅਗਿਆਨ — *ਸੰਸ.* andhkāra, ਅੰਧੇਰ [√andh, ਹਨੇਰ ਹੋਣਾ]

~ **ਅਨ੍ਹੇਰ** *(ਲਹਿੰ.)* ਉਪਰੋਕਤ ਦਾ ਇਕ ਭੇਦ

~ **ਅਨ੍ਹੇਰੀ** *(ਲਹਿੰ.)* ਬਹੁਤ ਤੇਜ਼ ਹਵਾ, ਜਿਸ ਵਿਚ ਘੱਟੇ ਮਿੱਟੀ ਕਾਰਨ ਕੁਛ ਵੀ ਨਾ ਦਿਸੇ

⇒ **ਹਨੇਰ**

**ਅੱਧੋਗਤੀ ; ਅਧ**

**ਅਨ**[1] (ਅਣ), ਨਾਂਹ-ਸੂਚਕ ਅਗੇਤਰ, ਜੋ ਆਮ ਤੌਰ ਤੇ ਸਵਰ ਨਾਲ ਯੁਕਤ ਹੁੰਦਾ ਹੈ (ਟ.ਕ. **ਅਨਮੋਲ; ਅਨਪੜ੍ਹ**) — *ਸੰਸ.* an, ਇੰਜ

**+** *ਅੰਗ.* ਵਲੋਂ *ਯੂਨਾ.* an, ਨਾਂਹ-ਸੂਚਕ ਅਗੇਤਰ (ਟ.ਕ. anarchy; anonymous)

⇒ **ਅ**

**ਅਨ**[2] (ਅੰਨ[1]) — ਦੂਜਾ, ਹੋਰ (ਟ.ਕ. "ਲੋਭੀ ਅਨ ਕਉ ਸੇਵਦੇ"; ਮ. 3); ਇੰਜ ਹੀ "ਅੰਨ ਮਾਰਗ ਤਜਹੁ"; ਮ: 4) — *ਸੰਸ.* anya, ਦੂਜਾ, ਹੋਰ; *ਭਾਰੋਪੀ* al, ਦੂਜਾ, ਹੋਰ

**+** *ਰੂਸੀ* ino, ਦੂਜਾ, ਹੋਰ (ਟ.ਕ. ino-gorodny, ਦੂਜੇ ਸ਼ਹਿਰ ਦਾ)

**+** *ਲਾਤ.* alius (al-), ਹੋਰ, ਦੂਜਾ (ਟ.ਕ. *ਅੰਗ.* alien, ਓਪਰਾ, ਪਰਾਇਆ, ਬਦੇਸ਼ੀ)

⇒ **ਅਨਤ**

**ਅੰਨ** ਖਾਣਯੋਗ ਪਦਾਰਥ — *ਸੰਸ.* anna, ਭੋਜਨ < ਭੂ. ਕਿਰ. ਵਲੋਂ √ad, ਖਾਣਾ; ਟ.ਕ. mānsād, ਮਾਸਖੋਰਾ [mānsa + √ad]; *ਭਾਰੋਪੀ* ed

+ *ਰੂਸੀ.* √ed, ਖਾਣਾ; ਟ.ਕ. eda, ਭੋਜਨ

+ *ਅੰਗ.* eat, ਖਾਣਾ

+ *ਲਾਤ.* √ed, ਖਾਣਾ (ਟ.ਕ. *ਅੰਗ.* edible, ਖਾਣਯੋਗ)

~ **ਅਨਾਜ** ਖਾਧੇ ਜਾਣ ਵਾਲੇ ਦਾਣੇ — *ਸੰਸ.* annādya, ਖਾਣ-ਪੀਣ ਦੇ ਪਦਾਰਥ [anna ਤੇ ਆਧਾਰਤ]

**ਅਨਹਤ** (ਅਜਿਹਾ ਸ਼ਬਦ) ਜੋ ਆਘਾਤ, ਅਰਥਾਤ ਟੁਣਕਾਰ ਤੋਂ ਬਿਨਾਂ ਉਪਜਦਾ ਹੈ (ਟ.ਕ. "ਦਰਿ ਵਾਜਹਿ ਅਨਹਤ ਵਾਜੇ ਰਾਮ"; ਮ. 5) — *ਸੰਸ.* anhata, ਬਿਨਾ ਆਘਾਤ [ਅਗੇ. an + hata; ਭੂ. ਕਿਰ. ਵਲੋਂ √han, ਆਘਾਤ ਕਰਨਾ, ਸੱਟ ਮਾਰਨਾ]

~ **ਅਨਹਦ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸ"; ਮ. 1)

⇒ **ਆਹਟ; ਹਾਨੀ**

**ਅਨਤ** ਹੋਰ ਥਾਂ, ਦੂਜੇ ਪਾਸੇ, elsewhere (ਟ.ਕ. "ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ"; ਮ: 1) = ਅੰਤਹਕਰਣ ਨੂੰ ਦੇਖ ਕੇ ਨਿਰੰਤਰ (ਅਰਥਾਤ ਕਰਤਾਰ) ਨੂੰ ਬੁੱਝ ਲਿਆ, ਹੋਰ ਕਿਸੇ ਪਾਸੇ ਮਨ ਨਹੀਂ ਡੁਲਾਇਆ (ਸ਼ਬਦਾਰਥ); *ਪ੍ਰਾਕ.* **ਅਣੱਤ;** *ਹਿੰਦੀ* **ਅਨਤ,** ਦੂਜੀ ਥਾਂ, ਹੋਰ ਥਾਂ — *ਸੰਸ.* anyatara, ਦੂਜੀ ਥਾਂ, ਹੋਰ ਕਿਸੇ ਤਰ੍ਹਾਂ [anya, ਦੂਜਾ, ਹੋਰ + ਤੁਲਨਾਵਾਚੀ ਪਿਛੇ. tra]

+ *ਲਾਤ.* alter, ਹੋਰ ਤਰ੍ਹਾਂ [alius, ਦੂਜਾ, ਹੋਰ + ਤੁਲਨਾਵਾਚੀ ਪਿਛੇ. ter]; ਟ.ਕ. *ਅੰਗ.* alter ego, ਦੂਜੀ ਤਰ੍ਹਾਂ ਮੈਂ, ਦੂਜੇ ਰੂਪ ਵਿਚ ਮੈਂ; ਇਸ ਲਈ, ਬਹੁਤਾ ਪਿਆਰਾ, ਜਿਵੇਂ ਮਿੱਤਰ

⇒ **ਅਨ**[1]

**ਅਨੰਦ** ਖੁਸ਼ੀ — *ਸੰਸ.* ānaṇḍa ਖੁਸ਼ੀ, ਪ੍ਰਸੰਨਤਾ, ਸੁੱਖ [√nand, ਖੁਸ਼ ਹੋਣਾ]

⇒ **ਨਨਾਣ; ਨਣਦ; ਨੈਣ-ਨੰਦਨੀ**

**ਅਨਮਨਾ** ਉਦਾਸ; ਮੂਲ ਅਰਥ 'ਬੇਦਿਲਾ' — *ਸੰਸ.* amanas, ਬੁੱਧੀ ਤੋਂ ਬਿਨਾ, ਬੁੱਧੂ, ਮੂਰਖ [ਅਗੇ. a + manas, ਮਨ]; ਸਬੰਧਤ, *ਸੰਸ.* amantu, ਬੁੱਧੂ, ਬੇਅਕਲ; ਰਿ. ਵੇ. ਅਗੇ. a + mant- ਵਲੋਂ manas, ਮਨ]

+ *ਅੰਗ.* ament, ਮੰਦ ਬੁੱਧੀ ਵਾਲਾ [*ਲਾਤ.* ਅਗੇ. a ਵਲੋਂ ab + ment-, ਮਨ]

⇒ **ਮਨ**

**ਅਨਰਾਧਾ** ਅਮੋੜ (ਟ.ਕ. ਜਨ ਬਿਚਰੈ ਅਨਰਾਧਾ; ਬੇਣੀ) = ਇੰਜ ਫਿਰਦਾ ਹੈ, ਜਿਵੇਂ ਕੋਈ ਬੜਾ ਅਮੋੜ ਹੈ (ਸ਼ਬਦਾਰਥ) — *ਸੰਸ.* aniruddha, ਬੇਰੋਕ, ਅਮੋੜ, ਅੜੀਅਲ [ਅਗੇ. a + niruddha, ਰੁਕਿਆ, ਡੱਕਿਆ < ਅਗੇ. ni + √rudh, ਰੋਕਣਾ, ਮੋੜਨਾ, ਵਰਜਣਾ]

⇒ **ਰੁੱਧਾ**

**ਅਨਲ** ਅਗਨੀ (ਟ.ਕ. "ਅਉਧ ਅਨਲ ਤਨੁ ਤਿਨ ਕੋ ਮੰਦਰੁ"; ਕਬੀਰ) — *ਸੰਸ.* anala, ਅਗਨੀ [√an, ਸਾਹ ਲੈਣਾ]

~ **ਅਨਿਲ,** ਹਵਾ (ਟ.ਕ. "ਅਨਿਲ ਬੇੜਾ ਹਉ ਖੇਵ ਨ ਸਾਕਉ"; ਨਾਮਦੇਵ) — *ਸੰਸ.* √anila, ਹਵਾ [√an, ਜਿਵੇਂ ਉੱਪਰ]; ਦੇਖੋ ਮੋਨ. ਵਿਲ.

⇒ **ਪ੍ਰਾਣੀ**

**ਨੋਟ. ਅਨਲ** (ਅਗਨੀ) ਅਤੇ **ਅਨਿਲ** (ਹਵਾ) ਤੋਂ ਇਲਾਵਾ, ਮੋਨੀਅਰ ਵਿਲੀਅਮਜ਼ ਅਨੁਸਾਰ, **ਪ੍ਰਾਣ** (ਸਾਹ; ਜੀਵਨ) ਵੀ ਧਾਤੂ **ਅਨ** (ਸਾਹ ਲੈਣਾ) ਦਾ ਰਿਣੀ ਹੈ। ਇਸ ਹਾਲਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ "ਅਗਨੀ" ਅਤੇ "ਹਵਾ" ਦੀ ਤਹਿ ਵਿਚ ਜੀਵਤ ਹੋਣ ਦਾ ਭਾਵ ਕੰਮ ਕਰਦਾ ਹੈ, ਅਰਥਾਤ ਅਗਨੀ ਜਿੱਥੇ ਭੜ-ਭੜ ਕਰਦੀ, ਭੜਕਦੀ ਤੇ ਮਚਮਚਾਉਂਦੀ ਹੈ। ਹਵਾ ਸਾਂ-ਸਾਂ ਕਰਦੀ, ਸ਼ੂਕਰਦੀ, ਫੁੰਕਾਰਦੀ ਤੇ ਫਰਾਟੇ ਪਈ ਮਾਰਦੀ ਹੈ। ਇੱਥੇ ਇਹ

ਦੱਸਣਯੋਗ ਹੈ ਕਿ ਵੈਬਸਟਰ ਦੀ ਡਿਕਸ਼ਨਰੀ ਵਿਚ *ਅੰਗ.* animal (ਮੂਲ ਅਰਥ 'ਪ੍ਰਾਣੀ'; ਸਬੰਧਤ *ਲਾਤ.* anima, ਸਾਹ < *ਭਾਰੋਪੀ* an, ਸਾਹ ਲੈਣਾ) ਦੇ ਤਹਿਤ *ਸੰਸ.* anila (ਹਵਾ) ਨੂੰ ਸਜਾਤੀ ਸ਼ਬਦ ਵਜੋਂ ਪੇਸ਼ ਕੀਤਾ ਹੈ। ਜਿੱਥੋਂ ਤਕ ਮਹਾ. ਕੋਸ਼ ਦਾ ਸਬੰਧ ਹੈ, ਇਸ ਵਿਚ **ਅਨਲ** (ਅਗਨੀ) ਨੂੰ "**ਅਲੰ** (ਬੱਸ) ਨਹੀਂ ਜਿਸ ਦੇ, ਭਾਵ ਜੋ ਰੱਜਣ ਵਿਚ ਨਹੀਂ ਆਉਂਦੀ "ਵਜੋਂ ਪੇਸ਼ ਕੀਤਾ ਹੈ, ਜੋ ਨਿਰੀ ਪਰੰਪਰਾਗਤ ਨਿਰੁਕਤੀ ਦਾ ਸੂਚਕ ਹੈ।

⇒ **ਪ੍ਰਾਣੀ**

**ਅਨਲਹੱਕ** ਮੈਂ ਰੱਬ ਹਾਂ, ਅਜਿਹੇ ਸੂਫੀ ਫਕੀਰ ਜੋ ਆਪਣੇ ਆਪ ਨੂੰ ਬ੍ਰਹਮ ਮੰਨਦੇ ਹਨ ਅਜਿਹਾ ਬੋਲ ਉਚਾਰਦੇ ਹਨ — *ਅਰਬੀ* **ਅਨਾਅਲਹਕ,** ਮੈਂ ਰੱਬ ਹਾਂ [ਅੱਨਾ, ਮੈ + ਹੱਕ, ਪਰਮਾਤਮਾ]

**ਅਨਾਹਤ** ਅਵਿਨਾਸ਼ੀ, ਪਰਮਾਤਮਾ ਦੀ ਇਕ ਉਪਾਧੀ; ਮੂਲ ਅਰਥ 'ਜੋ ਕਦੇ ਹਤ ਨਹੀਂ ਹੁੰਦਾ' (ਟ.ਕ. "ਆਦਿ ਅਨੀਲ ਅਨਾਦਿ ਅਨਾਹਤਿ"; ਜਪੁ) — *ਸੰਸ.* anāhata, ਪ੍ਰਹਾਰ-ਰਹਿਤ; ਸਾਲਮ, ਸਹੀ-ਸਲਾਮਤ [ਅਗੇ. an + āhata, ਆਘਾਤ ਕੀਤਾ ਗਿਆ < ਅਗੇ ā + hata; ਭੂ. ਕਿਰ. ਵਲੋਂ √han, ਸੱਟ ਮਾਰਨਾ; ਨਸ਼ਟ ਕਰਨਾ]

⇒ **ਅਨਹਤ**

**ਅਨਾਦਿ** ਜਿਸ ਦਾ ਆਦਿ ਨਾ ਹੋਵੇ — *ਸੰਸ.* anāda, ਇੰਜ [ਅਗੇ. an + ādi, ਆਦਿ]

**ਅਨਾਮੀ** ਨਾਂ ਤੋਂ ਬਿਨਾਂ — *ਸੰਸ.* anāman, ਨਾਂ ਤੋਂ ਬਿਨਾਂ, ਬਦਨਾਮ [ਅਗੇ. a + nāma, ਨਾਂ]

**+** *ਅੰਗ.* ਵਲੋਂ *ਯੂਨਾ.* anonym, ਨਾਂ ਤੋਂ ਬਿਨਾਂ, ਫਰਜ਼ੀ ਨਾਂ, ਉਪਨਾਮ [*ਯੂਨਾ.* an + onyma < onoma, ਨਾਮ]

⇒ **ਸਮਨਾਮੀ**

**ਅਨਾੜੀ** ਅਣਜਾਣ, ਮੂਰਖ — *ਸੰਸ.* anārya, ਜੋ ਆਰੀਆ ਨਹੀਂ, ਨੀਚ, ਅਸੱਭਿਆ, ਬਦਤਮੀਜ਼, ਉਜੱਡ [ਅਗੇ. an + ārya, ਆਦਰਯੋਗ, ਕੁਲੀਨ, ਸ੍ਰੇਸ਼ਠ, ਸੁਆਮੀ, ਮਾਲਕ; ਮਿੱਤਰ

**ਅਨਿਤ** ਜੋ ਸਦਾ ਨਹੀਂ ਰਹਿੰਦਾ — *ਸੰਸ.* anitya, ਚੰਦਰੋਜ਼ਾ, ਆਰਜ਼ੀ [ਅਗੇ. a + nitya, ਹਮੇਸ਼ਾ]

~ **ਅਨੀਤ,** ਬਿਨਸਨਹਾਰ (ਟ.ਕ. "ਜਲਿ ਧੋਵੈ ਬਹੁ ਦੇਹਿ ਅਨੀਤਿ"; ਸੁਖਮਨੀ) — ਉਪਰੋਕਤ ਦਾ ਰੂਪਅੰਤਰ

~ **ਅਨੀਤਾ,** ਉਪਰੋਕਤ **ਅਨੀਤ** ਦਾ ਇਕ ਭੇਦ (ਟ.ਕ. "ਬਿਨ ਰਹਿ ਹਰਿ ਆਨੀਤਾ ਰੇ"; ਮ. 5)

**ਅਨਿੰਨ** ਦੂਜੇ ਜਾਂ ਹੋਰ ਤੋਂ ਬਿਨਾਂ; ਇਸ ਲਈ ਜੋ ਕਿਸੇ ਦੂਜੇ ਨੂੰ ਨਾ ਮੰਨੇ, ਅਰਥਾਤ ਕੇਵਲ ਇਕ ਨੂੰ ਹੀ ਮੰਨੇ (ਟ.ਕ. "ਦਾਸ ਅਨਿੰਨ ਮੇਰੋ ਨਿਜ ਰੂਪ"; ਮ: 3) = ਜੋ (ਪਰਮਾਤਮਾ ਤੋਂ ਬਗੈਰ) ਹੋਰ ਕਿਸੇ ਨੂੰ ਨਹੀਂ ਮੰਨਦਾ, ਉਹ ਮੇਰਾ (ਅਰਥਾਤ ਪਰਮਾਤਮਾ ਦਾ) ਹੀ ਰੂਪ ਹੈ — *ਸੰਸ.* ananya, ਜਿਸ ਦਾ ਕੋਈ ਦੂਜਾ ਨਹੀਂ [ਨਾਂਹ-ਸੂਚਕ ਅਗੇ. an + anya, ਦੂਜਾ, ਹੋਰ]; ਟ.ਕ. ananya-guru, ਜਿਸ ਦਾ ਕੋਈ ਹੋਰ ਗੁਰੂ ਨਹੀਂ

**+** *ਅੰਗ.* inalienable, ਜੋ ਕਿਸੇ ਹੋਰ ਦੀ ਨਹੀਂ ਹੋ ਸਕਦੀ, ਜਿਵੇਂ ਸੰਪਤੀ [*ਲਾਤ.* ਅਗੇ. in + alien, ਪਰਾਇਅ]

**ਅਨਿੰਨ ਭਗਾਉਤੀ** ਜੋ ਕਿਸੇ ਹੋਰ ਦੀ ਪੂਜਾ ਨਹੀਂ ਕਰਦਾ, ਅਰਥਾਤ ਇਕ ਦੀ ਹੀ ਪੂਜਾ ਕਰਦਾ ਹੈ (ਟ.ਕ. "ਕੋਈ ਕਹਤਉ ਅੰਨਤਿ ਭਗਉਤੀ, ਮੋਹਿ ਦੀਨ ਹਰਿ ਹਰਿ ਓਟ ਲੀਤੀ"; ਮ: 5) — **ਅਨਿੰਨ,** ਜਿਵੇਂ ਉੱਪਰ **+ ਭਗਤੀ**

⇒ **ਅਨਿੰਨ**

**ਅਨੀਲ** ਰੰਗ-ਰਹਿਤ, ਅਰੂਪ; ਪਰਮਾਤਮਾ

ਦੀ ਇਕ ਉਪਾਧੀ (ਟ.ਕ. "ਆਦਿ ਅਨੀਲੁ ਅਨਾਦਿ ਅਨਾਹਤਿ"; ਜਪੁ) — *ਸੰਸ.* anila, ਰੰਗ-ਰਹਿਤ, ਸਫੈਦ [ਅਗੇ. a + nīla, ਨੀਲਾ ਰੰਗ; ਰੰਗ]

**ਅਨੁ** 'ਮੁਤਾਬਕ, ਨਾਲ; ਮੁੜ' ਦਾ ਅਰਥ-ਸੂਚਕ ਅਗੇਤਰ (ਦੇਖੋ **ਅਨੁਕੂਲ; ਅਨੁਵਾਦ**) — *ਸੰਸ.* anu, ਇੰਜ

**ਅਨੁਕੂਲ** ਮੁਤਾਬਕ — *ਸੰਸ.* anukūla, ਕੰਢੇ ਦੇ ਨਾਲ ਨਾਲ, ਵਹਾਉ ਦੇ ਨਾਲ; (ਲਾਖ.), ਮੁਆਫਕ, ਗੁਣਕਾਰੀ, ਸ਼ੁਭ [ਅਗੇ. anu + kūla, ਕੰਢਾ]

⇒ **ਪ੍ਰਤਿਕੂਲ** ('ਵਹਾਉ ਦੇ ਉਲਟ')

**ਅਨੁਗ੍ਰਹ** ਮਿਹਰਬਾਨੀ, ਦਇਆ (ਟ.ਕ. "ਭਇਓ ਅਨੁਗ੍ਰਹ ਪ੍ਰਸਾਦਿ ਸੰਤਨ ਕੈ"; ਮ: 5) — *ਸੰਸ.* anugraha, ਮਿਹਰਬਾਨੀ < √anugrah, ਨਾਲ ਲੈਣਾ, ਪੁਸ਼ਟੀ ਕਰਨਾ; ਕਾਇਮ ਰੱਖਣਾ; ਸੁਆਗਤ ਕਰਨਾ, ਮਿਹਰਬਾਨੀ ਕਰਨਾ [ਅਗੇ. anu + √grah, ਪਕੜਨਾ]

⇒ **ਗ੍ਰਹਿ**

**ਅਨੁਰਾਗ** ਸਨੇਹ, ਪ੍ਰੇਮ (ਟ.ਕ. "ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ"; ਮ. 5) — *ਸੰਸ.* anurāga, ਪ੍ਰੇਮ [ਅਗੇ. anu, ਨਾਲ ਮੁਤਾਬਕ + rāga, ਪ੍ਰੀਤ, ਪ੍ਰੇਮ]

⇒ **ਵਿਰਾਗ; ਰੰਗਣਾ**

**ਅਨੁਵਾਦ** ਉਲਥਾ, ਤਰਜਮਾ; ਮੂਲ ਅਰਥ 'ਮੁੜ ਕਹਿਣਾ' — *ਸੰਸ.* anuvāda, ਜੋ ਕੁਝ ਪਹਿਲਾਂ ਕਿਹਾ ਗਿਆ ਹੈ, ਉਸ ਨੂੰ ਮੁੜ ਕਹਿਣਾ, ਬੋਲਣ ਵਿਚ ਕਿਸੇ ਦੀ ਰੀਸ ਕਰਨਾ, ਮੁਤਾਬਕ ਕਹਿਣਾ [ਅਗੇ. anu + √vad, ਕਹਿਣਾ, ਬੋਲਣਾ]

⇒ **ਅਪਵਾਦ; ਵਜਾਉਣਾ**

**ਅਨੂਪ** ਬੇਮਿਸਾਲ, ਬੇਨਜ਼ੀਰ; ਮੂਲ ਅਰਥ 'ਜਿਸ ਦੀ ਉਪਮਾ ਨਹੀਂ ਹੋ ਸਕਦੀ' (ਟ.ਕ. "ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ"; ਜਪੁ) — *ਸੰਸ.* anupama, 'ਉਪਮਾ-ਰਹਿਤ', ਬੇਮਿਸਾਲ [ਅਗੇ. an + upama, ਉਪਮਾ, ਤੁਲਨਾ]

⇒ **ਉਪਮਾ**[2]

**ਅਪ**[1] ਪਾਣੀ (ਟ.ਕ. "ਅਪ ਤੇਜ ਬਾਇ ਪ੍ਰਿਥਮੀ ਅਕਾਸ"; ਕਬੀਰ) — *ਸੰਸ.* ap, ਪਾਣੀ (ਟ.ਕ. ap-cara, ਜਲ-ਜੀਵ); ਸਬੰਧਤ ab (ਟ.ਕ. abja, ਜਲ ਤੋਂ ਉਤਪਤ, ਜਿਵੇਂ ਸਿੱਪ; ਚੰਦਰਮਾ); ਹੋਰ ਦੇਖੋ *ਸੰਸ.* āpas, ਪਾਣੀ; āpa, ਪਾਣੀ ਦਾ ਅਰਥ ਸੂਚਕ ਸਮਾਸੀ ਰੂਪ (ਟ.ਕ. āpo-devata, ਜਲ-ਦੇਵ) — ਉਪਰੋਕਤ ap ਦਾ ਵ੍ਰਿਧੀ ਰੂਪ

+ *ਫਾਰਸੀ* **ਆਬ,** ਪਾਣੀ (ਟ.ਕ. 'ਆਬ-ਓ-ਹਵਾ')

**ਅਪ**[2] 'ਦੂਰ, ਪਰੇ, ਵਾਂਝਾ, ਘਟੀਆ, ਭੈੜਾ' ਦਾ ਅਰਥ-ਸੂਚਕ ਅਗੇਤਰ (ਦੇਖੋ **ਅਪਮਾਨ; ਅਪਕਾਰ**) — *ਸੰਸ.* apa, ਇੰਜ

**ਨੋਟ. ਅਪ** ਦੇ ਵਿਰੋਧੀ ਅਗੇਤਰ ਲਈ ਦੇਖੋ **ਉਪ** (ਜਿਵੇਂ **ਉਪਕਾਰ**)

**ਅਪਸਗਨ** ਬੁਰਾ ਸ਼ਗਨ — *ਸੰਸ.* apaśakuna, ਬਦਸ਼ਗਨੀ [ਅਗੇ. apa + śakuna, ਸ਼ਗਨ]

**ਨੋਟ.** ਉਪਰੋਕਤ *ਸੰਸ.* ਅਗੇਤਰ apa ਦੇ ਉੱਤਰ ਵਿਚ *ਲਾਤ.* ਅਗੇਤਰ ab ਮਿਲਦਾ ਹੈ, ਜਿਵੇਂ *ਅੰਗ.* abominable, ਬਦਸ਼ਗਣਾ, ਘਿਨਾਉਣਾ < ਅਗੇ. ab + omen, ਸ਼ਗਨ

**ਅਪਮਾਨ** ਬੇਇੱਜ਼ਤੀ — *ਸੰਸ.* apamāna, ਇੰਜ [ਅਗੇ. apa + māna, ਮਾਣ]

⇒ **ਮਨ**

**ਅਪਰਸ** ਅਜਿਹੇ ਸਾਧੂ, ਜੋ ਕਿਸੇ ਧਾਤ ਆਦਿ ਨੂੰ ਨਹੀਂ ਛੂੰਹਦੇ (ਟ.ਕ. "ਸੋਮਪਾਕ ਅਪਰਸ ਉਦਿਆਨੀ"; ਮ. 5) = ਖਾਣਾ ਖੁਦ ਪਕਾਉਣ ਵਾਲਾ ('ਸੋਮਪਾਕ'), ਧਾਤ ਆਦਿ ਨੂੰ ਨਾ-ਛੂੰਹਣ ਵਾਲਾ ('ਅਪਰਸ'), ਅਤੇ ਜੰਗਲ ਵਿਚ ਰਹਿਣ ਵਾਲਾ ('ਉਦਿਆਨੀ'); *ਹਿੰਦੀ* **ਅਪਰਸ**, ਸਾਧੂ, ਜੋ ਸੁੱਚਮ

ਰੱਖਣ ਲਈ ਕਿਸੇ ਚੀਜ਼ ਨੂੰ ਨਹੀਂ ਛੂੰਹਦਾ — *ਸੰਸ.* asparśa, ਨਾ-ਛੂੰਹਣ [ਅਗੇ. a + √sparś ਜਾਂ √spṛś, ਛੂੰਹਣਾ, ਹੱਥ ਲਾਉਣਾ]

⇒ **ਪਰਸ**

**ਅਪਰਾਧ** ਦੋਸ਼, ਜੁਰਮ, ਕਸੂਰ — *ਸੰਸ.* aparādha, ਦੋਸ਼ [ਅਗੇ. apa + √rādh, ਸੰਪੰਨ ਕਰਨਾ, ਤਿਆਰ ਕਰਨਾ; ਰਿਝਾਉਣਾ]

**ਨੋਟ. ਅਪਰਾਧ** ਸ਼ਬਦ ਦੀ ਨਿਰੁਕਤਕ ਹਾਥ ਲੈਣ ਲਈ ਇਸ ਦੇ ਸਜਾਤੀ **ਆਰਾਧ** ਜਾਂ **ਆਰਾਧਨਾ** (ਪੂਜਾ ਕਰਨਾ) ਨੂੰ ਦੇਖਿਆ ਜਾ ਸਕਦਾ ਹੈ, ਜਿਸ ਦਾ ਅਸਲੀ ਮਨਸ਼ਾ ਕਿਸੇ ਦੇਵਤੇ ਜਾਂ ਪਰਮਾਤਮਾਂ ਨੂੰ ਰਿਝਾਉਣਾ ਜਾਂ ਰਾਜ਼ੀ ਕਰਨਾ, "to propitiate ਜਾਂ reconciliate" ਹੈ। ਇਸ ਦੇ ਵਿਰੋਧ ਵਿਚ **ਅਪਰਾਧ** ਦਾ ਮੂਲ ਅਰਥ 'ਕਿਸੇ ਨੂੰ ਦੁੱਖ ਦੇਣਾ, ਖਿਝਾਉਣਾ ਜਾਂ ਨਾਰਾਜ਼ ਕਰਨਾ, to offend' ਹੈ। ਇਸ ਹਿਸਾਬ ਨਾਲ ਮੋਨੀਅਰ-ਵਿਲੀਅਮਜ਼ ਵਲੋਂ *ਸੰਸ.* aparādha ਦੇ ਅਧੀਨ ਦਿੱਤਾ ਅਰਥ "offence" ਬੜਾ ਭਾਵ-ਪੂਰਣ ਹੈ

⇒ **ਆਰਾਧਨਾ**

**ਅਪਵਾਦ** ਕਬੋਲ, ਝਗੜਾ; ਨਿੰਦਾ; (ਟ.ਕ. "ਪਰਧਨ ਪਰਅਪਵਾਦ ਨਾਰਿ ਨਿੰਦਾ"; ਮ. 5) = ਪਰਾਏ ਧਨ, ਪਰਾਏ ਝਗੜੇ, ਪਰਾਈ ਇਸਤਰੀ ਅਤੇ ਪਰਾਈ ਨਿੰਦਾ — *ਸੰਸ.* apavāda, ਕਬੋਲ, ਨਿੰਦਾ; ਖੰਡਣ [ਅਗੇ. apa + √vad, ਬੋਲਣਾ, ਕਹਿਣਾ]

~ **ਅਪਵਾਦੀ,** ਕੌੜੇ ਬਚਨ ਬੋਲਣ ਵਾਲਾ, ਝਗੜਾਲੂ (ਟ.ਕ. "ਮਹਾ ਬਿਖਾਦੀ ਦੁਸਟ ਅਪਵਾਦੀ"; ਮ. 5); < *ਸੰਸ.* apavādin, ਇੰਜ

⇒ **ਅਨੁਵਾਦ**

**ਅੱਪੜਣਾ** (ਉੱਪੜਣਾ), ਪਹੁੰਚਣਾ — *ਸੰਸ.* āpat, ਵਲ ਨੂੰ ਤੇਜ਼ੀ ਨਾਲ ਜਾਣਾ, to fall towards, to hasten towards; āpatana, ਪਹੁੰਚਣ, ਜਾਣ, "approaching, reaching" (ਦੇਖੋ ਮੋਨ. ਵਿਲ.) [ਅਗੇ. ā + √pat, ਗਿਰਨਾ]; ਦੇਖੋ ਟਰਨਰ

**ਅਪਾਹਜ** ਲੰਗੜਾ ਲੂਲਾ; ਮੁਥਾਜ — *ਸੰਸ.* apahata, ਨਸ਼ਟ ਹੋਇਆ, ਮਾਰਿਆ ਹੋਇਆ [ਅਗੇ. apa + hata; ਭੂ. ਕਿਰ. ਵਲੋਂ √han, ਸੱਟ ਮਾਰਨਾ]

⇒ **ਅਨਹਤ**

**ਅਪਾਰ** ਪਾਰ ਦੇ ਵਿਪ੍ਰੀਤ; ਉਰਲਾ ਪਾਸਾ, ਉਰਾਰ (ਟ.ਕ. "ਆਪੇ ਸਾਗਰ ਬੋਹਿਥਾ ਆਪੇ ਪਾਰ ਅਪਾਰ"; ਮ. 1); ਜਿਸ ਦਾ ਪਾਰਲਾ ਕੰਢਾ ਨਹੀਂ, ਬੇਅੰਤ, ਅਸੀਮ; ਪਰਮਾਤਮਾ ਦੀ ਇਕ ਉਪਾਧੀ (ਟ.ਕ. "ਅਪਾਰ ਅਗਮ ਗੋਬਿੰਦ ਠਾਕੁਰ"; ਮ.5); *ਪਾਲੀ* apāra, ਕੰਢੇ ਤੋਂ ਰਹਿਤ — *ਸੰਸ.* apāra, ਜਿਸ ਦਾ ਪਰਲਾ ਕੰਢਾ ਨਹੀਂ; ਇਸ ਲਈ 'ਬੇਅੰਤ, ਅਸੀਮ, boundless'; ਹੋਰ ਅਰਥ 'ਉਰਾਰ' (ਦੇਖੋ ਮੋਨ. ਵਿਲ. [ਅਗੇ. a + pāra, ਪਾਰ, ਦੂਜੇ ਪਾਸੇ

⇒ **ਅਪਰਅਪਾਰ**

**ਨੋਟ. ਅਪਾਰ** ਦੇ ਸਬੰਧ ਵਿਚ ਦੇਖੋ *ਫਾਰਸੀ* **ਬੇਕਰਾਂ** (ਕੰਢੇ ਤੋਂ ਰਹਿਤ, ਅਪਾਰ); ਟ.ਕ. **ਮਹੀਤ-ਏ-ਬੇਕਰਾਂ,** ਕੰਢੇ ਤੋਂ ਰਹਿਤ ਸਮੁੰਦਰ; 'ਇਕਬਾਲ' ਮਜਬ ਪਰਮਾਤਮਾ ਦੀ ਇਕ ਉਪਾਧੀ, ਜਿਵੇਂ "ਤੂ ਹੈ ਮਹੀਤ-ਏ-ਬੇਕਰਾਂ, ਮੈਂ ਹੂੰ ਜ਼ਰਾ ਸੀ ਆਬ ਜੋ" (ਛੋਟੀ ਨਦੀ)

**ਅਪਿਆਉ** ਭੋਜਨ, ਗਜ਼ਾ (ਟ.ਕ. "ਦੇਤ ਸਗਲ ਅਪਿਆਉ"; ਮ. 1) — *ਸੰਸ.* āpyāyana, ਤ੍ਰਿਪਤਕਾਰੀ ਵਸਤੂ; ਸ਼ਕਤੀ-ਵਰਧਕ ਭੋਜਨ, ਗਜ਼ਾ; √āpyai, ਵਧਣਾ-ਫੁੱਲਣਾ; ਤ੍ਰਿਪਤ ਹੋਣਾ [ਅਗੇ. ā + √pyai, ਪ੍ਰਫੁੱਲਤ ਹੋਣਾ]

⇒ **ਪੈਓਹਰੀ**

**ਅਫਲਾਤੂਨ** ਯੂਨਾਨ ਦਾ ਇਕ ਦਾਰਸ਼ਨਿਕ; ਬਹੁਤ ਹੁਸ਼ਿਆਰ ਬੰਦਾ — *ਅਰਬੀ*

**ਅਫ਼ਲਾਤੂਨ** < *ਯੂਨਾ.* Plato, ਅਫਲਾਤੂਨ > *ਅੰਗ.* Plato, ਅਫਲਾਤੂਨ
**ਨੋਟ. 'ਪ'** ਧੁਨੀ ਦੇ ਟਾਕਰੇ ਤੇ *ਅਰਬੀ* **'ਫ਼'** ਦੀ ਧੁਨੀ ਮਿਲਦੀ ਹੈ। ਇੰਜ ਉਪਰੋਕਤ ਵਾਂਗ ਹੋਰ ਦੇਖੋ *ਅੰਗ.* opium = *ਅਰਬੀ* **ਅਫੀਮ**
⇒ **ਪਲੈਟੋ**

**ਅਫਵਾਹ** ਅਵਾਈ, ਉਡਦੀ ਖਬਰ; ਮੂਲ ਅਰਥ 'ਮੂੰਹ, mouths' — *ਅਰਬੀ* **ਅਫਵਾਹ**, ਸੁਣੀਆਂ-ਸੁਣਾਈਆਂ ਗੱਲਾਂ, ਚਰਚਾ; ਸ਼ੁਹਰਤ ਬਹੁਵਚਨ ਵਲੋਂ < **ਫੌਹ,** ਮੂੰਹ; [√**ਫ਼ੌਹ**, ਬੋਲਣਾ, ਉਚਾਰਨ]

**ਅਫੀਮ** ਇਕ ਮਾਦਕ ਪਦਾਰਥ — *ਅਰਬੀ, ਫਾਰਸੀ* **ਅਫਯੂਨ,** ਇੰਜ; ਟ.ਕ. *ਅੰਗ.* opium, ਅਫੀਮ < *ਯੂਨਾ.* opiom, ਇੰਜ

**ਅੰਬ** ਇਕ ਦਰਖਤ ਅਤੇ ਉਸ ਦਾ ਫਲ; *ਪਾਲੀ* **ਅਮਬ;** *ਪ੍ਰਾਕ.* **ਅੰਬ;** *ਸਿੰਧੀ* **ਅਮੁ;** *ਹਿੰਦੀ* **ਆਮ;** *ਮਰਾ.* **ਆਂਬਾ,** ਇੰਜ — *ਸੰਸ.* āmra, ਅੰਬ
~ **ਅੰਬਰਸੀਆ,** ਅੰਬ ਦੇ ਰਸ ਵਰਗਾ ਰੰਗ; *ਗੁਜ.* **ਆਮਰਸੀ,** ਇੰਜ — ਅੰਬ + ਰਸ

**ਅਬਗਤ** ਬੁਰੀ ਹਾਲਤ (ਟ.ਕ. "ਸਾਧੂ ਬਿਨੁ ਐਸੇ ਅਬਗਤਿ ਜਾਵੈ"; ਕਬੀਰ); *ਹਿੰਦੀ* **ਅਵਗਤ,** ਦੁਰਗਤੀ — *ਸੰਸ.* apagati, ਬੁਰੀ ਹਾਲਤ [ਅਗੇ. apa + gata; ਭੂ. ਕਿਰ. ਵਲੋਂ √gam, ਜਾਣਾ, ਗੁਜ਼ਰਨਾ]
⇒ **ਗਤ**

**ਅੰਬਣਾ** ਰੋਗੀ ਹੋਣਾ, ਪੀੜਤ ਹੋਣਾ; ਥਕਣਾ — *ਸੰਸ.* √am, ਰੋਗੀ ਹੋਣਾ, ਦੁਖੀ ਹੋਣਾ;
~ **ਹੰਬਣਾ,** ਥੱਕ-ਟੁਟ ਜਾਣਾ — ਉਪਰੋਕਤ ਦਾ ਵਿਕਸਤ ਰੂਪ

**ਅੰਬਰ**[1] ਇਕ ਪ੍ਰਕਾਰ ਦੀ ਸਮੁੰਦਰੀ ਝੱਗ, ਜਿਸ ਨੂੰ ਧੁਖਾਉਣ ਨਾਲ ਖੁਸ਼ਬੂ ਪੈਦਾ ਹੁੰਦੀ ਹੈ — *ਅਰਬੀ* **ਅੰਬਰ,** ਇੰਜ; ਟ.ਕ. *ਅੰਗ.* amber, ਅੰਬਰ < *ਅਰਬੀ,* ਜਿਵੇਂ ਉੱਪਰ; ਸਮਾਨ ambergris

**ਅੰਬਰ**[2] ਅਕਾਸ਼, ਮੂਲ ਅਰਥ 'ਜੋ ਧਰਤੀ ਉੱਪਰ ਛਾਇਆ ਹੋਇਆ ਹੈ, ਧਰਤੀ ਦਾ ਛਾਦਨ, ਕੱਜਣ; ਵਸਤਰ, ਉੱਪਰਲਾ ਕੱਪੜਾ'; *ਪਾਲੀ* **ਅਮਬਰ,** ਉੱਪਰਲਾ ਕੱਪੜਾ; *ਪ੍ਰਾਕ.* **ਅੰਬਰ,** ਕੱਜਣਾ, ਕੱਪੜਾ — *ਸੰਸ.* ambara, ਵਸਤਰ; ਅਕਾਸ਼
~ **ਅੰਬਰਾ** (ਅਬਰਾ), ਰਜ਼ਾਈ ਜਾਂ ਤੁਲਾਈ ਦਾ ਉਪਰਲੇ ਪਾਸੇ ਦਾ ਵਸਤਰ — *ਫਾਰਸੀ* **ਅਬਰਾ,** ਦੂਹਰੇ ਕੱਪੜੇ ਦੀ ਬਾਹਰਲੀ ਤੈਹ; ਸਬੰਧਤ **ਅਬਰ,** ਬੱਦਲ
⇒ **ਸੇਤੰਬਰ; ਪੀਤੰਬਰ**

**ਅਬਰਕ** ਚਿੱਟੇ ਰੰਗ ਦਾ ਇਕ ਖਣਿਜ; ਮੂਲ ਅਰਥ 'ਬੱਦਲ' (ਇਸ ਦ੍ਰਿਸ਼ਟੀ ਤੋਂ ਕਿ ਅਬਰਕ ਇਕ ਚਮਕਦਾਰ ਅਤੇ ਤੈਹਦਾਰ ਖਣਜ ਹੋਣ ਦੇ ਨਾਤੇ ਬੱਦਲ ਦਾ ਇਕ ਰੂਪਕ ਹੈ) — *ਸੰਸ.* abhraka, ਅਬਰਕ; ਸਬੰਧਤ abhra, ਬੱਦਲ; ਅਬਰਕ
\+ *ਫਾਰਸੀ* **ਅਬਰ,** ਬੱਦਲ
**ਨੋਟ.** ਉਪਰੋਕਤ ਅਰਥ ਵਿਕਾਸ ਬਾਰੇ ਟ.ਕ. "ਦੂਰ ਪਹਾੜਾਂ ਦੇ ਅੰਗਾਂ ਉੱਤੇ ਕਿਤੇ ਕਿਤੇ ਬੱਦਲਾਂ ਦੇ ਅਬਰਕੀ ਪਰਦੇ ਲਟਕ ਰਹੇ ਸਨ" ('ਅੰਮ੍ਰਿਤ ਸੰਤਾਨ'; ਪੰਨਾ 517)

**ਅੰਬਰਤ** ਵਿਕਸਤ ਰੂਪ ਵਲੋਂ **ਅੰਮ੍ਰਿਤ;** ਦੇਖੋ **ਅੰਮ੍ਰਿਤ**
\+ *ਯੂਨਾ.* ambrot-, ਅਮਰ, ਸਦੀਵੀ; ਮੂਲ ਰੂਪ amrotos [ਅਗੇ. a + mroto-, ਮ੍ਰਿਤੂ]; ਦੇਖੋ *ਅੰਗ.* ambrosia (**ਅੰਮ੍ਰਿਤ** ਦੇ ਅਧੀਨ)

**ਅਬਰੀ** ਰੰਗ-ਬਰੰਗਾ ਬੂਟੀਦਾਰ ਕਾਗਜ਼, ਜੋ ਕਿਤਾਬਾਂ ਦੀਆਂ ਜਿਲਦਾਂ ਉੱਪਰ ਲਾਇਆ ਜਾਂਦਾ ਹੈ — *ਫਾਰਸੀ* **ਅਬਰੀ,** ਰੰਗ-ਬਰੰਗਾ, ਬਹੁਰੰਗਾ, "clouded, variegated"; ਰੰਗ-ਬਰੰਗਾ ਕਾਗਜ਼, variegated or marble paper [**ਅਬਰ,** ਬੱਦਲ]

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* clouded, ਬਦਲਾਇਆ; ਚਿਤਰ-ਮਿਤਰਾ, "variegated with spots"; ਦੇਖੋ ਚੈਂਬਰਜ਼ ਕੋਸ਼

**ਅਬਲਕ** ਡੱਬਖੜੱਬਾ, ਕਾਲੇ ਅਤੇ ਚਿੱਟੇ ਰੰਗ ਦਾ (ਜਿਵੇਂ ਘੋੜਾ) — *ਅਰਬੀ* **ਅਬਲਕ਼,** ਕਾਲਾ ਅਤੇ ਚਿੱਟਾ, piebald [√**ਬਲਕ,** ਡੱਬ ਖੜੱਬਾ ਹੋਣਾ]

**ਅਬਲਾ** ਬਲਹੀਣ, ਨਿਤਾਣੀ: ਇਸਤਰੀ; ਮੂਲ ਅਰਥ, 'weaker sex' — *ਸੰਸ.* abala, ਕਮਜ਼ੋਰ; ਰਿ.ਵ. [ਅਗੇ. a + bala, ਸ਼ਕਤੀ)

⇒ **ਦੁਬਲਾ**; **ਬਲਾਤ**

**ਅੱਬਾ** ਬਾਪ — *ਅਰਬੀ* **ਅਬਾ;** ਇੰਜ; ਟ.ਕ. **ਆਬਾ,** ਵੱਡ ਵਡੇਰੇ, ਬਾਪ ਦਾਦਾ [**ਅੱਬ** ਦਾ ਬਹੁਵਚਨ] ਟ.ਕ. *ਅੰਗ.* abba, ਪਿਤਾ; ਕੁਝ ਚਰਚਾ ਵਿਚ ਬਿਸ਼ਪ ਦੀ ਉਪਾਧੀ < ਆਰਾਮੀ; ਸਬੰਧਤ abbe, ਫ੍ਰਾਂਸੀਸੀ ਵਿਚ ਪਾਦਰੀ ਦੀ ਉਪਾਧੀ; ਟ.ਕ. *ਅੰਗ.* abbot, ਐਬੇ, ਅਰਥਾਤ ਈਸਾਈ ਆਸ਼ਰਮ ਦਾ ਮਹੰਤ; ਮੂਲ ਅਰਥ 'ਪਿਤਾ'

**ਅੰਬਿਕਾ** ਮਾਤਾ ਰਾਣੀ; ਦੁਰਗਾ — *ਸੰਸ.* ambikā, ਮਾਂ ਲਈ ਆਦਰਸੂਚਕ ਸ਼ਬਦ; ਫਸਲ ਦੀ ਵਾਢੀ ਦਾ ਸੂਚਕ ਸ਼ਬਦ (ਉਪਜਾਊ ਹੋਣ ਦੀ ਦ੍ਰਿਸ਼ਟੀ ਤੋਂ); ਟ.ਕ. ambā, ਮਾਈ

⇒ **ਅੰਮਾ**

**ਅਬਿਚਲ** ਜੋ ਚਲਾਇਮਾਨ ਨਹੀਂ, ਸਥਿਰ, ਅਟੱਲ (ਟ.ਕ. "ਅਬਿਚਲ ਨੀਵ ਧਰੀ ਗੁਰ ਨਾਨਕ"; ਮ.5) — *ਸੰਸ.* avicala, ਅਚੱਲ, ਸਥਿਰ, ਅਟੱਲ [ਅਗੇ. a + vicala ਬਦਲਿਆ, ਬਿਗੜਿਆ < ਅਗੇ. vi + √cal, ਚਲਣ ਕਰਨਾ]

~ **ਅਬਿਚਲ ਨਗਰੀ,** ਅਟੱਲ ਰਹਿਣ ਵਾਲੀ ਨਗਰੀ, ਸਤ-ਸੰਗਤ (ਮਹਾਨ ਕੋਸ਼); ਟ. ਕ. "ਅਬਿਚਲ ਨਗਰੀ ਨਾਨਕ ਦੇਵ"; ਮ. 5) — **ਅਬਿਚਲ + ਨਗਰੀ**

⇒ **ਬਿਚਲ**

**ਅਬਿੱਦਿਆ** (ਅਵਿੱਦਿਆ) ਅਗਿਆਨ, ਜਹਾਲਤ — *ਸੰਸ.* avidyā, ਅਗਿਆਨ ਭੁਲਾਵਾ, ਮਾਇਆ [ਅਗੇ. a + √vid, ਜਾਣਨਾ]

+ *ਅੰਗ.* ਵਲੋਂ *ਲਾਤ.* invidia, ਈਰਖਾ: ਮੂਲ ਅਰਥ 'ਕਿਸ ਨੂੰ ਵੇਖ ਨਾ ਸਕਣ ਦਾ ਭਾਵ' [ਅਗੇ. in + √vid, ਦੇਖਣਾ]

⇒ **ਵਿੱਦਿਆ**

**ਅਬੂਰ** (ਦਰਿਆ ਨੂੰ) ਪਾਰ ਕਰਨ ਦਾ ਭਾਵ; ਮੁਹਾਰਤ — *ਅਰਬੀ.* **ਅ਼ਬੂਰ,** ਪਾਰ ਕਰਨਾ, ਦਰਿਆ ਪਾਰ ਕਰਨਾ, ਵਿਚੋਂ ਦੀ ਲੰਘਣਾ; ਕਿਸੇ ਵਿਸ਼ੇ ਤੇ ਮੁਹਾਰਤ ਹਾਸਲ ਕਰਨਾ [√**ਅ਼ਬਰ,** ਪਾਰ ਕਰਨਾ]; ਟ.ਕ. **ਮਅ਼ਬਰ,** ਦਰਿਆ ਪਾਰ ਕਰਨੀ ਦੀ ਥਾਂ, ਘਾਟ, ਪੁਲ (ਮ + ਅ਼ਬਰ)

⇒ **ਇਬਰਾਨੀ**

**ਅੰਭ** ਪਾਣੀ (ਟ.ਕ. "ਕੁੰਭ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੇ"; ਮ.5) — *ਸੰਸ.* ambhas, ਪਾਣੀ (ਰਿ. ਵੇ.)

~ **ਅੰਬੁ,** ਪਾਣੀ (ਟ.ਕ. "ਓਸੁ ਆਗੈ ਪਿਛੈ ਢੋਈ ਨਾਹੀ ਜਿਸੁ ਅੰਦਰ ਨਿੰਦਾ ਮੁਹਿ ਅੰਬੁ ਪਾਇਆ"; ਮ. 4) = ਮੂੰਹ ਵਿਚ ਤ੍ਰਿਸ਼ਨਾ ਦਾ ਪਾਣੀ — *ਸੰਸ.* ambu, ਜਿਵੇਂ ਉੱਪਰ

**ਅਭਰਾ** ਜੋ ਭਰਿਆ ਨਹੀ; ਖਾਲੀ (ਟ.ਕ. "ਅਭਰਾ ਸਰੁ ਭਰਿਆ"; ਮ. 4) — *ਸੰਸ.* abhara, ਨਾ-ਭਰਿਆ [ਅਗੇ. a + √bhar, ਭਰਨਾ]

⇒ **ਭਰਨਾ**

**ਅਭਾਖ** ਚੁੱਪ ਕੀਤਾ (ਟ.ਕ. "ਰੇ ਲੰਪਟ ਕ੍ਰਿਸਨ ਅਭਾਖੰ"; ਬੈਣੀ) = ਹੇ ਵਿਸ਼ੇ ਲੰਪਟ! ਕਰਤਾਰ ਦਾ ਨਾਂ ਕਹਿਣ ਲਈ ਤੂੰ ਮੋਨੀ ਹੈ (ਦੇਖੋ ਮਹਾ. ਕੋਸ਼.) — *ਸੰਸ.* abhāshiṇa, ਬੋਲਣ ਤੋਂ ਬਿਨਾਂ [ਅਗੇ.

a + bhāsh, ਬੋਲਣਾ]; *ਭਾਰੋਪੀ* bhā, ਬੋਲਣਾ

+ *ਅੰਗ.* ਵਲੋਂ *ਯੂਨਾ.* aphasia, ਬੋਲ ਨਾ ਸਕਣ ਦੀ ਬੀਮਾਰੀ, ਜ਼ਬਾਨਬੰਦੀ [ਅਗੇ. a + √phan, ਬੋਲਣਾ]

**ਅਭਾਵ** ਨੇਸਤੀ, ਅਣਹੋਂਦ — *ਸੰਸ.* abhāva, ਅਣਹੋਂਦ, ਕਮੀ; ਮ੍ਰਿਤੂ, ਵਿਨਾਸ਼, ਲੋਪ [ਅਗੇ. a + bhāva, ਹੋਂਦ; ਸੱਤਾ; ਅਰਥ ਆਦਿ; √bhū, ਹੋਣਾ]

⇒ **ਭਾਵ**

**ਅਭਿਆਗਤ** ਬਿਨ-ਬੁਲਾਏ ਆਉਣ ਵਾਲਾ; ਇਸ ਲਈ, ਭਿਖਾਰੀ (ਟ.ਕ. ਅਭਿਆਗਤ ਏਹਿ ਨ ਆਖੀਅਨਿ ਕਿ ਪਰ ਘਰਿ ਭੋਜਨ ਕਰੇਨਿ"; ਕਬੀਰ)

— *ਸੰਸ.* abhyāgata, ਭਿਖਾਰੀ; ਹੋਰ ਅਰਥ 'ਅਤਿਥੀ' [ਅਗੇ. abhy < abhi + āgata < ਅਗੇ. ā + gata; ਭੂ. ਕਿਰ. ਵਲੋਂ √gam, ਜਾਣਾ]

⇒ **ਗਮ**

**ਅਭਿਲਾਸ਼ਾ** ਲਾਲਸਾ, ਇੱਛਾ — *ਸੰਸ.* abhilāshā, ਇੱਛਾ, ਰੀਝ; abhilash, ਇੱਛਾ ਕਰਨਾ [ਅਗੇ. abhi + √lash, ਚਮਕਣਾ; ਕ੍ਰੀੜਾ ਕਰਨਾ; ਇੱਛਾ ਕਰਨਾ]

~ **ਅਭਿਲਾਖਾ,** ਉਪਰੋਕਤ ਦਾ ਵਿਕਸਤ ਰੂਪ

⇒ **ਵਿਲਾਸ; ਲਸ਼ਕਣਾ**

**ਅਭੀ** ਹੁਣੇ, ਇਸ ਵੇਲੇ — *ਸੰਸ.* api, ਨਿਸ਼ਚੇ ਕਰਕੇ

~ **ਅਬਹੀ,** ਹੁਣ (ਟ.ਕ. "ਅਬਹੀ ਕਬਹੀ ਕਿਛੂ ਨ ਜਾਨਾ"; ਮ. 1) = ਹੁਣ ਅਤੇ ਹੋਰ ਵੇਲੇ...

⇒ **ਭੀ**

**ਅਭੀਚ** ਇਕ ਪੁਰਬ, ਜੋ ਅਭੀਚ ਨਾਮੀ ਨਿਛੱਤਰ ਨਾਲ ਸਬੰਧਤ ਹੈ (ਟ.ਕ. "ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸ ਭਇਆ"; ਮ: 4) ਇਸ ਸਬੰਧ ਵਿਚ ਦੇਖੋ ਭਾਈ ਗੁਰਦਾਸ: "ਧੰਨ ਅਭੀਚ ਨਛਤ੍ਰ ਹੈ ਕਾਮ ਕ੍ਰੋਧ ਅਹੰਕਾਰ ਤਿਆਗੇ" — *ਸੰਸ.* abhijita, ਪੂਰੀ ਤਰ੍ਹਾਂ ਜਿੱਤਣ ਵਾਲਾ; ਇਕ ਨਿਛੱਤਰ ਦਾ ਨਾਂ [ਅਗੇ. abhi + jīta, ਜਿੱਤ]

**ਅਮਕਾ** ਫਲਾਨਾ, ਕੋਈ — *ਸੰਸ.* amuka, ਕੋਈ ਵਿਅਕਤੀ, ਫਲਾਂ, ਕੋਈ; ਟ.ਕ. amu, ਕੋਈ

**ਅਮਨ** ਆਰਾਮ, ਸ਼ਾਂਤੀ, ਚੈਨ — *ਅਰਬੀ.* **ਅਮਨ,** ਸ਼ਾਂਤੀ, ਬਚਾਅ, ਸੁਰੱਖਿਆ [√**ਅਮਨ,** ਸੁਰੱਖਿਅਤ ਹੋਣਾ]; ਟ. ਕ. **ਮਾਮੂਨ,** ਅਮਨ ਵਿਚ, ਨਿਰਭੈ, ਸੁਰੱਖਿਅਤ; ਅਬਾਸੀ ਰਾਜ-ਵੰਸ਼ ਦੇ ਇਕ ਬਾਦਸ਼ਾਹ ਦਾ ਨਾਂ (ਮ + ਅਮੂਨ)

~ **ਅਮਾਨਤ,** ਕਿਸੇ ਦੇ ਸਪੁਰਦ ਕੀਤੀ ਵਸਤੂ — *ਅਰਬੀ* **ਅਮਾਨਤ,** ਕਿਸੇ ਦੇ ਭਰੋਸੇ ਤੇ ਸਪੁਰਦ ਕੀਤੀ ਵਸਤੂ; ਭਰੋਸਾ, ਵਿਸ਼ਵਾਸ; ਸ਼ਰਧਾ, ਧਰਮ; ਸ਼ਾਂਤੀ, ਬਚਾਉ

⇒ **ਈਮਾਨ; ਮੋਮਨ; ਆਮੀਨ**

**ਅਮਰ**[1] ਨਾਂ ਮਰਨਯੋਗ, ਅਵਿਨਾਸ਼ੀ — *ਸੰਸ.* amara, ਨਾ ਮਰਨ ਵਾਲਾ; ਦੇਵਤਾ (ਟ.ਕ. amara-pati, ਦੇਵਤਿਆਂ ਦਾ ਸੁਆਮੀ, ਇੰਦਰ ਦੀ ਇਕ ਉਪਾਧੀ)

~ **ਅਮਰਤਾ,** ਅਵਿਨਾਸ਼ੀ ਹੋਣ ਦਾ ਭਾਵ, ਸਦੀਵਤਾ — *ਸੰਸ.* amaratā, ਇੰਜ

⇒ **ਅੰਮ੍ਰਿਤ; ਮਰਨਾ**

**ਅਮਰ**[2] ਹੁਕਮ (ਟ.ਕ. "ਸਿਰ ਊਪਰਿ ਅਮਰੁ ਕਰਾਰਾ"; ਮ. 5) — *ਅਰਬੀ* **ਅਮਰ,** ਹੁਕਮ [√**ਅਮਰ,** ਹੁਕਮ ਕਰਨਾ, to order, command]

⇒ **ਅਮੀਰ**

**ਨੋਟ.** *ਉਰਦੂ, ਫਾਰਸੀ* ਆਦਿ ਵਿਖੇ **ਅਮਰ** ਨੂੰ ਵਿਆਕਰਨ ਵਿਚ ਆਗਿਆ-ਵਾਚਕ (imperative) ਵਜੋਂ ਵਰਤਿਆ ਜਾਂਦਾ ਹੈ। ਇੰਜ **ਅਮਰ** ਦਾ ਸ਼ਬਦ *ਅੰਗ.* imperative (ਅਜਿਹਾ ਹੁਕਮ, ਜਿਸ ਦੀ ਪਾਲਣਾ ਆਵਸ਼ਕ ਹੈ; ਸ਼ਾਹੀ ਹੁਕਮ; ਸਬੰਧਤ emperor) ਦੇ ਤੁੱਲ ਰੱਖਿਆ ਜਾ ਸਕਦਾ ਹੈ

**ਅਮਲ** ਕਰਮ, ਕਰਨ, practice; ਸਮਾਂ, ਰਾਜ-ਕਾਲ; ਆਦਤ, ਗੇੜ; ਨਸ਼ਾ (ਇਥੇ ਨਸ਼ੇ ਦਾ ਮੂਲ ਅਰਥ 'ਵਾਰ ਵਾਰ ਵਰਤੋਂ ਕਰਨ ਜਾਂ ਗੇੜ ਦਾ ਹੈ) — *ਅਰਬੀ* **ਅ਼ਮਲ,** ਕੰਮ, ਕਾਰਜ, ਧੰਦਾ; ਹਕੂਮਤ [√**ਅਮਲ,** ਕੰਮ ਕਰਨਾ]

⇒ **ਆਮਲ; ਅਮਲਾ; ਤਅਮੀਲ; ਮਾਮੂਲੀ**

**ਅਮਲਾ** ਕਾਰਿੰਦੇ, ਸਟਾਫ — *ਅਰਬੀ* **ਅ਼ਮਲਾ,** ਕੰਮ ਕਰਨ ਵਾਲੇ, ਕਾਰਿੰਦੇ [**ਆਮਲ** ਦਾ ਬਹੁਵਚਨ]

~ **ਅਮਲਾ-ਫੈਲਾ,** ਵਜ਼ਾਰਤ ਨਾਲ ਸਬੰਧਤ ਕਰਮਚਾਰੀ — *ਅਰਬੀ* **ਅਮਲਾ ਫਅ਼ਲਾ,** ਇੰਜ [**ਅਮਲਾ** + **ਫਅ਼ਲਾ,** ਬਹੁਵਚਨ ਵਲੋਂ **ਫਾਇਲ,** ਕੰਮ ਕਰਨ ਵਾਲਾ]

⇒ **ਆਮਲ; ਬਦਫੈਅਲੀ**

**ਅੰਮਾ** ਮਾਤਾ, ਮਾਈ; *ਪ੍ਰਾਕ.* **ਅੰਬਾ;** *ਸਿੰਧੀ* **ਅਮਾ, ਅਮੜੀ** — *ਸੰਸ.* ambā, ਮਾਂ

~ **ਅਮੜੀ** *(ਲਹਿੰ.)*; ਸਮਾਨ **ਅੰਬੜੀ,** ਮਾਂ ਲਈ ਪਿਆਰ-ਸੂਚਕ ਸੰਬੋਧਨ

⇒ **ਅੱਮਾ**

**ਅਮਾਤਰਾ** (ਅੱਖਰ) ਲਗ ਤੋਂ ਰਹਿਤ; ਮਿਣਤੀ ਤੋਂ ਰਹਿਤ, ਬੇਅੰਤ, ਅਸੀਮ — *ਸੰਸ.* amātra, ਮਾਪ ਤੋਂ ਰਹਿਤ, ਅਸੀਮ; ਲਗ ਤੋਂ ਬਿਨਾ; (ਕਵਿਤਾ) ਬਹਿਰ ਤੋਂ ਬਿਨਾਂ [ਅਗੇ. a + mātra, ਮਾਪ; ਬਹਿਰ; √mā, ਮਾਪਣਾ, ਤੋਲਣਾ]

\+ *ਯੂਨਾ.* ametros (ametro-), ਬਹਿਰ ਤੋਂ ਬਿਨਾਂ (ਕਵਿਤਾ); ਅਗੇ. a + metros, ਬਹਿਰ; ਟ.ਕ. *ਅੰਗ.* metre, ਲੰਬਾਈ ਦਾ ਮਾਪ; ਛੰਦ, ਬਹਿਰ

**ਅਮਾਰਤ** ਅਮੀਰੀ — *ਅਰਬੀ* **ਅਮਾਰਤ,** ਅਮੀਰ ਦੀ ਪਦਵੀ, ਰਾਜ-ਸ਼ਕਤੀ; ਅਮੀਰੀ, ਧਨਵਾਨਤਾ; ਅਮੀਰ ਦਾ ਰਾਜ; ਟ.ਕ. *ਅੰਗ.* emirate, ਅਮੀਰ ਦੇ ਅਧੀਨ ਪ੍ਰਦੇਸ਼

⇒ **ਅਮੀਰ**

**ਅਮਾਵਸ** ਹਨੇਰੇ ਪੱਖ ਦੀ ਪੰਜਵੀਂ ਤਿਥੀ; *ਹਿੰਦੀ* **ਅਮਾਵਸ;** *ਗੁਜ.* **ਅਮਾਸ** — *ਸੰਸ.* amāvāsyā, ਅਮਾਵਸ; ਮੂਲ ਅਰਥ (ਚੰਦਰਮਾਂ ਅਤੇ ਸੂਰਜ ਦੇ) ਇਕੋ ਗ੍ਰਹਿ ਵਿਚ ਹੋਣ ਦਾ ਭਾਵ, ਪੜੋਸ [amā, ਇਕੱਠਾ + √vas, ਵਸਣਾ]; ਟ.ਕ. amāt, ਨੇੜੇ (ਰਿ. ਵੇ.)

⇒ **ਮੱਸਿਆ**

**ਅਮਿਉ** ਅੰਮ੍ਰਿਤ; *ਪ੍ਰਾਕ* **ਅਮਿਯ;** *ਆਸਾ.* **ਅਮਿਯਾ,** ਬਹੁਤ ਮਿੱਠਾ; *ਉੜੀ* **ਅਮਿਅ;** *ਗੁਜ.* **ਅਮੀ,** ਅੰਮ੍ਰਿਤ — **ਅੰਮ੍ਰਿਤ** ਦਾ ਸੰਖੇਪ ਰੂਪ; ਦੇਖੋ **ਅੰਮ੍ਰਿਤ**

**ਅਮਿਤ** ਜੋ ਮਿਣਿਆ ਨਾ ਜਾ ਸਕੇ, ਅਸੀਮ — *ਸੰਸ.* amita, ਅਸੀਮ, ਬੇਹੱਦ; ਜਿਸ ਦਾ ਗਿਆਨ ਨਾ ਕੀਤਾ ਜਾ ਸਕੇ [ਅਗੇ. a + mita; ਭੂ. ਕਿਰ. ਵਲੋਂ mā, ਮਿਣਤੀ ਕਰਨਾ]

\+ *ਯੂਨਾ.* ametros (ametro-), ਮੀਟਰ ਤੋਂ ਬਿਨਾਂ [ਅਗੇ. a + metre, ਮਾਪ.]

\+ **ਅਮਿਤੋਜ,** ਜਿਸ ਦੀ ਸ਼ਕਤੀ ਦੀ ਕੋਈ ਹੱਦ ਨਹੀਂ; ਅਸੀਮ ਸ਼ਕਤੀਸ਼ਾਲੀ, ਕਰਤਾਰ ਦੀ ਇਕ ਉਪਾਧੀ — **ਅਮਿਤ,** ਜਿਵੇਂ ਉੱਪਰ + *ਸੰਸ.* ojas, ਪ੍ਰਤਾਪ

⇒ **ਮਿਤੀ, ਮਾਪਣਾ**

**ਅੰਮ੍ਰਿਤ** ਅਜਿਹਾ ਪੀਣ ਪਦਾਰਥ, ਜੋ ਅਮਰਤਾ ਪ੍ਰਦਾਨ ਕਰਦਾ ਹੈ, ਆਬ-ਏ-ਹਯਾਤ; ਮੂਲ ਅਰਥ 'ਮ੍ਰਿਤੂ-ਰਹਿਤ' — *ਸੰਸ.* amṛta, ਅੰਮ੍ਰਿਤ; ਜਲ; ਦੁੱਧ; ਮੁਕਤੀ ਆਦਿ [ਅਗੇ. a + mṛta; ਭੂ. ਕਿਰ. ਵਲੋਂ √mṛ, ਮਰਨਾ

\+ *ਅੰਗ.* immortal, ਨਾ ਮਰਨ ਵਾਲਾ, ਸਦੀਵੀ < *ਲਾਤ.* immort- [ਅਗੇ. im ਵਲੋਂ in + mort-, ਮ੍ਰਿਤੂ < √mor ਮਰਨਾ]

\+ *ਯੂਨਾ.* ambrotos, ਅਮਰ, ਸਦੀਵੀ; ਮੂਲ ਰੂਪ amrotos (amrot-); ਅਗੇ. a + mrotos, ਮ੍ਰਿਤੂ; ਟ.ਕ. *ਅੰਗ.* ambrosia,

ਅੰਮ੍ਰਿਤ < *ਯੂਨਾ.* ambrotos, ਜਿਵੇਂ ਉੱਪਰ

⇒ **ਅਮਰ**

**ਅਮੀਰ** (ਵਿਸ਼ੇ.) ਧਨਵਾਨ, ਦੌਲਤਮੰਦ; (ਨਾਂਵ ਵਜੋਂ), ਵਜ਼ੀਰ (ਟ.ਕ. 'ਅਮੀਰ ਵਜ਼ੀਰ'); ਹਾਕਮ, ਸਰਦਾਰ; ਬਾਦਸ਼ਾਹੀ ਉਪਾਧੀ; ਮੂਲ ਅਰਥ 'ਹੁਕਮ ਦੇਣ ਵਾਲਾ, ਹਾਕਮ' — *ਅਰਬੀ* **ਅਮੀਰ,** ਇੰਜ [√**ਅਮਰ,** ਹੁਕਮ ਕਰਨਾ]

⇒ **ਅਮਰ; ਅਮਾਰਤ; ਉਮਰਾਵ**

**ਅਮੋਘ** ਜੋ ਨਿਸਫਲ ਨਹੀਂ, ਸਫਲ, ਜਿਵੇਂ **ਅਮੋਘ ਦਰਸ਼ਨ,** ਕਰਤਾਰ ਦੀ ਇਕ ਉਪਾਧੀ (ਟ.ਕ. "ਅਮੋਘ ਦਰਸ਼ਨ ਬੇਅੰਤ ਅਪਾਰਾ"; ਮ. 5) — *ਸੰਸ.* amogha-darśana ਜਿਸ ਦੀ ਦ੍ਰਿਸ਼ਟੀ ਉਕਾਈ ਨਹੀਂ ਕਰਦੀ; ਮਹਾਤਮਾ ਬੁੱਧ ਦੀ ਇਕ ਉਪਾਧੀ [amogha, ਅਚੁਕ, unerring, ਸਫਲ, ਕਾਰਗਰ + darśana, ਦ੍ਰਿਸ਼ਟੀ]

**ਅਯਾਲੀ** ਭੇਡ ਬੱਕਰੀਆਂ ਚਾਰਨ ਵਾਲਾ; *ਪ੍ਰਾਕ.* **ਅਜਵਾਲ** — *ਸੰਸ.* ajapāla, ਬੱਕਰੀਆਂ ਚਾਰਨ ਵਾਲਾ [aja, ਬੱਕਰੀ + pāla, ਪਾਲਣ ਵਾਲਾ]

⇒ **ਅਜਾ**

**ਅਯੁੱਧਿਆ** ਰਾਮ ਚੰਦਰ ਜੀ ਦੀ ਜਨਮ-ਭੂਮੀ — *ਸੰਸ.* ayodhya, ਇੰਜ; ਮੂਲ ਅਰਥ 'ਜਿਸ ਨੂੰ ਜਿੱਤਿਆ ਨਹੀਂ ਜਾ ਸਕਦਾ' ayuddh, ਜਿੱਤਣ ਤੋਂ ਬਗੈਰ [ਅਗੇ. a + √yudh, ਯੁੱਧ ਕਰਨਾ]

~ **ਅਵਧ,** ਅਯੁੱਧਿਆ ਦਾ ਵਿਕਸਤ ਰੂਪ

⇒ **ਆਵਧ**

**ਅਰ** ਪਹੀਏ ਦਾ ਗਜ ਜੋ ਨਾਭ ਨਾਲ ਜੁੜਿਆ ਹੁੰਦਾ ਹੈ — *ਸੰਸ.* ara, ਇੰਜ (ਰਿ.ਵੇ.); ਟ.ਕ. ara-ghaṭa, ਧਰਤੀ ਚੋਂ ਪਾਣੀ ਬਾਹਰ ਕੱਢਣ ਲਈ ਚੱਕਰੀਦਾਰ ਖੂਹ, Persian wheel [ara + ghaṭa, ਘਾਟ; ਦੇਖੋ

~ **ਅਰਹਟ** *(ਲਹਿੰ.)* ਚਕਲੀਦਾਰ ਖੂਹ — *ਸੰਸ.* araghaṭa, ਜਿਵੇਂ ਉੱਪਰ

⇒ **ਰਹਟ; ਹਰਟ; ਹਲਟ**

**ਅਰਸ਼** ਅਸਮਾਨ ('ਫਰਸ਼', ਅਰਥਾਤ ਧਰਤੀ ਦੇ ਟਾਕਰੇ ਤੇ); ਸੱਭ ਤੋਂ ਉੱਚਾ ਅਸਮਾਨ, ਜਿੱਥੇ ਖ਼ੁਦਾ ਦਾ ਤਖ਼ਤ ਹੈ (ਟ.ਕ. **ਅਰਸ਼-ਏ-ਮੁਅੱਲਾ,** empyrean heaven) — *ਅਰਬੀ* **ਅ਼ਰਸ਼,** ਸਭ ਤੋਂ ਉੱਪਰਲਾ ਅਸਮਾਨ; ਜਹਾਜ਼ ਦੀ ਮੰਜ਼ਲ; ਛੱਤ

**ਅਰਸਾ** ਸਮਾਂ, ਕਾਲ; ਚਿਰ, ਦੇਰ; ਮੂਲ ਅਰਥ (ਸਥਾਨ ਅਤੇ ਕਾਲ ਦੇ ਸਬੰਧ ਵਿਚ) ਵਿਸਥਾਰ — *ਅਰਬੀ* **ਅ਼ਰਸਾ,** ਮੈਦਾਨ, ਖੁੱਲੀ ਜਗ੍ਹਾਹ; ਮਕਾਨ ਦਾ ਵਿਹੜਾ; ਸ਼ਤਰੰਜ ਦਾ ਤਖਤਾ; ਸਮਾਂ ਮੁੱਦਤ, ਦੂਰੀ, ਫਾਸਲਾ, ਵਕਫਾ, ਦੇਰ, a space of place or time [√**ਅਰਸ,** 'ਵਿਸਤ੍ਰਿਤ ਹੋਣਾ']

**ਅਰਕ** ਕਿਸੇ ਚੀਜ਼ ਨੂੰ ਪਾਣੀ ਵਿਚ ਭਿਉਂ ਕੇ ਕਸ਼ੀਦ ਕਰਕੇ ਕੱਢਿਆ ਪਾਣੀ — *ਅਰਬੀ* **ਅ਼ਰਕ,** ਇੰਜ; ਹੋਰ ਅਰਥ 'ਪਸੀਨਾ; ਸ਼ਰਾਬ'; ਟ.ਕ. *ਅੰਗ.* arrack, ਸ਼ਰਾਬ (ਵਿਸ਼ੇਸ਼ ਕਰਕੇ ਨਾਰੀਅਲ ਤੋਂ ਕਸ਼ੀਦ ਕੀਤੀ ਹੋਈ) < *ਅਰਬੀ*

**ਅਰਘ** ਪੂਜਾ ਜਾਂ ਸਤਕਾਰ ਵਜੋਂ ਪੇਸ਼ ਕੀਤੀ ਗਈ ਵਸਤੂ, ਜਿਵੇਂ ਚੰਦਰਮਾਂ ਨੂੰ ਜਲ ਆਦਿ ਦਾ ਛਿੱਟਾ ਪੇਸ਼ ਕਰਨਾ, libation; *(ਲਹਿੰ.)* ਮੁੱਲ, ਕੀਮਤ, ਕਦਰ — *ਸੰਸ.* argha, ਮੁੱਲ, ਕੀਮਤ; ਦੇਵਤਿਆਂ ਨੂੰ ਦਿੱਤਾ ਗਿਆ ਉਪਹਾਰ, ਭੇਟਾ

⇒ **ਮਹਿੰਗਾ; ਅੱਘ**

**ਅਰਚਾ** ਆਦਰ, ਸਤਿਕਾਰ (ਟ.ਕ. "ਪੂਜਾ ਅਰਚਾ ਆਹਿ ਨ ਤੋਰੀ"; ਰਵਦਾਸ) — *ਸੰਸ.* arcā, ਪੂਜਾ; ਮੂਰਤੀ, ਜਿਸ ਨੂੰ ਪੂਜਿਆ ਜਾਂਦਾ ਹੈ [√arc, ਚਮਕਾਉਣਾ, ਰੌਸ਼ਨ ਕਰਨਾ; ਉਸਤਤ ਕਰਨਾ, ਸ਼ੋਭਾ ਕਰਨਾ; ਸਨਮਾਨ ਕਰਨਾ; ਪੂਜਾ ਕਰਨਾ]

⇒ **ਆਂਚ**

**ਅਰਜ਼** ਬੇਨਤੀ; (ਕੱਪੜੇ ਆਦਿ ਦੀ) ਚੌੜਾਈ, ਪਣ੍ਹਾ; ਮੂਲ ਅਰਥ 'ਚੌੜਾ ਕਰਨਾ, ਖੋਲ੍ਹਣਾ' ਇਸ ਲਈ ਅੱਗੇ ਰੱਖਣਾ, ਪ੍ਰਗਟ ਕਰਨਾ, ਪੇਸ਼ ਕਰਨਾ — *ਅਰਬੀ*, **ਅ਼ਰਜ,** ਚੁੜਾਈ, ਗਾਹਕ ਨੂੰ ਕੋਈ ਚੀਜ਼ ਦਿਖਾਉਣਾ; ਬੇਨਤੀ [√ਅ਼ਰਜ਼, "to show the breadth; show, present"; ਦੇਖੋ ਪਲੈਟਸ]

⇒ **ਅਰਦਾਸ**

**ਅਰਜਨ** ਇਕ ਨਾਮ ਵਿਸ਼ੇਸ਼ — *ਸੰਸ.* arjuna, ਚਿੱਟਾ, ਸਫੈਦ (ਰਿ. ਵੇ.); ਚਾਂਦੀ ਦਾ ਬਣਿਆ; ਟ.ਕ. arjunam ਚਾਂਦੀ; ਹੋਰ ਦੇਖੋ arjuna-dhvaja, ਚਿੱਟਾ ਝੰਡਾ; *ਭਾਰੋਪੀ* arg, ਚਮਕੀਲਾ + *ਅੰਗ.* argent (ਪ੍ਰਾ.), ਚਾਂਦੀ < *ਲਾਤ.* argentum

**ਅਰਜਮੰਦ** ਪਤਵੰਤਾ, ਸ੍ਰੇਸ਼ਟ; ਮੂਲ ਅਰਥ 'ਕੀਮਤੀ' — *ਫਾਰਸੀ* **ਅਰਜਮੰਦ,** ਵੱਡੀ ਕੀਮਤ ਵਾਲਾ, ਕਦਰ ਵਾਲਾ; ਇਸ ਲਈ ਨੇਕ, ਪਤਵੰਤਾ < **ਅਰਜ,** ਮੁੱਲ, ਕੀਮਤ, ਕਦਰ, ਮਾਣ, ਇੱਜ਼ਤ; ਲਿਆਕਤ; ਮੂਲ ਰੂਪ ਅਰਜ਼ + *ਸੰਸ.* arcā, ਪੂਜਾ

**ਅਰਥ** ਭਾਵ, ਮਤਲਬ; ਆਸ਼ਾ, ਮੰਤਵ; ਸੰਪਤੀ, ਧਨ — *ਸੰਸ.* artha, ਇੱਛਾ, ਚਾਹਤ; ਮੰਤਵ, ਭਾਵ; ਮੁਰਾਦ, ਮਤਲਬ; 'ਇਛਤ ਵਸਤੂ', ਧਨ, ਸੰਪਤੀ [√arth, ਇੱਛਾ ਕਰਨਾ]

~ **ਅਰਥੀ,** ਇੱਛਾਵਾਨ, 'ਤਲਬਗਾਰ' ਦਾ ਸਮਾਸੀ ਰੂਪ (ਟ.ਕ. 'ਵਿਦਿਆਰਥੀ'; 'ਸਤਿਆਰਥੀ') — *ਸੰਸ.* arthin, ਇੱਛਾਵਾਨ

⇒ **ਪ੍ਰਾਰਥਨਾ; ਸਮਰਥਨ; ਸਾਰਥਕ; ਅਥ**

**ਅਰਦਲੀ** ਸੇਵਾਦਾਰ, ਚਪੜਾਸੀ — *ਅੰਗ.* orderly, ਆਗਿਆਕਾਰ, ਸੁਸ਼ੀਲ; ਹਸਪਤਾਲ ਦੇ ਰੋਗੀਆ ਦਾ ਸੇਵਾਦਾਰ; (ਸੈਨਾ) ਆਦੇਸ਼ ਦੀ ਪਾਲਣਾ ਕਰਨ ਵਾਲਾ [order, ਆਦੇਸ਼ ਆਦਿ]

**ਅਰਦਾਸ** ਪ੍ਰਾਰਥਨਾ — *ਫਾਰਸੀ* **ਅਰਜ਼ਦਾਸ਼ਤ** (ਦਰਖਾਸਤ ਦਾ ਵਿਕਸਤ ਰੂਪ; ਦੇਖੋ **ਅਰਜ਼**)

**ਅਰਨਾ** ਜੰਗਲੀ (ਜਿਵੇਂ "ਅਰਨਾ ਭੈਂਸਾ', ਜੰਗਲੀ ਭੈਂਸਾ); *ਪ੍ਰਾਕ.* **ਅਰਣ;** *ਗੁਜ.* **ਰਾਨ,** ਜੰਗਲੀ; *ਮਰਾ.* **ਰਾਨ,** ਇੰਜ — *ਸੰਸ.* araṇya, ਜੰਗਲ (ਟ.ਕ. araṇya-kadalī, ਜੰਗਲੀ ਕੇਲਾ)

**ਅਰਪਨ** ਭੇਟਾ (ਟ.ਕ. 'ਅਰਪਨ ਕਰਨਾ') — *ਸੰਸ.* arpaṇa, ਸਥਿਰ ਕਰਨਾ, ਜਮਾਉਣਾ, ਰੱਖਣਾ; ਭੇਟਾ ਕਰਨਾ < arpaya, ਪ੍ਰੇਰਨਾਰਥਕ ਰੂਪ ਵਲੋਂ √r, ਵਲ ਨੂੰ ਜਾਣਾ, ਮਿਲਣਾ, ਪ੍ਰਾਪਤ ਕਰਨਾ

**ਅਰਬਿੰਦ** (ਅਰਵਿੰਦ), ਦਿਨੇਂ ਖਿੜਨ ਵਾਲਾ ਕਮਲ — *ਸੰਸ.* aravinda, ਇੰਜ; ਮੂਲ ਅਰਥ 'ਜਿਸ ਦੀ ਪੰਖੜੀਆਂ ਪਹੀਏ ਦੇ ਅਰ ਸਮਾਨ ਹਨ'

⇒ **ਚਰਣਾਰ ਬਿੰਦ; ਮੁਖਾਰ ਬਿੰਦ**

**ਅਰੰਭ** ਸ਼ੁਰੂ ਕਰਨਾ; ਮੂਲ ਅਰਥ 'ਲੈਣਾ ਪਕੜਨਾ', ਇਸ ਲਈ ਹੱਥ ਵਿਚ ਲੈਣਾ, to undertake'; *ਪਾਲੀ. ਪ੍ਰਾਕ.* **ਆਰਭ-,** ਇੰਜ — *ਸੰਸ.* ārabh-, ਪਕੜਨਾ; ਸ਼ੁਰੂ ਕਰਨਾ [ਅਗੇ. ā + rabh, ਪਕੜਨਾ; ਹੱਥ ਵਿਚ ਲੈਣਾ; ਸਮਾਨ ārambh-

**ਨੋਟ.** *ਸੰਸ.* √rabh ਅਤੇ √labh ਪਰਸਪਰ ਸਬੰਧਤ ਹਨ; ਦੇਖੋ **ਲੱਭਣਾ**

**ਅਰਮਾਨ** ਸੱਧਰ, ਰੀਝ; ਆਰਾਮ — *ਫਾਰਸੀ* **ਅਰਮਾਨ,** ਇੱਛਾ, ਚਾਹ, ਸ਼ੌਕ [ਅਗੇ. **ਅ** ਵਲੋਂ **ਆ** + **√ਰਮ,** ਸੁਖੀ ਹੋਣਾ]

\+ *ਸੰਸ.* āramaṇa, ਅਨੰਦ, ਖੁਸ਼ੀ; ਅਨੰਦ-ਭਵਨ; ਬਾਗ [ਅਗੇ. ā + √ram, ਖੁਸ਼ ਹੋਣਾ]

⇒ **ਆਰਾਮ; ਰਮਨਾ**

**ਅਰਲ** ਕਵਾੜ ਬੰਦ ਕਰਨ ਦਾ ਡੰਡਾ, ਜੋ ਦਰਵਾਜੇ ਨੂੰ ਬੰਦ ਕਰਨ ਲਈ ਕੁੰਡੇ ਦਾ ਕੰਮ ਦਿੰਦਾ ਹੈ — *ਸੰਸ.* argala, ਇੰਜ

~ **ਅਰਲੀ,** ਪੰਜਾਲੀ ਦੇ ਸਿਰੇ ਤੇ ਫਸਿਆ ਹੋਇਆ ਡੰਡਾ, ਜੋ ਬਲਦ ਨੂੰ ਬਾਹਰ ਨਿਕਲਣ ਤੋਂ ਰੋਕਦਾ ਹੈ — *ਸੰਸ.* argalikā, ਉਪਰੋਕਤ ਦਾ ਲਘੂਤਾ-ਵਾਚਕ ਰੂਪ

**ਅਰੜਾਉਣਾ : ਅਰਾਟ**

**ਅਰਾਈ** ਸਬਜ਼ੀਆਂ ਅਗਾਉਣ ਵਾਲੀ ਇਕ ਮੁਸਲਮਾਨ ਜਾਤੀ; *ਪ੍ਰਾਕ.* **ਆਰਮਿਅ,** ਬਾਗਬਾਨ; *ਗੁਜ.* **ਰਾਮੀ,** ਹਿੰਦੂ ਬਾਗਬਾਨ — *ਸੰਸ.* ārāmika, ਬਾਗਬਾਨ < ārāma, ਬਾਗ; ਮੂਲ ਅਰਥ, 'ਰਮਣੀਕ ਅਸਥਾਨ' [ਅਗੇ. ā + √ram-, ਪ੍ਰਸੰਨ ਹੋਣਾ]

⇒ **ਆਰਾਉ**

**ਅਰਾਟ** (ਅਰੜਾਟ), ਸ਼ੋਰ, ਰੌਲਾ (ਟ.ਕ. 'ਅਰਾਟ ਪਾਉਣਾ') — *ਸੰਸ.* āraṭa, ਸ਼ੋਰ, ਰੌਲਾ [āraṭ, ਚੀਕਣਾ < ਅਗੇ. ā + √raṭ, ਚੀਕਣਾ, ਚਾਂਗਰਨਾ; ਰੋਣਾ]

~ **ਅਰੜਾਉਣਾ,** ਪਸ਼ੂ ਦਾ ਜ਼ੋਰ ਨਾਲ ਬੋਲਣਾ, ਅੜਿੰਗਣਾ; *ਪ੍ਰਾਕ.* **ਆਰਡ-,** *ਗੁਜ.* **ਆਰੜਵੂੰ;** *ਮਰਾ.* **ਆਰਡਣੇ,** ਅੜਿੰਗਣਾ — ਉਪਰੋਕਤ ਦਾ ਇਕ ਭੇਦ

**ਅਰਾਧਨਾ** ਪੂਜਾ, ਉਪਾਸਨਾ (ਟ.ਕ. "ਤਿਸਹਿ ਅਰਾਧਿ ਸਦਾ ਸੁਖ ਹੋਇ"; ਮ. 5) — *ਸੰਸ.* ārādhanā, ਦੇਵਤੇ ਦੀ ਖੁਸ਼ਨੂਦੀ ਪ੍ਰਾਪਤ ਕਰਨ ਦਾ ਭਾਵ; ਪੂਜਾ, ਉਪਾਸਨਾ; ārādh-, ਦੀ ਖੁਸ਼ੀ ਪ੍ਰਾਪਤ ਕਰਨਾ, ਨੂੰ ਰਿਝਾਉਣਾ, to propitiate, ਇਸ ਲਈ ਪੂਜਾ ਕਰਨਾ [ਅਗੇ. ā + √rādh, ਰਿਝਾਉਣਾ]

+ *ਰੂਸੀ* radost, ਖ਼ੁਸ਼ੀ, ਅਨੰਦ < √rad-, ਖ਼ੁਸ਼ ਹੋਣਾ

⇒ **ਅਪਰਾਧ; ਰਾਧਾ; ਰਾਧੀ; ਰਾਹਕ**

**ਅਰਾਵਲੀ** (ਆਰਾਵਲੀ), ਰਾਜਸਥਾਨੀ ਦੀ ਦੰਦੇਦਾਰ ਪਰਬਤ ਮਾਲਾ — *ਸੰਸ.* ārāvali, ਦੰਦੇਦਾਰ ਪਹਾੜੀਆਂ ਦਾ ਸਿਲਸਲਾ "a row of awl-shaped hills", [āra, ਆਰ + āvali, ਕਤਾਰ, ਪਾਲ]

**ਨੋਟ.** ਉਪਰੋਕਤ ਅਰਥ-ਵਿਕਾਸ ਲਈ ਟ.ਕ. *ਅੰਗ.* ਵਲੋਂ *ਲਾਤ.* serra, ਨੋਕਦਾਰ ਪਰਬਤ-ਮਾਲਾ, ਅਰਾਵਲੀ; ਮੂਲ ਅਰਥ ਆਰੀ; ਟ.ਕ. *ਅੰਗ.* serrate, ਆਰੀ ਵਰਗਾ, ਦੰਦੇਦਾਰ, ਕਟਾਂਦਾਰ (ਜਿਵੇਂ ਬਿਰਛ ਦਾ ਪੱਤਾ)

**ਅਰਿੰਡ** (ਰਿੰਡੀ), ਇਕ ਪ੍ਰਕਾਰ ਦੇ ਬੂਟੇ ਦਾ ਨਾਂ; *ਪ੍ਰਾਕ.* **ਏਰੰਡ;** *ਸਿੰਧੀ* **ਅਰੰਡੂ;** *ਹਿੰਦੀ* **ਅਰੰਡ;** *ਮਰਾ.* **ਏਰਾਡ** — *ਸੰਸ.* eraṇḍa, ਅਰਿੰਡ; ਟ.ਕ. eraṇḍa taila ਅਰਿੰਡ ਦਾ ਤੇਲ

**ਅਰੂੜ੍ਹ** ਸਵਾਰ; (ਲਾਖ.) ਪ੍ਰਸਿੱਧ; ਮੂਲ ਅਰਥ 'ਉੱਚਾ ਉੱਠਿਆ, ਚੜ੍ਹਿਆ, ਵਧਿਆ'; ਇਸ ਲਈ ਵਧੀਆ, ਚੰਗਾ, ਪ੍ਰਸਿੱਧ — *ਸੰਸ.* ārūḍha, ਇੰਜ [ਭੂ. ਕਿਰ. ਵਲੋਂ āruh, ਉੱਪਰ ਉੱਠਣਾ, ਚੜ੍ਹਨਾ, ਆਦ [ਅਗੇ. ā + √ruh, ਉੱਗਣਾ, ਉੱਪਰ ਉੱਠਣਾ]

⇒ **ਆਰੋਹਣ; ਰੋਹੀ**

**ਅਰੂੜੀ** (ਰੂੜੀ), ਕੂੜੇ ਕਰਕਟ ਅਤੇ ਗੋਹੇ ਦਾ ਢੇਰ; *ਸਿੰਧੀ* **ਅਰੂੜੀ,** ਇੰਜ — *ਸੰਸ.* ārūḍhi, ਚੜ੍ਹਾਈ [ਅਗੇ. ā + √ruh, ਉੱਪਰ ਨੂੰ ਉੱਠਣਾ, ਚੜ੍ਹਨਾ]

⇒ **ਰੋਹੀ** (ਪਹਾੜੀ)

**ਨੋਟ.** ਗੋਹੇ ਆਦਿ ਦੇ ਢੇਰ ਅਤੇ ਪਹਾੜ ਦੀ ਪਰਸਪਰ ਅਰਥਗਤ ਸਾਂਝ ਲਈ ਟ.ਕ. *ਅੰਗ.* dunghill, ਰੂੜੀ; ਮੂਲ ਅਰਥ 'ਗੋਹੇ ਦੀ ਪਹਾੜੀ', ਅਰਥਾਤ ਢੇਰੀ

**ਅਲ**[1] 'ਅਤਿ, ਯਕੀਨੀ ਤੌਰ ਤੇ' ਦਾ ਸੂਚਕ ਅਗੇਤਰ (ਦੇਖੋ **ਅਨਲਹੱਕ; ਅਲਵਿਦਾਅ**) — *ਅਰਬੀ* **ਅਲ,** ਇੰਜ; ਟ.ਕ. **ਅਲ-ਅਮਾਨ,** ਪਨਾਹ ਮੰਗਣਾ; **ਅਲਹਮਦ** ਰੱਬ ਦੀ ਤਾਰੀਫ ਹੈ

**ਅਲ**[2] ਯੋਗ, ਸਮਰੱਥ (ਟ.ਕ. "ਹੋਆ ਓਹੀ ਅਲ ਜਗਤ ਮੈ"; ਮ. 5) = ਜਗਤ ਵਿਚ ਉਹ (ਪਰਮਾਤਮਾ) ਸਮਰੱਥ ਹੈ — *ਸੰਸ.* alaṃ, ਯੋਗ,

ਉਚਿਤ, ਸਮਰੱਥ [√al, ਯੋਗ ਹੋਣਾ, ਠੀਕ ਹੋਣਾ; ਸ਼ਿੰਗਾਰ ਕਰਨਾ]

~ **ਅਲੰਕਾਰ,** ਸਜਾਵਟ, ਸ਼ਿੰਗਾਰ; ਉਪਮਾ, ਰੂਪਕ ਆਦਿ (ਆਮ ਤੌਰ ਤੇ 'ਕਵਿਤਾ ਦਾ ਸ਼ਿੰਗਾਰ') — *ਸੰਸ.* alaṃkaraṇa, ਸਜਾਵਟ, ਸ਼ਿੰਗਾਰ

**ਅਲੱਖ** ਚਿਹਨ-ਚੱਕਰ ਤੋਂ ਬਿਨਾ, ਅਦ੍ਰਿਸ਼ਟ; ਪਰਮਾਤਮਾ ਦੀ ਇਕ ਉਪਾਧੀ (ਟ.ਕ. "ਅਗਮ ਅਗੋਚਰ ਅਲਖ ਅਪਾਰਾ"; ਮ: 1) — *ਸੰਸ.* alakshya, ਅਦ੍ਰਿਸ਼ਟ, "unmarked, unobserved, invisible" (ਮੋਨ. ਵਿਲ.); ਅਗੇ. a + √laksh, ਦੇਖਣਾ, ਟੀਚਾ ਰੱਖਣਾ

⇒ **ਲਖਣਾ**

**ਅਲਗੋਜ਼ਾ** ਇਕ ਤਰ੍ਹਾਂ ਦੀ ਬੰਸਰੀ — ਸ਼ਾਇਦ *ਯੂਨਾ.* elegos, (ਬੰਸਰੀ ਸਹਿਤ ਗਾਈ ਜਾਣ ਵਾਲੀ) ਗੀਤ ਦੀ ਇਕ ਧੁਨ; ਸੋਗੀ ਗੀਤ; ਦੋਹਾ; ਟ.ਕ. *ਅੰਗ.* elegy, ਮਰਸੀਆ elegiac, ਉਕਤ ਗੀਤ ਦੀ ਧੁਨੀ

**ਨੋਟ.** ਟ.ਕ. *ਯੂਨਾ.* elegos ("song, melody, orig. accompanied by the flute, later song of mourning; a poem in elegiac distiches"; ਦੇਖੋ *ਯੂਨਾਨੀ* ਕੋਸ਼)

**ਨੋਟ.** ਅਲਗੋਜ਼ੇ ਇਕ ਸੋਗੀ ਗੀਤ ਦਾ ਅਲਾਪ ਕਰਦੇ ਜਾਪਦੇ ਹਨ, ਵਿਸ਼ੇਸ਼ ਕਰਕੇ ਮਿਰਜ਼ੇ ਦੀ ਹੋਣੀ ਤੇ ਇਹ ਕੂਕਦੇ ਕੁਰਲਾਉਂਦੇ, ਮਰਸੀਏ ਦਾ ਰੰਗ ਬੰਨ੍ਹਦੇ ਹਨ

**ਅਲਜ਼ਬਰਾ** ਇਕ ਪ੍ਰਕਾਰ ਦੀ ਗਣਿਤ ਵਿੱਦਿਆ, ਬੀਜ ਗਣਿਤ — *ਅਰਬੀ* **ਅਲਜਬਰ,** ਇੰਜ; ਮੂਲ ਅਰਥ 'ਟੁੱਟੇ ਹੋਏ ਭਾਗਾਂ ਨੂੰ ਮੁੜ ਜੋੜਨਾ' [ਅਗੇ. **ਅਲ + ਜਬਰ,** ਟੁੱਟੀ ਹੋਈ ਚੀਜ਼ ਨੂੰ ਜੋੜਨਾ, ਹੱਡੀ ਜੋੜਨਾ; ਮੂਲ ਅਰਥ, 'to compress'; ਟ.ਕ. *ਅੰਗ.* algebra < *ਅਰਬੀ, ਜਿਵੇਂ ਉੱਪਰ*

⇒ **ਜਬਰ**

**ਅਲਪਗ** ਥੋੜ੍ਹਾ ਜਾਣਨ ਵਾਲਾ — *ਸੰਸ.* alpa-jña, ਥੋੜ੍ਹਾ ਜਾਣਨ ਵਾਲਾ [alpa, ਥੋੜ੍ਹਾ, ਘੱਟ + √jñā, ਜਾਣਨਾ]

~ **ਅਲਪਾਹਾਰੀ,** ਥੋੜ੍ਹਾ ਖਾਣ ਵਾਲਾ — *ਸੰਸ.* alpāhāra, ਘੱਟ ਖਾਣ ਵਾਲਾ [alpa, ਥੋੜ੍ਹਾ + āhāra, ਭੋਜਨ]

**ਅਲਫ** (*ਅਰਬੀ, ਫਾਰਸੀ, ਉਰਦੂ*) ਵਰਣਮਾਲਾ ਦਾ ਪ੍ਰਥਮ ਅੱਖਰ; ਲਿਖਤ ਵਿਚ ਇਕ ਸਿੱਧੀ ਖੜ੍ਹਵੀਂ ਲਕੀਰ (ਜੋ ਨੁਕਤਿਆਂ ਤੋਂ ਰਹਿਤ ਹੈ); ਅੱਲਾ, ਪਰਮਾਤਮਾ (ਆਰੰਭਕ ਜਾਂ ਆਦਿ ਅੱਖਰ ਹੋਣ ਦੀ ਦ੍ਰਿਸ਼ਟੀ ਤੋਂ); ਹਜ਼ਾਰ ਦੀ ਗਿਣਤੀ (ਅੱਖਰਾਂ ਨੂੰ ਦਿੱਤੀ ਗਿਣਤੀ ਵਜੋਂ) — *ਇਬਰਾਨੀ* ālepha; ਟ.ਕ. *ਯੂਨਾ.* alpha, ਯੂਨਾਨੀ ਵਰਣਮਾਲਾ ਦਾ ਪਹਿਲਾ ਅੱਖਰ; ਇਸ ਲਈ, *ਅੰਗ.* alpha, ਆਰੰਭ

~ **ਅਲਫ ਨੰਗਾ,** ਬਿਲਕੁਲ ਨੰਗਾ ('ਅਲਫ' ਲਈ ਕੋਈ ਨੁਕਤਾ ਨਾਂ ਹੋਣ ਤੋਂ)

~ **ਅਲਫ ਲੈਲਾ,** *ਅਰਬੀ* ਕਹਾਣੀਆਂ ਦੀ ਇਕ ਪੁਸਤਕ; ਮੂਲ ਅਰਥ "ਹਜ਼ਾਰ ਰਾਤਾਂ ਤਕ ਚੱਲਣ ਵਾਲੀਆਂ ਕਹਾਣੀਆਂ"

~ **ਅਲਫ ਬੇ,** ਊੜਾ ਐੜਾ, ਮੁੱਢਲੀ ਜਾਣਕਾਰੀ; ਮੂਲ ਅਰਥ '*ਅਰਬੀ* ਵਰਣਮਾਲਾ ਦੇ ਮੁਢਲੇ ਅੱਖਰ' — *ਅਰਬੀ* **ਅਲਫ ਬੇ;** ਟ.ਕ. *ਅੰਗ.* ਵਲੋਂ *ਯੂਨਾ.* alpha beta, ਅੰਗਰੇਜ਼ੀ ਵਰਣਮਾਲਾ

**ਅਲਫੀ** ਫਕੀਰਾਂ ਦਾ ਬਾਹਾਂ ਤੋਂ ਬਿਨਾ ਲੰਬਾ ਚੋਲਾ (ਜਿਸ ਤੇ ਅੱਲਾਹ ਦੇ ਨਾਮ ਦਾ ਸੂਚਕ ਅਲਫ ਅੱਖਰ ਲਿਖਿਆ ਹੁੰਦਾ ਹੈ — *ਅਰਬੀ* **ਅਲਫੀ,** ਅਲਫ ਅੱਖਰ ਜਿਹੀ ਸਿੱਧੀ ਵਸਤੂ; ਫਕੀਰਾਂ ਦਾ ਚੋਲਾ

⇒ **ਅਲਫ**

**ਅਲਮ** ਝੰਡਾ; ਮੂਲ ਅਰਥ 'ਪਛਾਣ, ਨਿਸ਼ਾਨੀ' (ਟ.ਕ. 'ਅਲਮ-ਬਰਦਾਰ', ਝੰਡਾ ਚੁੱਕਣ ਵਾਲਾ; ਕਿਸੇ ਕੰਮ ਦਾ ਮੁਹਰੀ) — *ਅਰਬੀ* **ਅਲਮ,** ਨਿਸ਼ਾਨ,

ਚਿੰਨ੍ਹ; ਝੰਡਾ [√**ਅਲਮ,** ਜਾਣਨਾ]
~ **ਅਲਾਮਤ,** ਨਿਸ਼ਾਨੀ, ਪਛਾਣ — *ਅਰਬੀ* **ਅਲਾਮਤ,** ਨਿਸ਼ਾਨ, ਪਛਾਣ

**ਅਲਮਾਰੀ** ਕੱਪੜੇ ਆਦਿ ਰੱਖਣ ਲਈ ਇੱਟਾਂ, ਲੱਕੜ ਜਾਂ ਲੋਹੇ ਦੀ ਬਣਤਰ — *ਪੁਰਤ.* armario, ਕੱਬਰਡ; *ਫ੍ਰਾਂ.* armoire; *ਪੁਰਾ. ਫ੍ਰਾਂ.* almerie < *ਲਾਤ.* armarium, ਅਲਮਾਰੀ; ਟ.ਕ. *ਅੰਗ.* almery, ਚਰਚ ਵਿਚ ਬਰਤਨ ਰੱਖਣ ਦਾ ਆਲਾ, chest (ਦੇਖੋ ਚੈਂਬਰਜ਼ ਕੋਸ਼); ਸਬੰਧਤ almirah, ਅਲਮਾਰੀ

**ਅਲਵਿਦਾਹ** ਰੁਖਸਤ — *ਅਰਬੀ* **ਅਲਵਿਦਾਅ਼** ਰੁਖਸਤ, ਵਿਦਾਇਗੀ [ਅਗੇ. **ਅਲ + ਵਿਦਾਅ਼,** ਰੁਖਸਤ]; √**ਵਿਦਅ਼,** ਰੁਖਸਤ ਕਰਨਾ
⇒ **ਵਿਦਿਆ**

**ਅਲੜ : ਅੱਲਾ**

**ਅੱਲਾ**[1] ਕੱਚਾ, ਨਾ ਪੱਕਿਆ (ਟ.ਕ. 'ਅੱਲਾ ਜ਼ਖਮ'); *ਪਾਲੀ.* **ਅੱਲ;** *ਸਿੰਧੀ* **ਆਲੋ;** *ਬੰਗਾ.* **ਆਲ,** ਨਾ ਉਬਲੇ ਚਾਵਲ; *ਹਿੰਦੀ* **ਆਲਾ,** ਗਿੱਲਾ — *ਸੰਸ.* ārdra, ਗਿੱਲਾ, wet (ਰਿ. ਵੇ.)
~ **ਆਲਾ,** ਸਿੱਧਾ, ਨਿਸ਼ਕਪਟ, ਜਿਵੇਂ **ਆਲਾ-ਭੋਲਾ,** ਸਿੱਧਾ ਸਾਦਾ — ਉਪਰੋਕਤ ਦਾ ਇਕ ਭੇਦ
~ **ਅੱਲ੍ਹੜ,** ਇਆਣਾ, ਅਨਾੜੀ, ਮਤ ਦਾ ਕੱਚਾ; ਮੂਲ ਅਰਥ 'ਗਿੱਲਾ, ਕੱਚਾ' — ਉਪਰੋਕਤ **ਅੱਲਾ** ਦਾ ਰੂਪ ਅੰਤਰ
**ਨੋਟ.** ਥੀਸਾਰਸ ਅਨੁਸਾਰ wet (ਗਿੱਲਾ) ਦਾ ਸਬੰਧ silly, (ਮੂਰਖ, ਬੇਅਕਲ, ਸਿੱਧੜ) ਨਾਲ ਹੈ (ਦੇਖੋ 923.8.)

**ਅੱਲਾ**[2] ਪਰਮਾਤਮਾ — *ਅਰਬੀ* Allāh, ਪਰਮਾਤਮਾ [ਉਪ-ਪਦ al + ilāh, ਪਰਮਾਤਮਾ] < *ਇਬ.* Eloah, ਪਰਮਾਤਮਾ
⇒ **ਇਲਾਹੀ; ਈਲ (ਜਬਰਾਈਲ; ਇਸਮਾਈਲ)**

**ਅਲਾਹੁਣਾ** (ਕਿਸੇ ਦੇ ਮਰ ਜਾਣ ਤੇ) ਸੋਗੀ ਗੀਤ ਗਾਉਣਾ; *ਕ੍ਰਿਆ.* **ਅਲਾਣੋ,** ਪੁਕਾਰਨਾ, ਕੂਕਣਾ; *ਮਰਾ.* **ਅਲ੍ਹਾਵਿਣੇ,** ਪੰਛੀਆਂ ਦਾ ਬੋਲਣਾ — *ਸੰਸ.* ālāp-, ਕਹਿਣਾ [ਅਗੇ. ā + √lap, ਕਹਿਣਾ]
~ **ਅਲਾਉਣਾ,** ਬਲਾਉਣਾ, ਕਹਿਣਾ (ਟ.ਕ. "ਕਹੇ ਫਰੀਦ ਸਹੇਲੀਹੋ! ਸਹੁ ਅਲਾਇਸੀ; ਫਰੀਦ) — ਜਿਵੇਂ ਉੱਪਰ; ਟ.ਕ. *ਲਹਿੰ.* **ਅਲਾਵਣ,** ਕਥਨ ਕਰਨਾ
~ **ਅਲਾਹੁਣੀ,** ਸੋਗੀ ਗੀਤ, ਮਰਸੀਆ — ਦੇਖੋ **ਅਲਾਹੁਣਾ**
~ **ਅਲਾਉ,** ਕਥਨ, ਵਾਰਤਾਲਾਪ (ਟ.ਕ. "ਮਨਮੁਖ ਫੀਕਾ ਅਲਾਉ"; ਮ. 3); *ਪ੍ਰਾਕ.* **ਆਲਾਵ;** *ਸਿੰਧੀ,* **ਆਲਾਓ,** ਗੱਲ — ਦੇਖੋ **ਅਲਾਉਣਾ**
⇒ **ਅਲਾਪਣਾ**

**ਅਲਾਪਣਾ** ਸੰਗੀਤ ਅਨੁਸਾਰ ਗਾਉਣਾ, ਉਚਾਰਨਾ — *ਸੰਸ.* ālāp, ਗੱਲਬਾਤ ਕਰਨਾ, ਬੋਲਣਾ [ਅਗੇ. ā + √lap, ਬੋਲਣਾ]
~ **ਅਲਾਪ** (ਸੰਗੀਤ ਅਨੁਸਾਰ), ਸੁਰਾਂ ਦਾ ਸਾਧਨ — *ਸੰਸ.* ālāpa, ਗੱਲਬਾਤ, ਸੰਗੀਤ ਦੇ ਸੁਰਾਂ ਦਾ ਸਾਧਨ [ਅਗੇ. ā + √lap, ਬੋਲਣਾ]
⇒ **ਵਾਰਤਾਲਾਪ; ਅਲਾਉ; ਵਿਰਲਾਪ**

**ਅਲਾਮਤ; ਅਲਮ**

**ਅਲੀਆ** ਝੂਠ, ਅਸੱਤ (ਟ.ਕ. "ਜਗਤ ਰਹੈ ਨ ਅਲੀਆ ਭਾਖੈ"; ਬੇਣੀ) = ਜਾਗਦਾ (ਸਾਵਧਾਨ) ਰਹੇ ਅਤੇ ਝੂਠ ਨਾ ਬੋਲੇ (ਮਹਾ. ਕੋਸ਼); *ਪ੍ਰਾਕ.* **ਅਲੀਯ,** ਝੂਠ; ਝੂਠਾ; *ਹਿੰਦੀ,* **ਅਲੀਕ,** ਝੂਠਾ; ਭੈੜਾ — *ਸੰਸ.* alīka, ਝੂਠਾ; ਭੈੜਾ, ਕੋਝਾ (ਜਿਵੇਂ ਸੱਪ); ਟ.ਕ. alīka-supta, ਝੂਠ-ਮੂਠ ਸੁੱਤਾ ਪਿਆ

**ਅਲੂਆਂ** (ਮੁੰਡਾ), ਜਿਸ ਦੀ ਦਾੜ੍ਹੀ ਮੁੱਛ ਨਾਂ ਫੁੱਟੀ ਹੋਵੇ, ਲੈਰਾ; *ਪਾਲੀ* **ਅਲੋਮ** — *ਸੰਸ.* aloman, ਵਾਲ-ਰਹਿਤ [ਅਗੇ. a + loma, ਰੋਮ, ਵਾਲ]
⇒ **ਲੂੰ**

**ਅਲੂਣਾ** ਲੂਣ ਤੋਂ ਬਿਨਾਂ, ਬੇਸੁਆਦਾ;

*ਪਾਲੀ,* **ਅਲੋਣਾ,** *ਬੰਗਾ.* **ਅਲੋਨਾ;** *ਸਿੰਧੀ,* **ਅਲੂਣੋ,** ਇੰਜ — *ਸੰਸ.* alavaṇa, ਲੂਣ ਤੋਂ ਬਿਨਾ [ਅਗੇ. a + lavaṇa, ਲੂਣ]

⇒ **ਸਲੂਣਾ**

**ਅਲੋਇਨ : ਅਵਲੋਕਨ**

**ਅਲੋਕਾਰੀ** ਅਨੋਖਾ, ਅਸਚਰਜਤਾਜਨਕ — *ਸੰਸ.* alaukika, ਜੋ ਲੋਕਾਂ ਵਿਚ ਨਾ ਮਿਲਦਾ ਹੋਵੇ, ਅਨੋਖਾ, ਅਦਭੁਤ; aloka, ਜੋ ਦੁਨੀਆਂ ਵਿਚ ਨਹੀਂ [ਅਗੇ. a + loka, ਲੋਕ]

⇒ **ਆਲੋਚਨਾ; ਲੋਚਣਾ**

**ਅਲੋਪ** ਉਹਲੇ, ਗ਼ਾਇਬ, ਅਦ੍ਰਿਸ਼ਟ — *ਸੰਸ.* ālup, ਪਾੜਨਾ, ਪਾੜ ਕੇ ਵੱਖ ਕਰਨਾ; ਵੱਖ ਕਰਨਾ, ਕੱਟਣਾ [ਅਗੇ. ā + √lup, ਕੱਟਣਾ; ਨਸ਼ਟ ਕਰਨਾ]

⇒ **ਲੁਕਣਾ**

**ਨੋਟ.** ਅਰਥ-ਵਿਕਾਸ ਲਈ ਟ.ਕ. *ਸੰਸ.* √bhid (ਤੋੜਨਾ, ਕਤਰਨਾ); ਸਬੰਧਤ bheda (ਗੁਪਤ ਗੱਲ; ਉਹਲਾ, ਭੇਦ)

**ਅਵ** 'ਦੂਰ, ਪਰੇ; ਥੱਲੇ ਤੋਂ' ਦਾ ਅਰਥ-ਸੂਚਕ ਅਗੇਤਰ (ਦੇਖੋ **ਅਵਗੁਣ; ਅਵਤਾਰ**) — *ਸੰਸ.* ava, ਇੰਜ

~ **ਅਉ,** ਉਕਤ ਦਾ ਵਿਕਸਤ ਰੂਪ (ਦੇਖੋ **ਅਉਗੁਣ; ਅਉਤਾਰ**)

**ਅਵੱਸ਼** ਬਹੁਤ ਜ਼ਰੂਰੀ, ਲਾਜ਼ਮੀ; ਮੂਲ ਅਰਥ 'ਬੇਬਸੀ ਦੀ ਹਾਲਤ ਵਿਚ, ਮਜਬੂਰੀ ਵਜੋਂ' — *ਸੰਸ.* avaśya, ਬਿਨਾਂ ਵਸ, ਲਾਚਾਰੀ ਵਜੋਂ, ਇਸ ਲਈ ਨਿਰਸੰਦੇਹ, ਜ਼ਰੂਰੀ [ਅਗੇ. a + vaśa, ਅਖਤਿਆਰ, ਵੱਸ]

~ **ਅਵੱਸ਼ਕ,** ਜ਼ਰੂਰੀ — *ਸੰਸ.* avaśyaka, ਵੱਸੋਂ ਬਾਹਰਾ [ਅਗੇ. a + vaśya, ਜਿਵੇਂ ਉੱਪਰ]

⇒ **ਵੱਸ; ਬੇਵਸੀ**

**ਅਵਸਥਾ** ਹਾਲਤ, ਦਸ਼ਾ; ਆਯੂ (ਟ.ਕ. 'ਬਾਲ-ਅਵਸਥਾ') — *ਸੰਸ.* avasthā, ਸਥਿਰਤਾ, ਟਿਕਾਉ, ਦਸ਼ਾ, ਹਾਲਤ; ਆਯੂ; avasthā, ਅਟਕਣਾ, ਟਿਕਣਾ, ਸਥਿਰ ਰਹਿਣਾ [ਅਗੇ. ava + √sthā, ਖੜਾ ਹੋਣਾ, ਟਿਕਣਾ]; ਟ.ਕ. avasthāna, ਟਿਕਣ ਜਾਂ ਰਹਿਣ; ਸਥਿਰਤਾ, ਟਿਕਾਅ; ਹਾਲਤ, ਦਸ਼ਾ

⇒ **ਸਥਾਨ**

**ਅਵਸਰ** ਮੌਕਾ, ਵੇਲਾ — *ਸੰਸ.* avasara ਮੌਕਾ; ਅਨੁਸਾਰਤਾ; avasṛ, ਅਗਾਂਹ ਤੋਰਨਾ [ਅਗੇ. ava + √sṛ, ਗਤੀ ਕਰਨਾ, ਵਗਣਾ, ਵਹਿਣਾ]

⇒ **ਸਰ**

~ **ਅਉਸਰ,** ਮੌਕਾ (ਟ.ਕ. "ਅਉਸਰ ਬੀਤਓਜਾਤ ਹੈ"; ਮ. 9) — ਉਪਰੋਕਤ ਦਾ ਵਿਕਸਤ ਰੂਪ

**ਅਵਕਾਸ** ਸੇਵਾ ਮੁਕਤੀ — *ਸੰਸ.* avakāśa, ਜਗ੍ਹਾ, ਥਾਂ; ਮੌਕਾ, ਅਵਸਰ, ਵਕਫਾ, ਵਿੱਥ, "interval, aperture; ਦਰਮਿਆਨੀ ਸਮਾਂ, ਦੌਰਾਨ, "between"; avakāś, ਪ੍ਰਗਟ ਹੋਣਾ [ਅਗੇ. ava + kāś, ਚਮਕਣਾ]

⇒ **ਪ੍ਰਕਾਸ਼**

**ਨੋਟ. ਅਵਕਾਸ਼** ਦਾ ਮੂਲ ਅਰਥ 'ਕਿਸੇ ਮੋਰੀ ਜਾਂ ਨਾਲੀ (tube) ਆਦਿ ਵਿਚ ਪ੍ਰਕਾਸ਼ਮਈ ਥਾਂ ਹੈ, ਜੋ ਵਿਕਸਤ ਹੋ ਕੇ ਖਾਲੀ ਥਾਂ ਅਤੇ ਇਸ ਤੋਂ ਬਾਅਦ ਵਕਫੇ, interval ਦਾ ਸੂਚਕ ਬਣਨਾ ਹੈ। ਇਕ ਸਮਾਂਤਰ ਉਦਾਹਰਣ ਵਜੋਂ ਇਥੇ *ਰੂਸੀ* prosvet ਨੂੰ ਪੇਸ਼ ਕੀਤਾ ਜਾ ਸਕਦਾ ਹੈ, ਜਿਸ ਦਾ ਮੌਲਿਕ ਅਰਥ 'ਚਾਨਣ, ਕਿਰਨ' ਅਤੇ ਲਾਖਣਿਕ 'ਵਿਹਲ ਜਾਂ ਵਿਥ' ਹੈ [ਅਗੇ. pro + svet, ਰੋਸ਼ਨੀ; ਦੇਖੋ **ਸਫੇਦ**)

**ਅਵਗਾਹੁਣਾ** ਚੰਗੀ ਤਰ੍ਹਾਂ ਤਲਾਸ਼ ਕਰਨਾ, ਛਾਣ ਮਾਰਨਾ (ਟ.ਕ. "ਭਾਂਤਿ ਭਾਂਤਿ ਬਨ ਬਨ ਅਵਗਾਹੇ"; ਮ: 5) — *ਸੰਸ.* avagāh-, ਟੁੱਭੀ ਮਾਰਨਾ, ਵਿਚ ਘੁੱਸਣਾ; ਮਗਨ ਹੋਣਾ [ਅਗੇ. ava + √gāh, ਟੁੱਭੀ ਮਾਰਨਾ, ਡੂੰਘੀ ਖੋਜ ਦੁਆਰਾ ਵਿਚਾਰਨਾ, "to dive into, enter deeply into, to be

absorbed in" (ਮੋਨ. ਵਿਲ.)
⇒ **ਗਾਹ**

**ਅਵਗੁਣ** ਐਬ, ਦੋਸ਼; ਮੂਲ ਅਰਥ 'ਗੁਣ ਤੋਂ ਪਰੇ' — ਸੰਸ. avaguṇa, ਚੰਗੇ ਗੁਣਾਂ ਦੀ ਘਾਟ, ਦੋਸ਼ [ਅਗੇ. ava + guṇa, ਗੁਣ]
~ **ਅਉਗੁਣ,** ਭੈੜੇ ਗੁਣ — ਉਪਰੋਕਤ ਦਾ ਵਿਕਸਤ ਰੂਪ

**ਅਵੱਤਾ** ਉਲਟੀ ਮੱਤ ਵਾਲਾ, ਅਵੈੜਾ (ਟ.ਕ. "ਕਾਮੁ ਨ ਕਰਹੀ ਆਪਣਾ ਫਿਰਹਿ ਅਵਤਾ ਲੋਇ"; ਮ.5) = ਦੁਨੀਆਂ ਵਿਚ ਆਪਮੁਹਾਰਾ ਫਿਰਦਾ ਹੈ (ਸ਼ਬਦਾਰਥ); *ਪ੍ਰਾਕ.* **ਉਵੱਤ;** *ਸਿੰਧੀ* **ਉਬੱਤਾ,** ਉਲਟਾ, ਪੁੱਠਾ (ਦੇਖੋ ਟਰਨਰ) — *ਸੰਸ.* udvart, ਉਤਾਂਹ ਉੱਠਣਾ [ਅਗੇ. ud + √vart, ਘੁੰਮਣਾ, ਫਿਰਨਾ]
+ *ਅੰਗ.* ਵਲੋਂ *ਲਾਤ.* adverse, ਵਿਰੋਧੀ, ਪ੍ਰਤਿਕੂਲ, ਉਲਟਾ [ਅਗੇ. ad + verse ਵਲੋਂ √vert, ਘੁੰਮਣਾ, ਫਿਰਨਾ]
⇒ **ਵੱਤਾ**

**ਅਵਤਾਰ** ਧਰਤੀ ਤੇ ਆਉਣ ਵਾਲਾ, ਜਨਮ ਲੈਣ ਵਾਲਾ, ਪ੍ਰਗਟ ਹੋਣ ਵਾਲਾ, ਪੈਗੰਬਰ — *ਸੰਸ.* avatāra, 'ਉਤਰਨ ਵਾਲਾ' ਵਿਸ਼ੇਸ਼ ਤੌਰ ਤੇ ਧਰਤੀ ਤੇ ਜਨਮ ਧਾਰਨ ਕਰਨ ਵਾਲਾ, ਪੈਗ਼ੰਬਰ [ਅਗੇ. ava + √tar, ਜਾਂ √tṛ, ਇਕ ਥਾਂ ਤੋਂ ਦੂਜੀ ਥਾਂ ਜਾਣਾ, ਪਾਰ ਲੰਘਣਾ]
⇒ **ਅਉਤਾਰ**

**ਅਵਧੀ** ਮੁਕੱਰਰ ਕੀਤਾ ਸਮਾਂ, ਉਮਰ (ਟ.ਕ. "ਦਿਨ ਦਿਨ ਅਵਧ ਘਟਤੁ ਹੈ"; ਕਬੀਰ) — *ਸੰਸ.* avadhi, ਹੱਦ, ਸੀਮਾ; ਮੁਕੱਰਰ ਕੀਤਾ ਸਮਾਂ [ਅਗੇ. ava + √dhā, ਰੱਖਣਾ, ਧਰਨਾ; ਮੁਕੱਰਰ ਕਰਨਾ]
~ **ਅਉਧ,** ਜੀਵਨ ਦੀ ਮਿਆਦ, ਆਯੂ — ਉਪਰੋਕਤ ਦਾ ਵਿਕਸਤ ਰੂਪ

**ਅਵਧ; ਅਯੁੱਧਿਆ**

**ਅਵਧੂਤ** ਜਿਸ ਨੇ ਵਿਸ਼ੇ ਵਿਕਾਰਾਂ ਜਾਂ ਮਾਇਆ ਨੂੰ ਲਾਹ ਮਾਰਿਆ ਹੈ, ਤਿਆਗੀ, ਸਨਿਆਸੀ — *ਸੰਸ.* avadhūta, ਝਾੜ ਸੁੱਟਣ ਵਾਲਾ, ਦੁਨਿਆਵੀ ਪਦਾਰਥਾਂ ਦਾ ਤਿਆਗ ਕਰਨ ਵਾਲਾ; ਸਨਿਆਸੀ [ਅਗੇ. ava + √dhū, ਹਿਲਾਉਣਾ, ਝੰਜੋੜਨਾ]
~ **ਅਉਧੂਤ,** (ਟ.ਕ. "ਸੋ ਅਉਧੂਤ ਐਸੀ ਮਤਿ ਪਾਵੈ"; ਮ.1) — ਉਪਰੋਕਤ ਦਾ ਵਿਕਸਤ ਰੂਪ
**ਨੋਟ. ਅਵਧੂਤ** ਦੇ ਮੌਲਕ ਅਰਥ ਬਾਰੇ ਟ.ਕ. **ਸਨਿਆਸੀ**, ਮੂਲ ਅਰਥ 'ਵਿਸ਼ੇ-ਵਿਕਾਰ ਨੂੰ ਪਰੇ ਸੁੱਟਣ ਵਾਲਾ' [*ਸੰਸ.* √as, ਸੁੱਟਣਾ]

**ਅਵਰ** ਹੋਰ, ਦੂਜਾ (ਗੁਰਬਾਣੀ); *ਪ੍ਰਾਕ.* avara, ਬਾਹਰ ਦਾ, ਹੋਰ — *ਸੰਸ.* apara, ਹੋਰ, ਦੂਜਾ, ਬਾਅਦ ਦਾ; ਪਿਛਲਾ; ਪੱਛਮੀ (ਟ.ਕ. apara-dakshiṇa, ਪੱਛਮ-ਦੱਖਣ); apa, ਦੂਰ, ਪਰੇ + ਦੂਜੀ ਡਿਗਰੀ ਦਾ ਸੂਚਕ ਪਿਛੇ. ra; ਟ.ਕ. apama, ਸੱਭ ਤੋਂ ਪਰੇ
~ **ਅਉਰ,** ਉਪਰੋਕਤ ਦਾ ਵਿਕਸਤ ਰੂਪ; *ਹਿੰਦੀ;* **ਅਉਰ;** *ਉੜੀ.* **ਆਰ**
⇒ **ਹੋਰ**

**ਅਵਰੋਹਣ** ਹੇਠਾਂ ਨੂੰ ਜਾਣ ਦਾ ਭਾਵ; (ਸੰਗੀਤ ਅਨੁਸਾਰ) ਆਵਾਜ਼ ਦਾ ਥੱਲੇ ਦੀਆਂ ਸੁਰਾਂ ਵਲ ਜਾਣ ਦਾ ਭਾਵ; *ਪ੍ਰਾਕ.* **ਆਰੋਹ,** ਥੱਲੇ ਉੱਤਰਨਾ — *ਸੰਸ.* avarohaṇa, ਇੰਜ; avaruh-, ਥੱਲੇ ਨੂੰ ਜਾਣਾ, ਉੱਤਰਨਾ (ਸਵਾਰ ਹੋਣ ਜਾਂ ਚੜ੍ਹਣ ਦੇ ਉਲਟ); ਅਗੇ. ava + √ruh, ਉੱਪਰ ਉੱਠਣਾ, ਉੱਗਣਾ
⇒ **ਆਰੋਹਣ; ਰੋਹੀ**

**ਅਵਲੋਕਨ** ਦੇਖਣ ਦੀ ਕਿਰਿਆ (ਟ.ਕ. "ਕਰਿ ਕਿਰਪਾ ਪ੍ਰਭੁ ਨਦਰਿ ਅਵਲੋਕਨ"; ਮ. 5) — *ਸੰਸ.* avalokana, ਦੇਖਣ, ਤੱਕਣ; ਤੱਕਣੀ [ਅਗੇ. ava + √lok, ਦੇਖਣਾ]

~ **ਅਲੋਇਨ,** ਦੇਖਣ (ਟ.ਕ. "ਦੂਸਰ ਨਾਹੀ ਅਲੋਈਐ"; ਮ. 5); *ਪ੍ਰਾਕ.* **ਆਲੋਜ,** ਦ੍ਰਿਸ਼ਟੀ — ਉਪਰੋਕਤ ਦਾ ਵਿਕਸਤ ਰੂਪ

~ **ਅਲੋਇਆ,** ਦੇਖਿਆ (ਟ.ਕ. "ਅਨਕ ਰੂਪ ਸਭ ਨੈਨ ਅਲੋਇਆ"; ਮ. 5) — *ਸੰਸ.* avalokita, ਦੇਖਿਆ [ਅਗੇ. ava + lokita; ਭੂ. ਕਿਰ. ਵਲੋਂ lok]

**ਅਵਿ** ਭੇਡ਼, ਜਿਵੇਂ **ਬਸੂਆ,** ਗਊ ਅਤੇ ਭੇਡ਼ (ਗੁਰਬਾਣੀ); **ਬਸੁ** < *ਸੰਸ.* vaśā, ਗਊ ਅਤੇ **ਆ** < *ਸੰਸ.* avi, ਭੇਡ; ਸਮਾਨ avikā; *ਭਾਰੋਪੀ* owis, ਭੇਡ

+ *ਰੂਸੀ.* avcha; *ਕ੍ਰੋਸ਼.* ovka, ਭੇਡ

+ *ਅੰਗ.* ewe, ਮਾਦਾ ਭੇਡ (*ਪੁਰਾ.* eowu)

+ *ਲਾਤ.* ovis, ਭੇਡ (ਟ.ਕ. *ਅੰਗ.* ovine, ਭੇਡ ਸਬੰਧੀ)

~ **ਅਵਿਨਾਸ਼** ਨਾਸ਼ ਰਹਿਤ ਹੋਣ ਦਾ ਭਾਵ — *ਸੰਸ.* avināśa, ਨਾਸ਼ ਰਹਿਤ [ਅਗੇ. avi + √naś, ਨਸ਼ਟ ਹੋਣਾ]

⇒ **ਵਿਨਾਸ਼**

**ਅਵਿਲੰਬ** ਸਹਾਰਾ, ਆਸਰਾ (ਟ.ਕ. "ਤੇਰੇ ਨਾਮ ਅਵਿਲੰਬ ਬਹੁਤ ਜਨ ਉਧਰੇ"; ਨਾਮਦੇਵ) — *ਸੰਸ.* avalamba, ਲਟਕਾਉ; ਸਹਾਰਾ, ਆਸਰਾ [ਅਗੇ. ava + √lamb, ਲਟਕਣਾ]

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* dependence, ਆਸਰਾ, ਸਹਾਰਾ [*ਲਾਤ.* ਅਗੇ. de + √pend, ਲਟਕਣਾ]

⇒ **ਵਿਲੰਬਤ; ਲੰਬਾ**

**ਅੜਿਆ** ਮਿੱਤਰਤਾ-ਸੂਚਕ ਸੰਬੋਧਨ — ਟ.ਕ. *ਸੰਸ.* ārya, ਮਿੱਤਰ; ਸੁਆਮੀ ਆਦਿ; (ਸੰਬੋਧਨ ਵਜੋਂ), ਸ੍ਰੀਮਾਨ, ਜਨਾਬ, Sir, ਮਿੱਤਰ

⇒ **ਆਰੀਆ**

**ਆਂ** ਬਦਹਜ਼ਮੀ ਕਾਰਨ ਗੁਦਾ ਵਿਚੋਂ ਬਾਹਰ ਨਿਕਲਣ ਵਾਲਾ ਲੇਸਦਾਰ ਪਦਾਰਥ; ਮੂਲ ਅਰਥ 'ਅਣਪਚਿਆ', ਅਰਥਾਤ ਕੱਚਾ (ਪਦਾਰਥ); *ਸਿੰਧੀ* **ਆਂਉ;** *ਬਿਹਾ.* **ਆਮ;** *ਹਿੰਦੀ* **ਆਂਵ,** *ਗੁਜ.* **ਆਮ** — *ਸੰਸ.* āma, ਕੱਚਾ, ਅਣਪੱਕਿਆ (ਰਿ. ਵੇ.)

⇒ **ਆਮਣੀਆਂ**

**ਆਉਣਾ** ਵਲ ਨੂੰ ਜਾਣਾ, ਪਹੁੰਚਣਾ — *ਸੰਸ.* āyana, ਆਉਣ (ਰਿ. ਵੇ.) < āya, ਪਹੁੰਚ [ਅਗੇ. ā + √i, ਆਉਣਾ, ਪਹੁੰਚਣਾ]; ਸਬੰਧਤ √yā, ਜਾਣਾ, ਪਹੁੰਚਣਾ (ਦੇਖੋ ਮੋਨ. ਵਿਲ.); *ਭਾਰੋਪੀ* √ei, ਜਾਣਾ, ਪਹੁੰਚਣਾ

+ *ਲਾਤ.* √i, ਜਾਣਾ (ਟ.ਕ. *ਅੰਗ.* initial)

⇒ **ਉਦੇ; ਉਦਿਆਨ; ਅਧਿਅਨ; ਅਧਿਆਪਕ; ਉਪਾਅ**

**ਨੋਟ.** ਉਪਰੋਕਤ ਸਬੰਧ ਵਿਚ ਹੋਰ ਦੇਖੋ *ਸੰਸ.* ita; ਭੂ. ਕਿਰ. ਵਲੋਂ √i, ਜਿਵੇਂ ਉੱਪਰ (ਟ.ਕ. *ਸੰਸ.* udita, ਉਦੇ ਹੋਇਆ < ud + ita); ਸਜਾਤੀ *ਲਾਤ.* itus (it-); ਭੂ. ਕਿਰ. ਵਲੋਂ √i, ਜਿਵੇਂ ਉੱਪਰ (ਟ.ਕ. *ਅੰਗ.* coitus < ਅਗੇ. co + it-)

**ਆਈ** ਮਾਤਾ, ਦੁਰਗਾ ਦੇਵੀ; ਮਾਇਆ; *ਸਿੰਧੀ* **ਆਈ,** ਮਾਤਾ; *ਪ੍ਰਾਕ.* **ਆਜਿਆ** (ājjiā; *ਹਿੰਦੀ* **ਆਜੀ;** *ਬੰਗਾ.* **ਆਜੀ,** ਦਾਦੀ — *ਸੰਸ.* āryakā, ਆਦਰਯੋਗ ਇਸਤਰੀ; ਸਬੰਧਤ āryā, ਆਰੀਆ ਜਾਤੀ ਦੀ ਇਸਤਰੀ; ਦੁਰਗਾ ਦੇਵੀ

~ **ਆਈ ਪੰਥੀ,** ਦੁਰਗਾ ਦੇਵੀ ਦਾ ਉਪਾਸ਼ਕ, ਸ਼ਕਤੀ ਦਾ ਉਪਾਸ਼ਕ (ਟ.ਕ. "ਆਈਪੰਥੀ ਸਗਲ ਜਮਾਤੀ"; ਜਪੁ)

⇒ **ਆਰੀਆ**

**ਆਸਕਤ** ਲੱਗਿਆ ਹੋਇਆ, ਲੀਨ (ਟ.ਕ. "ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ"; ਮ. 5) = ਵਿਸ਼ੇ ਦੇ ਰਸ ਵਿਚ ਲੀਨ, ਹੇ ਮੂਰਖ! ਤੂੰ ਕਿਵੇਂ ਸੁੱਖ ਮਾਣ ਸਕਦਾ ਹੈ? (ਸ਼ਬਦਾਰਥ) — *ਸੰਸ.* āsakta,

ਲੱਗਿਆ, ਜੁੜਿਆ, ਲੀਨ, "attached to, intended on, zealously following" (ਮੋਨ. ਵਿਲ.); [ਅਗੇ. ā + sakta; ਭੂ. ਕਿਰ. ਵਲੋਂ √sañj, ਨਾਲ ਜੁੜਣਾ]

⇒ **ਸੰਗ** (ਸਾਥ)

**ਆਸਣ** ਬੈਠਣ ਦਾ ਵਸਤਰ ਆਦਿ — *ਸੰਸ.* āsana, ਬੈਠਣਾ; ਬੈਠਣ ਦਾ ਵਿਸ਼ੇਸ਼ ਢੰਗ; ਸਟੂਲ [√ās, ਬੈਠਣਾ]

~ **ਆਸੀਨਾ,** ਬੈਠਿਆ, ਵਿਰਾਜਮਾਨ (ਟ.ਕ. "ਸਗਲ ਮਨੋਰਥ ਪੂਰਨ ਆਸੀਨਾ; ਮ. 5); *ਹਿੰਦੀ* **ਆਸੀਨ** — *ਸੰਸ.* āsīna, ਬੈਠਿਆ ਹੋਇਆ [ਅਗੇ. ā + √ās, ਬੈਠਣਾ]

⇒ **ਉਦਾਸ; ਉਪਾਸ**

**ਆਸਤਕ** ਰੱਬ ਦੀ ਹੋਂਦ ਨੂੰ ਮੰਨਣ ਵਾਲਾ — *ਸੰਸ.* āstika, ਰੱਬੀ ਹੋਂਦ ਨੂੰ ਮੰਨਣ ਵਾਲਾ, ਧਰਮੀ [asti, ਉਹ ਹੈ, ਮੌਜੂਦ ਹੈ; √as, ਹੋਣਾ, ਕਾਇਮ ਹੋਣਾ, ਬਰਕਰਾਰ ਹੋਣਾ]

⇒ **ਨਾਸਤਕ; ਅਸਤਿ**

**ਆਸਥਾ** ਨਿਸ਼ਠਾ, ਸ਼ਰਧਾ, ਮੂਲ ਅਰਥ 'ਖੜ੍ਹੇ ਹੋਣ, ਟਿਕਣ ਜਾਂ ਦ੍ਰਿੜ੍ਹ ਹੋਣ ਦਾ ਭਾਵ' — *ਸੰਸ.* āsthā, ਨਿਸ਼ਠਾ, ਵਿਸ਼ਵਾਸ; ਹੋਰ ਅਰਥ 'ਥੰਮੀ, ਟੇਕ, ਆਸਰਾ' [ਅਗੇ. ā + √sthā, ਖੜਾ ਹੋਣਾ, ਕਾਇਮ ਹੋਣਾ]

+ *ਰੂਸੀ* ustoi, ਥੰਮੀ, ਪੀਲਪਾਇਆ, ਬੁਨਿਆਦ [ਅਗੇ. u + √stai, ਖੜਾ ਹੋਣਾ, ਕਾਇਮ ਹੋਣਾ]; ਕ੍ਰੋਸ਼ ustova, ਵਿਸ਼ਵਾਸ਼, ਟੇਕ; ਹੋਰ ਅਰਥ 'ਬੁਨਿਆਦ, ਆਧਾਰ' [ਅਗੇ. u + √sto, ਖੜਾ ਹੋਣਾ]

+ *ਅੰਗ.* stay, ਅਟਕ, ਆਸਰਾ, ਟੇਕ [ਵਲੋਂ √sta-, ਖੜਾ ਹੋਣਾ]

⇒ **ਸਥਾਨ**

**ਆਸਨ : ਅੱਸੂ**

**ਆਸ਼ਰਮ** ਸਾਧੂਆਂ ਜਾਂ ਰਿਸ਼ੀਆਂ ਦਾ ਡੇਰਾ, ਜੀਵਨ ਦੀ ਇਕ ਅਵਸਥਾ; ਮੂਲ ਅਰਥ 'ਰਿਆਜ਼ਤ ਕਰਨ', ਅਰਥਾਤ 'ਤਪੱਸਿਆ ਕਰਨ ਦੀ ਥਾਂ' — *ਸੰਸ.* āśrama, ਸ਼੍ਰਮ ਕਰਨ ਦੀ ਥਾਂ, 'ਤਪਤਾਉ (religious austerities) ਕਰਨ ਦੀ ਥਾਂ; ਫੌਜੀ ਕਵੈਦ' [ā + √śram, ਘਾਲਣਾ ਕਰਨਾ; (ਸਰੀਰ ਨੂੰ) ਕਸ਼ਟ ਦੇਣਾ, ਥਕਾਉਣਾ]

⇒ **ਸਰਮ** (ਘਾਲਣਾ)

**ਆਸਰਾ** ਸਹਾਰਾ, ਨਿਰਭਰਤਾ — *ਸੰਸ.* āśraya, ਸਹਾਰਾ, ਨਿਰਭਰਤਾ, ਪਨਾਹ; ਸ਼ਰਨ ਲੈਣ ਦੀ ਥਾਂ; ਸਮੀਪਤਾ, ਨੇੜਤਾ; āśri, ਨਾਲ ਜੁੜਣਾ, ਨਿਰਭਰ ਹੋਣਾ [ਅਗੇ. ā + √śri, ਨਾਲ ਜੁੜਣਾ, ਸੰਭਲਣਾ, ਥੰਮਣਾ

⇒ **ਸ਼ਰਨ**

**ਆਸੁਮਾਈ** ਟਪਕਦਾ ਹੈ (ਟ.ਕ. "ਕਮਲ ਬਿਗਸੈ ਆਸਮਾਈ"; ਮ. 5) = ਕਮਲ ਖਿੜਦਾ ਹੈ ਤੇ ਉਸ ਦਾ ਮੁਕਰੰਦ ਟਪਕਦਾ ਹੈ; *ਪਾਲੀ.* **ਆਸਵ–;** *ਪ੍ਰਾਕ.* **ਆਸਵਮਾਣ,** ਟਪਕਦਾ, ਚੋਂਦਾ (ਦੇਖੋ ਟਰਨਰ) — *ਸੰਸ.* āsrāv, ਟਪਕਣਾ, ਚੋਣਾ [ਅਗੇ. ā + srāva < √sru, ਵਗਣਾ, ਟਪਕਣਾ]

⇒ **ਸ੍ਰਵਣਾ**

**ਆਸੇ** (ਗਊ ਜਾਂ ਮੱਝ ਸਬੰਧੀ) ਗੱਭਣ (ਟ.ਕ. 'ਆਸੇ ਲੱਗਣਾ ਜਾਂ ਹੋਣਾ' ਨਵੇਂ-ਦੁੱਧ ਹੋਣਾ) — *ਸੰਸ.* āsanna, ਨੇੜਤਾ; ਇਸ ਲਈ āsanna-prasavā (ਮਾਦਾ ਪਸ਼ੂ) ਜਿਸ ਦਾ ਸੂਣ ਦਾ ਸਮਾਂ ਨੇੜੇ ਹੈ, "a female (of an animal) whose time of parturition is near" ਦੇਖੋ ਮੋਨ. ਵਿਲ. [ਅਗੇ. ā + sann; ਭੂ. ਕਿਰ. ਵਲੋਂ √sad, ਬੈਠਣਾ]

**ਨੋਟ.** ਉਪਰੋਕਤ **ਆਸੇ** ਦਾ ਸ਼ਬਦ **ਆਸ** (ਉਮੀਦ) ਤੋਂ ਪ੍ਰਭਾਵਤ ਹੈ

**ਆਹਟ** ਚੱਲਣ ਨਾਲ ਹੋਇਆ ਖੜਕਾ; ਮੂਲ ਅਰਥ 'ਆਘਾਤ ਕਰਨ ਦੀ ਆਵਾਜ਼' — *ਸੰਸ.* āhata, ਸਟ, ਪ੍ਰਹਾਰ [ਅਗੇ.

a + hata; ਭੂ. ਕਿਰ. ਵਲੋਂ √han, ਸੱਟ ਮਾਰਨਾ]

**⇒ ਹਾਨੀ**

**ਆਹਣਾ : ਆਖਣਾ**

**ਆਹਨ** ਲੋਹਾ — *ਫ਼ਾਰਸੀ* **ਆਹਨ,** ਲੋਹਾ [ਪਹਿਲਵੀ aśin; *ਜ਼ੰਦ* ayaṅh; ਦੇਖੋ ਪਲੈਟਸ); *ਭਾਰੋਪੀ* √eis, ਮਜ਼ਬੂਤ ਹੋਣਾ

+ *ਸੰਸ.* ayas, ਲੋਹਾ (ਰਿ. ਵੇ.); ਸਮਾਸੀ ਰੂਪ ayaḥ, ਸਮਾਨ ayo

+ *ਅੰਗ.* iron, ਲੋਹਾ (ਮੂਲ ਰੂਪ isen)

+ *ਲਾਤ.* aes, ਪਿੱਤਲ (ਟ.ਕ. *ਅੰਗ.* aeneo, 'ਪਿੱਤਲੀ' ਦਾ ਸੂਚਕ ਸਮਾਸੀ ਰੂਪ)

**ਆਹਰ** ਰੁਝੇਵਾਂ, ਉੱਦਮ; ਉਤਸਾਹ — *ਸੰਸ.* āhar, ਨੇੜੇ ਲਿਆਉਣਾ, ਗ੍ਰਹਿਣ ਕਰਨਾ; ਨੇਪਰੇ ਚਾੜ੍ਹਣਾ, ਸੰਪੰਨ ਕਰਨਾ; ਸਾਹ ਅੰਦਰ ਲਿਜਾਣਾ, ਉਤਸ਼ਾਹਤ ਹੋਣਾ; ਉਤਸ਼ਾਹ, ਪ੍ਰੇਰਨਾ [ਅਗੇ. ā + √har, ਲਿਜਾਣਾ]

**⇒ ਆਹਾਰ; ਹਰਨਾ**

**ਆਹਲਾ** ਉੱਚੇ ਦਰਜੇ ਦਾ, ਵਧੀਆ — *ਅਰਬੀ* **ਅਅ਼ਲਾ,** ਉਚੇਰਾ, ਵਡੇਰਾ; ਉੱਚਤਮ [**ਅ਼ਾਲੀ,** 'ਉੱਚਾ' ਦੀ ਦੂਜੀ ਤੇ ਤੀਜੀ ਡਿਗਰੀ]; **ਅ਼ਾਲੀ,** ਉੱਚਾ, ਸ਼ਾਨਦਾਰ (ਟ.ਕ. **ਆਲੀਸ਼ਾਨ**); ਹੋਰ ਦੇਖੋ **ਤੁਆਲਾ,** ਸਰਬ ਸ੍ਰੇਸ਼ਟ, ਅੱਲ੍ਹਾ ਦੀ ਇਕ ਉਪਾਧੀ (ਟ.ਕ. 'ਅੱਲ੍ਹਾ ਤੁਆਲਾ'), (ਤੁ + ਅ਼ਾਲਾ)

**ਆਹਾਰ** ਭੋਜਨ; *ਪਾਲੀ, ਪ੍ਰਾਕ.* **ਆਹਾਰ;** *ਸਿੰਧੀ.* **ਅਹਾਰੁ;** *ਬੰਗਾ.* **ਆਹਾਰ;** *ਮਰਾ.* **ਆਹਾਰ;** *ਗੁਜ.* **ਆਹਾਰੀ,** ਪੇਟੂ; ਹੋਰ ਦੇਖੋ *ਪ੍ਰਾਕ.* **√ਆਹਰੇ,** ਖਾਣਾ, ਭੋਜਨ ਕਰਨਾ; *ਮਰਾ.* **ਆਹੇਰਣੇ,** ਇੰਜ — *ਸੰਸ.* āhāra, ਭੋਜਨ, ਖਾਣਾ [ਅਗੇ. ā + √har, ਪਕੜਣਾ, ਫੜਣਾ, to take, as food]

**⇒ ਹਰਨਾ**

**ਆਕਰਸ਼ਨ** ਖਿੱਚ, ਦਿਲਚਸਪੀ — *ਸੰਸ.* ākarshaṇa, ਖਿੱਚ [ਅਗੇ. ā + √karsh, ਖਿੱਚਣਾ]

**⇒ ਕਸ਼ਸ਼**

**ਆਕਲ** ਪਰੇਸ਼ਾਨ, ਘਬਰਾਇਆ; *ਪਾਲੀ* **ਆਕਲ;** *ਹਿੰਦੀ* **ਆਕਲਾ;** *ਮਰਾ.* **ਆਕੁਲ਼,** ਪਰੇਸ਼ਾਨ — *ਸੰਸ.* ākula, ਪਰੇਸ਼ਾਨ, ਉੱਤਜੇਤ [ਅਗੇ. ā + kula < √kṛī, ਖਿੱਲਰਨਾ, ਬਿਖਰਨਾ; ਦੇਖੋ ਮੋਨ. ਵਿਲ.]

~ **ਅੱਕਲਕਾਂਦ** (ਅੱਕਲਕਾਣ), ਘਬਰਾਹਟ — *ਸੰਸ.* ākuli-karaṇa, ਪਰੇਸ਼ਾਨ ਕਰਨਾ

**⇒ ਹਾਕਲ-ਬਾਕਲ; ਆਉਲ**

**ਆਕਾਸ਼** ਅਸਮਾਨ; ਮੂਲ ਅਰਥ 'ਪ੍ਰਕਾਸ਼ਮਈ ਖੇਤਰ'; *ਪਾਲੀ* **ਆਕਾਸ;** *ਪ੍ਰਾਕ* **ਆਕਾਸ** — *ਸੰਸ.* ākāśa, ਖੁੱਲੀ ਜਗ੍ਹਾ; ਅਸਮਾਨ [ਅਗੇ. ā + kāś, ਚਮਕਣਾ, ਰੋਸ਼ਨ ਹੋਣਾ]

+ *ਰੂਸੀ* √kaz, ਦਿਸਣਾ, ਪ੍ਰਤੀਤ ਹੋਣਾ, ਮੂਲ ਅਰਥ 'ਪ੍ਰਕਾਸ਼ਮਾਨ ਹੋਣਾ'

~ **ਆਗਾਸ,** ਉਕਤ ਦਾ ਇਕ ਭੇਦ (ਟ.ਕ. "ਲਖ ਆਗਾਸਾ ਆਗਾਸ"; ਜਪੁ); *ਪ੍ਰਾਕ.* **ਆਗਾਸ** (ਦੇਖੋ ਟਰਨਰ)

**⇒ ਪ੍ਰਕਾਸ਼; ਅਵਕਾਸ਼; ਚੱਖਣਾ; ਚਾਖਣਾ; ਚਾਹੁਣਾ; ਚਸ਼ਮ**

**ਆਕੀ** ਵਿਦਰੋਹੀ, ਸਰਕਸ਼ (ਟ.ਕ. "ਦਿਲਿ ਖੋਟੈ ਆਕੀ ਫਿਰਨਿ"; ਸਤਾ) — *ਅਰਬੀ* **ਆ਼ਕ਼,** ਅਵੱਗਿਆਕਾਰ, ਮੂਲ ਅਰਥ 'ਸਬੰਧ ਕੱਟ ਲੈਣ ਵਾਲਾ' [**√ਅ਼ਕ਼,** ਕੱਟਣਾ, ਵੱਖ ਹੋਣਾ]

**ਆਕ੍ਰਿਤੀ** ਸ਼ਕਲ, ਆਕਾਰ, ਸੂਰਤ — *ਸੰਸ.* ākṛti, ਰੂਪ, ਸ਼ਕਲ; ਮੁਹਾਂਦਰਾ; ਬਨਾਵਟ, ਗਠਨ; ਨਮੂਨਾ [ਅਗੇ. ā + kṛta; ਭੂ. ਕਿਰ. ਵਲੋਂ √kṛ, ਕਰਨਾ; ਬਣਾਉਣਾ]

**⇒ ਆਕਾਰ; ਕਰਨਾ**

**ਆਖਣਾ** ਕਹਿਣਾ, *ਪਾਲੀ, ਪ੍ਰਾਕ.* **ਅੱਖਾ-;** *ਸਿੰਧੀ* **ਆਖਣੁ;** *ਗੁਜ.* **ਆਖਵੋਂ,** ਕਹਿਣਾ — *ਸੰਸ.* ākhyā, ਕਹਿਣਾ,

ਦੱਸਣਾ [ਅਗੇ. ā + √khyā, ਕਹਿਣਾ]

~ **ਆਹਣਾ,** ਉਪਰੋਕਤ ਦਾ ਵਿਕਸਤ ਰੂਪ

**ਆਖਿਆ** ਕਿਹਾ; *ਪਾਲੀ.* **ਅੱਖਾਤ;** *ਪ੍ਰਾਕ.* **ਅੱਖਾ,** ਕਿਹਾ — *ਸੰਸ.* ākhyāta, ਕਿਹਾ [ਭੂ. ਕਿਰ. ਵਲੋਂ ākhyā < ਅਗੇ. ā + √khyā, ਕਹਿਣ]

~ **ਅਖਾਣ,** ਕਹਾਵਤ; *ਪ੍ਰਾਕ.* **ਅੱਖਾਣ,** ਇੰਜ; *ਸਿੰਧੀ,* **ਆਖਾਣੀ;** ਕਹਾਣੀ — *ਸੰਸ.* ākhyāna, ਕਹਾਣੀ

**ਆਗਮਨ** ਆਮਦ, ਆਉਣ; ਪ੍ਰਕਾਸ਼ — *ਸੰਸ.* āgamana, ਆਉਣ, ਪਹੁੰਚਣ; ਪ੍ਰਾਪਤੀ, ਉਪਲਬਧੀ [ਅਗੇ. ā + √gam, ਜਾਣਾ, ਗਤੀ ਕਰਨਾ]

⇒ **ਗਮਨ**

**ਆਗਿਆ** ਹੁਕਮ, ਫੁਰਮਾਨ, ਆਦੇਸ਼ — *ਸੰਸ.* ājñā, ਅਦੇਸ਼, ਹੁਕਮ, ਇਜਾਜ਼ਤ; ājñā, ਧਿਆਨ ਦੇਣਾ, ਸਮਝਣਾ; ਹੁਕਮ ਦੇਣਾ [ਅਗੇ. ā + √jñā, ਜਾਣਨਾ]

**ਆਂਚ** ਸੇਕ, ਤਾਅ (ਟ.ਕ. "ਆਂਚ ਨ ਲਾਗੈ ਅਗਨਿਸਾਗਰ ਤੇ"; ਮ. 5); *ਪ੍ਰਾਕ.* **ਅੰਚਿ,** ਗਰਮੀ; *ਹਿੰਦੀ* **ਆਂਚ;** *ਮਰਾ.* **ਆਂਚ,** ਤਪਸ਼, ਪ੍ਰਚੰਡਤਾ — *ਸੰਸ.* arci, ਅੱਗ ਦੀ ਲਾਟ (ਰਿ.ਵੇ.); √arc, ਜਗਮਗਾਉਣਾ, ਰੌਸ਼ਨ ਕਰਨਾ ਆਦਿ

~ **ਅੰਚ,** ਦੁੱਖ, ਸੰਤਾਪ (ਟ.ਕ. "ਰਤੀ ਅੰਚ ਦੂਖ ਨ ਲਾਈ"; ਮ. 3); ਮੂਲ ਅਰਥ 'ਸੇਕ, ਤਪਸ਼'; (ਲਾਖ.), ਦੁੱਖ, ਸੰਤਾਪ — ਉਪਰੋਕਤ ਦਾ ਸੰਕੁਚਤ ਰੂਪ

⇒ **ਅਰਚਾ**

**ਆਚਾਰ** ਕਰਤੱਵ, ਧਰਮ; ਆਚਰਣ, ਵਰਤਾਉ, ਇਖਲਾਕ (ਟ.ਕ. "ਗਾਵੈ ਕੋ ਗੁਣ ਵਡਿਆਈ ਆਚਾਰ"; ਜਪੁ) — *ਸੰਸ.* ācāra, ਵਰਤਾਉ, ਚਲਣ, ਕਰਤੱਵ [ਅਗੇ. ā + √car, ਗਤੀ ਕਰਨਾ, ਚਲਨ ਕਰਨਾ]

~ **ਆਚਾਰੀਆ,** ਆਚਾਰ ਸਿਖਾਉਣ ਵਾਲਾ, ਗੁਰੂਦੇਵ, ਉਸਤਾਦ — *ਸੰਸ.* ācārya, ਇੰਜ [ਅਗੇ. ā + √car, ਜਿਵੇਂ ਉੱਪਰ]

⇒ **ਚਰਨਾ**

**ਆਜਜ਼** ਨਿਤਾਣਾ, ਮਸਕੀਨ — *ਅਰਬੀ* **ਆ਼ਜਿਜ਼,** ਮਜਬੂਰ, ਲਾਚਾਰ, ਕਮਜ਼ੋਰ, ਥੱਕਿਆ ਟੁੱਟਿਆ [√**ਅ਼ਜਰ,** ਸ਼ਕਤੀਹੀਣ ਹੋਣਾ]

⇒ **ਮੁਅਜਜ਼ਾ**

**ਆਜ਼ਮ** ਵੱਡਾ, ਮਹਾਨ (ਟ.ਕ. 'ਮੁਗ਼ਲ-ਏ-ਆਜ਼ਮ') — *ਅਰਬੀ* **ਆਅ਼ਜ਼ਮ,** ਵਡੇਰਾ, ਬਹੁਤ ਵੱਡਾ, ਪਰਧਾਨ, ਮੁੱਖੀ [ਦੂਜੀ ਜਾਂ ਤੀਜੀ ਡਿਗਰੀ ਵਲੋਂ **ਅਜ਼ੀਮ,** ਵੱਡਾ] [√**ਅ਼ਜ਼ਮ,** ਵੱਡਾ ਹੋਣਾ]; ਟ.ਕ. **ਤਅ਼ਜ਼ੀਮ,** ਵਡਿਆਈ, ਇੱਜ਼ਤ (ਤ + ਅ਼ਜ਼ੀਮ)

⇒ **ਅਜ਼ਮਤ**

**ਆਜੜੀ; ਅਜਾ**

**ਆਜ਼ਾਦ** ਸੁਤੰਤਰ, ਸਵਾਧੀਨ; ਮੂਲ ਅਰਥ 'ਕੁਲੀਨ ਵਰਗ ਦਾ, ਭੱਦਰ ਪੁਰਸ਼' (ਗੁਲਾਮ ਜਾਂ ਦਾਸ ਦੇ ਉਲਟ) — *ਫਾਰਸੀ* **ਆਜ਼ਾਦ,** ਸੁਤੰਤਰ (*ਜ਼ੰਦ* **ਆਜ਼ਾਤ** < ਅਗੇ. **ਆ + ਜ਼ਾਤ,** ਪੈਦਾ ਹੋਇਆ]

+ *ਸੰਸ.* ājāneya, ਸਾਊ ਜਾਤੀ ਦਾ, ਅਸਲੀ (ਅਗੇ. ā + √jan, ਪੈਦਾ ਹੋਣਾ); ਟ.ਕ. ājāta, ਜਨਮ (ਰਿ.ਵੇ.)

⇒ **ਜਾਤ**

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* ਵਲੋਂ *ਲਾਤ.* gentle, ਸਾਊ, ਸ਼ਰੀਫ; (ਅਪ੍ਰਚ.) ਚੰਗੇ ਖਾਨਦਾਨ ਦਾ, ਅਸੀਲ, "of noble birth" (ਦੇਖੋ ਚੈਂਬਰਜ਼ ਡਿਕਸ਼ਨਰੀ) < √gen, ਪੈਦਾ ਹੋਣਾ [ਸਜਾਤੀ *ਸੰਸ.* √jan, ਜਿਵੇਂ ਉੱਪਰ]

**ਆਠਰਨਾ** ਥੋੜ੍ਹਾ ਸੁੱਕ ਜਾਣਾ; *ਸਿੰਧੀ* **ਆਥਿਰਣ,** ਗੰਦੇ ਪਾਣੀ ਦਾ ਥੱਲੇ ਬੈਠਣਾ; *ਮਰਾ.* **ਆਠਰਣੇ,** ਸੁੰਗੜਨਾ — *ਸੰਸ.* āsthira, ਪੱਕਾ, firm [ਅਗੇ. ā + sthira, ਪੱਕਾ]

**ਨੋਟ.** ਉਪਰੋਕਤ ਵਿਆਖਿਆ ਟਰਨਰ ਤੇ

ਆਧਾਰਤ ਹੈ, ਜਿਸ ਦੇ ਅੰਤ ਵਿਚ "all very doubtful" ਦਾ ਸੰਕੇਤ ਮਿਲਦਾ ਹੈ

**ਆਢ** ਧਨੀ (ਟ.ਕ. "ਧਨਾਢਿ ਆਢਿ ਭੰਡਾਰਿ ਹਰਿ ਨਿਧਿ ਹੋਤ ਜਿਨਾ ਨ ਚੀਰ"; ਮ. 5) = ਜਿਨ੍ਹਾਂ ਉੱਪਰ ਕੱਪੜਾ ਨਹੀਂ ਸੀ, ਉਹ ਹਰਿ ਨਾਮ ਨਿਧੀ ਪਾ ਕੇ ਧਨੀਆ ਤੋਂ ਵੀ ਮਹਾਂਧਨੀ ਹੋ ਗਏ ਹਨ (ਮਹਾ. ਕੋਸ਼); *ਪ੍ਰਾਕਿ.* **ਅੱਢ,** ਧਨੀ — *ਸੰਸ.* aḍhya, ਧਨੀ

⇒ **ਧਨਾਢ**

**ਆਤਪਤੁ** (ਰਾਜ-ਚਿੰਨ੍ਹ ਵਜੋਂ) ਛਤਰ (ਟ.ਕ. "ਸਿਰ ਆਤਪਤੁ ਸਚੋ ਤਖਤ"; ਮ. 4) — *ਸੰਸ.* ātaptra, ਧੁੱਪ ਤੋਂ ਬਚਾਉਣ ਦਾ ਸਾਧਨ, ਛਤਰ, parasol < ātap, ਤਪਸ਼, ਧੁੱਪ [ਅਗੇ. ā + √tap, ਤਪਣਾ + tra, ਬਚਾਉਣ ਦਾ ਸਾਧਨ < √trai; ਬਚਾਉਣਾ]; ਟ.ਕ. jala-tra, 'ਪਾਣੀ ਜਾਂ ਬਰਖਾ ਤੋਂ ਬਚਨ ਦਾ ਸਾਧਨ, ਛਤਰੀ

**ਆਤਮਾ** ਰੂਹ; ਅੰਤਹਿਕਰਣ, ਮਨ — *ਸੰਸ.* ātman, ਆਪਣਾ; ਜੀਵ-ਆਤਮਾ; ਅੰਤਹਿਕਰਣ

~ **ਆਤਮ** ਆਪਣਾ, ਖ਼ੁਦ ਦਾ; ਰੂਹਾਨੀ (ਟ.ਕ. 'ਆਤਮ-ਗਿਆਨ) — *ਸੰਸ.* ātma, ਇੰਜ

~ **ਆਪਣਾ** ਖ਼ੁਦ ਦਾ; *ਪਾਲੀ* **ਆਤੁਮਨ, ਅੱਤਨ;** *ਪ੍ਰਾਕ.* **ਅੱਤਣ;** *ਬੰਗਾ.* **ਆਪਨ** — *ਸੰਸ.* ātman, ਜਿਵੇਂ ਉੱਪਰ

**ਆਥਿ** ਦੌਲਤ, ਧਨ (ਟ.ਕ. "ਆਥਿ ਸੈਲ ਨੀਚ ਘਰਿ ਹੋਇ"; ਓਅੰਕਾਰ) = ਜੇ ਧਨ ਮੂਰਖ ਅਤੇ ਨੀਚ ਦੇ ਘਰ ਹੋਵੇ; *ਪਾਲੀ, ਪ੍ਰਾਕ.* **ਅੱਥ;** *ਹਿੰਦੀ* (ਕਾਵਿ) **ਆਥ,** ਧਨ; *ਗੁਜ.* **ਆਥ;** ਇੰਜ (ਟ.ਕ. **ਆਥੀ-ਪੋਥੀ,** ਧਨ ਅਤੇ ਵਿੱਦਿਆ) — *ਸੰਸ.* artha, ਸੰਪਤੀ, ਧਨ, ਆਦਿ

⇒ **ਅਰਥ**

**ਆਦਤ** ਬਾਣ, ਵਰਤਾਰਾ — *ਅਰਬੀ* **ਆਦਤ,** ਖ਼ਸਲਤ, ਰੀਤ [√**ਊਦ,** ਵਾਪਸ ਆਉਣਾ, to return]; ਟ.ਕ. **ਊਦ,** ਪਰਤਾਅ, ਵਾਪਸੀ

~ **ਆਦੀ,** ਗਿੱਝਿਆ — *ਅਰਬੀ* **ਆ਼ਦੀ,** ਜਿਸ ਨੂੰ ਕੋਈ ਆਦਤ ਪੈ ਗਈ ਹੋਵੇ

**ਆਦਮ** ਇਨਸਾਨ, ਆਦਿ ਮਾਨਵ — *ਅਰਬੀ* **ਆਦਮ,** ਆਦਿ ਮਾਨਵ; ਟ.ਕ. *ਅੰਗ.* Adam, ਆਦਿ ਮਾਨਵ < *ਇਬ.*

**ਆਦਮੀ,** ਮਨੁੱਖ, ਮਾਨਵ; ਮੂਲ ਅਰਥ 'ਬਾਬਾ ਆਦਮ ਦੀ ਔਲਾਦ'

**ਆਦਰ** ਸਨਮਾਨ, ਇੱਜ਼ਤ — *ਸੰਸ.* ādara, ਸਨਮਾਨ, ਸਤਿਕਾਰ, ਮੋਹ, ਪਿਆਰ; ādṛ, ਧਿਆਨ ਦੇਣਾ, ਖ਼ਿਆਲ ਰੱਖਣਾ, ਸਨਮਾਨ ਕਰਨਾ, [ਅਗੇ. ā + √dṛ, ਆਦਰ ਕਰਨਾ; ਇਸ ਲਈ dṛta, ਆਦਰ ਕੀਤਾ ਗਿਆ]

**ਨੋਟ.** ਮੋਨ. ਵਿਲ. ਅਨਸਾਰ dṛ ਧਾਤੂ ਦੀ ਹੋਂਦ ਕੇਵਲ ādṛ (ਜਿਵੇਂ ਉੱਪਰ) ਤਕ ਹੀ ਸੀਮਤ ਹੈ

**ਆਂਦਰ: ਅੰਤੜੀ**

**ਆਦਰਸ਼** ਨਮੂਨਾ, ਉਹ ਜਿਸ ਦੇ ਰੂਪ ਵਿਚ ਗੁਣ ਆਦਿ ਦੀ ਨਕਲ ਕੀਤੀ ਜਾਵੇ — *ਸੰਸ.* ādarśa, ਸ਼ੀਸ਼ਾ, ਦਰਪਣ; ਨਮੂਨਾ (ਟ.ਕ. ādarśa-bimba, ਗੋਲ ਸ਼ੀਸ਼ਾ); ādṛś, ਦੇਖਣਾ [ਅਗੇ. ā + √dṛś, ਦੇਖਣਾ]

⇒ **ਦਰਸ਼ਨ**

**ਆਦਲ** ਅਦਲ ਕਰਨ ਵਾਲਾ, ਨਿਆਂਕਾਰੀ; ਮੂਲ ਅਰਥ 'ਉਚਿਤ ਕੰਮ ਕਰਨ ਵਾਲਾ, ਇਕ ਸਮਾਨ ਦ੍ਰਿਸ਼ਟੀ ਵਾਲਾ' — *ਅਰਬੀ* **ਆ਼ਦਿਲ,** ਨਿਆਂਕਾਰ, ਮੁਨਸਿਫ [√**ਅ਼ਦਲ** ਉਚਿਤ ਕੰਮ ਕਰਨਾ]; ਟ.ਕ. **ਇਅਤਦਾਲ,** ਇਕ-ਸਮਾਨ ਹੋਣਾ, ਬਰਾਬਰ ਹੋਣਾ, ਗਰਮੀ ਸਰਦੀ ਵਿਚ ਇਕ ਸਮਾਨ, ਮੱਧ ਮਾਰਗ; ਸੰਜਮ, moderation; (ਏ) ਅ (ਤ) ਦਾਲ

~ **ਅਦਾਲਤ,** ਇਨਸਾਫ ਦੀ ਥਾਂ, ਕਚੈਹਰੀ — *ਅਰਬੀ* **ਅਦਾਲਤ,** ਇਨਸਾਫ ਦੀ ਥਾਂ

**ਆਦਿ** ਮੁਢਲਾ; ਮੁਢ — *ਸੰਸ.* ādi, ਪਹਿਲਾ, ਮੁਢਲਾ; ਮੂਲ ਕਾਰਨ

~ **ਆਦਿਮ,** ਪਹਿਲਾ, ਪ੍ਰਥਮ — *ਸੰਸ.* ādima, ਪ੍ਰਥਮ, primitive; ਟ.ਕ. ādimā, ਦੁਰਗਾ ਦੇਵੀ

**ਨੋਟ.** ਉਪਰੋਕਤ **ਆਦਿਮ** ਦਾ **ਇਬਰਾਨੀ** ਮੂਲਕ **ਆਦਮ** (ਬਾਬਾ ਆਦਮ) ਨਾਲ ਕੋਈ ਸਜਾਤੀ ਲਾਗਾ-ਦੇਗਾ ਨਹੀਂ

**ਆਦੇਸ਼** ਹੁਕਮ, ਫੁਰਮਾਨ — *ਸੰਸ.* ādeśa, ਹੁਕਮ, ਆਗਿਆ; ਸਲਾਹ, ਉਪਦੇਸ਼ [ਅਗੇ. ā + √diś, ਦੱਸਣਾ, ਹੁਕਮ ਦੇਣਾ]; ਟ.ਕ. ādishṭa; ਭੂ. ਕਿਰ. ਵਲੋਂ ādiś, ਜਿਵੇਂ ਉੱਪਰ

+ *ਅੰਗ.* edict, ਸ਼ਾਹੀ ਹੁਕਮ, ਫੁਰਮਾਨ [ਅਗੇ. e + dict; ਭੂ. ਕਿਰ. ਵਲੋਂ √dic, ਦੱਸਣਾ, ਦਿਖਾਉਣਾ]

⇒ **ਉਪਦੇਸ਼**

**ਆਪਦ** ਮੁਸੀਬਤ, ਵਿਘਨ (ਟ.ਕ. "ਜਹਾਂ ਬੀਸਰੈ ਠਾਕੁਰੁ ਤਹਾਂ ਦੂਖ ਸਭ ਆਪਦ"; ਮ. 5) — *ਸੰਸ.* āpad, ਮੁਸੀਬਤ [ਅਗੇ. ā + √pad, ਗਿਰਨਾ]

~ **ਆਪਤ,** ਮੁਸੀਬਤ (ਟ.ਕ. "ਸੰਪਤ ਹਰਖ ਨ ਆਪਤ ਦੂਖਾ"; ਮ. 5) — *ਸੰਸ.* āpat, ਮੁਸੀਬਤ [ਅਗੇ. ā + pat < √pad, ਜਿਵੇਂ ਉੱਪਰ]

⇒ **ਸੰਪੱਤੀ; √ਪਦ**

**ਨੋਟ.** ਉਪਰੋਕਤ ਤੁਕ ਵਿਚ ਅਮੀਰੀ ਅਤੇ ਗਰੀਬੀ ਨੂੰ, ਅਰਥਾਤ ਸੁੱਖ ਅਤੇ ਦੁੱਖ ਨੂੰ ਸਮਾਨ ਸਮਝਿਆ ਗਿਆ ਹੈ। ਇਸ ਪ੍ਰਸੰਗ ਵਿਚ ਇਹ ਦੇਖਣਯੋਗ ਹੈ ਕਿ **ਆਪਤ** ਅਤੇ **ਸੰਪਤ** ਦੋਨੋ ਸ਼ਬਦ **ਪਦ** ਧਾਤੂ ਦੀ ਦੇਣ ਹਨ

**ਆਫਤਾਬ** ਸੂਰਜ — *ਫਾਰਸੀ* **ਆਫਤਾਬ,** ਇੰਜ [ਅਗੇ. **ਆਫ + ਤਾਬ,** ਚਮਕ, ਗਰਮੀ]

+ *ਸੰਸ.* abhitāpa, ਬਹੁਤੀ ਗਰਮੀ [ਅਗੇ. abhi + tāpa, ਸੇਕ, ਗਰਮੀ]

⇒ **ਤਾਪ**

**ਆਫਰਨਾ** ਫੁੱਲ ਜਾਣਾ, ਵਿਸ਼ੇਸ਼ ਕਰਕੇ ਪੇਟ ਦਾ; *ਸਿੰਧੀ* **ਆਫਰਿਣ,** ਹਵਾ ਨਾਲ ਫੁੱਲ ਜਾਣਾ; *ਹਿੰਦੀ,* **ਆਫਰਨਾ,** ਪੇਟ ਪੂਰੀ ਤਰ੍ਹਾਂ ਭਰ ਜਾਣਾ; *ਗੁਜ.* **ਆਫਰਵੋ,** ਇੰਜ — *ਸੰਸ.* *asphar-ਫੁੱਲਣਾ [ਅਗੇ. ā + √sphar, ਫੁੱਲਣਾ, ਖੁੱਲਣਾ); ਦੇਖੋ ਟਰਨਰ

**ਆਬ** ਪਾਣੀ — *ਫਾਰਸੀ* **ਆਬ** ਪਾਣੀ; ਸ਼ਰਾਬ; ਚਮਕ (ਟ.ਕ. 'ਆਬਦਾਰ', ਚਮਕਦਾਰ)

+ *ਸੰਸ.* apa, ਪਾਣੀ

~ **ਆਬਕਾਰ,** ਉਹ ਵਿਭਾਗ, ਜਿਸ ਦੇ ਅਧੀਨ ਸ਼ਰਾਬ ਤੇ ਕਰ ਲਾਉਣਾ ਹੈ — *ਫਾਰਸੀ* **ਅਬਕਾਰੀ,** ਮੂਲ ਅਰਥ 'ਸ਼ਰਾਬ ਕੱਢਣ ਦਾ ਕੰਮ'

~ **ਆਬ-ਓ-ਹਵਾ,** ਜਲ-ਵਾਯੂ, ਮੌਸਮ — *ਫਾਰਸੀ* **ਅਬ-ਓ-ਹਵਾ**

~ **ਆਬ-ਏ-ਹਯਾਤ,** 'ਜੀਵਨ ਕਾਲ', ਸੋਮ-ਰਸ, ਸ਼ਰਾਬ — *ਫਾਰਸੀ* ਇੰਜ [**ਆਬ** + *ਅਰਬੀ* **ਹਯਾਤ,** ਜੀਵਨ]

⇒ **ਦੁਆਬ; ਮੁਰਗਾਬੀ**

**ਆਬਨੂਸ** ਕਾਲੇ ਰੰਗ ਦੀ ਇਕ ਲੱਕੜ — *ਫਾਰਸੀ, ਅਰਬੀ* **ਆਬਨੂਸ;** ਟ.ਕ. *ਅੰਗ.* ebony, ਆਬਨੂਸ < *ਲਾਤ.* ebenus < *ਯੂਨਾ.* ebenos; *ਇਬ.* hobnim; ਟ.ਕ. *ਫਾਰਸੀ, ਅਰਬੀ* **ਅਬਨੂਸੀ,** 'ਆਬਨੂਸ ਬਿਰਛ ਨਾਲ ਸਬੰਧਤ', ਕਾਲੇ ਰੰਗ ਦਾ

**ਆਬਰੂ** (ਅਬਰੋ), ਇੱਜ਼ਤ, ਨਾਮਣਾ, ਮਾਨ; ਮੂਲ ਅਰਥ 'ਭਰਵੱਟੇ-' — *ਫਾਰਸੀ* **ਆਬਰੂ,** ਭਰਵੱਟੋ; (ਲਾਖ.), *ਭਾਰੋਪੀ* bhru, ਭਰਵੱਟੇ

+ *ਸੰਸ.* bhrū, ਭਰਵੱਟੇ

+ *ਰੂਸੀ* brov, *ਕ੍ਰੋਸ਼,* obrva, ਭਰਵੱਟੇ

+ *ਅੰਗ.* brow, ਇੰਜ; ਟ.ਕ. browless, ਬੇਆਬਰੂ, ਬੇਸ਼ਰਮ

**ਨੋਟ.** ਭਰਵੱਟਿਆਂ ਦੇ ਲਾਖਣਿਕ ਅਰਥ ਬਾਰੇ ਟ.ਕ. *ਪੰਜਾ.* **ਨੱਕ,** ਜੋ ਲਾਖਣਿਕ ਤੌਰ ਤੇ ਇੱਜ਼ਤ ਜਾਂ ਨਾਮਨਾ ਦਾ ਅਰਥ ਬੋਧਕ ਹੈ

⇒ **ਭਵਾਂ**

**ਆਭਰਨ** ਭੂਸ਼ਣ, ਗਹਿਣੇ (ਟ.ਕ. "ਸਗਲ ਆਭਰਣ ਸੋਭਾ ਕੰਠਿ ਫੂਲ"; ਮ. 5); *ਹਿੰਦੀ* **ਆਭਰਣ,** ਭੂਸ਼ਣ, ਸ਼ਿੰਗਾਰ — *ਸੰਸ.* ābharaṇa, ਸਜਾਵਟ, ਸ਼ਿੰਗਾਰ, ਜੇਵਰ [ਅਗੇ. ā + √bhar, ਲੈ ਜਾਣਾ, ਧਾਰਨ ਕਰਨਾ; ਸਮਾਨ √bhṛ]

+ *ਰੂਸੀ* ubor, ਗਹਿਣਾ, ਭੂਸ਼ਣ; √ubir-, ਲਿਜਾਣਾ, ਇਕੱਠਾ ਕਰਨਾ; ਸਜਾਉਣਾ, ਸ਼ਿੰਗਾਰਨਾ [ਅਗੇ. u + √bir, ਲੈ ਜਾਣਾ]

⇒ **ਭਰਨਾ**

**ਆਭਾ** ਚਮਕ, ਸ਼ੋਭਾ, ਜਲਾਲ — *ਸੰਸ.* ābhā, ਸ਼ੋਭਾ, ਚਮਕ, ਸ਼ਾਨ, [ਅਗੇ. ā + √bhā, ਚਮਕਣਾ]; ਟ.ਕ. hemābha, ਸੋਨੇ ਵਾਂਗ ਚਮਕਦਾ

⇒ **ਭਾ**

**ਆਭਾਸ** ਝਲਕ — *ਸੰਸ.* ābhāsa, ਪ੍ਰਕਾਸ਼, ਪ੍ਰਤਿਬਿੰਬ, ਸਮਾਨਤਾ; ਪ੍ਰਤੀਤ; ābhās, ਚਮਕਾਉਣਾ, ਰੌਸ਼ਨ ਕਰਨਾ; ਪ੍ਰਗਟ ਕਰਨਾ; ਪ੍ਰਤੀਤ ਹੋਣਾ, ਪ੍ਰਤਿਬਿੰਬਤ ਹੋਣਾ, ਸਮਰੂਪ ਹੋਣਾ [ਅਗੇ. ā + √bhās, ਚਮਕਣਾ]

**ਆਮ** ਸਾਧਾਰਣ, 'ਖਾਸ' ਦਾ ਉਲਟ (ਟ.ਕ. 'ਆਮ ਲੋਕ'; 'ਆਮ-ਖਾਸ') — *ਅਰਬੀ* **ਆਮ,** ਇੰਜ [**ਅੱਮ**]; ਟ.ਕ. **ਅਮੂਮਨ,** ਆਮ ਤੌਰ ਤੇ

**ਆਮਣੀਆਂ** ਕਣਕ ਜਾਂ ਜੌਆਂ ਦੇ ਕੱਚੇ ਭੁੱਜੇ ਹੋਏ ਦਾਣੇ ਜਾਂ ਸਿੱਟੇ — *ਸੰਸ.* āma, ਅਣਪੱਕਿਆ, ਕੱਚਾ; ਨਾ-ਪਚਿਆ, ਸਿੱਟੇ ਚੋਂ ਨਾ ਕੱਢੇ ਦਾਣੇ, ਕੱਚੇ ਦਾਣੇ ਆਦਿ; ਟ.ਕ. āma-kumbha, ਕੱਚਾ ਘੜਾ; āma-mānsa, ਕੱਚਾ ਮਾਸ

~ **ਆਮੀਆਂ,** ਉਪਰੋਕਤ ਦਾ ਇਕ ਭੇਦ (ਦੇਖੋ ਟਰਨਰ)

+ *ਅੰਗ.* ਵਲੋਂ *ਯੂਨਾ.* omo, ਸਮਾਸ ਵਿਚ 'ਕੱਚਾ ਦਾ ਅਰਥ-ਸੂਚਕ (ਟ.ਕ. *ਅੰਗ.* omophagia, ਕੱਚਾ ਮਾਸ ਖਾਣ ਦਾ ਭਾਵ)

⇒ **ਆਂ**

**ਆਮਦਨੀ** ਖੱਟੀ — *ਫਾਰਸੀ* **ਆਮਦਨੀ,** ਬੱਚਤ, ਨਫਾ [**ਆਮਦਨ,** ਆਉਣਾ]

⇒ **ਖੁਸ਼ਾਮਦ**

**ਆਮਲ** ਕੰਮ ਕਰਨ ਵਾਲਾ, ਕਾਰਿੰਦਾ; ਜਾਦੂ ਆਦਿ ਦਾ ਖੇਲ ਕਰਨ ਵਾਲਾ — *ਅਰਬੀ* **ਆਮਿਲ,** ਅਮਲ ਕਰਨ ਵਾਲਾ, ਕਾਰਿੰਦਾ, ਕਰਮਚਾਰੀ, ਅਧਿਕਾਰੀ; ਹਾਕਮ [√**ਅਮਲ,** ਕੰਮ ਕਰਨਾ]

⇒ **ਅਮਲ; ਤਅਮੀਲ**

**ਅਮੀਨ** ਐਸਾ ਹੀ ਹੋਵੇ; — *ਅਰਬੀ* **ਆਮੀਨ,** ਰੱਬ ਕਬੂਲ ਕਰੇ, ਦੁਆ ਦਾ ਕਲਮਾ [√**ਅਮਨ,** ਸੁਰੱਖਿਅਤ ਰਹਿਣਾ]; ਟ.ਕ. *ਅੰਗ.* amen, ਇੰਜ ਹੀ ਹੋਵੇ — *ਅਰਬੀ*

⇒ **ਅਮਨ : ਮੋਮਨ**

**ਆਯੁਰਵੇਦ : ਆਯੂ**

**ਆਯੂ** ਉਮਰ — *ਸੰਸ.* āyu, ਜੀਵ, ਮਨੁੱਖ ਜਾਤੀ (ਰਿ.ਵੇ.); ਉਮਰ, ਜੀਵਨ-ਅਵਧੀ

~ **ਆਯੁਰਵੇਦ,** ਹਕੀਮੀ ਦੀ ਵਿੱਦਿਆ ਦਾ ਗ੍ਰੰਥ; ਮੂਲ ਅਰਥ 'ਆਯੂ', ਅਰਥਾਤ ਸਿਹਤ ਸਬੰਧੀ ਵੇਦ — *ਸੰਸ.* āyurveda, ਸਿਹਤ ਜਾਂ ਚਕਿਤਸਾ ਦਾ ਗ੍ਰੰਥ, [āyura, ਜੀਵਨ ਸ਼ਕਤੀ, ਸੁਆਸਥ; ਆਯੂ + veda, ਸ਼ਾਸਤਰ, ਵਿੱਦਿਆ, ਵਿਗਿਆਨ]

**ਆਰ** ਜੁੱਤੀਆਂ ਸੀਣ ਵਾਲਾ ਸੂਆ; ਪਰਾਣੀ ਨੂੰ ਲੱਗਾ ਨੋਕਦਾਰ ਕਿੱਲ; *ਪ੍ਰਾਕ.* **ਆਰਾ,** *ਹਿੰਦੀ* **ਆਰ,** ਆਰੀ; *ਮਰਾ.* **ਆਰੀ,** ਆਰ — *ਸੰਸ.* āra, ਜੁੱਤੀਆਂ ਸੀਣ ਵਾਲੇ ਦਾ ਸੂਆ, awl

~ **ਆਰੀ,** ਲੱਕੜੀ ਚੀਰਨ ਦਾ

ਦੰਦੇਦਾਰ ਸੰਦ, ਕਰਵੱਤੀ — ਉਪਰੋਕਤ ਤੇ ਆਧਾਰਤ

⇒ **ਅਰਾਵਲੀ**

**ਆਰਸੀ** ਮੂੰਹ ਦੇਖਣ ਵਾਲਾ ਸ਼ੀਸ਼ਾ (ਟ.ਕ. "ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ"; ਮ.3); ਇਸਤਰੀਆਂ ਦੀ ਅੰਗੂਠੀ, ਜਿਸ ਵਿਚ ਸ਼ੀਸ਼ਾ ਜੜਿਆ ਹੁੰਦਾ ਹੈ (ਟ.ਕ. "ਕਹਾਂ ਸੁ ਆਰਸੀਆਂ ਮੁਹਿ ਬੰਕੇ"; ਮ. 1); *ਸਿੰਧੀ* **ਆਰਿਸੀ;** *ਮਰਾ.* **ਆਰਸੀ,** ਸ਼ੀਸ਼ਾ — *ਸੰਸ.* ādarśa, ਦੇਖਣ, ਸ਼ੀਸ਼ਾ [ਅਗੇ. ā + √dṛś, ਦੇਖਣਾ]

**ਆਰਜ਼ੀ** ਥੋੜ੍ਹੇ ਚਿਰ ਲਈ, ਵਕਤੀ — *ਅਰਬੀ* **ਆਰਜ਼ੀ,** ਇੰਜ; ਮੂਲ ਅਰਥ 'ਸਬੱਬੀ, accidental, ਵਿਚ ਆਉਣ ਵਾਲਾ'; ਟ.ਕ. **ਆਰਜ਼ਾ,** ਘਟਣਾ, ਇਤਫਾਕ; ਰੁਕਾਵਟ, ਵਿਘਣ; ਰੋਗ

**ਆਰਬਲਾ** ਉਮਰ (ਟ.ਕੀ "ਬਰਖ ਬਹੱਤਰ ਭਈ ਆਰਬੰਲ"; ਗੁਪ੍ਰਸੂ) — *ਸੰਸ.* āyur, ਆਯੂ + bala, ਸ਼ਕਤੀ

⇒ **ਆਯੂ; ਬਲ**

**ਆਰਾਉ** ਬਾਗ; ਮੂਲ ਅਰਥ 'ਖੁਸ਼ੀ ਦੀ ਥਾਂ, ਘੁੰਮਣ-ਫਿਰਨ ਦੀ ਥਾਂ' (ਟ.ਕ. "ਜਾ ਕੇ ਰੁਖ ਬਿਰਖ ਆਰਾਉ"; ਮ.1) = ਜਿਸ ਦੇ ਘਾਹ ਅਤੇ ਬਿਰਛ ਬਾਗ ਦੇ ਸਮਾਨ ਹਨ (ਦੇਖੋ ਮਹਾ. ਕੋਸ਼); *ਸਿੰਧੀ* **ਆਰੌਂ,** ਬਗੀਚੀ, ਵਾੜੀ — *ਸੰਸ.* ārāma, ਬਾਗ; ਖੁਸ਼ੀ, ਆਨੰਦ [ਅਗੇ. ā + rāma, ਅਨੰਦ < √ram, ਘੁੰਮਣਾ-ਫਿਰਨਾ, ਅਨੰਦ ਲੈਣਾ]

⇒ **ਆਰਾਈਂ**

**ਆਰਾਮ** ਚੈਨ, ਸੁੱਖ, ਸ਼ਾਂਤੀ, ਤੰਦਰੁਸਤੀ (ਟ.ਕ. 'ਆਰਾਮ ਆਉਣਾ') — *ਫਾਰਸੀ* **ਆਰਾਮ,** ਸੁੱਖ, ਸ਼ਾਂਤੀ, ਰਾਹਤ [ਅਗੇ. **ਆ + ਰਮ,** ਸੁਖੀ ਹੋਣਾ]; ਟ.ਕ. **ਰਾਮਿਸ਼,** ਪ੍ਰਸੰਨਤਾ, ਸੁੱਖ, ਅਨੰਦ

+ *ਸੰਸ.* ārāma, 'ਅਨੰਦ ਦੀ ਥਾਂ', ਬਾਗ; ਦੇਖੋ **ਆਰਾਉ**

**ਆਰੀਆ** ਆਰੀਆ ਜਾਤੀ ਦਾ ਵਿਅਕਤੀ — *ਸੰਸ.* ārya, ਆਰੀਆ; ਆਦਰਯੋਗ, ਵਿਸ਼ਵਾਸਯੋਗ, ਮਿੱਤਰ; ਕੁਲੀਨ, ਸ੍ਰੇਸ਼ਠ, ਸੱਭਿਆ, ਸੁਆਮੀ, ਮਾਲਕ

+ *ਪੁਰਾ. ਫਾਰਸੀ* ariyā, ਸਰਦਾਰ, noble

⇒ **ਅਨਾੜੀ; ਅੜਿਆ; ਈਰਾਨ**

**ਨੋਟ.** ਉਪਰੋਕਤ ਸਬੰਧ ਵਿਚ ਟ.ਕ. *ਹਿੰਦੀ* **ਆਰਜ** ਗੌਰਵਮਈ, ਪਰਿਤਿਸ਼ਠਾਵਾਨ, ਸਤਿਕਾਰਯੋਗ, ਸਨੇਹੀ < *ਸੰਸ.* ārya, ਜਿਵੇਂ ਉੱਪਰ; ਹੋਰ ਦੇਖੋ *ਹਿੰਦੀ* **ਆਰਜਾ,** ਜੈਨੀ ਸਾਧਨੀ; ਮੂਲ ਅਰਥ 'ਸਤਿਕਾਰਯੋਗ' < *ਸੰਸ.* āryā

**ਆਰੋਹਣ** (ਸੰਗੀਤ ਅਨੁਸਾਰ) ਆਵਾਜ਼ ਦਾ ਉੱਚੀਆਂ ਸੁਰਾਂ ਵਲ ਜਾਣਾ; ਮੂਲ ਅਰਥ 'ਉੱਪਰ ਉੱਠਣ, ਉਤਾਂਹ ਚੜ੍ਹਣ'; *ਹਿੰਦੀ* **ਆਰੋਹਨ** — *ਸੰਸ.* ārohaṇa, ਚੜ੍ਹਣ, ਉੱਪਰ ਉੱਠਣ; ਪੌੜੀ, ਸੀੜ੍ਹੀ; ਕਰੂੰਬਲੀਆ ਦਾ ਉਤਾਂਹ ਹੋਣਾ [ਅਗੇ. ā + √ruh, ਉੱਪਰ ਉੱਠਣਾ, ਚੜ੍ਹਣਾ, ਸਵਾਰ ਹੋਣਾ]

⇒ **ਰੋਹੀ**

**ਆਲਸੀ** ਸੁਸਤ, ਢਿੱਲਾ; *ਪਾਲੀ, ਪ੍ਰਾਕ.* **ਅਲਸ;** *ਉੜੀ,* **ਅਲ਼ਸ,** ਇੰਜ — *ਸੰਸ.* alasa, ਸੁਸਤ

~ **ਅਲਸਾਉਣਾ,** ਸੁਸਤੀ ਕਰਨਾ — **ਆਲਸ** ਤੇ ਆਧਾਰਤ

**ਆਲ੍ਹਣਾ** ਪੰਛੀ ਦਾ ਘਰ; *ਪ੍ਰਾਕ.* **ਆਲਯਨ,** ਸੌਣ ਦੀ ਥਾਂ — *ਸੰਸ.* *ālayana, ਆਰਾਮ ਕਰਨ ਦੀ ਥਾਂ [ਅਗੇ. ā + √lī, ਚਿਪਟਣਾ, ਨਾਲ ਲਗਣਾ; ਕੋਲ ਆਉਣਾ, ਉੱਤਰਨਾ to alight; ਟਿਕਣਾ]

~ **ਆਲਾ,** 'ਘਰ ਜਾਂ ਜਗ੍ਹਾ' ਦਾ ਸੂਚਕ ਸਮਾਸੀ ਰੂਪ (ਟ.ਕ. ਹਿਮਾਲਾ; ਸ਼ਿਵਾਲਾ) — *ਸੰਸ.* ālaya, ਘਰ, ਸਥਾਨ (ਟ.ਕ. Himalaya, 'ਬਰਫ ਦਾ ਘਰ')

**ਆਲਮ** ਦੁਨੀਆ; ਮੂਲ ਅਰਥ 'ਗਿਆਤ', ਅਰਥਾਤ 'ਦ੍ਰਿਸ਼ਟੀਗੋਚਰ ਖੇਤਰ' — *ਅਰਬੀ* **ਆਲਮ,** ਰੱਬ ਤੋਂ ਬਿਨਾਂ ਸੱਭ ਜੀਵ ਜੰਤੂ, ਭੌਤਿਕ ਸੰਸਾਰ, ਸ੍ਰਿਸ਼ਟੀ, ਜਹਾਨ; ਸੂਰਤ, ਹਾਲਤ

~ **ਆਲਮਗੀਰ** ਦੁਨੀਆਂ ਨੂੰ ਗ੍ਰਹਿਣ ਕਰਨ ਵਾਲਾ, ਔਰੰਗਜ਼ੇਬ ਦੀ ਉਪਾਧੀ

⇒ **ਆਲਿਮ; ਇਲਮ; ਅਲਮ; ਤਅਲੀਮ; ਮਅਲੂਮ**

**ਆਲਿਮ** ਇਲਮ ਜਾਨਣ ਵਾਲਾ, ਵਿਦਵਾਨ — *ਅਰਬੀ* **ਆ਼ਲਿਮ** ਇੰਜ [√**ਅ਼ਲਮ,** ਜਾਨਣਾ]

⇒ **ਆਲਮ**

**ਆਲੀ : ਆਹਲਾ**

**ਆਲੀਸ਼ਾਨ : ਆਹਲਾ**

**ਆਲੋਚਨਾ** ਟੀਕਾ ਟਿੱਪਣੀ, ਪੜਚੋਲ — *ਸੰਸ.* ālocanā, ਦੇਖਣ, ਸਮੀਖਿਆ, ਪਰਖ-ਪੜਤਾਲ ਸਰਵੇਖਣ, ālok, ਦੇਖਣਾ; ਸਰਵੇਖਣ ਕਰਨਾ [ਅਗੇ. ā + √lok, ਦੇਖਣਾ]

⇒ **ਲੋਚਨਾ; ਲੋਚਨ**

**ਆਵ** ਉਮਰ (ਟ.ਕ. "ਆਵ ਘਟੈ ਤਨ ਛੀਜੈ; ਮ. 3); *ਪ੍ਰਾਕ.* **ਆਉ;** *ਹਿੰਦੀ* (ਕਾਵਿ.) **ਆਉ;** *ਬੰਗਾ.* **ਆਊ,** ਉਮਰ (ਦੇਖੋ ਟਰਨਰ) — *ਸੰਸ.* āyu, ਜੀਵਨ-ਅਵਧੀ, ਉਮਰ; ਅਰੋਗਤਾ, *ਭਾਰੋਪੀ* aiw

~ **ਆਉ,** ਉਮਰ (ਦੇਖੋ ਮਹਾ. ਕੋਸ਼) — ਉਪਰੋਕਤ ਦਾ ਇਕ ਭੇਦ

**+** *ਅੰਗ.* aye, ਹਮੇਸ਼ਾ, ਸਦਾ

**+** *ਲਾਤ.* aevum (aev-, ਉਮਰ; ਸਮਾਨ evo (ਟ.ਕ. *ਅੰਗ.* medieval, ਮੱਧ ਆਯੂ ਸਬੰਧੀ)

⇒ **ਆਯੂ**

**ਆਵਟਣ** ਦੁੱਧ ਨੂੰ ਉਬਾਲਣ ਲਈ ਉਸ ਵਿਚ ਪਾਇਆ ਪਾਣੀ (ਟ.ਕ. "ਆਵਟਣੁ ਆਪੇ ਖਵੈ ਦੁਧ ਕਉ ਖਪਣ ਨ ਦੇਇ"; ਮ. 1); *ਹਿੰਦੀ* **ਆਵਟ,** ਗੇੜੇ ਖਾਣਾ — *ਸੰਸ.* āvart-, ਗੇੜੇ ਖਾਣਾ, ਘੁੰਮਣਾ; ਉੱਬਲਣਾ [ਅਗੇ. ā + √vart, ਘੁੰਮਣਾ]

~ **ਔਟਣਾ,** ਹੇਠ ਉਪਰ ਕਰਨਾ, ਉਬਾਲਣਾ; *ਸਿੰਧੀ* **ਆਟਣੁ;** *ਆਸਾ.* **ਔਟਿਬਾ;** *ਬੰਗਾ.* **ਔਟਾਨ** — ਉਪਰੋਕਤ ਦਾ ਵਿਕਸਤ ਰੂਪ

**ਆਵਧ** ਯੁੱਧ ਕਰਨ ਦਾ ਸਾਮਾਨ, ਹਥਿਆਰ (ਟ.ਕ. "ਪਾਰਬ੍ਰਹਮੁ ਜਪਿ ਪਹਿਰਿ ਸਨਾਹ। ਕੋਟਿ ਆਵਧ ਤਿਸੁ ਬੇਧਤ ਨਾਹਿ"; ਮ. 5) = ਪਰਮਾਤਮਾ ਦੇ ਨਾਂ ਦਾ ਸੰਜੋ ਪਹਿਨੋ। ਕਰੋੜਾਂ ਹਥਿਆਰ ਇਸ ਸੰਜੋ ਨੂੰ ਵਿੰਨ੍ਹ ਨਹੀਂ ਸਕਦੇ (ਦੇਖੋ ਸ਼ਬਦਾਰਥ); *ਪਾਲੀ* **ਆਯੁਧ;** ਸਮਾਨ **ਆਵੁਧ,** ਹਥਿਆਰ (ਦੇਖੋ ਟਰਨਰ) — *ਸੰਸ.* āyudha, ਹਥਿਆਰ, ਸ਼ਸਤਰ [ਅਗੇ. ā + √yudh, ਲੜਨਾ]; ਟ.ਕ. āyudha-śāla, ਅਸਲਾ-ਖਾਨਾ

⇒ **ਅਵਧ**

**ਆਵਰਤ** ਪਾਣੀ ਦਾ ਚੱਕਰ, ਭੰਵਰ (ਟ.ਕ. "ਤੀਨਿ ਆਵਰਤ ਕੀ ਚੂਕੀ ਘੇਰ"; ਮ.5) = ਤਿੰਨਾਂ ਗੁਣਾਂ (ਮਾਇਆ ਦੇ ਤਿੰਨ ਗੁਣਾਂ, ਅਰਥਾਤ ਸਤ, ਰਜ, ਤਮ) ਦੀ ਘੁੰਮਣਘੇਰੀ ਮਿੱਟ ਗਈ, (ਦੇਖੋ ਮਹਾ. ਕੋਸ਼) — *ਸੰਸ.* āvartinī, ਪਾਣੀ ਦਾ ਭੰਵਰ [ਅਗੇ. ā + √vart, ਘੁੰਮਣਾ]; ਟ.ਕ. jalāvarta, ਪਾਣੀ ਦਾ ਚੱਕਰ

**+** *ਰੂਸੀ* vorot, ਚੱਕਰ (ਟ.ਕ. vodo-vorot), ਪਾਣੀ ਦਾ ਚੱਕਰ, ਭੰਵਰ)

**+** *ਅੰਗ.* ਵਲੋਂ *ਲਾਤ.* vortex, ਭੰਵਰ; ਸਮਾਨ vertex [√vert, ਘੁੰਮਣਾ]

⇒ **ਵਰਤਣਾ**

**ਆਵਲ** ਪਰੇਸ਼ਾਨ, ਬੇਚੈਨ, ਜਿਵੇਂ **ਆਵਲ-ਬਾਵਲ,** ਪਰੇਸ਼ਾਨ ਅਤੇ ਬਾਉਲਾ (ਟ.ਕ. "ਹਉ ਫਿਰਉ ਦਿਵਾਨੀ ਆਵਲ ਬਾਵਲ"; ਮ. 4) — **ਆਕਲ** ਦਾ ਵਿਕਸਤ ਰੂਪ; ਦੇਖੋ **ਆਕਲ**

~ **ਆਉਲ,** ਖਿੱਝ, ਝੁੰਝਲਾਹਟ,

ਬੇਚੈਨੀ; *ਪ੍ਰਾਕ.* **ਔਲ;** *ਉੜੀ.* **ਔਲਾ-ਬੌਲਾ,** ਘਬਰਾਇਆ — ਦੇਖੋ ਉੱਪਰ

**ਆਵਾ** ਮਿੱਟੀ ਦੇ ਭਾਂਡੇ ਪਕਾਉਣ ਦੀ ਭੱਠੀ; *ਪ੍ਰਾਕ.* **ਆਵਾਗ** *ਹਿੰਦੀ* **ਆਵਾ,** ਇੰਜ — *ਸੰਸ.* āpāka, ਆਵਾ [ਅਗੇ. ā + √pāc, ਪਕਾਉਣਾ, ਪੱਕਾ ਕਰਨਾ]; ਦੇਖੋ ਟਰਨਰ

⇒ **ਪਕਾਉਣਾ**

**ਨੋਟ.** *ਰੂਸੀ* opeka, ਇੱਟ; ਮੂਲ ਅਰਥ 'ਆਵੇ ਵਿਚ ਪੱਕੀ ਹੋਈ' [ਅਗੇ. o + √pek, ਪਕਾਉਣਾ, ਸੇਕਣਾ) ਵੀ ਇਥੇ ਸਬੰਧਤ ਹੈ

**ਆਵਾਗਵਨ** ਆਉਣ ਅਤੇ ਜਾਣ, ਜਨਮ ਮਰਨ ਦਾ ਚੱਕਰ (ਟ.ਕ. "ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾਗਵਨ" ਮ: 5) **ਆਉਣ** — *ਸੰਸ.* āgamana, ਆਉਣਾ [ਅਗੇ. ā + √gam, ਜਾਣਾ]

~ **ਆਵਾਗਉਣ,** ਉਪਰੋਕਤ ਦਾ ਵਿਕਸਤ ਰੂਪ

**ਆਵਾਜ਼** ਧੁਨੀ; ਸੱਦ, ਪੁਕਾਰ — *ਫਾਰਸੀ* **ਆਵਾਜ਼,** ਇੰਜ [ਅਗੇ. **ਆ** + ***ਵਾਜ਼,** ਧੁਨੀ]

+ *ਸੰਸ.* āvac, ਸੰਬੋਧਨ ਕਰਨਾ [ਅਗੇ. ā + √vac, ਬੋਲਣਾ]; ਟ.ਕ. vāca, ਬੋਲੀ, ਕਥਨ

+ *ਅੰਗ.* ਵਲੋਂ *ਲਾਤ.* voice, ਆਵਾਜ਼ (ਟ.ਕ. vocal, ਜ਼ਬਾਨੀ)

⇒ **ਵਾਜ**

**ਆਵੇਸ਼** ਚਿੱਤ ਦੀ ਪ੍ਰੇਰਨਾ, ਮਨੋਵੇਗ, ਜੋਸ਼; ਮੂਲ ਅਰਥ 'ਪ੍ਰਵੇਸ਼, ਦਖਲ, ਕਬਜ਼ਾ, ਅਰਥਾਤ (ਕਿਸੇ ਦੇ ਦਿਲ ਜਾਂ ਦਿਮਾਗ ਤੇ) ਕਿਸੇ ਧੁਨ ਜਾਂ ਵਿਚਾਰ ਦਾ ਕਬਜ਼ਾ, possession' — *ਸੰਸ.* āveśa, ਪ੍ਰਵੇਸ਼, ਦਾਖਲਾ; ਦਖਲ, ਕਬਜ਼ਾ; ਭੂਤ-ਪ੍ਰੇਤ ਦਾ ਚਿੰਬੜਨਾ, ਮਿਰਗੀ; ਮਨੋਵੇਗ, ਜੋਸ਼ [ਅਗੇ. ā + √viś, ਦਾਖਲ ਹੋਣਾ, ਅਧਿਕਾਰ ਜਮਾਉਣਾ, to enter, settle, take possession of]

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* possession, ਦਖਲ, ਕਬਜ਼ਾ; (ਲਾਖ.), ਭੂਤ-ਪ੍ਰੇਤ ਦਾ ਚਿੰਬੜਨਾ

⇒ **ਪ੍ਰਵੇਸ਼; ਵਿਸ਼ਾ**

**ਆਵੇਗ** ਜੋਸ਼, ਤੇਜ਼ੀ — *ਸੰਸ.* āvega, ਉਤੇਜਨਾ, ਉਤਾਵਲਾਪਣ, ਤੇਜ਼ੀ [ਅਗੇ. ā + vega < √vij, ਹਿੱਲਣਾ]

⇒ **ਵੇਗ**

**ਆਵੇੜ** ਲਪੇਟ, ਘੇਰਾ (ਟ.ਕ. "ਪਾਇ ਆਵੇੜੁ ਮਾਇਆ ਸਰਬ ਭੁਇਅੰਗਾ"; ਮ.5); *ਪਾਲੀ* **ਆਵੇਠਣ;** *ਪ੍ਰਾਕ.* **ਆਵੇਢਣ,** ਲਿਪਟਿਆ (ਦੇਖੋ ਟਰਨਰ) — *ਸੰਸ.* āveshṭa, ਢੱਕਿਆ, ਰੱਸੀ ਨਾਲ ਬੰਨ੍ਹਿਆ [ਅਗੇ. ā + √veshṭ, ਲਿਪੇਟਣਾ, ਢੱਕਣਾ]

⇒ **ਬੇਢਣ** (ਲਿਪੇਟਣ)

**ਐਸ਼** ਸੁੱਖ ਦਾ ਜੀਵਨ, ਰੰਗ-ਰਲੀਆ, ਮੂਲ ਅਰਥ 'ਜੀਵਨ, ਰਹਿਣ-ਸਹਿਣ, ਗੁਜ਼ਰ' — *ਅਰਬੀ,* **ਐ਼ਸ਼,** ਜੀਵਨ; ਸੁੱਖ ਦਾ ਜੀਵਨ, ਆਰਾਮ, ਪਰਸੰਨਤਾ; ਰੋਜ਼ੀ [√**ਐ਼ਸ਼**]; ਟ.ਕ. **ਮੁਆਸ਼,** ਜੀਵਨ ਬਤੀਤ ਕਰਨ, ਜਿਸ ਨਾਲ ਜ਼ਿੰਦਗੀ ਬਤੀਤ ਕੀਤੀ ਜਾਵੇ, ਰੋਟੀ, ਰੋਜ਼ੀ, ਗੁਜ਼ਾਰਾ, ਹੋਰ ਦੇਖੋ **ਮੁਆਸ਼ਰਤ,** ਪਰਸਪਰ ਜ਼ਿੰਦਗੀ ਬਤੀਤ ਕਰਨ ਦਾ ਭਾਵ, ਪਰਸਪਰ ਖਾਣ-ਪੀਣ; ਮੇਲ-ਜੋਲ (ਮੁ + ਆ਼ਸ਼-)

⇒ **ਬਦਮਾਸ਼**

**ਐਕਟਰ** ਕੰਮ ਕਰਨ ਵਾਲਾ; ਫਿਲਮ ਦਾ ਅਦਾਕਾਰ — *ਅੰਗ.* actor, ਇੰਜ < *ਲਾਤ.*, act; ਭੂ. ਕਿਰ. ਵਲੋਂ √ag, ਗਤੀ ਕਰਨਾ + ਪਿਛੇ. or

⇒ **ਏਜੰਟ**

**ਐਟਮ** ਰਸਾਇਣਿਕ ਤੱਤਾਂ ਦਾ ਅਤਿ ਸੂਖਮ ਅੰਸ਼, ਪਰਮਾਣੂ; ਮੂਲ ਅਰਥ 'ਅਜਿਹਾ ਅੰਸ਼, ਜਿਸ ਨੂੰ ਵਿਭਾਜਤ ਨਹੀਂ ਕੀਤਾ ਜਾ ਸਕਦਾ, ਅਤਿ ਸੂਖਮ ਅੰਸ਼' — *ਅੰਗ.* ਵਲੋਂ *ਯੂਨਾਨੀ* atom, ਇੰਜ [*ਯੂਨਾ.* ਅਗੇ. a + √tom, ਕੱਟਣਾ, ਖੰਡਿਤ ਕਰਨਾ]; ਸਬੰਧਤ *ਅੰਗ.* ਵਲੋਂ

*ਯੂਨਾ* anatomy, ਚੀਰ-ਫਾੜ ਦਾ ਵਿਗਿਆਨ [*ਯੂਨਾ.* ਅਗੇ. ana + √tom-, ਜਿਵੇਂ ਉੱਪਰ]

**ਐਡੀਟਰ** ਸੰਪਾਦਕ; ਮੂਲ ਅਰਥ 'ਦੇਣ ਵਾਲਾ, one who gives out'; ਇਸ ਲਈ 'ਪ੍ਰਕਾਸ਼ਤ ਕਰਨ ਵਾਲਾ' — *ਅੰਗ.* editor, ਇੰਜ < *ਲਾਤ.* [ਅਗੇ. e + ditor, ਪ੍ਰਦਾਨ ਕਰਨ ਵਾਲਾ [√da, ਦੇਣਾ]
+ *ਸੰਸ.* dātṛ, ਦੇਣ ਵਾਲਾ, ਦਾਤਾ

**ਐਤਵਾਰ** ਹਫਤੇ ਦਾ ਇਕ ਦਿਨ; ਮੂਲ ਅਰਥ 'ਸੂਰਜ ਦੇਵਤੇ ਨੂੰ ਸਮਰਪਤ ਦਿਵਸ' — *ਸੰਸ.* āditya-vāra, ਸੂਰਜ ਦੇਵਤੇ ਆਦਿਤਿ ਦਾ ਦਿਨ [āditi, ਸੂਰਜ ਦੇਵਤਾ + vāra, ਦਿਨ]
**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* Sunday, ਸੂਰਜ ਨੂੰ ਸਮਰਪਤ ਦਿਨ, ਐਤਵਾਰ [sun + day]

**ਐਨ**[1] ਅੱਖ — *ਅਰਬੀ* **ਐ਼ਨ,** ਅੱਖ; ਪਾਣੀ ਦਾ ਸੋਮਾ, ਚਸ਼ਮਾ (ਟ.ਕ. 'ਐਨ-ਉਲ-ਹਯਾਤ', ਆਬ-ਏ-ਹਯਾਤ ਦਾ ਚਸ਼ਮਾ); ਮਾਲ, ਧਨ, ਸੋਨਾ; ਹਕੀਕਤ
⇒ **ਐਨਕ; ਐਨ**[2]**; ਮੁਆਇਨਾ; ਮਾਅਨਾ**
**ਨੋਟ.** "ਅਖ" ਦੇ ਸਬੰਧ ਵਿਚ "ਮਾਲ, ਧਨ, ਸੋਨਾ" ਦੀ ਹੋਂਦ ਦੇਖਣ ਨੂੰ ਬੇਤੁਕੀ ਲਗਦੀ ਹੈ। ਪਰ "ਦੇਖਣ" ਨਾਲ ਜੁੜਿਆ ਅਜਿਹਾ ਭਾਵ ਅਤਿ ਵਿਕਸਤ ਹੋਣ ਦਾ ਸੂਚਕ ਹੈ, ਅਤੇ ਇਸ ਦਾ ਮੂਲ ਅਰਥ 'ਦੇਖਣਯੋਗ, perceptible' ਹੈ। ਇਸ ਤੱਥ ਦੀ ਪ੍ਰੋੜਤਾ ਲਈ ਟ.ਕ. *ਅੰਗ.* specie; ਜਿਵੇਂ paid in specie, ਸਿੱਕਿਆਂ ਵਿਚ ਇਦਾਇਗੀ (ਕਾਗਜ਼ੀ ਮੁਦਰਾ, ਅਰਥਾਤ ਨੋਟਾਂ ਦੇ ਵਿਰੁੱਧ) < *ਲਾਤ.* √spec, ਦੇਖਣਾ; ਇਸ ਲਈ *ਅੰਗ.* inspector, ਦੇਖਣ ਵਾਲਾ, ਮੁਆਇਨਾ ਕਰਨ ਵਾਲਾ < in + spec-

**ਐਨ**[2] ਬਿਲਕੁਲ, ਠੀਕ (ਟ.ਕ. 'ਐਨ ਮੌਕੇ ਤ') — *ਅਰਬੀ* **ਐਨ,** ਅੱਖ, ਨਜ਼ਰ; (ਵਸਤੂ ਦਾ) ਤੱਤ; (ਵਿਸ਼ੇ.), ਵਾਸਤਵ, ਠੀਕ, ਸੁਨਿਸ਼ਚਤ, ਬਿਲਕੁਲ, 'real, exact, very'; ਮੂਲ ਤੌਰ ਤੇ 'ਦ੍ਰਿਸ਼ਟਮਾਨ, perceptible, manifest'
⇒ **ਮਅਨੀ; ਮੁਆਇਨਾ**

**ਐਨਕ** ਚਸ਼ਮਾ — *ਫਾਰਸੀ* **ਐ਼ਨਕ,** ਇੰਜ < *ਅਰਬੀ* **ਐ਼ਨ,** ਅੱਖੀ + *ਫਾਰਸੀ* ਪਿਛੇ. **ਕ**
⇒ **ਐਨ**

**ਐਬ** ਨੁਕਸ, ਦੋਸ਼ — *ਅਰਬੀ* **ਐ਼ਬ,** ਖਰਾਬੀ, ਬੁਰਾਈ, ਦੋਸ਼ [√**ਐਬ,** ਨਾਕਸ ਹੋਣਾ]; ਟ.ਕ. **ਮਅ਼ਯੂਬ,** ਐਬਦਾਰ, ਬੁਰਾ (ਮ + ਅ਼ਯੂਬ)

**ਐਵੇਂ** ਉਂਜ ਹੀ, ਇਸ ਤਰ੍ਹਾਂ; ਨਿਸਫਲ — *ਸੰਸ.* evam, ਇਸ ਪ੍ਰਕਾਰ, ਇੰਜ
⇒ **ਏਵ**

**ਔਂਸ** ਤੋਲ ਦੀ ਇਕ ਇਕਾਈ, ਪੌਂਡ ਦਾ ਬਾਰ੍ਹਵਾਂ ਹਿੱਸਾ — *ਅੰਗ.* ounce, ਇੰਜ < *ਲਾਤ.* uncia, ਬਾਰ੍ਹਵਾਂ ਹਿੱਸਾ
⇒ **ਇੰਚ**

**ਔਸਤ** ਦਰਮਿਆਨਾ ਦਰਜਾ, average — *ਅਰਬੀ* **ਔਸਤ,** ਵਿਚਕਾਰ, ਦਰਮਿਆਨਾ ਦਰਜਾ < **ਵਸਤ,** ਦਰਮਿਆਨਾ ਭਾਗ, ਕੇਂਦਰ, ਦਰਮਿਆਨ, ਮੱਧ; **ਵੁਸਤਾ,** ਵਿਚਕਾਰਲਾ (ਟ.ਕ. "**ਵੁਸਤਾ ਮਦਰਿਸਾ,** ਮਿਡਲ ਸਕੂਲ)
⇒ **ਵਾਸਤੇ**
**ਨੋਟ. ਔਸਤ** (average) ਅਤੇ ਵਸਤ (ਵਿਚਕਾਰ, ਮੱਧ) ਦੀ ਪਰਸਪਰ ਸਾਂਝ ਲਈ ਟ.ਕ. *ਅੰਗ.* ਵਲੋਂ *ਲਾਤ.* mean (ਮਧਮਾਨ, ਔਸਤ), ਵਿਕਸਤ ਰੂਪ ਵਲੋਂ *ਲਾਤ.* medianus, ਮਧ

**ਔਸ਼ੁਧੀ** ਜੜੀ ਬੂਟੀ, ਦੁਆਈ — *ਸੰਸ.* oshadhi, ਇੰਜ (ਰਿ.ਵੇ.); ਟ.ਕ. aushadha, ਜੜੀਆਂ ਬੂਟੀਆਂ ਬਾਬਤ; ਜੜੀ ਬੂਟੀਆਂ; *ਪਾਲੀ* **ਔਸਧ;** *ਪ੍ਰਾਕ.* **ਔਸਢ;** *ਗੁਜ.* **ਓਸੜ**

**ਔਹਰ**[1] (ਅਹੁਰ), ਇਕ ਤਰ੍ਹਾਂ ਦੀ ਸਰ੍ਹੋਂ,

ਰਾਈ (*ਲਹਿੰ.*); *ਸਿੰਧੀ,* **ਅਹੁਰਿ;** *ਹਿੰਦੀ, ਬੰਗਾ.* **ਆਸੁਰੀ,** ਇੰਜ — *ਸੰਸ.* āsurī, ਰਾਈ; ਮੂਲ ਤੌਰ ਤੇ 'ਅਸੁਰ', ਅਰਥਾਤ 'ਬਦ-ਆਤਮਾ ਤੋਂ ਰੱਖਿਆ ਕਰਨ ਵਾਲੀ' [assurī, ਅਸੁਰ ਦਾ ਇਲਿੰਗ.; ਹੋਰ ਅਰਥ 'ਰਾਈ']; ਟ.ਕ. asura, ਦੁਰ-ਆਤਮਾ, ਦਾਨਵ

⇒ **ਅਹੁਰ**

**ਨੋਟ.** ਟ.ਕ. 'ਰਾਈ ਲੂਣ ਵਾਰਨਾ', ਬਲਾ ਦੂਰ ਕਰਨ ਲਈ ਕਿਸੇ ਦੇ ਸਿਰ ਉੱਪਰ ਦੀ ਰਾਈ ਅਤੇ ਲੂਣ ਵਾਰਨਾ (ਦੇਖੋ ਮਹਾ. ਕੋਸ਼)

**ਔਰਤ** ਤੀਵੀਂ; ਜ਼ਨਾਨੀ — *ਅਰਬੀ* **ਔਰਤ,** ਤੀਵੀਂ; ਜ਼ਨਾਨਾ ਗੁਪਤ ਅੰਗ; ਢੁੱਕਵਾਂ ਅਰਥ 'ਜਿਸ ਨੂੰ ਪਰਦੇ ਦੀ ਲੋੜ ਹੈ' ਟ.ਕ. **ਊਰ,** ਨੰਗਾ; ਸਬੰਧਤ **ਉਰਯਾਨੀ,** ਨੰਗੇਜ਼

**ਨੋਟ.** ਉਪਰੋਕਤ ਸਬੰਧ ਵਿਚ ਟ.ਕ. *ਸੰਸ.* kalatra, ਪਤਨੀ; ਹੋਰ ਅਰਥ, 'ਜ਼ਨਾਨਾ ਗੁਪਤ ਅੰਗ, pudendum muliebre'; ਹੋਰ ਦੇਖੋ *ਅੰਗ.* pudendum (ਜ਼ਨਾਨਾ ਗੁਪਤ ਅੰਗ); ਸਬੰਧਤ pudency (ਲੱਜਾ, ਸ਼ਰਮ)

**ਔਲੀਆ** ਸੰਤ, ਮਹਾਤਮਾ — *ਅਰਬੀ* **ਔਲੀਆ,** ਸੰਤ, ਪੈਗੰਬਰ, ਸਹਾਇਕ; ਸਰਪਰਸਤ [ਬਹੁਵਚਨ < **ਵਲੀ,** ਮਾਲਕ ਆਦਿ [√**ਵਲੀ,** ਮਾਲਕ ਹੋਣਾ]

⇒ **ਵਲੀ**

# ੲ

**ਇਸ਼ਕ** ਤੀਬਰ ਪਿਆਰ — *ਅਰਬੀ* **ਇਸ਼ਕ,** ਇੰਜ [√**ਇਸ਼ਕ**]; ਟ.ਕ. **ਤਅੱਸ਼ਕ,** ਇਸ਼ਕ ਦਾ ਪ੍ਰਗਟਾਉ, ਇਸ਼ਕ, ਸ਼ੌਕ (ਤ + ਅੱਸ਼ਕ)

⇒ **ਮਅਸ਼ੂਕ**

**ਇਸ਼ਟ**[1] ਇੱਛਤ, ਵਾਂਛਤ; ਪਿਆਰਾ, ਪ੍ਰੀਤਮ; ਕਿਸੇ ਜਾਤੀ ਦਾ ਪੂਜਨੀਕ ਦੇਵਤਾ (ਟ.ਕ. 'ਇਸ਼ਟ-ਦੇਵ', ਕੁਲ-ਦੇਵਤਾ, tutelary deity); ਹੋਰ ਦੇਖੋ "ਇਸ਼ਟ ਮੀਤ ਅਰੁ ਭਾਈ"; ਮ. 5) — *ਸੰਸ.* ishṭa, ਇੰਜ; ਭੂ. ਕਿਰ. ਵਲੋਂ √ish, ਚਾਹੁਣਾ, ਪੁੱਛਣਾ

⇒ **ਇੱਛਾ**

**ਇਸ਼ਟ**[2] ਹਵਨ ਦੁਆਰਾ ਪੂਜਿਆ ਗਿਆ; ਯੱਗ — *ਸੰਸ.* ishṭa; ਭੂ. ਕਿਰ. ਵਲੋਂ √yaj, ਯੱਗ ਕਰਨਾ, ਹਵਨ ਦੁਆਰਾ ਪੂਜਾ ਕਰਨਾ; ਟ.ਕ. yajata, ਪੂਜਣ ਯੋਗ; ਪ੍ਰੋਹਤ [ਭੂ. ਕਿਰ. ਵਲੋਂ √yaj, ਜਿਵੇਂ ਉੱਪਰ]

+ *ਫਾਰਸੀ* **ਯਜ਼ਦ,** ਪਰਮਾਤਮਾ; ਸਮਾਨ **ਯਜ਼ਦਾਨ,** ਪਰਮਾਤਮਾ

**ਇਸ਼ਠ** ਤੀਜੀ ਡਿਗਰੀ ਦਾ ਸੂਚਕ ਪਿਛੇਤਰ — *ਸੰਸ.* ishṭha, ਇੰਜ; ਟ.ਕ. jyā-ishṭha, ਸੱਭ ਤੋਂ ਵੱਡਾ [jyā, ਵੱਡਾ + ਪਿਛੇ. ishṭha]; *ਭਾਰੋਪੀ* ishtho

+ *ਅੰਗ.* est, ਤੀਜੀ ਡਿਗਰੀ ਦਾ ਸੂਚਕ ਪਿਛੇਤਰ; ਟ.ਕ. newest, ਸੱਭ ਤੋਂ ਨਵਾਂ [new + est]; ਸਜਾਤੀ *ਸੰਸ.* navishṭha, ਸੱਭ ਤੋਂ ਨਵਾਂ [nav, ਨਵਾਂ + ishṭha]

+ *ਯੂਨਾ.* istos (isto-), ਤੀਜੀ ਡਿਗਰੀ ਦਾ ਸੂਚਕ ਪਿਛੇਤਰ; ਟ.ਕ. megistos, ਸੱਭ ਤੋਂ ਵੱਡਾ [mega, ਵਡਾ + ਪਿਛੇ. istos]

**ਇਸਤਕਬਾਲ** ਆਉ-ਭਗਤ, ਸੁਆਗਤ; ਮੂਲ ਅਰਥ 'ਅੱਗੇ ਜਾਣ ਦਾ ਭਾਵ', ਅਰਥਾਤ ਆਉਣ ਵਾਲੇ ਨੂੰ ਅੱਗੇ ਜਾਂ ਕੇ ਮਿਲਣਾ — *ਅਰਬੀ* **ਇਸਤਕਬਾਲ,** ਸੁਆਗਤ (ਇਸਤ + ਕਬਲ); [√**ਕਬਲ,** ਅੱਗੇ ਜਾਂ ਪਹਿਲਾਂ ਹੋਣਾ]; ਟ.ਕ. **ਤਕਾਬੁਲ,** ਸਾਮ੍ਹਣੇ (ਤ + ਕਾਬੁਲ)

⇒ **ਮੁਕਾਬਲਾ**

**ਇਸਤਗਾਸਾ** ਨਾਲਸ਼, ਦਾਵ੍ਹਾ (ਟ.ਕ. 'ਇਸਤਗਾਸਾ ਦਾਖਲ ਕਰਨਾ'); ਮੂਲ ਅਰਥ 'ਫਰਿਆਦ ਕਰਨਾ, ਸ਼ਿਕਾਇਤ ਕਰਨਾ' — *ਅਰਬੀ* **ਇਸਤਗ਼ਾਸਾ,** ਨਿਆਂ ਚਾਹੁਣਾ, ਫਰਿਆਦ ਕਰਨਾ, ਅਰਜ਼ੀ ਦੇਣਾ; ਸ਼ਿਕਾਇਤ, ਮੁਕੱਦਮਾ (ਇਸਤ + ਗ਼ਾਸਾ); √**ਗ਼ਸ,** ਸਹਾਇਤਾ ਲਈ ਪੁਕਾਰਨਾ; ਟ.ਕ. **ਗ਼ਿਯਾਸ,** ਫਰਿਆਦ ਸੁਣਨ ਵਾਲਾ; **ਗ਼ੌਸ,** ਮੱਦਦ ਲਈ ਪੁਕਾਰ, ਸਹਾਇਕ, ਫਕੀਰਾਂ ਦੀ ਉਪਾਧੀ

**ਇਸਤਰੀ** ਜ਼ਨਾਨੀ — *ਸੰਸ.* strī, ਜ਼ਨਾਨੀ, ਪਤਨੀ (ਰਿ. ਵੇ.)

⇒ **ਤ੍ਰੀਅ**

**ਇਸ਼ਤਿਹਾਰ** ਲੋਕਾਂ ਦੇ ਗਿਆਨ ਲਈ ਛਾਪੀ ਲਿਖਤ, ਵਿਗਿਆਪਣ — *ਅਰਬੀ* **ਇਸ਼ਤਿਹਾਰ,** ਪ੍ਰਗਟਾਉ, ਵਿਗਿਆਪਣ (ਇ) ਸ਼ (ਤਿ) ਹਾਰ [√**ਸ਼ਹਰ,** ਪ੍ਰਗਟਾਉ ਕਰਨਾ]

⇒ **ਮਸ਼ਹੂਰੀ; ਸ਼ੁਹਰਤ**

**ਇਸਤੀਅਫਾ** ਤਿਆਗ-ਪੱਤਰ; ਮੂਲ ਅਰਥ 'ਮੁਆਫੀ ਮੰਗਣ ਦਾ ਭਾਵ' — *ਅਰਬੀ* **ਅਸਤੀਅਫ਼ਾ,** ਮੁਆਫੀ ਮੰਗਣ

ਦਾ ਭਾਵ, ਪਦ ਤਿਆਗਣ ਦਾ ਭਾਵ (ਅਸਤ + ਅ਼ਫਾ); [√**ਅ਼ਫ,** ਮੁਆਫੀ ਮੰਗਣਾ, ਪਰਹੇਜ਼ ਕਰਨਾ]; ਟ.ਕ. **ਅ਼ਫੂ,** ਗੁਨਾਹ ਮਾਫ ਕਰਨ ਦਾ ਭਾਵ; **ਇੱਫਤ,** ਪਰਹੇਜ਼ੀਗਾਰੀ, ਪਵਿੱਤਰਤਾ

⇒ **ਮੁਆਫ**

**ਇਸਤੇਮਾਲ** ਵਰਤੋਂ — *ਅਰਬੀ* **ਇਸਤਅ਼ਮਾਲ,** ਕੰਮ ਵਿਚ ਲਿਆਉਣ ਦਾ ਭਾਵ, ਵਰਤੋਂ (ਇਸਤ + ਅ਼ਮਾਲ); [√**ਅਮਲ,** ਵਰਤੋਂ ਵਿਚ ਲਿਆਉਣਾ]

⇒ **ਤਾਮੀਲ; ਮਾਮੂਲੀ; ਅਮਲ**

**ਇਸ਼ਨਾਨ** ਨ੍ਹਾਉਣ; *ਪਾਲੀ* **ਸਿਨਾਨ;** *ਪ੍ਰਾਕ.* **ਸਿਣਾਣ,** ਇੰਜ — *ਸੰਸ.* √sna, ਨ੍ਹਾਉਣਾ; *ਭਾਰੋਪੀ* (s)√na, 'ਵਗਦੇ ਪਾਣੀ ਵਿਚ ਤਰਨਾ'

+ *ਫਾਰਸੀ* **ਸ਼ਿਨਾਵਰ,** ਤਾਰੂ (√**ਸ਼ਿਨਾ**)

+ *ਅੰਗ.* natant, ਤਰਦਾ, ਪਾਣੀ ਦੇ ਤਲ ਉੱਪਰ ਤਰਦਾ, [*ਲਾਤ.* √na, ਤਰਨਾ]

**ਇਸਪਾਤ** ਫੌਲਾਦ; *ਹਿੰਦੀ* **ਇਸਪਾਤ** — *ਪੁਰਤ.* espada, ਫੌਲਾਦ

**ਇਸਮਤ** ਆਪਣੇ ਆਪ ਨੂੰ ਦੋਸ਼ ਤੋਂ ਮੁਕਤ ਰੱਖਣ ਦਾ ਭਾਵ, ਪਵਿੱਤਰਤਾ — *ਅਰਬੀ* **ਇਸਮਤ,** ਇੰਜ [√**ਇ਼ਸਮ,** ਨਿਰਦੋਸ਼ ਹੋਣਾ]

⇒ **ਮਾਸੂਮ**

**ਇਸਮਾਈਲ** ਇਕ ਪੈਗੰਬਰ ਦਾ ਨਾਮ; ਮੂਲ ਅਰਥ 'ਰੱਬ ਦਾ ਨਾਮ' — *ਅਰਬੀ* **ਇਸਮਾਈਲ,** ਹਜ਼ਰਤ ਇਬਰਾਹੀਮ ਦੇ ਵੱਡੇ ਪੁੱਤਰ ਦਾ ਨਾਮ [**ਇਸਮ,** ਨਾਮ + **ਈਲ,** ਅੱਲਾ] < *ਇਬਰਾ.* shemuel; ਟ.ਕ. *ਅੰਗ.* Samuel, 'ਇਸਮਾਈਲ' ਦਾ ਅੰਗਰੇਜ਼ੀ ਰੂਪ

⇒ **ਆਸਾਮੀ; ਅੱਲਾ**

**ਇਸ਼ਰਤ** ਐਸ਼ ਆਰਾਮ; ਮੂਲ ਅਰਥ 'ਆਪਸੀ ਮੇਲ-ਜੋਲ ਕਰਨਾ, ਚੰਗਾ ਵਰਤਾਉ ਕਰਨਾ' — *ਅਰਬੀ* **ਇਸ਼ਰਤ,** ਆਪਸੀ ਮੇਲ-ਜੋਲ, ਚੰਗਾ ਵਰਤਾਉ; ਸਮਾਜ; ਖੁਸ਼ੀ, ਸੁਖਾਵਾਂਪਣ [√**ਅਸ਼ਰ;** ਮੂਲ ਅਰਥ 'ਦਸ ਦੀ ਗਿਣਤੀ ਵਿਚ ਹੋਣਾ'; ਇਸ ਲਈ 'ਸਮਾਜ ਦੇ ਰੂਪ ਵਿਚ ਹੋਣਾ, ਆਪਸੀ ਮੇਲ-ਜੋਲ ਕਰਨਾ'; ਟ.ਕ. **ਮੁਆ਼ਸ਼ਰਤ,** ਪਰਸਪਰ ਜ਼ਿੰਦਗੀ ਬਤੀਤ ਕਰਨ; ਕਿਸੇ ਨਾਲ ਐਸ਼ ਕਰਨਾ, ਮੇਲ-ਜੋਲ, ਪਰਸਪਰ ਖਾਣ-ਪੀਣ [ਮੁ + ਆ਼ਸ਼ਰਤ]

**ਇਸਲਾਮ** ਮੁਸਲਮਾਨੀ ਧਰਮ; ਮੂਲ ਅਰਥ 'ਸੰਪੂਰਨ ਹੋਣਾ, ਸੁਰੱਖਿਅਤ ਹੋਣਾ'; ਇਸ ਲਈ (ਰਬੀ) ਰਜ਼ਾ ਵਿਚ ਰਹਿਣਾ, ਤਾਬੇਦਾਰੀ ਆਦਿ — *ਅਰਬੀ* **ਇਸਲਾਮ,** ਇੰਜ (ਇ + ਸਲਾਮ); [√**ਸਲਮ,** ਸੁਰੱਖਿਅਤ ਹੋਣਾ; ਰਜ਼ਾ ਵਿਚ ਹੋਣਾ]

⇒ **ਮੁਸਲਮ; ਤਸਲੀਮ; ਸਾਲਮ; ਸਲਾਮ**

**ਇਸ਼ਾਰਾ** ਸੈਨਤ, ਰਮਜ਼ — *ਅਰਬੀ* **ਇਸ਼ਾਰਾ,** ਇੰਜ [√**ਸ਼ਵਰ,** √**ਸ਼ਾਰ,** ਦੱਸਣਾ]; ਟ.ਕ. **ਸ਼ੂਰਾ,** ਸੋਚ ਵਿਚਾਰ, ਸਲਾਹ; ਸਮਝੌਤਾ

⇒ **ਮਸ਼ਵਰਾ**

**ਇਸ਼ਾਰੀਆ** ਦਸ਼ਮਲ, ਦਸਵਾਂ ਹਿੱਸਾ — *ਅਰਬੀ* **ਅ਼ਸ਼ਰਾ,** ਦਸ; **ਉਸ਼ਰ,** ਦਸਵਾਂ ਹਿੱਸਾ; ਟ.ਕ. **ਆ਼ਸ਼ੂਰਾ,** ਮੁਹੱਰਮ ਦੀ ਦਸਵੀਂ ਮਿਤੀ, ਇਮਾਮ ਹੁਸੈਨ ਦੇ ਸ਼ਹੀਦ ਹੋਣ ਦਾ ਦਿਨ

**ਇਹਾਤਾ** ਚਾਰਦੀਵਾਰੀ ਨਾਲ ਘਿਰੀ ਹੋਈ ਥਾਂ — *ਅਰਬੀ* **ਇਹਾਤਾ,** ਘੇਰਾ, ਵਲਗਣ, ਚਾਰਦੀਵਾਰੀ; [√**ਹੌਤ,** ਘੇਰਨਾ]; ਸਬੰਧਤ **ਮੁਹੀਤ,** ਘੇਰਨ ਵਾਲਾ; ਇਸ ਲਈ 'ਸਮੁੰਦਰ', ਜੋ ਧਰਤੀ ਨੂੰ ਘੇਰੀ ਬੈਠਾ ਹੈ (ਮੁ + ਹੀਤ)

~ **ਹਾਤਾ,** ਉਪਰੋਕਤ ਦਾ ਸੰਕੁਚਤ ਰੂਪ

**ਇਕ** ਗਿਣਤੀ ਸ਼ੁਰੂ ਕਰਦਿਆਂ ਪਹਿਲੀ ਸੰਖਿਆ; *ਪ੍ਰਾਕ.* **ਇੱਕ,** (ikk); *ਲਹਿੰ.* **ਹੇੱਕ** (hekk); **ਹਿੱਕ;** *ਸਿੰਧੀ* **ਏਕੁ, ਹੇਕੋ,** ਅਦੁੱਤੀ; *ਗੁਜ.* ਏਕ — *ਸੰਸ.* eka, ਇਕ (ਰਿ.ਵੇ.)

**ਇਕੱਤਰ** ਇਕ ਥਾਂ, ਇਕੱਠਾ; *ਪ੍ਰਾਕ.* **ਇੱਕੱਤ,** ਇੱਕ ਥਾਂ; *ਉੜੀ.* **ਏਕਤ,** ਇਕੱਠ, ਜਮਾਂ — *ਸੰਸ.* ekatra, ਇੱਕ ਥਾਂ [eka, ਇੱਕ + ਪਿਛੇ. tra]

~ **ਇਕੱਠਾ,** ਸਾਰਾ, ਸਮੁੱਚਾ; *ਪ੍ਰਾਕ.* **ਏਕੱਥ;** *ਸਿੰਧੀ* **ਕਠੋ;** *ਬੰਗਾ.* **ਏਕਟਆ;** *ਗੁਜ.* **ਏਕਠੁ,** ਇਕੱਠਾ — *ਸੰਸ.* ekastha, ਇਕ ਥਾਂ ਖੜੇ ਹੋਣ ਜਾਂ ਹੋਣ ਦਾ ਭਾਵ [eka + √sthā, ਖੜੇ ਹੋਣਾ; ਰਹਿਣਾ; ਹੋਣਾ]

**ਇਕਬਾਲ** ਭਾਗ, ਖੁਸ਼ਕਿਸਮਤੀ, ਖੁਸ਼ਹਾਲੀ; ਕਬੂਲੀ, ਸਵੀਕਿਰਤੀ, ਰਜ਼ਾਮੰਦੀ — *ਅਰਬੀ* **ਇਕਬਾਲ,** ਇੰਜ [√**ਕਬਲ,** ਸਵੀਕਾਰ ਕਰਨਾ]

⇒ **ਕਬੂਲ**

**ਇਕਰਾਰ** ਕੌਲ, ਪ੍ਰਣ, ਬਚਨ; ਮੂਲ ਅਰਥ 'ਪੱਕਾ ਕਰਨ ਦਾ ਭਾਵ' — *ਅਰਬੀ* **ਇਕ਼ਰਾਰ,** ਨਿਸ਼ਚਤ ਕਰਨਾ, ਮਿੱਥਣਾ; ਹਾਮੀ, ਮਨਜ਼ੂਰੀ, ਵਾਅਦਾ; ਤਸਦੀਕ [√**ਕ਼ਰ,** ਦਰਿੜ੍ਹ ਹੋਣਾ]

⇒ **ਮੁਕੱਰਰ**

**ਇਕਾਗਰ** ਧਿਆਨ-ਮਗਨ, ਜਿਸ ਦਾ ਮਨ ਇਕੋ ਪਾਸੇ ਲੱਗਾ ਹੈ — *ਸੰਸ.* ekāgra, ਇਕੋ ਨੁਕਤੇ ਤੇ, intent [eka, ਇਕ + agra, ਅਗਲਾ ਹਿੱਸਾ, ਨੋਕ]

~ **ਇਕਾਗਰਤਾ** (ਮਨ ਦਾ) ਟਿਕਾਉ, ਧਿਆਨ ਮਗਨਤਾ — *ਸੰਸ.* ekāgratā, ਇੰਜ

**ਇਕਾਂਤ** ਜਿਥੇ ਕੋਈ ਹੋਰ ਨਾ ਹੋਵੇ; *ਪਾਲੀ* **ਏਕਾਂਤ;** *ਪ੍ਰਾਕ.* **ਏਗਾਂਤ** — *ਸੰਸ.* ekānta, ਸੁੰਨੀ ਜਗ੍ਹਾ [eka, ਇੱਕ + anta, ਹੱਦ; ਨੇੜਤਾ, ਕੋਲ]

**ਇਕਾਦਸ਼ੀ** ਮਹੀਨੇ ਦੀ ਗਿਆਰਵੀਂ ਤਿੱਥੀ — *ਸੰਸ.* ekādaśa, ਗਿਆਰਵੀਂ (ਰਿ.ਵੇ.); eka ਇੱਕ + daśa, ਦਸ

⇒ **ਗਿਆਰਾਂ**

**ਇਕੋਤਰ,** ਇਕ ਉਤੋਂ (ਟ.ਕ. 'ਇਕੋਤਰ ਸੌ', ਸੌ ਉੱਪਰੇ ਇੱਕ) — *ਸੰਸ.* ekottara, ਇਕ ਉੱਤੇ [eka, ਇੱਕ + uttara, ਉੱਪਰ]

**ਇੱਖ** *(ਪੁਆ.),* ਗੰਨਾ; *ਪ੍ਰਾਕ.* **ਇੱਖੁ;** *ਬੰਗਾ.* **ਉਖ;** *ਹਿੰਦੀ* **ਉਖ;** *ਮਰਾ.* **ਊਸ;** *ਬਿਹਾ.* **ਆਖ** — *ਸੰਸ.* ikshu, ਕਮਾਦ

**ਇਖਤਿਆਰ** ਵੱਸ, ਸਮਰਥਾ; ਅਧਿਕਾਰ — *ਅਰਬੀ* **ਇਖਤਿਯਾਰ,** ਚੁਣਨਾ, ਪਸੰਦ ਕਰਨਾ; ਤਰਜੀਹ ਦੇਣਾ; ਮਰਜ਼ੀ, ਪਸੰਦ, ਖੁਸ਼ੀ; ਅਧਿਕਾਰ; ਪਦਵੀ, ਹਕੂਮਤ; (ਇ) ਖਿ (ਤਿ) ਆਰ [√**ਖੈਰ,** ਚੋਣ ਕਰਨਾ]

⇒ **ਮੁਖਤਾਰ; ਖੈਰਾਇਤ**

**ਇੰਗਲੈਂਡ** ਅੰਗਰੇਜ਼ਾਂ ਦਾ ਦੇਸ਼ — *ਅੰਗ.* England; ਮੂਲ ਅਰਥ 'ਐਂਗਲਜ਼ ਜਾਤੀ ਦਾ ਦੇਸ਼' [Angles + land]; ਟ.ਕ. Anglia, ਇੰਗਲੈਂਡ ਦਾ ਪੁਰਾਤਨ ਨਾਂ

⇒ **ਅੰਗਰੇਜ਼**

**ਇੰਚ** ਲੰਬਾਈ ਦਾ ਮਾਪ, ਫੁੱਟ ਦਾ ਬਾਰ੍ਹਵਾਂ ਹਿੱਸਾ — *ਅੰਗ.* inch, ਇੰਜ < *ਲਾਤ.* uncia, ਬਾਰ੍ਹਵਾਂ ਹਿੱਸਾ; ਫੁੱਟ ਅਤੇ ਪੌਂਡ ਦਾ ਬਾਰ੍ਹਵਾਂ ਹਿੱਸਾ

⇒ **ਔਂਸ**

**ਇੱਛਾ** ਚਾਹਤ, ਮਰਜ਼ੀ — *ਸੰਸ.* icchā, ਚਾਹਤ [√ish, ਚਾਹੁਣਾ]; *ਭਾਰੋਪੀ* √eis

+ *ਅੰਗ.* ask, ਪੁੱਛਣਾ

+ *ਰੂਸੀ* √isk, ਚਾਹੁਣਾ

⇒ **ਇਸ਼ਟ**[1]

**ਇੱਜ਼ਤ** ਅਬਰੋ, ਪੱਤ — *ਅਰਬੀ* **ਇੱਜ਼ਤ,** ਸ਼ਕਤੀ, ਵਡੱਪਣ; ਵਡਿਆਈ, ਮਾਣ-ਤਾਣ, ਆਦਰ [√**ਇਜ਼,** ਵੱਡਾ ਹੋਣਾ]; ਟ.ਕ. **ਅੱਜ਼,** ਗਲਬਾ, ਵਡਿਆਈ, ਸ਼ਾਨ; ਪਰਮਾਤਮਾ ਦੀ ਇਕ ਉਪਾਧੀ (ਟ.ਕ. ਅੱਜ਼-ਉ-ਜੱਲ ਸ਼ਾਨ ਅਤੇ ਜਲਾਲ)

⇒ **ਅਜ਼ੀਜ**

**ਇੰਜਨ** ਊਰਜਾ ਉਤਪੰਨ ਕਰਨ ਵਾਲੀ ਮਸ਼ੀਨ; ਮੂਲ ਅਰਥ 'ਚਤਰਾਈ, ਜੁਗਤ, ਕਾਰੀਗਰੀ — *ਅੰਗ.* engine, ਇੰਜਨ < *ਲਾਤ.* ingenium, ਸਹਿਜ

ਗਿਆਨ, ਸਹਿਜ ਯੋਗਤਾ [ਅਗੇ. in + √gen, ਪੈਦਾ ਹੋਣਾ]

**ਇਜਲਾਸ** ਸਭਾ, ਬੈਠਕ — *ਅਰਬੀ* **ਇਜਲਾਸ,** ਹਾਕਮ ਦੇ ਬੈਠਣ ਦੀ ਥਾਂ, ਬੈਠਕ; ਕਚਹਿਰੀ ਲਾਉਣ ਦਾ ਭਾਵ [√**ਜਲਸ,** ਬੈਠਣਾ]

⇒ **ਜਲਸਾ; ਮਜਲਸ**

**ਇਠੜਾ** ਪਿਆਰਾ, ਮਨਭਾਉਂਦਾ (ਟ.ਕ. "ਗੁਸਾਈ ਮਿਹੰਡਾ ਇਠੜਾ"; ਮ. 5); *ਪ੍ਰਾਕ.* **ਇੱਠ,** ਸੁਹਾਨਾ — *ਸੰਸ.* ishṭa, ਇੱਛਤ, ਚਹੇਤਾ (ਭੂ. ਕਿਰ. ਵਲੋਂ √ish, ਚਾਹੁਣਾ

~ **ਈਠ,** ਪਿਆਰਾ (ਟ.ਕ. "ਈਠ ਮੀਤ ਕੋਊ ਸਖਾ ਨਾਹਿ"; ਮ. 5) = ਇੱਛਤ ਮਿੱਤਰ ਅਤੇ ਸਾਥੀ ਕੋਈ ਨਹੀਂ; *ਹਿੰਦੀ* **ਈਠ,** ਚਹੇਤਾ — ਉਕਤ ਦਾ ਇਕ ਭੇਦ

⇒ **ਇਸ਼ਟ**[1]

**ਇੰਡੀਆ** ਭਾਰਤ ਵਰਸ਼ — *ਅੰਗ.* India < ਯੂਨਾ. India < Indos, ਸਿੰਧ ਦਰਿਆ < *ਪੁਰਾ. ਫਾਰਸੀ* **ਹਿੰਦੁ,** ਭਾਰਤ < *ਸੰਸ.* sindhu, ਸਿੰਧ ਦਰਿਆ; ਸਿੰਧ ਪ੍ਰਦੇਸ਼

⇒ **ਹਿੰਦ**

**ਇਤਹਾਦ** ਮੇਲ, ਮਿਲਾਪ — *ਅਰਬੀ* **ਇੱਤਹਾਦ,** ਏਕਤਾ ਦਾ ਭਾਵ, ਮੇਲ ਮਿਲਾਪ [√**ਵਹਦ,** ਇੱਕ ਹੋਣਾ]; ਟ.ਕ. **ਮੁੱਤਹਿਦ,** ਜੁੜਿਆ ਹੋਇਆ, ਇਕੱਠਾ (ਮੁ - ਤ) + ਹਿਦ < √**ਵਹਦ**

⇒ **ਵਾਹਦਤ**

**ਇੰਤਕਾਲ** ਇਕ ਥਾਂ ਤੋਂ ਦੂਜੇ ਥਾਂ ਚਲੇ ਜਾਣ ਦਾ ਭਾਵ; ਪਰਲੋਕ ਸਿਧਾਰ ਜਾਣ ਦਾ ਭਾਵ; (ਜ਼ਮੀਨ ਦਾ) ਇਕ ਦੇ ਅਧਿਕਾਰ ਤੋਂ ਦੂਜੇ ਦੇ ਅਧਿਕਾਰ ਵਿਚ ਆ ਜਾਣ ਦੀ ਕਿਰਿਆ — *ਅਰਬੀ* **ਇੰਤਕਾਲ,** ਇਕ ਥਾਂ ਤੋਂ ਦੂਜਾ ਥਾਂ ਬਦਲਣਾ; ਬਦਲੀ; ਨਕਲ; ਉਲਥਾ; ਜਲਾਵਤਨੀ; ਮੌਤ; (ਇ) ਨ (ਤ) ਕਾਲ [√**ਨਕਲ,** ਬਦਲਨਾ]

⇒ **ਨਕਲ**

**ਇੰਤਜ਼ਾਮ** ਪ੍ਰਬੰਧ, ਬੰਦੋਬਸਤ — *ਅਰਬੀ* **ਇੰਤਜ਼ਾਮ,** ਪ੍ਰਬੰਧ; ਨੇਮ; ਤਦਬੀਰ (ਇ) ਨ (ਤ) ਜ਼ਾਮ; [√**ਨਜ਼ਮ,** ਨਿਯਮਤ ਕਰਨਾ]; ਟ.ਕ. **ਤਨਜ਼ੀਮ,** ਪ੍ਰਬੰਧ; ਕਵਿਤਾ ਜੋੜਨਾ; ਧਾਗੇ ਵਿਚ ਮੋਤੀ ਪਰੋਣਾ (ਤ + ਨਜ਼ੀਮ)

⇒ **ਨਜ਼ਮ**

**ਇਤਫਾਕ** ਮੇਲ-ਮਿਲਾਪ; ਮੌਕਾ, ਅਵਸਰ, ਸੰਜੋਗ — *ਅਰਬੀ* **ਇੱਤਫ਼ਾਕ਼,** ਮੇਲ-ਜੋਲ, ਏਕਤਾ; ਅਚਨਚੇਤਤਾ, (ਇਤ) ਫਾਕ; [√**ਅਫ਼ਕ਼,** ਮੇਲ-ਜੋਲ ਕਰਨਾ]; ਟ.ਕ. **ਵਿਫ਼ਾਕ਼ਤ,** ਮਿੱਤਰਤਾ, ਇਕਸੁਰਤਾ

⇒ **ਮੁਤਫਿਕ**

**ਇਤਬਾਰ** ਯਕੀਨ, ਵਿਸ਼ਵਾਸ — *ਅਰਬੀ* **ਇਅ਼ਤਿਬਾਰ,** ਭਰੋਸਾ, ਵਿਸ਼ਵਾਸ; ਇੱਜ਼ਤ, ਮਾਣ; ਅਧਿਕਾਰ, ਸਾਖ; (ਇ) ਅ਼ (ਤਿ) ਬਾਰ); [√**ਅ਼ਬਰ,** ਪਰਖ ਕਰਨਾ]

⇒ **ਮੁਅ਼ਤਬਰ**

**ਇਤਰਾਜ** ਵਿਰੋਧ — *ਅਰਬੀ* **ਇਅ਼ਤਿਰਾਜ਼,** ਵਿਰੋਧ, ਐਬ, ਨੁਕਸ; (ਇ) ਅ਼ (ਤਿ) ਰਾਜ); [√**ਅਰਜ਼,** ਕੋਈ ਚੀਜ਼ ਅੱਗੇ ਰਖਣਾ, ਪੇਸ਼ ਕਰਨਾ; ਟ.ਕ. **ਮੁਅ਼ਤਰਿਜ਼,** ਇਤਰਾਜ਼ ਕਰਨ ਵਾਲਾ, ਅੜਿੱਕਾ ਪਾਉਣ ਵਾਲਾ; (ਮੁ) ਅ਼ (ਤਿ) ਰਿਜ

**ਇਤਲਾਹ** ਸੂਚਨਾ — *ਅਰਬੀ* **ਇੱਤਲਾਹ,** ਪ੍ਰਗਟ ਕਰਨਾ, ਦੱਸਣਾ; ਸੂਚਨਾ (ਇ + ਤਲਾਅ); [√**ਤਲਾਅ,** ਉੱਪਰ ਉੱਠਣਾ, ਚੜ੍ਹਣਾ, to rise (ਜਿਵੇਂ ਸੂਰਜ ਦਾ), ਪ੍ਰਗਟ ਹੋਣਾ; (ਟ.ਕ. **ਤਲੂਅ਼**), ਸੂਰਜ ਦਾ ਨਿਕਲਣਾ, ਹੋਰ ਦੇਖੋ **ਤਾਲਿਅ਼,** ਪ੍ਰਗਟ ਹੋਣ ਵਾਲਾ; ਤਾਰਾ; ਕਿਸਮਤ, ਨਸੀਬ

⇒ **ਮਤਲਅ**

**ਇਤਿਹਾਸ** ਭੂਤਪੂਰਵ ਘਟਨਾਵਾਂ ਦਾ ਵਰਨਨ; ਮੂਲ ਅਰਥ 'ਇੰਜ, ਇੰਜ ਕਰਕੇ' ਅਰਥਾਤ 'ਜਿਵੇਂ ਕੀ ਤੁਸੀਂ

ਜਾਣਦੇ ਹੋ' (ਸ੍ਰੋਤਿਆਂ ਜਾਂ ਪਾਠਕਾਂ ਨੂੰ ਪੁਰਾਣੀਆਂ ਘਟਨਾਵਾਂ ਆਦਿ ਦੀ ਯਾਦ ਦੁਆਉਂਦਿਆ) — *ਸੰਸ.* itihāsa, ਬੇਸ਼ਕ ਇੰਜ; ਗੁਜ਼ਰੀਆ ਹੋਈਆਂ ਘਟਨਾਵਾਂ ਦਾ ਵਰਨਨ; itihā, ਇੰਜ, ਪਰੰਪਰਾ ਅਨੁਸਾਰ [iti, ਇੰਜ, ਇੰਜ ਕਰਕੇ, ਇਹ ਇੰਜ ਹੋਇਆ ਕਿ]

**ਇੰਦਰ** ਦੇਵਤਿਆਂ ਦਾ ਰਾਜਾ; ਵਰਖਾ ਦਾ ਦੇਵਤਾ — *ਸੰਸ.* Indra, ਇੰਦਰ ਦੇਵਤਾ; ਆਪਣੀ ਕਿਸਮ ਦਾ ਵੱਡਾ ਜਾਂ ਵਧੀਆ (ਟ.ਕ. indra-bheshaja, ਸਭ ਤੋਂ ਵਧੀਆ ਦਵਾਈ, ਸੁੰਢ; ਇੰਜ ਹੀ **ਇੰਦਰ-ਜੌਂ**, ਵੱਡੀ ਕਿਸਮ ਦੇ ਜੌਂ)

~ **ਇੰਦੂ**, ਮੇਘ, ਬੱਦਲ (ਟ.ਕ. "ਇੰਦੁ ਵਰਸੈ ਧਰਤਿ ਸੁਹਾਵੀ"; ਮ. 1) — ਇੰਦਰ ਦਾ ਸੰਖੇਪ ਰੂਪ

**ਨੋਟ. ਇੰਦਰ** ਦੀ ਹੋਂਦ ਸਾਡੇ ਵਿਅਕਤੀਗਤ ਨਾਵਾਂ ਵਿਚ ਸੁਰੱਖਿਅਤ ਹੈ, ਜਿਵੇਂ **ਰਾਜਿੰਦਰ; ਦੇਵਿੰਦਰ; ਸੁਰਿੰਦਰ**

**ਇਦਾਂ** ਇਸ ਤਰ੍ਹਾਂ — *ਸੰਸ.* idam, ਇਹ, ਇਹੀ (ਟ.ਕ. idamtā, ਇਹਪੁਣਾ, ਇਕਮਿੱਕਤਾ)

**+** *ਲਾਤ.* id, ਇਹ (ਟ.ਕ. *ਅੰਗ.* id est, ਇਹ ਹੈ); ਹੋਰ ਦੇਖੋ *ਅੰਗ.* identity, ਇਕਮਿੱਕਤਾ [*ਲਾਤ.* identita - < idem + ta]

**ਨੋਟ.** *ਅੰਗ.* i.e. ਉਕਤ *ਲਾਤ.* id est ਦਾ ਸੰਖੇਪ ਰੂਪ ਹੈ

**ਇਨਸਾਨ** ਆਦਮੀ, ਮਨੁੱਖ — *ਅਰਬੀ* **ਇਨਸਾਨ,** ਆਦਮੀ; ਅੱਖ ਦੀ ਪੁਤਲੀ; ਟ.ਕ. *ਅਰਬੀ* **ਇਨਸ,** ਮਨੁੱਖ, ਮਾਨਵ ਜਾਤੀ (ਜਿੰਨਾਂ ਦੇ ਉਲਟ); ਸਬੰਧਤ **ਉਨਸ,** ਪਿਆਰ, ਪ੍ਰੇਮ; **ਅਨੀਸ,** ਉਨਸ ਕਰਨ ਵਾਲਾ, ਦੋਸਤ

**ਨੋਟ.** ਉਪਰੋਕਤ ਅਰਥ-ਵਿਕਾਸ ਲਈ ਟ.ਕ. *ਸੰਸ.* manushya, "human, manly, useful or friendly to man"; ਰਿ. ਵੇ. (ਦੇਖੋ ਮੋਨ. ਵਿਲ.)

**ਇਨਸਾਫ** ਨਿਆਂ, ਸੱਚ ਝੂਠ ਦਾ ਨਿਤਾਰਾ; ਮੂਲ ਅਰਥ 'ਵਿਚਕਾਰਲਾ ਭਾਗ', ਅਰਥਾਤ ਨਾ ਵੱਧ ਨਾ ਘੱਟ, ਨਿਰਪੱਖਤਾ — *ਅਰਬੀ* **ਇਨਸਾਫ,** ਸਹੀ ਵੰਡ, ਨਿਰਪੱਖਤਾ, impartiality, fairness, ਨਿਆਂ [**ਨਿਸਫ,** ਅੱਧ ਵਿਚਕਾਰ ਪਹੁੰਚਣਾ]; ਟ.ਕ. **ਨਿਸਫ,** ਅੱਧਾ, ਵਿਚਕਾਰਲਾ

⇒ **ਮੁਨਸਿਫ**

**ਇਨਕਲਾਬ** ਯੁੱਗ-ਗਰਦੀ, ਉੱਥਲ-ਪੁੱਥਲ; ਮੂਲ ਅਰਥ 'ਉਲਟ-ਪੁਲਟ ਹੋਣ ਦਾ ਭਾਵ' — *ਅਰਬੀ* **ਇਨਕ਼ਿਲਾਬ,** ਉਲਟਾ ਹੋਣਾ, ਹਾਲਾਤ ਦਾ ਬਦਲ ਜਾਣਾ, ਉੱਥਲ-ਪੁੱਥਲ, ਤਬਦੀਲੀ (ਇਨ) ਕਲਾਬ); [√**ਕ਼ਲਬ,** ਉਲਟਣਾ]; ਟ.ਕ. **ਕ਼ਲਬ,** ਦਿਲ; ਉਲਟਾ, ਪੁੱਠਾ (ਇਸ ਲਈ ਕਿ ਦਿਲ ਉਲਟਾ ਲਟਕਦਾ ਹੈ। ਇਸ ਲਿਹਾਜ਼ ਨਾਲ ਗੁਰਬਾਣੀ ਵਿਖੇ ਦਿਲ ਲਈ 'ਊਧ ਕਮਲ' (ਮੂਧਾ ਕਮਲ) ਦੀ ਵਰਤੋਂ ਕੀਤੀ ਮਿਲਦੀ ਹੈ।

**ਇਨਕਾਰ** ਨਾਂਹ, ਅਸਵੀਕਾਰਤਾ — *ਅਰਬੀ* **ਇਨਕਾਰ,** ਨਾ ਮਨਜ਼ੂਰੀ [√**ਨਕਰ,** ਨਾਂਹ ਕਰਨਾ]

⇒ **ਮੁਨਕਰ**

**ਇਨਾਇਤ** ਮਿਹਰਬਾਨੀ, ਕਿਰਪਾ — *ਅਰਬੀ* **ਇਨਾਯਤ,** ਕਿਰਪਾ, ਮਿਹਰਬਾਨੀ, ਬਖਸ਼ਸ਼; ਧਿਆਨ, ਰੁਝੇਵਾਂ [√**ਅ਼ਨੀ,** ਧਿਆਨ ਦੇਣਾ]

**ਇਨਾਮ** ਚੰਗੇ ਕੰਮ ਦੇ ਬਦਲੇ ਵਜੋਂ ਦਿੱਤੀ ਦਾਤ, — *ਅਰਬੀ* **ਇਨਅ਼ਾਮ,** ਤੋਹਫਾ, ਸੁਗਾਤ; ਜਗੀਰ; ਮਾਲ-ਡੰਗਰ [√**ਨਅ਼ਮ**]; ਟ.ਕ. **ਮੁਨਇ਼ਮ,** ਦੌਲਤਮੰਦ, ਅਮੀਰ (ਮੁ + ਨਅ਼ਮ)

⇒ **ਨਿਆਮਤ** (ਨਿਆਮਤ)

**ਇਬਤਦਾ** ਸ਼ੁਰੂਆਤ — *ਅਰਬੀ* **ਇਬਤਿਦਾ,** ਸ਼ੁਰੂ, ਆਰੰਭ, ਨਿਕਾਸ (ਇ) ਬ (ਤ) ਦਾ); [√**ਬਦਾ,** ਸ਼ੁਰੂ ਹੋਣਾ, ਨਿਕਲਣਾ]; ਟ.ਕ. **ਮਬਦਾ,** ਸ਼ੁਰੂਆਤ; ਸ੍ਰੋਤ; ਸੋਮਾ; ਨਿਯਮ (ਮ +

ਬਦਾ); **ਮੁਬਤਦੀ**, ਸ਼ੁਰੂ ਕਰਨ ਵਾਲਾ, ਸਿਖਾਂਦਰੂ; (ਮੁ) ਬ (ਤ) ਦੀ

**ਇਬਰਾਨੀ** ਯਹੂਦੀਆਂ ਦੀ ਭਾਸ਼ਾ, ਇਕ ਸਾਮੀ ਭਾਸ਼ਾ, ਜਿਸ ਵਿਚ *ਅਰਬੀ* ਵੀ ਸ਼ਾਮਲ ਹੈ। ਇਕ ਅਣ-ਆਰਿਆਈ ਭਾਸ਼ਾ — *ਅਰਬੀ* **ਇਬਰਾਨੀ,** ਇੰਜ ਟ.ਕ. *ਅੰਗ.* Hebrew < *ਲਾਤ.* < *ਯੂਨਾ.* Hebraios < *ਅਰਾਮੀ* Ebrai < *ਇਬਰਾ.* ibhri, ਮੂਲ ਅਰਥ 'ਜੋ ਲੋਕ ਦਰਿਆ ਨੂੰ ਪਾਰ ਕਰਕੇ ਆਏ'; ਟ.ਕ. *ਅਰਬੀ* **ਅਬੂਰ,** ਦਰਿਆ ਨੂੰ ਪਾਰ ਕਰਨ ਦਾ ਭਾਵ

**ਇਬਾਦਤ** ਭਜਨ, ਬੰਦਗੀ, ਪ੍ਰਭੂ ਦੇ ਨਾਮ ਦਾ ਜਾਪ — *ਅਰਬੀ* **ਇ਼ਬਾਦਤ,** ਬੰਦਗੀ, ਪੂਜਾ [√**ਅ਼ਬਦ,** ਪੂਜਾ ਕਰਨਾ]; ਟ.ਕ. **ਅ਼ਬਦ,** ਪੂਜਾ ਕਰਨ ਵਾਲਾ, ਬੰਦਗੀ ਕਰਨ ਵਾਲਾ, ਬੰਦਾ, ਦਾਸ; ਹੋਰ ਦੇਖੋ **ਮਅ਼ਬੂਦ,** ਜਿਸ ਦੀ ਪੂਜਾ ਕੀਤਾ ਜਾਵੇ, ਇਸ਼ਟ, ਪਰਮਾਤਮਾ (ਮ + ਅ਼ਬੂਦ)

**ਨੋਟ.** ਉਪਰੋਕਤ ਵਾਂਗ **ਬੰਦਗੀ** ਤੇ **ਬੰਦਾ** ਸਹਿਮੂਲਕ ਸ਼ਬਦ ਹਨ।

**ਇਮਕਾਨ** ਸੰਭਾਵਨਾ, ਹੋ ਸਕਣ ਦਾ ਭਾਵ — *ਅਰਬੀ* **ਇਮਕਾਨ,** ਤਾਕਤ ਦੇਣਾ, ਅਵਸਰ ਜਾਂ ਮੌਕਾ ਦੇਣਾ; ਕਿਸੇ ਚੀਜ਼ ਦੀ ਹੋਂਦ, ਸੰਭਾਵਨਾ [√**ਮਕਨ,** ਪਦਵੀ ਧਾਰਨ ਕਰਨਾ]; ਟ.ਕ. **ਤਮਕੀਨ,** ਜਗ੍ਹਾ ਦੇਣਾ, ਠੀਕ ਥਾਂ ਸਿਰ ਰੱਖਣਾ, ਹਾਵੀ ਹੋਣਾ ਮਰਤਬਾ, ਸ਼ਾਨ, ਸ਼ਕਤੀ (ਤ + ਮਕੀਨ)

⇒ **ਮੁਮਕਨ**

**ਇਮਤਿਹਾਨ** ਪਰੀਖਿਆ, ਜਾਂਚ — *ਅਰਬੀ* **ਇਮਤਿਹਾਨ,** (ਇ) ਮ (ਤਿ) ਹਾਨ; [√**ਮਹਨ,** ਪਰਖਣਾ, ਘਾਲਣਾ ਕਰਨਾ

⇒ **ਮਿਹਨਤ**

**ਇਮਲੀ** ਇਕ ਬਿਰਛ ਦਾ ਨਾਂ; *ਹਿੰਦੀ* **ਅਮਲੀ;** *ਗੁਜ.* **ਆਂਬਲੀ, ਆਮਲੀ;** *ਮਰਾ.* **ਆਂਬਲੀ;** *ਸਿੰਧੀ* **ਆਮਿੜੀ,** ਇੰਜ — *ਸੰਸ.* āmlā, ਇਮਲੀ

**ਇਮਾਮ** ਮਸੀਤ ਵਿਚ ਨਮਾਜ਼ ਪੜ੍ਹਾਣ ਵਾਲਾ, ਮੁੱਲਾਂ — *ਅਰਬੀ* **ਇਮਾਮ,** ਆਗੂ, ਮੁਖੀ; ਅੱਗੇ ਖਲੋਣ ਵਾਲਾ [√**ਅੱਮ,** ਅੱਗੇ ਹੋਣਾ]

**ਇਮਾਰਤ** ਘਰ, ਉਸਾਰੀ; ਮੂਲ ਅਰਥ 'ਰਹਿਣ ਦੀ ਥਾਂ' — *ਅਰਬੀ* **ਇਮਾਰਤ,** ਮਕਾਨ, ਘਰ, ਆਬਾਦੀ [√**ਉਮਰ,** ਰਹਿਣਾ, ਵਸਣਾ]; ਟ.ਕ. **ਤਅਮੀਰ,** ਉਸਾਰੀ (ਤ + ਅਮੀਰ)

⇒ **ਉਮਰ**

**ਇਰਸ਼ਾਦ** ਹੁਕਮ, ਆਦੇਸ਼ — *ਅਰਬੀ* **ਇਰਸ਼ਾਦ,** ਸਿੱਧਾ ਮਾਰਗ ਦੱਸਣਾ; ਹੁਕਮ, ਆਦੇਸ਼ [√**ਰਸ਼ਦ,** ਸਿੱਧਾ ਰਾਹ ਦੱਸਣਾ, ਅਗਵਾਈ ਕਰਨਾ]; ਟ.ਕ. **ਰਸ਼ੀਦ,** ਸਿੱਧੇ ਰਾਹ ਚੱਲਣ ਵਾਲਾ, ਦੀਖਿਆ ਪ੍ਰਾਪਤ ਕਰਨ ਵਾਲਾ; ਸਿੱਧੇ ਰਾਹ ਚਲਾਉਣ ਵਾਲਾ

⇒ **ਮੁਰਸ਼ਦ**

**ਇਰਾਦਾ** ਇੱਛਾ, ਮੰਤਵ — *ਅਰਬੀ* **ਇਰਾਦਤ,** ਖਾਹਸ਼, ਅਕੀਦਾ, ਭਰੋਸਾ, ਇੱਛਾ, ਨੀਅਤ; ਮੰਤਵ [√**ਰਾਦ,** ਇੱਛਾ ਕਰਨਾ]

⇒ **ਮੁਰਾਦ**

**ਇਲਹਾਮ** ਰੱਬ ਵਲੋਂ ਕੋਈ ਗੱਲ ਮਨ ਵਿਚ ਆਉਣੀ, ਅਕਾਸ਼ਬਾਣੀ — *ਅਰਬੀ* **ਇਲਹਾਮ,** ਇੰਜ (ਇ + ਲਹਾਮ); [√**ਲਹਮ,** ਸਾਹ ਅੰਦਰ ਨੂੰ ਖਿੱਚਣਾ; ਉਤਸ਼ਾਹਤ ਹੋਣਾ]; ਟ.ਕ. **ਮੁਲਹਮ,** ਆਵੇਸ਼ ਵਿਚ ਆਇਆ (ਮੁ + ਲਹਮ)

**ਇਲਜ਼ਾਮ** ਦੂਸ਼ਣ, ਊਜ, ਤੁਹਮਤ — *ਅਰਬੀ* **ਇਲਜ਼ਾਮ,** ਨਿਸ਼ਚਤ ਕਰਨਾ, ਜ਼ਰੂਰੀ ਕਰਨਾ; ਦੋਸ਼, ਊਜ [√**ਲਜ਼ਮ,** ਨਾਲ ਜੋੜਣਾ, ਲਾਉਣਾ]

⇒ **ਮੁਲਜ਼ਮ; ਮੁਲਾਜ਼ਮ**

**ਇੱਲਤ** (ਇਲਤ) ਸ਼ਰਾਰਤ, ਭੈੜੀ ਵਾਦੀ; ਮੂਲ ਅਰਥ 'ਰੋਗ' — *ਅਰਬੀ* **ਇੱਲਤ,** ਰੋਗ, ਐਬ, ਦੋਸ਼; ਬਹਾਨਾ, ਕਾਰਨ [√**ਅੱਲ,** ਰੋਗੀ ਹੋਣਾ); ਟ.ਕ. **ਅਲਾਲਤ,** ਬਿਮਾਰੀ, ਰੋਗ

**ਇਲਮ** ਵਿੱਦਿਆ, ਪੜ੍ਹਾਈ — *ਅਰਬੀ* **ਇਲਮ,** ਗਿਆਨ, ਸਮਝ [√**ਅ਼ਲਮ,** ਜਾਣਨਾ]

⇒ **ਅਲਮ; ਆਲਮ; ਆਲਿਮ; ਤਾਲੀਮ; ਮਾਲੂਮ**

**ਇਲਾਹੀ** ਰੱਬੀ, ਈਸ਼ਵਰੀ — *ਅਰਬੀ* **ਅਲਹੀ,** ਐ ਖੁਦਾ! — **ਅੱਲਾ** ਤੇ ਆਧਾਰਤ; ਦੇਖੋ **ਅੱਲਾ**

**ਇਲਾਕਾ** ਮੁਲਕ ਦਾ ਹਿੱਸਾ, ਪ੍ਰਾਂਤ — *ਅਰਬੀ* **ਇਲਾਕਾ,** ਸਬੰਧ, ਸਰੋਕਾਰ; ਕਬਜ਼ੇ ਹੇਠਲੀ ਜ਼ਮੀਨ, ਪ੍ਰਦੇਸ਼, ਰਿਆਸਤ, ਅਮਲਦਾਰੀ [√**ਅ਼ਲਕ਼,** ਨਾਲ ਬੱਝੇ ਹੋਣਾ; ਲਟਕਣਾ]

⇒ **ਤੁਅੱਲਕਾ; ਤੁਅੱਲਕ**

**ਨੋਟ.** ਇਲਾਕੇ ਨੂੰ 'ਨਾਲ ਜੁੜੇ ਹੋਣ' ਅਰਥਾਤ 'ਇਕ ਨਿਸ਼ਚਤ ਸਥਾਨਗਤ ਇਕਾਈ' ਵਜੋਂ ਵਿਆਖਿਆਇਆ ਜਾ ਸਕਦਾ ਹੈ

**ਇਲਾਜ** ਬਿਮਾਰ ਨੂੰ ਅਰੋਗ ਕਰਨ ਦਾ ਕੰਮ, ਦਵਾਦਾਰੂ; ਉਪਾਉ — *ਅਰਬੀ* **ਇਲਾਜ,** ਦਵਾਦਾਰੂ; ਚਾਰਾ, ਤਦਬੀਰ [√**ਅਲਜ,** ਤਕੜਾ ਹੋਣਾ]; ਟ.ਕ. **ਮੁਆਲਜਾ,** ਦਵਾਦਾਰੂ, ਇਲਾਜ (ਮੁ + ਅ਼ਾਲਜਾ)

**ਇਲਾਵਾ** ਬਗੈਰ, ਬਿਨਾਂ — *ਅਰਬੀ* **ਇਲਾਵਾ,** ਊਂਠ ਜਾਂ ਘੋੜੇ ਤੇ ਲੱਦੇ ਹੋਏ ਸਮਾਨ ਉੱਪਰ ਕੁਝ ਵਾਧੂ ਦਾ ਲੱਦ; ਕੁਝ ਫਾਲਤੂ ਜਾਂ ਵੱਧ, "something over and above, addition" [√**ਅ਼ਲਵ,** ਉੱਚਾ ਹੋਣਾ; ਸਮਾਨ √**ਅ਼ਲਾ**]

⇒ **ਆਹਲਾ** (ਉੱਚਾ, ਵੱਡੇ ਦਰਜੇ ਦਾ)

**ਇਵਜ਼** ਬਦਲਾ, ਫਲ — *ਅਰਬੀ* **ਇ਼ਵਜ਼,** ਬਦਲ, ਹਾਨੀਪੂਰਤੀ, ਪੂਰਤੀ; ਬਜਾਏ [√**ਅ਼ਵਜ਼**]

~ **ਇਵਜ਼ਾਨਾ,** ਹਾਨੀਪੂਰਤੀ, ਬਦਲੇ ਵਿਚ ਦਿੱਤੀ ਗਈ ਰਕਮ — *ਅਰਬੀ* **ਇਵਜ਼ਾਨਾ**

⇒ **ਮੁਆ਼ਵਜ਼ਾ**

**ਈਸ਼** ਦੇਵਤਾ, ਸੁਆਮੀ — *ਸੰਸ.* īśa, ਸੁਆਮੀ, ਮਾਲਕ [√iś, ਮਾਲਕ ਹੋਣਾ]

~ **ਈਸ਼ਰ,** ਭਗਵਾਨ, ਸਵਾਮੀ; *ਪਾਲੀ* **ਇੱਸਰ;** *ਪ੍ਰਾਕ.* **ਇੱਸਰ, ਈਸਰ,** ਦੇਵਤਾ; *ਹਿੰਦੀ* **ਈਸਰ** — *ਸੰਸ.* īśvara, ਸੁਆਮੀ

⇒ **ਪਰਮੇਸ਼ਰ**

**ਈਸਾ** ਈਸਾਈ ਮਤ ਦਾ ਪੈਗੰਬਰ — *ਅਰਬੀ* **ਈਸਾ,** ਈਸਾ; ਟ.ਕ. *ਅੰਗ.* Jesus < *ਲਾਤ.* < *ਯੂਨਾ.* Jesous < *ਇਬਰਾ.* Jeshu'a, ਈਸਾ

⇒ **ਯਸੂਹ**

**ਈਜਾਦ** ਕਾਢ — *ਅਰਬੀ* **ਈਜਾਦ,** ਹੋਂਦ ਵਿਚ ਲਿਆਉਣ, ਕਾਢ, ਉਪਜ; ਨਵੀਂ ਚੀਜ਼ ਪੈਦਾ ਕਰਨ [√**ਵਜਦ,** ਦੀ ਹੋਂਦ ਹੋਣਾ]

⇒ **ਵਜੂਦ; ਮੌਜੂਦ**

**ਈਦ** ਇਕ ਇਸਲਾਮੀ ਤਿਉਹਾਰ; ਢੁੱਕਵਾਂ ਅਰਥ 'ਤਿਉਹਾਰ'; ਮੂਲ ਤੌਰ ਤੇ 'ਲੌਟ ਕੇ ਆਉਣ ਵਾਲਾ, ਯੋਗ ਸਮੇਂ ਤੇ ਆਉਣ ਵਾਲਾ' [√**ਊ਼ਦ,** ਵਾਪਸ ਆਉਣਾ, ਲੌਟਣਾ]

**ਈਮਾਨ** ਨਿਹਚਾ, ਸ਼ਰਧਾ, ਧਰਮ — *ਅਰਬੀ* **ਈਮਾਨ** ਸ਼ਰਧਾ, ਵਿਸ਼ਵਾਸ, ਧਰਮ, faith [√**ਅਮਨ,** ਸੁਰੱਖਿਅਤ ਰਹਿਣਾ]

~ **ਈਮਾਨਦਾਰ,** ਧਰਮ ਉੱਤੇ ਨਿਸ਼ਚਾ ਰੱਖਣ ਵਾਲਾ, ਧਰਮੀ, ਸੱਚਾ — **ਈਮਾਨ** + *ਫਾਰਸੀ* **ਦਾਰ,** ਧਾਰਨ ਕਰਨ ਵਾਲਾ

⇒ **ਮੋਮਨ**

**ਈਰਖਾ** ਸਾੜਾ — *ਸੰਸ.* irshāyā, ਸਾੜਾ + *ਫਾਰਸੀ* **ਰਸ਼ਕ,** ਕਿਸੇ ਦੇ ਬਰਾਬਰ ਹੋਣ ਦੀ ਇੱਛਾ (*ਪਹਿਲ.* arask; *ਜ਼ੰਦ* araśka; ਦੇਖੋ ਪਲੈਟਸ)

~ **ਅਹਿਰਖ,** ਈਰਖਾ (ਟ.ਕ. "ਅਹਿਰਖ ਵਾਦ ਨ ਕੀਜੈ, ਰੇ ਮਨ"; ਕਬੀਰ) — **ਈਰਖਾ** ਦਾ ਰੂਪਅੰਤਰ

**ਈਰਾਨ** *ਫਾਰਸੀ* ਬੋਲਣ ਵਾਲਿਆਂ ਦੇ ਦੇਸ਼

ਦਾ ਨਾਂ; ਮੂਲ ਅਰਥ 'ਆਰਿਆਈ' (ਦੇਸ਼) [*ਜੰਦ* airyana, ਈਰਾਨ; ਦੇਖੋ ਪਲੈਟਸ]; ਸਬੰਧਤ *ਪੁਰਾ. ਫਾਰਸੀ* ariya, ਸਰਦਾਰ, noble (ਦੇਖੋ ਕਲੈਨ)

+ *ਸੰਸ.* ārya, ਅਰੀਆ (ਦੇਖੋ)

**ਈਲ : ਅੱਲਾ**

**ਏਕਤਾ** ਏਕਾ, ਇਤਫਾਕ, ਇਕੱਠ — *ਸੰਸ.* ekatā, ਇੱਕ ਹੋਣ ਦਾ ਭਾਵ, ਏਕਾ [eka + ਪਿਛੇ. tā]

+ *ਫਾਰਸੀ* **ਯਕਤਾ,** ਬੇਮਿਸਾਲ [**ਯਕ,** ਇੱਕ + ਪਿਛੇ. **ਤਾ**]

**ਏਕੜ** ਧਰਤੀ ਦਾ ਇਕ ਨਾਪ — *ਅੰਗ.* acre, ਇੰਜ [*ਪੁਰਾ. ਅੰਗ.* aecer, ਖੇਤ]; *ਭਾਰੋਪੀ* agros, ਖੇਤ; ਮੂਲ ਅਰਥ 'ਜਿੱਥੇ ਪਸ਼ੂਆਂ ਨੂੰ ਹੱਕ ਕੇ ਲਿਜਾਇਆ ਜਾਂਦਾ ਹੈ, "a place to which cattle are driven"; ਇਸ ਲਈ ਚਰਾਂਦ

+ *ਸੰਸ.* ajra, ਖੇਤ, ਮੈਦਾਨ

+ *ਲਾਤ.* ager, ਖੇਤ (ਟ.ਕ. *ਅੰਗ.* 'agriculture')

+ *ਯੂਨਾ.* agro-, ਖੇਤ, ਖੁੱਲਾ ਮੈਦਾਨ (ਟ.ਕ. *ਅੰਗ.* agro-phobia, ਖੁੱਲੀਆਂ ਥਾਵਾਂ ਦਾ ਭੈ)

**ਨੋਟ.** *ਅੰਗ.* c (acre) ਅੰਤੇ *ਸੰਸ.* j (ajra) ਦੀ ਧੁਨੀ-ਅਨੁਸਾਰਤਾ ਲਈ ਹੋਰ ਦੇਖੋ *ਅੰਗ.* work; ਸਜਾਤੀ *ਸੰਸ.* ūrjā

**ਏਜੰਟ** ਕਿਸੇ ਕੰਪਨੀ ਦਾ ਪ੍ਰਤਿਨਿਧ; ਆੜ੍ਹਤੀ; ਦਲਾਲ; ਕਾਰਿੰਦਾ — *ਅੰਗ.* agent, ਮੂਲ ਅਰਥ 'ਗਤੀ ਕਰਨ ਵਾਲਾ, ਸਰਗਰਮੀ ਦਿਖਾਉਣ ਵਾਲਾ'; ਇਸ ਲਈ ਕੰਮ ਕਰਨ ਵਾਲਾ, ਕਾਰਿੰਦਾ [ਵਲੋਂ *ਲਾਤ.* √ag, ਗਤੀ ਕਰਨਾ, ਅਗਾਂਹ ਤੁਰਨਾ, to move, drive]

⇒ **ਐਕਟਰ**

**ਏਲੂਆ** ਪੇਟ ਦੇ ਰੋਗਾਂ ਲਈ ਇਕ ਕਿਸਮ ਦੀ ਦਵਾਈ; ਟ.ਕ. *ਅੰਗ.* aloe (ਪੇਟ ਦੇ ਰੋਗ ਲਈ ਅਲੋ ਨਾਮੀ ਬਿਰਛ ਦੇ ਪੱਤਿਆਂ ਤੋਂ ਤਿਆਰ ਕੀਤੀ ਦਵਾਈ < *ਯੂਨਾ.* aloe < *ਸੰਸ.* agaru (ਦੇਖੋ ਵੈਬਸਟਰ ਡਿਕਸ਼ਨਰੀ)

**ਏਵ** ਇੰਜ, ਇਸ ਪ੍ਰਕਾਰ (ਟ.ਕ. "ਏਵ ਭਿ ਆਖਿ ਨ ਜਾਪਈ" ਵਾਰ ਆਸਾ; *ਪ੍ਰਾਕ.* **ਏਵ, ਏ** (ea) — *ਸੰਸ.* eva, ਇੰਜ, ਇਸ ਪ੍ਰਕਾਰ; ਸਮਾਨ evam (ਟ.ਕ. evam-nāman, ਅਜਿਹੇ ਨਾਂ ਵਾਲਾ, so named; ਹੋਰ ਦੇਖੋ asty evam, ਇਹ ਇੰਜ ਹੈ)

~ **ਇਉਂ,** (ਐਉਂ) ਇੰਜ, ਇਸ ਤਰ੍ਹਾਂ, ਐਦਾਂ — **ਏਵ** ਦਾ ਵਿਕਸਤ ਰੂਪ

# ਸ

**ਸ**[1]: ਸੰਸਕ੍ਰਿਤ ਮੂਲਿਕ ਇਸ ਵਰਨ ਦੇ ਅਧੀਨ ਅਰਬੀ ਮੂਲ ਦੇ **ਸੀਨ**; **ਸੁਆਦ;** ਅਤੇ **ਸੇ** ਵਰਨਾਂ ਨਾਲ ਸ਼ੁਰੂ ਹੁੰਦੇ ਸ਼ਬਦ ਮਿਲਦੇ ਹਨ, ਜਿਵੇਂ ਤਰਤੀਬਵਾਰ *ਅਰਬੀ* **ਸਲਾਮ; ਸਫਾਈ; ਸਬੂਤ।**

~ **ਸ** ਨਾਲ ਸ਼ੁਰੂ ਹੁੰਦੀ ਪੰਜਾਬੀ ਸ਼ਬਦਾਵਲੀ ਦੀ ਮਾਤਰਾ ਅਤਿਅਧਿਕ ਹੈ। ਇਸ ਦਾ ਇਕ ਕਾਰਨ ਸੰਸਕ੍ਰਿਤ ਮੂਲਿਕ **ਸੰ; ਸਮ; ਸੁ** (ਟ.ਕ. **ਸੰਗੀਤ; ਸਮਾਗਮ; ਸੁਵਰਨ**) ਅਗੇਤਰਾਂ ਦੀ ਵੱਡੀ ਪੱਧਰ ਤੇ ਕੀਤੀ ਗਈ ਵਰਤੋਂ ਅਤੇ ਬਹੁਤੀਆਂ ਹਾਲਤਾਂ ਵਿਚ ਸੰਸਕ੍ਰਿਤ **ਸ਼** ਦੀ **ਸ** ਵਿਚ ਬਦਲੀ ਹੈ। ਇਸ ਤੋਂ ਇਲਾਵਾ *ਅਰਬੀ* ਮੂਲ ਦੀਆਂ ਉਕਤ ਧੁਨੀਆਂ ਦਾ **ਸ** ਵਿਚ ਪ੍ਰਗਟਾਉ ਹੋਣਾ ਹੈ

**ਸ**[2] 'ਸਾਥ, ਨਾਲ; ਸਮਾਨ' ਦਾ ਅਰਥ-ਸੂਚਕ ਅਗੇਤਰ (ਦੇਖੋ **ਸਗੋਤੀ; ਸਹਿਜ**) — *ਸੰਸ.* sa, ਇੰਜ; ਸਬੰਧਤ sah; sam; sama (ਦੇਖੋ ਮੋਨ. ਵਿਲ.)

⇒ **ਸਮ**

**ਸਉਣ** ਚੰਗਾ ਜਾਂ ਮਾੜਾ ਸ਼ਗਨ (ਟ.ਕ. "ਸੋਈ ਸਾਸਤੁ ਸਉਣ ਸੋਇ"; ਮ.5); *ਪ੍ਰਾਕ.* **ਸੌਣ**, ਪੰਛੀ, ਸ਼ਗਨ; *ਸਿੰਧੀ* **ਸੌਣੂ, ਸੌਣ;** *ਹਿਦੀ.* **ਸੌਨ,** ਸ਼ੁੱਭ ਸ਼ਗਨ; ਇਸ ਲਈ **ਸੌਨਿਯਾ**, ਪੁੱਛਾਂ ਦੇਣ ਵਾਲਾ, ਜੋਤਸ਼ੀ — *ਸੰਸ.* śakuna, ਪੰਛੀ; ਚੰਗਾ ਜਾਂ ਮਾੜਾ ਸ਼ਗਨ

~ **ਸਉਣ ਸਾਸਤ**, ਸ਼ਾਸਤ੍ਰ, ਜਿਸ ਤੋਂ ਭਲੇ ਬੁਰੇ ਸ਼ਗਨਾਂ ਦਾ ਫਲ ਲਿਆ ਜਾਵੇ (ਟ.ਕ. "ਛਨਿਛਰਵਾਰ ਸਉਣ-ਸਾਸਤ ਬੀਚਾਰੁ"; ਬਿਲਾ. ਵਾਰ. 7)

⇒ **ਸ਼ਗਨ**

**ਸ਼ਊਰ** ਸਮਝ. ਤਮੀਜ਼ — *ਅਰਬੀ* **ਸ਼ਊਰ,** ਗਿਆਨ, ਅਕਲ; ਤਮੀਜ਼, ਪਛਾਣ [√**ਸ਼ਅਰ,** ਜਾਣਨਾ]

⇒ **ਸ਼ਿਅਰ**

**ਸਸ** ਚੰਦਰਮਾ (ਟ.ਕ. "ਸਸਿ ਘਰਿ ਸੂਰ ਸਮਾਇਆ"; ਮ. 1) = ਚੰਦਰਮਾਂ ਦੇ ਘਰ ਵਿਖੇ (ਜਿਸ ਦੀ ਆਪਣੀ ਲੋਅ ਨਹੀਂ ਹੈ) ਸੂਰਜ (ਦੀ ਰੋਸ਼ਨੀ) ਦਾ ਵਾਸਾ ਹੈ — *ਸੰਸ.* śaśi, ਚੰਦਰਮਾਂ < śaśin, 'ਖਰਗੋਸ਼ (śaśa) ਨੂੰ ਧਾਰਨ ਕਰਨ ਵਾਲਾ', ਅਰਥਾਤ ਖਰਗੋਸ਼-ਸਮਾਨ ਧੱਬੇ ਜਾ ਆਕਾਰ ਵਾਲਾ, ਇਸ ਲਈ ਚੰਦਰਮਾਂ

~ **ਸਸੀਅਰ,** ਚੰਦਰਮਾ (ਟ.ਕ. "ਸਸੀਅਰੁ ਗਗਨਿ ਜੋਤਿ ਤਿਹੁ ਲੋਈ" ਮ.1); *ਪ੍ਰਾਕ.* **ਸਸਹਰ** — *ਸੰਸ.* śaśadhara, 'ਖਰਗੋਸ਼ ਨੂੰ ਧਾਰਨ ਕਰਨ ਵਾਲਾ', ਚੰਦਰਮਾ (ਇਸ ਵਿਸ਼ਵਾਸ ਮੂਜਬ ਕਿ ਚੰਦਰਮਾਂ ਵਿਚ ਖਰਗੋਸ਼ ਦਾ ਚਿੰਨ੍ਹ ਹੈ); [śaśa, ਖਰਗੋਸ਼ + dhāra, ਧਾਰਨ ਕਰਨ ਵਾਲਾ]

⇒ **ਸਹਿਆ**

**ਸੱਸ** ਪਤੀ ਜਾ ਪਤਨੀ ਦੀ ਮਾਤਾ; *ਪਾਲੀ* **ਸੱਸੂ;** *ਪ੍ਰਾਕ.* **ਸੱਸੂ, ਸਾਸੁ ਸੁੱਸੂ;** *ਸਿੰਧੀ* **ਸਸੁ;** *ਬੰਗਾ.* **ਸਾਸ, ਸਾਸੁੜੀ;** *ਗੁਜ.* **ਸਾਸੁ,** ਸੱਸ — *ਸੰਸ.* śvaśrū, ਸੱਸ (ਰਿ.ਵੇ.)

**ਸੰਸਕਾਰ** ਰੀਤੀ, ਰਸਮ; ਸੰਗਤ ਦਾ ਅਸਰ; ਪਹਿਲੇ ਜਨਮ ਦੀ ਵਾਸਨਾ; ਪ੍ਰਕਾਸ਼ਨ, ਅਡੀਸ਼ਨ — *ਸੰਸ.* saṃskāra, ਠੀਕ ਕਰਨਾ, ਸੁਧਾਰਨਾ, ਪੂਰਨ ਕਰਨਾ, ਸ਼ੁਧੀ: ਸ਼ਿੰਗਾਰ, ਸਜਾਵਟ; ਪੂਰਵ ਜਨਮ ਦੀ ਵਾਸਨਾ, ਚੰਗਾ ਕੰਮ, ਧਾਰਮਿਕ ਕੰਮ [ਅਗੇ. saṃ-s + kāra, ਕੰਮ]; ਟ.ਕ. saṃskṛ, ਨਾਲ ਰੱਖਣਾ, ਇਕੱਠਾ

ਕਰਨਾ; ਤਿਆਰ ਕਰਨਾ, ਸਜਾਉਣਾ, ਧਾਰਮਿਕ ਉੱਦੇਸ਼ ਦੇ ਅਨੁਕੂਲ

⇒ **ਸੰਸਕ੍ਰਿਤ; ਕਰਨਾ**

**ਸੰਸਕ੍ਰਿਤ** ਭਾਰਤ ਦੀ ਪ੍ਰਾਚੀਨ ਸਾਹਿਤਕ ਭਾਸ਼ਾ; ਮੂਲ ਅਰਥ 'ਸੰਵਾਰੀ ਜਾਂ ਸੋਧੀ ਹੋਈ ਭਾਸ਼ਾ' (ਇਸ ਲਈ, ਅਣਸੰਵਾਰੀ, ਅਰਥਾਤ ਕੁਦਰਤੀ, **ਪ੍ਰਾਕ੍ਰਿਤ** ਭਾਸ਼ਾ ਦੇ ਵਿਪ੍ਰੀਤ) — *ਸੰਸ.* saṃskṛta, ਸੰਸਕਾਰਿਆ ਹੋਇਆ, ਸੰਵਰਿਆ, ਸ਼ੁਧ ਕੀਤਾ, ਮਾਂਜ ਕੇ ਚਮਕਾਇਆ, ਚੰਗੀ ਤਰ੍ਹਾਂ ਬਣਾਇਆ, ਉਪਚਾਰਿਆ, highly elaborated, ਸ੍ਰੇਸ਼ਟ, ਸੁਚੱਜਾ, ਸ਼ੁੱਧ [ਅਗੇ. saṃ-s + kṛta, ਕੀਤਾ, ਬਣਾਇਆ]

⇒ **ਸੰਸਕ੍ਰਿਤੀ**

**ਸੰਸਕ੍ਰਿਤੀ** ਰਹਿਣ-ਸਹਿਣ ਦੀ ਰੀਤੀ, ਸਭਿਆਚਾਰ, ਕਲਚਰ; ਮੂਲ ਅਰਥ 'ਬਨਾਵਟ ਉਪਚਾਰ; ਸਜਾਵਟ, ਟੀਪ-ਟਾਪ' (ਮੁੱਢਲੀ, ਕੁਦਰਤੀ, ਅਰਥਾਤ ਅਣਉਪਚਾਰੀ ਜਾਂ ਅਣਸੰਵਾਰੀ ਹਾਲਤ ਦੇ ਉਲਟ), *ਸੰਸ.* saṃskriti, 'ਸੰਸਕ੍ਰਿਤ' ਨਾਲ ਸਬੰਧਤ; ਵੇਖੋ **ਸੰਸਕ੍ਰਿਤ**

⇒ **ਕਰਨਾ**

**ਸ਼ਸਤਰ** ਹਥਿਆਰ; ਮੂਲ ਅਰਥ 'ਕੱਟਣ ਵਾਲੀ ਵਸਤੂ' — *ਸੰਸ.* śastra, ਕੱਟਣ ਵਾਲਾ ਹਥਿਆਰ, ਚਾਕੂ, ਤਲਵਾਰ [√śas, ਕੱਟਣਾ, ਵੱਢਣਾ + ਕਰਤਰੀ-ਵਾਚਕ ਪਿਛੇ. tra]; ਟ.ਕ. śasta, ਕਤਲ ਕੀਤਾ ਗਿਆ, ਬਧ

**ਸੰਸਥਾ** ਸਭਾ, ਸੁਸਾਇਟੀ — *ਸੰਸ.* saṃsthā, ਸਮੂਹ, ਸੱਥ, ਸਭਾ: ਰਚਨਾ, ਆਕਾਰ, ਸ਼ਕਲ; ਹਾਲਤ, ਪਰਿਸਥਿਤੀ [ਅਗੇ. saṃ + √sthā, ਖੜੇ ਹੋਣਾ; ਖੜਾ ਕਰਨਾ, ਧਰਨਾ; ਬਨਾਉਣਾ ਆਦਿ]

~ **ਸੱਥ,** ਪੰਚਾਇਤ ਦੇ ਬੈਠਣ ਦੀ ਥਾਂ; ਸਭਾ, ਪੰਚਾਇਤ, ਪਰ੍ਹੇ (ਟ.ਕ. 'ਸੱਥ ਬੈਠਣਾ') — ਉਪਰੋਕਤ ਦਾ ਵਿਕਸਤ ਰੂਪ

**ਸੰਸਦ** ਪਾਰਲੀਮੈਂਟ; ਸਭਾ — *ਸੰਸ.* saṃsad, ਸਭਾ, ਕਚਹਿਰੀ, ਪਾਰਲੀਮੈਂਟ; saṃsad-, ਇਕੱਠੇ ਬੈਠਣਾ, [ਅਗੇ. saṃ + √sad, ਬੈਠਣਾ]

**+** *ਕ੍ਰੋਸ਼.* susjed, ਕੋਲ ਬੈਠਣ ਜਾਂ ਰਹਿਣ ਵਾਲਾ, ਗੁਆਂਢੀ [ਅਗੇ. su + √sjed, ਬੈਠਣਾ]

⇒ **ਪਰਿਸ਼ਦ, ਸਦਨ**

**ਸੰਸਾਰ**[1] ਇਕ ਜਲਜੀਵ, ਮਗਰਮੱਛ; *ਪਾਲੀ.* **ਸੁੰਸੁਮਾਰ; —** *ਸਿੰਧੀ* **ਸਸਾਰੂ**; *ਹਿੰਦੀ.* **ਸੂਸਮਾਰ**, ਬੁੱਲ੍ਹਣ ਮੱਛੀ — *ਸੰਸ.* śiṃśumāra, ਬੁੱਲ੍ਹਣ ਮੱਛੀ; ਮਗਰਮੱਛ

~ **ਸਿਸਾਰ,** ਉਕਤ ਦਾ ਲਹਿੰਦੀ ਰੂਪ

**+** *ਫਾਰਸੀ* **ਸੋਸਮਾਰ,** ਵੱਡੀ ਛਿਪਕਲੀ, ਗੋਹ

**ਸੰਸਾਰ**[2] ਜਹਾਨ, ਦੁਨੀਆਂ; ਮੂਲ ਅਰਥ 'ਜੋ ਪ੍ਰਵਾਹਤ ਹੈ, ਜੋ ਇਕ ਹਾਲਤ ਵਿਚ ਨਹੀਂ ਰਹਿੰਦਾ, ਆਉਣ ਜਾਣ ਦੀ ਥਾਂ' ("ਜੋ ਸੰਸਕਰਣ ਕਰੇ, ਅਰਥਾਤ ਬਦਲਦਾ ਰਹੇ", ਮਹਾ. ਕੋਸ਼) — *ਸੰਸ.* saṃsāra, ਪ੍ਰਵਾਹ, ਚਲਣ ਦਾ ਭਾਵ ਗਤੀ, ਆਵਾ ਗਵਣ ਦੀ ਕਿਰਿਆ; ਦੁਨੀਆਂ, ਸ਼ਾਹੀ ਸੜਕ, ਸੈਨਾ ਦਾ ਲੜਾਈ ਲਈ ਕੂਚ, [ਅਗੇ. saṃ + √sar, ਅਗਾਹਾਂ ਵਧਣਾ, ਪ੍ਰਵਾਹਤ ਹੋਣਾ] ; ਟ.ਕ. saṃsaraṇa, ਕੂਚ, ਰਵਾਨਗੀ (ਜਿਵੇਂ ਸੈਨਾ ਦੀ)

⇒ **ਸਰ**

**ਸਸੀਅਰ: ਸਸ**

**ਸਹਘਾ** (*ਲਹਿੰ.*) ਸਸਤਾ ਟ.ਕ. "ਵਿਣੁ ਗਾਹਕ ਗੁਣ ਵੇਚੀਐ ਤਉ ਗੁਣ ਸਹਘੋ ਜਾਇ"; ਮ.1) *ਪ੍ਰਾਕ.* **ਸਮੱਘ;** *ਸਿੰਧੀ.* **ਸਹੰਗੋ, ਸੁਹਾਗੋ;** *ਹਿੰਦੀ.* **ਸੁਹਾਗਾ** — *ਸੰਸ.* samargha, ਥੋੜ੍ਹੇ ਮੁੱਲ ਦਾ, ਸਸਤਾ [ਅਗੇ. sam + argha, ਮੁੱਲ]

⇒ **ਮਹਿੰਗਾ; ਅਰਘ**

**ਸ਼ਹਨਾਈ** ਮੂੰਹ ਨਾਲ ਵਜਾਈ ਜਾਣ ਵਾਲੀ ਇਕ ਤਰ੍ਹਾਂ ਦੀ ਬੰਸਰੀ; ਮੂਲ ਅਰਥ

'ਵੱਡੀ ਬੰਸਰੀ' — *ਫਾਰਸੀ* **ਸ਼ਹਨਾਈ,** ਨਫੀਰੀ [ਸ਼ਹ < ਸ਼ਾਹ, ਵੱਡਾ, ਵਧੀਆ + ਨੈ, ਬੰਸਰੀ; ਹੋਰ ਅਰਥ 'ਬਾਂਸ, ਕਾਨਾ, cane; ਗੰਨਾ']

⇒ **ਸ਼ਹ; ਨੜਾ**

**ਨੋਟ.** ਉਕਤ *ਫਾਰਸੀ* **ਨੈ** ਦੇ ਹਵਾਲੇ ਵਜੋਂ ਟ.ਕ. *ਫਾਰਸੀ.* **ਨੈਸ਼ਕਰ, ਗੰਨਾਂ** [ਨੈ, ਕਾਨਾ, a reed + ਸ਼ੱਕਰ; ਅਰਥਾਤ 'ਮਿੱਠਾ ਕਾਨਾ']

**ਸਹਾਇ** ਮਦਦ, ਹਮਾਇਤ — *ਸੰਸ.* sahāya, ਸਾਥੀ; ਮਿੱਤਰ, ਪੈਰੋਕਾਰ, ਰੱਖਿਅਕ [ਅਗੇ. saha + aya, ਜਾਣ < √i, ਜਾਣਾ, ਚੱਲਣਾ]

~ **ਸਹਾਇਤਾ,** ਹਮਾਇਤ, ਸਹਾਰਾ — *ਸੰਸ.* sahāyatā, ਮਦਦ, ਮਿੱਤਰ-ਮੰਡਲੀ, ਜੁੰਡਲੀ; ਦੋਸਤੀ, ਮਿੱਤਰਤਾ

⇒ **ਆਉਣਾ**

**ਸ਼ਹਾਦਤ; ਸ਼ਹੀਦ**

**ਸਹਾਰਾ** ਆਸਰਾ; *ਪ੍ਰਾਕ.* **ਸਹਯਾਰ;** *ਹਿੰਦੀ* **ਸਹਾਰਾ;** *ਮਰਾ.* **ਸਹਾਰਾ** — *ਸੰਸ.* sahakāra, ਸਹਾਇਤਾ [ਅਗੇ. sah + kāra, ਕੰਮ]; ਦੇਖੋ ਟਰਨਰ

~ **ਸਹਾਰਨਾ,** ਬਰਦਾਸ਼ਤ ਕਰਨਾ — ਉਪਰੋਕਤ ਤੇ ਆਧਾਰਤ

**ਸਹਿ** (ਸਹ), ਨਾਲ, ਸਾਥ ਦਾ ਅਰਥ-ਸੂਚਕ ਅਗੇਤਰ — *ਸੰਸ.* saha, ਇੰਜ; ਦੇਖੋ **ਸਹਿਕਾਰੀ; ਸਹਿਜ** ਆਦਿ

**ਸਹਿਆ** ਖਰਗੋਸ਼; *ਪਾਲੀ, ਪ੍ਰਾਕ.* **ਸਸ;** *ਸਿੰਧੀ,* **ਸਹੁ;** *ਲਹਿੰ.* **ਸਹਾ,** *ਮਰਾ.* **ਸਸਾ,** ਇੰਜ — *ਸੰਸ.* śaśa, ਇੰਜ (ਰਿ.ਵੇ.); *ਭਾਰੋਪੀ* kas, ਮਿਟਿਆਲਾ ਰੰਗ + *ਅੰਗ.* hare, ਸਹਿਆ; *ਜਰਮ.* hase, ਇੰਜ

~ **ਸਹੋਟਾ,** ਸਹੇ ਦਾ ਬੱਚਾ, leveret

⇒ **ਸਸ** (ਚੰਦਰਮਾਂ, ਜਿਸ ਦੇ ਕਾਲੇ ਨਿਸ਼ਾਨ ਨੂੰ ਸਹਿਆ ਸਮਝਿਆ ਜਾਂਦਾ ਹੈ)

**ਸਹਿਕਾਰੀ** ਸਾਥ ਮਿਲ ਕੇ ਕੰਮ ਕਰਨ ਵਾਲਾ; ਸਾਂਝੇ ਤੌਰ ਤੇ (ਟ.ਕ. 'ਸਹਿਕਾਰੀ ਸਭਾ') — *ਸੰਸ.* sahakārin, ਨਾਲ ਮਿਲ ਕੇ ਕੰਮ ਕਰਨਾ ਵਾਲਾ [ਅਗੇ. saha + kāra, ਕੰਮ]

⇒ **ਕਰਨਾ**

**ਸਹਿਚਾਰ** ਮੇਲ ਜੋਲ, ਮਿੱਤਰਤਾਈ — *ਸੰਸ.* sahacāra, ਨਾਲ ਰਹਿਣਾ, ਸਾਥ ਰਹਿਣਾ [ਅਗੇ. saha + √car, ਚਲਣਾ, ਚਲਨ ਕਰਨਾ]; ਟ.ਕ. sahacara, ਸਾਥੀ, ਮਿੱਤਰ; ਖਾਵਿੰਦ,

⇒ **ਚਰਨਾ**

**ਸਹਿਜ** (ਸਹਜ) ਸੌਖਾ, ਸੁਖਾਲਾ, ਸੁਭਾਵਕ; ਸੁਭਾਵਕ ਅਵਸਥਾ; ਸਕਾ ਭਾਈ, ਜੋੜਾ ਭਾਈ; ਫਿਤਰਤ, ਅਸਲਾ, ਸੁਭਾਵ; ਮੂਲ ਅਰਥ 'ਨਾਲ ਜਨਮਿਆ, ਜਮਾਂਦਰੂ, ਫਿਤਰਤੀ, innate, natural' — *ਸੰਸ.* sahaja, ਸਾਥ ਜਨਮਿਆ; ਸੁਭਾਵਕ; ਸਕਾ ਭਾਈ [ਅਗੇ. saha, ਸਾਥ, ਨਾਲ + ja, ਜਨਮਿਆ < √jan, ਪੈਦਾ ਹੋਣਾ]

~ **ਸਹਿਜੇ ਸਹਿਜੇ**, ਹੌਲੀ ਹੌਲੀ; ਮੂਲ ਅਰਥ 'ਸੁਭਾਵਕ, ਸਾਧਾਰਨ ਤੌਰ ਤੇ'

~ **ਸਹਿਜਧਾਰੀ,** ਉਹ ਸਿੱਖ, ਜਿਸ ਨੇ ਕੇਸ ਨਾਂ ਰੱਖੇ ਹੋਣ; ਮੂਲ ਅਰਥ "ਸੌਖੀ ਰੀਤ ਅੰਗੀਕਾਰ ਕਰਨ ਵਾਲਾ" (ਦੇਖੋ ਮਹਾ. ਕੋਸ਼)

**ਨੋਟ. ਸਹਿਜ** ਅਤੇ *ਅੰਗ.* natural ਦਰਅਸਲ ਇਕ ਸਾਂਝੇ *ਭਾਰੋਪੀ* ਸ੍ਰੋਤ ਦੀ ਉਪਜ ਹਨ। ਇਸ ਬਾਰੇ ਦੇਖੋ **ਜਣਨਾ; ਜਾਤੀ**

**ਸ਼ਹਿਜ਼ਾਦਾ** ਬਾਦਸ਼ਾਹ ਦਾ ਬੇਟਾ — *ਫਾਰਸੀ* **ਸ਼ਾਹਜ਼ਾਦਾ,** *ਇੰਜ* [ਸ਼ਾਹ, ਬਾਦਸ਼ਾਹ + ਜ਼ਾਦਾ, ਜਾਇਆ; ਭੂ. ਕਿਰ. ਵਲੋਂ **ਜ਼ਾਦਨ,** ਪੈਦਾ ਕਰਨਾ]

**ਨੋਟ.** *ਫਾਰਸੀ* **ਜ਼ਾਦਾ** ਦੇ ਟਾਕਰੇ ਤੇ ਦੇਖੋ *ਸੰਸ.* jāta; ਭੂ. ਕਿਰ. ਵਜੋਂ √jan (ਟ.ਕ. jala-jāta, 'ਪਾਣੀ ਵਿਚ ਪੈਦਾ ਹੋਣ ਵਾਲਾ')

**ਸਹਿਣਾ** ਸਹਾਰਨਾ, ਝੱਲਣਾ; ਮੂਲ ਅਰਥ 'ਦੀ ਸ਼ਕਤੀ ਰੱਖਣਾ, ਹਿੰਮਤ ਰੱਖਣਾ'; *ਸਿੰਧੀ* **ਸਹਣੁ,** ਬਰਦਾਸ਼ਤ ਕਰਨਾ; *ਮਰਾ.*

**ਸਾਹਣੇ**; *ਹਿੰਦੀ* **ਸਹਿਨਾ** — *ਸੰਸ.* √sah, ਜਿੱਤਣਾ (ਰਿ.ਵੇ.); ਝੱਲਣਾ, ਬਰਦਾਸ਼ਤ ਕਰਨਾ; *ਭਾਰੋਪੀ* √segh, ਧਾਰਨ ਕਰਨਾ

~ **ਸਾਹਸ,** ਹੌਸਲਾ, ਹਿੰਮਤ — *ਸੰਸ.* sahas, ਬਲ, ਸ਼ਕਤੀ; ਜਿੱਤ; ਟ.ਕ. sahasvat, ਸ਼ਕਤੀਮਾਨ, ਬਲਵਾਨ; ਵਿਜੇਤਾ

⇒ **ਉਤਸਾਹ**

**ਨੋਟ.** ਵੈਬਸਟਰ ਦੇ ਕੋਸ਼ ਵਿਚ *ਅੰਗ.* scheme ਦੇ ਤਹਿਤ *ਸੰਸ.* sahas (ਸ਼ਕਤੀ) ਨੂੰ ਸਜਾਤੀ ਰਿਸ਼ਤੇ ਵਜੋਂ ਪੇਸ਼ ਕੀਤਾ ਗਿਆ ਹੈ

**ਸਹਿਤ** ਨਾਲ, ਸਮੇਤ — *ਸੰਸ.* sahita, ਨਾਲ, ਸਮੇਤ; ਨੇੜੇ, ਕੋਲ; ਨਾਲ ਜੁੜਿਆ ਹੋਇਆ [ਅਗੇ. sa + hita, ਰੱਖਿਆ, ਧਰਿਆ; ਭੂ. ਕਿਰ. ਵਲੋਂ √dhā, ਰੱਖਣਾ, ਧਰਨਾ]

⇒ **ਨਿਹਤ; √ਧਾ**

**ਸ਼ਹਿਰ** ਵੱਡਾ ਨਗਰ; ਮੂਲ ਅਰਥ 'ਰਾਜ, ਸਲਤਨਤ; ਪ੍ਰਦੇਸ਼' — *ਫ਼ਾਰਸੀ* **ਸ਼ਹਿਰ,** ਨਗਰ [*ਪੁਰਾ. ਫ਼ਾਰਸੀ* khśatra, ਰਾਜ, ਪ੍ਰਦੇਸ਼]; ਟ.ਕ. *ਫ਼ਾਰਸੀ* **ਸ਼ਹਿਰਯਾਰ,** ਰਾਜ ਦ ਮਾਲਕ, ਬਾਦਸ਼ਾਹ

+ *ਸੰਸ.* kshatra, ਸ਼ਕਤੀ, ਸੱਤਾ; ਰਾਜ, ਹਕੂਮਤ [√kshi, ਰਾਜ ਕਰਨਾ];

⇒ **ਕਸ਼ੱਤਰੀ**

**ਸਹਿਲ** ਸੁਖਾਲਾ, ਆਸਾਨ — *ਅਰਬੀ* **ਸਹਲ,** ਆਸਾਨ, ਸੌਖਾ; ਮੁਲਾਇਮ [√**ਸਹਲ,** ਸੌਖਾ ਹੋਣਾ; ਨਰਮ ਹੋਣਾ, to be smooth and soft]

~ **ਸਹੂਲਤ,** ਆਸਾਨੀ — *ਅਰਬੀ* **ਸਹੂਲਤ,** ਨਰਮੀ; ਆਸਾਨੀ, ਸੌਖ

**ਸਹੀ** ਠੀਕ, ਦਰੁਸਤ; ਸੱਚਾ (ਗ਼ਲਤ ਦੇ ਉਲਟ); ਠੀਕ-ਠਾਕ, ਤੰਦਰੁਸਤ — (ਟ.ਕ. 'ਸਹੀ-ਸਲਾਮਤ'); ਸਹੀ ਸੂਚਤ ਕਰਨ ਦਾ ਨਿਸ਼ਾਨ, ਜਿਵੇਂ ਅੰਗੂਠਾ, ਦਸਤਖ਼ਤ (ਟ.ਕ. 'ਸਹੀ ਪਾਉਣਾ', ਤਸਦੀਕ ਕਰਨਾ) — *ਅਰਬੀ* **ਸਹੀਹ,** ਠੀਕ, ਦਰੁਸਤ; ਪ੍ਰਮਾਣਕ; ਅਰੋਗ; ਹਕੀਕੀ; ਤਸਦੀਕ, ਅੰਗੂਠੇ ਦਾ ਨਿਸ਼ਾਨ, ਦਸਤਖ਼ਤ

⇒ **ਸਿਹਤ**

**ਸ਼ਹੀਦ** ਧਰਮ ਦੇ ਨਾਂ ਤੇ ਸੀਸ ਦੇਣ ਵਾਲਾ, ਵੈਰੀ ਨਾਲ ਲੜਦਿਆ ਮਾਰਿਆ ਜਾਣ ਵਾਲਾ (ਟ.ਕ. 'ਸ਼ਹੀਦ ਹੋਣਾ'; 'ਸ਼ਹੀਦ ਕਰਨਾ') — *ਅਰਬੀ* **ਸ਼ਹੀਦ,** ਇੰਜ [√**ਸ਼ਹਦ,** ਗਵਾਹੀ ਦੇਣਾ]

~ **ਸ਼ਹਾਦਤ,** ਸ਼ਹੀਦੀ — *ਅਰਬੀ* **ਸ਼ਹਾਦਤ,** ਸ਼ਹੀਦੀ, ਗਵਾਹੀ, ਸਾਖੀ; ਟ.ਕ. **ਸ਼ਾਹਿਦ,** ਅੱਖੀ ਦੇਖਣ ਵਾਲਾ, an eye witness, ਗਵਾਹ; ਹਾਜ਼ਰ

⇒ **ਮੁਸ਼ਾਹਦਾ**

**ਨੋਟ.** ਸਬੰਧਤ ਕੋਸ਼ਾਂ ਵਿਚ **ਸ਼ਹੀਦ** ਨੂੰ ਕੇਵਲ "ਗਵਾਹੀ ਦੇਣ ਵਾਲਾ" ਵਜੋਂ ਪੇਸ਼ ਕੀਤਾ ਗਿਆ ਹੈ। ਸੰਭਵ ਤੌਰ ਤੇ ਇਥੇ ਗਵਾਹੀ ਦਾ ਅਸਲੀ ਭਾਵ ਅੱਖੀ ਡਿੱਠਾ ਬਿਆਨ, ਅਰਥਾਤ ਪਰਮਾਤਮਾ ਨੂੰ ਹਾਜ਼ਰ ਨਾਜ਼ਰ ਜਾਣਦਿਆਂ (ਸਚਾਈ ਦੀ ਖ਼ਾਤਰ) ਆਪਣੀ ਜਾਨ ਵਾਰਨਾ ਹੈ; ਟ.ਕ. *ਅਰਬੀ* **ਤਸ਼ਹੁਦ,** ਸ਼ਹਾਦਤ ਦਾ ਕਲਮਾ ਪੜ੍ਹਣ ਦਾ ਭਾਵ, ਅਰਥਾਤ ਰੱਬ ਨੂੰ ਇਕ ਮੰਨਣ ਅਤੇ ਮੁਹੰਮਦ ਸਾਹਿਬ ਨੂੰ ਉਸ ਦਾ ਰਸੂਲ ਮੰਨਣ ਦਾ ਭਾਵ [ਅਗੇ. ਤ + ਸ਼ਹੁੱਦ < √**ਸ਼ਹਦ**]

**ਸ਼ਊਰ** ਚੱਜ, ਸਿਆਣਪ (ਟ.ਕ. 'ਬੇਸ਼ਊਰ') — *ਅਰਬੀ* **ਸ਼ਊਰ,** ਅਕਲ, ਤਮੀਜ਼, ਪਛਾਣ [√**ਸ਼ਅ੍ਰ,** ਜਾਣਨਾ]; ਟ.ਕ. **ਮਸ਼ਅ੍ਰ,** ਗਿਆਨ ਇੰਦਰੀ (ਜਿਵੇਂ ਦੇਖਣ ਅਤੇ ਸੁਣਨ) [ਮ + ਸ਼ਅ੍ਰ]

**ਸਹੂਲਤ: ਸਹਿਲ**

**ਸਹੇਲੀ: ਸਖੀ**

**ਸੱਕ** ਛਿੱਲ, ਛਿਲੜ, ਲੱਕੜੀ ਦਾ ਫਲੂਸ (ਟ.ਕ. 'ਸੱਕ ਲਾਹੁਣਾ'); *ਪ੍ਰਾਕ.* **ਸੱਕ** — *ਸੰਸ.* śalka, ਛਿੱਲਕਾ (ਦੇਖੋ ਟਰਨਰ) < [√śalk ਛਿੱਲਣਾ]

~ **ਸੱਕੜ,** ਉਪਰੋਕਤ ਦਾ ਇਕ ਭੇਦ

**ਸ਼ਕ** ਪ੍ਰਾਚੀਨ ਕਾਲ ਵਿਚ ਭਾਰਤ ਤੇ ਹਮਲਾ ਕਰਨ ਵਾਲੀ ਇਕ ਜਾਤੀ, ਜਿਸ ਦੇ ਨਾਂ ਤੇ 'ਸ਼ਕ ਸੰਮਤ' ਚਲਦਾ ਹੈ, ਜੋ 78 ਪੂਰਬ-ਈਸਵੀ ਤੋਂ ਆਰੰਭ ਹੁੰਦਾ ਹੈ। ਇਸ ਜਾਤੀ ਨੂੰ ਤਾਤਾਰੀ ਜਾਂ 'ਹਿੰਦ-ਸ਼ਕ' (Indo Scythian) ਕਿਹਾ ਜਾਂਦਾ ਹੈ — *ਸੰਸ.* śaka, ਸ਼ਕ ਜਾਤੀ; ਟ.ਕ. śaka-kāla, ਸ਼ਕ ਜਾਤੀ ਦਾ ਚਲਾਇਆ ਸੰਨ

~ **ਸਾਕਾ,** ਅਜਿਹੀ ਘਟਨਾ ਜੋ ਇਤਿਹਾਸ ਵਿਚ ਪ੍ਰਸਿੱਧ ਰਹਿਣ ਵਾਲੀ ਹੋਵੇ, ਮਾਰੂਕੇ ਦੀ ਘਟਨਾ; ਮੂਲ ਤੌਰ ਤੇ (ਕਿਸੇ) ਸੰਮਤ ਵਿਚ ਵਾਪਰੀ ਵਿਸ਼ੇਸ਼ ਘਟਨਾ (ਟ.ਕ. 'ਸਾਕਾ ਸਿਰਹੰਦ')

**ਸ਼ੱਕ** ਸੰਦੇਹ, ਸੰਸਾ, ਭਰਮ — *ਅਰਬੀ* **ਸ਼ੱਕ,** ਇੰਜ; ਟ.ਕ. **ਸ਼ਕੂਕ,** ਬਹੁ ਵਚਨ ਵਲੋਂ **ਸ਼ੱਕ; ਮਸ਼ਕੂਕ,** ਸ਼ੱਕ ਕੀਤਾ ਗਿਆ, ਸੰਦਿਗਧ (ਮ + ਸ਼ਕੂਕ)

**ਨੋਟ.** ਉਕਤ **ਸ਼ੱਕ** ਦਾ ਸੰਸਕ੍ਰਿਤ-ਮੂਲਕ **ਸ਼ੰਕਾ** ਨਾਲ ਸਜਾਤੀ ਰਿਸ਼ਤਾ ਜੋੜਨਾ ਕੇਵਲ ਭ੍ਰਾਂਤ ਸਮਾਨਤਾ ਦਾ ਸੂਚਕ ਹੈ

**ਸ਼ਕੰਜਵੀ** ਨਿੰਬੂ ਦ ਰਸ ਮਿਲਾ ਕੇ ਬਣਾਇਆ ਮਿੱਠਾ ਪਾਣੀ — *ਫਾਰਸੀ* **ਸੁਕੰਜੁਬੀਨ,** ਖਟਿਆਈ ਪਾ ਕੇ ਬਣਾਇਆ ਮਿੱਠਾ ਪਾਣੀ [ਸਿਰਕਾ + ਅੰਗਬੀਨ, ਸ਼ਹਿਦ]

**ਸ਼ਕਤੀ** ਤਾਕਤ, ਬਲ, ਸਮਰਥਾ; ਦੇਵੀ (ਜਿਵੇਂ ਦੁਰਗਾ) — *ਸੰਸ.* śakti, ਸ਼ਕਤੀ, ਬਲ, ਯੋਗਤਾ, ਸਮਰਥਾ; ਦੇਵਤੇ ਦੀ ਸਮਰਥਾ, ਅਰਥਾਤ ਦੇਵ-ਪਤਨੀ, ਦੇਵੀ; ਬਰਛੀ [√śak, ਬਲਵਾਨ ਹੋਣਾ]

~ **ਸਾਕਤ,** ਦੇਵੀਆਂ ਦਾ ਉਪਾਸ਼ਕ, ਦੁਰਗਾ ਦੇਵੀ ਦਾ ਭਗਤ; ਸ਼ਕਤੀ ਦੀ ਪੂਜਾ ਕਰਨ ਵਾਲਾ (ਟ.ਕ. "ਸਾਕਤ ਹਰਿਰਸ ਸਾਦੁ ਨ ਜਾਣਿਆ", ਸੋਹਿਲਾ) — *ਸੰਸ.* śākta, ਸ਼ਕਤੀ ਨਾਲ ਸਬੰਧਤ, ਦੁਰਗਾ ਦੇਵੀ ਦਾ ਪੁਜਾਰੀ

⇒ **ਸਕਨਾ**

**ਸਕਨਾ** ਸਮਰਥ ਹੋਣਾ; ਮੂਲ ਅਰਥ 'ਦੀ ਸ਼ਕਤੀ ਰੱਖਣਾ' (ਟ.ਕ. 'ਮੈਂ ਇਹ ਕੰਮ ਕਰ ਸਕਦਾ ਹਾਂ', ਅਰਥਾਤ ਕੰਮ ਕਰਨ ਦੀ ਸ਼ਕਤੀ ਹੈ) — *ਸੰਸ.* śaknoti, ਸਮਰੱਥ ਹੈ (ਰਿ.ਵੇ.); [√śak]

⇒ **ਸ਼ਕਤੀ**

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* may, ਸੰਭਵ ਹੋਣਾ, ਕਰ ਸਕਣਾ; ਸਬੰਧਤ might, ਸ਼ਕਤੀ

**ਸ਼ੱਕਰ** (ਸੱਕਰ) ਦੇਸੀ ਖੰਡ; *ਪਾਲੀ* **ਸੱਖਰਾ;** *ਉੜੀ.* **ਸਾਕਰ;** *ਹਿੰਦੀ* **ਸ਼ੱਕਰ;** *ਗੁਜ.* **ਸਾਕਰ** — *ਸੰਸ.* śarkara, ਖੰਡ; ਕੰਕਰ, ਰੋੜ; ਮੂਲ ਅਰਥ 'ਦਾਣੇਦਾਰ (granulated) ਵਸਤੂ'

\+ *ਅਰਬੀ* **ਸੁੱਕਰ,** ਖੰਡ < *ਸੰਸ.* *ਫਾਰਸੀ* **ਸ਼ਕਰ,** ਇੰਜ

\+ *ਅੰਗ.* sugar, *ਫ੍ਰਾਂ.* sucre; *ਡੈਨ.* sukker, ਖੰਡ < *ਸੰਸ.,* ਜਿਵੇਂ ਉੱਪਰ

\+ *ਅੰਗ.* saccharin, ਇਕ ਬਹੁਤ ਮਿੱਠੀ ਵਸਤੂ, ਸਕਰੀਨ [*ਯੂਨਾ.* sakcharon, ਇੰਜ < *ਸੰਸ.,* ਜਿਵੇਂ ਉੱਪਰ]

**ਸ਼ੰਕਰ** ਸ਼ਿਵ, ਮਹਾਂਦੇਵ, ਮੂਲ ਅਰਥ 'ਸ਼ੁੱਭਕਾਰੀ' — *ਸੰਸ.* śaṃkara, ਸ਼ੁੱਭ-ਦਾਇਕ, ਕਲਿਆਨਕਾਰੀ, ਲਾਭਦਾਇਕ [śama, ਸ਼ਾਂਤੀ, ਅਮਨ, ਸੰਤੋਖ; ਮੁਕਤੀ ਦਾ ਸੂਚਕ ਸਮਾਸੀ ਰੂਪ + kara, ਕਰਨ ਵਾਲਾ < √śam, ਸ਼ਾਂਤ ਕਰਨਾ]

⇒ **ਸ਼ਾਂਤ**

**ਸ਼ਕਰਕੰਦੀ** ਇਕ ਤਰ੍ਹਾਂ ਦਾ ਕੰਦ; ਮੂਲ ਅਰਥ 'ਮਿੱਠਾ ਕੰਦ, sweet potato [ਸ਼ਕਰ, ਮਿਠਾਸ + ਕੰਦ, ਕੰਦ-ਮੂਲ]

⇒ **ਸ਼ੱਕਰ; ਕੰਦ**

**ਨੋਟ.** ਉਪਰੋਕਤ ਵਿਆਖਿਆ *ਅੰਗ.* 'sweet potato ਤੋਂ ਪ੍ਰਭਾਵਤ ਹੈ'। ਇਸ ਸੰਬੰਧ ਵਿਚ ਟ.ਕ. *ਸੰਸ.*

sūkara-kand, ਸੂਰ-ਕੰਦ, ਅਰਥਾਤ "hogs root, ਇਕ ਤਰ੍ਹਾਂ ਦਾ ਕੰਦ" (ਦੇਖੋ ਮੋਨ.ਵਿਲ)। ਇਸ ਵਿਚਾਰ ਦੀ ਪੁਸ਼ਟੀ ਲਈ ਟ.ਕ. *ਸੰਸ.* varāh (ਸੂਰ); ਇਸ ਲਈ varāha-kanda, (ਇਕ ਤਰ੍ਹਾਂ ਦਾ ਖਾਣ ਵਾਲਾ ਕੰਦ, yam)

**ਸ਼ਕਰਪਾਰਾ** ਇਕ ਤਰ੍ਹਾਂ ਦੀ ਮਠਿਆਈ — *ਫ਼ਾਰਸੀ* **ਸ਼ਕਰ-ਪਾਰਾ,** ਇਕ ਤਰ੍ਹਾਂ ਦੀ ਮਠਿਆਈ; ਮੂਲ ਅਰਥ 'ਮਿੱਠਾ ਟੁਕੜਾ [ਸ਼ਕਰ, ਖੰਡ, ਮਿਠਾਸ + ਪਾਰਾ, ਟੁਕੜਾ]; ਦੂਜੇ ਅੰਸ਼ ਲਈ ਟ.ਕ. *ਫ਼ਾਰਸੀ* **ਮਾਹ-ਪਾਰਾ,** ਚੰਦ ਦਾ ਟੁਕੜਾ

⇒ **ਸ਼ੱਕਰ**

**ਸ਼ਕਲ** ਬਨਾਵਟ, ਰੂਪ, ਸੂਰਤ — *ਅਰਬੀ* **ਸ਼ਕਲ,** ਸੂਰਤ, ਬਨਾਵਟ, ਰੂਪ; ਟ.ਕ. **ਤਸ਼ਕੀਲ,** ਰੂਪ ਦੇਣਾ, ਮੂਰਤ ਬਣਾਉਣਾ (ਤ + ਸ਼ਕੀਲ)

⇒ **ਮੁਸ਼ਕਲ**

**ਸੰਕਲਪ** ਵਿਚਾਰ, ਅੰਤਹਕਰਣ ਵਿਚ ਕਿਸੇ ਬਿਰਤੀ ਦੀ ਉਤਪੱਤੀ — *ਸੰਸ.* saṃkalpa, ਇੱਛਾ ਸ਼ਕਤੀ, ਵਿਚਾਰ, ਕਲਪਨਾ, ਮਨੋਭਾਵਨਾ, ਨਿਸ਼ਚਾ; saṃkalp-, ਇਕੱਠਾ ਕਰਨਾ, ਤਰਤੀਬ ਦੇਣਾ, ਰਚਨਾ [ਅਗੇ. sam + √kalp ਸਮਾਨ √klrp]; ਟ.ਕ. saṃkalpa-ja, ਇੱਛਾ-ਸ਼ਕਤੀ ਤੋਂ ਉਤਪੰਨ, ਮਨੋਜ; ਕਾਮਦੇਵ

⇒ **ਕਲਪਨਾ**

**ਸਕਾ: ਸਾਕ**

**ਸੱਕਾ** ਪਾਣੀ ਭਰਨ ਵਾਲਾ, ਮਾਸ਼ਕੀ — *ਅਰਬੀ* **ਸੱਕ਼ਾ,** ਇੰਜ [√ਸਕਾ]; ਟ.ਕ. **ਮੁਸਤਕ਼ੀ,** ਪੀਣ ਦਾ ਚਾਹਵਾਨ; ਜਲੋਧਰ ਦਾ ਰੋਗੀ; (ਮੁ) ਸ (ਤ) ਕੀ

⇒ **ਸਾਕੀ**

**ਸ਼ੰਕਾ** ਸ਼ੱਕ, ਸੰਦੇਹ, ਭਰਮ — *ਸੰਸ.* śaṅkā, ਸੰਦੇਹ, ਧੁਖਧੁਖੀ, apprehension, fear [√śaṅk, ਸ਼ੱਕ ਕਰਨਾ, ਝਿਜਕਣਾ, ਸੰਕੋਚਣਾ]

~ **ਸੰਗ,** ਲੱਜਾ, ਸੰਕੋਚ, ਸ਼ਰਮ; *ਪ੍ਰਾਕ.* **ਸੰਕ;** *ਸਿੰਧੀ* **ਸੰਗ** — ਉਪਰੋਕਤ ਦਾ ਵਿਕਸਤ ਰੂਪ

**ਸਕਾਰਨਾ** ਹੁੰਡੀ ਉਤੇ ਸਹੀ ਪਾਉਣਾ, ਮਨਜ਼ੂਰ ਕਰਨਾ — *ਸੰਸ.* svikṛ, ਆਪਣਾ ਬਣਾਉਣਾ; ਮਨਜ਼ੂਰ ਕਰਨਾ, ਤਸਦੀਕ ਕਰਨਾ; ਦੇਖੋ **ਸਵੀਕਾਰ**

**ਸਕੀਰੀ** ਸਾਕਾਦਾਰੀ (ਵਿਸ਼ੇਸ਼ ਕਰਕੇ ਵਿਆਹ ਸਬੰਧੀ ਰਿਸ਼ਤੇਦਾਰੀ) — *ਸੰਸ.* svikṛ, ਆਪਣਾ ਬਨਾਉਣਾ; ਵਿਆਹ ਕਰਾਉਣਾ [sva, ਆਪਣਾ + √kṛ, ਕਰਨਾ]

⇒ **ਸਵੀਕਾਰ; ਸਾਕ**

**ਸੰਕੁਚਤ** ਸੁੰਗੜਿਆ, ਸਿਮਟਿਆ — *ਸੰਸ.* saṃkucita, ਸਿਮਿਟਿਆ, ਸੁੰਗੜਿਆ, ਝੁਰੜੀਆਂ ਵਾਲਾ [ਅਗੇ. sam + √kuc, ਸੁੰਗੜਨਾ]

⇒ **ਸੰਕੋਚ**

**ਸਕੂਨ** ਸ਼ਾਂਤੀ; ਮੂਲ ਅਰਥ 'ਠਹਿਰਾਉ, ਅਟਕਾਉ' — *ਅਰਬੀ* **ਸਕੂਨ,** ਅਮਨ, ਚੈਨ; ਖਾਮੋਸ਼ੀ [√**ਸਕਨ,** ਠਹਿਰਨਾ; ਵਸਣਾ, ਰਹਿਣਾ]; ਟ.ਕ. **ਸਕੂਨਤ,** ਰਿਹਾਇਸ਼, ਨਿਵਾਸ; **ਸਾਕਨ,** ਠਹਿਰਿਆ; ਰਹਿਣ ਵਾਲਾ, ਦਾ ਵਾਸੀ

⇒ **ਮਸਕੀਨ**

**ਸੰਕੇਤ** ਆਪਣਾ ਭਾਵ ਪ੍ਰਗਟ ਕਰਨ ਲਈ ਕੋਈ ਨਿਯਤ ਨਿਸ਼ਾਨ ਜਾਂ ਆਕ੍ਰਿਤੀ; ਇਸ਼ਾਰਾ, ਸੈਨਤ — *ਸੰਸ.* saṃketa, ਇਸ਼ਾਰਾ, ਨਿਸ਼ਾਨ, ਚਿੰਨ੍ਹ; ਮਿਲਣ ਦੀ ਥਾਂ; ਸ਼ਰਤ [ਅਗੇ. saṃ + keta, ਚਿੰਨ੍ਹ, ਨਿਸ਼ਾਨ ਆਦਿ < √cit, ਕਲਪਨਾ ਕਰਨਾ, ਖਿਆਲ ਕਰਨਾ]

⇒ **ਚਿੱਤਰ; ਨਿਕੇਤਨ; ਚਿੱਤ**

**ਸੰਕੋਚ** ਝਿਜਕ, ਸੰਗ; ਮੂਲ ਅਰਥ 'ਸੁੰਗੜਣ ਜਾਂ ਸਿਮਟਣ ਦਾ ਭਾਵ' — *ਸੰਸ.* saṃkoca, ਸਿਮਟਣ, ਬੰਦ ਹੋਣਾ; ਸੰਗਣ; saṃkuc-, ਸਿਮਟਣਾ, ਸੁੰਗੜਨਾ; (ਫੁੱਲ ਦਾ) ਬੰਦ ਹੋਣਾ, ਤੰਗ ਜਾਂ ਛੋਟਾ ਹੋਣਾ [ਅਗੇ. saṃ + √kuc, ਸੁੰਗੜਨਾ, ਮੁੜਨਾ, ਵਕਰ ਆਕਾਰ ਹੋਣਾ;

ਸਮਾਨ √kuñc]; ਟ.ਕ. saṃkocani, ਛੂਈ-ਮੂਈ ਦਾ ਬੂਟਾ

**ਸੰਖ** ਮੰਦਰਾਂ ਆਦਿ ਵਿਚ ਵਜਾਉਣ ਵਾਲਾ ਇਕ ਤਰ੍ਹਾਂ ਦਾ ਵੱਡਾ ਘੋਗਾ (ਟ.ਕ. 'ਸੰਖ ਪੂਰਨਾ') — *ਸੰਸ.* śaṅkha, ਸੰਖ; ਪੁੜਪੁੜੀ; ਸੈਨਕਾਂ ਦਾ ਢੋਲ

~ **ਸੰਖੀ,** ਰਿੱਧੇ ਹੋਏ ਮਾਸ ਦੀ ਪਤਲੀ ਹੱਡੀ

~ **ਸੰਖਣੀ,** ਕਾਮ-ਸ਼ਾਸਤਰ ਅਨੁਸਾਰ ਇਸਤਰੀਆਂ ਦੇ ਚਾਰ ਭੇਦਾਂ ਵਿਚੋਂ ਇਕ — *ਸੰਸ.* śaṅkhinī, ਇੰਜ

**ਸ਼ਖਸ** ਵਿਅਕਤੀ, ਪੁਰਸ਼; ਮੂਲ ਅਰਥ 'ਜਿਸ ਦੀ ਪਛਾਣ ਹੋ ਸਕੇ' — *ਅਰਬੀ* **ਸ਼ਖਸ,** ਵਿਅਕਤੀ; ਟ.ਕ. **ਤਸ਼ਖੀਸ,** ਜਾਂਚ-ਪੜਤਾਲ, ਪਛਾਣ; ਸਪਸ਼ਟਤਾ, ਵਿਸ਼ੇਸ਼ਤਾ (ਤ + ਸ਼ਖੀਸ)

~ **ਸ਼ਖਸੀਅਤ,** ਵਿਅਕਤਿਤਵ — *ਅਰਬੀ* **ਸ਼ਖਸੀਅਤ,** ਵਿਅਕਤਿਤਵ, ਪਛਾਣ; ਪਰਿਤਿਸ਼ਠਤਾ

**ਸੰਖਿਆ** ਗਿਣਤੀ, ਸ਼ੁਮਾਰ — *ਸੰਸ.* saṃkhyā, ਗਿਣਤੀ [ਅਗੇ. saṃ + √khyā, ਦੱਸਣਾ, ਘੋਸ਼ਤ ਕਰਨਾ]

⇒ **ਆਖਣਾ**

**ਸਖੀ** ਸਹੇਲੀ; *ਪਾਲੀ* **ਸਖੀ, ਸਖੀਆ;** *ਪ੍ਰਾਕ.* **ਸਹੀ** — *ਸੰਸ.* sakhī, ਸਹੇਲੀ

~ **ਸਹੇਲੀ,** ਸਾਥਣ; *ਬੰਗਾ.* **ਸਯਲਾ;** *ਹਿੰਦੀ,* **ਸਹੇਲੀ;** *ਮਰਾ.* **ਸਹੇਲੀ** — ਉਪਰੋਕਤ ਦੇ ਆਧਾਰਤ

~ **ਸਹੇਲਾ,** ਸਖਾ, ਮਿੱਤਰ — *ਸੰਸ.* sakhila, ਮਿੱਤਰਾਂ ਵਰਗਾ, ਦੋਸਤਾਨਾ, friendly

**ਸੰਖੀਆ** ਜ਼ਹਿਰ ਦੀ ਇਕ ਕਿਸਮ, ਆਰਸੈਨਿਕ; *ਹਿੰਦੀ* **ਸੰਖੀਆ, ਸੀਗਿਯਾ,** ਇਕ ਪ੍ਰਕਾਰ ਦੀ ਜ਼ਹਿਰ — *ਸੰਸ.* śṛṅgika, ਬਨਸਪਤੀ ਤੋਂ ਪ੍ਰਾਪਤ ਇਕ ਵਿਸ਼; śṛṅgikā, ਕੁਚਲਾ, aconite

**ਸੰਖੇਪ** ਛੋਟਾ ਰੂਪ, ਸਾਰ ਅੰਸ਼ — *ਸੰਸ.* saṃkshepa, ਸੁੰਗੜਾਉ, ਸੰਕੁਚਤਤਾ; ਸਾਰ-ਅੰਸ਼; saṃkship, ਇਕੱਠਾ ਸੁੱਟਣਾ, ਸੰਕੁਚਤ ਕਰਨਾ, ਭੀਚਣਾ, to compress; ਘਟਾਉਣਾ, ਘੱਟ ਕਰਨਾ [ਅਗੇ. saṃ + √kship, ਸੁੱਟਣਾ, ਖਲਾਰਨਾ]

⇒ **ਖੇਪ**

**ਸੰਗ**[1]**: ਸ਼ੰਕਾ**

**ਸੰਗ**[2] ਪੱਥਰ (ਟ.ਕ. 'ਸੰਗ-ਮਰਮਰ') — *ਫ਼ਾਰਸੀ* **ਸੰਗ,** ਪੱਥਰ

~ **ਸੰਗੀਨ,** ਬੱਜਰ, ਸਖਤ (ਟ.ਕ. 'ਸੰਗੀਨ ਜੁਰਮ') — *ਫ਼ਾਰਸੀ* **ਸੰਗੀਨ,** ਪਥਰੀਲਾ, ਸਖਤ

**ਸੰਗਤ** ਸਭਾ, ਇਕੱਠ; ਸੁਹਬਤ — *ਸੰਸ.* saṃgata, ਸਭਾ; ਸੁਹਬਤ; ਰਿਸ਼ਤਾ, ਨਾਤਾ [ਅਗੇ. saṃ + gata; ਭੂ. ਕਿਰ. ਵਲੋਂ √gam, ਜਾਣਾ]

⇒ **ਸੰਗਮ; ਗਮਨ**

**ਸ਼ਗਨ** (ਸਗਨ) ਚੰਗਾ ਜਾਂ ਮੰਦਾ ਮਹੂਰਤ, ਸ਼ੁੱਭ ਮਹੂਰਤ ਤੇ ਕੀਤਾ ਜਾਣ ਵਾਲਾ ਕਾਰਜ; ਮੂਲ ਅਰਥ 'ਪੰਛੀ' (ਵਿਸ਼ੇਸ਼ ਕਰਕੇ ਵੱਡ-ਆਕਾਰੀ ਪੰਛੀ, ਜਿਵੇਂ ਇੱਲ), ਅਰਥਾਤ 'ਪੰਛੀਆਂ ਦੇ ਬੋਲਣ ਜਾਂ ਉਨ੍ਹਾਂ ਦੀਆਂ ਹਰਕਤਾਂ ਤੋਂ ਚੰਗੀ ਜਾਂ ਮੰਦੀ ਭਵਿੱਖਬਾਣੀ ਲੈਣ ਦਾ ਭਾਵ' — *ਸੰਸ.* śakuna, ਪੰਛੀ (ਜਿਵੇਂ ਇੱਲ); ਹੋਰ ਅਰਥ 'ਸ਼ਗਨ, omen

+ *ਕ੍ਰੋਸ਼.* śkanjac, ਇੱਲ

**ਨੋਟ.** ਟ.ਕ. *ਅੰਗ.* auspicious, ਸ਼ੁੱਭ ਸ਼ਗਨ ਵਾਲਾ [*ਲਾਤ.* avis, ਪੰਛੀ + √spee, ਵਾਚਣਾ]

⇒ **ਸਉਣ** (ਸ਼ਗਨ)

**ਸੰਗਮ** ਮੇਲ, ਇਕੱਠ (ਟ.ਕ. 'ਸਾਧੂ ਸੰਗਮ', ਸੰਤ ਜਨਾਂ ਦਾ ਇਕੱਠ); ਦਰਿਆਵਾਂ ਦਾ ਮੇਲ — *ਸੰਸ.* saṃgama, ਮੇਲ, ਇਕੱਠ [ਅਗੇ. saṃ + √gam, ਜਾਣਾ]

⇒ **ਆਗਮ; ਸੰਗਤ**

**ਸੰਗ੍ਰਹਣ** ਇਕੱਠਾ ਕਰਨ, ਜਮ੍ਹਾ ਕਰਨ; ਰੋਕਣਾ, ਵਰਜਣ (ਟ.ਕ. "ਬੀਸ ਸਪਤਾਹਰੋ ਬਾਸਰੋ ਸੰਗ੍ਰਹੈ"; ਮ.1) =

ਸਤਾਈ ਤੱਤਾ ਦੇ ਨਿਵਾਸ ਅਸਥਾਨ ਸ਼ਰੀਰ ਨੂੰ ਵਿਕਾਰਾਂ ਤੋਂ ਰੋਕੋ (ਮਹਾ. ਕੋਸ਼) — *ਸੰਸ.* saṃgrahaṇa, ਰਾਸ਼ੀ, ਢੇਰ, ਸੈਂਚੀ, ਸੰਕਲਨ; ਕਬਜਾ, ਪਕੜਣ; ਸੰਜੋਗ; ਸਭਾ ਆਦਿ [ਅਗੇ. saṃ + √grah, ਪਕੜਣਾ]

⇒ **ਗ੍ਰਹਿਣ**

**ਸੰਗ੍ਰਹਿ** ਇਕੱਠਾ, ਸੰਚਿਤ; ਗ੍ਰੰਥ, ਜਿਸ ਵਿਚ ਕਈ ਮਜ਼ਮੂਨ ਇਕੱਠੇ ਹੋਣ — *ਸੰਸ.* saṃgraha, ਇਕੱਠਾ ਕਰਨਾ, ਜੋੜਣਾ, ਰੋਕਣਾ, ਵਰਜਣਾ [ਅਗੇ. saṃ + √grah, ਪਕੜਣਾ]

⇒ **ਸੰਗ੍ਰਿਹਣ**

**ਸੰਗਰਾਂਦ** ਸੂਰਜ ਦਾ ਇਕ ਰਾਸ਼ੀ ਨੂੰ ਛੱਡ ਕੇ ਦੂਜੀ ਰਾਸ਼ੀ ਵਿਚ ਜਾਣ ਦਾ ਸਮਾਂ ਜਾਂ ਅਜਿਹਾ ਦਿਨ; ਮੂਲ ਅਰਥ 'ਇਕ ਥਾਂ ਤੋਂ ਦੂਜੀ ਥਾਂ ਜਾਣ ਦਾ ਭਾਵ'; *ਪ੍ਰਾਕ.* **ਸੰਕੰਤਿ** — *ਸੰਸ.* saṃkrānti, ਇੰਜ [ਅਗੇ. saṃ + krānta, ਭੂ. ਕਿਰ. ਵਲੋਂ √kram, ਜਾਣਾ, ਲੰਘਣਾ]

⇒ **ਕ੍ਰਾਂਤੀ; ਕ੍ਰਮ**

**ਸੰਗ੍ਰਾਮ** ਜੰਗ, ਯੁੱਧ; ਮੂਲ ਅਰਥ 'ਲੋਕਾਂ ਦਾ ਇਕੱਠ, ਜਥਾ, ਫੌਜ' — *ਸੰਸ.* saṃgrāma, ਸੰਮੇਲਨ, ਸੰਘ, ਜਥਾ, ਫੌਜ; ਲੜਾਈ, ਜੰਗ [ਅਗੇ. saṃ + grāma, ਲੋਕਾਂ ਦਾ ਇਕੱਠ, ਸਮੂਹ; ਪਿੰਡ]

⇒ **ਗ੍ਰਾਮ**

**ਸਗਲ** ਸਾਰਾ, ਤਮਾਮ, ਸੰਪੂਰਨ — *ਸੰਸ.* sakala, ਇੰਜ; ਮੂਲ ਅਰਥ 'ਹਿੱਸਿਆਂ ਸਹਿਤ' [ਅਗੇ. sa + kala, ਹਿੱਸਾ, ਭਾਗ, ਅੰਸ਼]; ਟ.ਕ. sakala-deha, ਸਾਰੀ ਦੇਹ; sakala-loka, ਸਾਰੇ ਲੋਕ, ਹਰ-ਇਕ

⇒ **ਕਲ**

**ਸੰਗਲ** ਜ਼ੰਜੀਰ; *ਪ੍ਰਾਕ.* **ਸੰਕਲ; ਸੰਖਲ,** ਪੈਰਾਂ ਦਾ ਜ਼ੇਵਰ; *ਸਿੰਧੀ* **ਸੰਘਿਰ,** ਮਾਲਾ; *ਬੰਗਾ.* **ਸਿਕਲ;** *ਗੁਜ.* **ਸਾਂਕਲ** — *ਸੰਸ.* śṛṅkhalā, ਜ਼ੰਜੀਰ; ਬੇੜੀ; ਹਾਥੀ ਨੂੰ ਬੰਨ੍ਹਣ ਦਾ ਸੰਗਲ

~ **ਸਗਲਾ,** ਪੈਰਾਂ ਦਾ ਸੰਗਲੀਆਕਾਰ ਜ਼ੇਵਰ — **ਸੰਗਲ** ਦਾ ਵਿਕਸਤ ਰੂਪ (ਬਹੁਬਚਨ **ਸਗਲੇ**)

**ਸਗਲਾ; ਸੰਗਲ**

**ਸਗਾਈ** ਕੁੜਮਾਈ; ਮੂਲ ਅਰਥ (ਵਿਆਹ-ਸਬੰਧ ਦੁਆਰਾ) 'ਸਕਾ ਬਣਾਉਣ ਦਾ ਭਾਵ'; *ਸਿੰਧੀ* **ਸਗੋ,** ਸਕਾ (ਜਿਵੇਂ ਭਰਾ); *ਹਿੰਦੀ* **ਸਗਾ;** *ਗੁਜ.* **ਸਗੁੰ;** *ਮਰਾ.* **ਸਗਾ,** ਸਕਾ — *ਸੰਸ.* svaka, ਆਪਣਾ; ਸਾਕ, ਰਿਸ਼ਤੇਦਾਰ

⇒ **ਸਾਕ; ਸਵੈ**

**ਸਗੋਰਿੱਤਾ** ਨੇੜਲੇ ਰਿਸ਼ਤੇ ਦਾ (ਟ.ਕ. 'ਸਗੋਰਿੱਤਾ ਪ੍ਰਾਹੁਣਾ') *ਪ੍ਰਾਕ.* **ਸਗੋਤਾ** (sagotta) — *ਸੰਸ.* sagotra, ਸਮਾਨ ਗੋਤਰ ਦਾ, ਸਗੋਤੀ [ਅਗੇ. sa + gotra, ਗੋਤ]

⇒ **ਗੋਤ**

**ਸੰਘਟਣ** ਜਥੇਬੰਦੀ, ਇਕੱਠੇ ਹੋਣ ਦਾ ਭਾਵ, ਢਾਂਚਾ — *ਸੰਸ.* saṃghaṭana, ਮੇਲ, ਸੰਜੋਗ, ਲਗਾਉ; saṃghaṭ, ਨਾਲ ਜੁੜਣਾ [ਅਗੇ. saṃ + √ghaṭ, ਨਾਲ ਜੋੜਣਾ, ਇਕੱਠਾ ਕਰਨਾ]

⇒ **ਵਿਘਟਣ; ਘੜਣਾ**

**ਸੰਘਣਾ** ਜੁੜਵਾਂ, ਘੁੱਟਵਾਂ — *ਸੰਸ.* saṃghana, ਇੰਜ [ਅਗੇ. saṃ + ghana, ਘਣਾ]; ਸਬੰਧਤ saghana, ਸੰਘਣਾ [ਅਗੇ. sa + ghana]

⇒ **ਘਣਾ**

**ਸੰਘਰਸ਼** ਜੱਦੋਜਹਿਦ, ਘੋਲ — *ਸੰਸ.* saṃgharasha, ਦੋ ਵਸਤਾਂ ਦੀ ਆਪਸ ਵਿਚ ਰਗੜ, ਟਕਰਾਅ, ਕਸ਼ਮਕਸ਼; saṃghṛsh, ਇਕ ਦੂਜੇ ਨਾਲ ਖਹਿਣਾ, ਟੱਕਰ ਮਾਰਨਾ; ਮੁਕਾਬਲਾ ਕਰਨਾ; ਹਮਲਾ ਕਰਨਾ; [ਅਗੇ. saṃ + √ghṛsh, ਘਸਰਣਾ, ਖਹਿਣਾ]

⇒ **ਘਸਣਾ**

**ਸੰਘਾਰ** ਨਾਸ਼, ਤਬਾਹੀ; ਮੂਲ ਅਰਥ 'ਇਕ ਥਾਂ ਲਿਜਾਣਾ, ਇਕੱਠਾ ਕਰਨਾ; ਬੰਦ

ਕਰਨਾ, ਘੁੱਟਣਾ' (ਟ.ਕ. "ਅਸੁਰ ਸੰਘਾਰਣ ਰਾਮ ਹਮਾਰਾ"; ਮ.1) — *ਸੰਸ.* saṃhāra, ਇਕੱਠਾ ਕਰਨਾ, ਬੰਦ ਕਰਨਾ, ਘੁੱਟਣਾ; ਤਬਾਹੀ, ਪਰਲੋ [ਅਗੇ. saṃ + √har, ਲਿਜਾਣਾ]

**⇒ ਹਰਨਾ**

**ਸੰਚਤ** ਇੱਕਠਾ ਕੀਤਾ, ਜਮ੍ਹਾ ਕੀਤਾ — *ਸੰਸ.* saṃcita, ਇਕੱਠਾ ਕੀਤਾ, ਢੇਰ ਲਾਇਆ, ਜਮ੍ਹਾ ਕੀਤਾ; ਸੰਘਣਾ (ਜਿਵੇਂ ਜੰਗਲ); [ਅਗੇ. saṃ + cita; ਭੂ. ਕਿਰ. ਵਲੋਂ √ci, ਇਕੱਠਾ ਕਰਨਾ, ਢੇਰ ਲਾਉਣਾ]

~ **ਸੰਚੀ,** ਪੋਥੀ ਦੇ ਅੱਠਾਂ ਦਸਾਂ ਪੱਤਰਿਆਂ ਦਾ ਇਕੱਠ — *ਸੰਸ.* saṃcaya, ਢੇਰ, ਸੰਗ੍ਰਹਿ < ਅਗੇ. saṃ + √ci, ਜਿਵੇਂ ਉਪਰ

**⇒ ਚਿਤਾ**

**ਸੱਜ** 'ਨਵੇਂ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਸੱਜ-ਵਿਆਹੀ', ਨਵ-ਵਿਆਹੁਤਾ]; *ਪਾਲੀ* **ਸੱਜੁ;** *ਪ੍ਰਾਕ.* **ਸੱਜੋ;** — *ਸੰਸ.* sadyas, ਉਸੇ ਦਿਨ ਦਾ, ਉਸੇ ਵੇਲੇ ਦਾ; ਰਿ.ਵੇ. [s + days, ਦਿਨ]; ਦੇਖੋ ਟਰਨਰ

~ **ਸੱਜਰਾ,** ਤਾਜ਼ਾ; *ਸਿੰਧੀ* **ਸੱਜਰੋ** — ਉਪਰੋਕਤ ਦਾ ਇਕ ਭੇਦ (ਦੇਖੋ ਟਰਨਰ)

**ਸੱਜ-ਧੱਜ** ਸਜਾਵਟ, ਠਾਠ-ਬਾਠ — *ਸੰਸ.* sajja, ਤਿਆਰ, ਲੈਸ, ਹਥਿਆਰ-ਬੰਦ, "dressed in armour, armed"; (ਦੇਖੋ ਮੋਨ. ਵਿਲ.) + dhvaja, ਝੰਡਾ, ਹੋਰ ਦੇਖੋ raṇa - sajja, ਯੁੱਧ ਦੀ ਤਿਆਰੀ

**⇒ ਸਜਾਉਣਾ; ਧੱਜ**

**ਸਜਦਾ : ਸਿਜਦਾ**

**ਸੱਜਨ** ਭਲਾ ਬੰਦਾ, ਸਾਊ; ਮਿੱਤਰ, ਪ੍ਰੇਮੀ, ਸ਼ਹੁ — *ਸੰਸ.* sajjana, ਭਲਾ ਬੰਦਾ, ਕੁਲੀਨ, ਸਾਊ [saj, ਵਲੋਂ sat, ਸੱਚਾ, ਨੇਕ, ਚੰਗਾ + jana, ਬੰਦਾ]

**⇒ ਜਣਾ**

**ਸੰਜਮ** (ਮਨ) ਕਾਬੂ ਵਿਚ ਰੱਖਣ ਦਾ ਭਾਵ, ਪਰਹੇਜ਼, ਜ਼ਬਤ, ਕਿਰਸ; ਮੂਲ ਅਰਥ 'ਘੁੱਟਣ, ਬੰਨ੍ਹਣ; ਇਸ ਲਈ ਕਾਬੂ, ਰੋਕ' — *ਸੰਸ.* saṃyama, ਇੰਦਰੀਆਂ ਉੱਤੇ) ਕਾਬੂ ਪਾਉਣ ਦਾ ਭਾਵ, ਸਵੈ-ਕਾਬੂ, ਬੰਦ ਕਰਨ, ਮੀਟਣ, ਭੇੜਣ (ਜਿਵੇਂ ਅੱਖਾਂ, ਦਰਵਾਜ਼ਾ); ਧਿਆਨ, ਯਤਨ, ਘਾਲ; saṃyam-, ਘੁੱਟ ਕੇ ਫੜਣਾ, to hold fast, ਕਾਬੂ ਵਿਚ ਰੱਖਣਾ (ਜਿਵੇਂ ਇੰਦਰੀਆਂ ਨੂੰ ਜਾਂ ਘੋੜੇ ਨੂੰ), ਬੰਨ੍ਹਣਾ (ਜਿਵੇਂ ਵਾਲ) [ਅਗੇ. saṃ + √yam, ਇਕੱਠਾ ਕਰਨਾ, ਪੱਕਾ ਕਰਨਾ]

~ **ਸੰਜਮੀ** ਸੰਜਮ ਕਰਨ ਵਾਲਾ — *ਸੰਸ.* saṃyamin, ਕਾਬੂ ਪਾਉਣ ਵਾਲਾ, ਇੰਦਰੀਆਂ ਨੂੰ ਵੱਸ ਵਿਚ ਕਰਨ ਵਾਲਾ, ascetic

**⇒ ਜੰਮਣਾ** (ਸਖਤ ਜਾਂ ਪੱਕਾ ਹੋਣਾ)

**ਸ਼ਜਰਾ** ਅਜਿਹਾ ਚਾਰਟ, ਜਿਸ ਵਿਚ ਕਿਸੇ ਦੀ ਬੰਸਾਵਲੀ ਜਾਂ ਕਿਸੇ ਪਿੰਡ ਦੀ ਜ਼ਮੀਨ ਦੇ ਵੇਰਵੇ ਦਿੱਤੇ ਹੋਣ; ਮੂਲ ਤੌਰ ਤੇ 'ਕਿਸੇ ਖਾਨਦਾਨ ਦੇ ਮੋਢੀ ਤੋਂ ਲੈ ਕੇ ਉਸ ਦੇ ਪੁੱਤ, ਪੋਤੇ, ਪੜੋਤੇ ਆਦਿ ਦਾ ਚਾਰਟ, ਜੋ ਕਿਸੇ ਬਿਰਛ ਦੇ ਮੁੱਢ, ਉਸ ਦੇ ਤਨੇ, ਵੱਡੀਆਂ ਸ਼ਾਖਾਂ ਤੇ ਡਾਲੀਆਂ ਦੇ ਤੁੱਲ ਸਮਝਿਆ ਜਾਂਦਾ ਹੈ — *ਅਰਬੀ* **ਸ਼ਜਰਾ,** ਬੰਸਾਵਲੀ; ਬਿਰਛ, ਰੁੱਖ; ਇਸ ਲਈ **ਸ਼ਜਰਾ-ਨਸਬ,** ਬੰਸਾਵਲੀ

**ਨੋਟ.** ਅਰਥ ਵਿਕਾਸ ਲਈ ਟ.ਕ. *ਅੰਗ.* family tree, ਸ਼ਜਰਾ-ਨਸਬ, ਬੰਸਾਵਲੀ ਦਾ ਨਕਸ਼ਾ; ਮੂਲ ਅਰਥ 'ਖਾਨਦਾਨ ਦਾ ਬਿਰਛ'

**ਸਜਲ** ਜਲ ਸਹਿਤ, ਗਿੱਲਾ — *ਸੰਸ.* sajala, ਇੰਜ [ਅਗੇ. sa + jala, ਜਲ]

~ **ਸੇਜਲ,** ਉਪਰੋਕਤ ਦਾ ਇਕ ਭੇਦ

**ਸੱਜਾ** ਖੱਬੇ ਦੇ ਉਲਟ, right (hand); *ਹਿੰਦੀ* **ਸੱਜਾ,** ਇੰਜ; ਮੂਲ ਅਰਥ 'ਬਣਿਆ-ਸੰਵਰਿਆ, ਠੀਕ' — *ਸੰਸ.* sajja, ਤਿਆਰ, ਲੈਸ, ਸੁਆਰਿਆ, ਸਜਾਇਆ

**⇒ ਸਜਾਉਣਾ**

**ਸਜ਼ਾ** ਡੰਡ, ਅਪਰਾਧ ਦਾ ਫਲ; ਮੂਲ ਅਰਥ 'ਉਚਿਤ ਵਰਤਾਉ', ਅਰਥਾਤ 'ਅਪਰਾਧ ਦੀ ਅਨੁਕੂਲਤਾ' — *ਫ਼ਾਰਸੀ* **ਸਜ਼ਾ,** ਬਦੀ ਦਾ ਬਦਲਾ, ਦੰਡ; ਯੋਗ; ਸਬੰਧਤ **ਸਜ਼ਾਵਾਰ,** ਕਿਸੇ ਚੀਜ਼ ਦੇ ਯੋਗ, ਲਾਇਕ, worthy, deserving

**ਸਜਾਉਣਾ** ਸੁਆਰਨਾ, ਤਿਆਰ ਕਰਨਾ, ਠੀਕ ਠਾਕ ਕਰਨਾ, ਸ਼ਿੰਗਾਰਨਾ; *ਲਹਿੰ.* **ਸਜਾਵਣ;** *ਬੰਗਾ.* **ਸਾਜਾ,** ਤਿਆਰ ਕਰਨਾ; *ਹਿੰਦੀ* **ਸਜਾਨਾ,** *ਉੜੀ.* **ਸਜਾਬਾ,** ਠੀਕ ਕਰਨਾ, ਸਜਾਉਣਾ; *ਮਰਾ.* **ਸਜਾਵਣੇ,** ਤਿਆਰ ਕਰਨਾ — *ਸੰਸ.* √sajj, ਜਕੜਣਾ, ਨਾਲ ਜੋੜਣਾ

~ **ਸਾਜਣਾ,** ਰਚਨਾ ਕਰਨਾ, ਬਣਾਉਣਾ, ਤਿਆਰ ਕਰਨਾ, ਸ਼ਿੰਗਾਰ ਕਰਨਾ (ਟ.ਕ. 'ਸਾਜਣਾ ਨਿਵਾਜਣਾ', ਉੱਚੀ ਪਦਵੀ ਦੇਣਾ) — ਉਪਰੋਕਤ ਦਾ ਇਕ ਭੇਦ

**ਨੋਟ.** ਥੀਸਾਰਸ ਅਨੁਸਾਰ 'ਸ਼ਿੰਗਾਰਨਾ' (to decorate 253.4) ਅਤੇ ਉੱਚੀ ਪਦਵੀ ਦੇਣਾ (to honour) ਦੇ ਭਾਵ ਪਰਸਪਰ ਸਾਂਝੇ ਹਨ (**ਦੇਖੋ** 646.8)

**ਸਜਾਤੀ** ਇੱਕੋ ਜਾਤ ਜਾਂ ਅਸਲੇ ਦੇ (ਵਿਸ਼ੇਸ਼ ਕਰਕੇ ਸ਼ਬਦ) — *ਸੰਸ.* sajātiya, ਇੱਕੋ ਹੀ ਜਾਤੀ ਦਾ, ਸਕਾ < sajāta, ਇਕੱਠੇ ਪੈਦਾ ਹੋਏ, ਸਬੰਧੀ, ਸਗੋਤੀ; ਰਿ.ਵੇ. [ਅਗੇ. sa + jāta; ਭੂ. ਕਿਰ. ਵਲੋਂ √jan, ਪੈਦਾ ਕਰਨਾ]

\+ *ਅੰਗ.* ਵਲੋਂ *ਲਾਤ.* cognate, ਸਾਥ ਜਨਮਿਆ, ਸਕਾ [ਅਗੇ. co + gnat-; ਭੂ. ਕਿਰ. ਵਲੋਂ √gn-, ਪੈਦਾ ਹੋਣ; ਸਮਾਨ √gen (ਟ.ਕ. *ਅੰਗ.* generate, ਪੈਦਾ ਕਰਨਾ]

⇒ **ਜਾਤ**

**ਸੱਜੀ** ਕੱਪੜੇ ਧੋਣ ਲਈ ਵਰਤੀ ਜਾਂਦੀ ਇਕ ਖਾਰ, ਜੋ ਕਿਸੇ ਸਮੇਂ ਲਾਣੀ ਨਾਮੀ ਬੂਟੀ ਨੂੰ ਸਾੜ ਕੇ ਬਣਾਈ ਜਾਂਦੀ ਸੀ; *ਪ੍ਰਾਕ.* **ਸੱਜਾ;** *ਹਿੰਦੀ* **ਸੱਜੀ;** *ਉੜੀ.* **ਸਾਜੀ-ਮਾਟਿ,** ਸੱਜੀ ਵਾਲੀ ਮਿੱਟੀ, ਅਰਥਾਤ ਰੇਹ; *ਗੁਜ.* **ਸਾਜੀ-ਖਾਰ,** 'ਸੱਜੀ ਬੂਟੀ ਦੀ ਰਾਖ' — *ਸੰਸ.* sarji, ਸੱਜੀ

~ **ਸੱਜੀ-ਬੂਟੀ,** ਜਿਸ ਤੋਂ ਸੱਜੀ ਤਿਆਰ ਕੀਤੀ ਜਾਂਦੀ ਸੀ (*ਲਹਿੰ.*); ਸਮਾਨ **ਸੱਜੀ;** ਜਿਵੇਂ ਉਪਰ

**ਸੰਜੀਦਾ** ਗੰਭੀਰ; ਯੋਗ ਅਰਥ 'ਸੋਚ-ਵਿਚਾਰ ਕਰਨ ਵਾਲਾ' — *ਫ਼ਾਰਸੀ* **ਸੰਜੀਦਾ,** ਗੰਭੀਰ, ਯੋਗ, ਭਰੋਸੇਯੋਗ, ਸੂਝਵਾਨ; ਮੂਲ ਅਰਥ 'ਤੋਲਿਆ ਹੋਇਆ'; ਇਸ ਲਈ 'ਚੰਗੀ ਤਰ੍ਹਾਂ ਜਾਚਿਆ' [**ਸੰਜੀਦਨ,** ਤੋਲਣਾ]

**ਨੋਟ.** 'ਸੋਚ ਵਿਚਾਰ ਕਰਨ' ਅਤੇ 'ਤੋਲਣ ਦੇ ਭਾਵਾਂ ਦੀ ਆਪਸੀ ਸਾਂਝ ਲਈ ਟ.ਕ. *ਅੰਗ.* deliberate (ਵਿਚਾਰ ਕਰਨਾ) < *ਲਾਤ.* libra, (ਤੱਕੜੀ)

**ਸੰਜੋਗ** ਇਤਫਾਕ; ਜੋੜ-ਮੇਲ, ਮਿਲਾਪ; ਵਿਆਹ ਸਬੰਧ; ਸ਼ੁੱਭ ਗ੍ਰਹਿਆਂ ਦਾ ਮੇਲ; ਬਲਦਾਂ ਦਾ ਜੋਤਣਾ (ਟ.ਕ. "ਚੇਤਾ ਵਤ੍ਰ ਵਖਤ ਸੰਜੋਗ"; ਮ.1) = ਕਰਤਾਰ ਦੀ ਯਾਦ ਵੱਤਰ ਹੈ ਅਤੇ ਨਾਮ ਸਿਮਰਨ ਦਾ ਵੇਲਾ ਮਾਨੋ ਹਲ ਜੋੜਨਾ ਹੈ। — *ਸੰਸ.* saṃyoga, ਮੇਲ, ਮਿਲਾਪ, ਢੋ, ਸ਼ੁੱਭ ਗ੍ਰਹਿਆਂ ਦਾ ਜੋੜ; saṃyuj, ਜੋੜਨਾ, ਮੇਲਣਾ; ਬੰਨ੍ਹਣਾ; ਘੋੜੇ ਜੋਤਣਾ; ਵਿਆਹੁਤ ਹੋਣਾ [ਅਗ. saṃ + √yuj, ਜੋੜਨਾ, ਮੇਲਣਾ]

\+ *ਅੰਗ.* ਵਲੋਂ *ਲਾਤ.* conjugal, ਵਿਆਹ ਸਬੰਧੀ [ਅਗੇ. con + √jug, ਜੋੜਨਾ, ਮੇਲਣਾ]

\+ *ਅੰਗ.* ਵਲੋਂ *ਯੂਨਾ.* synzygy, ਸੰਜੋਗ, ਸੰਗਮ [ਅਗੇ. syn + √zyg, ਜੋੜਨਾ, ਮੇਲਣਾ]

⇒ **ਜੋਗ; ਜੋੜਣਾ**

**ਸੰਝ : ਸੰਧਿਆ**

**ਸਟੇਸ਼ਨ** ਗੱਡੀਆਂ ਆਦਿ ਦੇ ਖੜ੍ਹੇ ਹੋਣ ਦੀ ਥਾਂ, ਅੱਡਾ — *ਸੰਸ.* station, ਅੱਡਾ ਆਦਿ; ਮੂਲ ਅਰਥ 'ਖੜੇ ਹੋਣ ਜਾਂ ਰੁਕਣ ਦੀ ਥਾਂ' < *ਲਾਤ.* status; ਭੂ.

ਕਿਰ. ਵਲੋਂ √sta, ਖੜਾ ਹੋਣਾ, ਠਹਿਰਨਾ
⇒ **ਸਥਾਨ; ਸਥਿਤ**

**ਸਟੂਲ** ਲੱਕੜ ਦਾ ਢਾਂਚਾ, ਜੋ ਬੈਠਣ ਦੇ ਕੰਮ ਆਉਂਦਾ ਹੈ; ਮੂਲ ਅਰਥ 'ਖੜ੍ਹਾ ਕੀਤਾ ਹੋਇਆ ਢਾਂਚਾ, a stand' — *ਅੰਗ.* stool, ਤਿੰਨ ਜਾਂ ਚਾਰ ਲੱਤਾਂ ਵਾਲੀ ਚੌਂਕੀ; ਟੱਟੀ (ਇਸ ਦ੍ਰਿਸ਼ਟੀ ਤੋਂ ਕਿ ਸਬੰਧਤ ਕਿਰਿਆ ਸਟੂਲ ਤੇ ਬੈਠ ਕੇ ਕੀਤੀ ਜਾਂਦੀ ਸੀ) < stal [*ਭਾਰੋਪੀ* stā, ਖੜਾ ਹੋਣਾ ਜਾਂ ਖੜਾ ਕਰਨਾ]
⇒ **ਸਥਾਨ**

**ਸੱਠ** ਪੰਜਾਹ ਉੱਤੇ ਦਸ; *ਪ੍ਰਾਕ.* **ਸੱਠੀ;** *ਸਿੰਧੀ* **ਸਠਿ;** *ਹਿੰਦੀ* **ਸਾਠ;** *ਮਰਾ.* **ਸਾਠ** — *ਸੰਸ.* shashṭi, ਸੱਠ (ਰਿ.ਵੇ.); shash-, ਛੇ
+ *ਫ਼ਾਰਸੀ* **ਸ਼ਸਤ,** ਸੱਠ [**ਸ਼ਸ਼,** ਛੇ]

**ਸੰਢ** ਮੱਝ ਜਿਸ ਨੂੰ ਸੰਢੇ ਵਾਂਗ ਹਲ ਜੋੜਿਆ ਜਾਵੇ; ਬਾਂਝ ਔਰਤ; *ਪ੍ਰਾਕ.* **ਸੰਢੀ,** ਊਠਣੀ, *ਗੁਜ.* **ਸਾਂਢ, ਸਾਂਢਣੀ,** ਊਂਠਣੀ; *ਮਰਾ.* **ਸਾਂਢ, ਸਾਂਢਣੀ,** ਊਂਠਣੀ — *ਸੰਸ.* saṇḍhikā, ਊਂਠਣੀ
**ਨੋਟ.** 'ਊਂਠ' ਅਤੇ 'ਮਝ' ਦੀ ਅਰਥਗਤ ਸਾਂਝ ਬਾਰੇ ਦੇਖੋ *ਸੰਸ.* ushṭra, ਊਂਠ; ਹੋਰ ਅਰਥ 'ਸੰਢਾ, ਮੈਂਹਾ' (ਰਿ.ਵੇ.)

**ਸਣ** ਇਕ ਬੂਟਾ, ਜਿਸ ਦੀ ਛਿੱਲ ਤੋਂ ਰੱਸੀਆਂ ਵੱਟੀਆਂ ਜਾਂਦੀਆਂ ਹਨ; ਇਸ ਬੂਟੇ ਦਾ ਛਿਲਕਾ; *ਪ੍ਰਾਕ.* **ਸਣ, ਸਿਣੁ;** *ਬੰਗਾ.* **ਸਨ;** *ਉੜੀ.* **ਸਣ;** *ਹਿੰਦੀ* **ਸਨੀ;** *ਮਰਾ.* **ਸਣ** — *ਸੰਸ.* śaṇa, ਸਣ
~ **ਸਾਣਾ,** ਸਣ ਦਾ ਬਣਿਆ (ਜਿਵੇਂ 'ਸਾਣਾ-ਮੰਜਾ'); *ਪਾਲੀ, ਪ੍ਰਾਕ.* **ਸਾਣ** — *ਸੰਸ.* śāṇa, ਸਣ ਦਾ ਬਣਿਆ; ਟ.ਕ. śāṇī, ਸਣ ਦਾ ਬਣਿਆ ਕੱਪੜਾ < śaṇa, ਜਿਵੇਂ ਉੱਪਰ

**ਸਤ**[1] ਸਦਾਚਾਰਕ ਪਵਿੱਤਰਤਾ (ਟ.ਕ. 'ਜਤ-ਸਤ'); ਸੱਚਾ (ਝੂਠੇ ਦੇ ਉਲਟ; ਸਾਧੂ, ਚੰਗਾ; ਸਥਾਈ — *ਸੰਸ.* sat, ਮੌਜੂਦ, ਵਿਦਮਾਨ, ਹੋਂਦਸ਼ੀਲ; ਜੀਵੰਤ, ਅਸਲੀ; ਸਾਊ, ਠੀਕ, ਉੱਤਮ; ਮਾਨਯੋਗ; ਮਜ਼ਬੂਤ, ਪੱਕਾ; ਖ਼ੂਬਸੂਰਤ; ਸਾਧੂ ਪੁਰਸ਼, ਮਹਾਤਮਾ; ਮਾਨਯੋਗ ਵਿਅਕਤੀ; ਤਤ; ਪਰਮ ਤੱਤ, ਪਰਮਾਤਮਾ, ਪਾਰਬ੍ਰਹਮ [ਵਰਤਮਾਨ ਕਿਰ. ਵਲੋਂ √as, ਹੋਣਾ, ਕਾਇਮ ਹੋਣਾ]; ਟ.ਕ. satya, ਸਤਿ, ਯਥਾਰਥ, ਠੀਕ, ਵਾਸਤਵਕ, ਅਸਲੀ, ਸ਼ੁੱਧ; *ਭਾਰੋਪੀ* esti, ਹੋਣਾ, to be
+ *ਅੰਗ.* sooth, ਸੱਚ, ਅਸਲੀਅਤ (ਟ.ਕ. soothsayer, ਭਵਿੱਖਬਾਣੀ ਕਰਨ ਵਾਲਾ, ਅਸਲੀਅਤ ਦਾ ਜਾਣੂ) < is, ਹੈ, ਹੋਣਾ (ਦੇਖੋ ਸਕੀਟ)
+ *ਅੰਗ.* ਵਲੋਂ *ਲਾਤ.* essence, ਤੱਤ, ਅਸਲੀਅਤ [*ਲਾਤ.* √esse, ਹੋਣਾ]
⇒ **ਅਸਤਿ; ਆਸਤਕ**

**ਸਤ**[2] ਤੱਤ, ਨਿਚੋੜ, essence (ਟ.ਕ. 'ਨਿੰਬੂ ਦਾ ਸਤ', ਅਰਥਾਤ ਤੱਤ, ਅਸਲੀਅਤ; ਉਸ ਦੇ ਛਿੱਲੜ ਜਾਂ ਫੋਗ ਦੇ ਉਲਟ, ਜੋ ਅਸੱਤ ਹੈ) — ਦੇਖੋ **ਸਤ**[1]

**ਸਤ**[3] ਚੰਗਾ, ਨੇਕ, ਸਥਿਰ,ਸਦੀਵੀ ਦਾ ਸੂਚਕ ਸਮਾਸੀ ਰੂਪ (ਟ.ਕ. 'ਸਤਨਾਮ'; 'ਸਤਕਾਰ') — *ਸੰਸ.* sat, ਇੰਜ
~ **ਸਦ,** ਉਕਤ ਦਾ ਵਿਕਸਤ ਰੂਪ (ਟ.ਕ. '**ਸਦਗੁਣ**') — *ਸੰਸ.*,ਇੰਜ
~ **ਸਜ,** ਉਕਤ **ਸਤ** ਦਾ ਵਿਕਸਤ ਰੂਪ (ਟ.ਕ. **'ਸੱਜਣ'** < **'ਸਤਜਣ'**)
⇒ **ਸਤ**[1]

**ਸੱਤ** ਛੇ ਅਤੇ ਇੱਕ; *ਪ੍ਰਾਕ.* **ਸੱਤ;** *ਸਿੰਧੀ,* **ਸਤ;** *ਹਿੰਦੀ* **ਸਾਤ;** *ਮਰਾ.* **ਸਾਤ** — *ਸੰਸ.* sapta, ਸੱਤ (ਰਿ.ਵੇ.); *ਭਾਰੋਪੀ* sept-
+ *ਪੁਰਤ.* sete, ਸੱਤ; *ਇਤਾ.* sette; ਟ.ਕ. *ਅੰਗ.* sette-cento (ਪੂਰਨ ਰੂਪ mille sette-cento), ਇਤਾਲਵੀ ਕਲਾ ਅਤੇ ਸਾਹਿਤ ਦੀ

ਅਠਾਰਵੀ ਸਦੀ, ਮੂਲ ਅਰਥ 'ਸਤਾਰਾ ਸੌਂ [mille, ਇਕ ਹਜ਼ਾਰ + sette, ਸੱਤ + cento, ਸੌ' — *ਲਾਤ.* sept, ਸੱਤ

⇒ **ਸਪਤ**

**ਸੰਤ** ਸਾਧੂ, ਭਗਤ — *ਸੰਸ.* sant, ਵਾਸਤਵਿਕ, ਸੱਤਯ (ਰਿ.ਵੇ.) — [√as, ਹੋਣਾ, ਕਾਇਮ ਰਹਿਣਾ]; a

**ਨੋਟ**[1]. ਮਹਾ. ਕੋਸ਼ ਅਨੁਸਾਰ **ਸੰਤ** ਦਾ ਰਿਸ਼ਤਾ, **ਸ਼ਾਂਤ** ਨਾਲ ਜੋੜਦਿਆਂ ਇਸ ਦਾ ਮੂਲ ਅਰਥ 'ਮਨ-ਇੰਦਰੀਆਂ ਨੂੰ ਜਿਸ ਨੇ ਟਿਕਾਇਆ ਹੈ' ਕੀਤਾ ਹੈ। ਇਸ ਦੇ ਨਾਲ ਹੀ ਮਹਾ. ਕੋਸ਼ ਅਨੁਸਾਰ **ਸੰਤ** ਨੂੰ *ਅੰਗ.* saint ਦਾ ਸਜਾਤੀ ਮੰਨਿਆ ਗਿਆ ਹੈ, ਜੋ ਕੇਵਲ ਭ੍ਰਾਂਤ ਸਮਾਨਤਾ ਦਾ ਸੂਚਕ ਹੈ। ਅਸਲ ਵਿਚ *ਅੰਗ.* saint ਦਾ ਮੂਲ ਆਧਾਰ *ਲਾਤ.* sanctus ਹੈ।

**ਨੋਟ**[2]. ਪਲੈਟਸ ਅਨੁਸਾਰ *ਪੰਜਾ.* **ਸੰਤ** ਦਾ ਸਬੰਧ ਉਪਰੋਕਤ sant ਨਾਲ ਹੈ।

**ਸਤਹ** ਤਲ — *ਅਰਬੀ* **ਸਤਹ,** ਪੱਧਰੀ ਛੱਤ, ਤਲ, ਉਤਲਾ ਹਿੱਸਾ [√**ਸਤਹ,** ਵਿਸਤ੍ਰਿਤ ਹੋਣਾ, ਪੱਸਰਨਾ]; ਟ.ਕ. **ਮਸੱਤਹ,** ਪਸਾਰ, ਮੈਦਾਨ (ਮ + ਸੱਤਹ)

**ਸਤਕਾਰ** ਮਾਨ, ਇੱਜ਼ਤ — *ਸੰਸ.* satakāra, ਸਨਮਾਨ, ਆਉ-ਭਗਤ, ਆਦਰ; ਦਾਅਵਤ, ਉਤਸਵ [sat, ਚੰਗਾ, ਨੇਕ + kāra, ਕਰਣੀ]

⇒ **ਸਤ**[3]

**ਸਤਰ**[1] ਪਾਲ, ਪੰਗਤੀ — *ਅਰਬੀ* **ਸਤਰ,** ਲਕੀਰ; ਰਾਹ, ਮਾਰਗ; ਤਲਵਾਰ ਦੀ ਕਾਟ [√**ਸਤਰ,** ਲਿਖਣਾ]; ਟ.ਕ. **ਮਿਸਤਰ,** ਲਕੀਰ ਖਿੱਚਣ ਵਾਲਾ ਯੰਤਰ, ਪੈਮਾਨਾ (ਮਿ + ਸਤਰ)

**ਸਤਰ**[2] ਪਰਦਾ, ਔਰਤ ਦਾ ਪਰਾਏ ਮਰਦ ਦੀ ਨਜ਼ਰ ਤੋਂ ਬਚਣ ਦਾ ਭਾਵ — *ਅਰਬੀ* **ਸਤਰ,** ਛੁਪਾਉਣਾ, ਢੱਕਣਾ, ਸਰੀਰ ਦਾ ਉਹ ਭਾਗ, ਜਿਸ ਨੂੰ ਢੱਕਣਾ ਜ਼ਰੂਰੀ ਹੈ; ਪੜਦਾ [√**ਸਤਰ,** ਛੁਪਾਉਣਾ, ਢੱਕਣਾ]; ਟ.ਕ. **ਸੱਤਾਰ,** ਪੜਦੇ ਢੱਕਣ ਵਾਲਾ; ਰੱਬ ਦੀ ਇਕ ਉਪਾਧੀ; **ਮਸਤੂਰ,** ਛੁਪਿਆ, ਗੁਪਤ (ਮ + ਸਤੂਰ)

**ਸ਼ਤਰੰਜ** ਇਕ ਖੇਡ ਦਾ ਨਾਂ, ਚੌਸਰ — *ਅਰਬੀ* **ਸ਼ਤਰੰਜ,** ਚੌਸਰ ਦੀ ਖੇਡ < *ਸੰਸ.* catuḥ-aṅga, ਚੌਸਰ; ਮੂਲ ਅਰਥ 'ਸੈਨਾ ਦੇ ਚਾਰ ਅੰਗ, ਜਿਵੇਂ ਹਾਥੀ, ਰੱਥ, ਘੁੜਸਵਾਰ ਅਤੇ ਪਿਆਦਾ ਫੌਜ [catuḥ < catur, ਚਾਰ + aṅga, ਅੰਗ]

**ਸੰਤਰੀ** ਚੌਂਕੀਦਾਰ — *ਅੰਗ.* sentry, ਚੌਂਕੀਦਾਰ, ਵਿਸ਼ੇਸ਼ ਕਰਕੇ ਸੈਨਾ ਦਾ < sanctuary (ਪਹਿਰੇ ਦੇ) ਚੌਂਕੀ ਆਦਿ

**ਸਤਲੁਜ** ਪੰਜਾਬ ਦੇ ਇਕ ਦਰਿਆ ਦਾ ਨਾਂ; ਮੂਲ ਅਰਥ 'ਸੌ' ਅਰਥਾਤ ਬਹੁਤੀਆਂ ਸ਼ਾਖਾਂ ਵਿਚ ਵਗਣ ਵਾਲਾ — *ਸੰਸ.* śata-dru, ਸਤਲੁਜ [śata, ਸੌ + dru, ਦੌੜ, ਗਤੀ]

**ਸੱਤਾ** ਸ਼ਕਤੀ, ਪ੍ਰਭੂਤਾ (ਟ.ਕ. 'ਸੱਤਾਧਾਰੀ ਪਾਰਟੀ') — *ਸੰਸ.* sattva, ਮੌਜੂਦਗੀ, ਹੋਂਦ, ਹਸਤੀ, ਸਾਰ, ਤੱਤ; ਸ੍ਰੇਸ਼ਠਤਾ, ਮਹਾਨਤਾ; ਸ਼ਕਤੀ [sat]

~ **ਸੱਤਿਆ,** ਸ਼ਕਤੀ (ਟ.ਕ. 'ਸਾਹ ਸਤ'); ਕਰਾਮਾਤ — ਜਿਵੇਂ ਉੱਪਰ

⇒ **ਸਤ**[1]

**ਸਤਾਉਣਾ: ਸੰਤਾਪ**

**ਸੰਤਾਨ** ਔਲਾਦ, ਵੰਸ਼; ਮੂਲ ਅਰਥ 'ਜਾਰੀ ਰਹਿਣ ਦਾ ਭਾਵ, ਸਿਲਸਲਾ' — *ਸੰਸ.* saṃtāna, ਲਗਾਤਾਰਤਾ, ਲੜੀ; ਬਾਲ-ਬੱਚੇ, ਵੰਸ਼ < śaṃtan, ਫੈਲਣਾ; ਨਾਲ ਜੋੜਨਾ, ਜਾਰੀ ਰੱਖਣਾ [ਅਗੇ. saṃ + √tan, ਤਾਣਨਾ]

\+ *ਅੰਗ.* continuation, ਜਾਰੀ ਰਹਿਣ ਦਾ ਭਾਵ [ਅਗੇ. con + *ਲਾਤ.* √ten-, ਤਣਨਾ, to extend]

⇒ **ਤਾਣਨਾ**

**ਸਤਾਨਵੇ** 97; *ਪ੍ਰਾਕ.* **ਸੱਤਾਣੌਂ** (sattā-

ṅauim); *ਉੜੀ.* **ਸਤਾਨਬੇ;** *ਗੁਜ.* **ਸੱਤਾਣੂੰ,** ਇੰਜ — *ਸੰਸ.* saptanavati, '7 ਅਤੇ 90', ਸਤਾਨਵੇਂ [sapta, ਸੱਤ + navati, ਨੱਵੇ]

**ਸੰਤਾਪਣਾ** ਦੁੱਖੀ ਹੋਣਾ; ਪਸ਼ਚਾਤਾਪ ਕਰਨਾ; ਮੂਲ ਅਰਥ (ਆਪਣੇ ਆਪ ਨੂੰ) ਤਪਾਉਣਾ' — *ਸੰਸ.* saṃtāp-, ਬਹੁਤ ਤਪਣਾ, ਲੂਸਣਾ; (ਲਾਖ.) ਦੁਖੀ ਹੋਣਾ [ਅਗੇ. saṃ + √tāp, ਤਪਾਉਣਾ]

~ **ਸਤਾਉਣਾ,** ਦੁੱਖ ਦੇਣਾ, ਖਿਝਾਉਣਾ, ਤੰਗ ਕਰਨਾ; *ਪ੍ਰਾਕ.* **ਸੰਤਾਵ-;** *ਹਿੰਦੀ* **ਸਤਾਨਾ;** *ਗੁਜ.* **ਸਤਾਵ;** *ਮਰਾ.* **ਸਤਾਵਿਣੇ,** ਤੰਗ ਕਰਨਾ — ਉਪਰੋਕਤ ਦਾ ਵਿਕਸਤ ਰੂਪ

~ **ਸਤਾਵਣਾ,** ਉਕਤ ਦਾ ਲਹਿੰਦੀ ਰੂਪ

**ਸ਼ਤਾਬੀ** ਜਲਦੀ, ਛੇਤੀ — *ਫਾਰਸੀ* **ਸ਼ਿਤਾਬਾਨ,** ਜਲਦੀ ਕਰਦਾ ਹੋਇਆ; ਦੌੜਦਾ ਹੋਇਆ; ਟ.ਕ. **ਸ਼ਿਤਾਬਿੰਦਾ,** ਕਾਹਲੀ ਕਰਨ ਵਾਲਾ; ਦੌੜਣ ਵਾਲਾ

**ਸਤਾਰਾ** (ਸਿਤਾਰਾ) — *ਫਾਰਸੀ* **ਸਿਤਾਰਾ,** ਤਾਰਾ, ਭਾਗ, ਤਕਦੀਰ; *ਭਾਰੋਪੀ* ster, ਤਾਰਾ

+ *ਪੰਜਾ.* **ਤਾਰਾ,** ਇੰਜ — *ਸੰਸ.* tārā, ਇੰਜ

+ *ਅੰਗ.* star, ਤਾਰਾ (*ਪੁਰਾ. ਅੰਗ.* steorra)

+ *ਯੂਨਾ.* aster, ਤਾਰਾ (ਟ.ਕ. *ਅੰਗ.* astrology, ਤਾਰਾ-ਵਿਗਿਆਨ; ਹੋਰ ਦੇਖੋ *ਅੰਗ.* astral, ਤਾਰਿਆਂ ਸਬੰਧੀ)

**ਨੋਟ.** ਟ.ਕ. *ਅਰਬੀ* **ਉਸਤਰਲਾਬ,** ਸਤਾਰਿਆਂ ਦੀ ਦੂਰੀ ਮਾਪਣ ਦਾ ਯੰਤਰ — *ਯੂਨਾ.* ਜਿਵੇਂ *ਅੰਗ.* astrolabe ਇੰਜ [*ਯੂਨਾ.* astro, ਤਾਰਾ + lab < √lamb, to take]

**ਸਤਾਰਾਂ** 17; *ਪਾਲੀ. ਪ੍ਰਾਕ.* **ਸੱਤਰਦਸ;** *ਸਿੰਧੀ,* **ਸਤਰਹ;** *ਹਿੰਦੀ* **ਸਤਰ੍ਹ;** *ਗੁਜ.* **ਸੱਤਰ;** *ਮਰਾ.* **ਸਤਰਾ,** ਇੰਜ — *ਸੰਸ.* saptadaśa, 'ਸੱਤ ਅਤੇ ਦਸ', ਸਤਾਰਾਂ

+ *ਫ੍ਰਾਂ.* dix-sept (sept-dix); *ਪੁਰਤ.* desassete, 'ਦਸ ਅਤੇ ਸਤ', [*ਲਾਤ.* deci, ਦਸ + sept, ਸੱਤ]

**ਸਤੀ** ਪਤੀ ਵਰਤਾ, ਪਤੀ ਦੀ ਲਾਸ਼ ਨਾਲ ਜਲ ਮਰਨ ਵਾਲੀ ਇਸਤਰੀ, ਸਤ ਨੂੰ ਕਾਇਮ ਰੱਖਣ ਵਾਲੀ — *ਸੰਸ.* satī, ਇੰਜ [sata, ਸੱਚ; ਪਵਿੱਤਰਤਾ, (ਟ.ਕ. 'ਜਤ ਸਤ'); ਵਫਾਦਾਰੀ ਆਦਿ

⇒ **ਸਤ**[1]

**ਸ਼ਤੀਰੀ** ਛੱਤ ਦੀ ਲੱਕੜ, ਜਿਸ ਤੇ ਬਾਲੇ ਰੱਖੇ ਜਾਂਦੇ ਹਨ, ਮੂਲ ਅਰਥ 'ਵੱਡੀ ਕੜੀ ਜਾਂ ਬਾਲਾ — *ਫਾਰਸੀ* **ਸ਼ਹਤੀਰ,** ਇੰਜ [ਸ਼ਹ < ਸ਼ਾਹ, ਵੱਡਾ + ਤੀਰ, ਛੱਤ ਦੀ ਕੜੀ ਜਾਂ ਬਾਲਾ]

**ਸੰਤੁਸ਼ਟ** ਜਿਸ ਦੀ ਇੱਛਾ ਪੂਰੀ ਹੋ ਗਈ ਹੋਵੇ, ਰਾਜ਼ੀ, ਤ੍ਰਿਪਤ, ਖੁਸ਼ — *ਸੰਸ.* saṇtushṭa, ਇੰਜ [ਅਗੇ. saṃ + tushṭa, ਤ੍ਰਿਪਤ < √tush, ਰਾਜ਼ੀ ਹੋਣਾ, ਤ੍ਰਿਪਤ ਹੋਣਾ]

⇒ **ਤ੍ਰੁੱਠਾ**

**ਸ਼ਤੂਤ** ਇਕ ਕਿਸਮ ਦਾ ਤੂਤ ਦਾ ਬਿਰਛ — *ਫਾਰਸੀ* **ਸ਼ਹਤੂਤ,** ਇਕ ਕਿਸਮ ਦਾ ਤੂਤ ਦਾ ਬਿਰਛ, ਜਿਸ ਨੂੰ ਆਮ ਤੂਤ ਨਾਲੋਂ ਵੱਡਾ ਫਲ ਲਗਦਾ ਹੈ [ਸ਼ਹ < ਸ਼ਾਹ, ਵੱਡਾ + **ਤੂਤ**]

**ਸਤੂਨ** ਥੰਮਲਾ, ਖੰਭਾ — *ਫਾਰਸੀ* **ਸਤੂਨ,** ਥੰਮ, ਮੀਨਾਰ

+ *ਸੰਸ.* sthūṇa, ਖੰਭਾ [√sthū, ਸਥੂਲ ਹੋਣਾ, ਤਕੜਾ ਹੋਣਾ; ਸਥਿਰ ਹੋਣਾ < √sthā, ਖੜਾ ਹੋਣਾ, ਸਥਿਰ ਹੋਣਾ]

**ਸੰਤੋਸ਼** ਰੱਜ, ਤਸੱਲੀ, ਤ੍ਰਿਪਤੀ — *ਸੰਸ.* saṃtosha, ਇੰਜ [ਅਗੇ. saṃ + √tush, ਤ੍ਰਿਪਤ ਹੋਣਾ, ਰੱਜਣਾ]

**ਸੰਤੋਖ,** ਉਪਰੋਕਤ ਦਾ ਵਿਕਸਤ ਰੂਪ

⇒ **ਤੋਸ਼ਾ**

**ਸਤੋਤਰ:** ਦੇਖੋ **ਉਸਤਤ**

**ਸੱਥ: ਸੰਸਥਾ**

**ਸੱਥਰ** ਕੱਖਾਂ ਜਾਂ ਪਰਾਲੀ ਦਾ ਆਸਣ, ਕਿਸੇ ਦੇ ਮਰ ਜਾਣ ਤੇ ਮਾਤਮ ਕਰਨ

ਲਈ ਘਾਸ-ਫੂਸ ਦਾ ਬਣਾਇਆ ਆਸਣ, ਫੂਹੜੀ (ਟ.ਕ. "ਯਾਰੜੇ ਦਾ ਸਾਨੂੰ ਸੱਥਰ ਚੰਗਾ"; ਹਜਾਰੇ, 10); ਕੱਟੀ ਹੋਈ ਫ਼ਸਲ ਦੀਆਂ ਢੇਰੀਆਂ (ਟ.ਕ. 'ਸੱਥਰ ਲਾਹੁਣਾ'); *ਪ੍ਰਾਕ.* **ਸੰਥਰ,** ਘਾਹ-ਫੂਸ ਦਾ ਆਸਣ; *ਹਿੰਦੀ* **ਸਾਂਥਰੀ,** ਚਟਾਈ — *ਸੰਸ.* saṃstara, ਘਾਹ-ਫੂਸ ਦਾ ਬਿਸਤਰ [ਅਗੇ. saṃ + √star, ਵਿਛਾਉਣਾ, ਖਿਲਾਰਨਾ]; ਟ.ਕ. stara, ਤਹਿ, ਪਰਤ

+ *ਅੰਗ.* straw, ਘਾਹ-ਫੂਸ [strew, ਖਿਲਾਰਨਾ, ਵਿਛਾਉਣਾ]

⇒ **ਵਿਸਥਾਰ**

**ਸਥਾਪਣਾ** ਨਿਯਤ ਕਰਨਾ, ਕਾਇਮ ਕਰਨਾ; ਮੂਲ ਅਰਥ 'ਖੜਾ ਕਰਨਾ, ਕਾਇਮ ਕਰਨਾ' — *ਸੰਸ.* sthāpana, ਜਮਾਉਣ, ਰੱਖਣ, ਨਿਯੁਕਤ ਕਰਨ [ਪ੍ਰੇਰਨਾਤਮਕ ਰੂਪ < sthā, ਖੜਾ ਕਰਨਾ, ਕਾਇਮ ਕਰਨਾ]

⇒ **ਥਾਪਣਾ**

**ਸਥਾਵਰ** ਜੋ ਇੱਕ ਥਾਂ ਤੋਂ ਹਿੱਲ ਨਾ ਸਕੇ, ਸਥਿਰ, ਅਚੱਲ — *ਸੰਸ.* sthāvara, ਅਚੱਲ, ਸਥਿਰ; ਪੱਕਾ, ਅਟੱਲ; ਪਰਬਤ [√sthā, ਖੜਾ ਹੋਣਾ, ਸਥਿਰ ਹੋਣਾ]

+ *ਫਾਰਸੀ* **ਉਸਤਵਾਰ,** ਪੱਕਾ, ਮਜ਼ਬੂਤ, ਨਿੱਗਰ; ਭਰੋਸੇਯੋਗ, ਦ੍ਰਿੜ੍ਹ [ਅਗੇ. ਓ + √ਸਤਾ, ਖੜਾ ਹੋਣਾ]; ਦੇਖੋ **ਉਸਤਾਦ**

⇒ **ਅਸਥਾਵਰ; ਸਥਾਨ**

**ਸਥਿਤ** ਟਿਕਿਆ; ਵਿਦਮਾਨ, ਮੌਜੂਦ; ਰਹਿਣ ਵਾਲਾ, ਵਸਨੀਕ — *ਸੰਸ.* sthita, ਬੈਠਿਆ, ਟਿਕਿਆ; ਮੌਜੂਦ, ਵਿਆਪਕ; ਮੂਲ ਅਰਥ 'ਖੜਾ, ਟਿਕਿਆ' [ਭੂ. ਕਿਰ. ਵਲੋਂ √sthā, ਖੜਾ ਹੋਣਾ, ਟਿਕਣਾ]

+ *ਫਾਰਸੀ* **ਸਿਤਾਦਾ,** ਰੱਖਿਆ ਗਿਆ, ਧਰਿਆ; ਮੂਲ ਅਰਥ 'ਖੜਾ ਕੀਤਾ ਗਿਆ'

+ *ਅੰਗ.* stood, ਖੜਾ [stand ਦਾ ਭੂਤ-ਕਾਲ ਅਤੇ ਭੂ. ਕਿਰ.]

+ *ਅੰਗ.* ਵਲੋਂ *ਲਾਤ.* status, ਮੂਲ ਅਰਥ 'ਖੜਾ, ਠਹਿਰਿਆ' [ਭੂ. ਕਿਰ. ਵਲੋਂ √st-, ਖੜਾ ਹੋਣਾ]

⇒ **ਸਥਿਤੀ; ਸਥਾਨ**

**ਸਥਿਤੀ** ਹਾਲਤ, ਦਸ਼ਾ — *ਸੰਸ.* sthiti, ਠਹਿਰਾਉ; ਦਿਸ਼ਾ, ਹਾਲਤ, ਅਹੁਦਾ, ਪਦ; ਤਾਲਮੇਲ; ਅਵਸਰ, ਮੌਕਾ < sthita, ਟਿਕਿਆ, ਧਰਿਆ, ਮੌਜੂਦ, ਮਜ਼ਬੂਤ, ਦ੍ਰਿੜ੍ਹ, ਆਪਣੇ ਵਚਨ ਦਾ ਪੱਕਾ [ਭੂ. ਕਿਰ. ਵਲੋਂ √sthā, ਖੜਾ ਹੋਣਾ, ਟਿਕਣਾ, ਠਹਿਰਨਾ]

+ *ਅੰਗ.* ਵਲੋਂ *ਲਾਤ.* state, ਹਾਲਤ, ਅਵਸਥਾ ਆਦਿ [*ਲਾਤ.* stat, ਭੂ. ਕਿਰ. ਵਲੋਂ √sta, ਖੜਾ ਹੋਣਾ, ਟਿਕਣਾ]

⇒ **ਸਥਿਤ**

**ਸਥੂਰ** ਮੋਟਾ, ਵੱਡਆਕਾਰੀ — *ਸੰਸ.* sthūra, ਮੋਟਾ, ਵੱਡ-ਆਕਾਰੀ; ਸਾਨ੍ਹ, a bull; ਸਬੰਧਤ sthaurin, ਭਾਰ ਢੋਣ ਵਾਲਾ ਘੋੜਾ, a pack horse; ਸਮਾਨ sthūla

+ *ਫਾਰਸੀ* **ਸੁਤੂਰ,** ਪਸ਼ੂ, ਗਧਾ, ਖੱਚਰ; ਟ.ਕ. **ਸੁਤੂਰਬਾਨ,** ਘੋੜੇ ਦਾ ਰਖਵਾਲਾ, ਸਾਈਸ

⇒ **ਸਥੂਲ**

**ਸਥੂਲ** ਮੋਟਾ, ਸਰੀਰਕ — *ਸੰਸ.* sthūla, ਮੋਟਾ, ਵੱਡਾ; ਸੰਘਣਾ; ਮੰਦ ਬੁੱਧੀ ਵਾਲਾ; ਸਰੀਰਕ, ਭੌਤਿਕ; ਟ.ਕ. sthūla-buddhi, ਮੋਟੀ ਅਕਲ ਵਾਲਾ; sthūla-śāli, ਇਕ ਕਿਸਮ ਦੇ ਮੋਟੇ ਚਾਵਲ, ਮੋਟੇ ਜਾਂ ਵੱਡੇ ਚਾਵਲ

⇒ **ਸਥੂਰ**

**ਸੱਦ** ਵਾਜ, ਹਾਕ; ਇਕ ਛੰਦ; *ਪਾਲੀ. ਪ੍ਰਾਕ.* **ਸੱਦ,** ਆਵਾਜ਼, ਪੁਕਾਰ; *ਗੁਜ.* **ਸਾਦ;** *ਮਰਾ.* **ਸਾਦ** — *ਸੰਸ.* śabda, ਆਵਾਜ਼; ਪਦ, ਲਫਜ਼

~ **ਸੱਦਣਾ,** ਬੁਲਾਉਣਾ, ਪੁਕਾਰਨਾ;

*ਪ੍ਰਾਕ.* **ਸੱਦ-;** *ਮਰਾ.* **ਸਾਦਾਵਿਣੇ,** ਸਦਵਾਉਣਾ — *ਸੰਸ.* śabdayati, ਸੱਦਦਾ ਹੈ

⇒ **ਸ਼ਬਦ**

**ਸਦਕੇ** ਬਲਿਹਾਰ, ਕੁਰਬਾਨ (ਟ.ਕ. 'ਸਦਕੇ ਜਾਣਾ'); ਵਸੀਲੇ; ਖੁਸ਼ੀ (ਟ.ਕ. 'ਜੀ ਸਦਕੇ') — *ਅਰਬੀ* **ਸਦਕਾ,** ਪਰਮਾਤਮਾ ਦੇ ਨਾਂ ਤੇ ਦਿੱਤੀ ਖੈਰਾਤ; ਸਿਰ ਤੋਂ ਵਾਰ ਕੇ ਦਿੱਤਾ ਗਿਆ ਭੋਜਨ ਆਦਿ; ਕੁਰਬਾਨ ਜਾਣ ਦਾ ਭਾਵ; ਉਪਕਾਰ, ਦਇਆ [√**ਸਦਕ,** ਸੱਚ ਬੋਲਣਾ]; ਟ.ਕ. **ਸਦਾਕਤ,** ਸਚਾਈ; ਸੱਚੀ ਪ੍ਰੀਤ, ਖਲੂਸ, ਵਫਾਦਾਰੀ

⇒ **ਤਸਦੀਕ**

**ਸਦਨ** ਘਰ, ਭਵਨ (ਵਿਸ਼ੇਸ਼ ਕਰਕੇ ਵਿਧਾਨ-ਸਭਾ ਦਾ); ਮੂਲ ਅਰਥ 'ਬੈਠਣ, ਠਹਿਰਨ ਜਾਂ ਰਹਿਣ ਦੀ ਜਗ੍ਹਾ' — *ਸੰਸ.* sadana, ਭਵਨ, ਘਰ [√sad, ਬੈਠਣਾ]; *ਭਾਰੋਪੀ* √sed, ਬੈਠਣਾ

+ *ਰੂਸੀ* sidet (sid-; ਸਮਾਨ sad-), ਬੈਠਣਾ (ਟ.ਕ. *ਸੰਸ.* sīdati, ਬੈਠਦਾ ਹੈ)

+ *ਅੰਗ.* sit, ਬੈਠਣਾ

+ *ਲਾਤ.* √sed, ਬੈਠਣਾ; ਸਮਾਨ √sid (ਟ.ਕ. *ਅੰਗ.* preside, 'ਅੱਗੇ ਬੈਠਣ ਦੀ ਕਿਰਿਆ')

⇒ **ਸੰਸਦ; ਪਰਿਸ਼ਦ; ਸੱਥ; ਵਿਖਾਧ; ਵਿਸ਼ਾਦ; ਪ੍ਰਸਾਦ; ਪ੍ਰਸੰਨ; ਨਿਸ਼ਾਨ; ਨਿਸ਼ੀਨ**

**ਸਦਮਾ** ਸ਼ੋਕਮਈ ਘਟਨਾ, ਹਾਦਸਾ, ਮੁਸੀਬਤ; ਧੱਕਾ — *ਅਰਬੀ* **ਸਦਮਾ,** ਦੋ ਚੀਜ਼ਾਂ ਦਾ ਪਰਸਪਰ ਟਕਰਾਉ, ਟੱਕਰ, ਧੱਕਾ, ਸੱਟ, ਚੋਟ; ਦੁਰਘਟਨਾ; ਨੁਕਸਾਨ [√**ਸਦਮ,** ਟਕਰਾਉਣਾ]; ਟ.ਕ. **ਤਸਾਦੁਮ,** ਟਕਰਾਉ, ਟੱਕਰ, ਧੱਕਾ; ਭੀੜ; ਸਦਮਾ (ਤ + ਸਾਦੁਮ)

**ਸਦਰ** ਪ੍ਰਧਾਨ, ਮੁਖ; ਮੁਖ ਅਫਸਰ ਦੇ ਰਹਿਣ ਦੀ ਥਾ (ਟ.ਕ. 'ਸਦਰ ਮੁਕਾਮ'; 'ਸਦਰ ਬਾਜ਼ਾਰ') — *ਅਰਬੀ* **ਸਦਰ,** ਉੱਪਰ, ਉੱਤੇ; ਸਰੀਰ ਦਾ ਉੱਪਰਲਾ ਭਾਗ, ਜਿਵੇਂ ਛਾਤੀ, ਸੀਨਾ; ਮੁਖੀ; ਮੁੱਖ ਦਫਤਰ; ਟ.ਕ. **ਸਦਰੀ,** ਬਾਸਕਟ, ਜੈਕਟ; ਮੂਲ ਅਰਥ 'ਛਾਤੀ ਉੱਤੇ ਪਹਿਨਣ ਵਾਲਾ ਵਸਤਰ'

**ਸੰਦਰਭ** ਪ੍ਰਸੰਗ; ਮੂਲ ਅਰਥ 'ਨਾਲ ਬੰਨ੍ਹਣ ਦਾ ਭਾਵ — *ਸੰਸ.* saṃdarbha, ਨਾਲ ਬੰਨ੍ਹਣ, ਗੁੰਦਣ (ਜਿਵੇਂ ਮਾਲਾ); ਸਾਹਿਤਕ ਰਚਨਾ [ਅਗੇ. saṃ + √dṛbh, ਗੁੰਦਣਾ, ਗੁੰਫਣਾ]

⇒ **ਦਰਭ** (ਇਕ ਤਰ੍ਹਾਂ ਦਾ ਘਾਹ)

**ਸੰਦਲ** ਇਕ ਬਿਰਛ, ਜਿਸ ਦੀ ਲੱਕੜ ਖੁਸ਼ਬੂਦਾਰ ਹੁੰਦੀ ਹੈ, ਚੰਦਨ — *ਅਰਬੀ* **ਸੰਦਲ,** ਸੰਦਲ < *ਸੰਸ.* candana, ਸੰਦਲ [√cand, ਚਮਕਣਾ]

~ **ਸੰਦਲੀ,** ਸੰਦਲ ਦਾ; ਹਲਕਾ ਪੀਲਾ ਰੰਗ

**ਸਦਾ** ਹਮੇਸ਼ਾ — *ਸੰਸ.* sadā, ਹਮੇਸ਼ਾ, ਸਦਾ (ਟ.ਕ. sadānanda, ਹਮੇਸ਼ਾ ਖੁਸ਼; sadā-phala, ਬਾਰਾਂਮਾਸੀ ਫਲ ਦੇਣ ਵਾਲਾ (ਬਿਰਛ)

**ਸਦਾਚਾਰ** ਨੇਕ ਚਲਨੀ — *ਸੰਸ.* sad-ācāra, ਨੇਕ ਵਰਤਾਰਾ, ਇਖਲਾਕ [sad < sat, ਠੀਕ, ਸਹੀ; ਨੇਕ + ācāra, ਇਖਲਾਕ]

⇒ **ਆਚਾਰ; ਚਰਨਾ**

**ਸਦਾਵਰਤ** ਪੁੰਨ ਦਾ ਲੰਗਰ (ਟ.ਕ. 'ਸਦਾਵਰਤ ਲਾਉਣਾ') — *ਸੰਸ.* sad-vṛtta, ਸ਼ੁੱਭ ਵਰਤਾਉ [sad < sat, ਸੱਚਾ, ਠੀਕ ਆਦਿ + vṛtta, ਵਰਤਾਉ]

⇒ **ਵਰਤ; ਵਰਤਣਾ**

**ਸੰਦਿਗਧ: ਸੰਦੇਹ**

**ਸਦੀ** ਸੌ ਸਾਲ ਦਾ ਸਮਾਂ — *ਫਾਰਸੀ* **ਸਦੀ;** ਸਬੰਧਤ **ਸਦ,** ਸੌ

+ *ਸੰਸ.* śata, ਸੌ; *ਪਾਲੀ* **ਸਤ;** ਟ.ਕ. śatābda, ਸਦੀ

+ *ਅੰਗ.* ਵਲੋਂ *ਲਾਤ.* century, ਸਦੀ [cent, ਸੌ]

**ਸੰਦੇਸ਼** ਪੈਗਾਮ — *ਸੰਸ.* saṃdeśa, ਸੂਚਨਾ, ਪੈਗਾਮ; saṃdiś, ਦੱਸਣਾ, ਸੂਚਤ ਕਰਨਾ [ਅਗੇ. saṃ + √diś, ਦੱਸਣਾ]

⇒ **ਆਦੇਸ਼: ਦੱਸਣਾ**

**ਸੰਦੇਹ** ਸ਼ੱਕ; ਮੂਲ ਅਰਥ 'ਲਿੱਪਣ, ਪੋਚਣ; ਪਰਦਾ ਪਾਉਣਾ'; ਇਸ ਲਈ 'ਅਸਪਸ਼ਟ ਕਰਨ; ਅਸਪਸ਼ਟਤਾ'— *ਸੰਸ.* saṃdeha, ਸ਼ੱਕ, ਸੰਕਾ; ਜੋਖਮ [ਅਗੇ. saṃ + √dih, ਲੇਪਣ ਕਰਨਾ, to smear]; ਟ.ਕ. saṇdigdha, ਲਿਪਤ; ਸ਼ੱਕੀ, ਜੋਖਮ ਵਾਲਾ; ਲਿੱਬੜਿਆ, ਜਿਵੇਂ ਤੀਰ ਦਾ ਫਲ, ਜ਼ਹਿਰ ਨਾਲ, ਜਿਵੇਂ saṇdigdha-phala

**+ ਸੰਦਿਗਧ,** ਸ਼ੱਕੀ, ਸੰਦੇਹਜਨਕ — ਦੇਖੋ ਉੱਪਰ

**ਸੰਦੇਹਾਂ** (*ਮੂਲ.*) ਸਵੇਰੇ — *ਸੰਸ.* sadyas, ਉਸੇ ਦਿਨ, ਇਕ ਦਮ [ਅਗੇ. sa + dyu < divas, ਦਿਨ]; ਟ.ਕ. sadyaḥ, ਉਕਤ sadyas ਦਾ ਸਮਾਸੀ ਰੂਪ

**ਸੱਧਰ** ਚਾਉ, ਖਾਹਸ਼, ਲਾਲਸਾ; *ਪ੍ਰਾਕ.* **ਸੱਧਾ;** *ਸਿੰਧੀ* **ਸਧ;** *ਬੰਗਾ.* **ਸਾਧ, ਸਾਦ;** *ਉੜ.* **ਸਾਧ** — *ਸੰਸ.* śraddhā, ਸ਼ਰਧਾ; ਆਕਾਂਖਿਆ, ਲਾਲਸਾ — ਦੇਖੋ **ਸ਼ਰਧਾ**

**ਸਧਾਰਨ** ਆਮ, ਮਾਮੂਲੀ; ਸਿੱਧ ਪੱਧਰਾ — *ਸੰਸ.* sādhāraṇa, ਆਮ, ਮਮੂਲੀ, ਸਾਰਿਆਂ ਦਾ; ਮੂਲ ਅਰਥ 'ਇਕੋ ਆਧਾਰ', ਅਰਥਾਤ 'ਇਕ ਉੱਤੇ ਟਿਕਿਆ'; ਟ.ਕ. sādhāra, ਸਮ ਆਧਾਰ [ਅਗੇ. sa + ādhāra, ਆਧਾਰ, ਟੇਕ]

⇒ **ਧਰਨਾ**

**ਸੰਧਿਆ** ਆਥਣ ਵੇਲਾ; ਇਸ ਸਮੇਂ ਦੀ ਪੂਜਾ; ਮੂਲ ਅਰਥ (ਦਿਨ ਅਤੇ ਰਾਤ ਦੇ) ਸਾਂਝੇ ਹੋਣ ਦਾ ਸਮਾਂ, ਦੋ ਪੁੜ ਮਿਲਣ ਦਾ ਸਮਾਂ twilight — *ਸੰਸ.* saṃdhyā, ਇੰਜ [ਅਗੇ. saṃ + √dhā, ਰੱਖਣਾ, ਧਰਨਾ]

~ **ਸੰਝ,** ਉਪਰੋਕਤ ਦਾ ਵਿਕਸਤ ਰੂਪ; *ਪਾਲੀ,* **ਸੰਝਾ;** *ਪ੍ਰਾਕ.* **ਸੰਝਾ;** *ਸਿੰਧੀ* **ਸੰਝੋ;** *ਬੰਗਾ.* **ਸਾਂਝ;** *ਗੁਜ.* **ਸਾਂਜ,** ਇੰਜ

~ **ਸਾਂਝ,** ਹਿੱਸੇਦਾਰੀ; *ਪ੍ਰਾਕ.* **ਸੰਧਾ,** ਸਮਝੌਤਾ — *ਸੰਸ.* saṃdhā-, ਸਮਝੌਤਾ; ਸੰਝ — ਉਪਰੋਕਤ **ਸੰਧਿਆ** ਦਾ ਇਕ ਭੇਦ

⇒ **√ਧਾ**

**ਸਧੀ** ਸਮਝੌਤਾ, ਸੁਲ੍ਹਾਨਾਮਾ; (ਵਿਆ.) ਦੋ ਅੱਖਰਾਂ ਦੇ ਮੇਲ ਤੋਂ ਉਤਪੰਨ ਅੱਖਰ ਵਿਕਾਸ — *ਸੰਸ.* saṃdhi, ਜੋੜ, ਬੰਦ; ਸੁਮੇਲ; ਸੁਲ੍ਹਾਨਾਮਾ; (ਵਿਆ.) ਸੰਧੀ euphonic combination [ਅਗੇ. saṃ + dhā, ਰੱਖਣਾ, ਧਰਨਾ; ਜੋੜਨਾ]

**+** *ਯੂਨਾ.* synthetos, ਮੇਲ, ਜੋੜ; ਸਮਝੌਤਾ, agreement, treaty (ਟ.ਕ. *ਅੰਗ.* synthesis, ਸੰਜੋਗ, ਮੇਲ, ਸਮਾਸ); [ਅਗੇ. syn + √the, ਰੱਖਣਾ; ਧਰਨਾ; ਜੋੜਨਾ]

**ਨੋਟ.** ਉਪਰੋਕਤ *ਯੂਨਾ.* synthetos ਦਾ ਹੋਰ ਅਰਥ ਜੈਤੂਨ ਦਾ ਅਚਾਰ, "a preserve of olives" ਵੀ ਹੈ। ਇਸ ਦੇ ਟਾਕਰੇ ਤੇ *ਸੰਸ.* saṃdhān (ਜੋੜ, ਮੇਲ); ਇਸ ਲਈ *ਹਿੰਦੀ* **ਸਨਧਾਨਾ,** 'ਅਚਾਰ' ਨੂੰ ਪੇਸ਼ ਕੀਤਾ ਜਾ ਸਕਦਾ ਹੈ।

⇒ **ਸਾਂਝ**

**ਸੰਧੂਰ** ਇਕ ਤਰ੍ਹਾਂ ਦੇ ਲਾਲ ਰੰਗ ਦਾ ਧੂੜਾ — *ਸੰਸ.* sindūra, ਸੰਧੂਰ; ਇਕ ਪ੍ਰਕਾਰ ਦਾ ਬਿਰਛ, ਸੰਧੂਰ ਟ.ਕ. sindūrī, ਲਾਲ ਰੰਗ ਦਾ ਵਸਤਰ

~ **ਸੰਧੂਰਿਆ,** ਸੰਧੂਰ ਨਾਲ ਲਿੱਪਿਆ — *ਸੰਸ.* sindūrita, ਇੰਜ

**ਸੰਨ** ਸੰਮਤ (ਟ.ਕ. 'ਸੰਨ ਈਸਵੀ') — *ਅਰਬੀ* **ਸੰਨ,** ਸਾਲ, ਵਰ੍ਹਾ; ਸੰਮਤ; ਸਬੰਧਤ **ਸਿਨ,** ਆਯੂ, ਉਮਰ ਦੇ ਸਾਲਾਂ ਦੀ ਸੰਖਿਆ, ਸਾਲ (ਟ.ਕ. *ਫਾਰਸੀ* **ਕਮਸਿਨ,** ਥੋੜ੍ਹੀ ਉਮਰ ਦਾ); ਹੋਰ ਦੇਖੋ **ਮੁਸਿੰਨ,** ਵੱਡੀ ਉਮਰ ਦਾ, ਪੁਰਾਣਾ, ਤਜਰਬਾਕਾਰ (ਮੁ + ਸਿੰਨ)

**ਸੰਨ੍ਹ** ਕੰਧ ਪਾੜ ਕੇ ਕੀਤੀ ਚੋਰੀ, ਪਾੜ — *ਸੰਸ.* saṃdhi, ਦੋ ਵਸਤੂਆਂ ਦਾ ਮੇਲ; ਸੁਲ੍ਹਾ, ਇਕਰਾਰ; ਵੰਡ, ਦੁਫਾੜ, ਪਾੜ, ਸੰਨ੍ਹ; ਵਿੱਥ, ਵਿਰਲ; saṃdhā, ਨਾਲ ਮਿਲਾਉਣਾ, ਜੋੜਨਾ [ਅਗੇ. saṃ + √dhā, ਰੱਖਣਾ, ਧਰਨਾ]

⇒ **ਸੰਧਿਆ; √ਧਾ**

**ਸਨਅਤ** ਉਦਯੋਗ, ਦਸਤਕਾਰੀ — *ਅਰਬੀ* **ਸਨਅ਼ਤ,** ਬਨਾਉਣ ਦਾ ਭਾਵ, ਕਾਰੀਗਰੀ, ਹੁਨਰ; ਟ.ਕ. **ਸੱਨਾਅ,** ਵੱਡਾ ਕਾਰੀਗਰ; **ਸਾਨਿਅ਼,** ਬਨਾਉਣ ਵਾਲਾ, ਕਾਰੀਗਰ, ਪੈਦਾ ਕਰਨ ਵਾਲਾ, ਕਰਤਾਰ

⇒ **ਮਸਨੂਈ**

**ਸਨਕੀ** (ਸਿਨਕ), ਨਿਘੋਚੀ, ਨੱਕ-ਚੜ੍ਹਾ — *ਅੰਗ.* cynic, ਸਿਨਕੀ, ਨਿਘੋਚੀ < *ਯੂਨਾ.* kyon, ਕੁੱਤਾ

+ *ਸੰਸ.* śvana, ਕੁੱਤਾ

**ਨੋਟ.** 'ਸਨਕੀ' ਦਾ ਮੂਲ ਭਾਵ ਕੁੱਤੇ ਦੇ ਸੁਭਾਉ ਤੇ ਆਧਾਰਤ ਜਾਪਦਾ ਹੈ

**ਸਨਦ** ਸਰਟੀਫਿਕੇਟ, ਦਸਤਾਵੇਜ਼ — *ਅਰਬੀ* **ਸਨਦ,** ਉਹ ਚੀਜ਼ ਜਿਸ ਨਾਲ ਢੋ ਲਾ ਕੇ ਬੈਠਿਆ ਜਾਵੇ; ਸਹਾਰਾ; ਭਰੋਸੇਯੋਗ ਗੱਲ; ਇਸ ਲਈ ਪ੍ਰਮਾਣਿਕ ਲਿਖਤ [**√ਸਨਦ,** ਢਾਸਣਾ ਲਾਉਣਾ, ਸਹਾਰਾ ਲੈਣਾ]

⇒ **ਮਸਨਦ; ਮਸੰਦ**

**ਸਨੱਧ** ਹਥਿਆਰਬੰਦ, ਲੈਸ — *ਸੰਸ.* saṃnaddha, ਬੱਧਾ ਹੋਇਆ, ਅਰਥਾਤ 'ਹਥਿਆਰਾਂ ਨਾਲ ਲੈਸ; ਤਿਆਰ; ਜੁੜਿਆ; ਜੋਤਿਆ' [ਅਗੇ. saṃ + naddha; ਭੂ. ਕਿਰ. ਵਲੋਂ √nah, ਬੰਨ੍ਹਣਾ]

⇒ **ਸਨਾਹ; ਨਹਿਣਾ**

**ਸਨਮ** ਪਿਆਰਾ ਮਸ਼ੂਕ — *ਅਰਬੀ* **ਸਨਮ,** ਬੁੱਤ, ਮੂਰਤੀ (ਟ.ਕ. 'ਸਨਮ-ਖਾਨਾ' ਬੁੱਤ ਖਾਨਾ); ਮਸ਼ੂਕ (ਇਸ ਦ੍ਰਿਸ਼ਟੀ ਤੋਂ ਕਿ ਮੰਦਰ ਵਿਚ ਮੂਰਤੀ ਦੀ ਪੂਜਾ ਕੀਤੀ ਜਾਂਦੀ ਹੈ)

**ਸਨਮਾਨ** ਆਦਰ, ਵਡਿਆਈ, ਇੱਜ਼ਤ — *ਸੰਸ.* sanmāna, ਇੰਜ [ਅਗੇ. san < sat, ਠੀਕ, ਨੇਕ, ਚੰਗਾ + māna, ਇੱਜ਼ਤ]

⇒ **ਮਨ**

**ਸਨਾਹ** ਕਵਚ, ਸੰਜੋ; ਮੂਲ ਅਰਥ 'ਚੰਗੀ ਤਰ੍ਹਾਂ ਬੰਨ੍ਹਿਆ ਹੋਇਆ' (ਟ.ਕ. "ਪਾਰ ਬ੍ਰਹਮੁ ਜਪਿ ਪਹਿਰਿ ਸਨਾਹ"; ਮ. 5); ਇੰਜ ਹੀ "ਪਹਿਰਿ ਸੀਲ ਸਨਾਹੁ"; ਮ.2); *ਪਾਲੀ* **ਸੰਨਾਹ;** *ਪ੍ਰਾਕ.* **ਸੰਣਾਹ;** *ਹਿੰਦੀ* **ਸਨਾਹ,** ਕਵਚ — *ਸੰਸ.* saṃnāha, ਇੰਜ [ਅਗੇ. saṃ + √nāh, ਬਨ੍ਹਣਾ]

⇒ **ਨਹਿਣਾ**

**ਸਨਾਤਨ** ਅਨਾਦਿ ਕਾਲ ਤੋਂ, ਕਦੀਮੀ, ਹਮੇਸ਼ਾਂ ਰਹਿਣ ਵਾਲਾ; ਕਰਤਾਰ ਦੀ ਇਕ ਉਪਾਧੀ (ਟ.ਕ. "ਅਬ ਮਨ ਉਲਟਿ ਸਨਾਤਨ ਹੂਆ"; ਕਬੀਰ; ਦੇਖੋ ਮਹਾ. ਕੋਸ਼) — *ਸੰਸ.* sanātana, ਨਿੱਤ ਰਹਿਣ ਵਾਲਾ, ਬ੍ਰਹਮਾ ਅਤੇ ਵਿਸ਼ਨੂੰ ਦੀ ਉਪਾਧੀ [sana, ਕਦੀਮੀ, ਚਿਰਕਾਲੀਨ]

+ *ਲਾਤ.* senex, ਪੁਰਾਣਾ (ਟ.ਕ. *ਅੰਗ.* senile, ਬੁੱਢਾ ਖੋਸਟ; ਸਬੰਧਤ senior, ਵਡੇਰਾ (sen- ਦਾ ਤੁਲਨਾਵਾਚੀ ਰੂਪ)

**ਸਨਿਆਸ** ਸੰਸਾਰ ਦਾ ਤਿਆਗ; ਮੂਲ ਅਰਥ (ਮਾਇਆ, ਅਰਥਾਤ ਸੰਸਾਰੀ ਝਮੇਲਿਆਂ ਨੂੰ) ਲਾਹ ਮਾਰਨ ਦਾ ਭਾਵ — *ਸੰਸ.* saṃnyāsa, ਤਿਆਗ, ਵੈਰਾਗ; ਦੇਹਾਂਤ, ਮੌਤ; saṃnyas, ਚੰਗੀ ਤਰ੍ਹਾਂ ਸੁੱਟ ਮਾਰਨਾ, ਤਿਆਗ ਕਰਨਾ [ਅਗੇ. saṃ-ny < ni + √as, ਸੁੱਟਣਾ; ਧਰਨਾ]

⇒ **ਅਸਤਰ**

**ਸਨਿੱਚਰ** (ਛਨਿੱਛਰ), ਐਤਵਾਰ ਤੋਂ ਪਹਿਲਾ ਦਿਨ; ਇਕ ਗ੍ਰਹਿ ਦਾ ਨਾਂ; (ਲਾਖ.), ਮਨਹੂਸ ਵਿਅਕਤੀ; ਮੂਲ ਅਰਥ 'ਧੀਮੀ ਗਤੀ ਕਰਨ ਵਾਲਾ

(ਗ੍ਰਹਿ)': — *ਸੰਸ.* śanaiścara, ਸਨਿੱਚਰ [śani, ਹੋਲੀ + √car, ਚੱਲਣਾ, ਗਤੀ ਕਰਨਾ]

~ **ਸਨੇ ਸਨੇ,** ਹੌਲੀ ਹੌਲੀ — *ਸੰਸ.* śani, ਹੌਲੀ

**ਸੱਨ੍ਹੀ** ਇਕ ਤਰ੍ਹਾਂ ਦਾ ਜੰਬੂਰ, ਜਿਸ ਨਾਲ ਗਰਮ ਲੋਹਾ ਆਦਿ ਪਕੜਿਆ ਜਾਂਦਾ ਹੈ; *ਪ੍ਰਾਕ.* **ਸੰਦਾਸ;** *ਹਿੰਦੀ* **ਸੰਡਾਸੀ;** *ਮਰਾ.* **ਸਾਂਡਸ** — *ਸੰਸ.* saṃdaṇśa, ਚਿਮਟੀ; saṃdaṇś, ਦੰਦਾਂ ਨਾਲ ਪਕੜਣਾ, ਨਿਪੀੜਣਾ [ਅਗੇ. saṃ + √daṇś, ਡੱਸਣਾ, ਡੰਗ ਮਾਰਨਾ, ਵੱਢ ਖਾਣਾ]

⇒ **ਡੱਸਣਾ**

**ਸਨੇਹ** ਪਿਆਰ, ਦੋਸਤੀ; ਮੂਲ ਅਰਥ 'ਚਿਕਨਾਹਟ, ਥੰਧਿਆਈ (ਜੋ ਵਸਤੂਆਂ ਨੂੰ ਜੋੜਦੀ ਹੈ); ਇਸ ਲਈ 'ਮੇਲ-ਜੋਲ, attachment' — *ਸੰਸ.* sneha, ਪਿਆਰ; ਚਿਕਨਾਹਟ, ਤੇਲ [√snih, ਨਾਲ ਜੁੜਨਾ; ਪ੍ਰੇਮ ਕਰਨਾ]; ਟ.ਕ. sneha-kumbha, ਤੇਲ ਜਾਂ ਘਿਉ ਦਾ ਘੜਾ; *ਭਾਰੋਪੀ* √neigw, ਚੀਕਣਾ ਹੋਣਾ

+ *ਰੂਸੀ* snieg, ਬਰਫ (ਮੂਲ ਅਰਥ 'ਚੀਕਣਾ ਪਦਾਰਥ')

+ *ਅੰਗ.* snow, ਬਰਫ (*ਪੁਰਾ. ਅੰਗ.* snaw)

**ਨੋਟ. ਸਨੇਹ** ਨਾਲ snow ਦੀ ਸਾਂਝ ਬਾਰੇ ਟ.ਕ. *ਪ੍ਰਾਕ.* **ਸਿਣਹਾ,** ਬਰਫ < *ਸੰਸ.* sniha, ਜਿਵੇਂ ਉੱਪਰ (ਦੇਖੋ ਟਰਨਰ)

⇒ **ਨੇਹ**

**ਸਨੇਹਾ** ਪੈਗਾਮ; *ਪ੍ਰਾਕ.* **ਸੰਦੇਸ;** *ਸਿੰਧੀ* **ਸਨਦੇਹੋ;** *ਹਿੰਦੀ* **ਸਾਦੇਸਾ** — *ਸੰਸ.* saṃdeśa, ਸੂਚਨਾ, ਪੈਗਾਮ; saṃdiś, ਦੱਸਣਾ, ਸੂਚਤ ਕਰਨਾ [ਅਗੇ. saṃ + √diś; ਦੱਸਣਾ]

⇒ **ਸੰਦੇਸ਼**

**ਸੱਪ** ਇਕ ਪ੍ਰਕਾਰ ਦਾ ਘਸਰ ਕੇ ਚੱਲਣ ਵਾਲਾ ਕੀੜਾ; *ਪਾਲੀ ਪ੍ਰਾਕ.* **ਸੱਪ;** *ਸਿੰਧੀ* **ਸਪੁ;** *ਬੰਗਾ.* **ਸਾਪ,** *ਹਿੰਦੀ* **ਸਾਂਪ;** *ਗੁਜ.* *ਮਰਾ.* **ਸਾਪ** — *ਸੰਸ.* sarpa, ਸੱਪ; ਰਿ.ਵੇ. [√sarp, ਰੀਂਘ ਕੇ ਚੱਲਣਾ, ਘਸਰਨਾ]; *ਭਾਰੋਪੀ* √serp, ਰੀਂਘਣਾ

+ *ਅੰਗ.* ਵਲੋਂ *ਲਾਤ.* serpent, ਸੱਪ [*ਲਾਤ.* √sarp, ਘਸਰਨਾ]

+ *ਯੂਨਾ.* herp-, ਰੀਂਘਣਾ; ਇਸ ਲਈ herpeton, ਰੀਂਘਣ ਵਾਲਾ ਜੀਵ (ਟ.ਕ. *ਅੰਗ.* herpes, ਇਕ ਜਿਲਦ ਦੀ ਬੀਮਾਰੀ, ਜੋ ਇੰਜ ਲਗਦੀ ਹੈ ਕਿ ਕੋਈ ਕੀਟ ਘਸਰ ਕੇ ਲੰਘਿਆ ਹੈ)

**ਸਪਸ਼ਟ** ਸਾਫ, ਪ੍ਰਗਟ; ਮੂਲ ਅਰਥ 'ਚੰਗੀ ਤਰ੍ਹਾਂ ਦੇਖਿਆ ਜਾਣ ਵਾਲਾ' — *ਸੰਸ.* spashṭa, ਇੰਜ [ਭੂ. ਕਿਰ. ਵਲੋਂ spaś, ਦੇਖਣਾ; ਸਮਾਨ √paś]

+ *ਲਾਤੀ.* spect-, ਭੂ. ਕਿਰ. ਵਲੋਂ √spec, ਦੇਖਣਾ (ਟ.ਕ. *ਅੰਗ.* inspect, ਪੜਤਾਲ ਕਰਨਾ)

⇒ **ਪਸਣਾ**

**ਸਪਤ** ਸੱਤ — *ਸੰਸ.* sapta, ਇੰਜ; *ਭਾਰੋਪੀ* sept-

+ *ਫਾਰਸੀ* **ਹਫਤ,** ਸੱਤ

+ *ਲਾਤ.* sept, ਸੱਤ (ਟ.ਕ. *ਅੰਗ.* septennial)

+ *ਯੂਨਾ.* hepta, ਸੱਤ ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. *ਅੰਗ.* heptachord)

**ਸੰਪੱਤੀ** ਜਾਇਦਾਦ, ਮਾਲ-ਅਸਬਾਬ; ਮੂਲ ਅਰਥ 'ਚੰਗੀ ਤਰ੍ਹਾਂ ਨਿਸ਼ਾਨੇ ਤੇ ਪੈਣ ਦਾ ਭਾਵ'; ਇਸ ਲਈ 'ਪ੍ਰਾਪਤੀ, ਹਾਸਲ, ਲੱਭਤ' — *ਸੰਸ.* sampatti, ਸਮਰਿੱਧੀ, ਭਾਗਵਾਨੀ, ਸਫਲਤਾ, ਪ੍ਰਾਪਤੀ [ਅਗੇ. sam + patti < patta ਭੂ. ਕਿਰ. ਵਲੋਂ √pad, ਡਿਗਣਾ]

~ **ਸੰਪਤ,** ਸਮਰਿੱਧੀ, ਭਾਗਵਾਨੀ (ਟ.ਕ. "ਸੰਪਤ ਹਰਖ ਨ ਆਪਤ ਦੂਖਾ"; ਮ.5) = ਨਾਂ ਸਮਰਿੱਧੀ ਦੀ ਹਾਲਤ ਵਿਚ ਖੁਸ਼ੀ, ਨਾਂ ਤੰਗਦਸਤੀ ਦੀ ਹਾਲਤ ਵਿਚ ਰੰਜ (ਮਹਾ. ਕੋਸ਼ ਅਨੁਸਾਰ

**ਸੰਪਤ** ਦਾ ਸਬੰਧਤ **ਸੰਪਦ,** 'ਵਡੀ ਪਦਵੀ ਵਾਲਾ' ਕੀਤਾ ਗਿਆ ਹੈ, ਜੋ ਉਚਿਤ ਨਹੀਂ)

**⇒ ਬਿਪਤਾ; √ਪਦ**

**ਸੰਪਦਾ** ਜਾਇਦਾਦ, ਮਿਲਖ, ਧਨ, ਦੌਲਤ — *ਸੰਸ.* sampada, ਭਾਗਵਾਨੀ, ਸੁਭਾਗ; ਸਫਲਤਾ; ਧਨਵਾਨਤਾ; ਲਾਭ ਪ੍ਰਾਪਤੀ, ਸੁੱਖ [ਅਗੇ. sam + √pad, ਡਿਗਨਾ, ਗਿਰਨਾ)

**⇒ ਸੰਪੱਤੀ; √ਪਦ**

**ਸੰਪੰਨ** ਪੂਰਾ ਕੀਤਾ ਹੋਇਆ; ਅਮੀਰ, ਧਨਵਾਨ — *ਸੰਸ.* sampanna, ਭਰਪੂਰ, ਰੱਜਿਆ-ਪੁੱਜਿਆ 'ਭਾਗਵਾਨ; ਪੂਰਾ ਕੀਤਾ ਹੋਇਆ; ਨਿਪੁੰਨ; ਪ੍ਰਾਪਤ ਕੀਤਾ, ਹਾਸਲ ਕੀਤਾ, ਠੀਕ, ਸਹੀ; ਮੂਲ ਅਰਥ 'ਯੋਗ ਥਾਂ ਤੇ ਡਿਗਣ ਜਾਂ ਪੈਣ ਦਾ ਭਾਵ'; ਇਸ ਲਈ 'ਪ੍ਰਾਪਤੀ, ਭਾਗਵਾਨੀ' ਆਦਿ [ਅਗੇ. sam + panna; ਭੂ. ਕਿਰ. ਵਲੋਂ √pad, ਡਿਗਣਾ, ਪੈਣਾ]

**⇒ ਸੰਪੱਤੀ; ਉਤਪੰਨ; √ਪਦ**

**ਸਪਰਸ** ਛੋਹ, ਮੇਲ — *ਸੰਸ.* sparśa, ਛੋਹ, ਲਗਾਉ, ਪ੍ਰਭਾਵ; ਅਨੁਭਵ, ਅਹਿਸਾਸ, sensation, ਰੋਗ, ਬਿਮਾਰੀ [√spṛś, ਛੂਹਣਾ, ਪਕੜਣਾ; ਅਨੁਭਵ ਕਰਨਾ]

**ਸੰਪਰਕ** ਮੇਲ, ਸੰਜੋਗ, ਲਗਾਅ — *ਸੰਸ.* samparka, ਪਰਸਪਰ ਮੇਲ, ਸੁਹਬਤ, ਲਗਾਅ [ਅਗੇ. sam + pṛc, ਮਿਲਾਉਣਾ, ਮੇਲਣਾ, ਸਪਰਸ਼ ਕਰਨਾ; ਟ.ਕ. pṛkti, ਛੋਹ]

**ਸੰਪਰਦਾ** ਮੁਢ ਤੋਂ ਚਲੀ ਆਈ ਰੀਤੀ ਜਾਂ ਮੱਤ; ਪ੍ਰੰਪਰਾਗਤ ਜਮਾਇਤ, ਫਿਰਕਾ — *ਸੰਸ.* sampradāya, ਇੰਜ < sampradā, ਚੰਗੀ ਤਰ੍ਹਾਂ ਦੇਣਾ, ਹਵਾਲੇ ਕਰਨਾ, ਸਪੁਰਦ ਕਰਨਾ [ਅਗੇ. sam + pradā, ਪ੍ਰਦਾਨ ਕਰਨਾ < ਅਗੇ. pra + √dā, ਦੇਣਾ]

**+ *ਫਾਰਸੀ* ਸਪੁਰਦ**, ਹਵਾਲੇ ਕਰਨ ਦਾ ਭਾਵ [ਅਗੇ. ਸੁ-ਪੁਰ **+ √ਦ** < √ਦਾ, ਦੇਣਾ]

**+ *ਕ੍ਰੋਸ਼.*** predaja, ਪਿੱਛੇ ਤੋਂ ਚਲੀ ਆਈ ਰੀਤੀ, ਪਰੰਪਰਾ [ਅਗੇ. pre + √da, ਦੇਣਾ

**+ *ਅੰਗ.*** ਵਲੋਂ *ਲਾਤ.* tradition, ਪਰੰਪਰਾ [ਅਗੇ. tra, ਵਲੋਂ trans, ਦੂਜੇ ਪਾਸੇ ਤੋਂ, ਅਰਥਾਤ ਪਹਿਲਾਂ ਤੋਂ + dition < √di, ਦੇਣਾ; ਸਮਾਨ √do; ਇਸ ਲਈ *ਅੰਗ.* donate; editor]

**⇒ ਪ੍ਰਦਾਨ; ਦੇਣਾ**

**ਸੰਪਾਦਨ** ਲੇਖਾਂ ਆਦਿ ਦੀ ਕਾਂਟ ਛਾਂਟ ਕਰਕੇ ਛਾਪਣ ਲਈ ਤਿਆਰ ਕਰਨ ਦਾ ਭਾਵ — *ਸੰਸ.* sampādana, ਮੁਕੰਮਲ ਕਰਨ, ਸੰਗ੍ਰਿਹਨ, ਸੰਕਲਨ, ਪੇਸ਼ਕਾਰੀ; ਪ੍ਰਾਪਤੀ; sampad, ਇਕੱਠੇ ਪੈਣਾ, ਉਚਿਤ ਥਾਂ ਤੇ ਡਿਗਣਾ; ਇਸ ਲਈ ਪ੍ਰਾਪਤ ਕਰਨਾ, ਸਫਲ ਹੋਣਾ, ਸੰਪੰਨ ਹੋਣਾ [ਅਗੇ. sam + √pad, ਡਿਗਣ]

**⇒ ਸੰਪੰਨ; √ਪਦ**

**ਸਪਿਰਟ** ਸ਼ਰਾਬ ਦਾ ਸਤ; ਮਿੱਟੀ ਦੇ ਤੇਲ ਦੀ ਕਿਸਮ, ਜਿਸ ਨੂੰ ਲੈਂਪਾਂ ਵਿਚ ਜਲਾਇਆ ਜਾਂਦਾ ਹੈ; (ਲਾਖ.) ਜੋਸ਼, ਜਜ਼ਬਾ — *ਅੰਗ.* ਵਲੋਂ *ਲਾਤ.* spirit, ਆਤਮਾ, ਰੂਹ, ਜੀਵ ਆਤਮਾ; ਭੂਤ, ਪ੍ਰੇਤ; ਹਿੰਮਤ; ਜੋਸ਼, ਉਤਸ਼ਾਹ; ਅਸਲ ਮਤਲਬ; ਸ਼ਰਾਬ ਦਾ ਸਤ, ਸਪਿਰਟ [ਭੂ.ਕਿਰ. ਵਲੋਂ √spir, ਸਾਹ ਲੈਣਾ; ਟ.ਕ. inspire, ਸਾਹ ਭਰਨਾ, ਜਾਨ ਪਾਉਣਾ; ਉਤਸ਼ਾਹਤ ਕਰਨਾ]

**ਸਪੀਡ** ਰਫਤਾਰ, ਗਤੀ — *ਅੰਗ.* speed, ਗਤੀ, ਚਾਲ, ਤੇਜ਼ੀ; (ਪ੍ਰਾ.) ਸਫਲਤਾ, ਕਾਮਯਾਬੀ (ਜਿਵੇਂ 'God speed', ਰੱਬ ਤੁਹਾਨੂੰ ਸਫਲ ਕਰੇ!)

**+ *ਸੰਸ.*** sphiti, ਵਾਧਾ, ਵ੍ਰਿਧੀ, ਅਧਿਕਤਾ, ਬਹੁਤਾਤ; ਖੁਸ਼ਹਾਲੀ, ਅਮੀਰੀ

**⇒ ਸਫੀਤੀ**

**ਸਪੁਰਦ** ਹਵਾਲੇ, ਪਾਸ (ਟ.ਕ. 'ਸਪੁਰਦ ਕਰਨਾ') — *ਫਾਰਸੀ* **ਸਪੁਰਦਨ,**

ਸੌਂਪਣਾ, ਹਵਾਲੇ ਕਰਨਾ
+ *ਸੰਸ.* sampradāya; ਦੇਖੋ **ਸੰਪਰਦਾ**

**ਸੰਪੂਰਨ** ਮੁਕੰਮਲ, ਖ਼ੂਬ ਭਰਿਆ ਹੋਇਆ — *ਸੰਸ.* saṃpūrṇa, ਖ਼ੂਬ ਭਰਿਆ ਹੋਇਆ [ਅਗੇ. saṃ + pūrṇa, ਪੂਰਾ]
+ *ਰੂਸੀ* spolna, ਪੂਰੀ ਤਰ੍ਹਾਂ [ਅਗੇ. s + polny, ਪੂਰਨ]
⇒ **ਪੂਰਾ**

**ਸਫ** ਚਟਾਈ; ਫੌਜੀਆਂ ਦੀ ਕਤਾਰ, ਲਾਈਨ — *ਅਰਬੀ* **ਸਫ,** ਇਕ ਪ੍ਰਕਾਰ ਦੀ ਲੰਬੀ ਚਟਾਈ; ਕਤਾਰ, ਪਰ੍ਹਾ [√**ਸੱਫ਼,** ਕਤਾਰ-ਬੰਦੀ ਕਰਨਾ]

**ਸਫਰ** ਇਕ ਥਾਂ ਤੋਂ ਦੂਜੀ ਥਾਂ ਜਾਣ ਦਾ ਭਾਵ, ਪੈਂਡਾ, ਯਾਤਰਾ — *ਅਰਬੀ* **ਸਫਰ,** ਕੂਚ, ਰਵਾਨਗੀ [√**ਸਫਰ,** ਜਾਣਾ]; ਟ.ਕ. *ਅੰਗ.* safari, ਸ਼ਿਕਾਰ ਤੇ ਜਾਣ ਦਾ ਭਾਵ (ਵਿਸ਼ੇਸ਼ ਕਰਕੇ ਪੂਰਬੀ ਅਫਰੀਕਾ ਵਿਖੇ) < *ਅਰਬੀ,* ਜਿਵੇਂ ਉੱਪਰ
⇒ **ਸਫੀਰ; ਸਿਫਾਰਤ; ਮੁਸਾਫਰ**

**ਸਫਰਾ** ਪਿੱਤ, bile — *ਅਰਬੀ* **ਸਫ਼ਰਾ,** ਪੀਲੇ ਰੰਗ ਦਾ ਇਕ ਤੱਤ, ਪਿੱਤ, ਪੀਲਾ ਰੰਗ; ਪਿੱਤਾ; ਸੋਨਾ; ਟ.ਕ. **ਅਸਫ਼ਰ,** ਪੀਲਾ, ਜ਼ਰਦ, ਕੇਸਰੀ (ਅ + ਸਫਰ)

**ਨੋਟ.** ਉਪਰੋਕਤ **ਸਫਰਾ** ਵਾਂਗ *ਪੰਜਾ.* **ਪਿੱਤ** (ਸਫਰਾ) ਵੀ ਪੀਲੇ ਰੰਗ ਦਾ ਸੂਚਕ ਹੈ (ਦੇਖੋ **ਪਿੱਤ** ਅਤੇ ਪੀਲੇ ਰੰਗ ਦੀ ਧਾਤ, ਅਰਥਾਤ **ਪਿੱਤਲ,** ਜੋ ਸਮ-ਮੂਲਕ ਸ਼ਬਦ ਹਨ)

**ਸਫਾਈ** ਪਵਿੱਤਰਤਾ; ਸਚਿਆਈ, ਈਮਾਨਦਾਰੀ; ਸੁਲ੍ਹਾ, ਮੇਲ (ਟ.ਕ. 'ਸੁਲ੍ਹਾ-ਸਫਾਈ') — *ਅਰਬੀ* **ਸਫ਼ਾਈ,** *ਪਾਕ.* ਪਵਿੱਤਰ, ਖਰਾ; ਦੋਸਤੀ, ਮਿੱਤਰਤਾ; ਟ.ਕ. **ਤਸਫ਼ੀਆ,** ਫੈਸਲਾ, ਰਫ਼ਾ-ਦਫ਼ਾ; ਮੂਲ ਅਰਥ 'ਸਾਫ ਕਰਨਾ, ਪਾਕ ਕਰਨਾ' (ਤ + ਸਫ਼ੀਆ)
⇒ **ਸਾਫ**

**ਸਫੀਤੀ** ਵਾਧਾ, ਵ੍ਰਿਧੀ — *ਸੰਸ.* sphitī, ਵਾਧਾ, ਵ੍ਰਿਧੀ, ਅਧਿਕਤਾ < sphīta, ਸੁੱਜਿਆ, ਵਧਿਆ, ਮੋਟਾ-ਤਾਜ਼ਾ, ਅਧਿਕ; ਭੂ. ਕਿਰ. ਵਲੋਂ √sphāy, ਵਧਣਾ, ਫੈਲਰਨਾ, ਮੋਟਾ ਹੋਣਾ; *ਭਾਰੋਪੀ* √spei, ਵਧਣਾ ਫੁੱਲਣਾ
+ *ਰੂਸੀ* √uspe, ਸਫਲ ਹੋਣਾ, ਵਾਧਾ ਹੋਣਾ
+ *ਅੰਗ.* speed; ਦੇਖੋ **ਸਪੀਡ**

**ਸਫੀਰ** ਰਾਜਦੂਤ — *ਅਰਬੀ* **ਸਫੀਰ,** ਦੂਤ, ਨੁਮਾਇੰਦਾ; ਮੂਲ ਅਰਥ 'ਆਪਣੇ ਦੇਸ਼ ਚੋਂ ਦੂਜੀ ਜਗ੍ਹਾ ਜਾਣ ਵਾਲਾ, ਭੇਜਿਆ ਗਿਆ ਵਿਅਕਤੀ, emissary' √**ਸਫਰ,** ਜਾਣਾ, ਸਫਰ ਕਰਨਾ]
~ **ਸਫਾਰਤ,** ਦੂਤਪੁਣਾ — *ਅਰਬੀ* **ਸਿਫਾਰਤ,** ਇਕ ਮੁਲਕ ਵਲੋਂ ਦੂਜੇ ਮੁਲਕ ਵਿਚ ਭੇਜਿਆ ਜਾਣਾ, ਦੂਤ ਦਾ ਅਹੁਦਾ
⇒ **ਸਫਰ**

**ਸਫੈਦ** ਚਿੱਟਾ — *ਫਾਰਸੀ* **ਸਫੈਦ,** ਇੰਜ; ਮੂਲ ਰੂਪ **ਸਪੇਦ;** ਟ.ਕ. **ਸਪੇਦਾ,** ਸਵੇਰ ਦੀ ਲੋਅ
+ *ਸੰਸ.* śveta, ਚਿੱਟਾ, ਚਮਕਦਾਰ
⇒ **ਸੇਤ**[3]

**ਸਬ** 'ਅਧੀਨ, ਨਾਇਬ' ਦਾ ਅਰਥ-ਸੂਚਕ ਅਗੇਤਰ (ਟ.ਕ. 'ਸਬ-ਇਨਸਪੈਕਟਰ') — *ਅੰਗ.* ਵਲੋਂ *ਲਾਤ.* sub, ਇੰਜ; ਮੂਲ ਰੂਪ (s)up; *ਭਾਰੋਪੀ* upo
+ *ਸੰਸ.* upa, ਅਧੀਨ ਦਰਜੇ ਦਾ, ਨਾਇਬ; ਛੋਟਾ (ਟ.ਕ. 'upaguru', 'ਉਪ-ਅਧਿਆਪਕ'; 'upagraha')
⇒ **ਸੁਪਰ; ਉਪਮਾ** (ਸ਼ਲਾਘਾ)

**ਸ਼ਬ** ਰਾਤ — *ਫਾਰਸੀ* **ਸ਼ਬ,** ਰਾਤ (ਪਹਿਲ. shap; ਜ਼ੰਦ kshap; ਦੇਖੋ ਪਲੈਟਸ); ਟ.ਕ. **ਸ਼ਬਨਮ,** ਤ੍ਰੇਲ [ਸ਼ਬ + ਨਮ, ਨਮੀ, ਗਿੱਲ]
~ **ਸ਼ਬਰਾਤ,** ਇਕ ਇਸਲਾਮੀ ਤਿਉਹਾਰ, ਜਦ ਮਨੁੱਖਾਂ ਦੀ ਉਮਰ ਦਾ ਹਿਸਾਬ ਅਤੇ ਰਿਜ਼ਕ ਦੀ ਵੰਡ ਹੁੰਦੀ ਹੈ — *ਫਾਰਸੀ* **ਸ਼ਬ-ਏ-ਬਰਾਤ,** ਇੰਜ

[ਸ਼ਬ + ਬਰਾਤ, ਹਿੱਸਾ, ਭਾਗ]

**ਸੰਬਹਣੁ** *(ਲਹਿੰ.)* ਸਰੀਰ ਨੂੰ ਮਲਣਾ, ਤਿਆਰ ਹੋਣਾ (ਟ.ਕ. "ਨਾਤੀ ਧੋਤੀ ਸੰਬਹੀ"; ਫਰੀਦ); *ਸਿੰਧੀ* **ਸਮੰਬਹਣੁ,** ਤਿਆਰ ਹੋਣਾ — *ਸੰਸ.* saṃvāha, ਸਰੀਰ ਨੂੰ ਮਲਣ ਦਾ ਭਾਵ, "rubbing the body, shampooing"; ਮੂਲ ਅਰਥ 'ਸਰੀਰ ਤੇ ਹੱਥ ਫੇਰਨ ਦਾ ਭਾਵ' [ਅਗੇ. saṃ + √vāh, ਵਹਿਣਾ, ਲੈ ਜਾਣਾ]

⇒ **ਵਹਿਣਾ**

**ਸਬਕ** ਰੋਜ਼ ਦਾ ਪਾਠ; ਉਪਦੇਸ਼; ਮੂਲ ਅਰਥ 'ਅੱਗੇ ਜਾਂ ਪਹਿਲਾਂ ਹੋਣਾ', ਅਰਥਾਤ 'ਉਸਤਾਦ ਦਾ ਅੱਗੇ ਹੋਣਾ ਅਤੇ ਉਸ ਦੇ ਪਿੱਛੇ ਪਿੱਛੇ ਸ਼ਾਗਿਰਦਾਂ ਦਾ ਪੜ੍ਹਨਾ' (ਟ.ਕ. 'ਸਬਕ ਦੇਣਾ ਜਾਂ ਪੜ੍ਹਾਉਣਾ') — *ਅਰਬੀ* **ਸਬਕ,** ਮੁਕਾਬਲੇ ਵਿਚ ਅੱਗੇ ਵਧਣਾ; ਕਿਤਾਬ ਦਾ ਉਹ ਭਾਗ, ਜਿਸ ਨੂੰ ਸ਼ਾਗਿਰਦ ਉਸਤਾਦ ਤੋਂ ਪੜ੍ਹਨ [√**ਸਬਕ,** ਅੱਗੇ ਜਾਂ ਪਹਿਲਾਂ ਹੋਣਾ]

**ਸਬਜ਼** ਹਰਾ; ਕੱਚਾ ਅਤੇ ਤਾਜ਼ਾ — *ਫਾਰਸੀ* **ਸਬਜ਼,** ਹਰਾ, ਕੱਚਾ; ਸਾਵਾ, ਸਾਂਵਲੇ ਰੰਗ ਦਾ

+ *ਰੂਸੀ* svezy, ਸਜਰਾ, ਤਾਜ਼ਾ (ਫੁੱਲ, ਖਬਰ); ਠੰਡਾ, ਠੰਡੀ (ਜਿਵੇਂ ਹਵਾ)

~ **ਸਬਜ਼ੀ,** ਤਾਜੀ ਤਰਕਾਰੀ — *ਫਾਰਸੀ* **ਸਬਜ਼ੀ,** ਹਰਿਆਲੀ, ਤਰਾਵਤ

**ਸ਼ਬਦ** ਪਦ, ਲਫ਼ਜ਼, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਕੋਈ ਛੰਦ; ਭਜਨ ਦਾ ਗੀਤ; ਸਮੁੰਦਰ, ਅਰਥਾਤ ਲਹਿਰਾਂ ਦੁਆਰਾ ਆਵਾਜ਼ ਪੈਦਾ ਕਰਨ ਵਾਲਾ (ਟ.ਕ. "ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ"; ਮ. 3) — *ਸੰਸ.* śabda, ਆਵਾਜ਼, ਖੜਕ; ਪਦ, ਲਫਜ਼; ਮੂਲ ਰੂਪ śapta, ਸੌਂਹ, ਸੌਗੰਧ [√śap, ਸੌਂਹ ਖਾਣਾ; ਮੂਲ ਅਰਥ 'to declare solemnly']

+ *ਰੂਸੀ* šepot, ਘੁਸਰ-ਮੁਸਰ, whisper

⇒ **ਸੱਦਣਾ**

**ਸਬੰਧ** ਤੁਅੱਲਕ, ਵਾਸਤਾ, ਸਾਂਝ, ਮੇਲ; ਦੋਸਤੀ; ਰਿਸ਼ਤੇਦਾਰੀ; *ਪ੍ਰਾਕ.* **ਸਬੰਧ,** ਰਿਸ਼ਤੇਦਾਰੀ — *ਸੰਸ.* saṃbandha, ਸਬੰਧ, ਰਿਸ਼ਤੇਦਾਰੀ [ਅਗੇ. saṃ + √bandh, ਬੰਨ੍ਹਣਾ]

~ **ਸਬੰਧੀ,** ਰਿਸ਼ਤੇਦਾਰ; *ਪ੍ਰਾਕ.* **ਸੰਬੰਧਿ,** (ਮੁੰਡੇ ਜਾਂ ਕੁੜੀ ਦੇ) ਸੁਹਰਿਆਂ ਵਲੋਂ ਰਿਸ਼ਤੇਦਾਰ; *ਬਿਹਾ.* **ਸਮਧਿ,** (ਪੁੱਤਰ ਦਾ) ਸ਼ਹੁਰਾ, ਕੁੜਮ; *ਹਿੰਦੀ* **ਸਮਧੀ;** *ਗੁਜ.* **ਸਮਾਧੀ,** ਸਬੰਧੀ; *ਮਰਾ.* **ਸਮਾਧੀ,** ਸਬੰਧਤ — *ਸੰਸ.* saṃbandhin (ਮੁੰਡੇ ਜਾਂ ਕੁੜੀ ਦੇ) ਸੁਹਰਿਆਂ ਵਲੋਂ ਰਿਸ਼ਤੇਦਾਰ, ਸਬੰਧੀ [ਅਗੇ. saṃ + √bandh, ਜਿਵੇਂ ਉੱਪਰ]

⇒ **ਪ੍ਰਬੰਧ; ਬੰਨ੍ਹਣਾ**

**ਸਬੱਬ** ਕਾਰਨ; ਢੋ, ਮੌਕਾ — *ਅਰਬੀ* **ਸਬੱਬ,** ਵਸੀਲਾ, ਵਾਸਤਾ; (ਬਹੁਵਚਨ **ਅਸਬਾਬ);** ਟ.ਕ. **ਮੁਸੱਬਿਬ,** ਸਬੱਬ ਬਨਾਉਣ ਵਾਲਾ; ਪਰਮਾਤਮਾ ਦੀ ਇਕ ਉਪਾਧੀ [ਮੁ. + ਸੱਬਿਬ]

⇒ **ਅਸਬਾਬ**

**ਸਬਰ** ਸੰਤੋਖ, ਸਹਿਨਸ਼ੀਲਤਾ — *ਅਰਬੀ* **ਸਬਰ,** ਬਰਦਾਸ਼ਤ ਕਰਨ ਦੀ ਸ਼ਕਤੀ, ਸਹਿਨਸ਼ੀਲਤਾ; ਸੰਕੋਚ [√**ਸਬਰ**]; ਟ.ਕ. **ਮੁਸਾਬਰਤ,** ਸਬਰ ਕਰਨ ਦਾ ਭਾਵ (ਮੁ + ਸਾਬਰਤ)

~ **ਸਬੂਰੀ,** ਸੰਤੋਖ, ਸਹਿਨਸ਼ੀਲਤਾ— *ਫਾਰਸੀ* **ਸਬੂਰੀ,** ਇੰਜ < *ਅਰਬੀ* **ਸਬੂਰ,** ਸਬਰ ਕਰਨ ਵਾਲਾ

**ਸੰਬਰਨਾ: ਸੰਵਾਰਨਾ**

**ਸੱਬਲ** ਲੋਹੇ ਦਾ ਡੰਡਾ, ਜਿਸ ਦਾ ਇਕ ਸਿਰਾ ਧਾਰਦਾਰ ਹੁੰਦਾ ਹੈ; *ਪ੍ਰਾਕ.* **ਸੱਬਲ,** ਨੇਜ਼ਾ; *ਬੰਗਾ.* **ਸਾਬਲ;** *ਮਰਾ.* **ਸਬਲ਼;** *ਲਹਿੰ.* **ਸਾਬਲ** — *ਸੰਸ.* sarvalā, sarvalī, ਲੋਹੇ ਦੀ ਲੱਠ, ਸੱਬਲ

**ਸ਼ਬਾਬ** ਜਵਾਨੀ — *ਅਰਬੀ* **ਸ਼ਬਾਬ,** ਜਵਾਨੀ [√**ਸ਼ਬਬ**]; ਟ.ਕ. **ਤਸ਼ਬੀਬ,** ਜਵਾਨੀ ਦੀਆਂ ਗੱਲਾਂ ਕਰਨ ਦਾ ਭਾਵ, ਕਸੀਦੇ ਦੀ ਭੂਮਿਕਾ (ਤ + ਸ਼ਬੀਬ)

**ਸਬੂਤ** ਪੂਰਾ, ਸਾਰਾ (ਜਿਵੇਂ 'ਸਬੂਤਾ'); ਪੁਸ਼ਟੀ, ਗਵਾਹੀ — *ਅਰਬੀ* **ਸਬੂਤ,** ਪਕਿਆਈ, ਮਜ਼ਬੂਤੀ; ਸਚਾਈ; ਗਵਾਹੀ; ਦਲੀਲ ਦੇ ਕੇ ਗੱਲ ਪੱਕੀ ਕਰਨ ਦਾ ਭਾਵ [√**ਸਬਤ,** ਕਾਇਮ ਰਹਿਣਾ]; ਟ.ਕ. **ਸਬਾਤ,** ਪਕਿਆਈ, ਸਥਿਰਤਾ, ਕਰਾਰ; **ਮੁਸਬਿਤ,** ਸਾਬਤ ਕੀਤਾ ਗਿਆ; ਪੱਕਾ, ਸਥਿਰ; ਹਾਂ-ਪੱਖੀ, affirmative (ਮੁ + ਸਬਿਤ)
⇒ **ਸਾਬਤ**

**ਸਭ** ਤਮਾਮ; *ਪਾਲੀ* **ਸੱਬ;** *ਪ੍ਰਾਕ.* **ਸੱਵ;** *ਪੋਠੋ.* **ਹੱਭਾ, ਹੱਭ;** *ਬੰਗਾ.* **ਸਬ,** ਸੱਭ — *ਸੰਸ.* sarva, ਸੱਭ, ਤਮਾਮ
+ *ਅੰਗ.* save, ਬਚਾਅ ਬਚਾਉ ਕਰਨਾ; ਮੂਲ ਅਰਥ 'ਸਾਲਮ ਜਾਂ ਸੰਪੂਰਨ ਰੱਖਣਾ' — *ਲਾਤ.* √salv, ਸਲਾਮਤ ਰੱਖਣਾ, ਬਚਾਉਣਾ; ਟ.ਕ. salvus, ਸਾਰਾ, ਸਾਲਮ, ਪੂਰਨ
**ਨੋਟ.** "ਪੂਰਾ, ਸਾਰਾ, ਸਾਲਮ" ਅਤੇ ਦੂਜੇ ਪਾਸੇ "ਬਚਾਉ, ਸਲਾਮਤੀ" ਦੇ ਭਾਵ ਪਰਸਪਰ ਸਬੰਧਤ ਹਨ।
⇒ **ਸਰਵ**

**ਸੰਭਵ** ਹੋ ਸਕਨ ਵਾਲਾ, ਮੁਮਕਿਨ; ਮੂਲ ਅਰਥ 'ਹੋਂਦ' — *ਸੰਸ.* saṃbhava, ਯੋਗਤਾ, ਸਮਰੱਥਾ, ਉਤਪੱਤੀ, ਸ੍ਰੋਤ; ਇਮਕਾਨ [ਅਗੇ. saṃ + √bhū, ਹੋਣਾ]
~ **ਸੰਭਉ,** ਹੋਂਦ ਵਿਚ ਆਇਆ, ਪੈਦਾ ਹੋਇਆ (ਟ.ਕ. 'ਅਜੂਨੀ ਸੰਭਉ', ਯੋਨ ਤੋਂ ਉਤਪੱਤ ਨਹੀਂ ਹੋਇਆ; ਕਰਤਾਰ ਦੀ ਇਕ ਉਪਾਧੀ) — *ਸੰਸ.* sambhava, ਜਿਵੇਂ ਉੱਪਰ
⇒ **ਭਵ** ('ਹੋਂਦ')

**ਸਭਾ** ਇਕੱਠ, ਜੋੜ-ਮੇਲ, ਮਜਲਸ; ਦਰਬਾਰ court — *ਸੰਸ.* sabhā, ਇਕੱਠ, ਸਮਿਤੀ; ਸ਼ਾਹੀ ਦਰਬਾਰ, court
~ **ਸਭਿਆ,** ਸ਼ਿਸ਼ਟ, ਸਾਊ, ਕੁਲੀਨ, ਸਨਿਮਰ, ਮੂਲ ਅਰਥ 'ਸਭਾ ਦੇ ਅਨੁਕੂਲ, courtly' — *ਸੰਸ.* sabhya, ਸਭਾ ਦੇ ਯੋਗ, ਚੰਗੀ ਸੁਸਾਇਟੀ ਦੇ ਯੋਗ, ਸਾਊ, ਸ਼ਰੀਫ, ਨਿਮਰਤਾ ਭਰਿਆ, ਕੁਲੀਨ, courteous, polite
~ **ਸੱਭਿਆਚਾਰ,** ਨੇਕ ਵਰਤਾਰਾ, ਸੰਸਕ੍ਰਿਤੀ — ਸਭਿਆ + ਆਚਾਰ
**ਨੋਟ.** *ਅੰਗ.* court (ਦਰਬਾਰ, ਸਭਾ); ਇਸ ਲਈ courteous (ਸਿਸ਼ਟ, ਸ਼ਰੀਫ); ਇੰਜ ਹੀ *ਅੰਗ.* polite (ਸਾਊ, ਸ਼ਰੀਫ) ਦਾ ਮੂਲ ਸਬੰਧ *ਯੂਨਾ.* polis (ਸ਼ਹਿਰ, ਅਰਥਾਤ ਬਹੁਤੇ ਲੋਕਾਂ ਦੇ ਇਕ ਥਾਂ ਰਹਿਣ ਦੀ ਥਾਂ) ਨਾਲ ਹੈ। ਇਸ ਸਿਲਸਲੇ ਵਿਚ ਹੋਰ ਦੇਖੋ *ਅੰਗ.* city (ਸ਼ਹਿਰ) ਅਤੇ civil (ਸਭਿਆ, ਸਿਸ਼ਟ, ਸੀਲ) ਜੋ ਸਮ-ਮੂਲਕ ਸ਼ਬਦ ਹਨ

**ਸੰਭਾਖਨ** ਗੱਲਾਂ ਕਰਦੇ ਹਨ; ਟ.ਕ. "ਸੰਤਹ ਸੰਗ ਸੰਤ ਸੰਭਾਖਨ"; — *ਸੰਸ.* sam-bhāshaṇa, ਆਪਸ ਵਿਚ ਕੀਤੀ ਗੱਲ-ਬਾਤ [ਅਗੇ. sam + √bhāsh, ਬੋਲਣਾ]
⇒ **ਭਾਖਾ**

**ਸੰਭਾਲਣਾ** ਦੇਖ-ਭਾਲ ਕਰਨਾ, ਨੁਕਸਾਨ ਤੋਂ ਬਚਾਉਣਾ; *ਪ੍ਰਾਕ.* **ਸਮਭਾਲ;** *ਸਿੰਧੀ* **ਸੰਮਭਾਰਣੁ;** *ਬੰਗਾ.* **ਸਾਮਾਲਾ;** *ਉੜੀ.* **ਸਮਭਾਲਿਬਾ;** *ਹਿੰਦੀ* **ਸੰਭਾਲਨਾ;** *ਮਰਾ.* **ਸਾਂਭਾਲਣੇ** — *ਸੰਸ.* saṃbhar, ਇਕੱਠਾ ਕਰਨਾ [ਅਗੇ. saṃ + √bhar, ਲਿਜਾਣਾ, ਚੁੱਕਣਾ, to bear]; ਦੇਖੋ ਟਰਨਰ
**ਨੋਟ.** ਟਰਨਰ ਦੀ ਉਕਤ ਵਿਆਖਿਆ ਸੰਦੇਹਜਨਕ ਜਾਪਦੀ ਹੈ। ਇਸ ਦਾ ਕਾਰਨ ਇਹ ਹੈ ਕਿ **ਸੰਭਾਲਣਾ** ਦਾ ਸਬੰਧ **ਭਾਲਣਾ** ਨਾਲ ਸਪਸ਼ਟ ਹੈ। ਪਰ ਟਰਨਰ ਅਨੁਸਾਰ **ਭਾਲਣਾ** ਨੂੰ *ਸੰਸ.* √bhāl ਤੇ ਆਧਾਰਤ ਕੀਤਾ ਗਿਆ ਹੈ, ਜੋ ਉਕਤ √bhar ਜਾਂ √bhṛ ਨਾਲ ਅਸਬੰਧਤ ਹੈ

**ਸਭਿਆ : ਸਭਾ**

**ਸਮ** ਤੁਲ, ਬਰਾਬਰ (ਟ.ਕ. 'ਸਮ-ਰੂਪ') — *ਸੰਸ.* sama, ਬਰਾਬਰ, ਤੁਲ; ਚੌਰਸ; ਪੱਧਰਾ; ਠੀਕ, ਉਚਿਤ; ਨਿਰਪੱਖ, ਭਲਾ; ਸੰਪੂਰਨ

+ **ਫਾਰਸੀ ਹਮ,** ਬਰਾਬਰ, ਨਾਲ (ਟ.ਕ. 'ਹਮ-ਸਫਰ')

+ *ਅੰਗ.* same, ਸਮਾਨ

+ *ਅੰਗ.* ਵਲੋਂ *ਲਾਤ.* similar, ਸਮਾਨ, ਵਾਂਗੂ

+ *ਯੂਨਾ.* homo, ਤੁਲ, ਸਮ (ਟ.ਕ. *ਅੰਗ.* homo-sexual, ਸਮਲਿੰਗੀ)

~ **ਸਮਤਾ,** ਬਰਾਬਰੀ — *ਸੰਸ.* samatā, ਸਮਾਨਤਾ, ਨਿਰਪੱਖਤਾ; ਪੂਰਨਤਾ; ਮਨ ਦੀ ਅਡੋਲਤਾ [sama + ਪਿਛੇ. tā]

⇒ **ਸ**

**ਸਮਸਤ** ਸਭ, ਤਮਾਮ (ਟ.ਕ. 'ਸਮਸਤੁਲ ਸਲਾਮੇ"; ਜਾਪੁ) = ਸਭ ਨੂੰ ਸਲਾਮ ਹੈ — *ਸੰਸ.* samasta, ਸਾਰਾ, ਇਕੱਠਾ [ਅਗੇ. sam + √as, ਸੁੱਟਣਾ; ਧਰਨਾ]; ਟ.ਕ. samasta-loka, ਸਾਰੀ ਦੁਨੀਆਂ

~ **ਸਮਤ,** ਸਭ ਥਾਂ (ਟ.ਕ. "ਹਰਿ ਸਮਤ ਨਿਵਾਸੀ"; ਮ.5); *ਪਾਲੀ* **ਸਮੱਥ,** ਸਾਰਾ — ਉਪਰੋਕਤ ਦਾ ਵਿਕਸਤ ਰੂਪ

⇒ **ਸਮੱਸਿਆ**

**ਸਮਸਰਿ** ਤੁਲ (ਟ.ਕ. "ਉਨ ਸਮਸਰਿ ਅਵਰ ਨ ਦਾਤੇ"; ਮ:5); ਇੰਜ ਹੀ "ਬੁਰਾ ਭਲਾ ਦੁਇ ਸਮਸਰਿ ਸਹੀਐ"; ਮ.5) — *ਸੰਸ.* samasara, ਨਾਲ ਮਿਲਦਾ; "going alike" ਵਲੋਂ sama, ਸਮਾਨ + sara, ਚਲਦਾ, ਵਗਦਾ (ਦੇਖੋ ਟਰਨਰ)

**ਸਮੱਸਿਆ** ਮੁਸ਼ਕਲ ਸਵਾਲ, ਉਲਝਣ, ਮਾਮਲਾ; ਕਿਸੇ ਛੰਦ ਆਦਿ ਦਾ ਆਖਰੀ ਹਿੱਸਾ, ਜਿਸ ਦੇ ਆਧਾਰ ਤੇ ਪੂਰਾ ਛੰਦ ਬਣਾਇਆ ਜਾਂਦਾ ਹੈ; ਮੂਲ ਅਰਥ 'ਜੋ ਕੁਝ ਅੱਗੇ ਜਾਂ ਨਾਲ ਰੱਖਿਆ ਗਿਆ ਹੈ' — *ਸੰਸ.* samasyā, ਯੁਕਤੀ, junction, union; ਬੰਦ ਦਾ ਭਾਗ, ਜੋ ਕਿਸੇ ਨੂੰ ਪੂਰਾ ਕਰਨ ਲਈ ਦਿੱਤਾ ਜਾਂਦਾ ਹੈ [ਅਗੇ. sam + √as, ਸੁੱਟਣਾ; ਰੱਖਣ, ਧਰਨਾ]

~ **ਸਮਾਸ,** ਸੰਯੁਕਤ ਸ਼ਬਦ; ਮੂਲ ਅਰਥ 'ਇਕੱਠੇ ਰੱਖੇ ਗਏ ਸ਼ਬਦ'— *ਸੰਸ.* samāsa, ਸੰਯੁਕਤ ਸ਼ਬਦ; ਸੰਧੀ [ਅਗੇ. sam + √as, ਜਿਵੇਂ ਉੱਪਰ]

**ਨੋਟ.** ਵਿਚਾਰ ਅਧੀਨ **ਸਮੱਸਿਆ** ਦਾ ਸਬੰਧ ਧਾਤੂ √as (ਸੁੱਟਣਾ; ਇਸ ਲਈ **ਅਸਤਰ** ਸੁੱਟ ਕੇ ਮਾਰਿਆ ਜਾਣ ਵਾਲਾ ਹਥਿਆਰ, ਜਿਵੇਂ ਤੀਰ) ਨਾਲ ਹੈ। ਇਸ ਹਾਲਤ ਵਿਚ ਸੁੱਟਣਾ ਦਾ ਭਾਵ ਵਿਕਸਤ ਹੋ ਕੇ ਧਰਨਾ ਜਾਂ ਰੱਖਣਾ ਦਾ ਬੋਧਕ ਹੁੰਦਾ ਹੈ। ਇਸ ਦੇ ਜਵਾਬ ਵਿਚ *ਅੰਗ.* ਵਲੋਂ *ਯੂਨਾ.* problem (ਸਮੱਸਿਆ) ਨੂੰ ਪੇਸ਼ ਕੀਤਾ ਜਾ ਸਕਦਾ ਹੈ, ਜੋ *ਅੰਗ.* ਵਲੋਂ *ਯੂਨਾ.* balistic (ਸੁੱਟਣ ਵਾਲਾ ਯੰਤਰ) ਨਾਲ ਸਬੰਧਤ ਹੈ

**ਸਮੱਗਰੀ** ਸਮਾਨ, ਚੀਜ਼ ਵਸਤ; ਪੂਜਾ ਆਦਿ ਵਿਚ ਲੋੜੀਂਦੀਆਂ ਵਸਤਾਂ; ਸਭ ਕੁਝ, ਸੰਪੂਰਨ (ਟ.ਕ. "ਸਗਲ ਸਮਗ੍ਰੀ ਤੇਰੀਆ"; ਮ.5) — *ਸੰਸ.* samagrī, ਇੰਜ; ਮੂਲ ਅਰਥ 'ਸਮੁੱਚਤਾ' [ਅਗੇ. sam + agra, ਪਹਿਲਾ, ਮੁਖ]

**ਨੋਟ.** ਉਕਤ ਵਿਆਖਿਆ ਮੋਨ.ਵਿਲ. ਦੇ ਕੋਸ਼ ਅਨੁਸਾਰ ਹੈ। ਪਰ agra ਦਾ ਅਰਥ "ਪਹਿਲਾ, ਮੁਖ, ਸਭ ਤੋਂ ਉੱਪਰ" ਹੋਣ ਕਰਕੇ ਅਰਥ ਦੀ ਅਸਲੀਅਤ ਦਾ ਕੋਈ ਸੰਕੇਤ ਨਹੀਂ ਮਿਲਦਾ

**ਸਮਝਣਾ** ਜਾਣਨਾ, ਸੋਚਣਾ, ਵਿਚਾਰਨਾ; *ਪ੍ਰਾਕ.* **ਸਮਬੁੱਝ;** *ਸਿੰਧੀ* **ਸਮੁਝਣੁ,** *ਬੰਗਾ.* **ਸਮਜਾ;** *ਗੁਜ.* **ਸਮਜਣੁ;** *ਮਰਾ.* **ਸਮਜਣੇ** — *ਸੰਸ.* sambudh-, ਜਗਾਉਣਾ, ਬੋਧ ਕਰਾਉਣਾ [ਅਗੇ. saṃ + √budh, ਬਧ ਕਰਨਾ]; ਦੇਖੋ ਟਰਨਰ

⇒ **ਬੂਝਣਾ**

**ਸੰਮਣ** *(ਲਹਿੰ.)* ਸੌਣਾ; *ਸਿੰਧੀ* **ਸੁੱਮੁਣ,** ਸੌਣਾ — *ਸੰਸ.* svapana, ਸੌਣ, ਨੀਂਦ ~ **ਸਵਣ,** ਸੌਣ (ਟ.ਕ. "ਕਿਆ ਸਵਣਾ ਕਿਆ ਜਾਗਣਾ"; ਮ.4); *ਪ੍ਰਾਕ.* **ਸੁਵਣ;** *ਗੁਜ.* **ਸੁਵੋਂ,** ਸੌਣਾ — ਉਪਰੋਕਤ ਦਾ ਰੂਪਅੰਤਰ

⇒ **ਸੌਣਾ**

**ਸੰਮਤ** ਬਿਕਰਮੀ ਸਾਲ; *ਪਾਲੀ, ਪ੍ਰਾਕ.* **ਸੰਵਛੱਰ,** ਸਾਲ — *ਸੰਸ.* saṃvatsara, ਸਾਲ (ਰਿ.ਵੇ.); [ਅਗੇ. saṃ + vatsara, ਸਾਲ < vatsa, ਕਿਸੇ ਜਾਨਵਰ ਦਾ ਬੱਚਾ; ਮੂਲ ਅਰਥ 'ਇਕ-ਸਾਲਾ'; ਹੋਰ ਅਰਥ 'ਸਾਲ']; ਟ.ਕ. tri-vatsare, ਤਿੰਨ ਸਾਲ ਦਾ

**ਨੋਟ.** *ਸੰਸ.* vatsara (ਸਾਲ) ਦੇ ਸਜਾਤੀ ਸਬੰਧਾਂ ਲਈ ਟ.ਕ. *ਲਾਤ.* veteris, ਪੁਰਾਣਾ, ਚਿਰਕਾਲੀਨ (ਟ.ਕ. *ਅੰਗ.* veteran, ਪੁਰਾਣਾ, ਤਜਰਬੇਕਾਰ; ਸਬੰਧਤ *ਯੂਨਾ.* etos, ਸਾਲ (ਟ.ਕ. *ਅੰਗ.* etesian, ਮੌਸਮੀ ਹਵਾ)

**ਸੰਮਤੀ** ਆਪਸੀ ਰਜ਼ਾਮੰਦੀ (ਟ.ਕ. 'ਸਰਬ-ਸੰਮਤੀ'; 'ਬਹੁ-ਸੰਮਤੀ'); ਮੂਲ ਅਰਥ 'ਮੱਤ ਦਾ ਤੁਲ ਹੋਣਾ' — *ਸੰਸ.* sammati, ਮੱਤ ਦੀ ਏਕਤਾ, ਆਪਸੀ ਰਜ਼ਾਮੰਦੀ [ਅਗੇ. sam + mati < mata; ਭੂ. ਕਿਰ. ਵਲੋਂ √man, ਸੋਚਣਾ]

⇒ **ਦੁਰਮਤੀ; ਮਨ**

**ਸਮਧਾ; ਸਮਰਿੱਧ**

**ਸਮਰੱਥ** ਕੰਮ ਕਰ ਸਕਣ ਯੋਗ, ਅਖਤਿਆਰ ਰੱਖਣ ਵਾਲਾ; ਸਰਬ ਸ਼ਕਤੀਵਾਨ — *ਸੰਸ.* samartha, ਕਾਬਲ, ਨਿਪੁੰਨ, ਮਾਹਿਰ, ਯੋਗ; ਡੂੰਘੇ ਅਰਥਾਂ ਨੂੰ ਸਪਸ਼ਟ ਕਰਨ ਵਾਲਾ; ਬਹੁਤ ਜ਼ੋਰਦਾਰ; ਅਰਥ ਨਾਲ ਸਬੰਧ ਰੱਖਣ ਵਾਲਾ [ਅਗੇ. sam + artha, ਅਰਥ, ਮੰਤਵ, ਉਦੇਸ਼; ਇੱਛਾ; ਲੋੜ, ਆਵਸ਼ਕਤਾ; ਧਨ, ਸੰਪੱਤੀ]; ਮੂਲ ਅਰਥ 'ਸਭ ਤੋਂ ਜ਼ਰੂਰੀ ਜਾਂ ਮਹੱਤਵਪੂਰਨ ਵਸਤੂ'

~ **ਸਮਰਥਕ,** ਹਾਮੀ ਭਰਨ ਵਾਲਾ — *ਸੰਸ.* samarthaka, ਮੁਰਾਦ ਪੂਰੀ ਕਰਨ ਵਾਲਾ, ਵਰਦਾਤਾ, ਮੰਨਤ ਪੂਰੀ ਕਰਨ ਵਾਲਾ [ਦੇਖੋ ਉੱਪਰ]

**ਸਮਰਪਣ** ਹਵਾਲੇ — *ਸੰਸ.* samarpaṇa, ਹਵਾਲੇ ਕਰਦਾ; presenting [ਅਗੇ. sam + arpaṇa, ਦੇਣ]

~ **ਸੌਂਪਣਾ,** ਸਪੁਰਦ ਕਰਨਾ, ਹਵਾਲੇ ਕਰਨਾ; *ਪ੍ਰਾਕ.* **ਸੌਂਪ-;** *ਸਿੰਧੀ* **ਸੌਂਪਣੁ;** *ਬੰਗਾ.* **ਸਾਪਾ;** *ਹਿੰਦੀ* **ਸੌਂਪਨਾ;** *ਮਰਾ.* **ਸੋਪਣੇ,** ਇੰਜ — ਉਪਰੋਕਤ ਦਾ ਵਿਕਸਤ ਰੂਪ

⇒ **ਅਰਪਣ**

**ਸਮਰਿੱਧ** ਸਫਲ, ਭਾਗਵਾਨ — *ਸੰਸ.* samṛddha, ਇੰਜ ਅਗੇ. sam + ṛddha; ਭੂ.ਕਿਰ. ਵਲੋਂ √ṛdh, ਪ੍ਰਫੁੱਲਤ ਹੋਣਾ, ਫਲ ਹੋਣਾ, ਖੁਸ਼ਹਾਲ ਹੋਣਾ]

~ **ਸਮਧਾ,** ਭਾਗਵਾਨ, ਸਮਰਿੱਧ, ਧਨਵਾਨ (ਟ.ਕ. "ਏਤੜਿਆ ਵਿਚਹੁ ਸੋ ਜਨ ਸਮਧਾ"; ਮ.3); *ਪਾਲੀ* **ਸਮਿੱਧ,** ਸੰਪਨ, ਧਨਵਾਨ; *ਪ੍ਰਾਕ.* **ਸਮਿੱਧ,** ਖੁਸ਼ਹਾਲ, ਆਸੂਦਾ — ਉਪਰੋਕਤ ਦਾ ਵਿਕਸਤ ਰੂਪ

⇒ **ਰਿਧੀ**

**ਸਮਾਂ** ਵੇਲਾ, ਵਕਤ; ਮੌਕਾ, ਅਵਸਰ; ਰੌਣਕ, ਮਜ਼ਾ (ਟ.ਕ. 'ਸਮਾਂ ਬੰਨ੍ਹਣਾ', ਰੰਗ ਜਮਾਉਣਾ) — *ਸੰਸ.* samaya, ਇਕੱਠੇ ਹੋਣਾ, ਮੇਲ ਖਾਣਾ, ਮੇਲ ਮਿਲਾਪ; ਮੌਕਾ, ਅਵਸਰ; ਯੋਗ ਸਮਾਂ; ਮੂਲ ਅਰਥ 'ਇਕੱਠੇ ਹੋਣ ਦੀ ਥਾਂ'; ਇਸ ਲਈ (ਘਟਨਾਵਾਂ ਆਦਿ ਦਾ) ਸੰਯੋਗ juncture; sam-i, ਸਾਥ ਆਉਣਾ, ਇਕ ਥਾਂ ਹੋਣਾ, ਮੇਲ ਖਾਣਾ [ਅਗੇ. sam + √i, ਜਾਣਾ]

⇒ **ਸਮਿਤੀ**

**ਸਮਾਉਣਾ**[1] (ਕਿਸੇ ਤੇ) ਹੱਸਣਾ, ਅਰਥਾਤ (ਕਿਸੇ ਦਾ) ਮਖੌਲ ਉਡਾਉਣਾ, ਤ੍ਰਿਸਕਾਰ ਕਰਨਾ; ਅਭਿਮਾਨੀ ਹੋਣਾ (ਟ.ਕ. "ਕੋਈ ਭੀਖਕ ਭੀਖਿਆ ਖਾਇ। ਕੋਈ

ਰਾਜਾ ਰਹਿਆ ਸਮਾਇ"; ਮ.1) — *ਸੰਸ.* smayate, ਮੁਸਕਰਾਉਂਦਾ ਹੈ; √smi, ਮੁਸਕਰਾਉਣਾ; ਹੈਰਾਨ ਹੋਣਾ; ਮਖੌਲ ਉਡਾਉਣਾ, ਤ੍ਰਿਸਕਾਰ ਕਰਨਾ, ਅਭਿਮਾਨੀ ਹੋਣਾ, *ਭਾਰੋਪੀ* (s)√mei, ਮੁਸਕਰਾਉਣਾ, ਪ੍ਰਸੰਸਾ ਕਰਨਾ

+ *ਰੂਸੀ* smeikh, ਹੱਸਣ ਦਾ ਭਾਵ; *ਕ੍ਰੋਸ਼* smijati (√smij-), ਹੱਸਣਾ

+ *ਅੰਗ.* smile, ਮੁਸਕਰਾਉਣਾ

+ *ਲਾਤ.* √mir (√mi-), ਹੈਰਾਨ ਹੋਣਾ (ਟ.ਕ. *ਅੰਗ.* admire); ਸ਼ਲਾਘਾ ਕਰਨਾ; ਹੈਰਾਨ ਹੋਣਾ (ਅਗੇ. ad + mire)

**⇒ ਵਿਸਮਾਦ**

**ਸਮਾਉਣਾ**[2] ਪੂਰਾ ਆਉਣਾ; *ਪ੍ਰਾਕ.* **ਸੰਮਾ;** *ਹਿੰਦੀ* **ਸਮਾਨਾ** *ਗੁਜ.* **ਸਮਵੁੰ;** *ਮਰਾ.* **ਸਾਮਾਵਣੇ,** ਸਮਾਉਣਾ — *ਸੰਸ.* sammā, ਨਾਲ ਮਿੱਚਣਾ, ਵਿਚ ਆਉਣਾ [ਅਗੇ. sam + √mā, ਮਾਪਣਾ]

~ **ਸਮੋਣਾ,** ਸਮਾਉਣਾ; ਵਿਚ ਭਰ ਜਾਣਾ, ਵਿਚਰਨਾ (ਟ.ਕ. "ਘਟਿ ਘਟਿ ਜੋਤਿ ਸਮੋਈ; ਮ.1) — ਉਪਰੋਕਤ ਦਾ ਇਕ ਭੇਦ

**⇒ ਮਾਵਣਾ**

**ਸਮਾਸ: ਸਮੱਸਿਆ**

**ਸਮਾਹਰਨਾ** ਜਮ੍ਹਾ ਕਰਨਾ, ਇਕੱਠਾ ਕਰਨਾ; ਪ੍ਰਬੰਧ ਕਰਨਾ (ਟ.ਕ. "ਜੀਅ ਜੰਤ ਸਭਿ ਪਾਛੈ ਕਰਿਆ ਪ੍ਰਿਥਮੇ ਰਿਜਕੁ ਸਮਾਹਾ"; ਮ.5) — *ਸੰਸ.* samāhar, ਜਮਾ ਕਰਨਾ [ਅਗੇ. sam-ā + √har, ਲੈਣਾ; ਸਮਾਨ √hṛ]

**⇒ ਹਰਨਾ**

**ਸਮਾਗਮ** ਇਕੱਠ, ਜੋੜਮੇਲ, ਮੇਲਾ — *ਸੰਸ.* samāgama, ਸੰਮੇਲਨ, ਮਿਲਾਪ; ਨੇੜੇ ਆਉਣ; ਸੰਗਤ, ਸਮੂਹ; ਗ੍ਰਹਿਆ ਦਾ ਯੋਗ [ਅਗੇ. sam-ā + √gam, ਜਾਣਾ]

**⇒ ਆਗਮ; ਗਮਨ**

**ਸਮਾਚਾਰ** ਖਬਰਸਾਰ, ਹਾਲਚਾਲ (ਟ.ਕ. 'ਸਮਾਚਾਰ-ਪੱਤਰ', ਅਖਬਾਰ) — *ਸੰਸ.* samācāra, ਖਬਰ, ਸੂਚਨਾ, ਗੋਸ਼ਟੀ; ਉਚਿਤ ਚਾਲ-ਚਲਣ ਜਾਂ ਵਿਹਾਰ [ਅਗੇ. sam-ā + cal, ਚਲਣਾ, ਵਿਹਾਰ ਕਰਨਾ]

**⇒ ਆਚਾਰ; ਚਰਨਾ**

**ਸਮਾਜ** ਭਾਈਚਾਰਾ, ਸੁਸਾਇਟੀ; ਸੰਸਥਾ, ਜਥੇਬੰਦੀ (ਟ.ਕ. 'ਆਰੀਆ ਸਮਾਜ') — *ਸੰਸ.* samāja, ਸਭਾ, ਮਜਲਸ, ਸੰਸਥਾ; ਸਮੂਹ, ਦਲ samaj-, ਇਕੱਠੇ ਹੋਣਾ, to be driven together [ਅਗੇ. sam + √aj, ਹੱਕਣਾ]

+ *ਅੰਗ.* ਵਲੋਂ *ਯੂਨਾ.* synagogue (ਯਹੂਦੀਆਂ ਦੀ) ਉਪਾਸ਼ਕ-ਮੰਡਲੀ; ਉਕਤ ਮੰਡਲੀ ਦਾ ਪੂਜਾ-ਘਰ [ਅਗੇ. syn + √ag, ਲੈ ਜਾਣਾ]

**⇒ ਅੱਜੜ**

**ਸਮਾਨਾ** ਬੋਧੀ ਸੰਨਿਆਸੀ; *ਪ੍ਰਾਕ.* **ਸਮਣ,** ਇੰਜ — *ਸੰਸ.* śramaṇa, ਸੰਨਿਆਸੀ; ascetic; ਮੂਲ ਅਰਥ 'ਘਾਲਣਾ ਕਰਨ ਵਾਲਾ', ਰਿਆਜ਼ਤ ਕਰਨ ਵਾਲਾ, ਤਪੱਸਵੀ [√śram, ਮਿਹਨਤ ਕਰਨਾ]; ਟ.ਕ. *ਫ਼ਾਰਸੀ* **ਸ਼ਮਨ,** ਬੁੱਤ-ਪ੍ਰਸਤ < *ਸੰਸ.* ਜਿਵੇਂ ਉੱਪਰ; ਹੋਰ ਦੇਖੋ *ਅੰਗ.* shaman, ਤੰਤਰੀ < *ਸੰਸ.;* ਸਬੰਧਤ shamanism, (ਯੂਰਪੀ ਅਤੇ ਮੱਧ-ਏਸ਼ੀਆਈ) ਤੰਤਰਵਾਦ

**ਨੋਟ.** 'ਪੰਜਾ. ਕੋਸ਼' ਅਤੇ 'ਮਹਾਨ ਕੋਸ਼' ਵਿਖੇ **ਸਮਾਨਾ** ਸ਼ਬਦ ਦਾ ਅਭਾਵ ਹੈ। 'ਸਿਧਾਰਥ' ਨਾਮੀ ਪੁਸਤਕ ਵਿਚ, ਜਿਸ ਦਾ ਪੰਜਾਬੀ ਅਨੁਵਾਦ ਡਾ. ਜਗਜੀਤ ਸਿੰਘ ਨੇ ਕੀਤਾ ਹੈ, ਇਸ ਸ਼ਬਦ ਦੀ ਆਮ ਵਰਤੋਂ ਕੀਤੀ ਗਈ ਹੈ।

**ਸਮਾਪਤ** ਮੁੱਕਿਆ, ਖਤਮ; *ਪਾਲੀ, ਪ੍ਰਾਕ.* **ਸਮੱਤ,** ਇੰਜ — samāpta, ਖਤਮ, ਪੂਰਾ ਕੀਤਾ ਹੋਇਆ, ਮੁਕੰਮਲ; ਹੁਸ਼ਿਆਰ [ਅਗੇ. sam + āpta; ਭੂ. ਕਿਰ. ਵਲੋਂ √āp, ਹਾਸਲ ਕਰਨਾ, ਤਕ ਪਹੁੰਚਣਾ]

**⇒ ਪ੍ਰਾਪਤ**

**ਸਮਾਰਕ** ਯਾਦਗਾਰ — *ਸੰਸ.* smāraka, ਯਾਦ ਕਰਾਉਂਦਾ [√smar, ਯਾਦ ਕਰਨ, ਸਿਮਰਨਾ]
⇒ **ਸਮਾਰਨਾ; ਸਿਮਰਨਾ**

**ਸਮਾਰਨਾ** ਯਾਦ ਕਰਨਾ, ਚਿੰਤਨ ਕਰਨਾ (ਟ.ਕ. "ਹਰਿ ਹਰਿ ਨਾਮ ਸਮਾਰ"; ਮ.4) — *ਸੰਸ.* √smār-, ਯਾਦ ਕਰਾਉਣਾ; ਟ.ਕ. *ਸੰਸ.* smāraṇa, ਗਿਣਨ, counting; *ਭਾਰੋਪੀ* 'smer ਜਾਂ √mer, ਯਾਦ ਕਰਨਾ
+ *ਫਾਰਸੀ* **ਸ਼ੁਮਾਰ,** ਗਿਣਤੀ (ਟ.ਕ. **ਬੇਸ਼ੁਮਾਰ,** ਅਣਗਿਣਤ); **ਸ਼ਿਮੁਰਦਨ**, ਗਿਣਤੀ ਕਰਨਾ
+ *ਯੂਨਾ.* mariti (√mar), ਧਿਆਨ ਰੱਖਣਾ, to care (ਟ.ਕ. *ਸੰਸ.* smarati, ਯਾਦ ਰੱਖਦਾ ਹੈ)
⇒ **ਸਿਮਰਨਾ**

**ਸਮਿਤੀ** ਸਭਾ, ਕਮੇਟੀ; ਮੂਲ ਅਰਥ 'ਇਕ ਥਾਂ ਆਉਣ ਦਾ ਭਾਵ, ਇਕੱਠੇ ਹੋਣ ਦਾ ਭਾਵ' — *ਸੰਸ.* samiti, ਇਕੱਠ; ਸਭਾ [ਅਗੇ. sam + iti < ita; ਭੂ. ਕਿਰ. ਵਲੋਂ √i, ਜਾਣਾ]; ਟ.ਕ. sami, ਇਕੱਠੇ ਹੋਣਾ, "to care to, arrive at, come together in sexual union"; ਸਹਿਮਤ ਹੋਣਾ
+ *ਅੰਗ.* ਵਲੋਂ *ਲਾਤ.* coitus, ਇਕੱਠੇ ਹੋਣ ਦਾ ਭਾਵ, ਸੰਭੋਗ [ਅਗੇ. co + itus; ਭੂ. ਕਿਰ. ਵਲੋਂ √i, ਜਾਣਾ]
⇒ **ਸਮਾਂ**

**ਸਮੀਖਿਆ** ਪੜਚੋਲ, ਨਿਰਣਾ — *ਸੰਸ.* samīksha, ਪੜਚੋਲ, ਆਲੋਚਨਾ; ਪ੍ਰਮੁੱਖ ਸਿਧਾਂਤ [ਅਗੇ. sam + īksh, ਦੇਖਣਾ]
⇒ **ਅੱਖੀ**

**ਸ਼ਮੀਜ਼** ਇਕ ਪ੍ਰਕਾਰ ਦੀ ਜਨਾਨਾ ਬੁਨੈਣ *ਅੰਗ.* chemise < *ਲਾਤ.* camisia, ਕਮੀਜ਼
⇒ ਕਮੀਜ਼

**ਸਮੀਪ** ਕੋਲ, ਨੇੜੇ — *ਸੰਸ.* samīpa, ਨੇੜੇ, ਕੋਲ, ਪਾਸ; ਟ.ਕ. samīpa gamana, ਕੋਲ ਜਾਣ ਦਾ ਭਾਵ
**ਨੋਟ.** ਮੋਨ. ਵਿਲ. ਅਨੁਸਾਰ **ਸਮੀਪ** ਦਾ ਸਬੰਧ, ਸੰਭਵ ਤੌਰ ਤੇ, *ਸੰਸ.* ਧਾਤੂ sam + āp (ਪ੍ਰਾਪਤ ਹੋਣਾ) ਨਾਲ ਹੈ

**ਸਮੀਰ** ਮੰਦ ਪੌਣ, ਰਿਵੀ, ਨਸੀਮ; ਮੂਲ ਅਰਥ 'ਗਤੀ ਵਿਚ ਆਉਣ ਵਾਲੀ, ਚੱਲਣ ਵਾਲੀ' — *ਸੰਸ.* samīra, ਹਵਾ, ਵਾਯੂ; ਵਾਯੂ ਦੇਵਤਾ; samīr-, ਗਤੀ ਵਿਚ ਲਿਆਉਣਾ, ਉਤੇਜਤ ਕਰਨਾ, ਤੋਰਨਾ [ਅਗੇ. sam + √īr, ਗਤੀ ਕਰਨਾ, to move]
⇒ **ਪ੍ਰੇਰਨਾ**

**ਸਮੁੱਚਾ** ਸਾਰਾ, ਪੂਰਾ — *ਸੰਸ.* samuccaya, ਸਮੂਹ, ਢੇਰ, ਸਮੁੱਚਤਾ; samucci, ਢੇਰ ਲਾਉਣਾ, ਚਿਣਨਾ, ਇਕੱਠਾ ਕਰਨਾ [ਅਗੇ. sam + ਅਗੇ. uc ਵਲੋਂ ud + √ci, ਇਕੱਠਾ ਕਰਨਾ, ਚਿਣਨਾ]
⇒ **ਚਿਣਨਾ**

**ਸਮੁੰਦਰ** ਸਾਗਰ; ਮੂਲ ਅਰਥ 'ਪਾਣੀ ਦਾ ਸਮੂਹ' — *ਸੰਸ.* samudra, ਸਮੁੰਦਰ (ਰਿ.ਵੇ.); ਅਗੇ. sam + udra, ਪਾਣੀ: ਟ.ਕ. udaka, ਪਾਣੀ [√ud]
~ **ਸਮੁੰਦ** (ਸਮੁਦ), ਉਪਰੋਕਤ ਦਾ ਰੂਪ ਅੰਤਰ (ਟ.ਕ. "ਨਦੀਆ ਅਤੇ ਵਾਹ ਪਵਹਿ ਸਮੁੰਦਿ ਨ ਜਾਣੀਅਹਿ"; ਜਪੁ); *ਪਾਲੀ, ਪ੍ਰਾਕ.* **ਸਮੁੱਦ**
**ਨੋਟ.** ਉਪਰੋਕਤ *ਸੰਸ.* udra (ਪਾਣੀ) ਦੇ ਸਜਾਤੀ ਸਬੰਧ ਲਈ ਟ.ਕ. *ਅੰਗ.* ਵਲੋਂ *ਯੂਨਾ.* hydro-, ਪਾਣੀ

**ਸਮੂਹ** ਇਕੱਠ, ਗਰੋਹ, ਟੋਲਾ; ਸਭ, ਤਮਾਮ — *ਸੰਸ.* samūha, ਦਲ, ਟੋਲੀ, ਝੁੰਡ, ਸ਼੍ਰੇਣੀ [samūh-, ਇਕੱਠਾ ਕਰਨਾ, ਸੰਬਰਨਾ (ਰਿ.ਵੇ.) < ਅਗੇ. sam + √ūh, ਇਕੱਠਾ ਕਰਨਾ]; ਟ.ਕ. samūhana, ਇਕੱਠਾ ਕਰਨਾ; ਇਸ ਲਈ samūhanī, ਝਾੜੂ
**ਨੋਟ.** ਮੋਨ.ਵਿਲ. ਦੇ ਕੋਸ਼ ਅਨੁਸਾਰ *ਸੰਸ.* √ūh ਦਾ ਅਰਥ ਕੇਵਲ ਖਿਆਲ ਕਰਨਾ, ਕਲਪਨਾ ਕਰਨਾ, ਵਿਹਾਰ

ਕਰਨਾ (ਰਿ.ਵੇ.) ਦਿੱਤਾ ਗਿਆ ਹੈ। ਇਸ ਹਾਲਤ ਵਿਚ "ਖਿਆਲ ਕਰਨਾ, ਵਿਹਾਰ ਕਰਨਾ" ਦਾ ਭਾਵ 'ਇਕੱਠਾ ਕਰਨਾ' ਦਾ ਵਿਕਸਤ ਰੂਪ ਹੈ। ਅਜਿਹੇ ਵਿਕਾਸ ਬਾਰੇ ਟ.ਕ. *ਲਾਤ.* √lego, ਇਕੱਠਾ ਕਰਨਾ, ਇਕ ਥਾਂ ਕਰਨਾ (ਇਸ ਲਈ *ਅੰਗ.* collect < colego); ਹੋਰ ਅਰਥ ਪੜ੍ਹਨਾ (ਇਸ ਲਈ *ਅੰਗ.* legible)

**ਸਮੂਰ** ਹਿਰਨ ਦੀ ਕਿਸਮ, ਇਕ ਜਾਨਵਰ, ਜਿਸ ਦੀ ਖੱਲ ਦੇ ਬੜੇ ਕੂਲੇ ਵਾਲ ਹੁੰਦੇ ਹਨ — *ਅਰਬੀ* **ਸਮੂਰ,** ਇੰਜ < *ਸੰਸ.* śambara, ਇਕ ਪ੍ਰਕਾਰ ਦਾ ਹਿਰਨ ਟ.ਕ. *ਅੰਗ.* sambar, ਇਕ ਪ੍ਰਕਾਰ ਦਾ ਵੱਡੇ ਆਕਾਰ ਦਾ ਹਿਰਨ

⇒ **ਸਾਬਰ** (ਇਕ ਕਿਸਮ ਦੀ ਕੂਲੀ ਖੱਲ)

**ਸਮੇਤ** ਨਾਲ, ਸਹਿਤ — *ਸੰਸ.* sameta, ਕੋਲ ਆਉਣ ਦਾ ਭਾਵ; same, ਇਕੱਠੇ ਹੋਣਾ, ਪਹੁੰਚਣਾ, ਮਿਲਣਾ < samāi [ਅਗੇ. sam-ā + √i, ਆਉਣਾ]

⇒ **ਸਮਿਤੀ**

**ਸੱਯਦ** ਹਜਰਤ ਅਲੀ ਦੀ ਸੰਤਾਨ, ਜੋ ਉਨ੍ਹਾਂ ਦੀ ਪਤਨੀ ਫਾਤਮਾ ਤੋਂ ਹੋਈ; ਸਰਦਾਰ, ਆਗੂ — *ਅਰਬੀ* **ਸੱਯਿਦ,** ਸਰਦਾਰ, ਇਮਾਮ; ਬੀਬੀ ਫਾਤਮਾ ਦੀ ਔਲਾਦ; ਸਮਾਨ **ਸੈਦ**

~ **ਸਾਦਾਤ,** ਬਹੁਬਚਨ ਵਲੋਂ **ਸੈਦ,** ਜਿਵੇਂ ਉੱਪਰ

**ਸੰਯੁਕਤ** ਜੁੜਿਆ ਹੋਇਆ — *ਸੰਸ.* saṃyukta, ਜੁੜਿਆ, ਜੁੜਵਾਂ; ਨਾਲ, ਸਹਿਤ [ਅਗੇ. saṃ + yukta; ਭੂ. ਕਿਰ. ਵਲੋਂ √yuj, ਜੋੜਨਾ]

+ *ਅੰਗ.* ਵਲੋਂ *ਲਾਤ.* conjunct, ਜੁੜਵਾਂ [ਅਗੇ. con + junct; ਭੂ. ਕਿਰ. ਵਲੋਂ √jug, ਜੋੜਨਾ]

⇒ **ਯੁਕਤ; ਜੋੜਨਾ**

**ਸਰ**[1] ਤਲਾਉ — *ਸੰਸ.* sara, ਜਲ; ਤਲਾਉ (ਟ.ਕ. 'ਅੰਮ੍ਰਿਤਸਰ'); √sar, ਗਤੀ ਕਰਨਾ, ਵਗਣਾ; ਸਮਾਨ √sṛ

~ **ਸਰੋਵਰ,** ਤਲਾਉ; ਮੂਲ ਅਰਥ 'ਵਧੀਆ ਸਰ' — *ਸੰਸ.* sarovara, ਇੰਜ [sara + vara, ਵਧੀਆ ਟ.ਕ. **ਤਰਵਰ** (ਬਿਰਛ; ਮੂਲ ਤੌਰ ਤੇ 'ਵਧੀਆ ਬਿਰਛ')

**ਸਰ**[2] ਕਾਨੇ ਦਾ ਬੂਟਾ, ਕਾਨਾ (ਟ.ਕ. "ਆਪੇ ਧਨੁਖ ਆਪੇ ਸਰ ਬਾਣਾ"; ਮ.1) = (ਪਰਮਾਤਮਾ) ਆਪੇ ਹੀ ਕਮਾਨ ਹੈ, ਆਪੇ ਹੀ ਕਾਨੇ (ਸਰ) ਦਾ ਬਾਣ, ਅਰਥਾਤ ਤੀਰ; *ਪ੍ਰਾਕ.* **ਸਰ,** ਕਾਨਾ, ਕਲਮ; *ਮਰਾ.* **ਸਰ, ਸੁਰਾ,** ਬਾਂਸ — *ਸੰਸ.* śara, ਕਾਨਾ; ਕਾਨੀ, ਤੀਰ; saccharum sara

⇒ **ਸਰਕੰਡਾ; ਸਰਕੜਾ**

**ਸਰਸ** ਆਨੰਦਦਾਇਕ (ਟ.ਕ. "ਰੁਤ ਆਈਲੇ ਸਰਸ ਬਸੰਤ ਮਾਹ"; ਮ.1); *ਗੁਜ.* **ਸਰਸ,** ਰਸੀਲਾ; ਵਧੀਆ — *ਸੰਸ.* sarasa, ਰਸਦਾਰ, ਰਸੀਲਾ; ਸੁੰਦਰ [ਅਗੇ. sa + rasa, ਰਸਾ, ਸੁਆਦ; ਆਨੰਦ; ਪ੍ਰੇਮ]

~ **ਸਰਸਾਉਣਾ,** ਪ੍ਰਸੰਨ ਹੋਣਾ, ਤਾਜ਼ਾਦਮ ਹੋਣਾ (ਟ.ਕ. "ਸਰਸਿਅੜੇ ਮੇਰੇ ਭਾਈ ਸਭ ਮੀਤਾ"; ਮ.5) — ਉਕਤ ਤੇ ਆਧਾਰਤ; ਟ.ਕ. sarasīkṛ, ਤਾਜ਼ਾਦਮ ਕਰਨਾ, ਤਰ ਕਰਨਾ; ਸੁੱਖ ਦੇਣਾ [sarasa + √kṛ, ਕਰਨਾ]

**ਸਰਸਵਤੀ** ਇਕ ਨਾਪਦੈ ਦਰਿਆ ਦਾ ਨਾਂ; ਵਿੱਦਿਆ ਦੀ ਦੇਵੀ — *ਸੰਸ.* sarasvati, ਇਕ ਰਿਗਵੇਦਕ ਦਰਿਆ ਦਾ ਨਾਂ, ਜੋ ਹੁਣ ਨਾਪਦੈ ਹੈ; ਵਾਣੀ (speech) ਅਤੇ ਵਿੱਦਿਆ ਦੀ ਦੇਵੀ [saras, ਸਰ, ਤਾਲਾਬ < √sar, ਵਹਿਣਾ, ਵਗਣਾ; ਸਮਾਨ √sṛ]

~ **ਸੁਰਸਤੀ,** ਉਪਰੋਕਤ ਦਾ ਵਿਕਸਤ ਰੂਪ

⇒ **ਸਰ**

**ਨੋਟ.** ਮੋਨ.ਵਿਲ. ਅਨੁਸਾਰ *ਸੰਸ.* saras (ਤਾਲਾਬ) ਦਾ ਅਰਥ ਵਾਣੀ,

ਖ਼ੁਸ਼ਬਿਆਨੀ, "speech, eloquence" ਕੇਵਲ 'ਸਰਸਵਤੀ' ਦੇ ਅਰਥ (ਅਰਥਾਤ ਵਾਣੀ ਅਤੇ ਵਿੱਦਿਆ ਦੀ ਦੇਵੀ) ਨੂੰ ਜਾਇਜ਼ ਠਹਿਰਾਉਣ ਲਈ ਹੈ। ਇਸ ਸਬੰਧ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਥੀਸਾਰਸ ਦੀ ਦ੍ਰਿਸ਼ਟੀ ਤੋਂ 'ਵਗਣ, ਵਹਿਣ, flowing' ਦਾ ਭਾਵ ਰਵਾਨੀ, fluency; ਅਤੇ ਇਸ ਦੇ ਨਾਲ ਹੀ 'ਵਾਣੀ, sppech' ਨਾਲ ਪੂਰਾ ਮੇਲ ਖਾਂਦਾ ਹੈ। ਇਸ ਲਈ ਟ.ਕ. *ਸੰਸ.* cyuta (ਵਗਿਆ, "streaming forth, as speech from the mouth) < √cyu, ਵਗਣਾ, ਵਹਿਣਾ, ਚੋਣਾ। ਇੰਜ ਹੀ *ਅੰਗ.* pour ਦਾ ਵਿਕਸਤ ਅਰਥ to utter ਮਿਲਦਾ ਹੈ

**ਸਰਹਦ** ਸੀਮਾ, ਮੂਲ ਅਰਥ 'ਸਾਮ੍ਹਣਾ ਪਾਸਾ, frontier — *ਫਾਰਸੀ, ਅਰਬੀ* **ਸਰਹਦ,** ਸੀਮਾ [*ਫਾਰਸੀ* ਅਗੇ. ਸਰ, ਉੱਪਰ, ਸਾਮ੍ਹਣੇ, ਅੱਗੇ + *ਅਰਬੀ* ਹਦ, ਸੀਮਾ]

⇒ **ਹੱਦ**

**ਸਰਕੰਡਾ** ਕਾਂਨਿਆਂ ਦੇ ਪੱਤਰ, ਸਰਕੜਾ, ਜੋ ਛੰਨ ਆਦਿ ਬਣਾਉਣ ਵਿਚ ਵਰਤਿਆ ਜਾਂਦਾ ਹੈ — *ਸੰਸ.* śarakāṇḍa, ਕਾਨਾ [śara, ਕਾਨੇ ਦਾ ਬੂਟਾ + kāṇḍa, ਕਾਨੇ ਦੇ ਬੂਟੇ ਦਾ ਤਣਾ]

~ **ਸਰਕੜਾ,** ਉਪਰੋਕਤ ਦਾ ਵਿਕਸਤ ਰੂਪ

⇒ **ਸਰ**$^{2}$

**ਸਰਕਾਰ** ਹਕੂਮਤ, ਰਾਜ-ਦਰਬਾਰ; ਹਾਕਮ, ਅਧਿਕਾਰੀ; (ਆਦਰ ਵਜੋਂ) ਵੱਡਾ ਵਿਅਕਤੀ — *ਫਾਰਸੀ* **ਸਰਕਾਰ,** ਮੁਖੀ, ਪਰਧਾਨ; ਸ਼ਾਹੀ ਦਰਬਾਰ, ਹਕੂਮਤ, ਰਾਜ [ਸਰ, ਉਪਰਲਾ, ਉਤਲਾ; ਮੁਖ + ਕਾਰ, ਕੰਮ, ਪੇਸ਼ਾ]

**ਸਰੰਗੀ** ਇਕ ਤਾਰਾਂ ਵਾਲਾ ਸਾਜ਼ — *ਸੰਸ.* sāraṅgī, ਸਰੰਗੀ; ਇਕ ਰਾਗਣੀ ਦਾ ਨਾਂ; ਮੂਲ ਅਰਥ 'ਰੰਗ-ਬਰੰਗੀ', ਅਰਥਾਤ ਭਾਂਤ ਭਾਂਤ ਦੀਆਂ ਆਵਾਜ਼ਾਂ ਕੱਢਣ ਵਾਲਾ ਸਾਜ਼'; sāraṅga, ਰੰਗ-ਬਰੰਗਾ, ਚਿਤਕਬਰਾ ਆਦਿ [ਅਗੇ. sa + ranga, ਰੰਗ; ਜਾਂ śāra-aṅga, ਡਬਖੜੱਬੇ ਅੰਗਾਂ ਵਾਲਾ]

⇒ **ਸਾਰੰਗ**

**ਸਰਗੁਣ** ਪਰਮਾਤਮਾ ਦਾ ਉਹ ਗੁਣ, ਜੋ ਮਾਇਆ ਦੇ ਤਿੰਨਾਂ ਗੁਣਾਂ (ਸਤ, ਰਜ, ਤਮ) ਸਹਿਤ ਹੈ, ਸਾਕਾਰ ਬ੍ਰਹਮ; (ਟ.ਕ. "ਸਰਗੁਣ ਨਿਰਗੁਣ ਥਾਪੈ ਨਾਉ"; ਮ.5) — *ਸੰਸ.* saguṇa, ਗੁਣਾਂ ਵਾਲਾ, ਚੰਗੇ ਗੁਣਾਂ ਵਾਲਾ [ਅਗੇ. sa + guṇa, ਗੁਣ]

**ਸਰਘੀ** ਰੋਜ਼ਿਆਂ ਦੇ ਦਿਨਾਂ ਵਿਚ, ਵਰਤ ਰੱਖਣ ਲਈ ਜੋ ਕੁਝ ਤੜਕੇ ਖਾਧਾ ਜਾਂਦਾ ਹੈ, ਪ੍ਰਭਾਤ, ਤੜਕਾ (ਟ.ਕ. 'ਸਰਘੀ ਵੇਲਾ') — *ਫਾਰਸੀ* **ਸਹਰੀ,** ਸਵੇਰੇ ਨਾਲ ਸਬੰਧਤ; ਸਵੇਰ ਵੇਲੇ ਦਾ ਖਾਣਾ, ਸਰਘੀ ਵੇਲਾ < *ਅਰਬੀ* **ਸਹਰ,** ਸਵੇਰਾ

**ਸਰਜਨ** ਸਰੀਰ ਦੀ ਚੀਰ-ਫਾੜ ਕਰਨ ਵਾਲਾ ਡਾਕਟਰ — *ਅੰਗ.* surgeon, ਇੰਜ < *ਯੂਨਾ.* cheirourgien; ਮੂਲ ਅਰਥ 'ਹੱਥ ਨਾਲ ਕੰਮ ਕਰਨ ਵਾਲਾ' [cheir, ਹੱਥ + √erg, ਕੰਮ ਕਰਨਾ]; ਦੂਜੇ ਅੰਸ਼ ਲਈ ਦੇਖੋ **ਊਰਜਾ**

**ਸਰਦ** ਠੰਢਾ; **ਸਰਦੀ** ਠੰਢ; ਸਰਦੀ ਦਾ ਮੌਸਮ — *ਫਾਰਸੀ,* **ਸਰਦ,** ਠੰਢਾ [*ਪਹਿਲ.* śart, ਠੰਢਾ; ਦੇਖੋ ਪਲੈਟਸ]; **ਸਰਦੀ,** ਠੰਢ; ਜ਼ੁਕਾਮ

\+ *ਸੰਸ.* śarad, ਪੱਤਝੜ ਦਾ ਮੌਸਮ; ਸਮਾਨ śarat; *ਪਾਲੀ* **ਸਰਦ,** ਇੰਜ

~ **ਸਰਦਾਈ,** ਗਰਮੀਆਂ ਵਿਚ ਵਰਤਿਆ ਜਾਣ ਵਾਲਾ ਇਕ ਪੀਣ-ਪਦਾਰਥ; ਮੂਲ ਅਰਥ 'ਠੰਢਿਆਈ'

**ਸਰਦਲ** ਬੂਹੇ ਦੀ ਚੁਗਾਠ ਦਾ ਹੇਠਲਾ ਜਾਂ ਉੱਪਰਲਾ ਭਾਗ, ਮੁਹਾਠ, ਬਰੂੰਹ, ਦਲੀਜ — *ਫਾਰਸੀ* **ਸਰਦਰ,** ਦਰਵਾਜ਼ੇ ਦੇ ਉੱਪਰਲੀ ਲੱਕੜ [ਸਰ + ਦਰ, ਦਰਵਾਜ਼ਾ]

**ਸਰਦਾਰ** ਆਗੂ, ਮੁਖੀਆਂ, ਸਿੱਖਾਂ ਲਈ ਆਦਰਵਾਚੀ ਸ਼ਬਦ — *ਫ਼ਾਰਸੀ* **ਸਰਦਾਰ,** ਹਾਕਮ, ਅਮੀਰ (ਅਫ਼ਗਾਨ-ਸਤਾਨ ਦੇ ਬਾਦਸ਼ਾਹ ਦੀ ਉਪਾਧੀ; [ਸਰ, ਸਿਰ + ਦਾਰ, ਧਾਰਨ ਕਰਨ ਵਾਲਾ]

~ **ਸਰਵਰ,** ਸਰਦਾਰ — *ਫ਼ਾਰਸੀ* **ਸਰਵਰ,** ਸਰਦਾਰ, ਬਜ਼ੁਰਗ, ਬਾਦਸ਼ਾਹ [ਸਰ, ਜਿਵੇਂ ਉੱਪਰ + ਵਰ, ਧਾਰਨ ਕਰਨ ਵਾਲਾ]; ਦੇਖੋ ਪਲੈਟਸ

**ਨੋਟ. ਵਰ** ਪਿਛੇਤਰ ਲਈ ਹੋਰ ਦੇਖੋ **ਜਾਨਵਰ; ਨਾਮਵਰ**

**ਸ਼ਰਧਾ** ਨਿਸ਼ਚਾ, ਵਿਸ਼ਵਾਸ, ਵੱਡੇ ਦੇ ਪ੍ਰਤਿ ਮਨ ਵਿਚ ਹੋਣ ਵਾਲੇ ਆਦਰ ਅਤੇ ਪੂਜਾ-ਭਾਵ; ਮੂਲ ਅਰਥ 'ਹਾਰਦਿਕ ਭਾਵਨਾ, ਹਾਰਦਿਕਤਾ' — *ਸੰਸ.* śraddhā, ਵਿਸ਼ਵਾਸ, ਨਿਸ਼ਚਾ; ਸਿਦਕ, ਵਫ਼ਾਦਾਰੀ; ਸਿਦਕ ਦਾ ਮਾਨਵੀਕ੍ਰਿਤ ਰੂਪ; ਪਰਜਾਪਤੀ ਦੀ ਪੁੱਤਰੀ, ਇਕ ਰਿਗ-ਵੇਦਕ ਦੇਵੀ): [śrad, ਸਿਦਕ + dhā]

\+ *ਅੰਗ.* ਵਲੋਂ *ਲਾਤ.* credence, ਵਿਸ਼ਵਾਸ, ਸਾਖ, ਨਿਸ਼ਠਾ

~ **ਸ਼ਰਧਨਾ,** ਸ਼ਰਧਾ ਸਹਿਤ ਹੋਣਾ (ਟ.ਕ. "ਬਹੁਤ ਮਨ ਸਰਧਿਆ"; ਮ.4) — **ਸ਼ਰਧਾ** ਦਾ ਕਿਰਿਆ ਰੂਪ

⇒ **ਸੱਧਰ**

**ਨੋਟ.** ਮੋਨ. ਵਿਲ. ਅਨੁਸਾਰ śraddhā ਅਤੇ hṛdaya (ਹਿਰਦਾ) ਸੰਭਵ ਤੌਰ ਤੇ ਪਰਸਪਰ ਸਬੰਧਤ ਹਨ; ਦੇਖੋ **ਹਿਰਦਾ**

**ਸ਼ਰਨ** ਪਨਾਹ, ਓਟ, ਪਨਾਹ ਲੈਣ ਵਾਲੀ ਥਾਂ — *ਸੰਸ.* śaraṇa, ਆਸਰਾ, ਪਨਾਹ, ਓਟ; ਬਿਸਰਾਮ-ਘਰ; ਜਾਨਵਰਾਂ ਦਾ ਘੁਰਨਾ [√śri, ਝੁਕਣਾ, ਆਸ੍ਰਿਤ ਹੋਣਾ, ਨਿਰਭਰ ਹੋਣਾ]; *ਭਾਰੋਪੀ* klei, ਆਸ਼ਸਿਤ ਹੋਣਾ

\+ *ਲਾਤ.* √clin-, ਝੁਕਣਾ, ਢੋ ਲਾਉਣਾ (ਟ.ਕ. *ਅੰਗ.* incline, ਝੁਕਾਅ ਰੱਖਣਾ)

\+ *ਯੂਨਾ.* √klin-, ਝੁਕਣਾ; ਲੇਟਣਾ; ਇਸ ਲਈ cline, ਬਿਸਤਰ; ਮੂਲ ਅਰਥ 'a place to recline' (ਟ.ਕ. *ਅੰਗ.* clinic, ਮੂਲ ਅਰਥ (ਰੋਗੀ ਦੇ) ਬਿਸਤਰ ਦੀ ਥਾਂ

**ਸਰਨਾ** (ਕੰਮ ਦਾ) ਪੂਰਾ ਹੋਣਾ, ਸਫਲ ਹੋਣਾ (ਟ.ਕ. "ਜਿਨਿ ਜਿਨਿ ਨਾਮ ਧਿਆਇਆ ਤਿੰਨ ਕੇ ਕਾਜ ਸਰੈ"; ਮ.5); *ਸਿੰਧੀ* **ਸਰਣੁ,** ਚੱਲਣਾ, ਅਗਾਂਹ ਵਧਣਾ; ਪੂਰਾ ਹੋਣਾ; *ਹਿੰਦੀ* **ਸਰਨਾ;** *ਗੁਜ.* **ਸਾਰਵੁ,** ਕੰਮ ਪੂਰਾ ਕਰਨਾ, ਸਾਰਨਾ, *ਮਰਾ.* **ਸਰਣੁ,** ਸਰਨਾ — *ਸੰਸ.* √sar, ਚੱਲਣਾ, ਅਗਾਂਹ ਵਧਣਾ, ਪਾਣੀ ਦਾ ਵਗਣਾ, ਪ੍ਰਵਾਹਤ ਹੋਣਾ; *ਭਾਰੋਪੀ* √ser, ਵੱਗਣਾ

⇒ **ਸਰ; ਸਰੋਵਰ; ਸਲਲ; ਸਰਸਵਤੀ; ਪੱਸਰਨਾ; ਉਸਾਰਨਾ; ਅਨੁਸਾਰ; ਸੰਸਾਰ; ਸਰਮਾ; ਸਰਲ; ਸ੍ਰੋਜ; ਮੋਤਸਰੀ;**

**ਸਰਨਾਮੀ** ਨਾਲ ਮਿਲਦੇ ਨਾਂ ਵਾਲਾ — *ਸੰਸ.* sanāma, ਸਮਾਨ ਨਾਂ ਵਾਲਾ [ਅਗੇ. sa + nāma, ਨਾਂ]

\+ *ਅੰਗ.* ਵਜੋਂ *ਯੂਨਾ.* synonym, ਨਾਲ ਮਿਲਦੇ ਨਾਂ ਵਾਲਾ; ਸਮਨਾਮੀ [ਅਗੇ. syn + onyma, ਨਾਂ]

⇒ **ਅਨਾਮੀ**

**ਸ਼ਰਨਾਰਥੀ** ਸ਼ਰਣ ਲੈਣ ਵਾਲਾ, ਪਨਾਹਗੀਰ — *ਸੰਸ.* śaraṇārthin, ਆਸਰਾ ਚਾਹੁਣ ਵਾਲਾ [śaraṇa, ਆਸਰਾ + √arth, ਚਾਹੁਣਾ, ਇੱਛਾ ਕਰਨਾ]

⇒ **ਵਿਦਿਆਰਥੀ**

**ਸਰਫ਼ਾ** ਖਰਚ ਵਿਚ ਤੰਗੀ ਕਰਨ ਦਾ ਭਾਵ — *ਅਰਬੀ* **ਸਰਫ਼ਾ,** ਖਰਚ ਵਿਚ ਤੰਗੀ, ਖਰਚ; ਸਬੰਧਤ *ਅਰਬੀ* **ਸਰਫ਼,** ਵਰਤੋਂ ਵਿਚ ਲਿਆਉਣਾ, ਰੁਪਿਆ ਖਰਚ ਕਰਨਾ; ਟ.ਕ. **ਮਸਰੂਫ਼,** ਖਰਚ ਕੀਤਾ ਗਿਆ, ਲਾਇਆ ਗਿਆ; ਕੰਮ ਵਿਚ ਰੁਝਿਆ; (ਮ + ਸਰਫ਼)

**ਸਰਬੰਸ** ਸਾਰੀ ਪੂੰਜੀ, ਸਭ ਕੁਝ (ਟ.ਕ. 'ਸਰਬੰਸ ਵਾਰਨਾ') — *ਸੰਸ.* sarva,

ਸਾਰਾ + vanśa, ਖਾਨਦਾਨ

~ **ਸਰਬੱਗ,** ਸਰਬ-ਗਿਆਤਾ — *ਸੰਸ.* sarvaga, ਸਭ ਕੁਝ ਜਾਣਨ ਵਾਲਾ; ਵਿਸ਼ਵ-ਆਤਮਾ; ਆਤਮਾ [sarva + ga < jñā, ਜਾਣਦਾ]

~ **ਸਰਬੰਗਨਾ** ਸਾਰੇ ਅੰਗਾਂ, ਅਰਥਾਤ ਪੱਖਾਂ ਤੋਂ ਪੂਰਨ (ਟ.ਕ. "ਏਕ ਰਵਿਆ ਸਰਬੰਗਨਾ"; ਮ.5) — *ਸੰਸ.* sarvāṅgīna, ਸਾਰੇ ਅੰਗਾਂ ਵਿਚ ਪ੍ਰਵੇਸ਼ ਕਰਨ ਵਾਲਾ [sarva + aṅg, ਅੰਗ]

**ਸਰਬਗਿਆਤਾ** ਸਭ ਕੁਝ ਜਾਣਨ ਵਾਲਾ, ਪਰਮਾਤਮਾ ਦੀ ਇਕ ਉਪਾਧੀ — *ਸੰਸ.* sarva-jñātṛ, ਸਭ ਕੁਝ ਜਾਣਨ ਵਾਲਾ [sarva, ਸਾਰਾ + √jñā, ਜਾਣਨਾ]

**⇒ ਗਿਆਤਾ**

**ਸ਼ਰਬਤ** (ਬਨਫਸ਼ਾ, ਸੰਦਲ ਆਦਿ ਪਾ ਕੇ ਤਿਆਰ ਕੀਤਾ) ਮਿੱਠਾ ਪਾਣੀ; ਮੂਲ ਅਰਥ 'ਪੀਣ-ਯੋਗ ਪਦਾਰਥ' — *ਫਾਰਸੀ* < *ਅਰਬੀ* **ਸ਼ਰਬਤ,** ਇੰਜ [√**ਸ਼ਰਬ,** ਪੀਣਾ] ਟ.ਕ. *ਅੰਗ.* syrup (ਸ਼ਰਬਤ) < *ਅਰਬੀ* **ਸ਼ਰਾਬ,** ਪੀਣਯੋਗ ਪਦਾਰਥ (ਦੇਖੋ ਵੈਬਸਟਰ)

~ **ਸ਼ਰਬਤੀ,** ਸ਼ਰਬਤ ਦੇ ਰੰਗ ਵਰਗਾ (ਟ.ਕ. 'ਸ਼ਰਬਤੀ ਅੱਖਾਂ') — *ਫਾਰਸੀ* **ਸ਼ਰਬਤੀ,** ਸ਼ਰਬਤ ਦੇ ਰੰਗ ਵਰਗਾ; ਇਕ ਬਰੀਕ ਰੇਸ਼ਮੀ ਕੱਪੜਾ; ਟ.ਕ. *ਅੰਗ.* syrupy, ਸ਼ਰਬਤੀ — ਉਪਰੋਕਤ ਦਾ *ਅੰਗਰੇਜ਼ੀ* ਰੂਪ

**⇒ ਸ਼ਰਾਬ**

**ਸਰਬਤ੍ਰ** ਸਭ ਥਾਈਂ: ਸਾਰੇ (ਟ.ਕ. "ਆਦਿ ਅੰਤ ਮਧਿ ਪੂਰਨ ਸਰਬਤ੍ਰ ਘਟਿ ਘਟਿ ਮਾਹੀ"; ਮ.5) — *ਸੰਸ.* sarvatra, ਹਰ ਇਕ ਥਾਂ [sarva, ਸੱਭ + ਪਿਛੇ. tra]

~ **ਸਰਬੱਤ,** ਸੱਭ — ਉਪਰੋਕਤ ਦਾ ਵਿਕਸਤ ਰੂਪ

**⇒ ਸਰਵ**

**ਸ਼ਰਮ** ਲੱਜਾ, ਝਿਜਕ — *ਫਾਰਸੀ* **ਸ਼ਰਮ,** ਇੰਜ; ਮੂਲ ਅਰਥ 'ਔਖ, ਅਸੁਵਿਧਾ, uneasiness'

\+ *ਸੰਸ.* śrama, ਮਿਹਨਤ, ਘਾਲਣਾ; ਤਪੱਸਿਆ; ਥਕਾਵਟ; ਔਖ, distress (ਦੇਖੋ ਮੋਨ. ਵਿਲ.); ਟ.ਕ. śrānta, painful, distressed; ਮੋਨ.ਵਿਲ [ਭੂ.ਕਿਰ. ਵਲੋਂ √śram]

**ਨੋਟ.** ਇਹ ਗੱਲ ਦੇਖਣਯੋਗ ਹੈ ਕਿ ਪਲੈਟਸ ਨੇ *ਫਾਰਸੀ* **ਸ਼ਰਮ** ਦੇ ਅਧੀਨ, ਵਿਆਖਿਆ ਵਜੋਂ, distress ਸ਼ਬਦ ਦੀ ਵਰਤੋਂ ਕੀਤੀ ਹੈ

**ਸਰਮਾ** ਇੰਦਰ ਦੀ ਕੁੱਤੀ ਦਾ ਨਾਂ (ਟ.ਕ. "ਸਰਮਾ ਕੁੱਤੀ ਸੀ ਇੰਦਰ ਦਿਆਂ ਦਰਾਂ ਉੱਤੇ"; ਸ਼ਿਵ) — *ਸੰਸ.* saramā, ਇੰਦਰ ਦੀ ਕੁੱਤੀ ਦਾ ਨਾਂ; ਮੂਲ ਅਰਥ 'ਤੇਜ਼ ਰਫਤਾਰ'; ਟ.ਕ. sarma, ਦੌੜਦਾ, ਵਗਣਾ (ਰਿ.ਵੇ.)

\+ *ਅੰਗ.* ਵਲੋਂ *ਯੂਨਾ.* horme, ਤਰੰਗ, ਆਵੇਗ (ਮਨੋ. ਵਿਗ.)

**⇒ ਸਰਨਾ**

**ਸਰਲ** ਸਿੱਧ; ਸੌਖਾ, ਸਹਿਲ; ਨਿਰਛੱਲ; ਮੂਲ ਅਰਥ (ਸੇਧ ਵਿਚ) ਵਗਦਾ (ਪਾਣੀ) ਵਹਿੰਦਾ, ਰਵਾਂ fluent, *ਸਿੰਧੀ,* **ਸਰਲੋ,** ਸਿੱਧਾ, ਨਿਰਛੱਲ, ਸਾਫ — *ਸੰਸ.* sarala, ਸਿੱਧਾ, ਨਿਰਛੱਲ; ਆਸਾਨ, ਸੌਖਾ [√sar, ਅਗਾਂਹ ਨੂੰ ਗਤੀ ਕਰਨਾ, ਵਗਣਾ]; ਟ.ਕ. saralāṅguli-śobhana, ਸਿੱਧੀਆਂ ਅਤੇ ਸੁੰਦਰ ਉਂਗਲੀਆਂ ਵਾਲਾ

**⇒ ਸਰ**

**ਨੋਟ.** ਟਰਨਰ ਨੇ **ਸਰਲ**[1] (ਸਿੱਧਾ) ਅਤੇ **ਸਰਲ**[2] (ਚੀੜ੍ਹ ਦਾ ਬਿਰਛ) ਨੂੰ ਸਮਰੂਪਕ ਬਣਾ ਕੇ ਪੇਸ਼ ਕਰਦਿਆਂ, ਦੂਜੇ ਦਰਜੇ ਦੇ ਸ਼ਬਦ ਅਧੀਨ 'same as sarala' ਦਾ ਸੰਕੇਤ ਦਿੱਤਾ ਹੈ। ਸਪਸ਼ਟ ਹੈ ਕਿ ਚੀੜ੍ਹ ਦਾ ਬਿਰਛ, ਸਿਧਾਈ ਦੀ ਦ੍ਰਿਸ਼ਟੀ ਤੋਂ **ਸਰਲ** (ਸਿੱਧਾ) ਨਾਲ ਪੂਰੀ ਤਰ੍ਹਾਂ ਸਬੰਧਤ ਹੈ

**ਸਰਵ** (ਸਰਬ) ਸਭ, ਤਮਾਮ, ਕੁਲ — *ਸੰਸ.* sarva, ਇੰਜ; *ਭਾਰੋਪੀ* solo

+ *ਫਾਰਸੀ* **ਹਰ,** ਸਭ ਕੋਈ (**ਜ਼ੰਦ,** haurva)
+ *ਲਾਤ.* salvus (salv-), ਸਲਾਮਤ, ਸਹੀ-ਸਲਾਮਤ; ਟ.ਕ. *ਅੰਗ.* salvage
+ *ਯੂਨਾ.* holo, ਪੂਰਾ, ਸਾਰਾ (ਟ.ਕ. *ਅੰਗ.* holocaust, ਸਰਬਨਾਸ਼)

⇒ **ਸੱਭ**

**ਸਰਵਣ** ਇਕ ਨੇਤਰਹੀਣ ਰਿਸ਼ੀ ਦਾ ਪੁੱਤਰ, ਜੋ ਮਾਤਾ ਪਿਤਾ ਦੀ ਸੇਵਾ ਕਰਨ ਵਿਚ ਬੇਮਿਸਾਲ ਸੀ; ਸੁਣਨਾ (ਟ.ਕ. 'ਸਰਵਣ ਕਰਨਾ'); ਮੂਲ ਅਰਥ 'ਕਹੀ ਹੋਈ ਗੱਲ ਨੂੰ ਸੁਣਨ ਵਾਲਾ', ਇਸ ਲਈ 'ਆਗਿਆਕਾਰ' — *ਸੰਸ.* śravaṇa, ਸੁਣਨ ਦਾ ਭਾਵ, ਸੁਣ ਕੇ ਗਿਆਨ ਪ੍ਰਾਪਤ ਕਰਨ; ਕੰਨ [√śru, ਸੁਣਨਾ]

⇒ **ਸ਼ਰੁਤੀ; ਸੁਣਨਾ**

**ਸ਼ਰ੍ਹਾ** ਇਸਲਾਮ ਦਾ ਧਰਮ ਸ਼ਾਸਤਰ; ਮੂਲ ਅਰਥ 'ਸਿੱਧਾ ਅਤੇ ਖੁੱਲਾ ਰਾਹ' — *ਅਰਬੀ* **ਸ਼ਰਅ਼,** ਇਸਲਾਮੀ ਵਿਧੀ ਵਿਧਾਨ, ਇਸਲਾਮੀ ਕਾਨੂੰਨ, ਖੁਦਾ ਤਕ ਪੁੱਜਣ ਦਾ ਮਾਰਗ [√**ਸ਼ਰਅ਼,** ਸਿੱਧ ਪੱਧਰਾ ਹੋਣਾ]

~ **ਸ਼ਰੀਅਤ,** ਇਸਲਾਮੀ ਕਾਨੂੰਨ — *ਅਰਬੀ* **ਸ਼ਰੀਅ਼ਤ,** ਧਰਮ ਸ਼ਾਸਤਰ, ਖੁਦਾਈ ਮਾਰਗ, ਕਾਨੂੰਨ

~ **ਸ਼ਾਰ੍ਹੇ,** ਜਿਵੇਂ **ਸ਼ਾਰ੍ਹੇ-ਆਮ,** ਆਮ ਰਸਤਾ, ਆਮ ਲਾਂਘਾ; ਸਬੰਧਤ **ਸ਼ਰ੍ਹੇ ਆਮ,** ਆਮ ਲਾਂਘਾ; ਸਭ ਦੇ ਸਾਹਮਣੇ, ਖੁੱਲਮ-ਖੁੱਲਾ — *ਅਰਬੀ* **ਸ਼ਾਰਅ਼,** ਸਿੱਧਾ ਤੇ ਖੁਲ੍ਹਾ ਰਸਤਾ, ਮੁੱਖ ਮਾਰਗ

**ਸਰਾਂ** ਮੁਸਾਫਰਾਂ ਦੇ ਠਹਿਰਨ ਦੀ ਥਾਂ — *ਫਾਰਸੀ* **ਸਰਾਯ,** ਘਰ, ਵਤਨ; ਸ਼ਾਹੀ ਦਰਬਾਰ; ਸਰਾਂ; ਟ.ਕ. **ਮਹਲਸਰਾਯ,** ਸ਼ਾਹੀ ਮਹਿਲ ਦਾ ਜ਼ਨਾਨਖਾਨਾ; **ਕਾਰਵਾਨ-ਸਰਾਯ,** ਕਾਫਲਿਆਂ ਦੇ ਠਹਿਰਨ ਦੀ ਥਾਂ; ਟ.ਕ. *ਅੰਗ.* caravan-sary (ਵਲੋਂ ਫਾਰਸੀ)

+ *ਸੰਸ.* śraya, ਬਚਾਉ, ਪਨਾਹ ਲੈਣ ਦੀ ਥਾਂ, ਆਸ਼ਰਮ, asylum

⇒ **ਆਸਰਾ**

**ਸਰਾਸਰ** ਸਾਰੇ ਦਾ ਸਾਰਾ, ਬਿਲਕੁਲ — *ਫਾਰਸੀ* **ਸਰਾਸਰ,** ਇਕ ਸਿਰੇ ਤੋਂ ਲੈ ਕੇ ਦੂਜੇ ਸਿਰੇ ਤਕ, ਸਾਰੇ ਦਾ ਸਾਰਾ [**ਸਰ,** ਸਿਰ, ਸਿਰਾ + **ਸਰ,** ਸਿਰਾ]

**ਸਰ੍ਹਾਣਾ** ਮੰਜੇ ਦਾ ਸਿਰ ਵਾਲਾ ਪਾਸਾ; ਸਿਰ ਥੱਲੇ ਰੱਖਣ ਵਾਲੀ ਰੂੰਦਾਰ ਗੱਦੀ; *ਸਿੰਧੀ* **ਸਿਰਾਣੁ;** *ਬਿਹਾ.* **ਸਿਰਹਾਨ;** *ਹਿੰਦੀ* **ਸਿਰਹਾਨਾ** — *ਸੰਸ.* śiraādhāna, ਇੰਜ [śiras-, ਸਿਰ + ādhāna, ਰੱਖਣ]; ਦੇਖੋ ਟਰਨਰ

**ਸਰਾਧ** ਸ਼ਰਧਾ ਨਾਲ ਕੀਤਾ ਕੰਮ, ਪਿੱਤਰਾਂ ਨਮਿੱਤ ਛਕਾਇਆ ਭੋਜਨ — *ਸੰਸ.* śrāddha, ਇੰਜ; ਟ.ਕ. śraddhā, ਸ਼ਰਧਾ, ਦੇਖੋ **ਸ਼ਰਧਾ**

**ਸਰਾਪ: ਸ਼ਾਪ**

**ਸਰਾਫ** ਸੋਨੇ ਚਾਂਦੀ ਦਾ ਵਪਾਰੀ — *ਅਰਬੀ* **ਸੱਰਾਫ,** ਪਾਰਖੂ, ਸੋਨਾ ਚਾਂਦੀ ਪਰਖਣ ਵਾਲਾ < *ਅਸੀਰੀ* (ਸ਼ਾਮ ਦੇਸ਼ ਦੀ ਭਾਸ਼ਾ) sarpu, ਚਾਂਦੀ (ਦੇਖੋ ਵੈਬਸਟਰ) ਟ.ਕ. *ਅੰਗ.* shroff, ਸਿੱਕਿਆ ਦਾ ਲੈਣ ਦੇਣ ਕਰਨ ਵਾਲਾ < *ਹਿੰਦੀ* < *ਅਰਬੀ* (ਜਿਵੇਂ ਉੱਪਰ)

**ਸ਼ਰਾਫਤ** ਬਜ਼ੁਰਗੀ, ਭਲਮਾਣਸੀ — *ਅਰਬੀ* **ਸ਼ਰਾਫਤ,** ਵਡਿਆਈ, ਬਜ਼ੁਰਗੀ, ਸਾਊਪੁਣਾ [√**ਸ਼ਰਫ,** ਵੱਡਾ ਹੋਣਾ]; ਟ.ਕ. **ਮੁਸ਼ੱਰਫ,** ਉੱਚਾ, ਉੱਚੀ ਪਦਵੀ ਵਾਲਾ, ਮੀਰ ਮੁਨਸ਼ੀ (ਮੁ + ਸ਼ੱਰਫ)

~ **ਸ਼ਰੀਫ,** ਭਲਾਮਾਣਸ — *ਅਰਬੀ* **ਸ਼ਰੀਫ,** ਕੁਲੀਨ, ਬਜ਼ੁਰਗ, ਭਲਾਮਾਣਸ; ਮੱਕਾ ਸ਼ਰੀਫ ਦੇ ਸ਼ਾਸਕ ਦੀ ਉਪਾਧੀ

⇒ **ਤਸ਼ਰੀਫ**

**ਸ਼ਰਾਬ** ਨਸ਼ੀਲਾ ਪੀਣ-ਪਦਾਰਥ, ਮਦਿਰਾ, ਮਦ — *ਅਰਬੀ* **ਸ਼ਰਾਬ,** ਹਰ ਪੀਣ ਵਾਲੀ ਸ਼ੈ, ਨਸ਼ੀਲਾ ਪਾਣੀ [√**ਸ਼ਰਬ,** ਪੀਣਾ]; ਟ.ਕ. **ਮਸ਼ਰੂਬ,** ਪੀਤਾ ਗਿਆ; ਪੀਣ ਯੋਗ [ਮ + ਸ਼ਰੂਬ]

⇒ **ਸ਼ਰਬਤ**

**ਨੋਟ.** "ਪੀਣ-ਪਦਾਰਥ", ਅਰਥਾਤ "ਪਾਣੀ" ਅਤੇ "ਸ਼ਰਾਬ" ਦੀ ਆਪਸੀ ਸਾਂਝ ਲਈ ਟ.ਕ. (1) *ਰੂਸੀ* vodka, (ਇਕ ਰੂਸੀ ਸ਼ਰਾਬ); ਸਬੰਧਤ voda (ਪਾਣੀ, ਜਲ); (2) *ਅੰਗ.* liquor (ਸ਼ਰਾਬ); ਸਬੰਧਤ liquid (ਤਰਲ ਪਦਾਰਥ) — ਮਹਾ. ਕੋਸ਼. ਅਨੁਸਾਰ **ਸ਼ਰਾਬ** ਦਾ ਮੂਲ ਸਬੰਧ **ਸ਼ਰ-ਆਬ** (ਬਦੀ ਦਾ ਪਾਣੀ) ਨਾਲ ਜੋੜਿਆ ਗਿਆ ਹੈ

**ਸ਼ਰਾਰਤ** ਸ਼ੈਤਾਨੀ, ਇੱਲਤ — *ਅਰਬੀ* **ਸ਼ਰਾਰਤ,** ਸ਼ੈਤਾਨੀ, ਬੁਰਾਈ, [√**ਸ਼ੱਰ,** ਬਦੀ ਕਰਨਾ]; ਟ.ਕ. **ਸ਼ਰ,** ਬੁਰਾਈ, ਬਦੀ; ਭੈੜ

~ **ਸ਼ਰੀਰ,** ਸ਼ੈਤਾਨੀ ਕਰਨ ਵਾਲਾ — *ਅਰਬੀ* **ਸ਼ਰੀਰ,** ਭੈੜਾ, ਬੁਰਾ

**ਸਰਿੰਜ** ਪਚਕਾਰੀ — *ਅੰਗ.* syringe, ਇੰਜ < *ਯੂਨਾ.* syrig-, ਨਾਲੀ, a reed pipe; ਟ.ਕ. syrigma, ਬੰਸਰੀ ਦੀ ਆਵਾਜ਼

**ਸਰੀ** ਲੜੀ, ਮਾਲਾ, ਜਿਵੇਂ **ਮੋਤਸਰੀ** ਮੋਤੀਆਂ ਦੀ ਮਾਲਾ — *ਸੰਸ.* sara, ਡੋਰੀ, ਲੜੀ (ਟ.ਕ. maṇi-sara, ਮੋਤੀਆਂ ਦੀ ਮਾਲਾ); ਹੋਰ ਅਰਥ, ਛੋਟੀ ਨਦੀ; ਸਮਾਨ sari [√sar, ਵਗਣਾ, ਵਹਿਣਾ]; ਦੇਖੋ **ਮੋਤਸਰੀ**

⇒ **ਸਰ; ਸਰੋਵਰ**

**ਨੋਟ.** ਨਦੀ (ਆਪਣੀ ਲਕੀਰ ਵਰਗੀ) ਆਕ੍ਰਿਤੀ ਅਤੇ ਇਸ ਦੇ ਨਾਲ ਹੀ ਵਹਾਉ ਦੀ ਲਗਾਤਾਰਤਾ ਤੋਂ ਡੋਰੀ ਜਾਂ ਲੜੀ ਦਾ ਅਤਿ ਲਾਖਣਿਕ ਰੂਪ ਧਾਰਨ ਕਰਦੀ ਹੈ। ਅਜਿਹਾ ਭਾਵ "ਰਸਤੇ" ਨਾਲ ਵੀ ਸਹਿਮਤ ਹੈ। ਇਸ ਸਬੰਧਤ ਵਿਚ ਟ.ਕ. *ਅੰਗ.* riviere (ਹੀਰੇ ਮੋਤੀਆਂ ਦੀ ਬਹੁ-ਲੜੀਆਂ ਵਾਲੀ ਮਾਲਾ) < river (ਨਦੀ); ਦੇਖੋ ਵੈਬਸਟਰ ਡਿਕਸ਼ਨਰੀ

**ਸਰੀਹ** ਸਾਫ, ਪ੍ਰਤੱਖ — *ਅਰਬੀ* **ਸਰੀਹ,** ਸਾਫ, ਸ਼ੁੱਧ; ਪ੍ਰਗਟ [√**ਸਰਹ,** ਸ਼ੁੱਧ ਹੋਣਾ]; ਟ.ਕ. **ਸੁਰਾਹ,** ਸ਼ੁੱਧ ਚੀਜ਼; ਖਾਲਸ ਸ਼ਰਾਬ; ਖੁੱਲੀ ਤੇ ਸਾਫ ਗੱਲ-ਬਾਤ

**ਸਰੀਹਣ,** ਸਾਫ, ਪ੍ਰਤੱਖ, ਜਾਹਰਾ — *ਅਰਬੀ* **ਸਰੀਹਨ,** ਪ੍ਰਗਟ ਤੌਰ ਤੇ

**ਸਰੀਂਹ** ਇਕ ਬਿਰਛ, ਜਿਸ ਨੂੰ ਲੰਮੀਆਂ ਤੇ ਚੌੜੀਆਂ ਫਲੀਆਂ ਲਗਦੀਆਂ ਹਨ; *ਪ੍ਰਾਕ.* **ਸਿਰੀਸ;** *ਸਿੰਧੀ* **ਸਿਰਿਹੁ;** *ਹਿੰਦੀ* **ਸਿਰਿਸ;** *ਮਰਾ.* **ਸ਼ਿਰਸ** — *ਸੰਸ.* śirīsha, ਸਰੀਂਹ ਦਾ ਰੁੱਖ

**ਸ਼ਰੀਫ:** ਦੇਖੋ **ਸ਼ਰਾਫਤ**

**ਸਰੀਰ** ਦੇਹ, ਪਿੰਡਾ, ਜੁੱਸਾ — *ਸੰਸ.* śarira, ਢੋ, ਟੇਕ; ਸਰੀਰਕ ਢਾਂਚਾ; ਜਿਸਮ ਦੇ ਠੋਸ ਭਾਗ (ਬਹੁਵਚਨ) ਹੱਡੀਆਂ; ਪਿੰਡਾ, ਜਿਸਮ

+ *ਫਾਰਸੀ* **ਸਰੀਰ,** ਰਾਜ-ਗਦੀ, ਸਿੰਘਾਸਨ, ਤਖਤ

~ **ਸਰੀਰਾ** ਸਰੀਰ ਨੂੰ ਧਾਰਨ ਕਰਨ ਵਾਲਾ, ਪ੍ਰਾਣੀ (ਟ.ਕ. "ਦੇਹਿ ਬਿਮਲਮਤਿ ਸਦਾ ਸਰੀਰਾ"; ਕਬੀਰ = ਪ੍ਰਾਣੀ ਨੂੰ ਸਦਾ ਉੱਜਲ (ਉੱਤਮ) ਮਤ ਦੇਹ — ਉਪਰੋਕਤ ਦਾ ਇਕ ਰੂਪ

**ਸਰੂ** ਇਕ ਸਿੱਧਾ ਅਤੇ ਉੱਚਾ ਬਿਰਛ — *ਫਾਰਸੀ* **ਸਰਵ,** ਸਰੂ (ਟ.ਕ. 'ਸਰਵ-ਕੱਦ', ਉੱਚੇ ਕੱਦ ਵਾਲਾ, ਉੱਚਾ ਲੰਮਾ) ਟ.ਕ. *ਅੰਗ.* cypress < *ਲਾਤ.* < *ਯੂਨਾ.* kyparissos, ਸਰੂ (ਬਨਸਪਤੀ-ਵਿਗਿਆਨਕ ਨਾਂ Cupressus)

**ਸਰੂਪ** ਸ਼ਕਲ ਸੂਰਤ; ਸੋਹਣੀ ਸ਼ਕਲ — *ਸੰਸ.* sarūpa, ਸਮਾਨ ਰੂਪ ਵਾਲਾ; ਹਮਸ਼ਕਲ; ਸ਼ਕਲ ਵਾਲਾ, having form, ਨਿਰੂਪਤ; ਸੁਹਣੀ ਸ਼ਕਲ ਵਾਲਾ, ਸ਼ਕੀਲ [ਅਗੇ. sa + rūpa, ਸ਼ਕਲ]

⇒ **ਰੂਪ**

**ਸਰੂਰ** ਮਸਤੀ, ਹਲਕਾ ਨਸ਼ਾ, ਖੁਸ਼ੀ — *ਅਰਬੀ* **ਸਰੂਰ,** ਹਲਕਾ ਨਸ਼ਾ, ਮਸਤੀ, ਖੁਸ਼ੀ, ਆਨੰਦ [√**ਸੱਰ,** ਖੁਸ਼ ਕਰਨਾ]; ਟ.ਕ. **ਮਸਰੂਰ,** ਖੁਸ਼ (ਮ + ਸਰੂਰ)

**ਸ਼ਰ੍ਹੇ ਆਮ: ਸ਼ਰ੍ਹਾ**

**ਸਰੇਸ਼** ਲੱਕੜ ਨੂੰ ਜੋੜਨ ਵਾਲਾ ਮਸਾਲਾ — *ਸੰਸ.* ślesha, ਜੋੜ, ਮੇਲ; ਦੇਖੋ **ਸ਼ਲੇਸ਼;** ਟ.ਕ. *ਫਾਰਸੀ* **ਸਿਰੀਸ਼,** ਸਰੇਸ਼

**ਸਰੇਵੜਾ** ਜੈਨੀ ਜਾਂ ਬੋਧੀ ਸਾਧੂ, ਉਪਦੇਸ਼ਕ — *ਸੰਸ.* śrāvaka, ਸੁਣਨ ਵਾਲਾ; ਚੇਲਾ; ਬੋਧੀ ਜਾਂ ਜੈਨੀ ਸਾਧੂ [śrava, ਸੁਣਨ < √śru, ਸੁਣਨਾ]; ਦੇਖੋ ਮਹਾ. ਕੋਸ਼
⇒ **ਸੇਵੜਾ**
**ਨੋਟ.** ਟਰਨਰ ਦੇ ਕੋਸ਼ ਵਿਚ *ਸੰਸ.* śrāvaka ਦੇ ਅਧੀਨ **ਸਰੇਵੜਾ** ਸ਼ਬਦ ਨਦਾਰਦ ਹੈ

**ਸਰ੍ਹੋਂ** ਇਕ ਬੂਟਾ, ਜਿਸ ਦੇ ਬੀਜਾਂ ਤੋਂ ਤੇਲ ਪ੍ਰਾਪਤ ਹੁੰਦਾ ਹੈ; *ਪ੍ਰਾਕ.* **ਸਰੀਸਵ, ਸਾਸਵ;** *ਸਿੰਧੀ* **ਸਰ੍ਹਉ;** *ਬੰਗਾ.* **ਸਰਿਸਾ, ਸਰਸਾ;** *ਹਿੰਦੀ* **ਸਰਸੋਂ;** *ਗੁਜ.* **ਸਰਸਵ** — *ਸੰਸ.* sarshapa, ਸਰ੍ਹੋਂ
+ *ਫਾਰਸੀ* **ਸਰਸ਼ਫ,** ਸਰ੍ਹੋਂ

**ਸਰੋਜ** ਕੰਵਲ; ਮੂਲ ਅਰਥ 'ਜਲ ਤੋਂ ਉਤਪੰਨ' — *ਸੰਸ.* saroja, ਇੰਜ [sara, ਜਲ; ਤਾਲਾਬ + ja, ਪੈਦਾ ਹੋਇਆ < √jan, ਪੈਦਾ ਹੋਣਾ ਜਾਂ ਕਰਨਾ]; ਟ.ਕ. sarojinī ਸਰੋਜ (ਵਲੋਂ śarojanī)
**ਨੋਟ.** ਉਪਰੋਕਤ ਸ਼ਬਦ ਦੇ ਦੂਜੇ ਅੰਸ਼ ਲਈ ਟ.ਕ. *ਅੰਗ.* ਵਲੋਂ *ਯੂਨਾ.* hydrogen, 'ਜਲ ਤੋਂ ਉਤਪੰਨ', ਇਕ ਪ੍ਰਕਾਰ ਦੀ ਗੈਸ [*ਯੂਨਾ.* hydro, ਪਾਣੀ + gen, ਉਤਪਾਦਕ, ਜਨਕ]
⇒ **ਸਰ; ਜਣਨਾ**

**ਸਰੋਤਾ** ਸੁਣਨ ਵਾਲਾ — *ਸੰਸ.* śrotṛ, ਸੁਣਨ ਵਾਲਾ; [√śru, ਸੁਣਨਾ]; ਟ.ਕ. śrotra, ਸੁਣਨ ਦਾ ਸਾਧਨ, ਕੰਨ
⇒ **ਸ਼ਰੁਤਿ**

**ਸਰੋਦ** ਗੀਤ, ਗਾਉਣ; ਰਬਾਬ ਵਰਗਾ ਇਕ ਸਾਜ਼ — *ਫਾਰਸੀ* **ਸਰੋਦ,** ਕਵਿਤਾ, ਗੀਤ, ਰਾਗ; ਇਕ ਪ੍ਰਕਾਰ ਦਾ ਵਾਜਾ [**ਜ਼ੰਦ** √śru]
+ *ਸੰਸ.* śruti, ਸੁਣਨ ਦਾ ਭਾਵ, ਕਹਾਵਤ, ਦੰਦਕਥਾ ਆਦਿ [√śru, ਸੁਣਨਾ; √śrāv, ਘੋਸ਼ਤ ਕਰਨਾ, ਸੂਚਤ ਕਰਨਾ]
⇒ **ਸੁਣਨਾ**

**ਸਰੋਪਾ** ਸਨਮਾਨ ਵਜੋਂ ਦਿੱਤਾ ਲਿਬਾਸ; ਮੂਲ ਅਰਥ 'ਸਿਰ ਤੋਂ ਪੈਰਾਂ ਤੀਕ ਪਹਿਨਣ ਦੀ ਪੁਸ਼ਾਕ' — *ਫਾਰਸੀ* **ਸਰੋਪਾ,** ਖਿਲਅਤ; ਸਾਰਾ, ਪੂਰਾ [**ਸਰ,** ਸਿਰ + **ਪਾ,** ਪੈਰ]
~ **ਸਿਰੋਪਾਉ,** ਉਪਰੋਕਤ ਦਾ ਇਕ ਭੇਦ (ਟ.ਕ. "ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ"; ਮ.5)
⇒ **ਸਰਾਪਾ**
**ਨੋਟ.** ਦੂਜੇ ਸੰਘਟਿਕ ਅੰਸ਼, ਅਰਥਾਤ *ਫਾਰਸੀ* **ਪਾ** (ਸਜਾਤੀ *ਸੰਸ.* pada) ਲਈ ਟ.ਕ. *ਅੰਗ.* ਵਲੋਂ *ਲਾਤ.* cap-a-pie, ਸਿਰ ਤੋਂ ਲੈ ਕੇ ਪੈਰਾਂ ਤਕ [cap, ਸਿਰ + pie, ਪੈਰ];

**ਸਰੋਵਰ: ਸਰ**

**ਸੱਲ** ਤੀਰ, ਬਾਣ; (*ਲਾਖ.*), ਦਿਲ ਦਾ ਦੁੱਖ, ਕਲੇਸ਼ (ਟ.ਕ. 'ਸੱਲ ਪੈਣਾ'); *ਉੜੀ.* **ਸਲ,** ਕਿੱਲ, ਕੰਡਾ; *ਹਿੰਦੀ* **ਸਲ,** ਨੋਕਦਾਰ ਸੀਖ, ਛਿੱਲਤ, ਕੰਡਾ; ਦੁੱਖ; *ਰੰਜ.* **ਸ਼ਲੀ,** ਛਿਲਤ — *ਸੰਸ.* śala, ਤੀਰ, ਬਾਣ, ਬਰਛੀ dart; ਸਬੰਧਤ śalya, ਬਾਣ, ਤੀਰ ਜਾਂ ਨੇਜ਼ੇ ਦੀ ਨੋਕ, ਛਿੱਲਤ, ਕਿੱਲ; ਕੋਈ ਦੁਖਦਾਇਕ ਵਸਤੂ
~ **ਸੱਲ੍ਹਣਾ,** ਵਿੰਨ੍ਹਣਾ, ਛੇਦਣਾ; ਕਸ਼ਟ ਦੇਣਾ — **ਸੱਲ** ਤੇ ਆਧਾਰਤ ਕਿਰਿਆ

**ਸਲਹ** (ਸਿਲਹ), ਇਕ ਪ੍ਰਕਾਰ ਦੀ ਟਿੱਡੀ, ਜੋ ਫਸਲਾਂ ਨੂੰ ਚੱਟਮ ਕਰ ਜਾਂਦੀ ਹੈ; ਇਸ ਪ੍ਰਕਾਰ ਦੀਆਂ ਟਿੱਡੀਆਂ ਦਾ ਦਲ; *ਪ੍ਰਾਕ.* **ਸਲਹ,** ਟਿੱਡੀ; *ਹਿੰਦੀ* **ਸਰਹ,** ਟਿੱਡਾ — *ਸੰਸ.* śalabha, ਟਿੱਡਾ

**ਸਲਤਨਤ: ਸੁਲਤਾਨ**

**ਸਲਲ** ਪਾਣੀ, ਜਲ (ਟ.ਕ. "ਮਿਲਿ ਸਲਲ ਸਲਲੇ"; ਮ.4) = ਪਾਣੀ ਪਾਣੀ, ਅਰਥਾਤ ਸਮੁੰਦਰ ਵਿਚ ਮਿਲ ਗਿਆ — *ਸੰਸ.* salila, ਵਗਦਾ, ਵਹਿੰਦਾ; ਪਾਣੀ; ਟ.ਕ. sala, ਪਾਣੀ; ਸਮਾਨ sara (ਟ.ਕ. sarira, ਵਗਦਾ)
⇒ **ਸਰ**

**ਸਲਵਾਤ** ਮੰਦਾ ਬਚਨ, ਗਾਲੀ (ਟ.ਕ. 'ਸਲਵਾਤਾਂ ਸੁਣਾਉਣਾ'); ਮੂਲ ਅਰਥ 'ਦੁਆ, ਅਸ਼ੀਰਵਾਦ' — *ਅਰਬੀ* **ਸਲਵਾਤ,** ਨਮਾਜ਼ਾਂ, ਦੁਆਵਾਂ, ਰਹਿਮਤਾਂ; ਬਹੁਵਚਨ ਵਲੋਂ **ਸਲਾਤ,** ਨਮਾਜ਼, ਦੁਆ, ਰੱਬੀ ਮਿਹਰ

**⇒ ਮੁਸੱਲਾ**

**ਨੋਟ.** 'ਅਸ਼ੀਰਵਾਦ' ਦਾ 'ਮੰਦਾ ਬਚਨ' ਵਿਚ ਬਦਲਨਾ ਵਿਰੋਧਾਭਾਸ ਦਾ ਸੂਚਕ ਹੈ। ਇਸ ਲਈ ਟ.ਕ. **ਸ਼ਲੋਕ ਸੁਣਾਉਣਾ** (ਬੁਰਾ ਭਲਾ ਕਹਿਣਾ); ਇੰਜ ਹੀ **ਅਥਰਵਨ ਸੁਣਾਉਣਾ** (ਬੁਰਾ ਭਲਾ ਕਹਿਣਾ, ਮੰਦਾ ਬੋਲਣਾ; ਮੂਲ ਅਰਥ 'ਅਥਰ-ਵੇਦ ਦਾ ਪਾਠ ਕਰਨਾ'; ਦੇਖੋ ਮਈਆ ਸਿੰਘ

**ਸਲਵਾਨ** ਸਿਆਲਕੋਟ ਦਾ ਰਾਜਾ, ਜੋ ਪੂਰਨ ਭਗਤ ਦਾ ਪਿਤਾ ਸੀ; ਦੱਖਣ ਦਾ ਇਕ ਰਾਜਾ, ਜਿਸ ਨੇ 'ਸ਼ਕ' ਸੰਮਤ ਚਲਇਆ — *ਸੰਸ.* śāli-vāhana, ਦੱਖਣ ਦੇ ਇਕ ਰਾਜੇ ਦਾ ਨਾਂ (ਮੂਲ ਅਰਥ, ਸ਼ਾਲਿ ਨਾਮੀ ਯਕਸ਼ ਤੇ ਸਵਾਰ ਹੋਣ ਵਾਲਾ, ਦੇਖੋ ਮੋਨ. ਵਿਲ.)

**ਨੋਟ.** ਮੋਨ.ਵਿਲ. ਅਨੁਸਾਰ ਉਪਰੋਕਤ *ਸੰਸਕ੍ਰਿਤ* ਸ਼ਬਦ ਨੂੰ śāli (ਚਾਵਲ) ਦੇ ਅਧੀਨ ਪੇਸ਼ ਕੀਤਾ ਗਿਆ ਹੈ

**ਸਲਾਈ: ਸਲਾਖ**

**ਸਲਾਹ** ਰਲ ਕੇ ਕੀਤ ਵਿਚਾਰ, ਮਸ਼ਵਰਾ, ਮਤਾ — *ਅਰਬੀ* **ਸਲਾਹ,** ਨੇਕੀ, ਭਲਾਈ, ਈਮਾਨਦਾਰੀ, ਉਚਿਤਤਾ, ਮਰਯਾਦਾ, ਮਸ਼ਵਰਾ, [**ਸਲਹ਼,** ਚੰਗਾ ਹੋਣਾ]

~ **ਸੁਲ੍ਹਾ,** ਰਾਜ਼ੀਨਾਮਾ, ਸਮਝੌਤਾ, ਮੇਲ-ਮਿਲਾਪ — *ਅਰਬੀ* **ਸੁਲਹ਼,** ਮੇਲ-ਮਿਲਾਪ, ਸੁਮੇਲ; (ਵਿਸ਼ੇ), ਚੰਗਾ, ਯੋਗ, ਉਚਿਤ — ਉਪਰੋਕਤ ਦਾ ਇਕ ਭੇਦ

**ਸਲਾਹੁਣਾ: ਸ਼ਲਾਘਾ**

**ਸਲਾਖ** ਲੰਬੀ ਸੀਖ; ਪਾਲੀ, **ਸਲਾਕਾ** ਡਾਲ੍ਹੀ, ਕਿਲੀ, ਸੀਖ; *ਪ੍ਰਾਕ.* **ਸਿਲਾਗਾ** — *ਸੰਸ.* śalāka, ਕਿੱਲੀ, small stake or stick

~ **ਸਲਾਈ,** ਪਤਲੀ ਸੀਖ; *ਪ੍ਰਾਕ.* **ਸਲਯਾ;** *ਹਿੰਦੀ* **ਸਲਾਈ;** *ਬੰਗਾ.* **ਸਲਾ;** *ਮਰਾ.* **ਸ਼ਲਾ,** ਸਲਾਈ — ਉਪਰੋਕਤ ਦਾ ਵਿਕਸਤ ਰੂਪ

**ਸ਼ਲਾਘਾ** ਉਸਤਤ, ਵਡਿਆਈ — *ਸੰਸ.* ślāghā, ਸਿਫਤ [√ślāgh, ਸਿਫਤ ਕਰਨਾ]

~ **ਸਲਾਹੁਣਾ,** (ਸਰਾਹੁਣਾ) *ਪ੍ਰਾਕ.* **ਸਲਾਹ-;** *ਸਿੰਧੀ* **ਸਰਾਹੁਣੁ;** *ਹਿੰਦੀ* **ਸਰਾਹੁਣਾ;** *ਗੁਜ.* **ਸਰਾਹਵੁ** — ਉਪਰੋਕਤ ਦਾ ਵਿਕਸਤ ਰੂਪ

**ਸਲਾਦ** ਇਕ ਕਿਸਮ ਦਾ ਸਾਗ, ਜੋ ਕੁੱਟ ਕੇ ਲੂਣ ਮਿਰਚ ਆਦਿ ਲਾ ਕੇ ਕੱਚਾ ਖਾਧਾ ਜਾਂਦਾ ਹੈ; ਮੂਲ ਅਰਥ 'ਨਮਕ', ਅਰਥਾਤ 'ਨਮਕੀਨ ਵਸਤੂ' — *ਅੰਗ.* salad < *ਲਾਤ.* salata < sal, ਨਮਕ; ਟ.ਕ. *ਅੰਗ.* salt

**ਸਲਾਮ** ਬੰਦਗੀ, ਨਮਸਕਾਰ; ਮੂਲ ਅਰਥ 'ਕਿਸੇ ਦੀ ਸਲਾਮਤੀ', ਅਰਥਾਤ 'ਤੰਦਰੁਸਤੀ ਦੀ ਦੁਆ' — *ਅਰਬੀ* **ਸਲਾਮ,** ਤੰਦਰੁਸਤੀ ਦੀ ਦੁਆ, ਅਸ਼ੀਰਵਾਦ [√**ਸਲਮ,** ਸੁਰੱਖਿਅਤ ਹੋਣਾ]

~ **ਸਲਾਮੀ,** ਫੌਜੀ ਸਲੂਟ (ਟ.ਕ. 'ਸਲਾਮੀ ਦੇਣਾ'); ਵਿਆਹ ਵੇਲੇ ਦੀ ਭੇਂਟ (ਟ.ਕ. ਸਲਾਮੀ ਪਾਉਣਾ) — *ਫਾਰਸੀ* < *ਅਰਬੀ* **ਸਲਾਮ** ਦਾ ਰੂਪ ਅੰਤਰ

~ **ਸਲਾਮਤ,** ਤੰਦਰੁਸਤ (ਟ.ਕ. 'ਸਹੀ-ਸਲਾਮਤ') — *ਅਰਬੀ* **ਸਲਾਮਤ,** ਪੂਰਾ, complete; (ਲਾਖ.) ਤੰਦਰੁਸਤ

**⇒ ਸਾਲਮ; ਮੁਸਲਮਾਨ; ਮੁਸੱਲਮ; ਤਸਲੀਮ**

**ਨੋਟ.** ਉਕਤ **ਸਲਾਮ** ਅਤੇ **ਸਲਾਮਤ** ਦੀ ਪਰਸਪਰ ਸਾਂਝ ਲਈ ਟ.ਕ. *ਲਾਤ.* salvus, ਪੂਰਾ (ਦੇਖੋ **ਸਰਵ);** ਇਸ

ਲਈ *ਅੰਗ.* salute, ਫੌਜੀ ਸਲਾਮ (ਮੂਲ ਰੂਪ salvat-; ਭੂ.ਕਿਰ. ਵਲੋਂ √salv)। ਇਸ ਸਬੰਧ ਵਿਚ ਹੋਰ ਦੇਖੋ *ਅੰਗ.* complete (ਪੂਰਾ, ਸਾਲਮ); ਸਬੰਧਤ compliments (ਸਲਾਮ, ਅਸ਼ੀਰਵਾਦ)

**ਸਲੂਕ** ਵਰਤੋਂ, ਮੇਲ, ਵਤੀਰਾ, ਪਿਆਰ; ਮੂਲ ਅਰਥ 'ਚਲਨ', ਵਿਸ਼ੇਸ਼ ਕਰਕੇ 'ਚੰਗਾ ਚਲਨ, ਚੰਗਾ ਵਤੀਰਾ' — *ਅਰਬੀ* **ਸਲੂਕ,** ਚਲਨ, conduct, ਚੰਗਾ ਮਾਰਗ [√**ਸਲਕ,** ਚਲਨ ਕਰਨਾ]; ਟ.ਕ. **ਮਸਲਕ,** ਪੱਥ, ਮਾਰਗ, ਕਾਇਦਾ, ਤਰੀਕਾ (ਮ + ਸਲਕ)

~ **ਸਾਲਕ,** ਰੱਬ ਦੇ ਰਾਹ ਤੇ ਚੱਲਣ ਵਾਲਾ, ਭਗਤ — *ਅਰਬੀ* **ਸਾਲਿਕ** ਰਾਹ ਤੇ ਚੱਲਣ ਵਾਲਾ; ਰੱਬ ਦੀ ਭਾਲ ਕਰਨ ਵਾਲਾ, ਸੂਫੀ

**ਸਲੂਟ** ਫੌਜੀ ਢੰਗ ਦਾ ਸਲਾਮ — *ਅੰਗ.* salute, ਇੰਜ; ਮੂਲ ਅਰਥ 'ਕਿਸੇ ਨੂੰ ਸਹੀ-ਸਲਾਮਤ ਚਾਹੁਣ ਦਾ ਭਾਵ' < *ਲਾਤ.* salvatus; ਭੂ. ਕਿਰ. ਵਲੋਂ √salv-, ਸਲਾਮਤ ਹੋਣਾ; ਸਜਾਤੀ *ਸੰਸ.* sarva, ਪੂਰਾ, ਸਮੁੱਚਾ, ਸਾਲਮ

**ਨੋਟ.** ਅਰਥ ਵਿਕਾਸ ਲਈ ਟ.ਕ. *ਅਰਬੀ* **ਸਲਾਮ** (ਬੰਦਗੀ); ਸਬੰਧਤ **ਸਾਲਿਮ** (ਪੂਰਾ, ਸਮੁੱਚਾ); **ਸਲਾਮਤੀ** (ਅਰੋਗਤਾ, ਬਚਾਉ, ਅਮਨ)

⇒ **ਸਰਵ**

**ਸ਼ਲੇਸ਼** ਇਕ ਸ਼ਬਦ ਤੋਂ ਅਨੇਕ ਅਰਥਾਂ ਦਾ ਪ੍ਰਗਟਾਉ, ਇਕ ਅਲੰਕਾਰ — *ਸੰਸ.* ślesha, ਸੰਜੋਗ, ਜੋੜ, ਮੇਲ; ਗਲਵੱਕੜੀ; ਇਕ ਅਲੰਕਾਰ [√ślish, ਜੋੜਣ, ਚਿਪਕਾਉਣਾ]

**ਸ਼ਲੋਕ** ਬੰਦ, ਪਦ — *ਸੰਸ.* śloka, ਸ਼ਬਦ, ਆਵਾਜ਼; ਕਵਿਤਾ ਦਾ ਬੰਦ, ਛੰਦ, ਪਦ; ਉਸਤਤ ਦਾ ਗੀਤ ["prob. connected with √śru-, to listen"; ਦੇਖੋ ਮੋਨ. ਵਿਲ.]

+ *ਚੈਕ.* sloka, ਕਵਿਤਾ, ਛੰਦ [ਧਾਤੂ sluś, ਸੁਣਨਾ]; ਕ੍ਰੋਸ਼. slovce, ਸ਼ਬਦ, ਆਵਾਜ਼

**ਸਲੋਣਾ** ਸੁੰਦਰ (ਟ.ਕ. 'ਸਾਂਵਲਾ-ਸਲੋਣਾ', ਸਾਂਵਲੇ ਰੰਗ ਦਾ ਅਤੇ ਸੁੰਦਰ; ਕ੍ਰਿਸ਼ਨ ਦੀ ਇਕ ਉਪਾਧੀ) — *ਸੰਸ.* salavana, ਲੂਣ (ਲਵਨ) ਸਹਿਤ, ਲੂਣਾ, ਨਮਕੀਨ, ਮਸਾਲੇਦਾਰ; ਸੁਆਦੀ, ਰਸੀਲਾ; ਸੁੰਦਰ, ਸੁਹਣਾ [ਅਗੇ. sa + lavana, ਲੂਣਾ]

~ **ਸਲੂਣਾ,** ਦਾਲ ਭਾਜੀ, ਜਿਸ ਨਾਲ ਰੋਟੀ ਖਾਧੀ ਜਾਂਦੀ ਹੈ; ਨਮਕੀਨ, ਸੁਆਦੀ — ਉਪਰੋਕਤ ਦਾ ਇਕ ਭੇਦ

~ **ਸਾਲਣਾ,** ਰੋਟੀ ਨਾਲ ਖਾਣ ਲਈ ਦਾਲ ਜਾਂ ਭਾਜੀ — ਉਪਰੋਕਤ **ਸਲੂਣਾ** ਦਾ ਇਕ ਭੇਦ

**ਨੋਟ.** ਪਲੈਟਸ ਅਨੁਸਾਰ **ਸਲੋਨਾ** 'ਨਮਕੀਨ, ਸੁਆਦੀ, ਸੁੰਦਰ' ਦੇ ਅਰਥਾਂ ਵਿਚ 'ਮਸਾਲੇਦਾਰ, ਚਟਪਟਾ', "piquant" ਦਾ ਵਾਧਾ ਵੀ ਮਿਲਦਾ ਹੈ, ਜੋ ਕ੍ਰਿਸ਼ਨ ਦੇ 'ਨਟ-ਖਟ ਹੋਣ ਨਾਲ ਮੇਲ ਖਾਂਦਾ ਹੈ। ਨਮਕ ਚੋਂ ਉਪਜੇ ਅਜਿਹੇ ਅਰਥ ਨੂੰ *ਅੰਗ.* saucy (ਚੰਚਲ, ਸ਼ੋਖ) ਦੀ ਲੋਅ ਵਿਚ ਦੇਖਿਆ ਜਾ ਸਕਦਾ ਹੈ, ਜਿਸ ਦਾ ਮੂਲ ਆਧਾਰ *ਲਾਤ.* saltus (ਲੂਣ) ਹੈ। ਇਥੇ ਇਹ ਵੀ ਦੱਸਣਯੋਗ ਹੈ ਕਿ ਪੰ.ਕੋ. ਵਿਚ **ਸਲੋਨਾ** ਦਾ ਅਰਥ "ਸੁੰਦਰ ਅੱਖਾਂ ਵਾਲਾ" ਦਿੱਤਾ ਗਿਆ ਹੈ

**ਸਲੋਤਰੀ** ਪਸ਼ੂਆਂ ਦਾ ਡਾਕਟਰ — *ਸੰਸ.* śāli-hotra, ਇਕ ਮੁਨੀ ਦਾ ਨਾਂ, ਜਿਸ ਨੇ ਪਸ਼ੂਆਂ ਦੇ ਇਲਾਜ ਬਾਰੇ ਪੁਸਤਕ ਲਿਖੀ ਹੈ; ਇਸ ਪੁਸਤਕ ਦਾ ਨਾਂ; — "a muni and writer on veterinary science" (ਦੇਖੋ ਮੋਨ. ਵਿਲ.)

**ਸਵਸਥ** ਤੰਦਰੁਸਤ, ਸਿਹਤਮੰਦ — *ਸੰਸ.* svasti, ਸਲਾਮਤੀ, ਅਰੋਗਤਾ; ਭਾਗਵਾਨੀ, ਖੁਸ਼ਕਿਸਮਤੀ; ਅੰਗੀਕਾਰ ਬੋਧਕ ਸ਼ਬਦ, ਜੀ ਆਇਆਂ ਨੂੰ [sva <

su, ਚੰਗਾ, ਸੁੰਦਰ + asti, ਹੈ < √as, ਹੋਣਾ]

~ **ਸੁਅਸਥ,** ਤੰਦਰੁਸਤੀ, ਸਿਹਤ — ਉਪਰੋਕਤ ਦਾ ਵਿਕਸਤ ਰੂਪ; ਸਬੰਧਤ **ਸੁਅਸਤ,** ਅਸ਼ੀਰਵਾਦ ਦਾ ਸੂਚਕ ਸ਼ਬਦ

⇒ **ਅਸਤਿ**

**ਸਵੰਬਰ** (ਸੁਅੰਬਰ), ਲੜਕੀ ਨੂੰ ਆਪਣਾ ਵਰ ਆਪ ਚੁਣਨ ਦੀ ਖੁੱਲ੍ਹ; ਮੂਲ ਅਰਥ 'ਸਵੈ-ਚੋਣ' — *ਸੰਸ.* svayaṃ-vara, ਖੁਦ ਦੀ ਪਸੰਦ, ਸਵੈ-ਚੋਣ [svayam, ਖੁਦ, ਆਪ < sva, ਸਵੈ + √var, ਚੋਣ ਕਰਨਾ, ਪਸੰਦ ਕਰਨਾ]; ਦੇਖੋ **ਸਵੈ** ਅਤੇ **ਵਰ**

+ *ਰੂਸੀ.* svoi-vole, ਆਪਣੀ ਮਰਜ਼ੀ ਨਾਲ [svoi, ਖੁਦ; ਸਮਾਨ svo + vol-, ਪਸੰਦ, ਇੱਛਾ]

⇒ **ਸਵੈ; ਵਰਨਾ**

**ਸਵਾਇਆ** ਸਵਾਗੁਣਾ, ਚੌਥੇ ਹਿੱਸੇ ਵੱਧ ਵਾਲਾ; ਬਹੁਤਾ; *ਪ੍ਰਾਕ.* **ਸਵਾਯ;** *ਸਿੰਧੀ* **ਸਵਾ;** *ਬੰਗਾ.* **ਸੋਯਆ;** *ਹਿੰਦੀ* **ਸਵਾ;** *ਗੁਜ.* **ਸਵਾ;** *ਮਰਾ.* **ਸਵਾ** — *ਸੰਸ.* sapāda, ਚੌਥਾ ਹਿੱਸਾ ਵੱਧ [ਅਗੇ. sa + pad, ਪੈਰ; ਚੁਪਏ ਦੇ ਪੈਰ, ਅਰਥਾਤ ਚਾਰ]

~ **ਸਵਾ,** ਚੌਥੇ ਹਿੱਸੇ ਵੱਧ ਵਾਲਾ (ਟ.ਕ. 'ਸਵਾ ਸੇਰ') — ਦੇਖੋ ਉੱਪਰ

**ਨੋਟ. ਸਿਵਾ ਜਾਂ ਸਵਾ** (ਬਗੈਰ, ਬਿਨਾਂ) ਉਪਰੋਕਤ ਤੋਂ ਭਿੰਨ, *ਅਰਬੀ* ਮੂਲਕ ਸ਼ਬਦ ਹੈ

**ਸਵਾਸਤਿਕ** ਇਕ ਪਵਿੱਤਰ ਨਿਸ਼ਾਨ; ਹਿਟਲਰ ਵੇਲੇ ਦਾ ਜਰਮਨੀ ਦਾ ਕੌਮੀ ਨਿਸ਼ਾਨ, ਜੋ ਆਰਿਆਈ ਜਾਤੀ ਦੀ ਚੜ੍ਹਤ ਦਾ ਸੂਚਕ ਸੀ — *ਸੰਸ.* svastika, ਸਵਾਸਤਿਕ < svasti, ਸਲਾਮਤੀ, ਭਲਾਈ, ਭਾਗਵਾਨੀ, ਖੁਸ਼ਹਾਲੀ, ਅਸ਼ੀਰਵਾਦ [sv < su, ਚੰਗਾ; ਸੁੰਦਰ + asti, ਹੋਂਦ < √as, ਹੋਣਾ]; ਟ.ਕ. *ਅੰਗ.* swastika, ਸਵਾਸਤਿਕ < *ਸੰਸ.*

⇒ **ਸ਼੍ਰਸਤ**

**ਸਵਾਤ** (ਸਵਾਂਤ) ਉੱਤਰ-ਪੱਛਮੀਂ ਸਰਹੱਦੀ ਸੂਬੇ ਦਾ ਇਲਾਕਾ ਅਤੇ ਇਸ ਨਾਂ ਦੀ ਨਦੀ - *ਸੰਸ.* suvāstu, ਇਕ ਦਰਿਆ ਦਾ ਨਾਂ (ਰਿ.ਵੇ.); ਟ.ਕ. *ਅੰਗ.* Swat, ਉਕਤ ਇਲਾਕੇ ਦਾ ਨਾਂ < **ਸਵਾਤ,** ਜਿਵੇਂ ਉੱਪਰ

~ **ਸੁਆਂ,** ਪੋਠੋਹਾਰ ਦੀ ਇਕ ਨਦੀ ਦਾ ਨਾਂ (ਇਸ ਨਾਂ ਦੀ ਨਦੀ ਹਿਮਾਚਲ ਪ੍ਰਦੇਸ਼ ਵਿਚ ਊਨੇ ਦੇ ਪਾਸ ਵੀ ਹੈ) — ਉਪਰੋਕਤ ਦਾ ਵਿਕਸਤ ਰੂਪ

**ਸਵਾਬ** ਪੁੰਨ, ਉਪਕਾਰ, ਨੇਕੀ ਦਾ ਫਲ; ਮੂਲ ਅਰਥ 'ਵੱਟਾ, ਬਦਲਾ' — *ਅਰਬੀ* **ਸਵਾਬ,** ਇੰਜ [√**ਸੌਬ,** √**ਸਵਬ,** ਵਾਪਸ ਆਉਣਾ, ਮੁੜਣਾ]; ਟ.ਕ. **ਮਸਾਬਾ,** ਉਹ ਥਾਂ ਜਿੱਥੇ ਕੋਈ ਮੁੜ ਵਾਪਸ ਆਉਂਦਾ ਹੈ; ਇਕੱਠੇ ਹੋਣ ਦੀ ਥਾਂ; ਸਰਾਂ (ਮ + ਸਾਬਾ)

**ਸਵਾਰ: ਅਸਵਾਰ**

**ਸਵਾਰਥ** ਆਪਣਾ ਮਤਲਬ, ਖੁਦਗਰਜ਼ੀ — *ਸੰਸ.* svārtha ਆਪਣਾ ਕੰਮ, ਖੁਦਗਰਜ਼ੀ [sva ਖੁਦ, ਆਪ + artha, ਮਤਲਬ, ਗਰਜ਼ ਆਦਿ]

**ਸੁਆਰਥ,** ਉਪਰੋਕਤ ਦਾ ਵਿਕਸਤ ਰੂਪ

**ਸੰਵਾਰਨਾ** ਠੀਕ-ਠਾਕ ਕਰਨਾ; *ਪ੍ਰਾਕ.* **ਸੰਵਰ,** ਬਚਾਉਣਾ; *ਮਰਾ.* **ਸਵਰਣੇ,** ਇਕੱਠਾ ਕਰਨਾ, ਠੀਕ ਠਾਕ ਕਰਨਾ — *ਸੰਸ.* saṃvar-, ਬੰਦ ਕਰਨਾ, ਰੋਕਣਾ; ਬਚਾਉਣਾ; ਢੱਕਣਾ [ਅਗੇ. saṃ + √var, ਰੋਕਣਾ, ਬਚਾਉਣਾ]; ਦੇਖੋ ਟਰਨਰ

~ **ਸੁਆਰਨਾ,** ਉਪਰੋਕਤ ਦਾ ਰੂਪਾਂਤਰ

~ **ਸੰਬਰਨਾ,** ਕੂੜਾ ਸਾਫ ਕਰਨਾ, ਹੂੰਝਣਾ — **ਸੰਵਾਰਨਾ** ਦਾ ਇਕ ਭੇਦ

**ਸਵਾਲ** ਪ੍ਰਸ਼ਨ, ਮੰਗ, ਬੇਨਤੀ — *ਅਰਬੀ* **ਸਵਾਲ,** ਇੰਜ **ਸਾਇਲ,** ਸਵਾਲੀ, ਜਾਚਕ, ਨਿਆਂ ਮੰਗਣ ਵਾਲਾ, ਅਰਜ਼ੀ ਦੇਣ ਵਾਲਾ — *ਅਰਬੀ* **ਸਾਇਲ,** ਇੰਜ

⇒ **ਮਸਲਾ**

**ਸਵੀਕਾਰ** ਅਪਨਾਉਣ ਦਾ ਭਾਵ, ਪ੍ਰਵਾਨ, ਮਨਜ਼ੂਰ — *ਸੰਸ.* svīkāra, ਅਪਨਾਉਣ

ਦਾ ਭਾਵ, ਮਨਜ਼ੂਰੀ, ਰਜ਼ਾਮੰਦੀ, ਪ੍ਰਵਾਨਗੀ [svī < sva, ਆਪਣਾ, ਸ੍ਵੈ + kār, ਕਰਨ ਦਾ ਭਾਵ]

⇒ **ਸਕਾਰਨਾ**

**ਸਵੇਦ** ਪਸੀਨਾ — *ਸੰਸ.* sveda, ਇੰਜ [√svid, ਪਸੀਨਾ ਆਉਣਾ]; *ਭਾਰੋਪੀ* √sweid

+ *ਅੰਗ.* sweat, ਪਸੀਨਾ; *ਡੇਨ.* sved, ਇੰਜ

+ *ਲਾਤ.* sudor (sud-), ਪਸੀਨਾ (ਟ.ਕ. *ਅੰਗ.* sudatory, ਪਸੀਨਾ-ਲਿਆਊ)

+ *ਯੂਨਾ.* hidros (hid-), ਪਸੀਨਾ (ਟ.ਕ. *ਅੰਗ.* hidrotic, ਪਸੀਨਾ-ਲਿਆਊ)

**ਸੰਵੇਦਨਾ** ਬਾਹਰਲੇ ਸੰਸਾਰ ਦਾ ਗਿਆਨ ਪ੍ਰਾਪਤ ਕਰਨ ਦਾ ਭਾਵ — *ਸੰਸ.* saṃvedana, ਅਹਿਸਾਸ, ਅਨੁਭਵ, ਜਾਣਕਾਰੀ, ਪ੍ਰਤੀਤੀ; ਹਮਦਰਦੀ ਦੀ ਭਾਵਨਾ; ਪ੍ਰਗਟਾਅ, ਐਲਾਨ, ਸੂਚਨਾ [ਅਗੇ. saṃ + √vid, ਜਾਣਨਾ]

+ *ਰੂਸੀ* svedenie, ਇਤਲਾਹ, ਸੂਚਣਾ, ਜਾਣਕਾਰੀ [ਅਗੇ. s + √ved ਜਾਣਨਾ; ਸਬੰਧਤ √vid, ਦੇਖਣਾ]

⇒ **ਵਿੱਦਿਆ**

**ਸਵੇਰਾ** ਦਿਨ ਦਾ ਪਹਿਲਾ ਹਿੱਸਾ; *ਸਿੰਧੀ* **ਸਵੇਰ,** ਪਹਿਲਾਂ ('ਅਵੇਰ' ਦੇ ਉਲਟ); **ਸਵੇਲੋ;** *ਹਿੰਦੀ* **ਸਵੇਰਾ;** *ਗੁਜ.* **ਸਵੇਲਾ, ਸਵੇਰਾ;** *ਮਰਾ.* **ਸਵੇਰ** — *ਸੰਸ.* savelā, ਵੱਡਾ ਵੇਲਾ [ਅਗੇ. sa + velā, ਸਮਾਂ]

~ **ਸਵੇਲਾ,** ਸਵਖਤਾ — ਦੇਖੋ ਉੱਪਰ

**ਨੋਟ.** ਸੰਭਵ ਤੌਰ ਤੇ **ਛਾਹ-ਵੇਲਾ** (ਸਵੇਰ ਦਾ ਖਾਣਾ), ਜੋ ਆਮ ਤੌਰ ਤੇ **ਛਾਹ** (ਲੱਸ) ਨਾਲ ਜੋੜਿਆ ਜਾਂਦਾ ਹੈ (ਅਰਥਾਤ ਲੱਸੀ ਪੀਣ ਦਾ ਵੇਲਾ) **ਸਵੇਲਾ** ਦਾ ਵਿਕਸਤ ਰੂਪ ਜਾਪਦਾ ਹੈ

**ਸਵੈ** (ਸ੍ਵੈ) 'ਆਪਣਾ, ਖੁਦ ਦਾ' ਸੂਚਕ ਸਮਾਸੀ ਰੂਪ (ਟ.ਕ. 'ਸਵੈ-ਮਾਣ') — *ਸੰਸ.* sva, ਆਪਣਾ, ਖੁਦ; *ਭਾਰੋਪੀ* sewe

+ *ਰੂਸੀ* svo, ਸਵੈ

+ *ਅੰਗ.* ਵਲੋਂ *ਲਾਤ.* sui, ਖੁਦ (ਟ.ਕ. *ਅੰਗ.* suicide)

~ **ਸਵਾ,** ਉਪਰੋਕਤ ਦਾ ਇਕ ਭੇਦ (ਦੇਖੋ **ਸਵਾਧੀਨ**)

~ **ਸੁ,** ਉਪਰੋਕਤ 'ਸਵੈ' ਦਾ ਰੂਪਅੰਤਰ (ਦੇਖੋ **ਸੁਆਰਥ**)

⇒ **ਸਵੀਕਾਰ; ਸੁਅੰਬਰ; ਸਾਕ; ਸਗਾਈ; ਸੁਆਮੀ; ਖੁਦ; ਖੁਦਾਵੰਦ**

**ਸ੍ਰਵਣਾ** ਥਣ; ਮੂਲ ਅਰਥ 'ਜਿਸ ਤੋਂ ਦੁੱਧ ਟਪਕਦਾ ਹੈ' (ਟ.ਕ. "ਬਿਨ ਸ੍ਰਵਣਾ ਖੀਰ ਪਿਲਾਇਆ"; ਕਬੀਰ — *ਸੰਸ.* sruvā (ਅਰਘ ਦੇਣ ਲਈ) ਘਿਉ ਚੁਆਉਣ ਦਾ ਚਮਚਾ [√srav, ਚੋਣਾ, ਵਗਣਾ; ਸਮਾਨ √sru]

⇒ **ਸਰਾਵ**

**ਸ੍ਰਿਸ਼ਟੀ** ਰਚਨਾ, ਦੁਨੀਆਂ — *ਸੰਸ.* sṛshṭi, ਰਚਨਾ, ਕਰਤਾਰ ਦੀ ਰਚਨਾ, ਕੁਦਰਤੀ ਪ੍ਰਵਿਰਤੀ, ਫਿਤਰਤ < sṛshṭa; ਭੂ. ਕਿਰ. ਵਲੋਂ √sṛj, ਸਿਰਜਨਾ, ਰਚਨਾ ਕਰਨਾ

+ *ਫਾਰਸੀ* **ਸਿਰਿਸ਼ਤ,** ਫਿਤਰਤ, ਖਾਸੀਅਤ

⇒ **ਸਿਰਜਨਾ**

**ਨੋਟ.** 'ਰਚਨਾ ਅਤੇ ਫਿਤਰਤ ਜਾਂ ਸੁਭਾਅ' ਦੀ ਆਪਸੀ ਸਾਂਝ ਲਈ ਟ.ਕ. *ਅੰਗ.* nature, ਰਚਨਾ, ਸ੍ਰਿਸ਼ਟੀ, ਕੁਦਰਤ; ਫਿਤਰਤ, ਸੁਭਾਅ। ਇੰਜ ਹੀ *ਅਰਬੀ* **ਖਲਕਤ,** ਸ੍ਰਿਸ਼ਟੀ; ਸਬੰਧਤ **ਖੁਲਕ,** ਸੁਭਾਅ, ਖਸਲਤ; ਵਿਸ਼ੇਸ਼ ਕਰਕੇ ਚੰਗਾ ਸੁਭਾਅ

**ਸ਼੍ਰੁਤਿ** ਵੇਦ (ਟ.ਕ. "ਸ੍ਰਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ"; ਮ.5); ਮੂਲ ਅਰਥ 'ਸੁਣਨ ਦਾ ਭਾਵ, ਅਰਥਾਤ ਪੁਰਾਣੇ ਸਮੇਂ ਵੇਦ ਲਿਖਤੀ ਰੂਪ ਵਿਚ ਨਹੀਂ ਸਨ ਅਤੇ ਸੁਣ ਕੇ ਹੀ ਯਾਦ ਰੱਖੇ ਜਾਂਦੇ ਸਨ — *ਸੰਸ.* śruti, ਸੁਣਨ; ਕਹਾਵਤ, ਦੰਦ-ਕਥਾ; ਵੇਦ [√śru, ਸੁਣਨਾ]

⇒ **ਸੁਣਨਾ**

**ਸ਼੍ਰੀ** (ਸਿਰੀ), ਨਾਂ ਤੋਂ ਪਹਿਲਾਂ ਵਰਤੀ ਜਾਂਦੀ ਸਤਿਕਾਰ-ਸੂਚਕ ਉਪਾਧੀ — *ਸੰਸ.* śrī, ਚਮਕ, ਸ਼ੋਭਾ, ਸ਼ਾਨ, ਜਲੌ, ਸਜਾਵਟ; ਸੁੰਦਰਤਾ; ਭਾਗਵਾਨੀ, ਸਮਰਿਧੀ, ਧਨਵਾਨਤਾ; ਲਕਸ਼ਮੀ (ਜੋ ਧਨ ਅਤੇ ਸੁੰਦਰਤਾ ਦੀ ਦੇਵੀ ਹੈ; (*ਲਾਖ.*) ਉੱਚੀ ਪਦਵੀ, ਗੌਰਵ; ਅਲੌਕਿਕ ਸ਼ਕਤੀ; ਸ਼ੁੱਭ, ਮੰਗਲ; ਮਾਨਯੋਗ; ਪਾਵਨ

~ **ਸ਼੍ਰੀਮਾਨ,** ਆਦਰ-ਸੂਚਕ ਉਪਾਧੀ, ਸਨਮਾਨਯੋਗ — *ਸੰਸ.* śrīmant, ਇੰਜ [śrī + ਪਿਛੇ. mant]; **ਸ਼੍ਰੀਮਤੀ,** ਉਕਤ ਦਾ ਇਲਿੰਗ ਰੂਪ [ਸ਼੍ਰੀ + ਮਤੀ]

~ **ਸਿਰੀ ਸਾਹਿਬ,** ਕਿਰਪਾਨ ਲਈ ਸਤਿਕਾਰ-ਸੂਚਕ ਸ਼ਬਦ — *ਸੰਸ.* śrī, ਸ਼ਾਹੀ ਗੌਰਵ; ਸ਼ਾਹੀ-ਚਿੰਨ੍ਹ, royal insignia, ਅਤਿ ਆਦਿ; ਜਿਵੇਂ ਉੱਪਰ

⇒ **ਸ੍ਰੇਸ਼ਟ**

**ਸ੍ਰੇਸ਼ਟ** (ਸਰੇਸਟ) ਸਭ ਤੋਂ ਵੱਧ ਪ੍ਰਸੰਸਾਯੋਗ, ਉੱਤਮ (ਟ.ਕ. "ਹਰਿ ਅੰਮ੍ਰਿਤ ਕਥਾ ਸਰੇਸਟ; ਮ.4) — *ਸਸੰ.* śreshṭha, ਸਭ ਤੋਂ ਉੱਚੀ ਸ਼ਾਨ ਵਾਲਾ, ਸੱਭ ਤੋਂ ਵਧੀਆ [śrī, ਸ਼ੋਭਾ, ਕੀਰਤੀ ਆਦਿ + ਤੀਜੀ ਡਿਗਰੀ ਦਾ ਸੂਚਕ ਪਿਛੇ. shṭha]

⇒ **ਸ਼੍ਰੀ; ਸੇਠ**

**ਸ੍ਰੋਤ** ਪ੍ਰਵਾਹ, ਚਸ਼ਮਾ, ਨਿਕਲਣ ਦੀ ਜਗ੍ਹਾ — *ਸੰਸ.* srota, ਨਦੀ, ਚਸ਼ਮਾ, ਨਦੀ ਦੀ ਧਾਰਾ; ਵੰਸ਼ [√sru, ਵਗਣਾ, ਝਰਨਾ]

~ **ਸੋਤ,** ਚਸ਼ਮਾ, ਸੋਮਾ; *ਪਾਲੀ* **ਸੋਤ,** ਨਦੀ; *ਪ੍ਰਾਕ.* **ਸੋਤਾ** (sotta); *ਬਿਹਾ.* **ਸੋਤਾ,** ਚਸ਼ਮਾ; *ਹਿੰਦੀ* **ਸੋਤ, ਸੋਤਾ** — ਉਪਰੋਕਤ ਦਾ ਵਿਕਸਤ ਰੂਪ

~ **ਸੂਆ,** ਛੋਟੀ ਨਹਿਰ, ਜੋ ਵੱਡੀ ਨਹਿਰ ਵਿਚੋਂ ਨਿਕਲਦੀ ਹੈ; *ਪ੍ਰਾਕ* **ਸੋ** (soa), ਧਾਰਾ, ਨਦੀ; *ਬਿਹਾ.* **ਸੋਈ,** ਖੂਹ ਦਾ ਚਸ਼ਮਾ, ਸੁੱਮ — ਉਕਤ **ਸੋਤ** ਦਾ ਵਿਕਸਤ ਰੂਪ

**ਸ਼੍ਰੋਮਣੀ** ਸਿਰਮੌਰ, ਪਰਧਾਨ — *ਸੰਸ.* śiromaṇi, ਸਭ ਤੋਂ ਉੱਪਰਲਾ ਮਣੀ, ਸਿਰ ਉੱਪਰ ਪਹਿਨਿਆ ਜਾਣ ਵਾਲਾ ਮਣੀ [śiro, ਸਿਰ ਜਾਂ ਚੋਟੀ ਦਾ ਅਰਥ-ਸੂਚਕ ਸਮਾਸੀ ਰੂਪ + maṇi ਮਣੀ, ਮਾਣਕ]

**ਸਾਉਲਾ:** ਸਾਂਵਲਾ

**ਸਾਊ** ਸ਼ਰੀਫ, ਬੀਬਾ; *ਪ੍ਰਾਕ.* **ਸਾਹੁ,** ਨੇਕ ਵਿਅਕਤੀ; ਸਾਧੂ; *ਸਿੰਧੀ* **ਸਾਊ,** ਇਮਾਨਦਾਰ; *ਬੰਗਾ.* **ਸਾਹ, ਸਾ,** ਮਹਾਜਨ; *ਮਰਾ.* sāv, ਸਾਊ — *ਸੰਸ.* sādhu, ਸਿੱਧਾ, ਸਹੀ; ਨੇਕ, ਇਮਾਨਦਾਰ; ਸਾਧੂ (ਦੇਖੋ ਟਰਨਰ)

**ਸਾਇਆ** ਛਾਂ; ਰੱਖਿਆ, ਪਨਾਹ; ਜਿੰਨ, ਭੂਤ — *ਫਾਰਸੀ* **ਸਾਇਆ,** ਛਾਂ, ਪਰਛਾਵਾਂ; ਸਹਾਇਤਾ; ਰਾਤ, ਹਨੇਰਾ; ਜਿੰਨ ਭੂਤ ਦਾ ਅਸਰ; ਟ.ਕ. **ਸਾਇਆ ਦਾਰ,** ਜਿਸ ਨੂੰ ਜਿੰਨ ਭੂਤ ਚਿੰਬੜੇ ਹੋਣ + *ਸੰਸ.* chāya, ਛਾਂ

~ **ਸਾਇਬਾਨ,** ਬਾਰਸ਼ ਤੋਂ ਬਚਾਓ ਲਈ ਦਰਵਾਜੇ ਜਾਂ ਖਿੜਕੀ ਉੱਪਰ ਲੱਗਾ ਛੱਜਾ, shade — *ਫਾਰਸੀ* **ਸਾਇਬਾਨ,** ਸ਼ਾਮਿਆਨਾ, ਛਤਰ; (ਖਿੜਕੀ ਦਾ) ਛੱਜਾ

**ਸਾਇੰਸ** ਰਸਾਇਣ ਤੇ ਭੌਤਿਕ ਵਿਗਿਆਨ, ਵਿਗਿਆਨ — *ਅੰਗ.* science, ਵਿਗਿਆਨ < *ਲਾਤ.* sciens [ਵਰਤ. ਕਿਰ. ਵਲੋਂ √scir, ਜਾਣਨਾ; ਮੂਲ ਤੌਰ ਤੇ 'ਕਾਂਟ ਛਾਂਟ ਕਰਨਾ]

**ਸ਼ਾਇਦ** ਸੰਭਵ ਹੈ, ਖਬਰੇ — *ਫਾਰਸੀ* **ਸ਼ਾਯਦ,** ਸੰਭਵ ਹੈ ਕਿ [**ਸ਼ਾਯਿਸਤਨ,** ਸੰਭਵ ਹੋਣਾ, ਯੋਗ ਹੋਣਾ]; ਟ.ਕ. **ਸ਼ਾਯਾਨ,** ਜਾਇਜ਼, ਯੋਗ; ਸੰਭਵ, ਮੁਮਕਨ

**ਸਾਇਰ** ਸਮੁੰਦਰ (ਟ.ਕ. "ਸਾਇਰ ਸਪਤ ਭਰੇ ਜਲ ਨਿਰਮਲਿ"; ਮ.1); *ਪ੍ਰਾਕ.* **ਸਾਯਰ;** *ਸਿੰਧੀ* **ਸੈਰੁ;** *ਬੰਗਾ.* **ਸਾਯਰ,** ਸਮੁੰਦਰ, ਝੀਲ; *ਗੁਜ.* **ਸਾਯਰ, ਸਾਹਿਰ,** ਸਮੁੰਦਰ — *ਸੰਸ.* sāgara, ਸਗਾਰ

~ **ਸਾਇਰ ਦੀ ਪੁਤ੍ਰੀ,** ਸਮੁੰਦਰ ਦੀ ਬੇਟੀ, ਅਰਥਾਤ 'ਲਕਸ਼ਮੀ' (ਜੋ ਸਮੁੰਦਰ ਰਿੜਕਣ ਸਮੇਂ ਇਕ ਰਤਨ ਵਜੋਂ ਨਿਕਲੀ ਸੀ); ਇਸ ਲਈ ਮਾਇਆ (ਟ.ਕ. "ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ"; ਮ.3)

**ਸਾਇਲ** ਸਵਾਲ ਕਰਨ ਵਾਲਾ, ਮੰਗਤਾ; ਨਿਆਂ ਮੰਗਣ ਵਾਲਾ — *ਅਰਬੀ* **ਸਾਇਲ,** ਸਵਾਲ ਕਰਨ ਵਾਲਾ, ਮੰਗਣ ਵਾਲਾ, ਅਭਿਲਾਸ਼ੀ [√**ਸਾਲ, ਪੁੱਛਣਾ**]

**ਸਾਈ** ਪੇਸ਼ਗੀ ਦਿੱਤੀ ਰਕਮ, ਬਿਆਨਾ; *ਪ੍ਰਾਕ.* **ਸਾਇ** ਵਧੀਆ ਵਸਤੂ; *ਹਿੰਦੀ* **ਸਾਈ** — *ਸੰਸ.* sāti, ਪ੍ਰਾਪਤ ਕਰਨ, ਜਿੱਤਣ [√san, ਹਾਸਲ ਕਰਨਾ]; ਦੇਖੋ ਟਰਨਰ

**ਸਾਈਸ** (ਸਈਸ) ਘੋੜੇ ਦੀ ਟਹਿਲ ਸੇਵਾ ਕਰਨ ਵਾਲਾ ਨੌਕਰ — *ਅਰਬੀ* **ਸਾਇਸ,** ਨਿਗਰਾਨ, ਘੋੜੇ ਦੀ ਦੇਖ-ਭਾਲ ਕਰਨ ਵਾਲਾ; ਕੋਤਵਾਲ

**ਨੋਟ. ਸਾਈਸ** ਜਾਂ **ਸਾਇਸ** ਦਾ ਅਰਥ "ਘੋੜੇ ਦੀ ਦੇਖ-ਭਾਲ ਕਰਨ ਵਾਲਾ" ਤੋਂ ਇਲਾਵਾ 'ਕੋਤਵਾਨ' ਵੀ ਹੈ, ਜੋ ਮਹਾ. ਕੋਸ਼ ਅਤੇ *ਫਾਰਸੀ-ਪੰਜਾ.* ਕੋਸ਼ ਦੋਨਾਂ ਵਿਚ ਮਿਲਦਾ ਹੈ। ਅਰਥਾਂ ਦੀ ਅਜਿਹੀ ਹਾਲਤ ਲਈ ਟ.ਕ. *ਅੰਗ.* constable (ਪੁਲੀਸ ਦਾ ਇਕ ਅਧਿਕਾਰੀ); ਮੂਲ ਅਰਥ 'ਘੋੜਿਆਂ ਦੇ ਤਵੇਲੇ ਦਾ ਇਕ ਅਧਿਕਾਰੀ < *ਲਾਤ.* comes stabuli, "count of the stable"

**ਸਾਈਕਲ** ਦੋ-ਪਹੀਆ ਗੱਡੀ; ਮੂਲ ਰੂਪ 'ਬਾਈਸਾਈਕਲ' — *ਅੰਗ.* bicycle, ਸਾਈਕਲ [bi, ਦੋ + cycle, ਚੱਕਰ, ਗਰਦਸ਼, ਦੌਰ < *ਯੂਨਾ.* kyklos, ਦਾਇਰਾ, ਚੱਕਰ]; *ਭਾਰੋਪੀ* √kwel, ਘੁੰਮਣਾ, ਗਤੀ ਕਰਨਾ; ਇਸ ਲਈ *ਸੰਸ.* √cal, ਚੱਲਣਾ

**ਨੋਟ.** ਪਹਿਲੇ ਅੰਸ਼ (bi) ਲਈ ਦੇਖੋ *ਪੰਜ.* **ਬਿ, ਬ**

**ਸਾਈਨ** ਦਸਤਖਤ; ਨਿਸ਼ਾਨੀ, ਚਿੰਨ੍ਹ — *ਅੰਗ.* sign, ਨਿਸ਼ਾਨ, ਚਿੰਨ੍ਹ, ਸੰਕੇਤ, ਇਸ਼ਾਰਾ; ਪਛਾਣ-ਚਿੰਨ੍ਹ, ਦਸਤਖਤ < *ਲਾਤ.* √sign, ਸੰਕੇਤ ਕਰਨਾ

⇒ **ਸਿਗਨਲ**

**ਨੋਟ.** sign ਦੀ ਹਾਲਤ ਵਿਚ 'g' ਦੀ ਧੁਨੀ ਦਾ ਉਚਾਰਨ ਨਹੀਂ ਕੀਤਾ ਜਾਂਦਾ। ਇਸ ਦੇ ਉਲਟ ਇਸ ਦੇ ਨਾਲ ਸਬੰਧਤ signal ਦੀ ਹਾਲਤ ਵਿਚ 'g' ਦੀ ਧੁਨੀ ਦਾ ਉਚਾਰਨ ਹੁੰਦਾ ਹੈ

**ਸਾਸ** ਸਾਹ, ਦਮ (ਟ.ਕ. "ਸਾਸ ਬਿਨਾ ਜਿਉ ਦੇਹੁਰੀ"; ਮ.5); *ਪ੍ਰਾਕ.* **ਸਾਸ;** *ਸਿੰਧੀ* **ਸਾਸੁ,** ਜੀਵਨ; *ਗੁਜ.* **ਸਾਸ;** *ਹਿੰਦੀ* **ਸਾਂਸ** — *ਸੰਸ.* śvāsa, ਸਾਹ [śvas, ਸਾਹ ਲੈਣਾ; ਹਫਣਾ; ਫੁੰਕਾਰਨਾ]

~ **ਸਾਸ ਗ੍ਰਾਸ,** ਜੀਵਨ ਅਤੇ ਭੋਜਨ (ਟ.ਕ. "ਸਾਸ ਗ੍ਰਾਸ ਕੇ ਦਾਤੇ ਠਾਕੁਰ"; ਕਬੀਰ) — **ਸਾਸ + ਗ੍ਰਾਸ,** ਬੁਰਕੀ ਭੋਜਨ

~ **ਸਾਸਾ,** ਉਪਰੋਕਤ **ਸਾਸ** ਦਾ ਬਹੁਵਚਨ (ਟ.ਕ. "ਜਮ ਨਿਹਾਰੈ ਸਾਸਾ"; ਮ.5)

⇒ **ਸੁਆਸ**

**ਸ਼ਾਸਤਰ** ਧਰਮ ਗ੍ਰੰਥ (ਵੇਦ ਪੁਰਾਣ ਆਦਿ), ਜਿਨ੍ਹਾਂ ਨੂੰ ਪ੍ਰਮਾਣ ਮੰਨਿਆ ਜਾਂਦਾ ਹੈ; ਅਨੇਕ ਤਰ੍ਹਾਂ ਦੀ ਵਿੱਦਿਆ — *ਸੰਸ.* śāstra, ਧਰਮ ਗ੍ਰੰਥ, ਧਾਰਮਕ ਨਿਯਮਾਵਲੀ; ਨਿਯਮ, ਸਿਧਾਂਤ, ਸਿੱਖਿਆ, ਆਦੇਸ਼, "a book of commandments" [√śas, ਉਦੇਸ਼ ਦੇਣਾ; ਦੰਡ ਦੇਣਾ, ਕਾਬੂ ਕਰਨਾ; ਰਾਜ ਕਰਨਾ]

⇒ **ਸ਼ਾਸਨ, ਸ਼ਿਸ; ਸਿੱਖ; ਸਿੱਖਣਾ; ਪ੍ਰਸ਼ਾਸਨ**

**ਸ਼ਾਸਨ** ਹਕੂਮਤ, ਰਾਜ-ਪ੍ਰਬੰਧ; ਤਾੜਨਾ, ਦੰਡ — *ਸੰਸ.* śāsana, ਉਦੇਸ਼, ਆਗਿਆ; ਦੰਡ, ਤਾੜਨਾ [√śas, ਉਦੇਸ਼ ਦੇਣਾ; ਦੰਡ ਦੇਣਾ; ਰਾਜ ਕਰਨਾ, ਕਾਬੂ ਕਰਨਾ]

**ਸਾਹ : ਸੁਆਸ**

**ਸ਼ਾਹ**[1] ਬਾਦਸ਼ਾਹ; ਫਕੀਰਾਂ ਜਾਂ ਸੂਫੀਆਂ ਦਾ ਸੂਚਕ ਨਾਂ (ਟ.ਕ. ਬੁੱਲ੍ਹੇ ਸ਼ਾਹ) — *ਫਾਰਸੀ* **ਸ਼ਾਹ,** ਬਾਦਸ਼ਾਹ; ਸਯਦਾਂ ਦਾ ਉਪਨਾਮ < *ਪੁਰਾ. ਫਾਰਸੀ* khśāyathiya, ਬਾਦਸ਼ਾਹ

+ *ਸੰਸ.* kshatriya, ਇਕ ਵਰਨ, ਜਿਸ ਦਾ ਧਰਮ ਦੂਜਿਆਂ ਦੀ ਰੱਖਿਆ ਕਰਨਾ, ਅਰਥਾਤ ਸਿਪਾਹਗਿਰੀ ਅਤੇ ਰਾਜ ਕਰਨਾ ਸੀ; ਸੈਨਿਕ

~ **ਸ਼ਾਹ**[2]**,** ਆਪਣੀ ਕਿਸਮ ਦਾ ਵੱਡਾ ਜਾਂ ਵਧੀਆ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਸ਼ਾਹ-ਸਵਾਰ'; ਸ਼ਾਹ-ਰਾਹ'; 'ਸ਼ਾਹਕਾਰ')

~ **ਸ਼ਹ,** ਉਪਰੋਕਤ ਦਾ ਸੰਕੁਚਤ ਰੂਪ (ਟ.ਕ. 'ਸ਼ਹਜ਼ਾਦਾ')

⇒ **ਸ਼ਹਿਰ; ਬਾਦਸ਼ਾਹ**

**ਸ਼ਾਹ**[2] ਮਹਾਜਨ, ਸੇਠ, ਵਪਾਰੀ; ਰੁਪਿਆ ਵਿਆਜੀ ਦੇਣ ਵਾਲਾ; *ਪ੍ਰਾਕ.* **ਸਾਹੁ,** ਭੱਦਰ ਪੁਰਸ਼, ਸਾਧੂ; *ਬੰਗਾ.* **ਸਾਹ,** ਸੁਦਾਗਰ; *ਉੜੀ.* **ਸਾਹੁ;** *ਹਿੰਦੀ* **ਸਾਹ, ਸਾਹੁ** — *ਸੰਸ.* sādhu, ਸਿਧਾ, ਸਹੀ; ਨੇਕ, ਇਮਾਨਦਾਰ; ਮਹਾਜਨ, ਸੁਦਾਗਰ

⇒ **ਸਾਹੂਕਾਰ**

**ਨੋਟ.** *ਫਾਰਸੀ* **ਸ਼ਾਹ**[1] ਤੋਂ ਪ੍ਰਭਾਵਤ

**ਸਾਹਸ: ਸਹਿਣਾ**

**ਸਾਹਲ** ਰਾਜਾਂ ਦਾ ਕੰਧ ਦੀ ਸੇਧ ਮਲੂਮ ਕਰਨ ਦਾ ਸੰਦ — *ਅਰਬੀ* **ਸ਼ਾਕੂਲ,** ਇੰਜ (ਵਲੋਂ ਤੁਰਕੀ); ਦੇਖੋ ਪਲੈਟਸ

**ਸਾਹਿਬ** ਮਾਲਕ, ਵੱਡਾ ਆਦਮੀ, ਹਾਕਮ; ਪਰਮੇਸ਼ਰ; ਮੂਲ ਅਰਥ 'ਮਾਲਕ, ਧਾਰਨ ਕਰਨ ਵਾਲਾ, endowed with, possessing' — *ਅਰਬੀ* **ਸਾਹਿਬ,** ਇੰਜ (ਟ.ਕ. *ਫਾਰਸੀ* 'ਸਾਹਿਬ-ਏ-ਇਲਮ', ਗਿਆਨ ਵਾਲਾ, ਗਿਆਨਵਾਨ)

⇒ **ਸੁਹਬਤ; ਮੁਸਾਹਿਬ**

**ਸਾਹਿਲ** ਸਮੁੰਦਰੀ ਤਟ; ਮੂਲ ਅਰਥ 'ਰਗੜ ਲੱਗਣ ਵਾਲੀ ਥਾਂ', ਅਰਥਾਤ 'ਲਹਿਰਾਂ ਦੇ ਟਕਰਾਉਣ ਦੀ ਥਾਂ' — *ਅਰਬੀ* **ਸਾਹਿਲ,** ਸਮੁੰਦਰੀ ਤਟ [√**ਸਹਲ,** ਘਸਾਉਣਾ, ਰਗੜਣਾ]; ਮੂਲ ਤੌਰ ਤੇ ਉਹ ਥਾਂ, ਜਿੱਥੇ ਲਹਿਰਾਂ ਖੁਸ਼ਕੀ ਨਾਲ ਟਕਰਾਉਂਦੀਆਂ ਹਨ

**ਸ਼ਾਹੂਕਾਰ** ਮਹਾਜਨ, ਸੇਠ; ਧਨਾਢ — *ਸੰਸ.* sādhu, ਪਾਵਨ ਪੁਰਸ਼, ਭਲਾ ਪੁਰਸ਼, ਸਾਧੂ; ਮਹਾਜਨ + kāra, ਕਰਨ ਵਾਲਾ

⇒ **ਸ਼ਾਹ**[2]

**ਸਾਕ** ਰਿਸ਼ਤੇਦਾਰ, ਸਬੰਧੀ; ਰਿਸ਼ਤੇਦਾਰੀ; ਸਬੰਧ, ਨਾਤਾ; ਕੁੜਮਾਈ, ਰਿਸ਼ਤਾ; *ਪਾਲੀ* **ਸਕ,** ਆਪਣਾ; *ਪ੍ਰਾਕ.* **ਸਗ** — *ਸੰਸ.* svaka, ਆਪਣਾ, ਰਿ.ਵੇ. [sva, ਆਪਣਾ, ਸਵੈ]; ਟ.ਕ. svikṛ, ਕਿਸੇ ਨੂੰ ਆਪਣਾ ਬਨਾਉਣਾ, ਵਿਆਹ ਕਰਾਉਣਾ

~ **ਸਕਾ,** ਨੇੜੇ ਦੇ ਸਾਕ ਸਬੰਧੀ, ਖੂਨ ਦੇ ਰਿਸ਼ਤੇ ਸਬੰਧੀ, ਇਕੋਂ ਟੱਬਰ ਦਾ; ਇੱਕੋ ਮਾਂ-ਪਿਉ ਦਾ (ਟ.ਕ. 'ਸਕਾ-ਭਰਾ') — *ਸੰਸ.* svakya, ਆਪਣੇ ਖਾਨਦਾਨ ਦਾ; *ਸਿੰਧੀ* **ਸਕੋ,** ਸਕਾ

⇒ **ਸਵੈ**

**ਨੋਟ.** ਟ.ਕ. *ਕ੍ਰੋਸ਼.* svak (ਸਾਲਾ); ਮੂਲ ਤੌਰ ਤੇ ਰਿਸ਼ਤੇਦਾਰ; ਵਿਸ਼ੇਸ਼ ਕਰਕੇ ਵਿਆਹ ਨਾਲ ਸਬੰਧਤ ਸਾਕ < svoj (ਆਪਣਾ, ਸਵੈ)

**ਸਾਕਤ: ਸ਼ਕਤੀ**

**ਸਾਕਨ** ਰਿਹਾਇਸ਼ ਰੱਖਣ ਵਾਲਾ, ਵਸਨੀਕ, ਨਿਵਾਸੀ; ਅਚਲ, ਖਲੋਤਾ, ਸ਼ਾਂਤ — *ਅਰਬੀ* **ਸਾਕਿਨ,** ਠਹਿਰਿਆ, ਖਲੋਤਾ, ਅਚੱਲ; ਰਹਿਣ ਵਾਲਾ, ਵਾਸੀ [√**ਸਕਨ,** ਠਹਿਰਨਾ; ਰਹਿਣਾ]

⇒ **ਸਕੂਨ; ਮਸਕੀਨ; ਤਸਕੀਨ**

**ਸਾਕਰਮਾਖੀ** ਸ਼ਹਿਦ ਦੀ ਮੱਖੀ, ਮਧੂ-ਮੱਖੀ (ਟ.ਕ. 'ਸਾਕਰਮਾਖੀ ਅਧਿਕ ਸੰਤਾਪੈ"; ਕਬੀਰ) — **ਸਾਕਰ:** ਦੇਖੋ **ਸ਼ੱਕਰ + ਮਾਖੀ : ਦੇਖੋ ਮੱਖੀ**

**ਸਾਕਾ: ਸ਼ਕ**

**ਸਾਕਾਰ** ਮੂਰਤੀਮਾਨ, ਪ੍ਰਤੱਖ; ਮੂਲ ਅਰਥ 'ਆਕਾਰ ਸਹਿਤ' — *ਸੰਸ.* sākāra, ਆਕਾਰ ਸਹਿਤ, ਮੂਰਤੀਮਾਨ; ਖ਼ੂਬਸੂਰਤ

[ਅਗੇ. sā; ਸਮਾਨ sa + ākāra, ਆਕਾਰ, ਸ਼ਕਲ]

⇒ **ਆਕ੍ਰਿਤੀ; ਕਰਨਾ**

**ਸਾਕੀ** ਸ਼ਰਾਬ ਪਲਾਉਣ ਵਾਲਾ — *ਅਰਬੀ* **ਸਾਕ਼ੀ,** ਇੰਜ [√**ਸਕ਼ੀ,** ਪਾਣੀ ਪਲਾਉਣਾ]; ਟ.ਕ. **ਸੱਕਾ,** ਪਾਣੀ ਪਲਾਉਣ ਵਾਲਾ, a water-man; ਬੂਟਿਆਂ ਨੂੰ ਪਾਣੀ ਦੇਣ ਵਾਲਾ

**ਸਾਖ** ਇਤਬਾਰ, ਪਰਤੀਤੀ; ਮੂਲ ਅਰਥ 'ਜੋ ਕੁਝ ਅੱਖੀਂ ਦੇਖਿਆ ਗਿਆ ਹੈ'; ਇਸ ਲਈ 'ਭਰੋਸੇਯੋਗਤਾ; ਗਵਾਹੀ'; *ਪ੍ਰਾਕ.* **ਸੱਖ,** ਗਵਾਹੀ; *ਸਿੰਧੀ* **ਸਾਖ,** ਪਮਾਣ; ਪਰਤੀਤੀ — *ਸੰਸ.* sākshya, ਗਵਾਹੀ, evidence < sāksha, ਅੱਖਾਂ ਨਾਲ [sa + aksha, ਅੱਖੀ]

~ **ਸਾਖੀ,** ਅੱਖੀਂ ਦੇਖਣ ਵਾਲਾ, ਗਵਾਹ; ਪ੍ਰਮਾਣ, ਪ੍ਰਮਾਣਤ ਗੱਲ, ਕਥਾ, ਕਹਾਣੀ; ਸਿੱਖ ਗੁਰੂ ਸਾਹਿਬਾਨ ਦੀ ਜੀਵਨ-ਕਥਾ; ਮੂਲ ਅਰਥ 'ਪ੍ਰਮਾਣਤ ਕਥਨ, ਭਰੋਸੇਯੋਗ ਗੱਲ' — *ਸੰਸ.* sākshin, ਸਾਖੀ < sāksha, ਜਿਵੇਂ ਉੱਪਰ

⇒ **ਸਾਖਸ਼ਾਤ; ਅੱਖੀ**

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* evidence (ਸਪਸ਼ਟਤਾ, ਪਰਤੱਖਤਾ; ਪ੍ਰਮਾਣ, ਗਵਾਹੀ)

**ਸ਼ਾਖ** ਡਾਲੀ, ਟਾਹਣੀ; ਛੋਟੀ ਨਹਿਰ, ਜੋ ਵੱਡੀ ਨਹਿਰ ਵਿਚੋਂ ਨਿਕਲੇ — *ਫ਼ਾਰਸੀ* **ਸ਼ਾਖ,** ਡਾਲੀ; (*ਲਾਖ.*) ਸਿੰਗ ਦਾ ਟੋਟਾ; ਬਾਂਹ

+ *ਸੰਸ.* śākhā, ਡਾਲ਼ੀ; ਸਰੀਰ ਦਾ ਅੰਗ; ਵਿਭਾਗ; ਸੰਪ੍ਰਦਾਇ

**ਨੋਟ.** 'ਡਾਲੀ' ਅਤੇ 'ਬਾਂਹ' ਦੇ ਪਰਸਪਰ ਸਬੰਧ ਲਈ ਟ.ਕ. *ਅੰਗ.* bow (ਡਾਲ਼ੀ); ਸਜਾਤੀ *ਸੰਸ.* bhujā (ਬਾਂਹ)

**ਸਾਖਸ਼ਾਤ** ਸਾਮ੍ਹਣੇ, ਸਪਸ਼ਟ, ਪਰਤੱਖ; ਹੂਬਹੂ, ਮੂਲ ਅਰਥ 'ਅੱਖਾਂ ਸਾਮ੍ਹਣੇ, ਚਸ਼ਮਦੀਦ' — *ਸੰਸ.* sākshāt, ਇੰਜ < sāksha, ਅੱਖਾਂ ਨਾਲ [ਅਗੇ. sa + aksha, ਅੱਖੀ]

~ **ਸਾਖਿਆਤ,** ਉਪਰੋਕਤ ਦਾ ਵਿਕਸਤ ਰੂਪ

⇒ **ਸਾਖ; ਅੱਖੀ**

**ਸਾਖੀ: ਸਾਖ**

**ਸਾਗ,** ਇਕ ਪੱਤੇਦਾਰ ਸਬਜ਼ੀ; *ਪਾਲੀ* **ਸਾਕ;** *ਪ੍ਰਾਕ.* **ਸਾਗ,** ਇੰਜ — *ਸੰਸ.* śāka, ਸਾਗ, ਸਬਜ਼ੀ

~ **ਸਾਗਵਾਨ,** ਇਕ ਪ੍ਰਕਾਰ ਦਾ ਬਿਰਛ, teak (ਅਜਿਹਾ ਨਾਂ ਪੈਣ ਦਾ ਕਾਰਨ ਬਿਰਛ ਦਾ ਹਰੇ ਪੱਤਿਆਂ ਨਾਲ ਢੱਕੇ ਹੋਣਾ ਹੈ); *ਪਾਲੀ* **ਸਾਕ;** *ਪ੍ਰਾਕ.* **ਸਾਗ;** *ਸਿੰਧੀ* **ਸਾਗੁ;** *ਮਰਾ.* **ਸਾਗਵਾਨ,** ਸਾਗਵਾਨ ਦਾ ਜੰਗਲ; ਸਾਗਵਾਨ ਦਾ ਬਿਰਛ — *ਸੰਸ.* śāka-vanya, ਸਾਗਵਾਨ; ਸਾਗਵਾਨ ਦਾ ਜੰਗਲ

**ਸਾਜ਼**[1] ਵਾਜਾ, ਸਿਤਾਰ, ਤਬਲਾ ਆਦਿ; ਘੋੜੇ ਦਾ ਸਾਮਾਨ, ਜੋ ਉਸ ਨੂੰ ਤਿਆਰ ਕਰਨ ਲਈ ਜਾਂ ਜੋੜਨ ਲਈ ਵਰਤਿਆ ਜਾਂਦਾ ਹੈ (ਟ.ਕ. 'ਸਾਜ਼-ਸਾਮਾਨ') — *ਫ਼ਾਰਸੀ* **ਸਾਜ਼,** ਵਾਜਾ, ਸਿਤਾਰ ਆਦਿ; ਘੋੜੇ ਦਾ ਸਾਮਾਨ; ਅਨੁਕੂਲਤਾ, ਮੇਲ-ਜੋਲ < ਸਾਖਤਨ, ਬਨਾਉਣਾ

~ **ਸਾਜ਼**[2], 'ਬਨਾਉਣ ਵਾਲਾ, ਤਿਆਰ ਕਰਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਘੜੀ-ਸਾਜ਼') — *ਫ਼ਾਰਸੀ* **ਸਾਜ਼,** ਜਿਵੇਂ ਉੱਪਰ

~ **ਸਾਜ਼ਸ,** ਅੰਤਰਗਤ ਮਤਾ, ਗੋਂਦ; ਮੂਲ ਅਰਥ 'ਬਨਾਵਟ, ਵਿਉਂਤ' — *ਫ਼ਾਰਸੀ* **ਸਾਜ਼ਸ਼,** ਬਣਤਰ, ਅਨੁਕੂਲਤਾ, ਮੇਲ, ਗੋਂਦ, ਮਨਸੂਬਾ [**ਸਾਖਤਨ,** ਬਨਾਉਣਾ]

**ਸਾਜਣਾ** ਤਿਆਰ ਕਰਨਾ, ਬਨਾਉਣਾ; ਸ਼ਿੰਗਾਰ ਕਰਨਾ — ਦੇਖੋ **ਸਜਾਉਣਾ**

**ਸਾਂਝ: ਸੰਧਿਆ**

**ਸਾਢ** ਪੂਰੇ ਅੰਕ ਨਾਲ ਵਧਾਇਆ ਅੱਧਾ (ਟ.ਕ. 'ਸਾਢੇ ਨੌਂ'); *ਸਿੰਧੀ* **ਸਾਢੂ;** *ਬੰਗਾ.* **ਸਾੜੇ;** *ਗੁਜ.* **ਸਾੜਾ;** *ਮਰਾ.* **ਸਾਡ**

*ਸੰਸ.* sārdha, ਹੋਰ ਅੱਧਾ [*ਅਗੇ.* sa + ardh, ਅੱਧਾ]

**ਸਾਣ** ਚਾਕੂ ਆਦਿ ਤੇਜ਼ ਕਰਨ ਵਾਲਾ ਪੱਥਰ — *ਸੰਸ.* śāna, ਇੰਜ [√śo, ਤਿੱਖਾ ਕਰਨਾ, ਤੇਜ਼ ਕਰਨਾ]; *ਭਾਰੋਪੀ* √koi, ਤਿੱਖਾ ਕਰਨਾ

**+** *ਅੰਗ.* hone, ਸਾਣ

**+** *ਅੰਗ.* cone, ਚੀਲ੍ਹ ਦਾ ਫਲ, ਜੋ ਗਾਜਰੀ ਕਾਟ ਦਾ ਹੁੰਦਾ ਹੈ, ਸ਼ੰਕੂ < *ਯੂਨਾ.;* √kon-, ਤਿੱਖਾ ਕਰਨਾ

**ਸਾਤ** ਸਮਾਂ, ਵੇਲਾ (ਟ.ਕ. "ਬੋਲਹਿ ਹਰਿ ਹਰਿ ਰਾਮ ਨਾਮ ਹਰ ਸਾਤੇ"; ਮ.4) — *ਅਰਬੀ* **ਸਾਅ਼ਤ,** ਘੜੀ, ਪਲ, ਸਮਾਂ; ਸਮਾਂ ਦੇਖਣ ਵਾਲੀ ਘੜੀ [√**ਸੌਅ਼**]

**ਸ਼ਾਂਤ** ਕ੍ਰੋਧ-ਰਹਿਤ, ਸੰਤੁਸ਼ਟ, ਠੰਡਾ — *ਸੰਸ.* śānta, ਸ਼ਾਂਤੀ-ਭਰਿਆ, ਸੰਤੁਸ਼ਟ, ਬੰਦ, ਰੁਕਿਆ [ਭੂ.ਕਿਰ. ਵਲੋਂ √śam, ਸ਼ਾਂਤ ਹੋਣਾ; ਮੁਕਤ ਹੋਣਾ]

⇒ **ਸ਼ੰਕਰ**

**ਸਾਥੀ** ਸੰਗੀ, ਮੇਲੀ, ਸਾਥ ਦੇਣ ਵਾਲਾ; *ਸਿੰਧੀ* **ਸਾਥੀ;** *ਬੰਗਾ.* **ਸਾਥਿ;** *ਗੁਜ. ਮਰਾ.* **ਸਾਥੀ** — *ਸੰਸ.* sārtha, ਸਾਥੀ, ਹਮਸਫਰ; ਵਣਜਾਰਾ, ਸੁਦਾਗਰ; ਟ.ਕ. sārtha, ਕਾਫਲਾ, ਟੋਲੀ, ਸੰਗ [ਅਗੇ. sa + artha, ਮੰਤਵ, ਮਨੋਰਥ, object, ਧੰਦਾ, ਵਣਜ]

⇒ **ਅਰਥ**

**ਸਾਦ** ਸੁਆਦ, ਮਜ਼ਾ; *ਪਾਲੀ* **ਸਾਦੁ,** ਸੁਆਦ — *ਸੰਸ.* svāda, ਸੁਆਦ

**ਸਾਉ,** ਮਜ਼ਾ, ਜ਼ਾਇਕਾ; (*ਲਾਖ.*) ਅਨੁਭਵ, ਬੋਧ (ਟ.ਕ. "ਸਾਉ ਨ ਪਾਇਆ ਜਾਇ"; ਮ.2); *ਪ੍ਰਾਕ.* **ਸਾਯ;** *ਸਿੰਧੀ* **ਸੌ,** ਸੁਆਦ — ਉਪਰੋਕਤ ਦਾ ਵਿਕਸਤ ਰੂਪ

**+** *ਅੰਗ.* suave, ਮਿੱਠ ਬੋਲੜਾ, ਮਧੁਰ — [*ਲਾਤ.* suad- ਦਾ ਵਿਕਸਤ ਰੂਪ; ਦੇਖੋ **ਸੁਆਦ** ਦੇ ਅਧੀਨ]

⇒ **ਸੁਆਦ**

**ਸਾਦਨ** ਮਹੱਲ, ਭਵਨ; ਮੂਲ ਅਰਥ 'ਬੈਠਣ', ਅਰਥਾਤ 'ਰਹਿਣ ਦੀ ਥਾਂ' (ਟ.ਕ. "ਰਾਜ ਨ ਭਾਗ ਨ ਹੁਕਮ ਨ ਸਾਦਨ"; ਮ.5; ਇੰਜ ਹੀ "ਰਾਜ ਮਾਲ ਸਾਦਨ ਦਰਬਾਰ"; ਮ.5) — *ਸੰਸ.* sādana, ਘਰ, ਭਵਨ [√sad, ਬੈਠਣਾ, ਠਹਿਰਨਾ, ਰਹਿਣਾ]

**ਨੋਟ.** ਸ਼ਬਦਾਰਥ ਅਨੁਸਾਰ **ਸਾਦਨ** ਦਾ ਅਰਥ 'ਮਹੱਲ ਵਜੋਂ ਮਿਲਦਾ ਹੈ। ਪਰ ਮਹਾ. ਕੋਸ਼ ਅਨੁਸਾਰ ਉਕਤ ਸ਼ਬਦ ਦਾ ਅਰਥ "ਸਵਾਰ" ਦਿੱਤਾ ਗਿਆ ਹੈ। ਅਸਲ ਵਿਚ ਸਵਾਰ ਲਈ ਸੰਸਕ੍ਰਿਤ ਦਾ ਸ਼ਬਦ **ਸਾਦਿਨ** (ਬੈਠਣ ਵਾਲਾ, ਜਿਵੇਂ ਘੋੜੇ ਤੇ) ਹੈ।

⇒ **ਸਦਨ; ਪਰੀਸ਼ਦ; ਪ੍ਰਸਾਦ; ਪ੍ਰਸੰਨ; ਵਿਸ਼ਾਦ; ਨਿਸ਼ਸਤ; ਨਿਸ਼ੀਨ; ਨਿਸ਼ਾਨਾ**

**ਸਾਂਦਲ ਬਾਰ** ਰਾਵੀ ਅਤੇ ਝਨਾਂ ਵਿਚਕਾਰਲਾ ਜੰਗਲ — *ਸੰਸ.* sāndra, ਘਣਾਂ, ਸੰਘਣਾ; ਦਰਖਤਾਂ ਦਾ ਝੁੰਡ, ਜੰਗਲ

**ਸਾਦਾ** ਸਿੱਧਾ, ਸਾਫ, ਭੋਲਾ; ਸਜਾਵਟ ਤੋਂ ਬਿਨਾ; ਚਿੱਟਾ, ਕੋਰਾ (ਟ.ਕ. 'ਸਾਦਾ ਕਾਗਜ਼') — *ਫਾਰਸੀ* **ਸਾਦਾ,** ਇੰਜ

**+** *ਸੰਸ.* sādhu, ਸਿੱਧਾ; ਨੇਕ, ਭਲਾ, ਚੰਗਾ; ਦਿਆਲੂ; ਉਚਿਤ [√sādh, ਸਿੱਧਾ ਜਾਣਾ, ਮੰਤਵ ਪੂਰਾ ਕਰਨਾ ਆਦਿ; ਸਬੰਧਤ √sidh]

⇒ **ਸਿੱਧਾ**

**ਸ਼ਾਂਦਾ** (ਛਾਂਦਾ), ਹਿੱਸਾ, ਬਾਟਾ (ਖਾਸ ਕਰਕੇ ਲੰਗਰ ਵਿਚ ਭੋਜਨ ਦਾ) — **ਪ੍ਰਸ਼ਾਦਾ** ਦਾ ਵਿਕਸਤ ਰੂਪ

⇒ **ਪ੍ਰਸ਼ਾਦਾ**

**ਸਾਨੀ** ਦੂਜਾ, ਸਮਾਨ, ਵਰਗਾ (ਟ.ਕ. '**ਲਾਸਾਨੀ**' ਬੇਨਜ਼ੀਰ, ਜਿਸ ਵਰਗਾ ਕੋਈ ਹੋਰ ਨਹੀਂ) — *ਅਰਬੀ* **ਸਾਨੀ,** ਦੂਸਰਾ, ਬਰਾਬਰ ਦਾ [√**ਸਨ,** ਦੁੱਗਣਾ ਕਰਨਾ]; ਟ.ਕ. **ਤਸਨੀਅਤ,** ਦੁੱਗਣਾ ਕਰਨ ਦਾ ਭਾਵ; (ਤ + ਸਨੀਅ + ਤ)

⇒ **ਮਸਨਵੀ**

**ਸ਼ਾਪ** ਬਦ-ਦੁਆ, ਦੁਰਅਸੀਸ; *ਪਾਲੀ* **ਸਪ;** *ਪ੍ਰਾਕ.* **ਸਾਵ** — *ਸੰਸ.* śāpa,

ਬਦ-ਦੁਆ; ਬੁਰਾ-ਭਲਾ, ਗਾਲੀ-ਗਲੋਚ; ਸਬੰਧਤ śapta, ਸੌਂਹ [√śap, ਸੌਂਹ ਖਾਣਾ; ਬੁਰਾ ਭਲਾ ਕਹਿਣਾ]
**+** *ਰੂਸੀ* śepot, ਮੱਧਮ ਆਵਾਜ
~ **ਸਰਾਪ,** ਬਦ-ਦੁਆ — ਉਕਤ **ਸ਼ਾਪ** ਤੋਂ 'ਰ' ਦੀ ਧੁਨੀ ਦੇ ਆਗਤ ਦੁਆਰਾ
⇒ **ਸ਼ਬਦ**
**ਨੋਟ.** ਸਬੰਧਤ ਸ਼ਬਦ ਦਾ ਮੂਲ ਅਰਥ (ਧਾਰਮਿਕ ਸੰਸਕਾਰ ਵਜੋਂ) ਬੋਲਣਾ, ਅਰਥਾਤ to declare solemnly ਹੈ

**ਸਾਫ** ਨਿਰਮਲ, ਸੁਥਰਾ; ਸਪਸ਼ਟ; ਸਿੱਧਾ, ਠੀਕ — *ਅਰਬੀ* **ਸਾਫ,** ਪਵਿੱਤਰ, ਸੁਥਰਾ, ਖਾਲਸ; ਸਪਸ਼ਟ; ਸੱਚਾ; ਸਿੱਧਾ, ਠੀਕ; ਟ.ਕ. **ਮੁਸੱਫਾ** ਸਾਫ; ਪਵਿੱਤਰ [ਮੁ + ਸੱਫਾ]
~ **ਸਾਫੀ;** ਤਰਲ ਪਦਾਰਥ ਨੂੰ ਸਾਫ ਕਰਨ, ਅਰਥਾਤ ਪੁਣਨ ਦਾ ਕੱਪੜਾ — *ਅਰਬੀ* **ਸਾਫ,** ਦਵਾ ਜਾਂ ਸ਼ਰਾਬ ਆਦਿ ਨੂੰ ਛਾਣਨ ਦਾ ਕੱਪੜਾ, ਪੋਣਾ
~ **ਸਾਫਾ,** ਨਹਾ ਕੇ ਸਰੀਰ ਨੂੰ ਪੂੰਝਣ ਵਾਲਾ ਕੱਪੜਾ, ਪਰਨਾ; ਸਿਰ ਨੂੰ ਲਪੇਟਣ ਵਾਲਾ ਕੱਪੜਾ — ਉਪਰੋਕਤ ਤੇ ਆਧਾਰਤ

**ਸਾਬਕ** ਅੱਗੋਂ ਦਾ, ਪਹਿਲਾ 'ਅੱਗੇ ਵਧਿਆ ਹੋਇਆ' ਭੂਤਪੂਰਵ — *ਅਰਬੀ* **ਸਾਬਿਕ,** ਇੰਜ [√**ਸਬਕ,** ਅੱਗੇ ਵੱਧਣਾ]; ਟ.ਕ. **ਸਬਕਤ,** ਕਿਸੇ ਨਾਲੋਂ ਅੱਗੇ ਵਧ ਜਾਣ ਦਾ ਭਾਵ, ਤਰਜੀਹ, ਵਡਿਆਈ
⇒ **ਸਬਕ**

**ਸਾਬਣ** ਕੱਪੜੇ ਅਤੇ ਸਰੀਰ ਦੀ ਮੈਲ ਕੱਢਣ ਵਾਲੀ ਵਸਤੂ — *ਅਰਬੀ* **ਸਾਬੂਨ** < *ਯੂਨਾ.* sapon < ਜਰਮੈਨਿਕ; ਟ.ਕ. *ਅੰਗ.* soap; *ਲਾਤ.* sapo (ਟ.ਕ. *ਅੰਗ.* saponaceous ਸਾਬਣ ਸਬੰਧੀ); *ਫ੍ਰਾ.* savon; *ਪੁਰਤ.* sabão, ਸਾਬਣ

**ਸਾਬਤ** ਪੂਰਾ, ਸਾਰਾ, ਸਾਲਮ; ਸਿੱਧ; ਪੱਕਾ, ਪਾਏਦਾਰ (ਟ.ਕ. 'ਸਾਬਤ-ਕਦਮ') — *ਅਰਬੀ* **ਸਾਬਿਤ,** ਪੂਰਾ, ਸਾਲਮ; ਪੱਕਾ, ਸਥਿਰ; ਯਕੀਨੀ; ਸੱਚਾ; ਟ.ਕ. **ਮੁਸਬਿਤ,** ਸਾਬਤ ਕੀਤਾ ਗਿਆ, ਪੱਕਾ; ਹਾਂ ਪੱਖੀ, affirmative (ਮੁ + ਸਬਿਤ)
⇒ **ਸਬੂਤ**

**ਸਾਬਰ** ਇਕ ਪ੍ਰਕਾਰ ਦੀ ਕੂਲੀ ਖੱਲ, ਜਿਸ ਦੀਆਂ ਜੁੱਤੀਆਂ ਬਣਦੀਆਂ ਹਨ; *ਪ੍ਰਾਕ.* **ਸੰਬਰ,** ਇਕ ਪ੍ਰਕਾਰ ਦਾ ਹਿਰਨ, ਜਿਸ ਦੀ ਖੱਲੜੀ ਤੋਂ ਜੁੱਤੀਆਂ ਆਦਿ ਬਣਦੀਆਂ ਹਨ; *ਹਿੰਦੀ* **ਸਾਂਬਰ, ਸਾਬਰ** ਇਕ ਵੱਡ-ਆਕਾਰੀ ਹਿਰਨ; *ਗੁਜ.* **ਸਾਬਰ,** ਬਾਰਾ-ਸਿੰਗਾ, stag, **ਸਾਬਰੀ,** ਹਿਰਨੀ, doe; *ਮਰਾ.* **ਸਾਂਬਰ, ਸਾਮਰ,** ਇਕ ਪ੍ਰਕਾਰ ਦਾ ਹਿਰਨ, a sort of elk — *ਸੰਸ.* śambara-, ਹਿਰਨ ਦੀ ਇਕ ਕਿਸਮ
⇒ **ਸਮੂਰ**

**ਸ਼ਾਬਾਸ਼** ਬੱਲੇ-ਬੱਲੇ, ਵਾਹਵਾ — *ਫਾਰਸੀ* **ਸ਼ਾਬਾਸ਼,** ਇੰਜ; ਮੂਲ ਰੂਪ **ਸ਼ਾਦ ਬਾਸ਼,** ਖੁਸ਼ ਰਹਿ [**ਸ਼ਾਦ,** ਖੁਸ਼ + **ਬਾਸ਼,** ਰਹਿਣ ਦਾ ਭਾਵ] ਦੂਜੇ ਅੰਸ਼ ਲਈ ਦੇਖੋ **ਬਾਸ਼ਿੰਦਾ**

**ਸਾਂਭਣਾ: ਸੰਭਾਲਣਾ**

**ਸ਼ਾਮ**[1] ਤ੍ਰਕਾਲਾਂ — *ਫਾਰਸੀ* **ਸ਼ਾਮ,** ਸੂਰਜ ਡੁੱਬਣ ਦਾ ਸਮਾਂ; ਟ.ਕ. **ਸ਼ਾਮਾ,** ਹਨ੍ਹੇਰਾ
**+ ਸ਼ਾਮ**[2]**,** ਕਾਲਾ, ਸਾਉਲੇ ਰੰਗ ਦਾ; ਕ੍ਰਿਸ਼ਨ ਦੀ ਇਕ ਉਪਾਧੀ; ਦੇਖੋ **ਸ਼ਿਆਮ**

**ਸ਼ਾਮਤ** ਆਫਤ, ਬਿਪਤਾ (ਟ.ਕ. 'ਸ਼ਾਮਤ ਆਉਣਾ') — *ਅਰਬੀ* **ਸ਼ਾਮਤ,** ਬਦਸ਼ਗਨੀ; ਆਫਤ; ਬੁਰਾਈ [√**ਸ਼ਾਮ,** ਬਦਕਿਸਮਤ ਹੋਣਾ]
⇒ **ਸ਼ੂਮ**

**ਸਾਮੰਤ** (ਸਮੰਤ), ਜ਼ਿਲੇ ਦਾ ਸਰਦਾਰ, ਵਡਾ ਜ਼ਿਮੀਦਾਰ — *ਸੰਸ.* sāmanta, ਸੀਮਾਵਰਤੀ; ਗੁਆਂਢ ਦਾ; ਸਰਦਾਰ; ਨਾਇਕ [ਅਗੇ. sam + anta, ਸੀਮਾ]
~ **ਸਾਵੰਤ,** ਉਪਰੋਕਤ ਦਾ ਵਿਕਸਤ ਰੂਪ

**ਸ਼ਾਮਲ** ਸਮਿਲਤ, ਮਿਲਿਆ ਹੋਇਆ — *ਅਰਬੀ* **ਸ਼ਾਮਿਲ,** ਮਿਲਿਆ ਹੋਇਆ, ਰਲਿਆ ਹੋਇਆ; ਭਾਈਵਾਲ, ਸਾਂਝਾ, ਨਾਲ [√**ਸ਼ਮਲ,** ਸਮਿਲਤ ਕਰਨਾ]

~ **ਸ਼ਾਮਲਾਤ,** ਪਿੰਡ ਦੀ ਸਾਂਝੀ ਜ਼ਮੀਨ (ਮੂਲ ਰੂਪ ਵਿਚ 'ਸ਼ਾਮਲਾਤ-ਦੇਹ') — *ਅਰਬੀ* **ਸ਼ਾਮਲਾਤ,** ਸ਼ਾਮਲ, ਸਾਂਝੀ ਸੰਪਤੀ, ਸਾਂਝੀ ਜ਼ਮੀਨ [ਬਹੁਵਚਨ ਵਲੋਂ **ਸ਼ਾਮਿਲ,** ਜਿਵੇਂ ਉੱਪਰ]

**ਸਾਮੀ** ਯਹੂਦੀਆਂ, ਅਰਬਾਂ ਅਤੇ ਸ਼ਾਮ ਦੇਸ਼ ਦੇ ਵਾਸੀਆਂ ਦੀ ਜਾਤੀ ਅਤੇ ਉਨ੍ਹਾਂ ਦੀ ਭਾਸ਼ਾ, ਜੋ ਆਰਿਆਈ ਲੋਕਾਂ ਅਤੇ ਭਾਸ਼ਾ ਤੋਂ ਭਿੰਨ ਹੈ; ਟ.ਕ. *ਅੰਗ.* Semite, ਸਾਮੀ < *ਯੂਨਾ.* sem < *ਇਬਰ.* Shem, ਹਜ਼ਰਤ ਨੂਹ ਦੇ ਤਿੰਨ ਪੁੱਤਰਾਂ ਵਿਚੋਂ ਸਭ ਤੋਂ ਵੱਡਾ ਪੁੱਤਰ; ਟ.ਕ. *ਅਰਬੀ* **ਸਾਮ,** ਹਜ਼ਰਤ ਨੂਹ ਦਾ ਪੁੱਤਰ

**ਸਾਰਸ** ਇਕ ਪੰਛੀ, ਜੋ ਜਲ ਦੇ ਕੰਢੇ ਰਹਿੰਦਾ ਹੈ — *ਸੰਸ.* sārasa, ਸਾਰਸ ਪੰਛੀ; ਮੂਲ ਅਰਥ 'ਸਰੋਵਰ ਨਾਲ ਸਬੰਧਤ' [sarasa, ਸਰੋਵਰ; ਸਮਾਨ sara]

⇒ **ਸਰ**

**ਸ਼ਾਰਕ** (ਸਾਰਕ), ਇਕ ਪੰਛੀ, ਜਿਸ ਦੀ ਇਕ ਕਿਸਮ ਕਾਲੇ ਤੇ ਚਿੱਟੇ ਰੰਗ ਦੀ ਹੁੰਦੀ ਹੈ। ਇਹ ਪੰਛੀ ਭਾਂਤ-ਭਾਂਤ ਦੀਆਂ ਬੋਲੀਆਂ ਬੋਲਦਾ ਤੇ ਬੜਾ ਟੈਂ-ਟੈਂ ਕਰਨ ਵਾਲਾ ਹੈ। ਇਸ ਨੂੰ ਮੈਦਾਨਾਂ ਦੀ ਮੈਨਾ ਕਿਹਾ ਜਾਂਦਾ ਹੈ; ਗੁਟਾਰ, ਲਾਲੀ — *ਸੰਸ.* sārikā, ਮੈਨਾ, ਇਕ ਬੋਲਣ ਵਾਲਾ ਪੰਛੀ, [sāra ਜਾਂ śāra, ਬਹੁਰੰਗਾ; ਵਿਸ਼ੇਸ਼ ਕਰਕੇ ਕਾਲਾ ਅਤੇ ਚਿੱਟਾ]

+ *ਫਾਰਸੀ* **ਸਾਰ,** ਇਕ ਗਾਉਣ ਵਾਲਾ ਪੰਛੀ; ਸਮਾਨ **ਸਾਰਕ**

+ *ਰੂਸੀ* soroka, ਇਕ ਕਾਲਾ ਅਤੇ ਚਿੱਟਾ ਪੰਛੀ, ਬਹੁਤਾ ਟੈਂ-ਟੈਂ ਕਰਨ ਵਾਲਾ ਪੰਛੀ, magpie

⇒ **ਸਾਰੀ**

**ਨੋਟ.** *ਅੰਗ.* magpie, ਕਾਲਾ ਤੇ ਚਿੱਟਾ ਪੰਛੀ, ਜੋ ਬਹੁਤਾ ਟੈਂ-ਟੈਂ ਕਰਦਾ ਹੈ; ਇਸ ਲਈ ਇਸ ਦਾ ਲਾਖਣਿਕ ਅਰਥ ਬਹੁਤਾ ਬੋਲਣ ਵਾਲਾ ਵਿਅਕਤੀ ਹੈ। ਇਸ ਸਬੰਧ ਵਿਚ ਹੋਰ ਦੇਖੋ *ਅੰਗ.* piebald, ਰੰਗ-ਬਰੰਗਾ, ਕਾਲਾ ਅਤੇ ਚਿੱਟਾ [pie, ਜਿਵੇਂ ਉਪਰ + bald]

**ਸਾਰਖਾ** (ਸਰੀਖਾ) ਵਰਗਾ, ਜਿਹਾ, ਸਮਾਨ; *ਪਾਲੀ., ਪ੍ਰਾਕ.* **ਸਰਿੱਖ;** *ਸਿੰਧੀ* **ਸਰਖੋ;** *ਹਿੰਦੀ* **ਸਰੀਖ** — *ਸੰਸ.* sadṛsha, ਸਮਾਨ, ਵਰਗਾ [ਅਗੇ. sa + √dṛs, ਦੇਖਣਾ]

**ਸਾਰੰਗ** ਹਾਥੀ (ਟ.ਕ. "ਸਾਰੰਗ ਜਿਉ ਪਗ ਧਰੈ ਠਿਮਿ ਠਿਮਿ"; ਮ.1); ਸਬੰਧਤ **ਸਾਰਿੰਗ,** ਪਪੀਹਾ (ਟ.ਕ. "ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ; ਸੋਹਿਲਾ) — *ਸੰਸ.* sāraṅga, ਚਿਤਰ-ਮਿਤਰੇ ਅੰਗਾਂ ਵਾਲਾ, ਚਿਤਰ-ਮਿਤਰਾ, ਡੱਬ-ਖੜੱਬਾ, ਰੰਗ-ਬਰੰਗਾ; ਚਿੱਟੇ ਤੇ ਕਾਲੇ ਰੰਗ ਦਾ ਹਿਰਨ; ਅਬਲਕ ਘੋੜਾ; ਪਪੀਹਾ (ਬਹੁਰੰਗਾ ਪੰਛੀ ਹੋਣ ਦੀ ਦ੍ਰਿਸ਼ਟੀ ਤੋਂ); ਧਰਤੀ (ਇਸ ਵਿਚਾਰ ਤੋਂ ਕਿ ਧਰਤੀ ਬਹੁ-ਭਾਂਤੀ, ਵੰਨ-ਸੁਵੰਨੀ, bio-diverse ਹੈ); ਹਾਥੀ; ਮੂਲ ਅਰਥ 'ਵਿਚਿੱਤਰ ਜੀਵ' [sāra, ਬਹੁਰੰਗਾ + aṅga, ਅੰਗ]

~ **ਸਾਰੰਗ ਪਾਣੀ,** 'ਪ੍ਰਿਥਵੀ ਨੂੰ ਧਾਰਨ ਕਰਨ ਵਾਲਾ', ਪਰਮਾਤਮਾ ਦੀ ਇਕ ਉਪਾਧੀ (ਟ.ਕ. "ਸਾਧ ਸੰਗਿ ਮਿਲੇ ਸਾਰੰਗਪਾਣੀ"; ਮ.5) — *ਸੰਸ.* sāraṅga, ਧਰਤੀ + pāṇi, ਹੱਥ

**ਨੋਟ.** ਉਪਰੋਕਤ **ਸਾਰੰਗ** (ਹਾਥੀ) ਦੇ ਸਬੰਧ ਵਿਚ ਦੇਖੋ *ਸੰਸ.* citra, ਰੰਗ-ਬਰੰਗਾ, variegated, spotted; ਹੋਰ ਅਰਥ ਅਜੀਬ-ਓ-ਗਰੀਬ, ਅਦਭੁਤ, strange, wonderful; ਸਬੰਧਤ vicitra, ਬਹੁਰੰਗਾ; ਅਜੀਬ

**ਨੋਟ. ਸਾਰੰਗਪਾਣੀ** (ਧਰਤੀ ਨੂੰ ਗ੍ਰਹਿਣ ਕਰਨ ਵਾਲਾ) ਦੇ ਸਬੰਧ ਵਿਚ ਟ.ਕ. *ਸੰਸ* pṛśni, ਰੰਗ-ਬਰੰਗੀ, "varie-

gated"; ਹੋਰ ਅਰਥ 'ਧਰਤੀ' (ਦੇਖੋ ਮੋਨ. ਵਿਲ.)

**ਸਾਰਥਕ** ਅਰਥ ਸਹਿਤ, ਅਰਥ-ਭਰਪੂਰ; ਲਾਭਦਾਇਕ — *ਸੰਸ* sārthaka, ਅਰਥ-ਭਰਪੂਰ; ਲਾਹੇਵੰਦ; ਮਹੱਤਵਪੂਰਨ [ਅਗੇ. sā + artha, ਅਰਥ]

**ਸਾਰਥੀ** ਰੱਥ ਚਲਾਉਣ ਵਾਲਾ — *ਸੰਸ.* sārathī; ਰੱਥਵਾਨ; ਰਿ.ਵੇ. [sāratha, ਰੱਥ ਸਹਿਤ < ਅਗੇ. sa + ratha, ਰੱਥ]

**ਸਾਰਨੀ** ਸੂਚੀ, ਲਿਸਟ; ਮਜ਼ਮੂਨਾਂ, ਸੰਖਿਆਵਾਂ ਆਦਿ ਦਾ ਲਕੀਰਾਂ ਖਿੱਚ ਕੇ ਬਣਾਇਆ ਨਕਸ਼ਾ, ਟਾਈਮ ਟੇਬਲ ਆਦਿ (ਟ.ਕ. 'ਸਮਾਂ-ਸਾਰਨੀ') — *ਸੰਸ.* sāraṇi, ਛੋਟੀ ਨਦੀ, ਨਾਲੀ; ਇਸ ਲਈ ਲਕੀਰ

**ਨੋਟ.** ਉਪਰੋਕਤ ਸੰਦਰਭ ਵਿਚ ਨਦੀ ਦਾ ਵਿਕਸਤ ਭਾਵ (ਇਸ ਦੀ ਸਿਧਾਈ ਤੇ ਆਕਾਰ ਦੀ ਦ੍ਰਿਸ਼ਟੀ ਤੋਂ) ਲਕੀਰ ਦਾ ਭਾਵ ਧਾਰਨ ਕਰਦਾ ਹੈ। ਅਜਿਹੇ ਅਰਥ-ਵਿਕਾਸ ਲਈ ਟ.ਕ. *ਸੰਸ.* saraṇi (ਰਸਤਾ; ਸਿੱਧੀ ਲਕੀਰ); ਸਬੰਧਤ sāraṇī, ਜਿਵੇਂ ਉੱਪਰ

⇒ **ਸਰ**

**ਸਾਰਾ** ਪੂਰਾ, ਮੁਕੰਮਲ; *ਹਿੰਦੀ* **ਸਾਰਾ** — *ਸੰਸ.* sārva, ਸਭ ਨਾਲ ਸਬੰਧਤ, ਸਾਰਾ (ਟ.ਕ. sarva-kāmya, ਸਾਰੀਆਂ ਕਾਮਨਾਵਾਂ ਦੀ ਪੂਰਤੀ); sarva ਦਾ ਵ੍ਰਿਧੀ ਰੂਪ; ਦੇਖੋ **ਸਰਵ**

**ਸਾਰੀ** ਸ਼ਤਰੰਜ (ਟ.ਕ. "ਆਪੇ ਪਾਸਾ ਆਪੇ ਸਾਰੀ"; ਮ.1); ਖੇਡ, ਬਾਜ਼ੀ; ਸ਼ਤਰੰਜ ਦੀ ਖੇਡ (ਟ.ਕ. "ਸਾਰੀ ਸਿਰਜਣਹਾਰ ਕੀ ਜਾਣੈ ਨਾਹੀ ਕੋਇ"; ਕਬੀਰ) — *ਸੰਸ.* śāri, ਸ਼ਤਰੰਜ ਦਾ ਮੁਹਰਾ (ਜੋ ਇਕ ਧਿਰ ਦੇ ਚਿੱਟੇ ਅਤੇ ਦੂਜੀ ਦੇ ਕਾਲੇ ਰੰਗ ਦੇ ਹੁੰਦੇ ਹਨ); ਟ.ਕ. śāri-paṭṭa, ਸ਼ਤਰੰਜੀ, chess-board; ਸਬੰਧਤ sāri, ਸ਼ਤਰੰਜ ਦਾ ਮੁਹਰਾ [śāra, ਚਿਤਰ-ਮਿਤਰਾ, ਵਿਸ਼ੇਸ਼ ਕਰਕੇ ਕਾਲਾ ਅਤੇ ਚਿੱਟਾ]

⇒ **ਸ਼ਾਰਕ**

**ਨੋਟ.** "ਸ਼ਤਰੰਜ, ਸ਼ਤਰੰਜੀ", "ਸ਼ਤਰੰਜ ਦੇ ਮੁਹਰੇ" ਅਤੇ "ਚਿਤਰ-ਮਿਤਰਾ, ਡੱਬ-ਖੜੱਬਾ" ਦੀ ਆਪਸੀ ਸਾਂਝ ਲਈ ਟ.ਕ. *ਅੰਗ.* chequer (ਸ਼ਤਰੰਜੀ; ਸ਼ਤਰੰਜ ਦਾ ਮੁਹਰਾ); ਸਬੰਧਤ chequered (ਚਿਤਕਬਰਾ, ਡੱਬ ਖੜੱਬਾ; ਚਾਰ-ਖਾਨਾ)

**ਸ਼ਾਲ** ਪਸ਼ਮੀਨੇ ਦੀ ਚਾਦਰ — *ਫ਼ਾਰਸੀ* **ਸ਼ਾਲ,** ਪਸ਼ਮੀਨੇ ਦੀ ਚਾਦਰ; ਘੋੜੇ ਦੀ ਪਿੱਠ ਤੇ ਪਾਉਣ ਵਾਲਾ ਕੱਪੜਾ, ਤਾਹਰੂ; ਟ.ਕ. **ਸ਼ਾਲਕੀ,** ਲੋਈ

⇒ **ਸਾੜੀ**

**ਸਾਲਸ** ਫੈਸਲਾ ਕਰਨਾ ਵਾਲਾ; ਮੂਲ ਅਰਥ 'ਤੀਜਾ', ਅਰਥਾਤ ਦੋ ਧਿਰਾਂ ਵਿਚਕਾਰ' (ਸਮਝੌਤਾ ਕਰਾਉਣ ਲਈ) ਤੀਜਾ ਵਿਅਕਤੀ — *ਅਰਬੀ* **ਸਾਲਿਸ,** ਤੀਜਾ; ਪੰਚ, ਵਿਚੋਲਾ; ਟ.ਕ. **ਮੁਸੱਲਸ,** ਤਿਕੋਨਾ (ਮੁ + ਸਲਸ)

**ਸਾਲਕ:** ਸਲੂਕ

**ਸਾਲਗਰਾਮ** ਇਕ ਕਿਸਮ ਦਾ ਪੂਜਨੀਕ ਪੱਥਰ, ਠਾਕਰ; ਮੂਲ ਅਰਥ 'ਗੰਡਕ ਦਰਿਆ ਤੇ ਸਥਿਤ ਸਾਲਗਰਾਮ ਨਾਮੀ ਪਿੰਡ ਵਿਚ ਹੋਣ ਵਾਲਾ ਇਕ ਪੱਥਰ — *ਸੰਸ.* śāla-grāma, ਇੰਜ; 'ਸਾਲ ਦੇ ਬਿਰਛਾਂ ਵਾਲਾ ਗਰਾਮ' [śāla, ਸਾਲ ਦਾ ਬਿਰਛ + grāma, ਪਿੰਡ]

**ਸਾਲਗਿਰਹ** ਜਨਮ ਦਿਨ, ਵਰ੍ਹੀਣਾ; ਮੂਲ ਅਰਥ 'ਇਕ ਸਾਲ ਪਿਛੋਂ (ਰੱਸੀ ਨੂੰ ਦਿੱਤੀ ਜਾਣ ਵਾਲੀ) ਗੰਢ (ਪੁਰਾਣੇ ਸਮੇਂ, ਜਦ ਲਿਖਣ ਦਾ ਰਵਾਜ ਨਹੀਂ ਸੀ ਤਾਂ ਸਾਲਾਂ ਦਾ ਹਿਸਾਬ ਰੱਖਣ ਲਈ ਰੱਸੀ ਨੂੰ ਗੰਢ ਮਾਰ ਦਿੱਤੀ ਜਾਂਦੀ ਸੀ। ਇੰਜ ਗੰਢਾਂ ਦੇ ਹਿਸਾਬ ਤੋਂ ਵਰ੍ਹਿਆਂ ਦੀ ਗਿਣਤੀ ਹੁੰਦੀ ਸੀ; ਟ.ਕ. **ਵਰ੍ਹੇ-ਗੰਢ**)

**ਨੋਟ.** ਟ.ਕ. "ਗੁਮਸਾ ਕਦ ਮਰਿਆ ਭੈਣ"? ਗੁਮਸਾ ਦੇ ਘਰ ਵਾਲੀ ਅੰਦਰਲੇ ਘਰੋਂ ਇਕ ਰੱਸੀ ਲਿਆ ਕੇ ਉਸ ਵਲ

ਸੁੱਟ ਕੇ ਚੁਪ-ਚਾਪ ਖਲੋਤੀ ਰਹੀ। ਪਾਂਗਣੀ ਨੇ ਰੱਸੀ ਨੂੰ ਖੋਲ੍ਹ ਕੇ ਵੇਖਿਆ। ਉਸ ਉੱਤੇ ਤੇਰ੍ਹਾਂ ਗੰਢਾਂ ਪਈਆਂ ਸਨ। ਇਹ ਤੇਰ੍ਹਾਂ ਵਰ੍ਹਿਆਂ ਦਾ ਹਿਸਾਬ ਹੈ (ਦੇਖੋ ਅੰਮ੍ਰਿਤ ਸੰਤਾਨ; ਪੰਨਾ 239)

**ਸਾਲਣਾ : ਸਲੋਣਾ**

**ਸਾਲਮ** ਪੂਰਾ, ਸਾਰਾ — *ਅਰਬੀ* **ਸਾਲਿਮ,** ਪੂਰਾ, ਸਬੂਤਾ, ਸੁਰੱਖਿਅਤ safe; [√**ਸਲਮ,** ਸੁਰੱਖਿਅਤ ਹੋਣਾ]

⇒ **ਸਲਾਮ**

**ਸ਼ਾਲਾ** 'ਢਾਰਾ, ਗੋਠ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਗਊਸ਼ਾਲਾ', 'ਧਰਮਸ਼ਾਲਾ'); *ਪ੍ਰਾਕ.* **ਸਾਲ,** ਮਕਾਨ; *ਬੰਗਾ.* **ਸਾਲ,** **ਸ਼ੈਡ;** *ਉੜੀ.* **ਸਾਲੁ,** ਪਸ਼ੂ ਬੰਨ੍ਹਣ ਦੀ ਥਾਂ; *ਮਰਾ.* **ਸਾਲ਼,** ਸਕੂਲ — *ਸੰਸ.* sālā, ਸ਼ੈਡ, ਢਾਰਾ, ਪਸ਼ੂ ਬੰਨ੍ਹਣ ਦੀ ਥਾਂ, ਘਰ, ਮਕਾਨ; ਇਸ ਲਈ śālā-pati, ਘਰ ਦਾ ਮਾਲਕ; ਟ.ਕ. śālika, ਘਰ, ਮਕਾਨ, ਦੁਕਾਨ

**ਸਾਵਣ** ਮਹੀਨੇ ਦਾ ਨਾਂ; *ਪ੍ਰਾਕ.* **ਸਾਵਣ;** *ਸਿੰਧੀ* **ਸਾਵਣੋ;** *ਹਿੰਦੀ* **ਸਾਵਨ;** *ਗੁਜ.* **ਸਾਵਣ;** *ਬਿਹਾ.* **ਸਾਵਨ** — *ਸੰਸ.* śrāvaṇa, ਇੰਜ

~ **ਸੌਣ,** ਉਪਰੋਕਤ ਦਾ ਵਿਕਸਤ ਰੂਪ; *ਕੁਮਾ.* **ਸੌਣ;** *ਬਿਹਾ.* **ਸਾਉਨ**

**ਸਾਵਲ** ਹਰਿਆਵਲ; *ਪ੍ਰਾਕ.* **ਸੱਦਲਿ** — *ਸੰਸ.* śādvala, ਹਰਾਭਰਾ, ਸਰਸਬਜ਼; ਘਾਹੀ ਮੈਦਾਨ; ਟ.ਕ. śāda, ਨਵਾਂ ਫੁੱਟਿਆ ਸ਼ਗੂਫਾ (ਰਿ.ਵੇ.)

~ **ਸਾਵਾ,** (*ਲਹਿੰ.*) ਹਰਾ, ਸਬਜ਼; ਸਬੰਧਤ **ਸਾਵੀ,** ਭੰਗ, ਸਬਜੀ (ਦੇਖੋ ਪੰ.ਕੋ.) — ਉਕਤ ਨਾਲ ਸਬੰਧਤ

**ਸਾਂਵਲਾ** ਪੱਕੇ ਰੰਗ ਦਾ; *ਪ੍ਰਾਕ.* **ਸਾਮਲ;** *ਸਿੰਧੀ* **ਸਾਂਵਲੋ;** *ਹਿੰਦੀ* **ਸਾਂਵਲ;** *ਗੁਜ.* **ਸਾਮਲ;** *ਮਰਾ.* **ਸਾਵਲ਼ਾ** — *ਸੰਸ.* śyāmala, ਕਾਲੇ ਰੰਗ ਦਾ

~ **ਸਾਂਵਰੀਆ,** ਕ੍ਰਿਸ਼ਨ ਦੀ ਇਕ ਉਪਾਧੀ; ਮੂਲ ਅਰਥ 'ਪੱਕੇ ਰੰਗ ਦਾ'; *ਬਿਹਾ.* **ਸਾਂਵਰ** — ਉਪਰੋਕਤ ਦਾ ਇਕ ਭੇਦ

~ **ਸੌਲਾ,** *ਉੜੀ.* **ਸੌਲ਼ਾ** — **ਸਾਂਵਲਾ** ਦਾ ਵਿਕਸਤ ਰੂਪ

**ਸਾਵਾਂ** ਬਰਾਬਰ, ਇਕੋ ਜਿਹਾ, ਪੱਧਰਾ; *ਸਿੰਧੀ* **ਸਾਉ,** ਇੱਕੋ ਜਿਹਾ, ਸਮਤਲ; *ਗੁਜ.* **ਸਮੋ,** ਉਚਿਤ, ਪੂਰਾ — *ਸੰਸ.* sama, ਬਰਾਬਰ, ਤੁਲ, ਪੱਧਰਾ, ਠੀਕ, ਉਚਿਤ

**ਸਾੜ੍ਹੀ** ਇਕ ਜ਼ਨਾਨਾ ਲਿਬਾਸ; *ਪਾਲੀ* **ਸਾਟ,** ਕੱਪੜਾ; *ਪ੍ਰਾਕ.* **ਸਾਡਜ;** *ਬੰਗਾ.* **ਸਾੜੀ;** *ਹਿੰਦੀ* **ਸਾੜ੍ਹੀ;** *ਮਰਾ.* **ਸਾਡੀ** — *ਸੰਸ.* śāṭi, a kind of skirt or petticoat; ਸਮਾਨ śaṭa

⇒ **ਸ਼ਾਲ**

**ਸ਼ਿਅਰ** ਕਾਫੀਏ ਵਾਲਾ ਕਲਾਮ, ਕਵਿਤਾ ਦੀ ਇਕ ਸਤਰ — *ਅਰਬੀ* **ਸ਼ਿਅ਼ਰ,** ਕਵਿਤਾ; ਜਾਣਨਾ, ਮਅਲੂਮ ਕਰਨਾ [√**ਸ਼ਅਰ,** ਜਾਣਨਾ]

~ **ਸ਼ਾਇਰ,** ਕਵੀ — *ਅਰਬੀ* **ਸ਼ਾਇ਼ਰ,** ਇੰਜ

⇒ **ਮੁਸ਼ਾਇਰਾ; ਸ਼ਊਰ**

**ਸਿਆਹ** ਕਾਲਾ — *ਫ਼ਾਰਸੀ* **ਸਿਆਹ,** ਕਾਲਾ; ਭੈੜਾ [ਜ਼ੰਦ śyāva, ਕਾਲਾ; ਦੇਖੋ ਪਲੈਟਸ]

+ *ਸੰਸ.* śyāma, ਕਾਲਾ, ਪੱਕਾ (ਰੰਗ); ਦੇਖੋ **ਸਾਂਵਲਾ**

**ਸਿਆਣਨਾ** ਪਛਾਣ ਕਰਨਾ, ਜਾਣਨਾ; *ਪਾਲੀ* **ਸੰਜਾਨ,** ਪਛਾਣਨਾ — *ਸੰਸ.* saṃjān, ਚੰਗੀ ਤਰ੍ਹਾਂ ਜਾਣਨਾ, ਮੰਨਣਾ [saṃ + jān < √jñā, ਜਾਣਨਾ]

⇒ **ਸਿਆਣਾ**

**ਸਿਆਣਾ** ਬੁੱਧੀਮਾਨ, ਸਮਝਦਾਰ; *ਪ੍ਰਾਕ.* **ਸਜਾਣ;** *ਸਿੰਧੀ* **ਸਿਆਣੋ;** *ਬੰਗਾ.* **ਸਿਆਨਾ,** ਇੰਜ — sajāna, ਹੁਸ਼ਿਆਰ < *ਸੰਸ.* sajñāna < ਅਗੇ. sa + √jñā, ਜਾਣਨਾ (ਦੇਖੋ ਟਰਨਰ)

⇒ **ਸਿਆਣਨਾ**

**ਸਿਆਪਾ** ਕਿਸੇ ਦੇ ਮਰਨ ਪਿੱਛੋਂ ਇਸਤਰੀਆਂ ਦਾ ਵਿਰਲਾਪ, ਰੋਣ-ਪਿੱਟਣ; ਮੂਲ ਅਰਥ (ਹੋਣੀ ਨੂੰ) ਬੁਰਾ-

ਭਲਾ ਕਹਿਣ ਦਾ ਭਾਵ, ਫਿੱਟ-ਲਾਨ੍ਹਤ ਪਾਉਣ ਦਾ ਭਾਵ, cursing; *ਪਾਲੀ* **ਸਾਪ;** *ਹਿੰਦੀ* **ਸਾਪਾ** — *ਸੰਸ.* śāpa, ਬਦਦੁਆ, ਸਰਾਪ, ਫਿੱਟ-ਲਾਨ੍ਹਤ,ਗਾਲੀ [√śap, ਲਾਨ੍ਹਤ ਪਾਉਣਾ, ਸਰਾਪ ਦੇਣਾ; ਸੌਂਹ ਖਾਣਾ]; ਟ.ਕ. *ਹਿੰਦੀ* **ਸਾਪਨਾ,** to curse; *ਉੜੀ.* **ਸਾਪਿਬਾ;** *ਬੰਗਾ.* **ਸ਼ਾਪਾ,** ਬੁਰਾਭਲਾ ਕਹਿਣਾ

**ਨੋਟ.** ਮਹਾ. ਕੋਸ਼ ਅਨੁਸਾਰ **ਸਿਆਪਾ** ਸ਼ਬਦ ਦਾ ਮੂਲ ਆਧਾਰ *ਸੰਸ.* **ਸ਼ਵ–ਪ੍ਰਲਾਪ** ਹੈ।

**ਸ਼ਿਆਮ** ਕ੍ਰਿਸ਼ਨ ਦਾ ਇਕ ਗੁਣ ਵਾਚਕ ਨਾਂ; ਮੂਲ ਅਰਥ 'ਪੱਕੇ ਰੰਗ ਦਾ, dark-complexioned,' — *ਸੰਸ.* śyāma, ਕਾਲਾ; ਟ.ਕ. śyāmā, ਰਾਤ

+ *ਫਾਰਸੀ* **ਸ਼ਾਮ,** ਤਰਕਾਲਾਂ; ਮੂਲ ਅਰਥ 'ਹਨ੍ਹੇਰੇ ਦਾ ਸਮਾਂ'

~ **ਸ਼ਿਆਮ ਸੁੰਦਰ,** ਕ੍ਰਿਸ਼ਨ ਦੀ ਇਕ ਉਪਾਧੀ, ਪੱਕੇ ਰੰਗ ਦਾ ਅਤੇ ਸੁੰਦਰ

⇒ **ਸਾਂਵਲਾ**

**ਸਿਆਰ** ਗਿੱਦੜ; *ਪ੍ਰਾਕ.* **ਸਿਗਾਲ, ਸਿਆਲ;** *ਬੰਗਾ.* **ਸਿਆਲ;** *ਹਿੰਦੀ* **ਸਿਯਾਲ, ਸਿਯਾਰ** — *ਸੰਸ.* śṛgāla, ਗਿੱਦੜ; ਸਮਾਨ sṛkāla

+ *ਫਾਰਸੀ* **ਸਗਾਲ,** ਗਿੱਦੜ < *ਸੰਸ.* (ਦੇਖੋ **ਵੈਬਸਟਰ**)

+ *ਅੰਗ.* jackal, ਗਿੱਦੜ < *ਸੰਸ.* (ਦੇਖੋ ਵੈਬਸਟਰ)

**ਸਿਆਲ**[1] ਗਿੱਦੜ (ਟ.ਕ. "ਕਾਢ ਦੇਇ ਸਿਆਲ ਬਪੁਰੇ ਕਉ"; ਮ.5); ਮਹਾ. ਕੋਸ਼ ਅਨੁਸਾਰ ਇਥੇ ਗਿੱਦੜ ਤੋਂ ਭਾਵ ਆਲਸ ਹੈ; **ਸਿਆਰ** ਦਾ ਇਕ ਭੇਦ; ਦੇਖੋ **ਸਿਆਰ**

**ਸਿਆਲ**[2]**: ਸੀਤ**

**ਸਿਆੜ** ਹਲ ਦੀ ਪੁੱਟੀ ਲਕੀਰ — *ਸੰਸ.* sītā ਸਿਆੜ; ਖੇੜੀ ਬਾੜੀ ਦੀ ਦੇਵੀ (ਰਿ.ਵੇ.); ਦੇਖੋ ਟਰਨਰ

~ **ਸੀੜ** ਡੂੰਘੀ ਗੋਡੀ (ਟ.ਕ. 'ਸੀੜ ਪੁੱਟਣਾ') — ਉਪਰੋਕਤ ਦਾ ਇਕ ਭੇਦ

⇒ **ਸੀ**

**ਸ਼ਿਸ਼** ਚੇਲਾ, ਸ਼ਾਗਿਰਦ, ਸਿਖਿਆਰਥੀ — *ਸੰਸ.* śishya, ਸ਼ਾਗਿਰਦ, ਸਿੱਖਣ ਵਾਲਾ; √śish < √śās, ਠੀਕ ਕਰਨਾ, ਸੋਧਣਾ, ਸਿੱਧਾ ਕਰਨਾ, ਤਾੜਣਾ, ਦੰਡ ਦੇਣਾ; ਕਾਬੂ ਕਰਨਾ, ਰਾਜ-ਪ੍ਰਬੰਧ ਕਰਨਾ ਆਦਿ]

⇒ **ਸਿੱਖ; ਸ਼ਾਸਨ; ਸ਼ਾਸਤਰ; ਵਿਸ਼ਿਸ਼ਟ**

**ਸ਼ਿਸ਼ਟ** ਸੱਭਿਆ, ਭਲਾਮਾਨਸ, ਸਾਊ — *ਸੰਸ.* śishṭa, ਆਗਿਆਕਾਰ, ਸਾਊ; ਸ੍ਰੇਸ਼ਟ, ਪ੍ਰਮੁੱਖ, ਸਲੀਕੇ ਵਾਲਾ [ਭੂ. ਕਿਰ. ਵਲੋਂ √śish < śās, ਠੀਕ ਕਰਨਾ, ਸਿੱਧਾ ਕਰਨਾ, ਤਾੜਣਾ, ਦੰਡ ਦੇਣਾ; ਕਾਬੂ ਕਰਨਾ; ਰਾਜ-ਪ੍ਰਬੰਧ ਕਰਨਾ]

⇒ **ਸ਼ਿਸ਼; ਸ਼ਾਸਨ**

**ਸਿਸਟਰ** ਭੈਣ — *ਸੰਸ.* sister, ਇੰਜ (*ਪੁਰਾ. ਅੰਗ.,* sweoster)

+ *ਸੰਸ.* svasaṛ, ਭੈਣ

⇒ **ਮਾਸੀ**

**ਸਿਸਟਿ** ਜਗਤ, ਸੰਸਾਰ (ਟ.ਕ. "ਸਿਸਟਿ ਉਪਾਈ ਸਭ ਤੁਧੁ ਆਪੇ"; ਮ.4) — **ਸ੍ਰਿਸ਼ਟੀ** ਦਾ ਵਿਕਸਤ ਰੂਪ; ਦੇਖੋ **ਸ੍ਰਿਸ਼ਟੀ**

~ **ਸਿਸਟਿਧਾਰ,** ਸੰਸਾਰ ਨੂੰ ਧਾਰਨ ਕਰਨ ਵਾਲਾ, ਸੰਸਾਰ ਨੂੰ ਆਸਰਾ ਦੇਣ ਵਾਲਾ; ਕਰਤਾਰ ਦੀ ਇਕ ਉਪਾਧੀ (ਟ.ਕ. "ਸਸਟਿਧਾਰ ਹਰਿ ਤੁਮ ਕ੍ਰਿਪਾਲ"; ਮ.4)

**ਸਿਹਤ** ਅਰੋਗਤਾ, ਮੂਲ ਅਰਥ 'ਠੀਕ ਠਾਕ ਹੋਣ ਦਾ ਭਾਵ' — *ਅਰਬੀ* **ਸਿਹਤ,** ਦੁਰੁਸਤੀ, ਤੰਦਰੁਸਤੀ; ਤਸਦੀਕ, ਸਾਲਮੀਅਤ [√**ਸਹ,** ਠੀਕ ਹੋਣਾ, ਤੰਦਰੁਸਤ ਹੋਣਾ]

⇒ **ਸਹੀ** (ਸਲਾਮਤ)

**ਸਿਹਰ** ਜਾਦੂ — *ਅਰਬੀ* **ਸਿਹਰ,** ਜਾਦੂ, ਟੂਣਾ [√**ਸਹਰ**]; ਟ.ਕ. **ਮਸਹੂਰ,** ਜਾਦੂ ਕੀਤਾ ਗਿਆ, ਮੋਹਤ ਕਰਨ ਵਾਲਾ (ਮ + ਸਹੂਰ)

~ **ਸਾਹਿਰ,** ਜਾਦੂ ਕਰਨ ਵਾਲਾ — *ਅਰਬੀ* **ਸਾਹਿਰ,** ਜਾਦੂਗਰ, ਫਰੇਬੀ; ਉਸਤਾਦ; ਟ.ਕ. **ਸਾਹਿਰਾ,** ਜਾਦੂਗਰਨੀ, ਫਰੇਬਣ

**ਸਿਹਰਾ** ਲਾੜੇ ਦੇ ਸਿਰ ਤੇ ਬੰਨ੍ਹਣ ਲਈ ਫੁਲਾਂ ਆਦਿ ਦੀਆਂ ਲੜੀਆਂ; *ਪ੍ਰਾਕ.* **ਸੇਹਰ,** ਚੋਟੀ; *ਸਿੰਧੀ* **ਸਿਹਿਰੋ;** *ਲਹਿ.* **ਸੇਰਾ;** *ਹਿੰਦੀ* **ਸਿਹਰਾ** — *ਸੰਸ.* śekhara, ਚੋਟੀ; ਸਿਰ ਦਾ ਉਪਰਲਾ ਹਿੱਸਾ; ਮਾਲਾ, chaplet, diadem; ਟ.ਕ. candra-śekhara, 'ਚੰਦਰਮਾਂ ਦਾ ਸਿਹਰਾ ਧਾਰਨ ਕਰਨ ਵਾਲਾ', ਸ਼ਿਵ ਦੀ ਇਕ ਉਪਾਧੀ

**ਸਿਹਾਰੀ** ਇਕ ਲਗ, ਜੋ ਅੰਗਰੇਜ਼ੀ i ਦੇ ਪ੍ਰਤਿਰੂਪ ਹੈ, ਜਿਵੇਂ **ਦਿਨ** ਦੀ ਹਾਲਤ ਵਿਚ (**ਬਿਹਾਰੀ** ਦੇ ਪ੍ਰਤਿਕੂਲ, ਜੋ ਅੰਗਰੇਜ਼ੀ ī ਦੇ ਪ੍ਰਤਿਰੂਪ ਹੈ, ਜਿਵੇਂ **ਦੀਨ**); ਮੂਲ ਅਰਥ 'ਧੁਨੀ ਦਾ ਘੁੱਟਿਆ ਜਾਣਾ' (ਉਸ ਦੇ ਖੁੱਲ੍ਹਣ ਦੇ ਉਲਟ) — *ਸੰਸ.* saṃhāra, ਉਚਾਰ-ਇੰਦਰੀਆਂ ਦਾ ਸੰਕੁਚਤ ਹੋਣਾ; saṃhār-, ਇਕ ਥਾਂ ਲਿਆਉਣਾ, ਇਕੱਠਾ ਕਰਨਾ; ਬੰਦ ਕਰਨਾ ਆਦਿ [ਅਗੇ. saṃ + √har, ਲੈ ਜਾਣਾ]; ਦੇਖੋ **ਬਿਹਾਰੀ** ('ਖੁੱਲ੍ਹਾ ਕਰਨਾ')

**⇒ ਸੰਘਾਰ; ਹਰਨਾ**

**ਸਿੱਕ** ਤੀਬਰ ਇੱਛਾ, ਚਾਹ (ਟ.ਕ. "ਜੇ ਤਉ ਪਿਰੀਆ ਦੀ ਸਿਕ"; ਫਰੀਦ) — **ਉਤਸੁਕ** ਦਾ ਵਿਕਸਤ ਰੂਪ; *ਸੰਸ.* utsuka, ਚਾਹਵਾਨ, ਇੱਛਕ, ਬੇਚੈਨ, ਵਿਆਕੁਲ

~ **ਸਿੱਕਣਾ,** ਤਾਂਘਣਾ — ਉਪਰੋਕਤ ਤੇ ਆਧਾਰਤ

**ਸ਼ਿਕਸਤ** ਹਾਰ, ਭਾਂਜ; ਮੂਲ ਅਰਥ 'ਟੁੱਟ ਜਾਣ ਦਾ ਭਾਵ' — *ਫਾਰਸੀ* **ਸ਼ਿਕਸਤ,** ਹਾਰ, ਭਾਂਜ; ਟੁੱਟ-ਭੱਜ [**ਸ਼ਿਕਸ਼ਤਨ,** ਟੁੱਟਣਾ, ਭੱਜਣਾ]; ਟ.ਕ. **ਸ਼ਿਕਸਤ;** ਭੂ. ਕਿਰ. ਵਲੋਂ **√ਸ਼ਿਕ, ਟੁੱਟਣਾ**]

**⇒ ਸ਼ਿਕਨ**

**ਨੋਟ.** ਅਰਥ-ਵਿਕਾਸ ਬਾਰੇ ਟ.ਕ. *ਅੰਗ.* rout (ਭਾਂਜ) ਵਲੋਂ rupture (ਟੁੱਟਣਾ, ਭੱਜਣਾ, ਪਾਟਣਾ ਆਦਿ); ਇਸ ਸਬੰਧ ਵਿਚ ਹੋਰ ਦੇਖੋ **ਭਾਂਜ;** ਮੂਲ ਅਰਥ 'ਟੁੱਟਣ ਦਾ ਭਾਵ'

**ਸਿਕੰਦਰ** (ਇਸਕੰਦਰ) ਯੂਨਾਨ ਦਾ ਪ੍ਰਸਿੱਧ ਬਾਦਸ਼ਾਹ — *ਅੰਗ.* Alexander, ਵਲੋਂ *ਯੂਨਾ.* Alexandos; ਮੂਲ ਅਰਥ 'ਲੋਕਾਂ ਦੀ ਰੱਖਿਆ ਕਰਨ ਵਾਲਾ' [*ਯੂਨਾ.* alex, ਰੱਖਿਆ ਕਰਨਾ + andros, ਪੁਰਸ਼; ਸਮਾਨ aner], ਸਜਾਤੀ *ਸੰਸ.* nara, ਨਰ

**ਸਿਕਦਾਰ** ਸਰਦਾਰ, ਹਾਕਮ, ਮੀਰ; ਮੂਲ ਅਰਥ 'ਜਿਸ ਦੇ ਨਾਂ ਦਾ ਸਿੱਕਾ ਚੱਲਦਾ ਹੋਵੇ' (ਟ.ਕ. "ਕੂੜ ਹੋਆ ਸਿਕਦਾਰੁ"; ਵਾਰ ਆਸਾ); [*ਫਾਰਸੀ* **ਸਿੱਕਾ + ਦਾਰ**]; ਦੇਖੋ **ਸਿੱਕਾ**

**ਸ਼ਿਕਨ** 'ਤੋੜਨ ਜਾਂ ਭੰਨਣ ਵਾਲੇ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਬੁਤ-ਸ਼ਿਕਨ'; 'ਦਿਲ-ਸ਼ਿਕਨ') — *ਫਾਰਸੀ* **ਸ਼ਿਕਨ,** ਤੋੜਣ ਵਾਲਾ; ਤਿਊੜੀ, ਵਲ [**√ਸ਼ਿਕ,** ਤੋੜਨਾ]

**⇒ ਸ਼ਿਕਸਤ**

**ਸਿਕਲ** ਧਾਤ ਨੂੰ ਰਗੜ ਕੇ ਪੈਦਾ ਕੀਤੀ ਚਮਕ — *ਅਰਬੀ* **ਸੈਕਲ,** ਲਿਸ਼ਕਾਉਣ, ਚਮਕਾਉਣ, ਤਲਵਾਰ ਆਦਿ ਨੂੰ ਰਗੜ ਕੇ ਸਾਫ ਕਰਨ

~ **ਸਿਕਲੀਗਰ,** ਸਿਕਲ ਕਰਨ ਵਾਲਾ, ਇਕ ਟੱਪਰੀਵਾਸ ਜਾਤੀ, ਜੋ ਚਾਕੂ, ਛੁਰੀਆਂ ਨੂੰ ਲਿਸ਼ਕਾਉਣ ਦਾ ਕੰਮ ਕਰਦੀ ਹੈ — *ਫਾਰਸੀ* **ਸੈਕਲਗਰ,** ਇੰਜ

**⇒ ਮਸਕਲਾ**

**ਸਿੱਕਾ** ਇਕ ਧਾਤ, ਜੋ ਛਾਪੇਖਾਨੇ ਦੇ ਅੱਖਰ ਬਣਾਉਨ ਦੇ ਕੰਮ ਆਉਂਦੀ ਹੈ; ਧਾਤ ਦਾ ਬਣਿਆ ਰੁਪਿਆ ਪੈਸਾ; ਮੂਲ ਅਰਥ 'ਠੱਪਾ, ਮੁਹਰ', ਅਰਥਾਤ (ਸਰਕਾਰ ਦੀ) ਮੁਹਰ ਲਗੀ ਨਕਦੀ — *ਅਰਬੀ* **ਸਿੱਕਾ,** ਠੱਪਾ, ਮੁਹਰ; ਮੁਹਰ ਲੱਗ ਸੋਨੇ ਚਾਂਦੀ ਦਾ ਟੁਕੜਾ, ਮੁਦਰਾ

[√**ਸਕ,** ਠੱਪਾ ਲਾਉਣਾ] ਟ.ਕ. *ਅੰਗ.* sequin, ਵੀਨਸ ਦਾ ਸੋਨੇ ਦਾ ਸਿੱਕਾ, ਛੋਟੀ ਅਸ਼ਰਫੀ — ਇਤਾਲਵੀ < *ਅਰਬੀ,* **ਸਿੱਕਾ,** ਜਿਵੇਂ ਉੱਪਰ

**ਸ਼ਿਕਾਇਤ** ਫਰਿਆਦ, ਗਿਲਾ, ਉਲਾਂਭਾ — *ਅਰਬੀ* **ਸ਼ਿਕਾਯਤ,** ਗਿਲਾ, ਰੋਸ [√**ਸ਼ਕਵ**]; ਟ.ਕ. **ਸ਼ਿਕਵਾ,** ਗਿਲਾ

**ਸਿੱਖ** ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨੁਸਾਰੀ, ਸਿੱਖ ਮੱਤ ਨੂੰ ਮੰਨਣ ਵਾਲਾ; ਮੂਲ ਅਰਥ, 'ਅਨੁਆਈ, ਚੇਲਾ' — **ਸ਼ਿਸ਼** ਦਾ ਵਿਕਸਤ ਰੂਪ; ਦੇਖੋ **ਸ਼ਿਸ਼; ਸ਼ਾਸਨ, ਸਿੱਖਣਾ**

**ਸਿੱਖਣਾ** ਸਿੱਖਿਆ ਗ੍ਰਹਿਣ ਕਰਨਾ; *ਪਾਲੀ, ਪ੍ਰਾਕ.* **ਸਿੱਖ-;** *ਉੜੀ.* **ਸਿਖਿਬਾ;** *ਬੰਗਾ.* **ਸੀਕਾ, ਸੀਖਾ;** *ਹਿੰਦੀ* **ਸੀਖਨਾ;** *ਮਰਾ.* **ਸਿਕਣੇ, ਸਿਖਣੇ** — *ਸੰਸ.* √śiksh, ਸਿੱਖਿਆ ਦੇਣਾ

⇒ **ਸ਼ਿਸ਼; ਸ਼ਾਸਨ; ਸ਼ਾਸਤਰ**

**ਸਿਖਰ** ਪਹਾੜ ਆਦਿ ਦੀ ਚੋਟੀ; *ਪਾਲੀ* **ਸਿਖਰ,** ਚੋਟੀ; ਤਲਵਾਰ ਦੀ ਨੋਕ; *ਪ੍ਰਾਕ.* **ਸਿਹਰ** — *ਸੰਸ.* śikhara, ਚੋਟੀ; ਤਲਵਾਰ ਦੀ ਨੋਕ; ਟ.ਕ. śikhara-dati, ਤਿੱਖੇ ਦੰਦਾਂ ਵਾਲਾ; śikharinī, ਪ੍ਰਤਾਪੀ ਇਸਤਰੀ, ਪ੍ਰਤਾਪਣ

**ਸਿੰਗ** ਪਸ਼ੂਆਂ ਦੇ ਸਿਰ ਤੇ ਉੱਗੀ ਹੱਡੀ ਦੀ ਸ਼ਾਖ, ਜੋ ਅਗੋਂ ਤਿਖੀ ਹੁੰਦੀ ਹੈ; *ਪਾਲੀ* **ਸਿੰਗ;** *ਪ੍ਰਾਕ.* **ਸਿੰਗ;** *ਸਿੰਧੀ* **ਸਿਣੁ;** *ਹਿੰਦੀ* **ਸੀਂਗ** — *ਸੰਸ.* śṛṅga, ਸਿੰਗ; ਚੋਟੀ, ਟੀਸੀ; "horn as symbol of desire or passion; the female breast" (ਦੇਖੋ ਮੋਨ. ਵਿਲ)

⇒ **ਸ਼ਿੰਗਾਰ**

**ਸਿਗਨਲ** ਰੇਲ ਦਾ ਸੂਚਕ-ਪੱਖਾ — *ਅੰਗ.* signal, ਇਸ਼ਾਰਾ, ਸੈਨਤ, ਸੂਚਨਾ, ਸੰਕੇਤ, ਰੇਲ ਦਾ ਸਿਗਨਲ ਆਦਿ < *ਲਾਤ.* √sign, ਸੰਕੇਤ ਕਰਨਾ (ਟ.ਕ. signify, ਸੰਕੇਤ ਕਰਨਾ, ਸੂਚਤ ਕਰਨਾ, ਅਰਥ ਦੱਸਣਾ)

⇒ **ਸਾਈਨ**

**ਸ਼ਿੰਗਾਰ** ਸਜਾਵਟ, ਸਜਾਵਟ ਦਾ ਸਾਮਾਨ, ਜਿਵੇਂ ਗਹਿਣੇ, ਕੱਪੜੇ; ਕਵਿਤਾ ਦੇ ਰਸਾਂ ਵਿਚੋਂ ਇਕ ਰਸ (ਟ.ਕ. 'ਸ਼ਿੰਗਾਰ ਰਸ'); *ਪਾਲੀ* **ਸਿੰਗਾਰ,** ਕਾਮ ਉਤੇਜਣਾ; *ਪ੍ਰਾਕ.* **ਸਿੰਗਾਰ,** ਕਾਮ-ਇੱਛਾ, "sexual passion; erotic sentiment"; ਸਜਾਵਟ; *ਸਿੰਧੀ* **ਸੀਗਾਰੋ,** ਸਜਾਵਟ; *ਹਿੰਦੀ* **ਸੀਗਾਰ** — *ਸੰਸ.* śṛṅgāra, ਕਾਮ-ਉਤੇਜਨਾ; ਰਸਕਤਾ, ਕਾਮ-ਉਤੇਜਕ ਭਾਵਨਾ; ਕਾਮ-ਕ੍ਰੀੜਾ ਲਈ ਵਧੀਆ ਵਸਤਰ, ਗਹਿਣੇ ਆਦਿ, "fine garments, finery" (ਦੇਖੋ ਮੋਨ. ਵਿਲ.)

⇒ **ਸਿੰਗ**

**ਨੋਟ.** ਮੋਨ.ਵਿਲ. ਅਨੁਸਾਰ *ਸੰਸ.* śṛṅga (ਸਿੰਗ) ਦਾ ਸਜਾਤੀ ਸਬੰਧ śṛṅgāra (ਕਾਮ-ਉਤੇਜਨਾ; ਸਜਾਵਟ) ਨਾਲ ਦੱਸਿਆ ਗਿਆ ਹੈ। ਅਜਿਹੇ ਅਰਥਾਂ ਦੇ ਤਾਲ-ਮੇਲ ਲਈ ਮੋਨ.ਵਿਲ. ਨੇਂ (ਸਿੰਗ ਦੇ ਉਤਾਂਹ ਨੂੰ ਉੱਠਣ ਤੋਂ) "the rising of desire"; ਇਸ ਲਈ "excess of love or passion" ਦਾ ਸੁਝਾਉ ਪੇਸ਼ ਕੀਤਾ ਹੈ। ਇਥੇ ਇਹ ਕਿਹਾ ਜਾ ਸਕਦਾ ਹੈ ਕਿ ਸਿੰਗ ਦਾ ਨੁਕੀਲਾਪਣ ਜਾਂ ਤਿੱਖਾਪਣ ਇਕ ਅਜਿਹਾ ਭਾਵ ਹੈ, ਜੋ ਤੀਬਰਤਾ ਨਾਲ ਜੁੜਦਾ ਤੀਬਰ ਇੱਛਾ, ਵਿਸ਼ੇਸ਼ ਕਰਕੇ ਕਾਮ ਉਤੇਜਨਾ ਨਾਲ ਸੂਤ ਬੈਠਦਾ ਹੈ। ਜਿੱਥੋਂ ਤਕ ਸੁੰਦਰ ਵਸਤਰ, ਗਹਿਣੇ ਆਦਿ, ਅਰਥਾਤ ਸਜਾਵਟ ਜਾਂ ਸ਼ਿੰਗਾਰ ਦਾ ਸਬੰਧ ਹੈ, ਇਸ ਦਾ ਮੂਲ ਮੁੱਦਾ ਕਾਮ-ਉਤੇਜਨਾ ਜਾਂ ਕਾਮ ਭਾਵਨਾ ਨਾਲ ਹੈ। ਇੰਜ ਇਹ erotogenic ਵਸਤੂ ਹਨ

~ **ਸਿੰਗ** ਦੀ ਵਿਆਖਿਆ ਸਬੰਧੀ *ਸੰਸ.* śāna (ਸਾਣ); ਇਸ ਲਈ śānita, (ਤਿੱਖਾ, ਤੇਜ਼) ਨੂੰ ਪੇਸ਼ ਕਰਨਾ ਥਾਂ ਸਿਰ ਹੋਵੇਗਾ, ਜਿਸ ਦਾ ਇਕ ਰੂਪ vishāṇa ਵਜੋਂ ਮਿਲਦਾ ਹੈ ਅਤੇ ਜੋ ਨਿਮਨ ਅਰਥਾਂ

ਦਾ ਧਾਰਨੀ ਹੈ: ਸਿੰਗ, ਚੋਟੀ, ਟੀਸੀ; ਨੋਕ; breast, ਚੂਚੀ, ਬੂਬੀ, nipple; ਆਪਣੀ ਕਿਸਮ ਦੀ ਵਧੀਆ ਵਸਤੂ; ਬੁੱਧੀ ਦੀ ਤੀਖਣਤਾ, ਕੁਸ਼ਾਗਰਤਾ; ਹੋਰ ਦੇਖੋ vishāṇin, ਸਿੰਗਧਾਰੀ ਪਸ਼ੂ

**ਸਿੰਘਲਦੀਪ** ਸ਼੍ਰੀਲੰਕਾ — *ਸੰਸ.* siṅhala-dvīpa; ਮੂਲ ਅਰਥ (ਸੰਭਵ ਤੌਰ ਤੇ; ਮੋਨ.ਵਿਲ.) 'ਸ਼ੇਰਾਂ ਵਾਲਾ ਟਾਪੂ' [siṅha, ਸ਼ੇਰ + dvīpa, ਦੀਪ, ਟਾਪੂ]

**ਸਿੰਘਾਸਣ** ਸ਼ਾਹੀ ਤਖਤ; ਮੂਲ ਅਰਥ 'ਸ਼ੇਰਾਂ ਦੀਆਂ ਮੂਰਤੀਆਂ ਉੱਪਰ ਬਣਿਆ ਆਸਣ' — *ਸੰਸ.* siṅhāsana, ਇੰਜ [siṅha, ਸ਼ੇਰ + āsana, ਚੌਕੀ]

**ਸਿੰਚਨਾ** ਖੇਤੀ ਨੂੰ ਪਾਣੀ ਦੇਣਾ; *ਪ੍ਰਾਕ.* **ਸਿੰਚ–,** *ਬੰਗਾ* **ਸੇਚਾ;** *ਗੁਜ.* **ਸੀਚਣੋਂ,** ਇੰਜ — *ਸੰਸ.* √sinc (ਬੂਟਿਆ ਉੱਤੇ ਪਾਣੀ), ਛਿੜਕਣਾ; ਸਮਾਨ √sic, ਛੜਕਾਉਣਾ, ਗਿੱਲਾ ਕਰਨਾ

⇒ **ਸਿੰਜਣਾ**

**ਸਿੱਜਣਾ** ਭਿੱਜਣਾ; *ਪਾਲੀ, ਪ੍ਰਾਕ.* **ਸਿੱਜ–;** *ਹਿੰਦੀ* **ਸੀਜਨਾ** — *ਸੰਸ.* √svid, ਪਸੀਨਾ ਆਉਣਾ

⇒ **ਪਸੀਜਣਾ**

**ਸਿੰਜਣਾ** ਫਸਲ ਨੂੰ ਪਾਣੀ ਦੇਣਾ; *ਪ੍ਰਾਕ.* **ਸਿੰਚ–;** *ਬੰਗਾ.* **ਸੇਚਾ;** *ਉੜੀ.* **ਸਿਚਿਬਾ;** *ਹਿੰਦੀ* **ਸੀਚਨਾ;** *ਮਰਾ.* **ਸੀਚਣੇ** — *ਸੰਸ.* √siñc, ਪਾਣੀ ਪਾਉਣਾ, ਛਿੜਕਣਾ (ਰਿ.ਵੇ.)

⇒ **ਸਿੰਚਣਾ**

**ਸਿਜਦਾ** ਨਮਾਜ਼ ਪੜ੍ਹਦਿਆਂ ਟੇਕਿਆ ਮੱਥਾ, ਡੰਡੌਤ — *ਅਰਬੀ,* **ਸਿਜਦਾ,** ਰੱਬ ਦੇ ਸਾਮ੍ਹਣੇ ਸਿਰ ਝੁਕਾਉਣਾ, ਮੱਥਾ ਟੇਕਣਾ

⇒ **ਮਸਜਦ**

**ਸਿੱਝ** *(ਲਹਿੰ.)* ਸੂਰਜ; *ਪ੍ਰਾਕ.* **ਸੁੱਜ;** *ਸਿੰਧੀ* **ਸਿਜੁ** — *ਸੰਸ.* sūrya, ਸੂਰਜ

~ **ਸਿੱਝ ਉਭਾਰ** *(ਲਹਿੰ.),* ਸੂਰਜ ਚੜ੍ਹਣ ਦਾ ਭਾਵ; ਪੂਰਬ ਦੀ ਦਿਸ਼ਾ

~ **ਸਿੱਝ ਲਾਹ** *(ਲਹਿੰ.),* ਸੂਰਜ ਅਸਤ ਹੋਣ ਦਾ ਭਾਵ; ਲਹਿੰਦਾ ਪਾਸਾ

**ਸਿੱਝਣਾ** ਸਖਤੀ ਨਾਲ ਪੇਸ਼ ਆਉਣਾ, ਟੱਕਰਨਾ; *ਪਾਲੀ* **ਸਿਝ–,** ਸਫਲ ਹੋਣਾ; *ਪ੍ਰਾਕ.* **ਸਿੱਝ–;** *ਸਿੰਧੀ* **ਸਿਝਣੂ,** ਪ੍ਰਾਪਤ ਹੋਣਾ, ਰਿੱਧੇ ਜਾਣਾ; *ਗੁਜ.* **ਸਿਝਵੂੰ,** ਸਫਲ ਹੋਣਾ — *ਸੰਸ.* √sidh, ਸੰਪੰਨ ਹੋਣਾ; ਰਿੱਝਣਾ

⇒ **ਸਿੱਧਾ** (ਕਰਨਾ)

**ਸਿਟੀ** ਸ਼ਹਿਰ — *ਅੰਗ.* city, ਇੰਜ < *ਲਾਤ.* civitas, ਸ਼ਹਿਰੀਆਂ ਦਾ ਸਮੂਹ; ਸਬੰਧਤ *ਅੰਗ.* civil < civis, ਸ਼ਹਿਰੀ (ਫੌਜੀ ਦੇ ਉਲਟ); ਸਭਿਆ, civilized, ਸਾਊ

**ਨੋਟ.** 'ਸ਼ਹਿਰ' ਅਤੇ 'ਸੱਭਿਅਤਾ' ਦੀ ਅਰਥਗਤ ਸਾਂਝ ਲਈ ਦੇਖੋ *ਅਰਬੀ* **ਮਦੀਨਾ** (ਸ਼ਹਿਰ); ਸਬੰਧਤ **ਤਮੱਦਨ** (ਸਭਿਅਤਾ)। ਇੰਜ ਹੀ *ਯੂਨਾ.* polis (ਸ਼ਹਿਰ) ਸਬੰਧਤ *ਅੰਗ.* polite (ਹਲੀਮ, ਸਾਊ)

**ਸਿੱਠ** ਭੰਡੀ ਕਰਨ ਵਾਲਾ ਗੀਤ; ਸਮਾਨ **ਸਿੱਠਣੀ** (ਟ.ਕ. 'ਸਿੱਠਣੀਆਂ ਦੇਣਾ', ਵਿਆਹ ਸਮੇਂ ਇਸਤਰੀਆਂ ਵਲੋਂ, ਬਰਾਤੀਆਂ ਦਾ ਮਖੌਲ ਉਡਾਉਣਾ, ਭੰਡੀ ਕਰਨਾ) — (ਸੰਭਵ ਤੌਰ ਤੇ) *ਸੰਸ.* śishṭi, ਆਗਿਆ, ਆਦੇਸ਼, ਸਿੱਖਿਆ; ਸੋਧ, ਤਾੜਣਾ, ਦੰਡ [√śish]; ਦੇਖੋ **ਸ਼ਿਸ਼ਟ**

**ਨੋਟ.** ਮਹਾ. ਕੋਸ਼ ਅਨੁਸਾਰ **ਸਿੱਠ** ਦੀ ਨਿਰੁਕਤੀ ਨਿਸ਼ਚਤ ਕਰਨ ਤੋਂ ਬਗੈਰ ਇਸ ਨੂੰ *ਅੰਗ.* satire ਨਾਲ ਜੋੜਿਆ ਗਿਆ ਹੈ, ਜੋ ਸਰੀਹਨ ਭ੍ਰਾਂਤ ਸਮਾਨਤਾ ਦਾ ਨਮੂਨਾ ਹੈ

**ਸਿਠਾਣੀ** ਪਤੀ ਦੇ ਵੱਡੇ ਭਾਈ ਦੀ ਪਤਨੀ — *ਸੰਸ.* śreshṭha, ਸਭ ਤੋਂ ਵਧੀਆ ਜਾਂ (ਉਮਰ, ਮਰਤਬੇ ਆਦਿ ਵਿਚ) ਵੱਡਾ; ਇਸ ਲਈ śreshṭhā, ਪਤਵੰਤੀ ਮਹਿਲਾ

⇒ **ਸੇਠ**

**ਸਿਦਕ** ਸ਼ਰਧਾ; ਸਚਾਈ — *ਅਰਬੀ* **ਸਿਦਕ,** ਸਚਾਈ, ਸੁਹਿਰਦਤਾ

[√**ਸਦਕ,** ਸੱਚ ਬੋਲਣਾ]
**⇒ ਸਦਕਾ; ਤਸਦੀਕ**

**ਸਿੱਧ** ਕਰਾਮਾਤੀ ਸਾਧੂ, ਸਿੱਧੀ ਪ੍ਰਾਪਤ ਕਰਨ ਵਾਲਾ ਸਾਧੂ (ਟ.ਕ. 'ਸਿੱਧ ਗੋਸ਼ਠ'); ਹੋਰ ਅਰਥ 'ਸਾਬਤ; ਸਫਲ, ਹਾਸਲ; ਸਿੱਧਾ' — *ਸੰਸ.* siddha, ਸਿੱਧੀ ਪ੍ਰਾਪਤ ਪੁਰਸ਼; ਜੈਨੀ ਸਾਧੂ; ਪ੍ਰਾਪਤ, ਹਾਸਲ; ਦ੍ਰਿੜ੍ਹ, ਪੱਕਾ ਤਸਦੀਕ ਕੀਤਾ, ਸਾਬਤ ਕੀਤਾ, ਤਿਆਰ; ਬੰਧਨ ਮੁਕਤ; ਅਲੌਕਿਕ ਸ਼ਕਤੀ ਵਾਲਾ [√sidh, ਪ੍ਰਾਪਤ ਕਰਨਾ, ਸਿੱਧ ਕਰਨਾ ਆਦਿ]

**ਸਿੰਧ** ਇਕ ਦਰਿਆ ਦਾ ਨਾਂ ਅਤੇ ਇਸ ਦਰਿਆ ਦੇ ਨਾਲ ਲਗਦਾ ਖੇਤਰ; *ਪ੍ਰਾਕ.* **ਸਿੰਧੁ;** *ਲਹਿੰ.* **ਸਿੰਨ੍ਹ** — *ਸੰਸ.* sindhu, ਸਿੰਧ ਦਰਿਆ; ਸਿੰਧ ਪ੍ਰਦੇਸ਼; ਸਮੁੰਦਰ; ਇਕ ਰਾਗਨੀ ਦਾ ਨਾਂ: ਟ.ਕ. sindha-ja, ਲਕਸ਼ਮੀ ਦਾ ਗੁਣਆਤਮਕ ਨਾਂ; ਮੂਲ ਅਰਥ 'ਸਮੁੰਦਰ ਦੀ ਜਾਈ' ਟ.ਕ. *ਅੰਗ.* Indus, ਸਿੰਧ ਦਰਿਆ < *ਯੂਨਾ.* Indos, ਸਿੰਧ ਦਰਿਆ — ਉਪਰੋਕਤ ਸਿੰਧ ਦਾ ਵਿਕਸਤ ਰੂਪ; ਇਸ ਲਈ India, ਭਾਰਤ
**⇒ ਹਿੰਦ**

**ਸਿੱਧੀ** ਤਪੱਸਿਆ ਕਰਕੇ ਪ੍ਰਾਪਤ ਕੀਤੀ ਸ਼ਕਤੀ; ਸਫਲਤਾ, ਕਾਮਯਾਬੀ — *ਸੰਸ.* siddhi, ਸਫਲਤਾ, ਕਾਮਯਾਬੀ, ਪ੍ਰਾਪਤੀ; ਸਬੂਤ, ਪ੍ਰਮਾਣ (ਟ.ਕ. 'ਸਿੱਧ ਕਰਨਾ'); ਨਿਰਣਾ; ਅਲੌਕਕ ਸ਼ਕਤੀ ਦੀ ਪ੍ਰਾਪਤੀ; ਸਮਝਦਾਰੀ, ਅਕਲ, ਬੁੱਧੀ [√sidh, ਹਾਸਲ ਕਰਨਾ; ਸਾਬਤ ਕਰਨਾ ਆਦਿ; ਸਬੰਧਤ √sādh, ਸਾਧਣਾ]

**ਸਿਨਮਾ** ਚਲਦੀਆਂ-ਫਿਰਦੀਆਂ ਤੇ ਬੋਲਦੀਆਂ ਤਸਵੀਰਾਂ ਵਾਲਾ ਥੀਏਟਰ; ਮੂਲ ਅਰਥ 'ਚੱਲਦਾ ਫਿਰਦਾ, ਗਤੀ ਕਰਦਾ' — *ਅੰਗ.* cinema, ਇੰਜ < *ਯੂਨਾ.* kinematos, ਗਤੀ; ਸਬੰਧਤ *ਅੰਗ.* ਵਲੋਂ *ਯੂਨਾ.* kinetic, ਗਤੀ ; ਗਤੀ ਨਾਲ ਸਬੰਧਤ; ਗਤੀਸ਼ੀਲ

**ਸਿੰਨਾ** *(ਲਹਿੰ.),* ਗਿੱਲਾ, ਤਰ, ਭਿੱਜਿਆ; *ਪਾਲੀ* **ਸਿੱਨ;** *ਪ੍ਰਾਕ.* **ਸਿੱਣ,** ਪਸੀਨੇ ਨਾਲ ਤਰ — *ਸੰਸ.* sinna; ਭੂ. ਕਿਰ. ਵਲੋਂ √svid, ਪਸੀਨਾ ਆਉਣਾ; ਟ.ਕ. svidita, ਪਸੀਨੇ ਨਾਲ ਤਰ; ਸਜਾਤੀ *ਅੰਗ.* sweated, ਇੰਜ)
~ **ਸਿੱਲ੍ਹਾ,** ਥੋੜ੍ਹਾ ਗਿੱਲਾ — ਉਪਰੋਕਤ ਦਾ ਵਿਕਸਤ ਰੂਪ

**ਸਿਪਾਹੀ** ਪੁਲਸ ਜਾਂ ਸੈਨਾ ਦਾ ਇਕ ਕਰਮਚਾਰੀ; ਮੂਲ ਅਰਥ 'ਰਖਵਾਲਾ, ਰਾਖੀ ਕਰਨ ਵਾਲਾ' — *ਫ਼ਾਰਸੀ* **ਸਿਪਾਹ,** ਫੌਜ, ਲਸ਼ਕਰ; ਫੌਜ ਦਾ ਸਿਪਾਹੀ [**ਜ਼ੰਦ** √spaś, ਦੇਖਣਾ, ਧਿਆਨ ਦੇਣਾ]
**+** *ਸੰਸ.* √spaś, ਦੇਖਣਾ
**+** *ਲਾਤ.* √spec, ਦੇਖਣਾ (ਟ.ਕ. *ਅੰਗ.* inspector, ਨਿਰੀਖਕ)
**⇒ ਪਾਸਬਾਨ**

**ਸਿਫਤ** ਉਸਤਤ, ਸ਼ਲਾਘਾ, ਗੁਣ — *ਅਰਬੀ* **ਸਿਫ਼ਤ,** ਵਰਨਨ, ਪਰਿਭਾਸ਼ਾ; ਵਿਸ਼ੇਸ਼ਣ; ਗੁਣ, ਉਸਤਤ [√**ਵਸਫ,** ਵਰਣਨ ਕਰਨਾ]; ਟ.ਕ. **ਮੌਸੂਫ,** ਜਿਸ ਦੀ ਸਿਫਤ ਕੀਤੀ ਗਈ ਹੈ (ਮ + ਵਸਫ)

**ਸਿੰਬਲ** (ਸਿੰਮਲ) ਇਕ ਬਿਰਛ, ਜਿਸ ਦੇ ਲਾਲ ਫੁੱਲਾਂ ਵਿਚੋਂ ਰੂੰ ਨਿਕਲਦਾ ਹੈ; *ਪ੍ਰਾਕ.* **ਸੰਬਲਿ;** *ਬੰਗਾ.* **ਸਿਮੁਲ;** *ਉੜੀ.* **ਸਿਮੁਲਿ** — *ਸੰਸ.* śalmalī, ਸਿੰਬਲ ਦਾ ਬਿਰਛ

**ਸਿਬਾਲ** (ਸੇਬਾਲ), ਖੜ੍ਹੇ ਪਾਣੀ ਉੱਪਰ ਉੱਗਣ ਵਾਲਾ ਹਰਾ ਜਾਲਾ, ਕਾਈ (ਟ.ਕ. "ਕਾਇਆ ਛੀਜੈ ਭਈ ਸਿਬਾਲ"; ਓਅੰਕਾਰ); *ਪ੍ਰਾਕ.* **ਸੇਵਾਲ;** *ਲਹਿੰ.* **ਸਿਵਾਲ;** *ਹਿੰਦੀ* **ਸਿਵਾਰ;** *ਬੰਗਾ.* **ਸੇਯਾਲ;** *ਮਰਾ.* **ਸ਼ੇਵਲ਼** — *ਸੰਸ.* śīpāla, ਕਾਈ; ਸਮਾਨ śevāla (ਦੇਖੋ ਟਰਨਰ)

**ਸਿਮਰਨਾ** (ਪ੍ਰਭੂ ਨੂੰ) ਯਾਦ ਕਰਨਾ, ਚਿੰਤਨ ਕਰਨਾ, ਮਨ ਵਿਚ ਵਸਾਉਣਾ; ਹੋਰ

ਅਰਥ 'ਸੋਚਣਾ, ਇੱਛਾ ਕਰਨਾ, to think of' (ਟ.ਕ. "ਹਰਿ ਪੇਖਨ ਕਉ ਸਿਮਰਤ ਮਨ ਮੇਰਾ"; ਮ.5) — *ਸੰਸ.* √smar, ਸਿਮਰਨਾ; ਸਮਾਨ √smṛ

~ **ਸਿਮ੍ਰਿਤਿ,** ਯਾਦ ਤੇ ਆਧਾਰਤ ਧਾਰਮਕ ਗ੍ਰੰਥ — *ਸੰਸ.* smṛti, ਯਾਦ; ਧਰਮ ਗ੍ਰੰਥ, ਜੋ ਕਿਸੇ ਦੇ ਕਥਨਾਂ ਨੂੰ ਸੁਣ ਕੇ ਲਿਖਿਆ ਗਿਆ ਹੈ; smṛta; ਭੂ. ਕਿਰ. ਵਲੋਂ √smṛ, ਜਿਵੇਂ ਉੱਪਰ

⇒ **ਸਮਾਰ**

**ਸਿਰ** ਮਨੁੱਖੀ ਸਰੀਰ ਦਾ ਸਭ ਤੋਂ ਉਤਲਾ ਹਿੱਸਾ; *ਪ੍ਰਾਕ.* **ਸਿਰ;** *ਸਿੰਧੀ* **ਸਿਰੁ;** *ਬੰਗਾ.* **ਸਿਰ;** *ਹਿੰਦੀ* **ਸਿਰ;** *ਮਰਾ.* **ਸ਼ਿਰ** — *ਸੰਸ.* śiras, ਸਿਰ (ਰਿ.ਵੇ.); ਸਿਖਰ, ਟੀਸੀ; ਸਿਰਾ, ਨੋਕ; ਪ੍ਰਧਾਨ, ਆਗੂ

\+ *ਫਾਰਸੀ* **ਸਰ,** ਸਿਰ

~ **ਸਿਰਾ,** ਛੇਕੜਲਾ ਹਿੱਸਾ, ਨੋਕ; ਪੱਲਾ, ਕੰਨੀ — ਦੇਖੋ ਉੱਪਰ

⇒ **ਸੀਸ**

**ਸਿਰਜਣਾ** ਰਚਣਾ, ਪੈਦਾ ਕਰਨਾ — *ਸੰਸ.* √sṛj, ਪੈਦਾ ਕਰਨਾ, ਰਚਨਾ; ਸੁੱਟਣਾ; ਵਹਾਉਣਾ, ਡੋਲ੍ਹਣਾ; ਛੱਡਣਾ, to discharge, throw; ਸਬੰਧਤ √sarj]

⇒ **ਸ੍ਰਿਸ਼ਟੀ**

**ਸਿਰਤਿ** ਸਿਰ-ਦਰਦ; "ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ"; ਮ:4) — *ਸੰਸ.* śirorti, ਸਿਰ-ਦਰਦ [śiro, ਸਮਾਸ ਵਿਚ 'ਸਿਰ' ਦਾ ਅਰਥ ਸੂਚਕ + arti, ਪੀੜ, ਦਰਦ]

**ਸਿਰਫ** ਕੇਵਲ, ਨਿਰਾ — *ਅਰਬੀ,* **ਸਿਰਫ,** ਮਿਲਾਵਟ ਤੋਂ ਬਿਨਾ ਖਾਲਸ; (ਸ਼ਰਾਬ) ਪਾਣੀ ਆਦਿ ਤੋਂ ਬਿਨਾਂ, neat, ਕੇਵਲ

**ਸਿਰਮੌਰ** ਪਰਧਾਨ, ਸ਼ਰੋਮਣੀ (ਟ.ਕ. 'ਤੂ ਠਾਕੁਰ ਸਿਰਮੋਰਾ'; ਮ:5) — *ਸੰਸ.* śiro-mauli, ਸਿਰ ਦੀ ਚੋਟੀ ਤੇ ਪਹਿਨਿਆਂ ਜਾਣ ਵਾਲਾ ਮਣੀ [śiro, ਸਿਰ + mauli, ਚੋਟੀ; ਮੁਕਟ, diadem, crown]

**ਸਿਰਾਊ** ਮੰਜੇ ਦਾ ਸਿਰ੍ਹਾਣੇ ਜਾਂ ਪੈਂਦ ਵੱਲ ਦਾ ਡੰਡਾ; *ਹਿੰਦੀ* **ਸੇਰੂਆ** — *ਸੰਸ.* śirapāda, ਸਿਰ ਅਤੇ ਪੈਰ (ਦੇਖੋ ਟਰਨਰ)

~ **ਸੇਰੂ,** ਉਪਰੋਕਤ ਦਾ ਇਕ ਭੇਦ

**ਸਿਰ੍ਹਾਣਾ** ਸਿਰ ਥੱਲੇ ਲੈਣ ਵਾਲੀ ਗੱਦੀ; *ਸਿੰਧੀ* **ਸਿਰਾਣੂ,** *ਲਹਿੰ.* **ਸਿਰਹਾਣਾ;** *ਬਿਹਾ.* **ਸਿਰਹਾਨ;** *ਹਿੰਦੀ* **ਸਿਰਹਾਨਾ** — *ਸੰਸ.* śirādhāna, ਸਿਰ੍ਹਾਣਾ (ਦੇਖੋ ਟਰਨਰ)

**ਸਿਲ** ਪੱਥਰ ਦਾ ਚੌੜਾ ਟੁਕੜਾ; ਅਜਿਹਾ ਟੁਕੜਾ, ਜਿਸ ਉੱਤੇ ਮਸਾਲਾ ਆਦਿ ਰਗੜਿਆ ਜਾਂਦਾ ਹੈ (ਟ.ਕ. 'ਸਿਲ-ਵੱਟਾ'); *ਪਾਲੀ, ਪ੍ਰਾਕ.* **ਸਿਲਾ,** ਚਪਟਾ ਪੱਥਰ; *ਸਿੰਧੀ* **ਸਿਰ,** ਇੰਟ — *ਸੰਸ.* śilā, ਪੱਥਰ; ਚੱਕੀ ਦਾ ਥੱਲੇ ਦਾ ਪੁੜ

~ **ਸਿਲਾਜੀਤ** (ਸਲਾਜੀਤ), ਦਵਾਈਆਂ ਆਦਿ ਵਿਚ ਵਰਤਿਆਂ ਜਾਂਦਾ ਇਕ ਪਦਾਰਥ, ਜੋ ਪੱਥਰਾਂ ਵਿਚੋਂ ਨਿਕਲਦਾ ਹੈ — *ਸੰਸ.* śilājita, bitumen, 'ਪੱਥਰ ਤੇ ਕਾਬੂ ਪਾਉਣ ਵਾਲਾ'; ਸਮਾਨ silāja, 'ਪੱਥਰ ਤੋਂ ਉਤਪੰਨ'

**ਸਿਲਸਲਾ** ਲੜੀ, ਕਤਾਰ — *ਅਰਬੀ* **ਸਿਲਸਿਲਾ,** ਜ਼ੰਜੀਰ, ਕੜੀ; ਲੜੀ, ਕਤਾਰ, ਔਲਾਦ, ਬੰਸਾਵਲੀ; ਤਰਤੀਬ; ਟ.ਕ. **ਸਲਾਸਿਲ** (ਬਹੁ-ਵਚਨ), ਜ਼ੰਜੀਰਾਂ, ਕੜੀਆਂ, ਹੋਰ ਦੇਖੋ **ਮੁਸਲਸਲ,** ਸਿਲਸਲੇਵਾਰ, ਲਗਾਤਾਰ (ਮੁ + ਸਲਸਲ)

**ਸਿਲਕ** ਡੋਰੀ, ਫਾਹੀ (ਟ.ਕ. "ਮਾਇਆ ਸਿਲਕ ਕਾਟੀ ਗੋਪਾਲ"; ਮ:5) — *ਅਰਬੀ* **ਸਿਲਕ,** ਧਾਗਾ, ਲੜੀ; ਟ.ਕ. 'ਸਿਲਕ-ਏ-ਲਅ਼ਲੀ', ਮੋਤੀਆਂ ਦੀ ਲੜੀ; ਹੋਰ ਦੇਖੋ **ਮੁਨਸਲਿਕ,** ਲੜੀ ਵਿਚ ਪਰੋਇਆ ਹੋਇਆ, ਨਾਲ ਸ਼ਾਮਲ ਕੀਤਾ ਗਿਆ (ਮੁ-ਨ + ਸਿਲਕ)

**ਸ਼ਿਲਪ** ਦਸਤਕਾਰੀ, ਕਾਰੀਗਰੀ; *ਪਾਲੀ.* **ਸਿੱਪ;** *ਪ੍ਰਾਕ.* **ਸਿੱਪ** — *ਸੰਸ.* śilpa, ਹੁਨਰ, ਕਾਰੀਗਰੀ

~ **ਸੇਪੀ,** ਕਿਰਸਾਨਾਂ ਤੋਂ ਅਨਾਜ ਲੈ ਕੇ ਵੱਟੇ ਵਿਚ ਕੰਮ ਕਰਨ ਵਾਲਾ ਲੁਹਾਰ, ਤਰਖਾਣ ਆਦਿ *ਪ੍ਰਾਕ.* **ਸਿਪਿ,** ਕਾਰੀਗਰ; *ਮਰਾ.* **ਸੀਪੀ,** ਦਰਜ਼ੀਆਂ ਦੀ ਇਕ ਜਾਤੀ — *ਸੰਸ.* śilpin, ਕਾਰੀਗਰ; ਟ.ਕ. śilpakāra, ਦਸਤਕਾਰ

**ਸਿਲਾ**[1] ਨੇਕ ਬਦਲਾ; ਬਦਲਾ — *ਅਰਬੀ* **ਸਿਲਾ,** ਇਨਾਮ, ਨੇਕ ਬਦਲਾ [√**ਸਲਵ,** ਦੁਆ ਦੇਣਾ, to bless]
⇒ **ਸਲਵਾਤ; ਮੁਸੱਲਾ**

**ਸਿਲਾ**[2] ਕਣਕ ਦੀ ਫਸਲ ਕੱਟਣ ਪਿੱਛੋਂ ਖੇਤ ਵਿਚ ਡਿਗੇ ਹੋਏ ਸਿੱਟੇ (ਟ.ਕ. 'ਸਿਲਾ ਚੁਗਣਾ') — *ਸੰਸ.* śila, ਖੇਤ ਵਿਚ ਡਿਗੇ ਹੋਏ ਸਿੱਟੇ ਚੁਗਣ ਦਾ ਭਾਵ, gleaning; ਟ.ਕ. śilādhārin, ਸ਼ਿਲਾ ਚੁਗਣ ਵਾਲਾ [√śila, ਸਿਲਾ ਚੁਗਣਾ]

**ਸਿੱਲ੍ਹਾ: ਸਿੱਨ੍ਹਾ**

**ਸ਼ਿਵ** ਨਾਮ ਵਿਸ਼ੇਸ਼; (ਵਿਸ਼ੇ.), ਸ਼ੁੱਭ, ਮੰਗਲ; ਮਿਹਰਬਾਨ, ਹਿਤੈਸ਼ੀ — *ਸੰਸ.* śiva, ਸ਼ੁੱਭ, ਕਲਿਆਨਕਾਰੀ; ਮੰਗਲਕਾਰੀ; ਖੁਸ਼ਹਾਲ; ਸ਼ਿਵ
**+** *ਅੰਗ.* civil (civ-), ਸਾਊ, ਮਿਲਾਪੜਾ [ਵਲੋਂ *ਲਾਤ.*]; ਦੇਖੋ **ਸਿਟੀ**
~ **ਸਿਵ,** ਸ਼ਿਵ, ਕਰਤਾਰ; (ਵਿਸ਼ੇ.), ਸ਼ਾਂਤ (ਟ.ਕ. "ਆਪੇ ਸਿਵ ਵਰਤਾਈਅਨ ਅੰਤਰਿ"; ਮ.5); ਸ਼ੁੱਭ, ਕਲਿਆਨਕਾਰੀ, ਖੁਸ਼ਹਾਲ — ਉਕਤ ਦਾ ਵਿਕਸਤ ਰੂਪ
~ **ਸੀਉ,** ਕਰਤਾਰ, ਸ਼ਿਵ ਦਾ ਵਿਕਸਤ ਰੂਪ (ਟ.ਕ. "ਅਚਰਜ ਭਇਆ ਜੀਵ ਤੇ ਸੀਉ"; ਕਬੀਰ)
~ **ਸਿਵਸ਼ਕਤੀ,** ਸ਼ਿਵ ਅਤੇ ਉਸ ਦੀ ਸ਼ਕਤੀ, ਅਰਥਾਤ 'ਦੁਰਗਾ'; (*ਲਾਖ.*), ਕਰਤਾਰ ਦੀ ਮਾਇਆ

**ਸਿਵਰਨਾ** ਸਿਮਰਨ ਕਰਨਾ (ਟ.ਕ. "ਸਿਵਰਿਹੁ ਸਿਰਜਣਹਾਰੋ"; ਸੋਹਿਲਾ) — **ਸਿਮਰਨਾ** ਦਾ ਵਿਕਸਤ ਰੂਪ; ਦੇਖੋ **ਸਿਮਰਣਾ**

**ਸਿਵਲ: ਸ਼ਿਵ**

**ਸਿਵਾ**[1] ਮੁਰਦੇ ਨੂੰ ਜਲਾਉਣ ਦੀ ਥਾਂ; ਸਮਾਨ **ਸਿਵੇ;** *ਪ੍ਰਾਕ.* **ਸਵ,** ਮਿਰਤਕ ਦੀ ਦੇਹ — *ਸੰਸ.* śava, ਲਾਸ਼, ਮੁਰਦਾ ਸਰੀਰ (ਅਜਿਹੀ ਨਿਰੁਕਤੀ ਲਈ ਦੇਖੋ ਮਹਾਂ. ਕੋਸ਼)

**ਸਿਵਾ**[2] (ਸਵਾਏ), ਬਗੈਰ, ਬਿਨਾ — *ਫ਼ਾਰਸੀ* **ਸਿਵਾ,** ਬਿਨਾ, ਬਗੈਰ; ਸਬੰਧਤ **ਸਿਵਾਯ,** ਬਿਨਾਂ, ਇਲਾਵਾ

**ਸੀਂ**[1] (*ਲਹਿੰ.*), ਹਲ ਦੀ ਲਕੀਰ (ਟ.ਕ. 'ਸੀਂ ਲਾਉਣਾ'); *ਪ੍ਰਾਕ.* **ਸੀਆ** — *ਸੰਸ.* sītā, ਹਲ ਦੀ ਲਕੀਰ, ਸਿਆੜ; ਸੀਤਾ ਦੇਵੀ, ਕਿਸਾਨੀ ਅਤੇ ਫਲਾਂ ਦੀ ਦੇਵੀ; ਸਿਆੜ ਦਾ ਮਾਨਵੀਕ੍ਰਿਤ ਰੂਪ; ਹੋਰ ਨਾਂ indra-patnī, ਇੰਦਰ ਦੇਵਤੇ ਦੀ ਪਤਨੀ (ਜੋ ਕਿਸਾਨੀ ਦਾ ਦੇਵਤਾ ਹੈ)
~ **ਸੀਆ** (ਜਿਵੇਂ ਸੀਆ ਰਾਮ) **ਸੀਤਾ** ਦਾ ਵਿਕਸਤ ਰੂਪ

**ਸ਼ੀਆ** ਮੁਸਲਮਾਨਾਂ ਦਾ ਇਕ ਫਿਰਕਾ, ਜੋ ਹਜਰਤ ਮੁਹੰਮਦ ਸਾਹਿਬ ਤੋਂ ਬਾਅਦ ਹਜਰਤ ਅਲੀ ਨੂੰ ਖਿਲਾਫਤ ਦਾ ਅਸਲ ਹੱਕਦਾਰ ਸਮਝਦਾ ਹੈ — *ਅਰਬੀ* **ਸ਼ੀਅ਼ਾ,** ਸਹਾਇਕ, ਆਗਿਆਕਾਰ, ਹਜ਼ਰਤ ਅਲੀ ਦੀ ਖਿਲਾਫਤ ਦੇ ਪੈਰੋਕਾਰ [√**ਸ਼ੈਅ਼,** ਪੈਰਵੀ ਕਰਨਾ]

**ਸੀਸਮ** ਇਕ ਦਰਖਤ, ਟਾਹਲੀ; *ਪ੍ਰਾਕ.* **ਸੀਸਣਾ;** *ਬੰਗਾ. ਉੜੀ.* **ਸਿਸੁ;** *ਹਿੰਦੀ* **ਸੀਸੋਂ;** *ਮਰਾ.* **ਸ਼ਬਵਾ, ਸ਼ੀਸਵੀ** — *ਸੰਸ.* śiṃśapā, ਟਾਹਲੀ ਦਾ ਬਿਰਛ
~ **ਸੀਹੋਂ,** ਟਾਹਲੀ ਦਾ ਰੁੱਖ — ਉਪਰੋਕਤ ਦਾ ਵਿਕਸਤ ਰੂਪ

**ਸ਼ੀਸ਼ਾ** ਇਕ ਪਾਰਦਰਸ਼ਕ ਪਦਾਰਥ, ਜਿਸ ਦੇ ਬਰਤਨ ਆਦਿ ਬਣਦੇ ਹਨ; ਮੂੰਹ ਦੇਖਣ ਦਾ ਸਾਧਨ; ਕੱਚ — *ਫ਼ਾਰਸੀ* **ਸ਼ੀਸ਼ਾ,** ਮੂੰਹ ਦੇਖਣ ਵਾਲਾ ਸ਼ੀਸ਼ਾ, ਦਰਪਣ; ਬੋਤਲ, ਸੁਰਾਹੀ
~ **ਸ਼ੀਸ਼ਾ,** ਛੋਟੀ ਬੋਤਲ — ਉਪਰੋਕਤ ਦਾ ਲਘੂ ਰੂਪ

**ਨੋਟ.** "ਸ਼ੀਸ਼ੇ" ਅਤੇ "ਸੁਰਾਹੀ" ਦੀ

ਆਪਸੀ ਸਾਂਝ ਲਈ ਟ.ਕ. *ਅੰਗ.* glass (ਸ਼ੀਸ਼ਾ, ਕੱਚ; ਹੋਰ ਅਰਥ 'ਜਲ-ਪਾਤਰ', ਗਲਾਸ)

**ਸੀਹਰਫੀ** *ਫਾਰਸੀ* ਵਰਨਮਾਲਾ ਦੇ ਤੀਹ ਅੱਖਰਾਂ ਦੇ ਨਾਵਾਂ ਦੇ ਆਧਾਰ ਤੇ, ਵੱਖ-ਵੱਖ ਬੰਦ ਰਚਕੇ, ਬਣਾਈ ਕਵਿਤਾ — *ਫਾਰਸੀ* **ਸੀਹਰਫੀ,** ਇੰਜ [**ਸੀ,** ਤੀਹ + **ਹਰਫ,** ਅੱਖਰ]; ਟ.ਕ. **ਸਿਹ,** ਤਿੰਨ

⇒ **ਹਰਫ**

**ਸੀਣਾ** (ਸਿਉਣਾ), ਸੂਈ ਧਾਗੇ ਨਾਲ ਕੱਪੜਾ ਟੰਕਣਾ; *ਪ੍ਰਾਕ.* **ਸਿਵੋ-;** *ਸਿੰਧੀ* **ਸੀਵਣੁ;** *ਬੰਗਾ.* **ਸਿਯਾਨ;** *ਉੜੀ* **ਸੀਬਾ;** *ਹਿੰਦੀ* **ਸੀਨਾ,** ਸੀਣਾ — *ਸੰਸ.* √sīv, ਸੀਣਾ; *ਭਾਰੋਪੀ* √siw

+ *ਅੰਗ.* sew, ਸੀਣਾ [*ਐਂਗ. ਸੈਕ.* siwian, ਸੀਣਾ]; *ਡਿਨ.* sye, ਸੀਣਾ

+ *ਕ੍ਰੋਸ਼.* śivati (√śiv-), ਸੀਣਾ (ਟ.ਕ. *ਸੰਸ.* sīvyati, ਸੀਂਦਾ ਹੈ)

**ਸੀਤ** ਸਰਦੀ, ਤਿੱਖੀ ਠੰਢ (ਟ.ਕ. 'ਸੀਤ-ਕਾਲ', ਸਰਦੀ ਦੀ ਰੁੱਤ); *ਪਾਲੀ* **ਸੀਤ,** ਇੰਜ — *ਸੰਸ.* śīta, ਠੰਢ (ਰਿ.ਵੇ.)

+ *ਫਾਰਸੀ* **ਸ਼ਿਤਾ,** ਸਰਦੀ ਦੀ ਰੁੱਤ

~ **ਸੀ** (*ਲਹਿੰ.*), ਠੰਢ, ਪਾਲਾ; *ਪ੍ਰਾਕ.* **ਸਿਅ;** *ਸਿੰਧੀ* **ਸਿਉ,** ਠੰਢ — ਉਪਰੋਕਤ ਦਾ ਵਿਕਸਤ ਰੂਪ

~ **ਸਿਆਲ,** ਸਰਦੀ ਦੀ ਰੁੱਤ; *ਸਿੰਧੀ* **ਸਿਆਰੋ;** *ਗੁਜ.* **ਸ਼ਿਯਾਲ** — *ਸੰਸ.* śīta-kāla, ਸਰਦੀ ਦਾ ਮੌਸਮ [śīta, ਸਰਦੀ + kāla, ਕਾਲ]

**ਸੀਤਾ** ਜਿਸ ਦੀ ਵਾਹੀ ਕੀਤੀ ਗਈ ਹੈ (ਟ.ਕ. "ਇਹੁ ਤਨੁ ਸੀਤੋ ਤੁਮਰੈ ਧਾਨੁ"; ਮ.5); *ਪਾਲੀ* **ਸੀਤਾ,** ਸਿਆੜ — *ਸੰਸ.* sītā, ਸਿਆੜ; (ਰਿ.ਵੇ.) ਖੇਤੀ ਦੀ ਦੇਵੀ

⇒ **ਸਿਆੜ**

**ਸੀਨੀਅਰ** ਰੁਤਬੇ ਵਿਚ ਵੱਡਾ — *ਅੰਗ.* ਵਲੋਂ *ਲਾਤ.* senior, ਜਠੇਰਾ, ਵੱਡਾ, ਪ੍ਰਧਾਨ, ਉੱਚ ਅਧਿਕਾਰੀ; ਮੂਲ ਅਰਥ 'ਵਧੇਰੇ ਉਮਰ ਦਾ' [ਦੂਜੀ ਡਿਗਰੀ ਵਲੋਂ *ਲਾਤ.* sen-, ਬੁੱਢਾ]; ਟ.ਕ. *ਅੰਗ.* senile, ਬਿਰਧ ਅਵਸਥਾ ਸਬੰਧੀ; *ਭਾਰੋਪੀ* seno

+ *ਸੰਸ.* sana, ਬਿਰਧ (ਰਿ.ਵੇ.)

⇒ **ਸਨਾਤਨ**

**ਸੀਮਾ** ਹੱਦ, ਸਰਹੱਦ; *ਪ੍ਰਾਕ.* **ਸੀਮਾ,** ਹੱਦ, ਬੰਨਾ; *ਗੁਜ.* **ਸੀਮ,** ਪਿੰਡ ਦੀ ਹੱਦ; ਖੇਤ ਦਾ ਬੰਨਾ — *ਸੰਸ.* sīman, ਹੱਦ; ਵਾਲਾਂ ਦੀ ਲਕੀਰ, ਮਾਂਗ

~ **ਸੀਵਾ,** ਉਪਰੋਕਤ ਦਾ ਵਿਕਸਤ ਰੂਪ; **ਸੀਵੇਂ,** ਨੇੜੇ (ਦੇਖੋ ਪੰ.ਕੋ.); *ਹਿੰਦੀ* **ਸੀਵ; ਸੀਵਾਂ;** *ਮਰਾ.* **ਸੀਵ**

⇒ **ਵਸੀਮਾ; ਸਮਾਧਾ**

**ਸੀਰ** ਧਰਤੀ ਵਿਚੋਂ ਫੁੱਟਣ ਵਾਲੀ ਪਾਣੀ ਦੀ ਪਤਲੀ ਧਾਰ (ਟ.ਕ. 'ਸੀਰ ਫੁੱਟਣੀ'); *ਸਿੰਧੀ* **ਸਿਰਣੁ,** ਵਗਣਾ — *ਸੰਸ.* √*sir, ਵਗਣਾ, ਵਹਿਣਾ (ਦੇਖੋ ਟਰਨਰ); < √sr, ਵਗਣਾ, ਵਹਿਣਾ; ਚੱਲਣਾ ਟ.ਕ. **ਨਕਸੀਰ,** (ਨੱਕ ਵਿਚੋਂ ਵਗਣ ਵਾਲੀ ਲਹੂ ਦੀ ਧਾਰ)

**ਸ਼ੀਰ** ਦੁੱਧ — *ਫਾਰਸੀ* **ਸ਼ੀਰ,** ਦੁੱਧ

+ *ਸੰਸ.* kshīra, ਦੁੱਧ

⇒ **ਖੀਰ; ਸ਼ੀਰਨੀ**

**ਸ਼ੀਰਨੀ** ਇਕ ਪ੍ਰਕਾਰ ਦੀ ਮਠਿਆਈ — *ਫਾਰਸੀ* **ਸ਼ੀਰੀਨੀ,** ਮਿਠਾਸ; ਇਕ ਪ੍ਰਕਾਰ ਦੀ ਮਠਿਆਈ; ਰਿਸ਼ਵਤ < **ਸ਼ੀਰੀਂ,** ਮਿੱਠਾ, ਸੁਆਦਲਾ; ਜ਼ਨਾਨਾ ਵਿਅਕਤੀਗਤ ਨਾਂ

~ **ਸ਼ੀਰਾ,** ਗੁੜ ਦਾ ਤਰਲ ਰੂਪ; ਪਤਲਾ ਕੜਾਹ — *ਫਾਰਸੀ* **ਸ਼ੀਰਾ** ਫਲਾਂ ਦਾ ਰਸ, ਸ਼ਰਬਤ, ਚਾਸ਼ਨੀ; ਪਤਲਾ ਹਲਵਾ; ਦੁੱਧ ਦੇ ਦੰਦ

⇒ **ਸ਼ੀਰ; ਖੀਰਾ**

**ਸੀਰੀ** ਕਿਰਸਾਨ ਦਾ ਕਾਮਾ; (ਖੇਤੀ ਵਿਚ) ਹਿੱਸੇਦਾਰ — *ਸੰਸ.* sīrin, ਹਾਲੀ < sīra, ਹਲ਼ (ਰਿ.ਵੇ.) ਟ.ਕ. sīra-vāhaka, ਹਾਲੀ

**ਸੀਲ** ਭਲਾਮਾਨਸ, ਸ਼ਰੀਫ; *ਪਾਲੀ, ਪ੍ਰਾਕ.*

**ਸੀਲ,** ਚੰਗਾ ਵਰਤਾਉ; *ਸਿੰਧੀ* **ਸੀਰੋ;** *ਹਿੰਦੀ* **ਸੀਲ;** *ਗੁਜ.* **ਸੀਲ,** ਚੰਗਾ ਸੁਭਾਉ; *ਮਰਾ.* **ਸ਼ੀਲ,** ਸੁਭਾਉ, ਨੇਕੀ — *ਸੰਸ.* śila, ਸੁਭਾਉ; ਟ.ਕ. śilin, ਨੇਕ

⇒ **ਸੁਸ਼ੀਲ**

**ਸੁ[1]: ਸਵੈ**

**ਸੁ[2]** 'ਚੰਗਾ, ਵਧੀਆ' ਦਾ ਅਰਥ-ਸੂਚਕ ਅਗੇਤਰ (ਟ.ਕ. **ਸੁਗੰਧ: ਸੁਭਾਗਾ**) — *ਸੰਸ.* su, ਇੰਜ; *ਭਾਰੋਪੀ* esu

+ *ਅੰਗ.* eu 'ਚੰਗਾ, ਵਧੀਆ' ਦਾ ਅਰਥ-ਸੂਚਕ ਅਗੇਤਰ (ਟ.ਕ. euphony, ਮਧੁਰ ਧੁਨ; Eugene, 'ਸੁਜਾਤਾ']

**ਸੁਅਸਥ; ਸੁਸਥ**

**ਸ਼ੁਅਲਾ** ਅੱਗ ਦੀ ਲਾਟ — *ਅਰਬੀ* **ਸ਼ੁਅ਼ਲਾ,** ਇੰਜ [√ਸ਼ੁਅ਼ਲ, ਰੋਸ਼ਨ ਹੋਣਾ]; ਟ.ਕ. **ਇਸ਼ਤਿਅ਼ਾਲ,** ਭੜਕਾਉਣਾ, ਭਾਂਬੜ ਮਚਾਉਣਾ, ਉਤੇਜਤ ਕਰਨਾ, ਗੁੱਸਾ ਦੁਆਉਣਾ — (ਇ) ਸ਼ (ਤਿ) ਅ਼ਾਲ; **ਸ਼ੁਆ** (ਸੂਰਜ ਦੀ ਕਿਰਨ)

⇒ **ਮਸ਼ਾਲ**

**ਸੁਆਂ: ਸਵਾਤ**

**ਸੁਆਸ** ਸਾਹ, ਦਮ; *ਪ੍ਰਾਕ.* **ਸਾਸ;** *ਹਿੰਦੀ* **ਸਾਂਸ;** *ਗੁਜ.* **ਸਾਸ** — *ਸੰਸ.* śvāsa, ਦਮ [√śvas, ਸਾਹ ਲੈਣਾ]

⇒ **ਸਾਸ**

**ਸੁਆਂਕ** ਇਕ ਤਰ੍ਹਾਂ ਦਾ ਬਾਜਰਾ; *ਪਾਲੀ* **ਸਾਮਾਕ,** *ਪ੍ਰਾਕ.* **ਸਾਮਕ;** *ਸਿੰਧੀ* **ਸਾਂਓ;** *ਬੰਗ.* **ਸਾਮਾ,** ਬਾਜਰਾ; *ਗੁਜ.* **ਸਾਂਵਾ** — *ਸੰਸ.* śyāmaka, ਇਕ ਤਰ੍ਹਾਂ ਦਾ ਬਾਜਰਾ

~ **ਸਾਂਵਕ** (*ਮੁਲ.*), ਉਕਤ ਦਾ ਇਕ ਭੇਦ

**ਸੁਆਣੀ** ਘਰ ਵਾਲੀ, ਪਤਨੀ; ਚੰਗੇ ਘਿਰਾਣੇ ਦੀ ਤੀਵੀਂ; *ਲਹਿੰ.* **ਸਵਾਣੀ** — *ਸੰਸ.* svāminī, ਮਾਲਕਣ, ਮਹਿਲਾ; (ਸੰਬੋਧਨ ਵਜੋਂ) ਰਾਣੀ (**ਸੁਆਮੀ** ਦਾ ਇਸਤਰੀ-ਲਿੰਗ); ਦੇਖੋ **ਸੁਆਮੀ**

**ਨੋਟ.** ਮਹਾ. ਕੋਸ਼ ਅਨੁਸਾਰ **ਸੁਆਣੀ** ਦਾ ਸਬੰਧ "ਆਪ ਵਿਆਹ ਕੇ ਲਿਆਂਦੀ ਹੋਈ" (ਸ੍ਵਾਨੀਤਾ) ਨਾਲ ਹੈ। ਪੰ.ਕੋ. ਅਨੁਸਾਰ ਇਸ ਦਾ ਰਿਸ਼ਤਾ **ਸਾਊ** ਨਾਲ ਜੋੜਿਆ ਗਿਆ ਹੈ। ਜਿੱਥੋਂ ਤਕ ਟਰਨਰ ਦਾ ਸਬੰਧ ਹੈ, **ਸੁਆਣੀ** ਨੂੰ *ਸੰਸ.* sujāni (ਵਧੀਆ ਪਤਨੀ) ਤੇ ਆਧਾਰਤ ਕੀਤਾ ਗਿਆ ਹੈ, ਅਤੇ ਇਸ ਦੇ ਨਾਲ ਹੀ ਬਦਲਵੇਂ ਤੌਰ ਤੇ (alternatively) **ਸੁਆਣੀ** ਨੂੰ *ਸੰਸ.* śubhāna ਨਾਲ ਜੋੜਿਆ ਗਿਆ ਹੈ

**ਸੁਆਦ** ਮਜ਼ਾ, ਰਸ, ਚਸਕਾ, ਜ਼ਾਇਕਾ — *ਸੰਸ.* svāda, ਇੰਜ [√svad, √svād, ਸੁਆਦ ਲੈਣਾ, to relish; ਸੁਆਦਲਾ ਬਣਾਉਣਾ, ਮਨਪਸੰਦ ਬਣਾਉਣਾ; *ਭਾਰੋਪੀ* √swad

+ *ਅੰਗ.* sweet, ਸੁਆਦੀ, ਮਿੱਠਾ

+ *ਲਾਤ.* √suad-, ਰਾਜ਼ੀ ਕਰਨਾ, ਮੂਲ ਅਰਥ 'ਸੁਆਦੀ ਬਣਾਉਣਾ'; (ਟ.ਕ. *ਅੰਗ.* persuade, ਰਾਜ਼ੀ ਕਰਨਾ)

+ *ਯੂਨਾ.* hedy-, ਸੁਆਦੀ; (ਟ.ਕ. *ਅੰਗ.* hedonic, ਅਨੰਦਵਾਦੀ, ਭੋਗ-ਵਿਲਾਸੀ); *ਯੂਨਾ.* hedon ਦੇ ਟਾਕਰੇ ਤੇ ਦੇਖੋ *ਸੰਸ.* svādana, ਅਨੰਦ ਮਾਣਨਾ

⇒ **ਸਾਦ**

**ਸੁਆਨ** ਕੁੱਤਾ (ਟ.ਕ. "ਅਪਨਾ ਆਪੁ ਤੂ ਕਬਹੂ ਨ ਛੋਡਸਿ ਸੁਆਨ ਪੂਛ ਜਿਉ ਰੇ"; ਮ.1); *ਪਾਲੀ* **ਸਨੋ;** *ਪ੍ਰਾਕ.* **ਸਾਣ,** ਇੰਜ — *ਸੰਸ.* svāna, ਕੁੱਤਾ; ਸਮਾਸੀ ਰੂਪ śva; *ਭਾਰੋਪੀ* kwon, ਕੁੱਤਾ

+ *ਲਾਤ.* canis, ਕੁੱਤਾ (ਟ.ਕ. *ਅੰਗ.* canine, ਕੁੱਤੇ ਸਬੰਧੀ); *ਫ੍ਰਾਂਸ.* chein, ਕੁੱਤਾ

+ *ਯੂਨਾ.* cyno, ਸਮਾਸ ਵਿਚ 'ਕੁੱਤੇ' ਦਾ ਸੂਚਕ ਰੂਪ (ਟ.ਕ. *ਅੰਗ.* cyno-phobia, ਕੁੱਤਿਆਂ ਦਾ ਭੈ, ਸੁਆਨ-ਭੈ

**ਸੁਆਨਪੂਛ** ਕੁੱਤੇ ਦੀ ਪੂਛ, ਜੋ ਕਦੇ ਸਿੱਧੀ ਨਹੀਂ ਹੁੰਦੀ (ਟ.ਕ. "ਸੁਆਨਪੂਛ ਜਿਉ ਹੋਇ ਨ ਸੂਧੋ"; ਮ.9); ਕੁੱਤਾ + ਪੂਛ; ਦੇਖੋ **ਸੁਆਨ**

~ **ਸੁਆਨਸਤ੍ਰੂ,** ਕੁੱਤਾ ਖਾਣ ਵਾਲਾ, ਚੰਡਾਲ; ਮੂਲ ਅਰਥ 'ਕੁੱਤੇ ਦਾ ਵੈਰੀ' (ਟ.ਕ. "ਸੁਆਨਸਤ੍ਰੂ ਅਜਾਤ ਸਭ ਤੇ"; ਰਵਿਦਾਸ) — ਸੁਆਨ, ਕੁੱਤਾ + ਸ਼ਤਰੂ, ਦੁਸ਼ਮਨ

**ਸੁਆਮੀ** ਮਾਲਕ, ਖਾਵੰਦ, ਪਤੀ; ਪਰਮੇਸ਼ਰ; ਗੁਰੂ, ਮਹੰਤ; ਮੂਲ ਅਰਥ 'ਸਵੈ ਕਰਨ ਵਾਲਾ' (ਕਿਸੇ ਵਸਤੂ ਨੂੰ) ਅਪਨਾਉਣ ਵਾਲਾ, proprietor, owner — *ਸੰਸ.* svāmin, ਮਾਲਕ, ਸੁਆਮੀ [sva-, ਸਵੈ, ਆਪਣਾ, ਖੁਦ, own + ਪਿਛੇ. min]

+ *ਫਾਰਸੀ* **ਖੁਦਾਵੰਦ,** ਮਾਲਕ, ਪਰਮਾਤਮਾ; ਦੇਖੋ **ਖੁਦਾਵੰਦ; ਖੁਦ**

⇒ **ਸਵੈ**

**ਸੁਸਾ** ਭੈਣ (ਦੇਖੋ ਮਹਾ. ਕੋਸ਼); *ਪ੍ਰਾਕ.* **ਸਸਾ, ਸੁਸਾ** — *ਸੰਸ.* svasṛ, ਭੈਣ (ਰਿ.ਵੇ.); ਸਮਾਨ svasā; *ਭਾਰੋਪੀ* swesr

+ *ਫਾਰਸੀ* **ਖਾਹਰ,** khawāhar, ਭੈਣ

+ *ਅੰਗ.* sister, ਭੈਣ (*ਪੁਰਾ. ਅੰਗ.* sweostor); (ਬੋਲ.) sis, ਭੈਣ

+ *ਲਾਤ.* soror, ਭੈਣ (*ਪੁਰਾ.* swesor); ਟ.ਕ. *ਅੰਗ.* sorority, ਭੈਣਪੁਣਾ

**ਸੁਸ਼ੀਲ** ਚੰਗੇ ਸੁਭਾਉ ਵਾਲਾ — *ਸੰਸ.* suśīla, ਨਿਮਰਤਾ ਵਾਲਾ, ਨੇਕ, ਭਲਾਮਾਨਸ, ਸਾਊ [ਅਗੇ. su + śīla, ਸੁਭਾਅ, ਆਚਰਨ, ਵਰਤੋਂ-ਵਿਹਾਰ]

⇒ **ਸੀਲ**

**ਸੁਹੱਪਣ** ਸੁੰਦਰਤਾ — **ਸੋਹਣਾਪਣ** ਦਾ ਵਿਕਸਤ ਰੂਪ; ਦੇਖੋ **ਸੋਹਣਾ** (ਟਰਨਰ)

~ **ਸੁਙ੍ਹਪੱਣ,** ਉਕਤ ਦਾ ਪੋਠੋਹਾਰੀ ਰੂਪ; ਸਬੰਧਤ **ਸੁਙ੍ਹੱਪ,** ਸੁੰਦਰਤਾ

**ਸੁਹਬਤ** ਸੰਗਤ, ਮੇਲਜੋਲ — *ਅਰਬੀ* **ਸੁਹਬਤ,** ਇੰਜ [√**ਸਹਬ**]; ਟ.ਕ. **ਮੁਸਾਹਬਤ,** ਸੰਗ, ਸਾਥ (ਮੁ + ਸਾਹਬਤ)

⇒ **ਸਾਹਿਬ**

**ਸ਼ੁਹਰਤ** ਪ੍ਰਸਿੱਧੀ — *ਅਰਬੀ* **ਸ਼ੁਹਰਤ,** ਪ੍ਰਗਟ ਕਰਨ; ਪ੍ਰਸਿੱਧੀ [√**ਸ਼ਹਰ,** ਪ੍ਰਗਟ ਕਰਨਾ; ਪ੍ਰਸਿੱਧ ਕਰਨਾ]; ਟ.ਕ. **ਤਸ਼ਹੀਰ,** ਮਸ਼ਹੂਰ ਕਰਨਾ, ਮੁਨਾਦੀ ਕਰਨਾ; ਬੁਰਾਈ ਕਰਨਾ, ਜ਼ਲੀਲ ਕਰਨਾ (ਤ + ਸ਼ਹੀਰ)

⇒ **ਮਸ਼ਹੂਰ; ਇਸ਼ਤਹਾਰ**

**ਸੁਹਾਗ** ਇਸਤਰੀ ਦਾ ਪਤੀ ਜੀਵਤ ਹੋਣ ਦੀ ਹਾਲਤ; ਖਾਵਿੰਦ, ਭਰਤਾ; ਕੁੜੀ ਦੇ ਵਿਆਹ ਦਾ ਗੀਤ; *ਪ੍ਰਾਕ* **ਸੋਹੱਗ;** *ਸਿੰਧੀ* **ਸੁਹਾਗੁ;** *ਬੰਗਾ.* **ਸੋਹਾਗ,** ਪਤੀ ਦਾ ਪਿਆਰ, ਕਲੋਲ; *ਹਿੰਦੀ* **ਸੋਹਾਗ;** *ਗੁਜ.* **ਸੋਹਾਗ,** ਖੁਸ਼ਕਿਸਮਤੀ — *ਸੰਸ.* saubhāgya, ਖੁਸ਼ਕਿਸਮਤੀ, ਭਾਗਵਾਨੀ; ਜ਼ਨਾਨਾ ਵਿਆਹੁਤਾ ਜੀਵਨ ਦੀ ਖੁਸ਼ੀ [ਅਗੇ. sau < su + bhāgya, ਭਾਗ, ਕਿਸਮਤ]

⇒ **ਸੁਭਾਗ**

**ਸੁਹਾਗਾ** ਚਿੱਟੇ ਰੰਗ ਦਾ ਫਟਕੜੀ ਵਰਗਾ ਪਾਊਡਰ — *ਸੰਸ.* saubhāgyā, ਖੁਸ਼ਕਿਸਮਤੀ, ਖੁਸ਼ਹਾਲੀ; ਖੂਬਸੂਰਤੀ, ਸੁੰਦਰਤਾ; ਵਿਆਹੁਤਾ ਜੀਵਨ ਦੀ ਖੁਸ਼ੀ; ਸੰਧੂਰ, "red lead" (ਦੇਖੋ ਮੋਨ.ਵਿਲ.) — ਦੇਖੋ **ਸੁਹਾਗ**

**ਸੁਹਾਨਾ : ਸੋਹਣਾ**

**ਸੁਹੇਲਾ** ਸੌਖਾ, ਆਸਾਨ; ਸੁੱਖਦਾਈ (ਟ.ਕ. "ਹਰਿ ਕੀ ਕਥਾ ਸੁਹੇਲੀ"; ਮ.5); *ਸਿੰਧੀ* **ਸੁਹੇਲੋ,** ਸੁਖਾਲਾ — *ਸੰਸ.* *sukhilla, ਆਸਾਨ; ਸੁੱਖਦਾਈ [sukha, ਆਰਾਮ]

⇒ **ਸੁਖਾਲਾ**

**ਨੋਟ.** ਮਹਾ.ਕੋਸ਼. ਅਨੁਸਾਰ **ਸੁਹੇਲਾ** ਨੂੰ *ਅਰਬੀ* **ਸਹਲ** (ਆਸਾਨ, ਸੌਖਾ) ਤੇ ਆਧਾਰਤ ਹੋਣ ਦਾ ਸੰਕੇਤ ਦਿੱਤਾ ਗਿਆ ਹੈ

**ਸ਼ੁਕਰ** ਧੰਨਵਾਦ — *ਅਰਬੀ* **ਸ਼ੁਕਰ,** ਧੰਨਵਾਦ; ਟ.ਕ. **ਮਸ਼ਕੂਰ,** ਜਿਸ ਦਾ ਸ਼ੁਕਰ ਕੀਤਾ ਗਿਆ ਹੋਵੇ (ਮ + ਸ਼ਕੂਰ)

**ਸ਼ੁੱਕਰ** ਇਕ ਗ੍ਰਹਿ ਦਾ ਨਾਉਂ; ਹਫਤੇ ਦਾ ਇਕ ਦਿਨ (ਟ.ਕ. 'ਸ਼ੁੱਕਰਵਾਰ) — *ਸੰਸ.* śukra, ਚਮਕੀਲਾ, ਚਿੱਟਾ, ਉੱਜਲ; ਸਾਫ, ਸ਼ੁੱਧ; ਇਕ ਗ੍ਰਹਿ ਦਾ ਨਾਂ, Venus; ਟ.ਕ. śukra-vāra, ਸ਼ੁੱਕਰ ਦਾ ਦਿਨ

⇒ **ਸ਼ੁਕਲ**

**ਨੋਟ.** ਜਿਵੇਂ ਕਿ ਸੰਕੇਤ ਮਿਲਦਾ ਹੈ, **ਸ਼ੁੱਕਰ** ਇਕ ਬੜਾ ਚਮਕੀਲਾ ਗ੍ਰਹਿ ਹੈ। ਇਸ ਸਬੰਧ ਵਿਚ ਟ.ਕ. *ਅੰਗ* Venus (ਸ਼ੁੱਕਰ), ਜਿਸ ਦਾ ਹੋਰ ਅਰਥ ਸੁੰਦਰੀ ਵੀ ਹੈ। ਇੰਜ ਹੀ ਸ਼ੁੱਕਰ ਦਾ ਸੂਚਕ *ਅਰਬੀ* **ਜ਼ੁਹਰਾ** ਹੈ, ਜੋ ਸੁੰਦਰਤਾ ਅਤੇ ਚਿੱਟੇ ਰੰਗ ਦਾ ਅਰਥ-ਸੂਚਕ ਧਾਤੂ **ਜ਼ੁਹਰ** (ਚਮਕੀਲਾ) ਤੇ ਆਧਾਰਤ ਹੈ। ਇਸ ਪ੍ਰਸੰਗ ਵਿਚ ਹੋਰ ਦੇਖੋ **ਜ਼ੁਹਰਾ-ਜਬੀਨ** ('ਸ਼ੁੱਕਰ ਵਰਗੇ ਚਮਕਦੇ ਮੱਥੇ ਵਾਲਾ ਸੋਹਣਾ, ਮਸ਼ੂਕ')

**ਸ਼ੁਕਲ** ਨਵਾਂ ਚੰਦ ਚੜ੍ਹਣ ਤੋਂ ਲੈ ਕੇ ਪੂਰਨਮਾਸ਼ੀ ਤਕ ਦਾ ਸਮਾਂ, ਚਾਨਣਾ ਪੱਖ (ਕ੍ਰਿਸ਼ਨ ਪੱਖ ਦੇ ਉਲਟ); ਬ੍ਰਾਹਮਣਾਂ ਦਾ ਇਕ ਗੋਤ — *ਸੰਸ.* śukala, ਚਿੱਟਾ, ਸਫੈਦ ਰੰਗ; ਚਾਨਣ-ਪੱਖ (ਟ.ਕ. śukla-keśa, ਚਿੱਟੇ ਵਾਲ); ਸਬੰਧਤ śukra

**ਸੁਕੜਣਾ** ਕੱਠਾ ਹੋਣਾ; *ਪ੍ਰਾਕ.* **ਸੰਕੁਡ-;** *ਉੜੀ.* **ਸਾਂਕੁੜਿਬਾ** — *ਸੰਸ.* saṃkuṭana, ਸੁੰਗੜਣ [ਅਗੇ. saṃ + √kuṭ, ਵਿੰਗਾ ਹੋਣਾ]; ਦੇਖੋ ਟਰਨਰ

~ **ਸੁੰਗੜਣਾ,** ਉਪਰੋਕਤ ਦਾ ਇਕ ਭੇਦ

**ਸੁੱਕਾ** ਖੁਸ਼ਕ; *ਪ੍ਰਾਕ.* **ਸੁੱਖ, ਸੁੱਕ;** *ਸਿੰਧੀ* **ਸੁਕੋ;** *ਬੰਗਾ.* **ਸੁਖਾ;** *ਉੜੀ.* **ਸੁਕ;** *ਹਿੰਦੀ* **ਸੂਖਾ;** *ਮਰਾ.* **ਸੁਕਾ,** ਖੁਸ਼ਕ — *ਸੰਸ.* śushka, ਸੁੱਕਾ, ਕ੍ਰਿ.ਵੇ. [√śush, ਸੁੱਕਣਾ]; *ਭਾਰੋਪੀ* √seus + *ਫਾਰਸੀ* **ਖੁਸ਼ਕ,** ਸੁੱਕਾ [*ਜ਼ੰਦ,* huška, ਸੁੱਕਾ; ਦੇਖੋ ਪਲੇਟਸ] + *ਰੂਸੀ* sukhoi, ਸੁੱਕਾ + *ਸਪੇਨੀ* seco, ਸੁੱਕਾ [*ਲਾਤ.* siccus, ਸੁੱਕਾ]; ਟ.ਕ. *ਅੰਗ.* siccative, ਖੁਸ਼ਕ ਕਰਨ ਵਾਲਾ ਅੰਸ਼

**ਸ਼ੁਕੀਨ: ਸ਼ੌਕ**

**ਸੁਖ** ਆਰਾਮ, ਖੁਸ਼ੀ — *ਸੰਸ.* sukha, ਸੌਖ; ਆਰਾਮ, ਖੁਸ਼ੀ [√sukh, ਆਰਾਮ ਦੇਣਾ, ਖੁਸ਼ ਕਰਨਾ];

~ **ਸੁਖਾਲਾ,** ਸੌਖਾ, ਆਸਾਨ; ਖੁਸ਼ੀ, ਖੁਸ਼ਹਾਲ — ਉਪਰੋਕਤ ਦਾ ਵ੍ਰਿੱਧ ਰੂਪ

**ਸੁਖਮਣੀ** (ਸੁਖਮਨਾ) ਇਕ ਨਾੜੀ, ਜਿਸ ਦੇ ਸੱਜੇ ਪਾਸੇ ਪਿੰਗਲਾ ਅਤੇ ਖੱਬੇ ਪਾਸੇ ਇੜਾ ਨਾੜੀ ਹੈ। ਅਭਿਆਸ ਦੁਆਰਾ ਇਸ ਵਿਚੋਂ ਅਨਹਤ ਸ਼ਬਦ ਸੁਣਦਾ ਹੈ ਅਤੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ; ਗੁਰੂ ਗ੍ਰੰਥ ਸਾਹਬ ਦੀ ਇਕ ਬਾਣੀ ਦਾ ਨਾਂ — *ਸੰਸ.* sushumṇā, ਉਕਤ ਨਾੜੀ; ਸੂਰਜ ਦੀਆਂ ਸੱਤ ਕਿਰਨਾਂ ਦਾ ਨਾਂ, ਜੋ ਚੰਦਰਮਾਂ ਨੂੰ ਤਾਪ ਪ੍ਰਦਾਨ ਕਰਦੀਆਂ ਹਨ [su + shumnā < sumna, 'ਚੰਗੇ ਮਨ ਵਾਲਾ', ਮਿਹਰਬਾਨ, ਨੇਕ [ਅਗੇ. su + mnā; ਸਮਾਨ mana, ਮਨ]

**ਸੁਗੰਧ** ਚੰਗੀ ਗੰਧ, ਖੁਸ਼ਬੂ — *ਸੰਸ.* sugandha, ਖੁਸ਼ਬੂ [su + gandha, ਮਹਿਕ]

~ **ਸੋਂਧਾ,** ਤਾਜ਼ੀ ਮਿੱਟੀ ਦੀ ਸੁਗੰਧ ਦਿੰਦਾ; *ਪ੍ਰਾਕ.* **ਸੁਅੰਧ;** *ਹਿੰਦੀ* **ਸੋਂਧਾ,** ਸੁਗੰਧ ਦਿੰਦਾ — ਉਪਰੋਕਤ ਦਾ ਵਿਕਸਤ ਰੂਪ

**ਸੁਗਮ** ਸੌਖਾ, ਆਸਾਨ; ਮੂਲ ਅਰਥ 'ਜਿੱਥੇ ਪਹੁੰਚਣਾ ਆਸਾਨ ਹੋਵੇ (ਟ.ਕ. 'ਸੁਗਮ ਸੰਗੀਤ') — *ਸੰਸ.* sugama, ਇੰਜ [ਅਗੇ. su + √gam, ਚੱਲਣਾ]

⇒ **ਦੁਰਗਮ; ਗਮਨ**

**ਸ਼ੁਗਲ** ਹਾਸਾ ਮਖੌਲ; ਮੂਲ ਅਰਥ 'ਕੰਮ, ਧੰਦਾ' — *ਅਰਬੀ* **ਸ਼ੁਗਲ,** ਧੰਦਾ, ਪੇਸ਼ਾ, ਵਿਹਾਰ, ਰੁਝੇਵਾਂ; ਮਨੋਰੰਜਨ; ਟ.ਕ. **ਮਸ਼ਗੂਲ,** ਕੰਮ ਵਿਚ ਰੁੱਝਿਆ (ਮ + ਸ਼ਗੂਲ)

⇒ **ਮਸ਼ਕੂਲਾ**

**ਸੁੱਘੜ** ਸਡੋਲ (ਟ.ਕ. "ਸੁੰਦਰ ਸੁਘਰ ਸੁਜਾਣੁ ਪ੍ਰਭੁ ਮੇਰਾ"; ਮ.5); ਚਤਰ; ਮੂਲ ਅਰਥ 'ਚੰਗੀ ਘਾੜਤ ਦਾ'; *ਸਿੰਧੀ* **ਸੁਘੜੁ,** ਚਤਰ; *ਗੁਜ.* **ਸੁਘੜ,** ਸਾਫ-ਸੁਥਰਾ, ਸੁਸ਼ੀਲ; *ਮਰਾ.* **ਸੁਘਡ,** ਚਤਰ, ਨਿਪੁੰਨ — *ਸੰਸ.* sughaṭa, 'ਚੰਗੀ ਘੜਤ ਦਾ', ਜਿਸ ਨੂੰ ਕਰਨਾ ਜਾਂ ਬਨਾਉਣਾ ਸੌਖਾ ਹੋਵੇ [su + √ghaṭ, ਜੋੜਨਾ, ਇਕੱਠਾ ਕਰਨਾ; ਬਨਾਉਣਾ, ਘੜਨਾ]

⇒ **ਦੁੱਘੜਾ; ਘੜਨਾ**

**ਸੁਚੱਜਾ** ਸੁੱਘੜ, ਸਲੀਕੇ ਵਾਲਾ; ਮੂਲ ਅਰਥ 'ਚੰਗੇ ਆਚਰਨ ਵਾਲਾ' — *ਸੰਸ.* sucarya, ਚੰਗੇ ਆਚਰਨ ਵਾਲਾ [su + carya, ਆਚਰਨ]

⇒ **ਕੁਚੱਜ; ਚੱਜ**

**ਨੋਟ.** ਟਰਨਰ ਅਨੁਸਾਰ **ਸੁਚੱਜਾ** ਦਾ ਸਬੰਧ *succhadya (ਦੇਖਣ ਨੂੰ ਚੰਗਾ) ਨਾਲ ਹੈ

**ਸੁੱਚਾ** ਸੱਚਾ, ਈਮਾਨਦਾਰ; ਅਸਲੀ (ਝੂਠੇ ਜਾਂ ਨਕਲੀ ਦੇ ਉਲਟ), ਜਿਵੇਂ 'ਸੁੱਚਾ ਮੋਤੀ'; ਸ਼ੁੱਧ, ਜੋ ਭਿੱਟਿਆ ਨਹੀਂ ਗਿਆ (ਟ.ਕ. 'ਸੁੱਚਾ ਖਾਣਾ') — *ਸੰਸ.* suci, ਚਮਕੀਲਾ, ਸ਼ੁੱਧ, ਨਿਰਮਲ; ਪਵਿੱਤਰ; ਈਮਾਨਦਾਰ (ਟ.ਕ. suci-druma, ਪਾਵਨ ਬਿਰਛ, ਪਿੱਪਲ) [√suc, ਚਮਕਣਾ, ਬਲਣਾ; ਸ਼ੁੱਧ ਹੋਣਾ]

~ **ਸੁੱਚਮ,** ਪਵਿੱਤਰਤਾ, ਸ਼ੁੱਧੀ (ਜੂਠ ਦੇ ਉਲਟ) — ਉਪਰੋਕਤ ਤੇ ਆਧਾਰਤ

**ਸੁਜਾਨ** ਬੁੱਧੀਵਾਨ, ਗਿਆਨੀ; ਸੁਜਾਖਾ (ਟ.ਕ. "ਮਨ ਅੰਧਾ ਨਾਉ ਸੁਜਾਣੁ"; ਵਾਰ ਆਸਾ) — *ਸੰਸ.* sujñānin, ਬੁੱਧੀਮਾਨ [ਅਗੇ. su + √jñā, ਜਾਣਨਾ]; ਟ.ਕ. sujñāna, ਬੁੱਧੀ

⇒ **ਅਣਜਾਣ**

**ਨੋਟ.** ਉਪਰੋਕਤ ਵਿਆਖਿਆ ਮਹਾ. ਕੋਸ਼ ਨਾਲ ਸਹਿਮਤ ਹੈ। ਟਰਨਰ ਮੁਤਾਬਕ *ਸੰਸ.* sujñānin ਤੋਂ *ਹਿੰਦੀ* **ਸੁਨਾਰੀ** (ਹੁਸ਼ਿਆਰੀ ਦੀ ਉਪਜ ਹੁੰਦੀ ਹੈ)

**ਸੁਝਣਾ** ਸਮਝ ਵਿਚ ਆਉਣਾ, ਫੁਰਨਾ; *ਸਿੰਧੀ* **ਸੋਝਣੁ,** ਜਾਂਚਣਾ, ਖੋਜਣਾ — *ਸੰਸ.* √śodh (ਮਲੀਨਤਾ ਤੋਂ) ਮੁਕਤ ਕਰਨਾ, ਸ਼ੁੱਧ ਕਰਨਾ, ਸਾਫ ਕਰਨਾ; (ਸ਼ੱਕ, ਭਰਮ ਤੋਂ) ਮੁਕਤ ਹੋਣਾ ਜਾਂ ਕਰਨਾ; ਸਪਸ਼ਟ ਹੋਣਾ ਜਾਂ ਕਰਨਾ, ਸਮਝਣਾ; (ਸ਼ੱਕ ਕੱਢਣੀ), ਪਰੀਖਿਆ ਕਰਨੀ, ਜਾਂਚ ਕਰਨੀ, ਖੋਜ ਕਰਨਾ

⇒ **ਸੂਝ**

**ਸੁੰਢ** ਸੁੱਕਿਆ ਅਦਰਕ — *ਪ੍ਰਾਕ.* **ਸੁੰਠੀ;** *ਸਿੰਧੀ* **ਸੁੰਢਿ;** *ਬੰਗਾ.* **ਸੁਠ;** *ਉੜੀ.* **ਸੁਵਠਿ;** *ਹਿੰਦੀ* **ਸੂੰਠ;** — *ਸੰਸ.* śunṭhi, ਸੁੱਕਿਆ ਅਦਰਕ

**ਸੁਣਨਾ** ਕੰਨਾਂ ਦੁਆਰਾ ਗਿਆਨ ਪ੍ਰਾਪਤ ਕਰਨਾ; *ਪਾਲੀ* **ਸੁਣ-;** *ਪ੍ਰਾਕ.* **ਸੁਣੇ;** *ਬੰਗਾ.* **ਸੁਨਾ;** *ਗੁਜ.* **ਸੁਣਵੁੰ** — *ਸੰਸ.* śṛṇoti, ਸੁਣਦਾ ਹੈ (ਰਿ.ਵੇ.); √śru, ਸੁਣਨਾ; *ਭਾਰੋਪੀ* √kleu

+ *ਫ਼ਾਰਸੀ* **ਸ਼ੁਨੀਦਨ** (ਸ਼ੁਨੀ-), ਸੁਣਨਾ; ਟ.ਕ **ਸਰੋਸ਼,** ਗੈਬੀ ਆਵਾਜ਼; ਫਰਿਸ਼ਤਾ (ਟ.ਕ. *ਸੰਸ.* √śrush, ਸੁਣਨਾ; ਸਬੰਧਤ √śru)

+ *ਰੂਸੀ* √sluś, ਸੁਣਨਾ

⇒ **ਸ਼ਰੁਤੀ**

**ਸੁਤ** ਪੁੱਤਰ (ਟ.ਕ. "ਸੁਤ ਕਲਤ੍ਰ ਭ੍ਰਾਤ ਮੀਤ"; ਮ.5) — *ਸੰਸ.* suta, ਪੁੱਤਰ [√su, ਪੈਦਾ ਹੋਣਾ; ਸਮਾਨ √sū]

~ **ਸੁਤ-ਭਾਨ,** 'ਸੂਰਜ ਦਾ ਪੁੱਤਰ', ਧਰਮ-ਰਾਜ, ਜਮ (ਟ.ਕ. "ਨਾਮ ਸੁਨੇ ਸੁਤਭਾਨ ਡਰਯਉ"; ਮ.4) — *ਸੰਸ.* suta + bhānu, ਸੂਰਜ

⇒ **ਸੂਣਾ**

**ਸ਼ੁਤਰ** ਊਠ — *ਫ਼ਾਰਸੀ* **ਸ਼ੁਤਰ,** ਇੰਜ (ਸੰਸਕ੍ਰਿਤ ਦੇ ਸਜਾਤੀ ਸ਼ਬਦ ਲਈ ਦੇਖੋ **ਉਸ਼ਟ**)

~ **ਸ਼ੁਤਰ ਮੁਰਗ,** ਊਠ ਵਰਗੀਆਂ ਲੰਬੀਆਂ ਲੱਤਾਂ ਵਾਲਾ ਇਕ ਪੰਛੀ — *ਫ਼ਾਰਸੀ* **ਸ਼ੁਤਰ ਮੁਰਗ,** ਇੰਜ [**ਸ਼ੁਤਰ,**

ਊਂਠ + **ਮੁਰਗ,** ਪੰਛੀ; ਹੋਰ ਅਰਥ 'ਕੁੱਕੜ']

**ਸੁਤਾ** ਧਿਆਨ — **ਸੁਰਤ** ਦਾ ਵਿਕਸਤ ਰੂਪ; ਟ.ਕ. *ਪਾਲੀ* suta, ਸੁਣਿਆ < *ਸੰਸ.* śruta; ਦੇਖੋ **ਸੁਰਤ**

**ਸੁੱਤਾ** ਨੀਂਦ ਵਿਚ; *ਪਾਲੀ* **ਸੁੱਤ;** *ਪ੍ਰਾਕ.* **ਸੁੱਤ;** *ਸਿੰਧੀ* **ਸੁਤੋ;** *ਬੰਗਾ.* **ਸੁਤਾ;** *ਹਿੰਦੀ* **ਸੋਇਆ** — *ਸੰਸ.* supta; ਭੂ.ਕਿਰ. ਵਲੋਂ √svap, ਸੌਣਾ

+ *ਫਾਰਸੀ* **ਖੁਫਤਾ,** ਸੁੱਤਾ ਹੋਇਆ

**ਸੁਤੇ** ਆਪਣੇ-ਆਪ, ਸੁਭਾਵਕ ਤੌਰ ਤੇ (ਟ.ਕ. 'ਸੁਤੇ ਹੀ', ਸੁਭਾਵਕ ਹੀ) — *ਸੰਸ.* svatas, ਆਪਣੇ ਆਪ; ਸੁਭਾਵਕ; ਸਮਾਨ svataḥ

~ **ਸੁਤੇ ਸਿੱਧ,** ਆਪਣੇ-ਆਪ ਸਿੱਧ — *ਸੰਸ.* svataḥ-siddha, ਆਪਣੇ-ਆਪ ਸਿੱਧ

⇒ **ਖੁਦ**

**ਨੋਟ.** *ਸੰਸ.* svatva ਸਵੈ-ਜੀਵਤ, ਸੁਤੰਤਰ; ਮਾਲਕੀ ਦਾ ਅਧਿਕਾਰ, (sva, ਖੁਦ + ਪਿਛੇ. tva) ਲਈ ਟ.ਕ. ਸਜਾਤੀ *ਰੂਸੀ* svoistvo, ਆਪਣਾਪਣ, ਨਿੱਜਤਾ; ਨਿੱਜੀ ਗੁਣ, ਪ੍ਰਕਿਰਤੀ, ਸੁਭਾਉ [svoi, ਸਵੈ, ਖੁਦ + ਪਿਛੇ. stvo]

**ਸੁਦਾ** ਪਾਗਲਪਣ — *ਅਰਬੀ* **ਸੌਦਾ,** ਪਾਗਲਪਣ (ਯੂਨਾਨੀ ਹਿਕਮਤ ਅਨੁਸਾਰ ਇਕ ਮਾਦਾ, ਜਿਸ ਨੂੰ ਕਾਲਾ ਮਾਦਾ ਕਿਹਾ ਜਾਂਦਾ ਹੈ ਅਤੇ ਜਿਸ ਦੀ ਅਧਿਕਤਾ ਤੋਂ ਪਾਗਲਪਣ ਉਤਪੰਨ ਹੁੰਦਾ ਹੈ); ਟ.ਕ. **ਅਸਵਦ,** ਕਾਲਾ; ਮੱਕਾ ਸ਼ਰੀਫ ਵਿਚ ਇਕ ਪਵਿੱਤਰ ਕਾਲੇ ਰੰਗ ਦਾ ਪੱਥਰ; ਟ.ਕ. **ਸੰਗ-ਏ-ਅਸਵਦ** ਕਾਬੇ ਵਿਚ ਸਥਿਤ ਕਾਲੇ ਰੰਗ ਦਾ ਪਾਵਨ ਪੱਥਰ

⇒ **ਮਸੌਦਾ** (ਛਪਾਉਣ ਹਿੱਤ ਤਿਆਰ ਕੀਤੀ ਲਿਖਤ)

**ਨੋਟ.** ਯੂਨਾਨੀ ਸ਼ਬਦ ਦੇ ਹਵਾਲੇ ਵਜੋਂ ਦੇਖੋ **ਮਾਲੀਖੋਲੀਆ**

**ਸੁਦਾਗਰ** ਮਾਲ ਵੇਚਣ ਵਾਲਾ — *ਫਾਰਸੀ* **ਸੁਦਾਗਰ,** ਇੰਜ [ਸੁਦਾ < ਸੌਦਾ + ਪਿਛੇ. **ਗਰ;** ਅਰਥਾਤ '**ਸੌਦਾ** ਵੇਚਣ ਵਾਲਾ']

**ਨੋਟ.** ਸੰਭਵ ਤੌਰ ਤੇ **ਸੌਦਾ** ਦਾ ਸੰਬਧ *ਫਾਰਸੀ* **ਸੂਦ** (ਲਾਭ) ਨਾਲ ਹੈ

**ਸੁਧ** ਹੋਸ਼, ਬੁੱਧੀ, ਖਬਰ (ਟ.ਕ. "ਮੰਨੈ ਸਗਲ ਭਵਨ ਕੀ ਸੁਧਿ"; ਜਪੁ); *ਪ੍ਰਾਕ.* **ਸੁਧਿ,** ਸ਼ੁਧੀ, ਪਵਿੱਤਰਤਾ; ਖਬਰ; *ਬੰਗਾ.* **ਸੁਧ, ਸੁਧਿ;** *ਗੁਜ.* **ਸੂਧ,** ਹੋਸ਼; *ਮਰਾ.* **ਸੁਧੀ,** ਸਮਝ, ਜਾਣਕਾਰੀ — *ਸੰਸ.* śuddhi, ਖਬਰ, ਜਾਣਕਾਰੀ, ਸਫਾਈ, ਪਵਿੱਤਰਤਾ [√śudh]

**ਨੋਟ.** ਅਰਥ-ਵਿਕਾਸ ਲਈ ਦੇਖੋ **ਸੋਧਣਾ**

**ਸ਼ੁੱਧ** ਸਾਫ, ਸਵੱਛ, ਖਾਲਸ, ਨਿਰੋਲ; ਨਿਰਦੋਸ਼ (ਟ.ਕ. "ਸੁਧੁ ਭਤਾਰ ਹਰਿ ਛੋਡਿਆ"; ਮ.3) — *ਸੰਸ.* śuddha, ਸਵੱਛ, ਸਾਫ, ਉੱਜਲ, ਚਮਕਦਾਰ; ਪਵਿੱਤਰ, ਖਾਲਸ; ਠੀਕ, ਸਹੀ; ਸੱਚਾ, ਨਿਰਦੋਸ਼ [√śudh]

~ **ਸੁਧਾ,** ਨਿਰੋਲ, ਕੇਵਲ (ਟ.ਕ. 'ਸੁਧਾ ਝੂਠ', ਜਿਸ ਵਿਚ ਸੱਚ ਦੀ ਮਿਲਾਵਟ ਨਾਂ ਹੋਵੇ) — ਉਪਰੋਕਤ ਤੇ ਆਧਾਰਤ

⇒ **ਸੋਧਣਾ**

**ਸੁਧਾ** ਅੰਮ੍ਰਿਤ (ਟ.ਕ. "ਸਤਿਗੁਰ ਸਰਨਿ ਸਰਨਿ ਮਨਿ ਭਾਈ ਸੁਧਾ ਸੁਧਾ ਕਰਿ ਧਿਆਵੈਗੋ"; ਮ.4) — *ਸੰਸ.* sudhā, ਅੰਮ੍ਰਿਤ; ਫੁਲਾਂ ਦਾ ਰਸ; ਪਾਣੀ; ਮੂਲ ਅਰਥ 'ਚੰਗੀ ਤਰ੍ਹਾਂ ਤਿਆਰ ਕੀਤਾ ਹੋਇਆ [ਅਗੇ. su + √dhā, ਰੱਖਣਾ; ਤਿਆਰ ਕਰਨਾ]

**ਸੁਧਾਰਨਾ** ਠੀਕ ਕਰਨਾ, ਸੋਧਣਾ, ਦਰੁਸਤ ਕਰਨਾ — *ਸੰਸ.* samuddhāraṇa, ਵਿਚੋਂ ਕੱਢਣ, (ਖਤਰੇ ਤੋਂ) ਬਾਹਰ ਕੱਢਣ, ਬਚਾਉਣ; samuddhṛ, ਵਿਚੋਂ ਕੱਢਣਾ, ਬਚਾਉਣਾ, ਕਾਇਮ ਕਰਨਾ [ਅਗੇ. sam - ud + √dhṛ < √hṛ, ਲੈ ਜਾਣਾ]

⇒ **ਧਰਨਾ**

**ਸੁੰਨ**[1] ਚਿੱਤ ਦੀ ਸੰਕਲਪਹੀਨ ਅਵਸਥਾ (ਟ.ਕ. 'ਸੁੰਨ ਸਮਾਧੀ'); ਬੇਹਿੱਸ, (ਸਰੀਰ ਦਾ ਅੰਗ) ਸੁੱਤਾ ਹੋਇਆ (ਟ.ਕ. 'ਪੈਰ ਸੁੰਨ ਹੋਣਾ'); ਸੱਖਣਾ, ਖਾਲੀ; *ਪ੍ਰਾਕ.* **ਸੁੱਣ;** *ਸਿੰਧੀ* **ਸੁਨੋ,** ਬੰਜਰ, ਉਜਾੜ; *ਹਿੰਦੀ* **ਸੂਨ,** ਖਾਲੀ; *ਮਰਾ.* **ਸੁਨਾ** — *ਸੰਸ.* śūnya, ਖਾਲੀ ਪੁਲਾੜ; ਅਕਾਸ਼; ਸਿਫਰ; ਅਣਹੋਂਦ; ਬ੍ਰਹਮ; ਨੰਗਾ, ਅਣਕੱਸਿਆ; ਲਗਾਉ-ਰਹਿਤ; ਵੀਰਾਨ

~ **ਸੁੰਨਾ,** ਖਾਲੀ, ਸੱਖਣਾ, ਬੇਰੌਣਕ — ਉਪਰੋਕਤ ਦਾ ਇਕ ਭੇਦ

**ਸੁੰਨ**[2] ਧੁਨੀ, ਸ਼ਬਦ (ਟ.ਕ. "ਅਨਹਤ ਸੁੰਨ ਕਹਾ ਤੇ ਹੋਈ"; ਸਿੱਧ ਗੋਸਟਿ); *ਪ੍ਰਾਕ.* **ਸੂਣ,** ਆਵਾਜ਼, ਧੁਨੀ — svana, ਆਵਾਜ਼, ਸ਼ਬਦ (ਰਿ.ਵੇ.); √svan, ਆਵਾਜ਼ ਪੈਦਾ ਕਰਨਾ; *ਭਾਰੋਪੀ* √swen

+ *ਲਾਤ.* sonus (son-), ਧੁਨੀ, ਆਵਾਜ਼ (ਟ.ਕ. *ਅੰਗ.* sonic, ਧੁਨੀ ਸਬੰਧੀ); *ਫ੍ਰਾਂ.* son, ਧੁਨੀ

⇒ **ਨਿਸਾਨ** (ਨਿਗਾਰਾ)

**ਸੁਨਿਆਰਾ** (ਸੁਨਿਆਰ), ਸੋਨੇ (ਚਾਂਦੀ) ਦੇ ਜ਼ੇਵਰ ਘੜਣ ਵਾਲਾ; *ਪਾਲੀ* **ਸੁਵੱਣਾਰ, ਸੁੱਣਾਰ;** *ਸਿੰਧੀ* **ਸੁਨਾਰੋ;** *ਹਿੰਦੀ* **ਸੁਨਾਰ;** *ਗੁਜ. ਮਰਾ.* **ਸੁਨਾਰ;** — *ਸੰਸ.* suvarṇakāra, ਇੰਜ [suvarṇa, ਸੋਨਾ + kāra, ਕਰਨ ਵਾਲਾ, ਬਨਾਉਣ ਵਾਲਾ]

~ **ਸੁਨਾਰਾ,** ਉਕਤ ਦਾ ਪੁਆਧੀ ਰੂਪ

⇒ **ਸੁਵਰਨ**

**ਸੁਨੇਹਾ** ਪੈਗਾਮ; *ਸਿੰਧੀ* **ਸੁਨੇਹੋ, ਸੁਨੇਹੜੋ** — *ਸੰਸ.* saṃdeśa, ਸੁਨੇਹਾ, ਖਬਰ [ਅਗੇ. saṃ + √diś, ਦੱਸਣਾ]

**ਸੁਪਨਾ** (ਸਪਨਾ) ਨੀਂਦ ਦੀ ਹਾਲਤ ਵਿਚ ਕੋਈ ਦ੍ਰਿਸ਼ ਦੇਖਣ ਦਾ ਭਾਵ — *ਸੰਸ.* svapana, ਨੀਂਦ, ਸੌਣ; svapnā, ਸੁਪਨਾ [√svap, ਸੌਣਾ; supyate, ਸੌਂਦਾ ਹੈ); *ਭਾਰੋਪੀ* √swep

+ *ਕ੍ਰੋਸ਼* spavanje, ਸੌਣ, ਨੀਂਦ

+ *ਯੂਨਾ.* hypno-, ਸਮਾਸ ਵਿਚ ਨੀਂਦ ਦਾ ਸੂਚਕ (ਟ.ਕ. *ਅੰਗ.* hypnotism, ਯੋਗ-ਨਿੰਦਰਾ)

⇒ **ਸੌਣਾ**

**ਸੁਪਰ** 'ਵਧੇਰੇ ਉੱਪਰ, ਉੱਤੇ, ਵਧੀਆ, ਉੱਤਮ' ਦਾ ਅਰਥ-ਸੂਚਕ ਅਗੇਤਰ — *ਅੰਗ.* super, ਇੰਜ (ਜਿਵੇਂ superfine) < *ਲਾਤ.*, ਦੂਜੀ ਡਿਗਰੀ ਵਲੋਂ sub; ਦੇਖੋ **ਸਬ**

+ *ਸੰਸ.* upara, ਉੱਪਰ; ਦੂਜੀ ਡਿਗਰੀ ਵਲੋਂ up; ਦੇਖੋ **ਉੱਪ**

**ਨੋਟ.** ਅੰਗਰੇਜ਼ੀ ਸ਼ਬਦ ਦੀ ਤੀਜੀ ਡਿਗਰੀ ਲਈ ਦੇਖੋ **ਉਪਮਾ** (ਵਡਿਆਈ)

**ਸੁਪਰਵਾਈਜ਼ਰ** ਨਿਗਰਾਨ — *ਅੰਗ.* supervisor, ਇੰਜ; ਮੂਲ ਅਰਥ 'ਉੱਪਰੋਂ ਦੀ ਦੇਖਣਾ' ਅਰਥਾਤ 'ਨਿਗਰਾਨੀ ਕਰਨਾ' [*ਲਾਤ.* super, ਉੱਪਰ, ਉੱਤੇ + visor, ਦੇਖਣ ਵਾਲਾ < √vid, ਦੇਖਣਾ]

**ਨੋਟ.** + ਪਹਿਲੇ ਸੰਘਟਕ ਅੰਗ (super) ਲਈ ਟ.ਕ. *ਸੰਸ.* upara (ਉੱਪਰ); ਅਤੇ ਦੂਜੇ (visor < vidor) ਲਈ ਟ.ਕ. *ਸੰਸ.* vettṛ, ਜਾਣਨ ਵਾਲਾ < √vid, ਜਾਣਨਾ; ਦੇਖੋ *ਪੰਜਾ.* **ਉੱਪਰ** ਅਤੇ **ਵੇਤਾ**

**ਸੁਪਰੀਮ** ਦਰਜੇ ਜਾਂ ਅਖਤਿਆਰ ਵਿਚ ਸੱਭ ਤੋਂ ਵੱਡਾ — *ਅੰਗ.* supreme, ਇੰਜ < *ਲਾਤ.* supremus, ਤੀਜੀ ਡਿਗਰੀ ਵਲੋਂ super, ਵਧੇਰੇ ਉੱਤੇ

+ *ਸੰਸ.* upama, ਸਭ ਤੋਂ ਉੱਪਰ, ਸਭ ਤੋਂ ਵਧੀਆ, ਉੱਤਮ (ਰਿ.ਵੇ.); upa, ਉੱਤੇ + ਤੀਜੀ ਡਿਗਰੀ ਦਾ ਸੂਚਕ ਪਿਛੇ. ma

⇒ **ਉਪਮਾ** (ਵਡਿਆਈ)

**ਸ਼ੁਫਾ** ਗੁਆਂਢ ਦੀ, ਅਰਥਾਤ ਰਿਸ਼ਤੇ ਵਜੋਂ ਕਰੀਬੀ ਹੋਣ ਕਰਕੇ ਜ਼ਮੀਨ ਆਦਿ ਖਰੀਦਣ ਦਾ ਹੱਕ (ਟ.ਕ. 'ਹਕ ਸ਼ੁਫਾ') — *ਅਰਬੀ* **ਸ਼ੁਫਅ਼,** ਨਾਲ ਲਗਦਾ,

ਗੁਆਂਢ, ਆਸ ਪਾਸ [√**ਸ਼ਫਅ,** ਨਾਲ ਲਗਣਾ, ਨੇੜੇ ਹੋਣਾ]

**ਸੁਬਹ** ਸਵੇਰਾ, ਤੜਕਾ — *ਅਰਬੀ* **ਸੁਬਹ,** ਸਵੇਰਾ [√**ਸਬਹ,** ਸੁੰਦਰ ਹੋਣਾ]; ਟ.ਕ. **ਸੱਬਾਹ,** ਪਹੁਫੁਟਾਲਾ; ਬਹੁਤ ਸਫੇਦ, ਗੋਰੇ ਰੰਗ ਦਾ; ਸੁਹਣਾ; (ਮਸ਼ਾਲ ਦੀ) ਲਾਟ; ਇਸ ਲਈ **ਸਬਾਹਤ,** ਚਿਹਰੇ ਦੀ ਚਮਕ; ਖੂਬਸੂਰਤੀ

**ਸੁਬਹਾਨ** ਪਰਮਾਤਮਾ ਨੂੰ ਯਾਦ ਕਰਨ ਦਾ ਸ਼ਬਦ, ਹੈਰਾਨੀ ਤੇ ਪ੍ਰਸੰਸਾ ਬੋਧਕ ਸ਼ਬਦ — *ਅਰਬੀ* **ਸੁਬਹਾਨ,** ਪਰਮਾਤਮਾ ਨੂੰ ਯਾਦ ਕਰਨਾ (ਟ.ਕ. 'ਸੁਬਹਾਨ-ਅੱਲਾਹ'); ਮੂਲ ਅਰਥ 'ਪਰਮਾਤਮਾ ਦੀ ਵਡਿਆਈ ਕਰਨਾ [√**ਸਬਹ,** ਉਪਮਾ ਕਰਨਾ; ਤਸਬੀ ਫੇਰਨਾ]; ਟ.ਕ. **ਤਸਬੀਹ,** ਮਿਸਰਨੀ, ਮਾਲਾ (ਤ + ਸਬੀਹ)

**ਸ਼ੁੱਬਾ** ਭਰੀਆਂ ਬੰਨ੍ਹਣ ਲਈ ਨਾੜ ਆਦਿ ਦਾ ਵੱਟਿਆ ਰੱਸਾ; *ਪ੍ਰਾਕ.* **ਸੁੱਵ** — *ਸੰਸ.* śulba, ਰੱਸੀ, ਡੋਰੀ; ਸਮਾਨ śulva

**ਸ਼ੁੱਭ** ਉੱਤਮ, ਚੰਗਾ, ਚੰਗੇ ਸ਼ਗਨ ਵਾਲਾ — *ਸੰਸ.* śubha, ਉੱਤਮ, ਚੰਗਾ, ਮੰਗਲ, ਸੁੰਦਰ, ਸ਼ਾਨਦਾਰ [√śubh, ਚਮਕਣਾ, ਸ਼ਾਨਦਾਰ ਜਾਂ ਸੋਹਣਾ ਲੱਗਣਾ]

~ **ਸ਼ੋਭਾ** (ਸੋਭਾ), ਸ਼ਾਨ, ਸਜਾਵਟ ਉਸਤਤ, ਵਡਿਆਈ (ਟ.ਕ. ਸ਼ੋਭਾ ਦੇਣਾ, ਚੰਗਾ ਲਗਣਾ, ਸੱਜਣਾ) — *ਸੰਸ.* śobhā, ਸ਼ਾਨ; ਆਭਾ; ਸੁੰਦਰਤਾ [śubh, ਜਿਵੇਂ ਉੱਪਰ]

⇒ **ਸੋਹਣਾ**

**ਸੁਭਰ** ਚੰਗੀ ਤਰ੍ਹਾਂ ਭਰਿਆ (ਟ.ਕ. "ਖਿਨ ਮਹਿ ਊਣੇ ਸੁਭਰ ਭਰਿਆ"; ਮ:5) — *ਸੰਸ.* subhara, ਚੰਗੀ ਤਰ੍ਹਾਂ ਭਰਿਆ [ਅਗੇ. su + bhara, ਭਰਿਆ < √bhar ਜਾਂ √bhṛ, ਭਰਨਾ, ਚੁਕਣਾ, to bear]

+ *ਅੰਗ.* ਵਲੋਂ *ਯੂਨਾ.* euphoria, ਉਮਾਹ; ਮੂਲ ਅਰਥ 'ਚੰਗੀ ਤਰ੍ਹਾਂ ਚੁੱਕਣਾ' [*ਯੂਨਾ.* euphoros, bearing well < ਅਗੇ. eu + √pher, ਚੁੱਕਣਾ, to bear]

⇒ **ਦੁੱਭਰ**

**ਸੁੱਭਰ** ਵਿਆਂਹਦੜ ਕੁੜੀ ਦਾ ਲਾਲ ਰੰਗ ਦਾ ਪੱਲੂ — *ਸੰਸ.* śubhra, ਚਮਕੀਲਾ, ਸੁੰਦਰ [śubha, ਚੰਗੇ ਸ਼ਗਨ ਵਾਲਾ, ਮੁਬਾਰਕ, ਮੰਗਲ]; ਦੇਖੋ ਟਰਨਰ

**ਸੁਭਾਉ** ਜਨਮਜਾਤ ਪਰਿਵਿਰਤੀ, ਪ੍ਰਕਿਰਤੀ — *ਸੰਸ.* svabhāva, ਜਨਮਭੂਮੀ; ਸਵੈ-ਹੋਂਦ; ਪ੍ਰਕਿਰਤਕ ਦਸ਼ਾ; ਜਨਮਜਾਤ ਰੁਚੀ, ਸਹਿਜ [ਅਗੇ. sva, ਖੁਦ + √bhū, ਹੋਣਾ, to be)

~ **ਸੁਭਾਇ** ਸਹਿਜ ਰੂਪ ਵਿਚ, ਸੁਭਾਵਕ (ਟ.ਕ. "ਸਤਿਗੁਰੁ ਮਿਲੈ, ਤਾਂ ਮਿਲੈ ਸੁਭਾਇ"; ਮ:3) — *ਸੰਸ.* svabhāva, ਸਵੈ-ਹੋਂਦ; ਸਵੈ-ਪ੍ਰਵਿਰਤੀ, ਜਨਮਜਾਤ ਰੁਚੀ, ਅਰਥਾਤ ਬਿਰਤੀ, 'ਪ੍ਰਕਿਰਤੀ' [sva, ਸਵੈ + √bhū, ਹੋਣਾ]; ਟ.ਕ. **ਸਹਿਜ ਸੁਭਾਇ**

**ਸੁਭਾਖਿਆ** ਅਜਿਹੀ ਗੱਲ, ਜੋ ਆਸਾਨੀ ਨਾਲ ਸਮਝੀ ਜਾ ਸਕੇ (ਟ.ਕ. "ਪ੍ਰਭੁ ਬਾਣੀ ਸਬਦ ਸੁਭਾਖਿਆ"; ਮ.5) — *ਸੰਸ.* subhāshita, ਚੰਗੀ ਤਰ੍ਹਾਂ ਆਖੀ ਹੋਈ ਗੱਲ [ਅਗੇ. su + √bhāsh, ਕਹਿਣਾ, ਬੋਲਣਾ]

⇒ **ਭਾਖਾ**

**ਸੁਭਾਗ** ਖੁਸ਼-ਕਿਸਮਤੀ, ਭਾਗਵਾਨੀ — *ਸੰਸ.* saubhāgya, ਖੁਸ਼ਕਿਸਮਤੀ; ਵਿਆਹੁਤਾ ਜੀਵਨ ਦਾ ਸੁੱਖ [ਅਗੇ. sau < su + bhāgya, ਭਾਗ, ਕਿਸਮਤ]

⇒ **ਸੁਹਾਗ**

**ਸੁਮੱਤ** ਚੰਗੀ ਮੱਤ — *ਸੰਸ.* sumati, ਸਦਭਾਵਨਾ, ਕਿਰਪਾਲਤਾ [su + mati < mata; ਭੂ.ਕਿਰ. ਵਲੋਂ √man, ਸੋਚਣਾ]

**ਸੁਮਨ** ਇਕ ਜ਼ਨਾਨਾ ਵਿਅਕਤੀਗਤ ਨਾਂ; ਮੂਲ ਅਰਥ 'ਚੰਗੇ ਮਨ ਵਾਲਾ' — *ਸੰਸ.*

sumana, ਨੇਕ-ਦਿਲ [su + mana, ਮਨ, ਵਿਚਾਰ]; ਟ.ਕ. sumanā, 'ਚੰਗੇ ਮਨ ਵਾਲੀ'; ਮਾਲਤੀ, ਚੰਬੇਲੀ ਦੀ ਇਕ ਕਿਸਮ

**+** *ਫਾਰਸੀ* **ਸਮਨ,** ਚੰਬੇਲੀ; ਸਮਾਨ **ਯਾਸਮਨ;** ਇਸ ਲਈ *ਅੰਗ.* jasmine, ਚੰਬੇਲੀ

**+** *ਯੂਨਾ.* Eumenides, (*ਯੂਨਾ.* ਮਿਥਿਹਾਸ ਮੁਜਬ) ਪਾਪੀਆਂ ਨੂੰ ਦੰਡ ਦੇਣ ਵਾਲੀਆ ਦੇਵੀਆਂ, ਚੰਡੀਆਂ; ਮੂਲ ਅਰਥ 'ਨੇਕ ਦਿਲ, ਕਿਰਪਾਲੂ' [ਅਗੇ. eu; ਸਜਾਤੀ *ਸੰਸ.* su, ਚੰਗਾ + menos, ਮਨ]

⇒ **ਦੁਰਮਤੀ; ਮਨ**

**ਸ਼ੁਮਾਰ** ਗਿਣਤੀ, ਅੰਦਾਜ਼ਾ (ਟ.ਕ. 'ਬੇਸ਼ੁਮਾਰ') — *ਫਾਰਸੀ* **ਸ਼ੁਮਾਰ,** ਗਿਣਤੀ, ਹਿਸਾਬ; ਟ.ਕ. **ਮਰਦੁਮ-ਸੁਮਾਰੀ [ਸ਼ਮੁਰਦਨ,** ਗਿਣਤੀ ਕਰਨਾ]

**+** *ਸੰਸ.* smāra, ਯਾਦਦਾਸ਼ਤ; ਦੇਖੋ **ਸਮਾਰ**

**ਸੁਰ: ਸ੍ਵਰ**

**ਸੁਰਖ** ਲਾਲ, ਰੱਤਾ — *ਫਾਰਸੀ* **ਸੁਰਖ,** ਇੰਜ [*ਪਹਿਲ.* śukhr; ਸਜਾਤੀ *ਸੰਸ.* śukra, ਚਮਕੀਲਾ ਆਦਿ; ਦੇਖੋ ਪਲੈਟਸ]

~ **ਸੁਰਖੀ,** ਸਿਰਲੇਖ, ਮੂਲ ਅਰਥ 'ਲਾਲ ਸਿਆਹੀ ਦੁਆਰਾ ਲਿਖੀ ਇਬਾਰਤ', ਲਾਲ ਰੰਗ ਦਾ ਸਿਰਲੇਖ

**ਸੁਰਗ** ਬਹਿਸ਼ਤ, ਮੂਲ ਅਰਥ 'ਪਰਕਾਸ਼ਮਈ, ਅਸਥਾਨ'; ਇਸ ਲਈ ਦੇਵ-ਲੋਕ — *ਸੰਸ.* svarga, ਦੇਵ-ਲੋਕ; ਇੰਦਰ-ਲੋਕ [√svar-, ਚਮਕਣਾ]

~ **ਸਵਰਗੀ,** ਸੁਰਗ ਵਿਚ ਵਾਸ ਕਰਨ ਵਾਲਾ, ਮਰੇ ਹੋਏ ਪ੍ਰਾਣੀ ਲਈ ਸਨਮਾਨ-ਬੋਧਕ ਪਦ [*ਸੰਸ.* svargiya, ਸੁਰਗ ਨਾਲ ਸਬੰਧਤ; ਸੁਰਗਵਾਸੀ]

⇒ **ਸੂਰਜ**

**ਸੁਰਤ** ਹੋਸ਼, ਖਬਰ; ਬੋਧਕ ਸ਼ਕਤੀ; ਮੂਲ ਤੌਰ ਤੇ 'ਸੁਣਨ-ਇੰਦਰੀ ਦੁਆਰਾ ਪ੍ਰਾਪਤ ਗਿਆਨ — *ਸੰਸ.* śruti, ਸੁਣਨ; ਚੇਤਾ, ਯਾਦ < śruta; ਭੂ. ਕਿਰ. ਵਲੋਂ √śru, ਸੁਣਨਾ

⇒ **ਸੁਤਾ**

**ਸੁਰਮਾ** ਇਕ ਖਣਜੀ ਪੱਥਰ, ਜਿਸ ਨੂੰ ਪੀਸ ਕੇ ਅੱਖਾਂ ਵਿਚ ਪਾਉਂਦੇ ਹਨ; ਪੈਨਸਲ ਦਾ ਸਿੱਕਾ — *ਫਾਰਸੀ* **ਸੁਰਮਾ,** ਕੱਜਲ

~ **ਸੁਰਮਈ,** ਸੁਰਮੇ ਦੇ ਰੰਗ ਦਾ, ਸਲੇਟੀ — *ਫਾਰਸੀ* **ਸੁਰਮਈ,** ਇੰਜ

**ਸੁਰਾ** ਸ਼ਰਾਬ — *ਸੰਸ.* surā, ਸ਼ਰਾਬ; ਰਿ.ਵੇ. (ਟ.ਕ. surā-ghaṭa, ਸ਼ਰਾਬ ਦਾ ਘੜਾ) [√su, ਨਿਚੋੜਨਾ, ਖਿੱਚਣਾ, ਕਸ਼ੀਦ ਕਰਨਾ]

~ **ਸੁਰਾ ਪਾਨ,** ਸ਼ਰਾਬਖੋਰੀ (ਟ.ਕ. "ਕਬੀਰ, ਭਾਂਗ ਮਾਛੁਲੀ ਸੁਰਾਪਾਨਿ)

**ਸੁਰਾਹੀ** ਇਕ ਪ੍ਰਕਾਰ ਦਾ ਜਲ-ਪਾਤਰ — *ਅਰਬੀ* **ਸੁਰਾਹੀ,** ਸ਼ਰਾਬ ਜਾਂ ਪਾਣੀ ਦੀ ਲੰਬੀ ਗਰਦਨ ਵਾਲੀ ਬੋਤਲ < **ਸੁਰਾਹ,** ਸ਼ਰਾਬ, ਜਿਸ ਵਿਚ ਪਾਣੀ ਦੀ ਮਿਲਾਵਟ ਨਾਂ ਹੋਵੇ, ਖਾਲਸ ਸ਼ਰਾਬ; ਸ਼ੁੱਧ ਵਸਤੂ

⇒ **ਸਰੀਹ**

**ਸ਼ੁਰੂ** ਆਰੰਭ — *ਅਰਬੀ* **ਸ਼ੁਰੂਅ,** ਆਰੰਭ, ਮੁੱਢ [√**ਸ਼ਰਅ,** ਦਾਖਲ ਹੋਣਾ]; ਟ.ਕ. **ਮਸ਼ਰੂਅ,** ਦਾਖਲ ਕੀਤਾ ਗਿਆ, ਸ਼ੁਰੂ ਕੀਤਾ ਗਿਆ (ਮ + ਸ਼ਰੂਅ)

**ਸੁਲੱਖਣਾ** ਨੇਕਬਖਤ, ਸ਼ੁੱਭ; *ਪ੍ਰਾਕ.* **ਸੁਲੱਖਣਿ** — *ਸੰਸ.* sulakshaṇa, ਭਾਗਸ਼ਾਲੀ, ਸੁਭਾਗਾ [ਅਗੇ. su + lakshaṇa, ਲੱਛਣ, ਗੁਣ]

~ **ਸੁਲੱਖਾ,** ਚੰਗੇ ਵਰਤਾਉ ਵਾਲਾ, ਨੇਕ-ਬਖਤ — ਉਪਰੋਕਤ ਦਾ ਵਿਕਸਤ ਰੂਪ

⇒ **ਵਿਲੱਖਣ**

**ਸੁਲਤਾਨ** ਬਾਦਸ਼ਾਹ; ਮੂਲ ਅਰਥ 'ਕਬਜ਼ਾ ਕਰਨ ਵਾਲਾ, ਕਬਜ਼ਾ' — *ਅਰਬੀ* **ਸੁਲਤਾਨ,** ਬਾਦਸ਼ਾਹ [√**ਸਲਤ,** ਕਬਜ਼ਾ ਕਰਨਾ, ਅਧਿਕਾਰ ਜਮਾਉਣਾ]; ਟ.ਕ.

**ਮੁਸੱਲਤ,** ਕਾਬਜ਼, ਵਿਜਈ; ਨਿਯੁਕਤ (ਮ + ਸਲਤ)

~ **ਸਲਤਨਤ,** ਰਾਜ, ਬਾਦਸ਼ਾਹਤ — *ਅਰਬੀ* **ਸਲਤਨਤ,** ਪ੍ਰਭੁਤਾ, ਹਕੂਮਤ, ਰਾਜ

⇒ **ਤਸੱਲਤ**

**ਸੁਲ੍ਹਾ: ਸਲਾਹ**

**ਸੁਲੇਮਾਨ** ਇਕ ਪੈਗੰਬਰ ਦਾ ਨਾਂ, ਜਿਸ ਨੂੰ ਬਹੁਤ ਅਕਲਵੰਦ ਮੰਨਿਆ ਜਾਂਦਾ ਹੈ; ਮੂਲ ਅਰਥ 'ਸਲਾਮਤੀ, peace' — *ਅਰਬੀ* **ਸੁਲੇਮਾਨ** < *ਯੂਨਾ* < *ਇਬ.* shelomoh; ਮੂਲ ਅਰਥ, peaceful < shalom, ਸਸਾਮਤੀ; ਟ.ਕ. *ਅੰਗ.* Solomon < *ਯੂਨਾ.* < *ਇਬ.*

⇒ **ਸਲਾਮ**

**ਸੁਵੰਨਾ** ਸੋਹਣੇ ਰੰਗ ਦਾ (ਜਿਵੇਂ **ਵੰਨ-ਸੁਵੰਨਾ,** ਰੰਗ-ਬਰੰਗਾ); *ਪ੍ਰਾਕ.* **ਸੁਵੱਣੀ** ਸੁਨਹਿਰੀ; *ਪਾਲੀ* **ਸੁਵੰਣ,** — *ਸੰਸ.* suvarṇa, ਸੋਹਣੇ ਰੰਗ ਦਾ; ਇਸ ਲਈ ਸੋਨਾ [ਅਗੇ. su + varṇa, ਰੰਗ]

~ **ਸੁਵੰਨੜਾ,** ਉਕਤ ਦਾ ਇਕ ਭੇਦ (ਟ.ਕ. 'ਸੁਵੰਨੜੀ ਦੇਹ')

⇒ **ਸੁਵਰਨ; ਵਰਨ**

**ਸੁਵਰਨ** ਸੋਨਾ; ਮੂਲ ਅਰਥ 'ਚੰਗੇ ਵਰਨ', ਅਰਥ 'ਰੰਗਤ ਵਾਲਾ', ਚਮਕਦਾਰ (ਟ.ਕ. "ਸੋਨਾ ਪਾਰਸ ਭੇਟੀਐ ਮਿਲਿ ਸੰਗਤਿ ਸੁਵਰਨ ਹੋ ਜਾਇ" ਮ:4) — *ਸੰਸ.* suvarṇa, ਸੋਨਾ [ਅਗੇ. su + varṇa, ਰੰਗਤ]

⇒ **ਵਰਨ**

**ਸੁਵਿਧਾ** ਸੌਖ, ਆਸਾਨੀ, ਸਹੂਲਤ — *ਸੰਸ.* svadhā, ਆਪਣੀ ਪ੍ਰਕਿਰਤੀ, ਪ੍ਰਵਿਰਤੀ, ਸਭਾਉ; ਪਿਰਤ, ਦਸਤੂਰ; ਸੌਖ, ਸਹੂਲਤ [sva, ਖੁਦ + √dhā, ਧਰਨਾ]

~ **ਸੁਭੀਤੀ,** ਉਪਰੋਕਤ ਦਾ ਵਿਕਸਤ ਰੂਪ

**ਸੂਆ[1]** ਤੋਤਾ (ਟ.ਕ. "ਬਾਂਧਿਓ ਨਲਨੀ ਭ੍ਰਮ ਸੂਆ"; ਮ.5); *ਪ੍ਰਾਕ.* **ਸੁਗਾ,** **ਸੁਅ** (sua); *ਉੜੀ.* **ਸੁਆ;** *ਹਿੰਦੀ* **ਸੁਵਾ, ਸੂਆ** *ਮਰਾ.* **ਸੁਆ, ਸੁਵਾ** — *ਸੰਸ.* śulka, ਤੋਤਾ (ਰਿ.ਵੇ.)

~ **ਸੁੱਗਾ** (ਕਿਸੇ ਸਮੇਂ ਸੰਦੂਕਾਂ ਨੂੰ ਲੱਗਾ) ਲੱਕੜ ਦਾ ਬਣਿਆ ਤੋਤਾ (ਟ.ਕ. 'ਸੁੱਗੇ ਲੱਗਣਾ', ਅਮੀਰ ਹੋਣਾ); ਟ.ਕ. *ਹਿੰਦੀ* **ਸੁੱਗਾ,** ਤੋਤਾ (ਦੇਖੋ ਪਲੈਟਸ)

**ਸੂਆ[2]** ਤਿੱਖਾ ਦੰਦ; ਤੂਈ, ਗੰਨੇ ਦੀ ਗੰਢ ਚੋਂ ਫੁੱਟੀ ਤਿੱਖੀ ਕੂੰਬਲੀ (ਟ.ਕ. 'ਸੂਏ ਫੁੱਟਣਾ') *ਬੰਗਾ.* **ਸੂਆ** — *ਸੰਸ.* sucā, ਤਿੱਖੀ ਕੂੰਬਲੀ, "a pointed shoot or blade of kuśa grass"; ਦੇਖੋ ਮੋਨ.ਵਿਲ.

⇒ **ਸੂਈ**

**ਨੋਟ.** ਟਰਨਰ ਮੂਜਬ ਉਕਤ **ਸੂਆ** ਦਾ ਮੂਲ ਆਧਾਰ *ਸੰਸ.* śuka (ਕਸਾਰ) ਹੈ

**ਸੂਆ[3]: ਸ੍ਰੋਤ**

**ਸੂਆ[4]: ਸੂਣਾ**

**ਸੂਈ** ਕੱਪੜੇ ਸੀਣ ਵਾਲਾ ਯੰਤਰ; ਘੜੀ ਦੀ ਸੂਈ, ਜੋ ਸਮੇਂ ਨੂੰ ਸੂਚਤ ਕਰਦੀ ਹੈ, ਇਤਿਆਦਿ; *ਪ੍ਰਾਕ.* **ਸੂਈ;** *ਸਿੰਧੀ* **ਸੁਈ;** *ਮਰਾ.* **ਸੁ** — *ਸੰਸ.* sūci, ਸੂਈ; ਇਸ਼ਾਰਾ ਕਰਨ ਜਾਂ ਦੱਸਣ ਵਾਲੀ ਕੋਈ ਚੀਜ਼ [√suc ਕਿਸੇ ਨੋਕਦਾਰ ਚੀਜ਼ ਨਾਲ ਇਸ਼ਾਰਾ ਕਰਨਾ, ਦੱਸਣਾ, "to point out, indicate"]

⇒ **ਸੂਚੀ**

**ਸੂਸ਼ਕ** (ਸੂਸ਼ਕੜਾ) ਪਹਿਲਾ ਬੱਚਾ ਜੰਮਣ ਤੇ ਲੜਕੀ ਨੂੰ ਮਾਪਿਆਂ ਵਲੋਂ ਦਿੱਤੇ ਕੱਪੜੇ ਆਦਿ; ਟ.ਕ. *ਸੰਸ.* śiśuka, ਬਾਲ, ਬੱਚਾ

**ਸੂਸੀ** ਪੁਰਾਣੇ ਰਵਾਜ ਦਾ ਇਕ ਗੂੜ੍ਹੇ ਨੀਲੇ ਰੰਗ ਦਾ ਲਾਲ ਧਾਰੀਆਂ ਵਾਲਾ ਕੱਪੜਾ, ਜੋ ਜ਼ਨਾਨੀਆਂ ਦੀਆਂ ਸੁੱਥਣਾਂ ਬਨਾਉਣ ਦੇ ਕੰਮ ਆਉਂਦਾ ਸੀ — *ਫਾਰਸੀ* **ਸੂਸ,** ਈਰਾਨ ਦੇ ਇਕ ਸ਼ਹਿਰ ਦਾ ਨਾਂ, ਜਿਥੋ ਉਕਤ ਨਾਂ ਦਾ ਕੱਪੜਾ ਬਣਦਾ ਸੀ; ਟ.ਕ. *ਅੰਗ.* Susa, ਪੱਛਮੀ ਈਰਾਨ ਦੇ

ਇਕ ਪੁਰਾਣੇ ਸ਼ਹਿਰ ਦਾ ਨਾਂ। ਇਸ ਦਾ ਬਾਇਬਲੀ ਨਾਂ 'Shushan' ਹੈ।

**ਸੂਹਣੀ** (ਸੂਹਣ), ਝਾੜੂ, ਬੁਹਾਰੀ; ਮੂਲ ਅਰਥ (ਕੂੜਾ ਕਰਕਟ) 'ਇਕੱਠਾ ਕਰਨ ਵਾਲੀ'; *ਪ੍ਰਾਕ.* **ਸੋਹਣੀ;** *ਹਿੰਦੀ* **ਸੂਹਨੀ** — *ਸੰਸ.* samūhanī, ਝਾੜੂ; samūhana, ਇਕੱਠਾ ਕਰਨ, ਝਾੜੂ ਦੇਣਾ, ਸੰਬਰਨਾ [samūh, ਇਕੱਠਾ ਕਰਨਾ, ਸੰਬਰਨਾ; ਅਗੇ. sam + √ūh, ਇਕੱਠਾ ਕਰਨਾ; ਟ.ਕ. ūhani, ਝਾੜੂ, ਬੁਹਾਰੀ

⇒ **ਸਮੂਹ**

**ਨੋਟ.** ਟਰਨਰ ਅਨੁਸਾਰ **ਸੂਹਣੀ** ਦਾ ਮੂਲ ਸਬੰਧ *ਸੰਸ.* śodhana (ਸਾਫ ਕਰਨ) ਨਾਲ ਹੈ

**ਸੂਹਾ** ਗੂੜ੍ਹੇ ਲਾਲ ਰੰਗ ਦਾ, scarlet; (ਗੁਰਬਾਣੀ ਅਨੁਸਾਰ ਕੁਸੁੰਭੀ ਰੰਗ ਜੋ ਸ਼ੋਖ, ਪਰ ਕੱਚਾ ਹੈ; ਮਾਇਆ ਦਾ ਪ੍ਰਤੀਕ ਰੰਗ ਹੈ: ਲਾਲ ਰੰਗ ਦੇ ਉਲਟ, ਜੋ ਮਜੀਠ ਨਾਲ ਸਬੰਧਤ ਅਤੇ ਪੱਕਾ ਹੈ); ਟ.ਕ. "ਮੁੰਧੇ ਸੂਹਾ ਪਰਹਰਹੁ, ਲਾਲੁ ਕਰਹੁ ਸੀਗਾਰੁ"; ਮ.3); *ਹਿੰਦੀ* **ਸੋਹਾ,** ਚਮਕੀਲਾ, ਸੁੰਦਰ; *ਪ੍ਰਾਕ.* **ਸੋਹਾ,** ਸ਼ਾਨ; *ਸਿੰਧੀ* **ਸੂੰਹ,** ਸੁੰਦਰਤਾ; *ਉੜੀ.* **ਸੋਹਾ,** ਸੁੰਦਰਤਾ — *ਸੰਸ.* śobhā, ਸ਼ਾਨ, ਸੁਹੱਪਣ [√śubh, ਚਮਕਦਾਰ ਹੋਣਾ, ਸ਼ਾਨਦਾਰ ਹੋਣਾ]; ਦੇਖੋ ਟਰਨਰ

**ਸੂਕਰ** ਗੰਦਗੀ ਖਾਣ ਵਾਲਾ ਇਕ ਜਾਨਵਰ, ਸੂਰ (ਟ.ਕ. "ਸੂਕਰ, ਸੁਆਨ, ਗਰਧਵ ਮੰਜਾਰਾ"; ਮ.1) — *ਸੰਸ.* sūkara, ਸੂਰ

+ *ਫਾਰਸੀ* **ਖ਼ੂਕ,** ਸੂਰ [*ਜ਼ੰਦ* hūk]

⇒ **ਸੂਰ**

**ਸ਼ੂਕਾ** ਬਣ-ਠਣ ਕੇ ਰਹਿਣ ਵਾਲਾ, ਆਕੜਖਾਂ (ਟ.ਕ. **ਸ਼ੂਕਾ-ਸ਼ਾਕੀ**, ਸ਼ਕੀਨੀ, ਆਕੜ) — *ਸੰਸ.* śuka, ਤੋਤਾ

**ਨੋਟ.** ਅਰਥ ਵਿਕਾਸ ਲਈ ਟ.ਕ. *ਅੰਗ.* popinjay, ਤੋਤਾ; (*ਲਾਖ.*), ਸ਼ੁਕੀਨ ਬੰਦਾ, "a fop or coxcomb" (ਦੇਖੋ ਚੈਂਬਰਜ਼ ਕੋਸ਼)

⇒ **ਸੂਆ**[1]

**ਸੂਚਨਾ** ਇਤਲਾਹ; ਮੂਲ ਅਰਥ 'ਇਸ਼ਾਰਾ ਕਰਨਾ, 'to point out' — *ਸੰਸ.* sūcanā, ਇੰਜ [√sūc, ਇਸ਼ਾਰਾ ਕਰਨਾ, to point out]

⇒ **ਸੂਚੀ**

**ਸੂਚਾਚਾਰੀ** ਚੰਗੇ ਆਚਾਰ ਵਾਲਾ (ਟ.ਕ. "ਸਬਦਿ ਮਿਲੇ ਸੇ ਸੂਚਾਚਾਰੀ";ਮ.1) — *ਸੰਸ.* śucyācāra, ਚੰਗੇ ਆਚਾਰ ਵਾਲਾ [śucy, ਮੂਲ ਰੂਪ śuci, ਸ਼ੁੱਧ, ਪਵਿੱਤਰ, ਨੇਕ < √śuc, ਜਲਣਾ, ਪ੍ਰਕਾਸ਼ਮਾਨ ਹੋਣਾ; ਸ਼ੁੱਧ ਹੋਣਾ, ਪਵਿੱਤਰ ਹੋਣਾ + ācāra, ਆਚਾਰ]

⇒ **ਸੁੱਚਾ; ਆਚਾਰ**

**ਸੂਚੀ** ਲਿਸਟ (ਟ.ਕ. 'ਵਿਸ਼ਾ-ਸੂਚੀ') — *ਸੰਸ.* sūci, ਫਹਿਰਿਸਤ, ਤਤਕਰਾ; ਦ੍ਰਿਸ਼ਟੀ, ਇਸ਼ਾਰੇਬਾਜ਼ੀ; ਕਿੱਲ ਦੀ ਨੋਕ, ਸੂਈ [√sūc, ਇਸ਼ਾਰਾ ਕਰਨਾ, ਦੱਸਣਾ, to point out, indicate]; ਮੂਲ ਅਰਥ 'ਦੱਸਣ ਜਾਂ ਸੂਚਤ ਕਰਨ ਦਾ ਭਾਵ, an indicator

⇒ **ਸੂਚਨਾ**

**ਨੋਟ.** *ਅੰਗ.* index (ਸ਼ਬਦ-ਸੂਚੀ); ਸਬੰਧਤ indicate (ਇਸ਼ਾਰਾ ਕਰਨ, ਦੱਸਣ) ਨਾਲ ਸਬੰਧਤ ਹੈ

**ਸੂਝ** ਸਮਝ, ਜਾਣਕਾਰੀ (ਟ.ਕ. 'ਸੂਝ-ਬੂਝ'); *ਲਹਿੰ.* **ਸੋਝਾ,** ਧਿਆਨ, ਖਿਆਲ — **ਸੁੱਧ** ਦਾ ਇਕ ਭੇਦ; ਦੇਖੋ **ਸ਼ੁੱਧ**

~ **ਸੂਹ,** ਖੁਰਾ, ਖੋਜ, ਪਤਾ (ਟ.ਕ. 'ਸੂਹ ਕੱਢਣਾ') — ਉਪਰੋਕਤ ਦਾ ਵਿਕਸਤ ਰੂਪ

⇒ **ਸੋਧਣਾ**

**ਸੂਣਾ** (ਪਸ਼ੂਆਂ ਦਾ) ਬੱਚਾ ਦੇਣਾ, ਜਨਮ ਦੇਣਾ; *ਲਹਿੰ.* **ਸੂਵਣ** — *ਸੰਸ.* √sū, ਸੂਣਾ

~ **ਸੂਆ,** ਗਊ ਜਾਂ ਮੱਝ ਦੇ ਬੱਚਾ ਹੋਣ ਦਾ ਭਾਵ; ਸੂਣ ਮਗਰੋਂ ਦੁੱਧ ਦੇਣ ਦਾ ਸਮਾਂ; ਦੋ ਜਣੇਪਿਆਂ ਦੇ ਦਰਮਿਆਨ ਦਾ

ਸਮਾਂ — *ਸੰਸ.* sūta, ਜਨਮਿਆ [ਭੂ.ਕਿਰ. ਵਲੋਂ √sū, ਜਿਵੇਂ ਉੱਪਰ]; ਟ.ਕ. *ਪ੍ਰਾਕ.* **ਸੂਈ,** ਜਨਮ

**ਸੂਤ** ਸੁਲ੍ਹਾ, ਇਤਫਾਕ; ਟ.ਕ. 'ਸੂਤ ਕਰਨਾ', ਸਿੱਧਾ ਕਰਨਾ, ਠੀਕ ਕਰਨਾ, 'ਸੂਤਰ ਵਿਚ ਕਰਨਾ' — **ਸੂਤਰ,** (ਜੋ ਸੇਧ ਦੇਣ ਦਾ ਸੂਚਕ ਹੈ); ਦੇਖੋ **ਸੂਤਰ**

**ਸੂਤਣਾ** ਕਿਸੇ ਅੰਗ ਦੇ ਉੱਤੇ ਹੇਠਾਂ ਨੂੰ ਘੁੱਟ ਕੇ ਹਥ ਫੇਰਨਾ; ਰੱਸੀ ਜਾਂ ਧਾਗੇ ਨੂੰ ਇੰਜ ਕਰਨਾ; (ਪਤੰਗ ਦੀ ਡੋਰ ਤੇ) ਮਾਂਝਾ ਚਾੜ੍ਹਨਾ; (ਮਿਆਨ ਵਿਚੋਂ ਤਲਵਾਰ) ਖਿੱਚਣਾ; ਮੂਲ ਅਰਥ 'ਸੂਤਰ ਵਿਚ ਲਿਆਉਣਾ' ਸਿੱਧਾ ਕਰਨਾ — ਦੇਖੋ **ਸੂਤਰ**

**ਸੂਤਰ** ਵੱਟਿਆ ਧਾਗਾ; ਰਾਜਾਂ ਜਾਂ ਤਰਖਾਣਾਂ ਦੀ ਸੇਧ ਕਾਇਮ ਰੱਖਣ ਵਾਲੀ ਡੋਰੀ; (ਵਿਆਕਰਨ ਆਦਿ) ਗੁਰ; ਫਾਰਮੂਲਾ; ਸਿਧਾਂਤ — *ਸੰਸ.* sūtra, ਧਾਗਾ, ਡੋਰੀ; ਸਿਧਾਈ ਕਰਨ ਵਾਲੀ ਡੋਰੀ; ਗੁਰ, ਫਾਰਮੂਲਾ

~ **ਸੂਤੀ,** ਸੂਤ, ਅਰਥਾਤ ਕਪਾਹ ਦੇ ਕੱਤੇ ਹੋਏ ਧਾਗੇ ਤੋਂ ਬਣਿਆ (ਟ.ਕ. 'ਸੂਤੀ ਕੱਪੜੇ'); *ਬੰਗਾ.* **ਸੁਤਿ;** *ਹਿੰਦੀ, ਮਰਾ.* **ਸੂਤੀ**

~ **ਸੂਤੜੀ** (ਸੂਤਲੀ), ਸੂਤ ਦਾ ਮੋਟਾ ਧਾਗਾ — **ਸੂਤਰ** ਦਾ ਰੂਪਅੰਤਰ

**ਸੂਦ** ਵਿਆਜ — *ਫਾਰਸੀ* **ਸੂਦ,** ਫਾਇਦਾ, ਲਾਭ; ਬਿਹਤਰੀ (ਟ.ਕ. **ਬੇਸੂਦ** ਬੇਫਾਇਦਾ)

⇒ **ਸੁਦਾਗਰ**

**ਸੂਫ** (ਪੁਰਾਤਨ ਕਾਲੀਨ) ਇਕ ਕਿਸਮ ਦਾ ਕਾਲੇ ਰੰਗ ਦਾ ਕੱਪੜਾ; ਸਿਆਹੀ ਦੀ ਦਵਾਤ ਵਿਚਲੀ ਲੀਰ (=**ਸੂਫਾ**) — *ਅਰਬੀ* **ਸੂਫ,** ਊਨੀ ਕੱਪੜਾ, ਪਸ਼ਮੀਨਾ; ਸੂਫੀਆਂ ਦੀ ਖਫਨੀ; ਟ.ਕ. **ਤਸੱਵੁਫ,** ਪਸ਼ਮੀਨਾ ਬਨਾਉਣਾ; ਰੱਬ ਨਾਲ ਲਿਵ ਲਾਉਣ ਦਾ ਗਿਆਨ (ਤ + ਸੱਵੁਫ)

~ **ਸੂਫੀ,** ਸੂਫ ਦਾ ਲਿਬਾਸ ਧਾਰਨ ਕਰਨ ਵਾਲਾ, ਸੂਫੀ ਮੱਤ ਦਾ ਅਨੁਸਾਰੀ — *ਅਰਬੀ* **ਸੂਫੀ,** ਪਾਵਨ, ਧਰਮੀ; ਸੂਫੀ ਮੱਤ ਧਾਰਨ ਕਰਨ ਵਾਲਾ

**ਸੂਬਾ** ਮੁਲਕ ਦਾ ਇਕ ਹਿੱਸਾ, ਰਾਜ, ਪ੍ਰਦੇਸ਼; ਸੂਬੇ ਦਾ ਵੱਡਾ ਹਾਕਮ, ਰਾਜਪਾਲ — *ਅਰਬੀ* **ਸੂਬਾ,** ਮੂਲ ਅਰਥ 'ਜ਼ਿਲਿਆਂ ਦਾ ਇਕੱਠ [√**ਸੂਬਾ**]

~ **ਸੂਬੇਦਾਰ,** ਸੂਬੇ ਦਾ ਵੱਡਾ ਹਾਕਮ, ਰਾਜਪਾਲ; ਸੈਨਕ ਅਧਿਕਾਰੀ ਦੀ ਉਪਾਧੀ [**ਸੂਬਾ,** ਜਿਵੇਂ ਉੱਪਰ + *ਫਾਰਸੀ* **ਦਾਰ**]

**ਸੂਮ** ਕੰਜੂਸ — *ਅਰਬੀ* **ਸ਼ੂਮ,** ਭੈੜਾ, ਮਨਹੂਸ, ਕੰਜੂਸ [√**ਸ਼ਾਮ,** ਬਦਕਿਸਮਤ ਹੋਣਾ]; ਟ.ਕ. **ਮੈਸ਼ੂਮ,** ਮਨਹੂਸ, ਅਸ਼ੁੱਭ (ਮੈ + ਸ਼ੂਮ)

⇒ **ਸ਼ਾਮਤ**

**ਸੂਰ**[1] ਸੂਰਜ (ਟ.ਕ. "ਕੇਤੇ ਇੰਦ ਚੰਦ ਸੂਰ"; ਜਪੁ); *ਪਾਲੀ, ਪ੍ਰਾਕ.* **ਸੂਰ,** ਇੰਜ — *ਸੰਸ.* sūra, ਸੂਰਜ; ਰਿ.ਵੇ. [√svar, ਚਮਕਣਾ]

~ **ਸੂਰਜ,** ਰੋਸ਼ਨੀ ਅਤੇ ਗਰਮੀ ਦੇਣ ਵਾਲਾ ਗ੍ਰਹਿ; *ਪਾਲੀ* **ਸੁਰਯ** — *ਸੰਸ.* sūrya

+ *ਫਾਰਸੀ* **ਖ਼ੁਰ,** ਸੂਰਜ; **ਖਵਰ**

+ *ਲਾਤ.* sol, ਸੂਰਜ (ਟ.ਕ. *ਅੰਗ.* solar, ਸੂਰਜੀ)

+ *ਯੂਨਾ.* helio-, ਸੂਰਜ (ਟ.ਕ. *ਅੰਗ.* Heliopolis, ਮਿਸਰ ਦੇ ਇਕ ਪੁਰਾਤਨ ਸ਼ਹਿਰ ਦਾ ਨਾਂ, ਜਿਥੇ ਕਿਸੇ ਸਮੇਂ ਸੂਰਜ ਦੀ ਪੂਜਾ ਹੁੰਦੀ ਸੀ; ਮੂਲ ਅਰਥ 'ਸੂਰਜ-ਨਗਰ'

**ਸੂਰ**[2] ਗੰਦਗੀ ਖਾਣ ਵਾਲਾ ਇਕ ਜਾਨਵਰ; *ਪਾਲੀ* **ਸੂਕਰ;** *ਪ੍ਰਾਕ.* **ਸੂਅਰ;** *ਸਿੰਧੀ* **ਸੌਰੁ, ਸੋਰੁ;** *ਹਿੰਦੀ* **ਸੂਅਰ;** *ਗੁਜ.* **ਸੁਵਰ;** — *ਸੰਸ.* sūkar ਸੂਰ (ਰਿ.ਵੇ); *ਭਾਰੋਪੀ* sū

+ *ਫਾਰਸੀ* **ਖ਼ੂਕ,** ਸੂਰ

+ *ਅੰਗ.* sow, ਸੂਰਨੀ [*ਪੁਰਾ. ਅੰਗ.* sugu]; *ਜਰਮ.* sau

+ *ਲਾਤ.* suis (sui-), ਸੂਰ

(ਟ.ਕ. *ਅੰਗ.* suiline, ਸੂਰ ਵਰਗਾ)

**+** *ਯੂਨਾ.* hys (hy-), ਸੂਰ (ਟ.ਕ. *ਅੰਗ.* hyena, ਇਕ ਸੂਰ ਵਰਗਾ ਜਾਨਵਰ, ਲੱਗੜ-ਬੱਗਾ)

**ਨੋਟ. ਸੂਕਰ** ਤੋਂ **ਸੂਅਰ** ਜਾਂ **ਸੂਰ** ਦੇ ਧੁਨੀਗਤ ਵਿਕਾਸ ਲਈ ਟ.ਕ. *ਅੰਗ.* secure, ਜਿਸ ਦਾ ਵਿਕਸਤ ਰੂਪ sure ਵਜੋਂ ਮਿਲਦਾ ਹੈ

**ਸੂਰਤ** ਸ਼ਕਲ, ਰੂਪ; ਹਾਲਤ; ਢੰਗ, ਤਰੀਕਾ, ਵਿਧੀ — *ਅਰਬੀ* **ਸੂਰਤ,** ਸ਼ਕਲ, ਰੂਪ, ਭੇਸ, ਹਾਲਤ; ਮੂਰਤ; ਢੰਗ; ਕਿਸਮ, ਪ੍ਰਕਾਰ; ਟ.ਕ. **ਸਵਰ,** ਸ਼ਕਲ ਸੂਰਤ ਦਾ ਬਹੁਵਚਨ]

**ਨੋਟ. ਸੂਰਤ** ਦੇ ਅਰਥ-ਵਿਕਾਸ ਲਈ ਟ.ਕ. *ਸੰਸ.* rūpa, ਸ਼ਕਲ, ਸੂਰਤ; ਹਾਲਤ; ਕਿਸਮ, ਪ੍ਰਕਾਰ; ਢੰਗ, ਤਰੀਕਾ

**ਸੂਰਾ** ਬਹਾਦਰ, ਯੋਧਾ — *ਸੰਸ.* śūra, ਸ਼ਕਤੀਵਾਨ, ਬਹਾਦਰ; ਯੋਧਾ; ਸ਼ੇਰ [√śūr, ਸ਼ਕਤੀਵਾਨ ਹੋਣਾ]

~ **ਸੂਰਬੀਰ,** ਬਹਾਦਰ, ਯੋਧਾ — [*ਸੰਸ.* śūro-vīra, ਇੰਜ]

~ **ਸੂਰਮਾ,** ਬਹਾਦਰ, ਵੀਰ — [*ਸੰਸ.* śūra ਤੇ ਆਧਾਰਤ]

**ਸੂਲ** ਕਿੱਕਰ ਦਾ ਕੰਡਾ; ਸਖਤ ਢਿੱਡ-ਪੀੜ (ਟ.ਕ. 'ਸੂਲ ਪੈਣਾ'); ਸਾੜਾ, ਦੁੱਖ; ਬਰਛੀ (ਟ.ਕ. "ਸੂਲ ਸੁਰਾਹੀ ਖੰਜਰ ਪਿਆਲਾ"; ਹਜਾਰੇ 10); *ਪ੍ਰਾਕ.* **ਸੂਲ,** ਤਿੱਖੀ ਸੀਖ; *ਸਿੰਧੀ, ਹਿੰਦੀ* **ਸੂਲ,** ਨੇਜ਼ਾ — *ਸੰਸ.* śūla, ਤੇਜ਼ ਧਾਰ ਦਾ ਬਰਛੇ ਵਰਗਾ ਪ੍ਰਾਚੀਨ ਹਥਿਆਰ, ਨੇਜ਼ਾ; ਸੂਲੀ, ਫਾਂਸੀ; ਕਬਾਬ ਭੁੰਨਣ ਵਾਲੀ ਸੀਖ; ਵਾਯੂ ਰੋਗ

~ **ਸੂਲੀ,** ਦੋਸ਼ੀ ਨੂੰ ਮ੍ਰਿਤੂ ਦੰਡ ਦੇਣ ਲਈ ਨੋਕਦਾਰ ਸੀਖ, a stake; *ਪ੍ਰਾਕ.* **ਸੂਲੀ** — ਜਿਵੇਂ ਉੱਪਰ

**ਸੇ** (*ਮੂਲ.*) ਗਿੱਲਾ, ਤਰ; *ਪ੍ਰਾਕ.* **ਸੇਢ,** ਪਸੀਨਾ — **ਸੇਤ** ਦਾ ਵਿਕਸਤ ਰੂਪ; ਦੇਖੋ **ਸੇਤ**

**+** *ਫਾਰਸੀ* **ਖ਼ੂ** (ਖਵੈ) ਪਸੀਨਾ; ਟ.ਕ. **ਖ਼ੂਗੀਰ,** ਘੋੜੇ ਦੀ ਕਾਠੀ ਹੇਠ ਲੱਗਿਆ ਨਮਦਾ; ਮੂਲ ਅਰਥ 'ਪਸੀਨੇ ਨੂੰ ਫੜਨ ਵਾਲਾ'; ਇਸ ਲਈ *ਪੰਜਾ.* **ਖ਼ੁਰਗੀਰ** (ਟ.ਕ. "ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ"; ਮ.4)

**ਸੇਣਾ** (*ਲਹਿੰ.*) ਗਿੱਲਾ ਕਰਨਾ

⇒ **ਪਸੀਨਾ**

**ਸੇਹਨ** ਵਿਹੜਾ, ਆਂਗਣ; ਮੂਲ ਅਰਥ 'ਪੱਧਰੀ ਅਤੇ ਖੁੱਲੀ ਥਾਂ — *ਅਰਬੀ* **ਸਹਨ,** ਪੱਧਰੀ ਧਰਤੀ; ਵਿਹੜਾ; ਹੋਰ ਅਰਥ 'ਥਾਲ

~ **ਸਹਿਨਕ,** ਮਿੱਟੀ ਦੀ ਬੜੀ ਡੂੰਘੀ ਤੇ ਖੁੱਲੀ ਰਕਾਬੀ' — *ਫਾਰਸੀ* **ਸਹਨਕ,** ਇੰਜ < *ਅਰਬੀ* **ਸਹਨ,** ਜਿਵੇਂ ਉੱਪਰ

**ਨੋਟ.** *ਅਰਬੀ* **ਸਹਨ** (ਵਿਹੜਾ; ਥਾਲ) ਦੇ ਸਬੰਧ ਵਿਚ ਟ.ਕ. *ਸੰਸ.* sthali, ਚਪਟੀ ਧਰਤੀ, table-land; ਸਬੰਧਤ sthāli; ਖੁੱਲ੍ਹੇ ਮੂੰਹ ਦਾ ਬਰਤਨ, ਕੜਾਹੀ; ਥਾਲੀ (ਦੇਖੋ ਮੋਨ.ਵਿਲ.)। ਇੰਜ ਹੀ *ਅੰਗ.* plain (ਖੁਲ੍ਹੀ ਥਾਂ, ਮੈਦਾਨ) ਅਤੇ plate (ਥਾਲੀ) ਇਕ ਹੀ ਸ਼ਬਦ ਦੇ ਦੋ ਰੂਪ ਹਨ

**ਸੇਕਣਾ** ਗਰਮ ਕਰਨਾ; ਸੇਕ ਦੇ ਕੇ ਪਕਾਉਣਾ; *ਸਿੰਧੀ* **ਸੇਕਣ;** *ਬੰਗਾ.* **ਸੇਕਾ;** *ਗੁਜ.* **ਸੇਕਵੁੰ,** ਸੇਕ ਦੇਣਾ, ਪਕਾਉਣਾ; ਸਤਾਉਣਾ; *ਮਰਾ.* **ਸ਼ੇਕਣੇ,** ਸੇਕਣਾ — sekk, ਗਰਮ ਕਰਨਾ (ਦੇਖੋ ਟਰਨਰ)

**ਸ਼ੇਖ** ਬੁੱਢਾ, ਬਜ਼ੁਰਗ; ਅਰਬ ਕਬੀਲੇ ਦਾ ਸਰਦਾਰ; ਦਰਵੇਸ਼, ਮੁਰਸ਼ਦ, ਪੀਰ (ਟ.ਕ. 'ਸ਼ੇਖ ਫਰੀਦ'); ਸਨਮਾਨ ਸੂਚਕ ਸੰਬੋਧਨ; ਮੁਸਲਮਾਨਾਂ ਦੇ ਇਕ ਕਬੀਲੇ ਦਾ ਨਾਂ — *ਅਰਬੀ* **ਸ਼ੈਖ,** ਇੰਜ

~ **ਸ਼ੇਖੀਆਂ,** ਆਪਣੇ-ਆਪ ਨੂੰ ਵੱਡਾ ਦਰਸਾਉਣ ਦਾ ਭਾਵ, ਡੀਂਗਾ; ਮੂਲ ਅਰਥ 'ਆਪਣੇ-ਆਪ ਨੂੰ ਸ਼ੇਖ ਦਰਸਾਉਣ ਦਾ ਭਾਵ, tall-talk

⇒ **ਮੁਸ਼ਾਇਖ**

**ਸੇਜ** ਸੱਜਿਆ ਬਿਸਤਰਾ; *ਪ੍ਰਾਕ.* **ਸੇਜਾ** (sejjā); *ਸਿੰਧੀ ਉੜੀ.* **ਸੇਜ;** *ਮਰਾ.* **ਸੇਜ** — *ਸੰਸ.* *śeyyā, ਬਿਸਤਰਾ; ਸਬੰਧਤ śayyā, ਬਿਸਤਰਾ [√śi, ਲੇਟਣਾ]

**ਸੇਠ** ਵੱਡਾ ਸਾਹੂਕਾਰ, ਮਹਾਜਨ; *ਪ੍ਰਾਕ.* **ਸੇਠਿ** (seṭṭh-); *ਸਿੰਧੀ* **ਸੇਠੀ;** *ਮਰਾ.* **ਸੇਠ, ਸੇਠੀ,** ਮਹਾਜਨ — **ਸ੍ਰੇਸ਼ਟ** ਦਾ ਵਿਕਸਤ ਰੂਪ; ਦੇਖੋ **ਸ੍ਰੇਸ਼ਟ**

**ਸੇਣ** (*ਲਹਿੰ.*) ਨਜ਼ਦੀਕੀ ਰਿਸ਼ਤੇਦਾਰ, ਵਿਸ਼ੇਸ਼ ਕਰਕੇ ਲਾੜੀ ਜਾਂ ਲਾੜੇ ਦਾ ਪਿਤਾ, ਕੁੜਮ, ਸਬੰਧੀ; *ਪ੍ਰਾਕ.* **ਸਜਣ;** *ਸਿੰਧੀ* **ਸੇਣੁ,** ਕੁੜਮ; **ਸੇਣੀ,** ਕੁੜਮਣੀ — *ਸੰਸ.* svajana, ਰਿਸ਼ਤੇਦਾਰ [sva, ਆਪਣਾ + jana, ਬੰਦਾ]

**ਸੇਤ**[1] ਪਸੀਨਾ; *ਪਾਲੀ,* **ਸੇਦ;** *ਪ੍ਰਾਕ.* **ਸੇਦ,** ਇੰਜ — *ਸੰਸ.* sveta, ਪਸੀਨਾ [√svid]

~ **ਸੇਤਜ,** ਪਸੀਨੇ ਦੀ ਸਲ੍ਹਾਬ ਚੋਂ ਉਤਪੰਨ ਹੋਣ ਵਾਲੇ (ਜੀਵ) — *ਸੰਸ.* sveda-ja, ਇੰਜ [sveda, ਪਸੀਨਾ + ja, ਜਨਮਿਆ]

**ਸੇਤ**[2] ਸਾਥ, ਨਾਲ (ਟ.ਕ. "ਪ੍ਰਭ ਕੀ ਦਰਗਹ ਸੋਭਾ ਸੇਤ"; ਮ.5) — *ਸੰਸ.* sahita, ਸਾਥ, ਨਾਲ

~ **ਸੇਤੀ,** ਉਪਰੋਕਤ ਦਾ ਇਕ ਭੇਤ

**ਸੇਤ**[3] ਚਿੱਟਾ (ਟ.ਕ. "ਸਿਆਹਹੁ ਹੋਆ ਸੇਤ" ਬਾਰਾਮਾਹ ਮਾਝ; ਹੋਰ ਦੇਖੋ 'ਸੇਤੀ ਸਰ੍ਹੋਂ', ਚਿੱਟੀ ਸਰ੍ਹੋਂ; ਪੰ.ਕੋ.); *ਪਾਲੀ* **ਸੇਤ;** *ਹਿੰਦੀ* **ਸੇਤ** — *ਸੰਸ.* śveta, ਚਿੱਟਾ; [√śvit, ਚਿੱਟਾ ਹੋਣਾ, ਚਮਕਣਾ]; *ਭਾਰੋਪੀ* kweid, ਚਿੱਟਾ ਹੋਣਾ

**+** *ਫਾਰਸੀ* **ਸਫੇਦ,** ਚਿੱਟਾ

**+** *ਅੰਗ.* white, ਚਿੱਟਾ (*ਪੁਰਾ.* hwit)

**+** *ਰੂਸੀ* svet, ਰੌਸ਼ਨੀ, ਲੋਅ [√svet, ਚਮਕਣਾ]; *ਕ੍ਰੋਸ਼.* svjetao, ਰੌਸ਼ਨ, ਚਮਕਦਾਰ

**ਨੋਟ.** *ਸੰਸ.* śvetā, ਜ਼ਨਾਨਾ ਵਿਅਕਤੀਗਤ ਨਾ; ਸਜਾਤੀ *ਰੂਸੀ* sveta, ਇੰਜ

⇒ **ਸੇਤੰਬਰ**

**ਸੇਤੰਬਰ** ਚਿੱਟੇ ਰੰਗ ਦੇ ਕੱਪੜੇ ਧਾਰਨ ਕਰਨ ਵਾਲਾ, ਸਤੋਗੁਣ ਵਾਲਾ (ਟ.ਕ. "ਸਾਮ ਕਹੈ ਸੇਤੰਬਰ ਸੁਆਮੀ"; ਵਾਰ ਆਸਾ) — *ਸੰਸ.* śvetāmbara, ਚਿੱਟੇ ਕੱਪੜੇ ਧਾਰਨ ਕਰਨ ਵਾਲਾ [śveta + ambara, ਕੱਪੜੇ]

**ਨੋਟ.** ਸਫੇਦ ਨਾਲ ਜੁੜੇ ਸਤੋਗੁਣ ਦੇ ਭਾਵ ਲਈ ਟ.ਕ. *ਕ੍ਰੋਸ਼.* svet, ਪਾਵਨ, ਪਵਿੱਤਰ; ਮੂਲ ਅਰਥ 'ਚਮਕੀਲਾ'; ਇਸ ਲਈ 'ਮਲੀਨਤਾ ਜਾਂ ਦੋਸ਼ ਤੋਂ ਰਹਿਤ', ਅਰਥਾਤ ਪਾਵਨ

**ਸੇਪੀ: ਸ਼ਿਲਪ**

**ਸੇਮ** ਇਕ ਕਿਸਮ ਦੀ ਵੇਲ, ਜਿਸ ਦੀਆਂ ਫਲੀਆਂ ਭਾਜੀ ਦੇ ਕੰਮ ਆਉਂਦੀਆਂ ਹਨ; *ਬਿਹਾ.* **ਸੇਮ; ਸੇਮਾ;** *ਹਿੰਦੀ* **ਸੇਮ,** ਇਕ ਤਰ੍ਹਾਂ ਦੀਆਂ ਫਲੀਆਂ — *ਸੰਸ.* śaimbya, ਫਲੀਆਂ ਸਬੰਧੀ < śimba, ਫਲੀ; ਸਬੰਧਤ śimi; śami, ਫਲੀ

~ **ਸੇਂਫਲੀ,** ਪੂਰਨ ਰੂਪ **ਸੇਮ-ਫਲੀ,** ਸੇਮ ਦੀ ਫਲੀ

**ਸੇਵਣਾ** ਸੇਵਾ ਕਰਨਾ, ਭਗਤੀ ਕਰਨਾ; ਦਾ ਪਰਯੋਗ ਕਰਨਾ; *ਪਾਲੀ* **ਸੇਵ,** ਸੇਵਾ ਕਰਨਾ, ਸੇਵਨ ਕਰਨਾ; *ਸਿੰਧੀ* **ਸੇਵਣੁ,** ਸੇਵਾ ਕਰਨਾ, ਪੂਜਾ ਕਰਨਾ; *ਹਿੰਦੀ* **ਸੇਵਨਾ, ਸਯੁਨਾ,** ਕੁਕੜੀ ਦਾ ਅੰਡਿਆ ਤੇ ਬੈਠਣਾ — *ਸੰਸ.* √sev, ਸੇਵਾ ਕਰਨਾ; ਸੇਵਨ ਕਰਨਾ

~ **ਸਿਊਣਾ,** ਮੁਰਗੀ ਦਾ ਅੰਡਿਆਂ ਤੇ ਬੈਠਣਾ — ਉਪਰੋਕਤ ਦਾ ਵਿਕਸਤ ਰੂਪ

**ਸੇਵੜੀ** ਸੇਵਾ ਕਰਨ ਵਾਲੀ, ਦਾਸੀ (ਟ.ਕ. "ਮੈ ਜੁਗਿ ਜੁਗਿ ਦਯੈ ਸੇਵੜੀ"; ਮ.5); *ਸਿੰਧੀ* **ਸੇਵ੍ਰਿੜੋ,** ਸਾਧੂਆਂ ਦੀ ਇਕ ਸੰਪਰਦਾ — **ਸੇਰੇਵੜਾ** (ਜੈਨੀ ਸਾਧੂ) ਦਾ ਵਿਕਸਤ ਰੂਪ; ਦੇਖੋ **ਸਰੇਵੜਾ**

~ **ਸਿਊੜਾ,** ਉਕਤ ਦਾ ਵਿਕਸਤ ਰੂਪ

**ਨੋਟ.** ਟਰਨਰ ਅਨੁਸਾਰ **ਸੇਵੜਾ** ਦਾ

ਸਬੰਧ *ਸੰਸ.* sevaka (ਸੇਵਾ ਕਰਨ ਵਾਲਾ) ਨਾਲ ਹੈ

**ਸੇਵੀਆਂ** (ਸੇਮੀਆਂ), ਮੈਦੇ ਦਾ ਬਣਿਆ ਇਕ ਪਕਵਾਨ; ਮੂਲ ਅਰਥ 'ਸੇਵਨ ਕਰਨ ਵਾਲੀ ਵਸਤੂ'; *ਗੁਜ.* **ਸੇਵ, ਸੇਵਈ;** *ਮਰਾ.* **ਸੇਵ, ਸੇਵੀ** — *ਸੰਸ.* sevikā, ਸੇਵੀਆਂ

**ਨੋਟ.** ਟਰਨਰ ਨੇ sevikā ਦਾ ਹਵਾਲਾ ਦਿੰਦਿਆਂ, *ਪੰਜਾਬੀ* **ਸੇਵੀਆਂ** ਨੂੰ ਸੰਸਕ੍ਰਿਤ śamitā (ਚੌਲਾਂ ਦਾ ਆਟਾ); ਸਬੰਧਤ samita (ਕਣਕ ਦਾ ਆਟਾ) ਨਾਲ ਜੋੜਿਆ ਹੈ।

**ਸ਼ੈਤਾਨ** (ਸ਼ਤਾਨ) ਇਕ ਫਰਿਸ਼ਤਾ, ਜੋ ਲੋਕਾਂ ਨੂੰ ਕੁਰਾਹੇ ਪਾ ਕੇ ਮਾੜੇ ਕੰਮ ਕਰਾਉਂਦਾ ਹੈ, devil, ਸ਼ਰਾਰਤੀ ਬੰਦਾ — *ਅਰਬੀ* **ਸ਼ੈਤਾਨ,** ਮਾਨਵਜਾਤੀ ਦਾ ਵੈਰੀ ਫਰਿਸ਼ਤਾ, ਅਬਲੀਸ < *ਇਬ.* sātān, ਵੈਰੀ; ਟ.ਕ. *ਅੰਗ.* Satan, ਸ਼ੈਤਾਨ < *ਯੂਨਾ.* < *ਇਬਰਾ.* ਜਿਵੇਂ ਉੱਪਰ

~ **ਸ਼ਤਾਨੀ,** ਸ਼ਰਾਰਤ, ਬਦਕਾਰੀ — *ਅਰਬੀ* **ਸ਼ੈਤਨਤ,** ਸ਼ਰਾਰਤ, ਫਸਾਦ, ਬਦਕਾਰੀ

**ਸੈਨਾ** ਫੌਜ — *ਸੰਸ.* senā, ਬਰਛੀ ਜਾਂ ਭਾਲਾ, ਸੁੱਟ ਕੇ ਹਮਲਾ ਕਰਨ ਵਾਲਾ ਹਥਿਆਰ, dart; ਫੌਜ; ਛੋਟੀ ਫੌਜ (ਜਿਸ ਵਿਚ 3 ਹਾਥੀ, 3 ਰੱਥ, 9 ਘੋੜੇ ਅਤੇ 15 ਪਿਆਦਾ ਸਿਪਾਹੀ ਹੋਣ); ਵਿਸ਼ੇਸ਼ ਨਾਵਾਂ ਨਾਲ ਲੱਗਣ ਵਾਲੀ ਉਪਾਧੀ

~ **ਸੈਨ,** 'ਫੌਜ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਭੀਮਸੈਨ' ਭਿਆਨਕ ਸੈਨਾ ਵਾਲਾ — *ਸੰਸ.* sena, ਇੰਜ (ਟ.ਕ. bhima-sena)

**ਸੈਫ** ਤਲਵਾਰ — *ਅਰਬੀ* **ਸੈਫ,** ਤਲਵਾਰ

~ **ਸੈਫੀ,** ਇਕ ਪ੍ਰਕਾਰ ਦਾ ਮੰਤਰ, ਜੋ ਦੁਸ਼ਮਨ ਦਾ ਘਾਤ ਕਰਨ ਲਈ ਤਲਵਾਰ ਤੇ ਪੜ੍ਹਿਆ ਜਾਂਦਾ ਹੈ ਅਤੇ ਇਹ ਮੰਤਰੀ ਹੋਈ ਤਲਵਾਰ ਵੈਰੀ ਨੂੰ ਕਤਲ ਕਰ ਦਿੰਦੀ ਹੈ; ਟ.ਕ. 'ਸੈਫੀ ਪੜ੍ਹਨਾ' ਉਕਤ ਮੰਤਰ ਪੜ੍ਹਨਾ

**ਸੈਰ** ਖੁੱਲ੍ਹੀ ਹਵਾ ਵਿਚ ਫਿਰਨ-ਤੁਰਨ ਦੀ ਕਿਰਿਆ, ਹਵਾਖੋਰੀ — *ਅਰਬੀ* **ਸੈਰ,** ਇਧਰ-ਉਧਰ ਘੁੰਮਣ ਦੀ ਕਿਰਿਆ, ਸਫਰ [√**ਸੈਰ,** ਜਾਣਾ, ਚੱਲਣਾ]; ਟ.ਕ. **ਸੱਯਾਰ,** ਘੁੰਮਣ-ਫਿਰਨ ਵਾਲਾ; ਹੋਰ ਦੇਖੋ **ਸੱਯਾਰਾ,** ਚਲ ਰਿਹਾ, planet, ਮੂਲ ਅਰਥ 'ਗਤੀ ਕਰਨ ਵਾਲਾ, ਘੁੰਮਣ ਵਾਲਾ'

**ਸ਼ੈਲੀ,** ਢੰਗ, ਤਰੀਕਾ, ਰਵਾਜ, ਰੀਤ; ਲਿਖਣ ਢੰਗ — *ਸੰਸ.* śaili, ਲਿਖਣ ਦਾ ਢੰਗ, ਤਰੀਕਾ, ਰਿਵਾਜ; ਆਚਰਨ; ਸਬੰਧਤ śila, ਚਾਲਚਲਨ, ਸਦਾਚਾਰ, ਵਰਤੋਂ-ਵਿਹਾਰ; ਸਾਊ ਸੁਭਾਉ

⇒ **ਸੁਸ਼ੀਲ**

**ਸੋ** ਭਿਣਕ, ਉਡਦੀ ਖਬਰ (ਟ.ਕ. **ਕਨਸੋ,** ਕੰਨਾਂ ਵਿਚ ਪੈਣ ਵਾਲੀ ਆਵਾਜ਼); *ਪ੍ਰਾਕ.* **ਸੁ** (suo); *ਸਿੰਧੀ* **ਸੁਓ** (suo) — *ਸੰਸ.* śruti, ਜੋ ਕੁਝ ਸੁਣਿਆ ਗਿਆ ਹੈ, ਇਤਿਆਦ]; √śru, ਸੁਣਨਾ

**ਸੋਸ** ਜਿਵੇਂ **ਸੋਸ ਕਰਨਾ** ਸੁਕਾਉਣਾ; *ਪਾਲੀ ਪ੍ਰਾਕ.* **ਸੋਸ,** ਸੁੱਕਾ; *ਉੜੀ* **ਸੋਸ,** ਪਿਆਸ; *ਗੁਜ.* **ਸੋਸ,** ਪਿਆਸ, ਇੱਛਾ; *ਮਰਾ.* **ਸੋਸ,** ਇੱਛਾ — *ਸੰਸ.* śosha, ਸੇਕ; ਗਰਮੀ ਦੀ ਰੁੱਤ [√śosh, ਸੁਕਾਉਣਾ]

~ **ਸੋਖਣਾ,** ਖੁਸ਼ਕ ਕਰਨਾ, ਚੂਸਣਾ; *ਹਿੰਦੀ* **ਸੋਖਨਾ** — ਦੇਖੋ ਉੱਪਰ

⇒ **ਸੁਕਾਉਣਾ**

**ਸੋਹਣਾ** ਸੁੰਦਰ, ਮਨ-ਭਾਉਂਦਾ, ਚੰਗਾ ਵਧੀਆ; *ਪ੍ਰਾਕ.* **ਸੋਹਣ;** *ਸਿੰਧੀ,* **ਸੁਹਣੋ,** ਸੁੰਦਰ — *ਸੰਸ.* śobhana, ਸੁੰਦਰ, ਸ਼ਾਨਦਾਰ [√śubh, ਚਮਕਣਾ, ਸ਼ਾਨਦਾਰ ਹੋਣਾ]

~ **ਸੁਹਾਨਾ** (ਸੁਹਾਉਣਾ), ਮਨ-ਭਾਉਂਦਾ, ਦਿਲ ਨੂੰ ਖੁਸ਼ ਕਰਨ ਵਾਲਾ, ਖੁਸ਼ਗਵਾਰ — ਉਪਰੋਕਤ ਦਾ ਇਕ ਭੇਦ

**ਸੋਹਲਾ** ਖੁਸ਼ੀ ਦੇ ਮੌਕੇ ਤੇ ਗਾਇਆ ਜਾਣ ਵਾਲਾ ਗੀਤ, ਮੰਗਲ ਗੀਤ paean; *ਹਿੰਦੀ* **ਸੋਹਲਾ,** ਇੰਜ; *ਪ੍ਰਾਕ.* **ਸੋਹਿ,**

**ਸੋਹਿਲ,** ਚਮਕੀਲਾ, ਸੁੰਦਰ — *ਸੰਸ.* śobhā, ਸ਼ਾਨ, ਜਲਵਾ, ਸੁੰਦਰਤਾ (ਦੇਖੋ ਟਰਨਰ)

⇒ **ਸ਼ੁੱਭ; ਸੋਹਣਾ**

**ਸੋਗ** ਮਾਤਮ — *ਫਾਰਸੀ* **ਸੋਗ,** ਮਾਤਮ, ਗ਼ਮ; ਟ.ਕ. **ਸੋਗਵਾਰ,** ਸੋਗੀ [**ਸੋਖਤਨ,** ਜਲਣਾ; ਦੁਖੀ ਹੋਣਾ, ਸੰਤਾਪਣਾ]; ਸਬੰਧਤ **ਸੋਜ਼,** ਜਲਨ, ਦੁਖ, ਦਰਦ

\+ *ਸੰਸ.* śoka, ਗ਼ਮ, ਦੁੱਖ, ਰੰਜ; ਚਮਕ, ਲਾਟ, flame, ਸੇਕ [√śuc, ਚਮਕਣਾ; ਜਲਣਾ; ਦੁਖੀ ਹੋਣਾ]; ਟ.ਕ. śocanā, ਦੁੱਖ, ਗ਼ਮ

⇒ **ਸੋਚਣਾ**

**ਨੋਟ.** ਅਰਥ-ਵਿਕਾਸ ਲਈ ਟ.ਕ. **ਤਪਣਾ,** ਗਰਮ ਹੋਣਾ; (*ਲਾਖ.*) ਦੁਖੀ ਹੋਣਾ। ਇੰਜ ਹੀ **ਸਤਾਉਣਾ** (ਦੁੱਖ ਦੇਣਾ) ਵਲੋਂ **ਸੰਤਾਪਣਾ**

**ਸੋਚਣਾ** ਵਿਚਾਰਨਾ; ਚਿੰਤਾ ਕਰਨਾ; *ਸਿੰਧੀ* **ਸੋਚਣੁ,** ਖਿਆਲ ਕਰਨਾ; *ਉੜੀ.* **ਸੋਚਿਬਾ,** ਦੁਖੀ ਹੋਣਾ; *ਹਿੰਦੀ* **ਸੋਚਨਾ,** ਵਿਚਾਰਨ — *ਸੰਸ.* √suc, ਚਮਕਣਾ; ਜਲਣਾ, ਦਘਣਾ (ਰਿ.ਵੇ.); (*ਲਾਖ.*), ਤਪਣਾ, ਦੁਖੀ ਹੋਣਾ, ਪਸ਼ਚਾਤਾਪ ਕਰਨਾ; ਚਿੰਤਾ ਕਰਨਾ; ਪਵਿੱਤਰ ਕਰਨਾ, ਸ਼ੁੱਧ ਕਰਨਾ; ਇਸ ਲਈ ਸੋਚਣਾ, ਵਿਚਾਰਨਾ

\+ *ਫਾਰਸੀ* **ਸੋਖਤਨ** (ਸੋਖ-), ਜਲਣਾ, ਬਲਣਾ; ਦੁਖੀ ਹੋਣਾ, ਤਪਣਾ [*ਜ਼ੰਦ* śuc-, ਦੇਖੋ ਪਲੈਟਸ]; ਟ.ਕ. **ਸੋਜ਼,** ਜਿਵੇਂ **ਦਿਲ-ਸੋਜ਼,** ਦਿਲ ਨੂੰ ਜਲਾਉਣ ਵਾਲਾ, ਦੁਖੀ ਕਰਨ ਵਾਲਾ

⇒ **ਸੋਗ**

**ਸੋਡਾ** ਕੱਪੜੇ ਧੋਣ ਲਈ ਚਿੱਟੇ ਰੰਗ ਦੀ ਖਾਰ (ਮੂਲ ਤੌਰ ਤੇ ਕੁਝ ਵਿਸ਼ੇਸ਼ ਬੂਟਿਆਂ ਨੂੰ ਜਲਾ ਕੇ ਬਣਾਈ ਭਸਮ ਜਿਸ ਨੂੰ ਸੋਧ ਕੇ ਖਾਰ ਜਾਂ ਸੱਜੀ ਪ੍ਰਾਪਤ ਕੀਤੀ ਜਾਂਦੀ ਸੀ); ਸੋਡਾ-ਵਾਟਰ — *ਅਰਬੀ* **ਸੁਵਾਦ,** ਇਕ ਪੌਦਾ, ਜਿਸ ਦੀ ਭਸਮ ਤੋਂ ਖਾਰ ਤਿਆਰ ਕੀਤੀ ਜਾਂਦੀ ਸੀ (ਦੇਖੋ ਵੈਬਸਟਰ); ਟ.ਕ. **ਸਵਾਦ,** ਸਿਆਹੀ, ਕਾਲਖ; ਟ.ਕ. *ਅੰਗ.* soda < *ਅਰਬੀ*

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* potash, ਜਿਸ ਦਾ ਦੂਜਾ ਅੰਸ਼ (ash) ਭਸਮ ਦਾ ਸੂਚਕ ਹੈ

**ਸੋਤ: ਸ੍ਰੋਤ**

**ਸੋਤਾ** (*ਪੋਠੋ.*) ਜਿਸ ਨੂੰ ਨੀਂਦ ਪਈ ਆਉਂਦੀ ਹੈ; ਸੌਣ ਦਾ ਵੇਲਾ (ਟ.ਕ. 'ਸੋਤਾ ਵੇਲਾ'); — *ਸੰਸ.* suptama, ਗੂੜ੍ਹੀ ਨੀਂਦ; supta, ਸੁੱਤਾ [ਭੂ.ਕਿਰ. ਵਲੋਂ √svap]; ਟ.ਕ. supti, ਨੀਂਦ, ਊਂਘ

⇒ **ਸੌਣਾ**

**ਸੋਧਣਾ** ਠੀਕ ਕਰਨਾ, ਸਹੀ ਕਰਨਾ, ਸੁਧਾਈ ਕਰਨਾ; ਧਰਮ ਦੰਡ ਲਾ ਕੇ ਪਾਪ ਦੂਰ ਕਰਨਾ; ਖੋਜ ਕਰਨਾ, ਭਾਲਣਾ (ਟ.ਕ. "ਰਾਮ ਨਾਮ ਆਤਮ ਮਹਿ ਸੋਧੈ"; ਸੁਖਮਨੀ); ਵਿਚਾਰ ਕਰਨਾ, ਨਿਰਨਾ ਕਰਨਾ (ਟ.ਕ. "ਸਾਸਤ੍ਰ ਸਿਮ੍ਰਿਤ ਸੋਧਿ ਦੇਖਹੁ ਕੋਇ"; ਮ.3); *ਸਿੰਧੀ* **ਸੋਧਣੁ,** ਜਾਂਚ ਕਰਨਾ; *ਗੁਜ.* **ਸੋਧਵੂੰ,** ਸਾਫ ਕਰਨਾ; ਖੋਜ ਕਰਨਾ; *ਮਰਾ.* **ਸੋਧਣੇ,** ਪਤਾ ਕਰਨਾ — *ਸੰਸ.* śodha, ਸਫਾਈ; ਸਹੀ ਕਰਨ ਦਾ ਭਾਵ, ਸੁਧਾਈ; ਅਦਾਇਗੀ [√śudh]

⇒ **ਸ਼ੁੱਧ; ਸੁਧ; ਸੂਝ; ਸੂਹ**

**ਨੋਟ.** ਉਪਰੋਕਤ ਸਬੰਧ ਵਿਚ ਟ.ਕ. ਮਲੀਨਤਾ ਤੋਂ ਰਹਿਤ = ਪਵਿੱਤਰ, ਖਾਲਸ਼, ਸ਼ੁੱਧ। ਦੋਸ਼ ਤੋਂ ਰਹਿਤ = ਨਿਰਦੋਸ਼, ਸੱਚਾ। ਭੁੱਲ ਤੋਂ ਰਹਿਤ = ਠੀਕ, ਸਹੀ, ਸੋਧਿਆ। ਸ਼ਕ, ਭਰਮ ਤੋਂ ਰਹਿਤ = ਖੋਜਿਆ, ਜਾਂਚਿਆ। ਬੁੱਧੀ ਦੇ ਹਵਾਲੇ ਵਜੋਂ ਉਲਝਣ, ਸੰਦੇਹ ਤੋਂ ਰਹਿਤ = ਸਪਸ਼ਟ, ਸਾਫ; ਇਸ ਲਈ ਬੋਧ, ਖਬਰ

**ਸੋਨਾ** ਇਕ ਕੀਮਤੀ ਧਾਤ; *ਪ੍ਰਾਕ.* **ਸੁਵੱਣ,** ਸੋਣ; *ਸਿੰਧੀ* **ਸੋਨੁ;** *ਬੰਗਾ.* **ਸੋਨਾ;** *ਹਿੰਦੀ* **ਸੋਨਾ** — *ਸੰਸ.* suvarṇa, ਸੋਹਣੇ ਰੰਗ

ਦਾ; ਸੋਨਾ (ਰਿ.ਵੇ.); ਅਗੇ. su + varṇa, ਰੰਗ

**⇒ ਸੁਵੰਨਾ; ਸੁਵਰਨ**

**ਸੋਫਾ** ਇਕ ਤਰ੍ਹਾਂ ਦਾ ਗੱਦੇਦਾਰ ਬੈਂਚ — *ਅਰਬੀ* **ਸੁੱਫ਼ਾ,** ਬੈਂਚ; ਟ.ਕ. *ਅੰਗ.* sofa, ਗੱਦੇਦਾਰ ਬੈਂਚ < *ਫ੍ਰਾਂ* < *ਅਰਬੀ* (ਦੇਖੋ ਵੈਬਸਟਰ)

**ਸ਼ੋਭਾ:** ਦੇਖੋ **ਸ਼ੁੱਭ**

**ਸੋਮ**[1] ਐਤਵਾਰ ਤੋਂ ਅਗਲਾ ਦਿਨ, ਜੋ **ਸੋਮ,** ਅਰਥਾਤ ਚੰਦਰਮਾਂ ਨੂੰ ਸਮਰਪਤ ਹੈ (ਟ.ਕ. 'ਸੋਮਵਾਰ', ਚੰਦਰ-ਦਿਵਸ) — *ਸੰਸ.* soma, ਚੰਦਰਮਾ; soma-vāra, ਸੋਮਵਾਰ

**ਨੋਟ.** ਟ.ਕ. *ਅੰਗ.* Monday, ਸੋਮਵਾਰ; ਮੂਲ ਅਰਥ ਚੰਦਰ-ਦਿਵਸ [moon + day]

**ਸੋਮ**[2] ਸੋਮ ਬੂਟੀ ਦਾ ਰਸ, ਨਸ਼ੀਲਾ ਪੀਣ-ਪਦਾਰਥ — *ਸੰਸ.* soma, ਇੰਜ

**+** *ਫਾਰਸੀ* **ਹੋਮ,** ਨਸ਼ੀਲਾ ਪੀਣ-ਪਦਾਰਥ, ਸੋਮ-ਰਸ

**ਸੋਰਠ** ਇਕ ਰਾਗ ਦਾ ਨਾਂ; ਮੂਲ ਅਰਥ 'ਸੁਰਾਸ਼ਟਰ ਦੇਸ਼ ਨਾਲ ਸਬੰਧਤ'; *ਗੁਜ., ਮਰਾ.* **ਸੋਰਠ,** ਕਾਠੀਆਵਾਰ ਦਾ ਇਕ ਜ਼ਿਲਾ; *ਪ੍ਰਾਕ.* **ਸੋਰੱਠ,** ਇਕ ਛੰਦ; *ਸਿੰਧੀ* **ਸੋਰਠਿ** — saurāshṭra ਸੁਰਾਸ਼ਟਰ ਦੇਸ਼ ਨਾਲ ਸੰਬਧਤ, ਇਕ ਵਿਸ਼ੇਸ਼ ਛੰਦ; surāshṭra, ਇਕ ਦੇਸ਼ ਦਾ ਨਾਂ, ਕਾਠੀਆਵਾਰ ਦਾ ਇਲਾਕਾ – [ਅਗੇ. su + rāshṭra, ਰਾਜ]

**ਸੋਰਨਾ** (*ਮੂਲ.*) ਕਿਸੇ ਦੇਵੀ ਦੇਵਤੇ ਦੀ ਅਰਾਧਨਾ ਕਰਕੇ ਕੁੱਛ ਮੰਗਣਾ; *ਕਮਾ.* **ਸਰੁਨ, ਸੋਰਨ;** *ਹਿੰਦੀ* (ਕਾਵਿਕ), **ਸਾਵਰਨਾ,** ਸੋਰਨਾ — *ਸੰਸ.* √smar, ਯਾਦ ਕਰਨਾ

**ਸ਼ੋਰਾ** ਲੂਣ ਵਰਗਾ ਇਕ ਪਦਾਰਥ, ਜੋ ਆਤਸ਼ਬਾਜ਼ੀ ਵਿਚ ਕੰਮ ਆਉਂਦਾ ਹੈ — *ਫਾਰਸੀ* **ਸ਼ੋਰਾ,** ਇੰਜ; ਹੋਰ ਅਰਥ 'ਕੱਲਰ', salinity (of soil); ਟ.ਕ. **ਸ਼ੋਰ,** ਨਮਕ; ਕੱਲਰ (ਜਿਵੇਂ 'ਸ਼ੋਰ ਬੂਮ', ਕਲਰਾਠੀ ਧਰਤੀ)

**ਸੋਵੰਨ** ਸੋਨਾ (ਟ.ਕ. "ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹ"; ਮ.4) = ਸੋਨੇ ਰੰਗੀ ਦੇਹ, ਕਾਲੇ ਰੰਗ ਦੀ ਮਾਲਾ — *ਸੰਸ.* suvarṇa; ਦੇਖੋ **ਸੁਵੰਨਾ**

**ਸੌ** (ਸੈ), ਸੈਂਕੜਾ; *ਸਿੰਧੀ* **ਸੌ;** *ਲਹਿੰ.* **ਸੋ,** — *ਸੰਸ.* śata, ਸੌ

**+** *ਸਪੇਨੀ* cien, ਸੌ; *ਪੁਰਤ.* cem, ਸੌ < *ਲਾਤ.* cent, ਸੌ

~ **ਸੌਵਾਂ** ਸੌ ਦੀ ਗਿਣਤੀ ਪੂਰੀ ਕਰਨ ਵਾਲਾ; *ਪਾਲੀ* **ਸਤਿਮ;** *ਪ੍ਰਾਕ.* **ਸੈਮ;** *ਸਿੰਧੀ* **ਸੈਉਂ** — *ਸੰਸ.* śatatama, ਸੌਵਾਂ

**ਸੌਂਹ** ਕਸਮ, ਹਲਫ; *ਪਾਲੀ* **ਸਪਥ;** *ਸਿੰਧੀ* **ਸਾਹੁੰ** — śavatha < *ਸੰਸ.* śapatha, ਸੌਂਹ [√śap, ਸੌਂਹ ਖਾਣਾ, ਬੁਰਾ-ਭਲਾ ਕਹਿਣਾ, ਕੋਸਣਾ]; ਦੇਖੋ ਟਰਨਰ **√ਸ਼ਾਪ**

**ਸੌਹਰਾ** ਪਤੀ ਜਾਂ ਪਤਨੀ ਦਾ ਪਿਤਾ; *ਪਾਲੀ, ਪ੍ਰਾਕ.* **ਸਸੁਰ;** *ਸਿੰਧੀ* **ਸਹੁਰੋ;** *ਉੜੀ.* **ਸਸੁਰ;** *ਮਰਾ.* **ਸਾਸਰਾ** — *ਸੰਸ.* śvaśru, ਸਹੁਰਾ (ਰਿ.ਵੇ.)

**+** *ਫਾਰਸੀ* **ਖੁਸਰ,** ਸਹੁਰਾ

**+** *ਜਰਮ.* sweher, ਸਹੁਰਾ; ਸਮਾਨ schwaher

**ਸ਼ੌਕ** ਚਾਹ, ਇੱਛਾ — *ਅਰਬੀ* **ਸ਼ੌਕ,** ਇੱਛਾ, ਚਾਹਤ, ਚਸਕਾ; ਟ.ਕ. **ਇਸ਼ਤਿਯਾਕ,** ਚਾਹ ਪ੍ਰਗਟ ਕਰਨ; (ਇ) ਸ਼ (ਤਿਯਾ) ਕ

~ **ਸ਼ਕੀਨ,** ਸ਼ੌਕ ਰੱਖਣ ਵਾਲਾ, ਸ਼ੌਂਕੀ — *ਫਾਰਸੀ* **ਸ਼ੌਕੀਨ,** ਇੰਜ [*ਅਰਬੀ* ਦਾ ਫਾਰਸੀਕ੍ਰਿਤ ਰੂਪ]

**⇒ ਮੁਸ਼ਤਾਕ**

**ਸੌਕਣ: ਸੌਤ**

**ਸੌਖ** ਆਸਾਨੀ, ਸੁੱਖ, ਖੁਸ਼ਹਾਲੀ — *ਸੰਸ.* saukhya, ਖੁਸ਼ਹਾਲੀ, ਆਰਾਮ, ਸੁੱਖ [ਵ੍ਰਿਧੀ ਰੂਪ ਵਲੋਂ sukha, ਸੁੱਖ, ਚੈਨ]

**⇒ ਸੁੱਖ**

**ਸੌਂਚਲ** ਇਕ ਬੂਟੀ, ਜੋ ਬਾਥ, ਚਲਾਈ ਆਦਿ ਨਾਲ ਸਾਗ ਵਜੋਂ ਵਰਤੀ ਜਾਂਦੀ ਹੈ

— *ਸੰਸ.* suvarcalā, ਇਕ ਪ੍ਰਕਾਰ ਦੀ ਬੂਟੀ; ਜ਼ਨਾਨਾ ਵਿਅਕਤੀਗਤ ਨਾਂ [ਅਗੇ. su + varcala, ਰੌਸ਼ਨੀ, ਚਮਕ; ਸ਼ਕਤੀ]

**ਸੌਤ** ਪਤੀ ਦੀ ਦੂਜੀ ਪਤਨੀ; *ਪ੍ਰਾਕ.* **ਸਵੱਤਿ, ਸੌਤੀ;** ਬਿਹਾ. **ਸੌਤ;** *ਬੰਗਾ.* **ਸਤਿਨ;** *ਉੜੀ.* **ਸੌਤਿਨ** — *ਸੰਸ.* sapatni, ਨਾਲ ਦੀ ਪਤਨੀ, a co-wife [ਅਗੇ. sa + patnī, ਪਤਨੀ]

~ **ਸੌਕਨ,** ਉਪਰੋਕਤ **ਸੌਤਨ** ਦਾ ਇਕ ਭੇਦ (ਦੇਖੋ ਟਰਨਰ)

**ਸੌਂਪਣਾ** ਹਵਾਲੇ ਕਰਨਾ, ਸਪੁਰਦ ਕਰਨਾ — *ਸੰਸ.* sampradā, ਪ੍ਰਦਾਨ ਕਰਨਾ, ਵਿਆਹ ਵਿਚ ਦੇਣਾ; ਹਵਾਲੇ ਕਰਨਾ [ਅਗੇ. sam-pra + √dā, ਦੇਣਾ]

⇒ **ਪਰੰਪਰਾ**

**ਸੌਂਫ** ਇਕ ਪ੍ਰਕਾਰ ਦੇ ਬੀਜ, ਜੋ ਬਦਹਜ਼ਮੀ ਲਈ ਵਰਤੇ ਜਾਂਦੇ ਹਨ; *ਪਾਲੀ* **ਸਤਪੁੱਫਾ;** *ਪ੍ਰਾਕ.* **ਸਯਪੁੱਫਾ;** *ਹਿੰਦੀ* **ਸੌਂਫ;** *ਗੁਜ.* **ਸੋਫਾ;** *ਮਰਾ.* **ਸ਼ੇਪ,** ਸੌਂਫ — *ਸੰਸ.* śatapushpā, 'ਹਜ਼ਾਰ, ਅਰਥਾਤ ਬਹੁਤੇ ਫੁੱਲਾਂ ਵਾਲਾ', ਸੌਂਫ ਦਾ ਬੂਟਾ, ਸੌਂਫ [śata, ਸੌ + pushpa, ਫੁੱਲ]

**ਸੌਰੀਆ** (ਸੌਰੀ), ਭੂਤ ਕੱਢਣ ਵਾਲਾ; ਮੂਲ ਅਰਥ 'ਸੂਰਜ' ਆਦਿ ਗ੍ਰਹਿਆਂ ਦੀ ਚਾਲ ਜਾਣਨ ਵਾਲਾ [*ਸੰਸ.* saura, ਸੂਰਜ ਨਾਲ ਸਬੰਧਤ, ਸੂਰਜੀ; ਇਸ ਲਈ, ਸਿਆਣਾ, 'ਸੂਰਜ ਦਾ ਉਪਾਸ਼ਕ']

**ਨੋਟ.** ਉਪਰੋਕਤ ਸਬੰਧ ਵਿਚ ਦੇਖੋ **ਨਜੂਮੀ,** ਭਵਿੱਖਬਾਣੀ ਕਰਨ ਵਾਲਾ, ਜੋਤਸ਼ੀ — ਮੂਲ ਅਰਥ 'ਤਾਰਿਆਂ ਤੋਂ ਚੰਗਾ ਮੰਦਾ ਪ੍ਰਭਾਵ ਗ੍ਰਹਿਣ ਕਰਨ ਵਾਲਾ' [*ਅਰਬੀ* **ਨਜਮ,** ਤਾਰਾ; ਬਹੁ-ਵਚਨ **ਅੰਜਮ**]

**ਸੌਲਾ : ਸਾਂਵਲਾ**

# ਹ

**ਹ:** ਇਸ ਵਰਨ ਦਾ ਸਬੰਧ *ਅਰਬੀ* **ਹੇ** (ਟ.ਕ. **ਹਮਲਾ** ਅਤੇ *ਅਰਬੀ/ ਫ਼ਾਰਸੀ* **ਹੇ** (ਟ.ਕ. *ਅਰਬੀ* **ਹਿਜਰਤ;** *ਫ਼ਾਰਸੀ* **ਹੋਸ਼**) ਨਾਲ ਹੈ। ਸੰਸਕ੍ਰਿਤ ਅਤੇ *ਅਰਬੀ* ਮੂਲ ਦੇ ਸ਼ਬਦ **ਹਾਹਾ** ਜਾਂ **ਹੇ** ਨਾਲ ਸ਼ੁਰੂ ਹੁੰਦੇ ਅਗੇਤਰਾਂ ਤੋਂ ਰਹਿਤ ਹਨ। ਸਿਵਾ **ਹਮ** (ਜਿਵੇਂ 'ਹਮ-ਸਫਰ'), *ਫ਼ਾਰਸੀ* ਮੂਲ ਦਾ ਅਗੇਤਰ

**ਹਉ** ਮੈਂ (ਟ.ਕ. "ਤਿਸੁ ਗੁਰੁ ਕਉ ਹਉ ਵਾਰਿਆ"; ਮ.4); ਮੈਂਪੁਣਾ, ਅਭਿਮਾਨ (ਟ.ਕ. "ਹਉ ਤਾਪ ਬਿਨਸੇ ਸਦਾ ਸਰਸੇ"; ਮ.5); *ਹਿੰਦੀ* **ਹਉ;** *ਸਿੰਧੀ* **ਆਉ;** *ਗੁਜ.* **ਹੂੰ** — *ਸੰਸ.* aham, ਮੈਂ; *ਭਾਰੋਪੀ* egh

+ *ਅੰਗ.* I, ਮੈਂ (*ਪੁਰਾ. ਅੰਗ.* ic)

+ *ਲਾਤ.* ego, ਮੈਂ (ਟ.ਕ. *ਅੰਗ.* ego, ਖ਼ੁਦੀ)

⇒ **ਹਉਮੈ**

**ਹਉਮੈ** ਖ਼ੁਦੀ, ਅਭਿਮਾਨ — *ਸੰਸ.* aham, ਮੈਂ; ਸਮਾਸੀ ਰੂਪ ahaṃ

⇒ **ਹੇਂਹ; ਅੰਹ; ਹੰਮਾ; ਹਾਂ; ਹੀ**

**ਹਇਓ** ਮਾਰਦਾ ਹੈ, ਨਸ਼ਟ ਕਰਦਾ ਹੈ (ਟ.ਕ. "ਫਿਰਿ ਫਿਰਿ ਕਾਲ ਹਇਓ"; ਕਬੀਰ); *ਪ੍ਰਾਕ.* **ਹਯ,** ਮਾਰਿਆ; *ਸਿੰਧੀ* **ਹਯ,** ਸੁੱਟਿਆ, ਘੱਤਿਆ; *ਹਿੰਦੀ* **ਹਯਾ,** ਮਾਰਿਆ, ਵੱਧ ਕੀਤਾ — **ਹਤ** ਦਾ ਵਿਕਸਤ ਰੂਪ; ਦੇਖੋ **ਹਤ**

**ਹੰਸ** ਬੱਤਖ ਦੀ ਕਿਸਮ ਦਾ ਚਿੱਟੇ ਰੰਗ ਦਾ ਇਕ ਪੰਛੀ; (*ਲਾਖ.*) ਜੀਵ-ਆਤਮਾ, ਰੂਹ — *ਸੰਸ.* haṇsa, ਹੰਸ; ਆਤਮਾ; *ਭਾਰੋਪੀ* ghans

+ *ਅੰਗ.* goose, ਬੱਤਖ; *ਜਰਮ.* gans

+ *ਲਾਤ.* anser, ਬੱਤਖ (ਟ.ਕ. *ਅੰਗ.* anserine, ਬੱਤਖ ਵਰਗਾ)

+ *ਅੰਗ.* ਵਲੋਂ *ਯੂਨਾ.* cheno, ਸਮਾਸ ਵਿਚ 'ਬੱਤਖ' ਦਾ ਸੂਚਕ

**ਹੱਸ** (*ਲਹਿੰ.*) ਗਲ ਦੇ ਕੋਲ ਦੀ ਕਮਾਨ ਦੀ ਸ਼ਕਲ ਦੀ ਹੱਡੀ; ਗਲ ਦਾ ਇਕ ਗਹਿਣਾ; ਦੇਖੋ **ਹੰਸਲੀ**

**ਹਸਤ** ਹੱਥ — *ਸੰਸ.* hasta, ਇੰਜ

+ *ਫ਼ਾਰਸੀ* **ਦਸਤ,** ਹੱਥ [ਪੁਰਾਤਨ ਰੂਪ zast]

⇒ **ਹਸਤਅਲੰਬਨ**

**ਹਸਤਅਲੰਬਨ** ਹੱਥ ਦਾ ਸਹਾਰਾ (ਟ.ਕ. "ਹਸਤਅਲੰਬਨ ਦੇਹੁ ਪ੍ਰਭੁ"; ਮ.5) — *ਸੰਸ.* hastālambana, ਹੱਥ ਦਾ ਸਹਾਰਾ, ਪਨਾਹ [hasta, ਹੱਥ + ālamb-, ਲਟਕਣਾ; ਸਹਾਰਾ ਲੈਣਾ]

⇒ **ਹਸਤ; ਲੰਬਾ**

**ਹਸਤਾਖਰ** ਦਸਖਤ — *ਸੰਸ.* hastākshara, ਹੱਥ ਦੀ ਲਿਖਤ (ਮੁਦਰਾ ਦੀ ਲਿਖਤ ਦੇ ਉਲਟ); hasta, ਹੱਥ + akhshara, ਅੱਖਰ

**ਨੋਟ. ਹਸਤਾਖਰ** ਦੇ ਸਬੰਧ ਵਿਚ ਟ.ਕ. *ਫ਼ਾਰਸੀ* **ਦਸਤਖਤ** 'ਹੱਥ ਦੀ ਲਿਖਤ'

**ਹਸਤੀ** ਵਜੂਦ, ਹੋਂਦ, ਸ਼ਖਸੀਅਤ — *ਫ਼ਾਰਸੀ* **ਹਸਤੀ,** ਹੋਂਦ, ਸ਼ਖਸੀਅਤ [**ਹਸਤਨ,** ਹੋਣਾ; √**ਹਸ** ਵਲੋਂ √**ਅਸ**]; ਸਬੰਧਤ **ਅਸਤੀ,** ਹੈ

+ *ਸੰਸ.* asti, ਇਹ ਹੈ [√as, ਹੋਣਾ]

**ਹਸਦ** ਈਰਖਾ, ਸਾੜਾ — *ਅਰਬੀ* **ਹਸਦ,** ਸਾੜਾ, ਈਰਖਾ; ਪਛਤਾਵਾ; ਟ.ਕ. **ਮਹਸੂਦ,** ਹਸਦ ਕੀਤਾ ਗਿਆ, ਨਫਰਤ ਕੀਤਾ ਗਿਆ (ਮ + ਹਸੂਦ)

**ਹਸਪਤਾਲ** (ਰੋਗੀਆਂ ਦਾ) ਇਲਾਜ ਘਰ;

ਪੁਰਾਤਨ ਅਰਥ, ਮੁਸਾਫਰਖਾਨਾ, ਸਰਾਂ — *ਅੰਗ.* hospital, ਹਸਪਤਾਲ < *ਲਾਤ.* hospit-, ਮਹਿਮਾਨ-ਨਿਵਾਜ਼ੀ ਕਰਨਾ < hospes, ਮਹਿਮਾਨ; ਟ.ਕ. hospitable, ਮਹਿਮਾਨ—ਨਿਵਾਜ਼ (ਮਾਹੌਲ) ਸੁਖਾਵਾਂ; hospice, ਅਨਾਥ-ਆਸ਼ਰਮ

**ਹਸ਼ਰ** ਮੁਸੀਬਤ ਦੀ ਹਾਲਤ; ਕਿਆਮਤ, ਪਰਲੋ; ਬੁਰਾ ਅੰਤ — *ਅਰਬੀ* **ਹਸ਼ਰ,** ਪਰਲੋ, ਕਿਆਮਤ (ਜਦ ਸਮੂਹ ਮੁਰਦੇ ਸੁਰਜੀਤ ਹੋਣਗੇ ਅਤੇ ਉਨ੍ਹਾਂ ਦੇ ਚੰਗੇ ਮੰਦੇ ਕਰਮਾਂ ਦਾ ਹਿਸਾਬ ਹੋਵੇਗਾ), ਹਿਸਾਬ ਦਾ ਦਿਨ; ਭੀੜ, ਵੱਡਾ ਇਕੱਠ, ਰੌਲਾ-ਰੱਪਾ, ਚੀਖ-ਪੁਕਾਰ [√**ਹਸ਼ਰ,** ਇਕੱਠੇ ਹੋਣਾ]; ਟ.ਕ. **ਮਹਸ਼ਰ,** ਕਿਆਮਤ ਦੇ ਦਿਨ ਲੋਕਾਂ ਦੇ ਇਕੱਠੇ ਹੋਣ ਦੀ ਥਾਂ, ਕਿਆਮਤ (ਮ + ਹਸ਼ਰ)

**ਹਸਰਤ** ਸੱਧਰ, ਲਾਲਸਾ — *ਅਰਬੀ* **ਹਸਰਤ,** ਅਫਸੋਸ, ਪਛਤਾਵਾ, ਲਾਲਸਾ [√**ਹਸਰ,** ਅਫਸੋਸ ਕਰਨਾ]; ਟ.ਕ. **ਤਹੱਸਰ,** ਪਛਤਾਵਾ (ਤ + ਹੱਸਰ)

**ਹੰਸਲੀ** (ਹਸਲੀ) ਗਲ ਵਿਚ ਪਾਉਣ ਦਾ ਇਕ ਗਹਿਣਾ; ਗਲ ਦੀ ਹੱਡੀ; *ਹਿੰਦੀ* **ਹਾਂਸ,** ਮੋਢਾ; **ਹਾਸਲੀ,** ਗਲ ਦਾ ਗਹਿਣਾ; *ਮਰਾ.* **ਹਾਂਸਲੀ;** *ਪ੍ਰਾਕ.* **ਹੰਸਲ,** ਇਕ ਗਹਿਣਾ — *ਸੰਸ.* aṇsa, ਮੋਢਾ; *ਭਾਰੋਪੀ* omeso, ਮੋਢਾ

+ *ਲਾਤ.* humerus (humer), ਮੋਢਾ (ਟ.ਕ. *ਅੰਗ.* humeral, ਮੋਢੇ ਨਾਲ ਸਬੰਧਤ)

+ *ਯੂਨਾ.* omos, ਮੋਢਾ (ਟ.ਕ. *ਅੰਗ.* omo-plate, ਮੋਢੇ ਦੀ ਪਲੇਟ)

⇒ **ਹੱਸ**

**ਹਸ਼ੀਸ਼** ਇਕ ਨਸ਼ੀਲੀ ਵਸਤੂ — *ਅਰਬੀ* **ਹਸ਼ੀਸ਼,** ਭੰਗ ਦੇ ਪੱਤੇ, ਭੰਗ; ਟ.ਕ. *ਅੰਗ.* hashish, ਭੰਗ ਤੋਂ ਬਣਾਇਆ ਇਕ ਨਸ਼ੀਲਾ ਪਦਾਰਥ < *ਅਰਬੀ,* ਜਿਵੇਂ ਉੱਪਰ

**ਹੱਕ** ਸਚਾਈ; ਇਨਸਾਫ, ਅਧਿਕਾਰ; ਪਰਮਾਤਮਾ — *ਅਰਬੀ* **ਹੱਕ,** ਸੱਚ, ਠੀਕ, ਅਸਲੀਅਤ; ਅਧਿਕਾਰ; ਫਰਜ਼; ਪਰਮਾਤਮਾ [√**ਹੱਕ,** ਸੱਚ ਹੋਣਾ]; ਟ.ਕ. **ਮੁਹੱਕਿਕ,** ਅਸਲੀਅਤ ਦਾ ਚਾਹਵਾਨ, ਫਲਾਸਫਰ (ਮੁ + ਹੱਕ-)

⇒ **ਅਨਲਹੱਕ; ਤਹਿਕੀਕ**

**ਨੋਟ.** 'ਸਚਾਈ ਜਾਂ ਸੱਚਾ' ਅਤੇ 'ਅਧਿਕਾਰ' ਦੀ ਆਪਸੀ ਸਾਂਝ ਲਈ ਟ.ਕ. *ਅੰਗ.* right, ਜਿਸ ਦਾ ਇਕ ਅਰਥ ਸੱਚਾ ਜਾਂ ਠੀਕ ਅਤੇ ਦੂਜਾ ਅਧਿਕਾਰ ਜਾਂ ਹੱਕ ਹੈ

**ਹੱਕਣਾ** (ਹਿੱਕਣਾ) ਹਲ ਜਾਂ ਗੱਡੇ ਨਾਲ ਜੁੜੇ ਬਲਦਾਂ ਨੂੰ ਤੇਜ਼ੀ ਨਾਲ ਤੋਰਨਾ; *ਪ੍ਰਾਕ.* **ਹੱਕ-;** *ਉੜੀ.* **ਹਾਂਕਿਬਾ;** *ਹਿੰਦੀ* **ਹਾਂਕਨਾ;** *ਗੁਜ.* **ਹਾਂਕਵੁ** — *ਸੰਸ.* √hakk-, ਉੱਚੀ ਆਵਾਜ਼ ਵਿਚ ਬੋਲਣਾ

**ਹੱਕਾ-ਬੱਕਾ; ਹਾਕਲ-ਬਾਕਲ**

**ਹੰਕਾਰ** ਅਭਿਮਾਨ — **ਅਹੰਕਾਰ** ਦਾ ਵਿਕਸਤ ਰੂਪ; ਦੇਖੋ **ਅਹੰਕਾਰ**

**ਹਕਾਰਨਾ** *(ਲਹਿੰ.)* ਬੁਲਾਉਣਾ, ਸੱਦਣਾ, ਹਾਕ ਮਾਰਨਾ, ਪੰਛੀ ਉਡਾਉਣਾ; *ਪ੍ਰਾਕ.* **ਹੱਕਾਰ-;** *ਬੰਗਾ.* **ਹਾਂਕਾਰਾ;** *ਹਿੰਦੀ* **ਹਾਕਾਰਨਾ;** *ਗੁਜ.* **ਹਾਕਾਰਵੂੰ;** *ਮਰਾ.* **ਹਾਕਾਰਣੇ** — *ਸੰਸ.* hakkāra, ਬੁਲਾਉਣ ਦਾ ਭਾਵ

**ਹਰਕਾਰਾ** ਡਾਕੀਆ; ਮੂਲ ਅਰਥ 'ਸੱਦਾ ਦੇਣ ਵਾਲਾ, ਬੁਲਾਉਣ ਵਾਲਾ' — **ਹਕਾਰਾ,** ਡਾਕੀਆ, ਬੁਲਾਵਾ (ਦੇਖੋ ਪੰ.ਕੋ.) — ਉਪਰੋਕਤ ਦਾ ਵਿਕਸਤ ਰੂਪ

**ਹਕੀਕਤ** ਅਸਲੀਅਤ — *ਅਰਬੀ* **ਹਕੀਕਤ,** ਸਚਾਈ, ਅਸਲੀਅਤ [√**ਹੱਕ,** ਸੱਚਾ ਹੋਣਾ]; ਟ.ਕ. **ਮੁਹੱਕਿਕ,** ਸਚਾਈ ਦੀ ਭਾਲ ਕਰਨ ਵਾਲਾ, ਦਲੀਲ ਨਾਲ ਗੱਲ ਸਿੱਧ ਕਰਨ ਵਾਲਾ (ਮੁ + ਹੱਕਕ)

⇒ **ਤਹਿਕੀਕ; ਹੱਕ**

**ਹਕੀਮ** ਯੂਨਾਨੀ ਇਲਾਜ ਦਾ ਮਾਹਰ — *ਅਰਬੀ* **ਹਕੀਮ,** ਯੂਨਾਨੀ ਇਲਾਜ ਦਾ ਮਾਹਰ; ਗਿਆਨਵਾਨ, ਦਾਰਸ਼ਨਿਕ, ਫਿਲਾਸਫਰ

~ **ਹਿਕਮਤ,** ਹਕੀਮੀ — *ਅਰਬੀ* **ਹਿਕਮਤ,** ਸਿਆਣਪ, ਦਾਨਾਈ, ਵਿੱਦਿਆ, ਜਿਸ ਰਾਹੀਂ ਚੀਜ਼ਾਂ ਦੀ ਹਕੀਕਤ ਦਾ ਪਤਾ ਲੱਗੇ, ਦਰਸ਼ਨ; ਟ.ਕ. 'ਹਿਕਮਤ-ਅਮਲੀ' ਵਿਹਾਰਕ ਸੂਝ-ਬੂਝ, diplomacy

**ਨੋਟ.** 'ਇਲਾਜ ਕਰਨ ਵਾਲਾ' ਅਤੇ 'ਦਾਰਸ਼ਨਿਕ' ਦੀ ਅਰਥਗਤ ਸਾਂਝ ਲਈ ਟ.ਕ. *ਅੰਗ.* doctor, ਚਕਿਤਸਕ, ਹਕੀਮ; ਹੋਰ ਅਰਥ 'ਵਿਦਵਾਨ, ਦਾਰਸ਼ਨਕ' (ਜਿਵੇਂ Ph.D. ਅਰਥਾਤ doctor of philosophy)

**ਹਕੂਮਤ : ਹਾਕਮ**

**ਹੰਗਾਮਾ** ਰੌਲਾ-ਗੌਲਾ, ਫਸਾਦ, ਉਪੱਦਰ; ਮੂਲ ਅਰਥ 'ਇਕੱਠ, ਮਜਮਾ' — *ਫਾਰਸੀ* **ਹੰਗਾਮਾ,** ਇਕੱਠ, ਭੀੜ; ਸ਼ੋਰ-ਸ਼ਰਾਬਾ, ਦੰਗਾ, ਫਸਾਦ; ਹੋਰ ਅਰਥ 'ਵਕਤ, ਸਮਾਂ'; ਮੂਲ ਅਰਥ (ਘਟਨਾਵਾਂ ਜਾਂ ਗ੍ਰਹਿਆਂ ਦਾ) 'ਮੇਲ' (ਟ.ਕ. **ਹੰਗਾਮ,** ਵਕਤ, ਸਮਾਂ, ਮੌਕਾ, ਰੁੱਤ) — [ਅਗੇ. ਹਮ + √ਗਮ, ਜਾਣਾ]

⇒ **ਸੰਗਮ**

**ਹੱਜ** ਸਵਾਦ; ਫਾਇਦਾ (ਟ.ਕ. 'ਹੱਜ ਨਾਂ ਰਹਿਣਾ', ਬੇਇੱਜ਼ਤੀ ਕਰਵਾਉਣਾ; ਹੋਰ ਦੇਖੋ 'ਬੇਹੱਜੀ', ਬੇਇਜ਼ਤੀ; ਮੂਲ ਤੌਰ ਤੇ 'ਬੇਸੁਆਦੀ, ਵਿਫਲਤਾ') — *ਅਰਬੀ* **ਹੱਜ਼,** ਹਿਸਾ, ਨਸੀਬ; ਮਜ਼ਾ, ਲੱਜ਼ਤ; ਭੋਗ ਵਿਲਾਸ

**ਹਜ਼ਰਤ: ਹਾਜ਼ਰ**

**ਹਜ਼ਾਰ** ਦਸ ਸੌ ਦੀ ਗਿਣਤੀ — *ਫਾਰਸੀ* **ਹਜ਼ਾਰ,** ਇੰਜ [*ਜ਼ੰਦ* hazanra, ਹਜ਼ਾਰ]

+ *ਸੰਸ.* sahasra, ਹਜ਼ਾਰ

**ਹਜੀਰਾਂ** (ਹੰਜੀਰਾਂ) ਗਲੇ ਦੀਆਂ ਗਿਲਟੀਆਂ ਸੁੱਜਣ ਦਾ ਰੋਗ, ਕੰਠ-ਮਾਲਾ — *ਅਰਬੀ* **ਖਨਾਜ਼ੀਰ,** ਹਜੀਰਾਂ, ਮੂਲ ਅਰਥ 'ਸੂਰ' ('**ਖਿਨਜ਼ੀਰ**', ਅਰਥਾਤ ਸੂਰ ਦਾ ਬਹੁਵਚਨ); ਗਲੇ ਦੇ ਰੋਗ ਲਈ ਅਜਿਹਾ ਨਾਂ ਪੈਣ ਦਾ ਕਾਰਨ ਰੋਗੀ ਦਾ ਸੁੱਜਿਆ ਹੋਇਆ ਗਲਾ ਹੈ, ਜਿਸ ਤੋਂ ਸੂਰ ਦੀ ਗਰਦਨ ਦਾ ਪ੍ਰਭਾਵ ਪੈਂਦਾ ਹੈ

**ਨੋਟ[1].** ਉਕਤ ਅਰਥ-ਵਿਕਾਸ ਦੇ ਹੱਕ ਵਿਚ ਦੇਖੋ *ਅੰਗ.* scrofula (ਹਜੀਰਾਂ, ਕੰਠ-ਮਾਲਾ); ਮੂਲ ਅਰਥ 'ਛੋਟਾ ਸੂਰ' (< *ਲਾਤ.* scrofa, ਛੋਟਾ ਸੂਰ, ਸੂਰਨੀ); "prob. from the swollen condition of the glands"; ਦੇਖੋ ਵੈਬਸਟਰ ਕੋਸ਼। ਇੰਜ ਹੀ *ਰੂਸੀ* svinka (ਸੂਰਨੀ) ਦਾ ਦੂਜਾ ਅਰਥ 'ਕੰਨ-ਪੇੜੇ' ਹੈ (ਰੂਸੀ-ਅੰਗਰੇਜ਼ੀ ਕੋਸ਼ ਵਿਚ ਵਿਚਾਰ ਅਧੀਨ ਸ਼ਬਦ ਨੂੰ ਸਮਰੂਪਕ ਵਜੋਂ ਪੇਸ਼ ਕੀਤਾ ਗਿਆ ਹੈ, ਜਦੋ ਕਿ ਅਸਲ ਵਿਚ ਇਹ ਬਹੁਅਰਥਕ ਹੈ

**ਨੋਟ[2].** ਟਰਨਰ ਮੁਤਾਬਕ *ਪੰਜਾ.* **ਹਜੀਰਾਂ** (ਕੰਨ-ਪੇੜੇ) ਦਾ ਸਬੰਧ *ਲਹਿੰਦੀ* **ਹੰਜੀਰ,** ਅਰਥਾਤ **ਅੰਜੀਰ** (ਖਾਣ ਵਾਲਾ ਇਕ ਫਲ) ਨਾਲ ਹੈ, ਜੋ ਇਕ ਭੁੱਲ ਹੈ

**ਹਜ਼ੂਰ: ਹਾਜ਼ਰ**

**ਹੰਝੂ** ਅੱਖਾਂ ਵਿਚੋਂ ਬਹੁਤੀ ਖੁਸ਼ੀ ਜਾਂ ਤਕਲੀਫ ਕਾਰਨ ਨਿਕਲਣ ਵਾਲਾ ਪਾਣੀ; *ਪਾਲੀ* **ਅੱਸੁ;** *ਪ੍ਰਾਕ.* **ਅੱਸੁ; ਆਸੁ;** *ਸਿੰਧੀ* **ਹੰਜੁ;** *ਹਿੰਦੀ* **ਆਂਸੂ;** *ਮਰਾ.* **ਅੰਸੂ** — *ਸੰਸ.* aśru, ਇੰਜ (ਰਿ.ਵੇ.)

~ **ਹੰਝ,** ਉਪਰੋਕਤ ਦਾ ਲਹਿੰਦੀ ਰੂਪ

**ਹੱਟੀ** ਦੁਕਾਨ; *ਪ੍ਰਕਾ.* **ਹੱਟ,** ਦੁਕਾਨ, ਬਜ਼ਾਰ; *ਸਿੰਧੀ* **ਹਟੁ;** *ਬੰਗਾ.* **ਹਾਟ;** *ਹਿੰਦੀ* **ਹਾਟ** — *ਸੰਸ.* haṭṭa, ਮਾਰਕੀਟ; ਮੇਲਾ; haṭṭī, ਛੋਟਾ ਮਾਰਕੀਟ; ਟ.ਕ. **ਗੋਹਾਟੀ,** ਆਸਾਮ ਦੇ ਇਕ ਸ਼ਹਿਰ ਦਾ ਨਾਂ < *ਸੰਸ.* gohāṭa, ਗਊਆਂ ਦੀ ਮੰਡੀ (ਰਲਦੇ-ਮਿਲਦੇ ਅਰਥਾਂ ਲਈ ਟ.ਕ. *ਅੰਗ.* Oxford [ox, ਬਲਦ, ਬੈਲ + ford, ਨਦੀ ਨੂੰ ਪੈਦਲ ਪਾਰ ਕਰਨ ਦਾ ਰਸਤਾ]

**ਹਤ** ਮਾਰਿਆ ਗਿਆ, ਨਸ਼ਟ ਹੋਇਆ; (ਟ.ਕ. "ਦੁਸਮਨ ਹਤੇ ਦੋਖੀ ਸਭਿ

ਵਿਆਪੇ; ਮ.5); *ਪਾਲੀ* **ਹਤ,** ਇੰਜ — *ਸੰਸ.* hata, ਮਾਰਿਆ, ਨਸ਼ਟ ਕੀਤਾ, ਭੱਜਿਆ [ਭੂ.ਕਿਰ. ਵਲੋਂ √han, ਮਾਰਨਾ, to strike, ਸੱਟ ਮਾਰਨਾ, ਨਸ਼ਟ ਕਰਨਾ, ਵੱਧ ਕਰਨਾ; ਸੁੱਟਣਾ, ਤਿਆਗਣਾ]

+ *ਫਾਰਸੀ* **ਜ਼ਦਾ,** ਮਾਰਿਆ (ਟ.ਕ. 'ਗ਼ਮ-ਜ਼ਦਾ', ਦੁੱਖ ਦਾ ਮਾਰਿਆ) < *ਪਹਿਲ.* zat, ਇੰਜ

⇒ **ਹੱਤਿਆ**

**ਹੱਤਕ** ਬੇਇਜ਼ਤੀ, ਅਪਮਾਨ — *ਅਰਬੀ* **ਹਤਕ,** ਬੇਇੱਜ਼ਤੀ; ਭੇਦ ਪ੍ਰਗਟ ਕਰਨ ਦਾ ਭਾਵ; ਜ਼ਲੀਲ ਕਰਨ ਦਾ ਭਾਵ; ਮੂਲ ਅਰਥ 'ਪਰਦਾ ਚਾਕ ਕਰਨ ਦਾ ਭਾਵ' [√**ਹਤਕ,** ਪਰਦਾ ਪਾੜਨਾ; ਇਸ ਲਈ 'ਭੇਦ ਪ੍ਰਗਟ ਕਰਨਾ'; ਟ.ਕ. **ਤਹਤੁਕ,** (ਭੇਤ ਦਾ) ਪ੍ਰਗਟਾਉ, ਬਦਨਾਮੀ (ਤ + ਹਤੁਕ)

**ਹੱਤਿਆ** ਹਿੰਸਾ, ਘਾਤ, ਕਤਲ, ਹਲਾਕਤ — *ਸੰਸ.* hatyā, ਇੰਜ < hata; ਭੂ.ਕਿਰ. ਵਲੋਂ √han, ਘਾਤ ਕਰਨਾ, ਸੱਟ ਮਾਰਨਾ; ਨਸ਼ਟ ਕਰਨਾ, ਮਾਰਨਾ; *ਭਾਰੋਪੀ* √gwhen

+ *ਫਾਰਸੀ* **ਜ਼ਦਨ,** ਸੱਟ ਮਾਰਨਾ; ਇਸ ਲਈ **ਜ਼ਨ;** ਜਿਵੇਂ 'ਤੇਗਜ਼ਨ'

+ *ਲਾਤ.* √fend (fen-), ਸੱਟ ਮਾਰਨਾ (ਟ.ਕ. *ਅੰਗ.* defend)

⇒ **ਹਾਨੀ**

**ਨੋਟ.** ਵੈਬਸਟਰ ਕੋਸ਼ ਅਨੁਸਾਰ *ਅੰਗ.* defend ਦੇ ਤਹਿਤ *ਸੰਸ.* hanati ਦਾ ਹਵਾਲਾ ਦਿੱਤਾ ਮਿਲਦਾ ਹੈ

**ਹੱਥ** ਗੁੱਟ ਤੋਂ ਅੱਗੇ ਦਾ ਹਿੱਸਾ, ਕੰਮ ਕਰਨ ਦਾ ਸਾਧਨ ਅੰਗ; *ਪਾਲੀ, ਪ੍ਰਾਕ.* **ਹੱਥ;** *ਸਿੰਧੀ* **ਹਥੁ;** *ਆਸਾ.* **ਹਾਤ;** *ਬੰਗਾ.* **ਹਾਤ;** *ਗੁਜ.* **ਹਾਥ;** *ਮਰਾ.* ਹਾਤ — *ਸੰਸ.* hasta, ਹੱਥ (ਰਿ.ਵੇ.), ਹਾਥੀ ਦੀ ਸੁੰਡ (ਜੋ ਉਸ ਲਈ ਹੱਥ ਦਾ ਕੰਮ ਦਿੰਦਾ ਹੈ)

⇒ **ਹਾਥੀ; ਹੱਥਾ: ਦਸਤਾ**

**ਹੱਥਾ** ਦਸਤਾ; *ਹਿੰਦੀ* **ਹੱਥਾ;** *ਮਰਾ.* **ਹਾਤਾ** — *ਸੰਸ.* hastaka, ਹੱਥ [hasta, ਹੱਥ]

**ਨੋਟ. ਹੱਥ** ਵਾਂਗ *ਫਾਰਸੀ* ਮੂਲਕ **ਦਸਤਾ** (**ਦਸਤ,** ਹੱਥ) ਅਤੇ *ਅੰਗ.* handle (=hand, ਹੱਥ) ਵੀ ਇਥੇ ਥਾਂ-ਸਿਰ ਹਨ।

**ਹਥੇਲੀ** ਹੱਥ ਦੀ ਤਲੀ — *ਸੰਸ.* hasta-tala, ਹਥੇਲੀ [hasta, ਹੱਥ + tala, ਤਲੀ]

⇒ **ਥਿਆਲੀ**

**ਹੱਦ** ਸੀਮਾ — *ਅਰਬੀ* **ਹੱਦ,** ਸੀਮਾ; ਰੁਕਾਵਟ; ਸਿਰਾ [√**ਹੱਦ,** ਰੋਕਣਾ]; ਟ.ਕ. **ਮਹਦੂਦ,** ਰੋਕਿਆ ਗਿਆ; ਸੀਮਤ (ਮ + ਹਦੂਦ)

⇒ **ਸਰਹੱਦ**

**ਹਦਾਇਤ** ਸਿੱਖਿਆ, ਨਸੀਹਤ — *ਅਰਬੀ* **ਹਿਦਾਯਤ,** ਅਗਵਾਈ, ਰਹਿਨੁਮਾਈ; ਟ.ਕ. **ਹਾਦੀ,** ਸਿੱਖਿਆ ਦੇਣ ਵਾਲਾ, ਧਰਮ ਉਪਦੇਸ਼ਕ, ਗੁਰੂ

⇒ **ਮਹਿਦੀ**

**ਹਦੀਸ** ਹਜ਼ਰਤ ਮੁਹੰਮਦ ਸਾਹਿਬ ਦੇ ਬਚਨ — *ਅਰਬੀ* **ਹਦੀਸ,** ਜੋ ਕੁਝ ਵਾਪਰਿਆ ਹੈ, ਵਾਪਰੀ ਹੋਈ ਗੱਲ, ਕਿੱਸਾ, ਕਹਾਣੀ; ਹਜ਼ਰਤ ਮੁਹੰਮਦ ਸਾਹਿਬ ਦੇ ਹਾਲਾਤ ਤੇ ਬਚਨ [√**ਹਦਸ,** ਵਾਪਰਨਾ]

⇒ **ਹਾਦਸਾ**

**ਹਨੂ** *(ਲਹਿੰ.)* ਦਾੜ੍ਹ; ਸਮਾਨ **ਹਣੂ;** *ਬੰਗਾ.* **ਹਨ,** ਜਬਾੜਾ; *ਹਿੰਦੀ* **ਹਨੁ** — *ਸੰਸ.* hanu, ਜਬਾੜ, ਗੱਲ੍ਹ; *ਭਾਰੋਪੀ* genu

+ *ਅੰਗ.* chin, ਠੋਡੀ

+ *ਲਾਤ.* gena, ਗੱਲ੍ਹ (ਟ.ਕ. *ਅੰਗ.* genial, ਗੱਲ੍ਹਾਂ ਸਬੰਧੀ)

+ *ਯੂਨਾ.* genys, ਠੋਡੀ

~ **ਹਨੂਮਾਨ,** ਸ੍ਰੀ ਰਾਮਚੰਦਰ ਦੀ ਬਾਨਰ ਸੈਨਾ ਦਾ ਸਰਦਾਰ; ਮੂਲ ਅਰਥ 'ਵੱਡੇ ਜਬਾੜੇ ਵਾਲਾ' — *ਸੰਸ.* hanuman, ਇੰਜ [hanu + ਪਿਛੇ. man]

**ਹਫਤਾ** ਸੱਤਾਂ ਦਿਨਾਂ ਦਾ ਸਮੂਹ — *ਫਾਰਸੀ*

**ਹਫਤਾ,** ਇੰਜ [**ਹਫਤ,** ਸੱਤ] + *ਸੰਸ.* saptāha, ਹਫਤਾ [sapta, ਸੱਤ] + *ਯੂਨਾ.* hepta, ਸੱਤ
⇒ **ਸਪਤਾਹ**

**ਹਬਸ਼ੀ** ਬਹੁਤ ਕਾਲਾ ਵਿਅਕਤੀ — *ਅਰਬੀ* **ਹਬਸ਼ੀ,** ਬਹੁਤ ਕਾਲਾ ਵਿਅਕਤੀ; ਹਬਸ਼ ਦੇਸ਼ ਦਾ ਵਾਸੀ ਟ.ਕ. *ਅੰਗ.* Abysinia (Abys-), ਅਫ਼ਰੀਕਾ ਦੇ ਇਕ ਦੇਸ਼ ਦਾ ਨਾਂ; *ਅਰਬੀ* **ਹਬਸ਼** ਦਾ ਰੂਪਅੰਤਰ

**ਹਬੀਬ** ਦੋਸਤ, ਯਾਰ — *ਅਰਬੀ* **ਹਬੀਬ,** ਇੰਜ [√**ਹੁਬ,** ਪਿਆਰ ਕਰਨਾ]
⇒ **ਹੁੱਬ; ਮਹਿਬੂਬ; ਮੁਹੱਬਤ**

**ਹਮ** 'ਨਾਲ, ਸਾਥ' ਦਾ ਅਰਥ-ਸੂਚਕ ਅਗੇਤਰ (ਟ.ਕ. 'ਹਮ ਸਫਰ') — *ਫਾਰਸੀ* **ਹਮ,** ਇੰਜ; ਟ.ਕ. *ਫਾਰਸੀ* **ਹਮਾ,** ਸਾਰੇ, ਕੁਲ, ਸੱਭ — ਉਪਰੋਕਤ ਨਾਲ ਸਬੰਧਤ + *ਸੰਸ.* sam, ਬਰਾਬਰ, ਤੁਲ; ਸਾਰੇ, ਹਰ ਕੋਈ, ਸਭੇ ਹੀ
⇒ **ਹਮੇਸ਼ਾ; ਸਮ**

**ਹਮਦ** ਉਸਤਤ, ਸਲਾਹੁਣਾ (ਵਿਸ਼ੇਸ਼ ਕਰਕੇ ਪਰਮਾਤਮਾ ਦੀ) — *ਅਰਬੀ* **ਹਮਦ,** ਇੰਜ [√**ਹਮਦ,** ਉਸਤਤ ਕਰਨਾ); ਟ.ਕ. **ਅਹਮਦ,** ਵਧੇਰੇ ਸਲਾਹੁਣਯੋਗ [ਦੂਜੀ ਜਾਂ ਤੀਜੀ ਡਿਗਰੀ ਵਲੋਂ **ਹਮੀਦ,** ਸਲਾਹੁਣਯੋਗ]
⇒ **ਮੁਹੰਮਦ**

**ਹਮਲ** ਔਰਤ ਦੇ ਪੇਟ ਵਿਚ ਬੱਚੇ ਦੀ ਹੋਂਦ — *ਅਰਬੀ* **ਹਮਲ,** ਭਾਰ, ਬੋਝ; ਗਰਭ [√**ਹਮਲ,** ਚੁੱਕਣਾ, to bear, carry]; ਟ.ਕ. **ਹੱਮਾਲ,** ਭਾਰ ਢੋਣ ਵਾਲਾ, ਭਾਰ ਚੁੱਕਣ ਵਾਲਾ, ਪਾਂਡੀ, ਕੁਲੀ; ਹੋਰ ਦੇਖੋ **ਹਾਮਿਲ-ਏ-ਵਹੀ** (ਰੱਬ ਦਾ) ਸੰਦੇਸ਼ ਲਿਆਉਣ ਵਾਲਾ; ਜਬਰੀਲ ਫਰਿਸ਼ਤਾ
⇒ **ਹਮਲਾ; ਹਮੇਲ; ਤਹੱਮਲ**

**ਹਮਲਾ** ਹੱਲਾ, ਧਾਵਾ (ਟ.ਕ. 'ਹਮਲਾ ਕਰਨਾ', ਚੜ੍ਹ ਆਉਣਾ); ਮੂਲ ਅਰਥ 'ਚੜ੍ਹਾਈ, act of bearing, charging' — *ਅਰਬੀ* **ਹਮਲਾ,** ਹੱਲਾ, ਧਾਵਾ, ਚੜ੍ਹਾਈ [√**ਹਮਲ,** ਚੁੱਕਣਾ, ਲੈ ਜਾਣਾ, to bear, carry]
⇒ **ਹਮਲ**

**ਨੋਟ.** ਉਪਰੋਕਤ ਅਰਥ-ਵਿਕਾਸ ਦੀ ਪੁਸ਼ਟ ਲਈ ਟ.ਕ. *ਅੰਗ.* to bear down on, ਹਮਲਾ ਕਰਨਾ; ਇਸ ਸਬੰਧ ਵਿਚ ਹੋਰ ਦੇਖੋ *ਅੰਗ.* charge, ਭਾਰ ਪਾਉਣਾ "to load or burden"; ਹਮਲਾ ਕਰਨਾ

**ਹੱਮਾ** ਅਪਣਤ, ਸਤਿਕਾਰ, ਮਾਣ (ਟ.ਕ. 'ਹੱਮਾ ਰੱਖਣਾ'); ਮੂਲ ਅਰਥ 'ਮੈਂਪੁਣਾ' — *ਸੰਸ.* aham, ਮੈਂ; ਦੇਖੋ **ਹਉਮੈ**

**ਹਮਾਕਤ: ਅਹਿਮਕ**

**ਹਮਾਮ** ਇਸ਼ਨਾਨ-ਘਰ; ਮੂਲ ਅਰਥ 'ਗਰਮ ਪਾਣੀ ਨਾਲ ਇਸ਼ਨਾਨ ਕਰਨ ਦੀ ਥਾਂ' — *ਅਰਬੀ* **ਹੱਮਾਮ,** ਇਸ਼ਨਾਨ-ਘਰ [√**ਹਮ,** ਗਰਮ ਹੋਣਾ]

**ਹਮਾਮ ਦਸਤਾ** ਧਾਤ ਦਾ ਬਣਿਆ ਚੱਠੂ ਅਤੇ ਲੋਹੇ ਦੀ ਮੂੰਗਲੀ — *ਫਾਰਸੀ* **ਹਾਵਨ ਦਸਤਾ,** ਇੰਜ [**ਹਾਵਨ,** ਉੱਖਲੀ, ਚੱਠੂ + **ਦਸਤਾ,** ਹੱਥਾ, ਸੋਟਾ]
⇒ **ਹਾਵਨ**

**ਹਮੇਸ਼ਾਂ** ਸਦਾ, ਸਦੀਵ — *ਫਾਰਸੀ* **ਹਮੇਸ਼ਗੀ,** ਸਦੀਵਤਾ, ਹਮੇਸ਼ਾਂ ਹੋਣ ਦਾ ਭਾਵ — ਸੰਭਵ ਤੌਰ ਤੇ **ਹਮਾ** (ਸਭ, ਕੁੱਲ) ਤੇ ਆਧਾਰਤ
⇒ **ਹਮ**

**ਹਮੇਲ** ਚਾਂਦੀ ਜਾਂ ਸੋਨੇ ਦੀ ਮਾਲਾ, ਇਕ ਜ਼ੇਵਰ; ਮੂਲ ਅਰਥ (ਗਲ ਵਿਚ) 'ਲਟਕਦੀ ਵਸਤੂ' — *ਅਰਬੀ* **ਹਮਾਇਲ,** ਗਲ ਵਿਚ ਪਾਉਣ ਵਾਲਾ ਜ਼ੇਵਰ; ਕੁਰਾਨ ਸ਼ਰੀਫ ਦੀ ਛੋਟੀ ਜਿਲਦ, ਜੋ ਗਲ ਵਿਚ ਲਟਕਾ ਕੇ ਰਖੀ ਜਾਂਦੀ ਹੈ [√**ਹਮਲ,** ਧਾਰਨ ਕਰਨਾ, to bear, carry]
⇒ **ਹਮਲ**

**ਹਯਾਤ** ਜੀਵਨ ਜ਼ਿੰਦਗੀ — *ਅਰਬੀ* **ਹਯਾਤ,** ਜ਼ਿੰਦਗੀ, ਜਾਨ; ਉਮਰ; ਟ.ਕ. *ਫ਼ਾਰਸੀ,* **ਹਯਾਤ-ਓ-ਮਮਾਤ,** ਜੀਵਨ ਅਤੇ ਮ੍ਰਿਤੂ [√**ਹੱਯ,** ਜੀਂਦਾ ਹੋਣਾ]

⇒ **ਹੈਵਾਨ; ਆਬੇ-ਹਯਾਤ**

**ਹਰ** (ਕਈਆਂ ਵਿਚੋਂ) ਇਕ, ਸਭ ਕੋਈ, every one (ਟ.ਕ. 'ਹਰ ਦਮ'; 'ਹਰ ਪਾਸੇ') — *ਫ਼ਾਰਸੀ* **ਹਰ,** ਹਰ ਕੋਈ, ਸਭ ਕੋਈ (*ਜ਼ੰਦ* haurva; ਦੇਖੋ ਪਲੈਟਸ)

+ *ਸੰਸ.* sarva, ਸਭ; ਹੋਰ; ਸਜਾਤੀ ਸ਼ਬਦਾਂ ਲਈ ਦੇਖੋ **ਸਰਵ**

**ਹਰਸ਼** ਖ਼ੁਸ਼ੀ, ਆਨੰਦ — *ਸੰਸ.* harsha, ਖ਼ੁਸ਼ੀ; ਰੋਮਾਂਚ [√hṛsh, ਲੂਈਂ ਕੰਡੇ ਖੜੇ ਹੋਣਾ; ਖ਼ੁਸ਼ ਹੋਣਾ]

~ **ਹਰਸਾਉਣਾ,** ਖ਼ੁਸ਼ ਹੋਣਾ — *ਸੰਸ.* √harsh, ਸਮਾਨ √hṛsh, ਜਿਵੇਂ ਉੱਪਰ

⇒ **ਹਿਰਖ**

**ਹਰਕਤ** ਗਤੀ; ਸਰਗਰਮੀ, ਚਾਲ, ਸ਼ਿਰਾਰਤ — *ਅਰਬੀ* **ਹਰਕਤ,** ਚਾਲ, ਗਤੀ, ਭੈੜਾ ਚਲਨ; ਆਵਾਜਾਈ, ਕੂਚ [√**ਹਰਕ,** ਗਤੀ ਕਰਨਾ]; ਟ.ਕ. *ਅਰਬੀ* **ਤਹਰੀਕ,** ਹਰਕਤ, ਕੋਸ਼ਿਸ਼, ਵਰਗਲਾਉਣ, movement; ਲਹਿਰ (ਤ + ਹਰੀਕ)

**ਹਰਜ** ਹਾਨੀ, ਨੁਕਸਾਨ (ਟ.ਕ. 'ਹਰਜ ਹੋਣਾ') — *ਅਰਬੀ* **ਹਰਜ,** ਗੜਬੜ, ਖਲਲ, ਸ਼ੋਰ-ਸ਼ਰਾਬਾ, ਖੱਪ; ਨੁਕਸਾਨ; ਢਿੱਲ, ਦੇਰ [√**ਹਰਜ,** ਸ਼ੋਰ-ਸ਼ਰਾਬਾ ਹੋਣਾ]

~ **ਹਰਜਾਨਾ,** ਘਾਟੇ ਦੀ ਪੂਰਤੀ ਲਈ ਦਿੱਤਾ ਗਿਆ ਧਨ — ਉਪਰੋਕਤ ਤੇ ਆਧਾਰਤ

**ਹਰਜਾਈ** ਇਕ ਥਾਂ ਨਾਂ ਟਿਕਣ ਵਾਲਾ, ਬੇਵਫ਼ਾ — *ਫ਼ਾਰਸੀ* **ਹਰਜਾਈ,** ਹਰ ਥਾਂ ਦਾ, ਕਿਸੇ ਇਕ ਦਾ ਹੋ ਕੇ ਨਾ ਰਹਿਣ ਵਾਲਾ, ਬੇਵਫ਼ਾ [**ਹਰ,** ਕੋਈ ਵੀ, ਹਰੇਕ + **ਜਾ,** ਜਗ੍ਹਾ, ਥਾਂ]

⇒ **ਹਰ; ਜਾ**

**ਹਰਟ** ਚੱਕਰੀਦਾਰ ਖੂਹ — *ਸੰਸ.* arghaṭa, ਇੰਜ

⇒ **ਅਰਹਟ; ਹਲਟ**

**ਹਰਣਾਖਸ਼** ਪ੍ਰਹਿਲਾਦ ਦਾ ਪਿਤਾ; ਇਕ ਰਾਖਸ਼; ਮੂਲ ਅਰਥ 'ਸੁਨਹਿਰੀ ਨੇਤਰਾਂ ਵਾਲਾ' — *ਸੰਸ.* hiraṇyāksha, ਪ੍ਰਹਿਲਾਦ ਦਾ ਪਿਤਾ [hiraṇya, ਸੋਨਾ + aksha, ਅੱਖੀ]

⇒ **ਹਿਰਣਾ** (ਸੋਨਾ)

**ਹਰਣਾਖੀ: ਹਰਨ**

**ਹਰਨ** (ਹਿਰਨ), ਇਕ ਜੰਗਲੀ ਜਾਨਵਰ; ਮੂਲ ਅਰਥ 'ਪੀਲੇ ਰੰਗ ਦਾ ਜਾਨਵਰ; *ਪਾਲੀ; ਪ੍ਰਾਕ.* **ਹਰਿਣ;** *ਸਿੰਧੀ* **ਹਰਣੁ;** *ਹਿੰਦੀ* **ਹਰਿਨ;** *ਮਰਾ.* **ਹਰਣ,** ਇੰਜ — *ਸੰਸ.* hariṇa, ਹਰਨ; ਪੀਲਾ; ਟ.ਕ. hariṇī, ਹਿਰਨੀ; ਪੀਲੇ ਫੁੱਲਾਂ ਵਾਲੀ ਚੰਬੇਲੀ

~ **ਹਰਨਾਖੀ,** ਹਰਨ ਦੀਆਂ ਅੱਖਾਂ ਵਰਗੀ, ਸੁਲੋਇਨਾ (ਟ.ਕ. "ਸੁਣਿ ਮੁੰਧੇ ਹਰਣਾਖੀਏ"; ਮ.1) — *ਸੰਸ.* hariṇākshī, doe-eyed woman [hariṇa + akshi, ਅੱਖੀ]

**ਨੋਟ. ਹਰਨਾਖੀ** ਦੀ ਘਾੜਤ ਲਈ ਟ.ਕ. *ਫ਼ਾਰਸੀ* **ਆਹੂ-ਚਸ਼ਮ** (ਹਰਨ ਦੀਆਂ ਅੱਖਾਂ ਵਾਲੀ, ਹਰਨਾਖੀ)

**ਹਰਨਾ** (ਹਰਣਾ) ਲੈ ਜਾਣਾ, ਖੋਹ ਲੈਣਾ; ਖੋਹੇ ਜਾਣਾ, ਚੋਰੀ ਹੋਣਾ (ਟ.ਕ. 'ਸੀਤਾ ਹਰਣ'); ਅਸਫਲ ਹੋਣਾ, ਵਾਂਝੇ ਹੋਣਾ — *ਸੰਸ.* √har, ਲੈ ਜਾਣਾ, to take away; ਸਮਾਨ √hṛ

~ **ਹਾਰਨਾ;** ਮੂਲ ਅਰਥ ਲਿਜਾਏ ਜਾਣਾ, ਖੋਹੇ ਜਾਣਾ; ਇਸ ਲਈ ਅਸਫਲ ਹੋਣਾ; (ਜੂਏ ਵਿਚ) ਪੈਸਾ ਗੁਆਉਣਾ; (ਬਲ ਦਾ) ਜਾਂਦੇ ਰਹਿਣਾ — *ਸੰਸ.* √hār, ਲਿਜਾਏ ਜਾਣਾ, "to be taken away", ਖੋਹੇ ਜਾਣਾ, ਵਾਂਝੇ ਹੋਣਾ < √har, ਜਿਵੇਂ ਉੱਪਰ

⇒ **ਹਾਰ** (ਮਾਲਾ); **ਆਹਾਰ; ਬਲਿਹਾਰ ਹਾਰਾ** (ਜਿਵੇਂ 'ਲੱਕੜਹਾਰਾ'); **ਆਹਰ;**

**ਮਨੋਹਰ; ਬਿਹਾਰੀ; ਸਿਹਾਰੀ; ਪਰਹਰਣ ਪ੍ਰਹਾਰ; ਪਹਿਰਾ; ਸੰਘਾਰ; ਨੁਹਾਰ**

**ਹਰਨਾੜੀ** (ਹਰਨਾਲੀ) ਹਲ ਜਾਂ ਪੰਜਾਲੀ ਨਾਲ ਜੁੜੇ ਹੋਏ ਬਲਦ; *ਬਿਹਾ.* **ਹਰ ਨਾਧਜ,** ਦੇਖੋ ਟਰਨਰ — hala-nādhi, ਬਲਦਾਂ ਨੂੰ ਹਲ ਨਾਲ ਜੋੜਨ ਦੀ ਰੱਸੀ [hala, ਹਲ + naddha, ਬੱਧਾ, ਜੋੜਿਆ < ਭੂ.ਕਿਰ. ਵਲੋਂ √nah, ਬੰਨ੍ਹਣਾ]

~ **ਹੰਢਾਲੀ,** ਉਪਰੋਕਤ ਦਾ ਲਹਿੰਦੀ ਰੂਪ

⇒ **ਨਹਿਣਾ; ਨਾੜਾ**

**ਹਰਫ** ਅੱਖਰ, ਵਰਨ; ਦੋਸ਼ (ਟ.ਕ. 'ਹਰਫ ਆਉਣਾ') — *ਅਰਬੀ* **ਹਰਫ,** ਬਚਨ, ਗੱਲ; ਵਰਨ; ਕਿਨਾਰਾ, ਟੀਸੀ, ਚੋਟੀ; ਤਲਵਾਰ ਦੀ ਧਾਰ [√**ਹਰਫ,** ਬਦਲਣਾ, ਉਲਟਾਉਣਾ]; ਟ.ਕ. **ਤਹਰੀਫ,** ਸਥਾਨ ਅੰਤਰਨ (ਸ਼ਬਦਾਂ ਜਾਂ ਹਰਫਾਂ ਦੀ) ਤਰਤੀਬ ਦੀ ਬਦਲੀ, ਅੱਖਰਾਂ ਨੂੰ ਅੱਗੇ ਪਿੱਛੇ ਕਰਕੇ ਨਵਾਂ ਸ਼ਬਦ ਬਨਾਉਣ ਦਾ ਭਾਵ, anagram; ਕਲਮ ਘੜਨ ਦਾ ਭਾਵ (ਤ + ਹਰੀਫ)

**ਨੋਟ.** ਹਰਫ ਦੇ ਵੱਖ-ਵੱਖ ਅਰਥਾਂ ਨੂੰ, ਜੋ ਦੇਖਣ ਨੂੰ ਪਰਸਪਰ ਅਨਮੇਲ ਲੱਗਦ ਹਨ, ਕੁਝ ਇੰਜ ਵਿਆਖਿਆਇਆ ਜਾ ਸਕਦਾ ਹੈ; ਮੂਲ ਅਰਥ 'ਵਕਰ-ਆਕਾਰ ਆਕ੍ਰਿਤੀ, curve (^), ਜਿਸ ਦਾ ਉੱਪਰਲਾ ਪਾਸਾ, ਚੋਟੀ, ਟੀਸੀ, ਸਿਰੇ; ਇਸ ਲਈ ਪਾਸੇ, ਕਿਨਾਰੇ ਦਾ ਬੋਧਕ ਬਣਦਾ ਹੈ ਅਤੇ ਜਿਸ ਦੇ ਦੋਨੋਂ ਪਾਸੇ, ਜੋ ਥੱਲੇ ਨੂੰ ਝੁਕੇ ਹੋਏ ਹਨ, ਬਦਲਾਓ ਜਾਂ ਉਲਟਾਊ ਦਾ ਸੁਝਾਉ ਦਿੰਦੇ ਹਨ। ਬਾਕੀ ਵਰਨ ਵਾਲੀ **ਗੱਲ** ਲਈ ਦੇਖੋ **ਅੰਕ,** ਜੋ ਮੂਲ ਰੂਪ ਵਿਚ ਵਕਰ ਦਾ ਰਿਣੀ ਹੈ

**ਹਰਬਾ** ਸਾਧਨ, ਹਥਕੰਡਾ — *ਅਰਬੀ* **ਹਰਬਾ,** ਨੇਜ਼ਾ, ਖੰਜਰ, ਜੰਗੀ ਹਥਿਆਰ < **ਹਰਬ,** ਜੰਗ [√**ਹਰਬ,** ਜੰਗ ਕਰਨਾ]

**ਹਰਮ** ਜ਼ਨਾਨਖਾਨਾ, ਰਣਵਾਸ; ਮੂਲ ਅਰਥ 'ਅਜਿਹਾ ਸਥਾਨ, ਜਿੱਥੇ ਕਿਸੇ ਗੈਰ ਮਰਦ ਦਾ ਜਾਣਾ ਵਰਜਿਤ ਹੋਵੇ'; ਇਸ ਲਈ 'ਪਵਿੱਤਰ ਸਥਾਨ — *ਅਰਬੀ* **ਹਰਮ,** ਜਨਾਨਖਾਨਾ; ਮੱਕੇ ਤੇ ਮਦੀਨੇ ਦਾ ਉਹ ਇਹਾਤਾ, ਜਿੱਥੇ ਕਿਸੇ ਜਾਨਵਰ ਦਾ ਮਾਰਨਾ ਵਰਜਿਤ ਹੈ; (ਯੂਰੋਸ਼ਲਮ ਦਾ) ਪਵਿੱਤਰ ਅਸਥਾਨ [√**ਹਰਮ,** ਵਰਜਿਤ ਹੋਣਾ; ਇਸ ਲਈ ਪਵਿੱਤਰ ਹੋਣਾ]

⇒ **ਹਰਾਮ; ਹੁਰਮਤ; ਮੁਹੱਰਮ; ਮਹਿਰਮ**

**ਹਰਵਾਂਹ** *(ਲਹਿੰ.)* **ਰਵਾਂਹ**

**ਹਰਾ** (ਹਰਿਆ) ਸਬਜ਼; *ਪ੍ਰਾਕ.* **ਹਰਿਯ;** *ਸਿੰਧੀ* **ਹਰਯੋ;** *ਉੜੀ;* **ਹਰਾ;** *ਗੁਜ.* **ਹਰਯ,** ਹਰਾ — *ਸੰਸ.* harita, ਪੀਲਾ, yellow (ਰਿ.ਵੇ.); ਸੋਨਾ; ਹਲਦੀ; ਸਬੰਧਤ hari, ਪੀਲਾ; ਹਰਾ

+ *ਫਾਰਸੀ* **ਜ਼ਰਦ,** ਪੀਲਾ; ਸਬੰਧਤ **ਜ਼ਰ,** ਸੋਨਾ; ਮੂਲ ਅਰਥ 'ਪੀਲੇ ਰੰਗ ਦੀ ਧਾਤ'

+ *ਰੂਸੀ* zoloto, ਸੋਨਾ

+ *ਅੰਗ.* yellow, ਪੀਲਾ (*ਪੁਰਾ. ਅੰਗ.* geolu); ਸਬੰਧਤ gold, ਸੋਨਾ ਟ.ਕ. *ਕ੍ਰੋਸ਼* zelen (ਹਰਾ); ਸਜਾਤੀ *ਸੰਸ.* hariṇa, (ਹਰਾ; ਪੀਲਾ, greenish, yellowish)

~ **ਹਰਿਆ-ਭਰਿਆ,** ਸਰਸਬਜ਼ — *ਸੰਸ.* harita-bharita; ਇੰਜ, ਉਕਤ ਦਾ ਵਿਕਸਤ ਰੂਪ

**ਹਰਾਮ** ਵਰਜਿਤ, ਖਾਣ ਪੀਣ ਦੇ ਅਯੋਗ; ਮੂਲ ਅਰਥ 'ਪਵਿੱਤਰ' (ਜਿਸ ਦੇ ਉਲਟ ਜਾਣਾ ਅਯੋਗ ਤੇ ਪਾਪ ਹੋਵੇ) — *ਅਰਬੀ* **ਹਰਾਮ,** ਵਰਜਿਤ, ਮਨ੍ਹਾ ਕੀਤੀ ਸ਼ੈ; ਪਾਕ, ਪਵਿੱਤਰ [√**ਹਰਮ,** ਮਨ੍ਹਾ ਕਰਨਾ]; ਟ.ਕ. **ਇਹਤਿਰਾਮ,** ਇੱਜਤ, ਸਤਕਾਰ, ਅਦਬ (ਇ) ਹ (ਤਿ) ਰਾਮ

⇒ **ਹਰਮ**

**ਹਰਾਰਤ** ਗਰਮੀ, ਤਪਸ਼; ਹਲਕਾ ਤਾਪ — *ਅਰਬੀ* **ਹਰਾਰਤ,** ਗਰਮੀ, ਸੇਕ,

ਤਪਸ਼, ਤਾਪ; ਜੋਸ਼, ਗੁੱਸਾ [√**ਹੱਰ,** ਗਰਮ ਹੋਣਾ]

⇒ **ਮੁਹਰਕਾ**

**ਹੱਲ** (ਗੁੰਝਲ ਨੂੰ) ਖੋਲ੍ਹਣ ਦਾ ਭਾਵ, ਸਵਾਲਾਂ ਦਾ ਅਮਲ; ਕਿਸੇ ਠੋਸ ਪਦਾਰਥ ਨੂੰ ਤਰਲ ਵਿਚ) ਘੋਲਣਾ, ਖੋਰਨਾ — *ਅਰਬੀ* **ਹੱਲ,** ਖੋਲਣਾ; ਘੋਲਣਾ, ਖੋਰਨਾ; ਤਿਲਾਂ ਦਾ ਤੇਲ; ਟ.ਕ. *ਅਰਬੀ* **ਤਹਲੀਲ,** ਹੱਲ ਕਰਨਾ, ਘੋਲਣਾ, ਕਿਸੇ ਚੀਜ਼ ਨੂੰ ਪਾ ਲੈਣਾ (ਤ + ਹਲੀਲ)

**ਹਲਕਾ**[1] ਘੇਰਾ; ਮੰਡਲ, ਇਲਾਕਾ— *ਅਰਬੀ* **ਹਲਕਾ,** ਘੇਰਾ, ਦਾਇਰਾ, ਇਹਾਤਾ; ਛੱਲਾ, ਕੁੰਡਲ; ਟ.ਕ. *ਅਰਬੀ ਫਾਰਸੀ* **ਹਲਕਾ-ਏ-ਜ਼ਰੀਨ,** ਸੋਨੇ ਦੀ ਵਾਲੀ

**ਹਲਕਾ**[2] ਘੱਟ ਵਜ਼ਨ ਵਾਲਾ; ਘੱਟ ਮੁੱਲ ਦਾ, ਘਟੀਆ; ਛੇਤੀ ਪਚਣ ਵਾਲਾ; ਮੱਠਾ; ਥੋੜ੍ਹਾ, ਘੱਟ; *ਸਿੰਧੀ* **ਹਲਕੋ;** *ਹਿੰਦੀ* **ਹਲਕਾ** — *ਸੰਸ.* laghuka, ਦਾ ਵਰਨ-ਵਿਪਰਜ; ਦੇਖੋ **ਲਹੁਕਾ**

⇒ **ਲਘੂ; ਹੌਰਾ**

**ਹਲਟ** ਬਲਦਾਂ ਦੁਆਰਾ ਪਾਣੀ ਕੱਢਣ ਵਾਲਾ ਖੂਹ; *ਪਾਲੀ* **ਅਰਘੱਟ;** *ਪ੍ਰਾਕ.* **ਅਰਹੱਟ;** *ਸਿੰਧੀ* **ਅਰਟ;** ਇੰਜ *ਉੜੀ.* **ਅਰਟ,** ਚਰਖਾ; *ਹਿੰਦੀ* **ਅਰਹਟ;** *ਮਰਾ.* **ਰਹਟ** — *ਸੰਸ.* araghaṭṭa, ਟਿੰਡਾਂ ਵਾਲਾ ਖੂਹ; ਮੂਲ ਤੌਰ ਤੇ ਘਾਟ ਉੱਪਰ ਲਾਇਆ ਪਹੀਆ, ਜਿਸ ਨੂੰ ਗੇੜਨ ਨਾਲ ਪਾਣੀ ਬਾਹਰ ਕੱਢਿਆ ਜਾਂਦਾ ਸੀ [ara, ਪਹਿਆ + ghaṭ, ਘਾਟ]

⇒ **ਅਰੱਟ**

**ਹਲਦੀ** ਇਕ ਬਨਸਪਤੀ ਦੀਆਂ ਗੱਠੀਆਂ, ਜੋ ਪੀਹ ਕੇ ਮਸਾਲੇ ਵਜੋਂ ਵਰਤੀਆਂ ਜਾਂਦੀਆਂ ਹਨ; ਮੂਲ ਅਰਥ 'ਪੀਲੇ ਰੰਗ ਦੀ ਵਸਤੂ'; *ਪਾਲੀ* **ਹਲਿੱਦਾ;** *ਪ੍ਰਾਕ.* **ਹਰਿੱਦਾ;** *ਸਿੰਧੀ* **ਹੈਡਰ;** *ਉੜੀ.* **ਹਲ਼ਦਿ;** *ਗੁਜ.* **ਹਲ਼ਦਰ, ਹਲ਼ਦ;** *ਮਰਾ.* **ਹਲ਼ਦ,** ਇੰਜ — *ਸੰਸ.* haridrā, ਹਲਦੀ [harita, ਪੀਲਾ; ਹਰਾ]

~ **ਹਲਦਰ** (ਹਰਦਲ), ਉਕਤ ਦਾ ਲਹਿੰਦੀ ਰੂਪ

⇒ **ਹਰਨ; ਜ਼ਰਦ**

**ਹਲਵਾ,** ਮਿੱਠਾ ਭੋਜਨ, ਕੜਾਹ; ਮਿੱਠਾ (ਟ.ਕ. 'ਹਲਵਾ-ਕੱਦੂ') — *ਅਰਬੀ* **ਹਲਵਾ,** ਮਿੱਠੀ ਚੀਜ਼, ਕੜਾਹ; ਫਲ, ਮੇਵਾ; ਟ.ਕ. **ਹਲਾਵਤ,** ਮਿਠਾਸ, ਸੁਆਦ

~ **ਹਲਵਾਈ,** ਮਿਠਿਆਈ ਵੇਚਣ ਵਾਲਾ — *ਅਰਬੀ* **ਹਲਵਾਈ,** ਹਲਵਾ ਜਾ ਮਿਠਿਆਈ ਵੇਚਣ ਵਾਲਾ

**ਹਲਵਾਣ** (ਹਲਵਾਨ), ਪੁਰਾਣੇ ਸਮੇਂ ਦਾ ਲਾਲ ਰੰਗ ਦਾ ਇਕ ਕੱਪੜਾ; ਮੂਲ ਅਰਥ 'ਹਲਬ' ਸ਼ਹਿਰ ਦਾ ਕੱਪੜਾ [**ਹਲਬ,** ਸ਼ਾਮ ਦੇਸ਼ ਦਾ ਸ਼ਹਿਰ]; ਟ.ਕ. *ਅੰਗ.* Aleppo, 'ਹਲਬ' ਦਾ ਅੰਗਰੇਜ਼ੀ ਰੂਪ; ਇਸ ਲਈ alepine, ਇਕ ਪ੍ਰਕਾਰ ਦਾ ਕੱਪੜਾ

**ਨੋਟ.** Aleppo < *ਅਰਬੀ* Heleb (ਦੇਖੋ ਵੈਬਸਟਰ ਡਿਕਸ਼ਨਰੀ)

**ਹੱਲਾ** ਅਕ੍ਰਮਣ, ਚੜ੍ਹਾਈ — **ਹਮਲਾ** ਦਾ ਵਿਕਸਤ ਰੂਪ (ਦੇਖੋ ਮਹਾ.ਕੋਸ਼)

⇒ **ਹਮਲਾ**

**ਹਲਾਕ** ਕਤਲ, ਘਾਤ — *ਅਰਬੀ* **ਹਲਾਕ** ਤਬਾਹੀ, ਬਰਬਾਦੀ, ਮਰ ਜਾਣ ਦਾ ਭਾਵ [√**ਹਲਕ,** ਮਰ ਜਾਣਾ]

⇒ **ਮੁਹਲਕ; ਤਹਿਲਕਾ**

**ਹਲੀਮ** ਸਹਿਨਸ਼ੀਲ, ਨਿਮਰ — *ਅਰਬੀ* **ਹਲੀਮ,** ਹਲੀਮੀ ਵਾਲਾ, ਸਹਿਨਸ਼ੀਲ; ਰੱਬ ਦੀ ਇਕ ਉਪਾਧੀ [√**ਹਲਮ,** ਸਹਿਨਸ਼ੀਲ ਹੋਣਾ]; ਟ.ਕ. **ਹਿਲਮ** ਬਰਦਾਸ਼ਤ, ਨਿਮਰਤਾ, ਠਰੰਮਾ

**ਹਵਨ** ਕਿਸੇ ਦੇਵਤੇ ਨਮਿਤ ਮੰਤਰ ਪੜ੍ਹ ਕੇ ਘਿਉ ਆਦਿ ਦੀ ਭੇਟਾ ਕਰਨਾ — *ਸੰਸ.* havana, ਇੰਜ [√hu, ਹਵਨ ਕਰਨਾ]

~ **ਹੋਤਰੀ** (ਹੋਤਾ), ਹਵਨ ਕਰਨ ਵਾਲਾ ਪੁਜਾਰੀ — *ਸੰਸ.* hotṛ, ਇੰਜ [√hu,

ਜਿਵੇਂ ਉੱਪਰ]
⇒ **ਆਹੂਤੀ**

**ਹਵਾ** ਵਾਯੂ, ਪੌਣ — *ਅਰਬੀ* **ਹਵਾ,** ਖਲਾਅ ਤੇ ਜ਼ਮੀਨ ਵਿਚਕਾਰਲਾ ਵਾਤਾਵਰਨ; ਪੌਣ; ਦਿਲ ਦੀ ਖਾਹਸ਼, ਕਾਮਨਾ (ਟ.ਕ. **ਹਵਾ-ਪਰਸਤ,** ਹਵਸੀ, ਐਸ਼ ਪਰਸਤ
**ਨੋਟ.** ਪੰਜਾਬੀ ਦੇ ਸਬੰਧ ਵਿਚ **ਹਵਾ** ਦਾ ਸ਼ਬਦ ਉਧਾਰ ਲੈਣਾ ਕੁਝ ਅਜੀਬ ਲਗਦਾ ਹੈ। ਵਿਚਾਰ ਅਧੀਨ ਸ਼ਬਦ **ਵਾ** ਦਾ ਵਿਕਸਤ ਰੂਪ ਹੋਣਾ ਸੰਭਵ ਜਾਪਦਾ ਹੈ। ਇਥੇ ਇਹ ਵੀ ਵੇਖਣਯੋਗ ਹੈ ਕਿ *ਅੰਗ.* ਵਿਚ ਵਰਤਿਆ ਜਾਂਦਾ air (ਹਵਾ) ਦਾ ਸ਼ਬਦ ਐਂਗਲੋ-ਸੈਕਸਨ ਮੂਲ ਦਾ ਨਹੀਂ; ਬਲਕਿ *ਯੂਨਾਨੀ* ਤੋਂ ਉਧਾਰ ਲਿਆ ਗਿਆ ਹੈ

**ਹੱਵਾ** ਹਜ਼ਰਤ ਆਦਮ ਦੀ ਪਤਨੀ < *ਲਾਤ.* Heva < *ਇਬ.* hawwāh, ਇੰਜ ਟ.ਕ. *ਅੰਗ.* Eve, ਉਪਰੋਕਤ **ਹੱਵਾ** ਦਾ ਇਕ ਭੇਦ; ਮੂਲ ਅਰਥ (ਸ਼ਾਇਦ) ਜੀਵਨ ਜਾਂ ਸੱਪ (ਦੇਖੋ ਵੈਬਸਟਰ ਡਿਕਸ਼ਨਰੀ); ਟ.ਕ. *ਅਰਬੀ* **ਹੈਯ,** ਜੀਵਨ; **ਹੈਯਾ,** ਸੱਪ
**ਨੋਟ. ਹੈਯ** (ਜੀਵਨ) ਦਾ ਸਬੰਧ **ਹਯਾਤ** (ਜੀਵਨ) ਨਾਲ ਜੁੜਦਾ ਹੈ; ਦੇਖੋ **ਹਯਾਤ**

**ਹਵਾਸ** ਇੰਦਰੀਆਂ, ਸੁਰਤ, ਹੋਸ਼ — *ਅਰਬੀ* **ਹਵਾਸ,** ਇੰਜ [ਬਹੁਵਚਨ ਵਲੋਂ **ਹੱਸ** ਜਾਂ **ਹਿੱਸ**]; ਟ.ਕ. **'ਹਵਾਸ-ਏ-ਖਮਸਾ'** ਪੰਜ ਇਦਰੀਆਂ; ਹੋਰ ਦੇਖੋ **ਇਹਸਾਸ,** ਅਨੁਭਵ ਕਰਨ ਦਾ ਭਾਵ (ਇ-ਹਸਾ-ਸ)
⇒ **ਮਹਿਸੂਸ**

**ਹਵਾਲਾ** ਸੌਂਪਣ ਦੀ ਕਿਰਿਆ, ਸਪੁਰਦਗੀ; ਉਦਾਹਰਨ, ਮਿਸਾਲ (ਟ.ਕ. 'ਦਾ ਹਵਾਲਾ ਦੇਣਾ') — *ਅਰਬੀ* **ਹਵਾਲਾ,** ਦੂਜੇ ਦੇ ਜ਼ੁੰਮੇ ਕਰਨਾ, ਸਪੁਰਦਗੀ; ਸਪੁਰਦ ਕੀਤਾ ਮਾਲ; ਉਲੇਖ, ਸੰਕੇਤ; ਬਿੱਲ, ਹੁੰਡੀ [√**ਹਵਲ**]
~ **ਹਵਾਲਾਤ,** ਥਾਣੇ ਵਿਚ ਦੋਸ਼ੀਆਂ ਨੂੰ ਡੱਕਣ ਦੀ ਥਾਂ; ਮੂਲ ਅਰਥ 'ਹਵਾਲਗੀ, ਸਪੁਰਦਗੀ' — *ਅਰਬੀ* **ਹਵਾਲਤ,** ਸਪੁਰਦਗੀ; ਹਵਾਲਾਤ
⇒ **ਹੌਲਦਾਰ**

**ਹਵੇਲੀ** ਮਾਲ-ਡੰਗਰ ਬੰਨ੍ਹਣ ਦੀ ਥਾਂ, ਜੋ ਘਰ ਨਾਲੋਂ ਵੱਖਰੀ ਹੁੰਦੀ ਹੈ; ਮਰਦਾਨਾ ਬੈਠਕ; ਆਲੀਸ਼ਾਨ ਮਕਾਨ; ਮੂਲ ਅਰਥ 'ਚਾਰਦੀਵਾਰੀ, ਇਹਾਤਾ' — *ਅਰਬੀ* **ਹਵੇਲੀ,** ਆਲੀਸ਼ਾਨ ਮਕਾਨ; ਇਹਾਤਾ, ਚਾਰਦੀਵਾਰੀ; ਟ.ਕ. **ਹਵਾਲੀ,** ਇਰਦ-ਗਿਰਦ; ਆਲੇ-ਦੁਆਲੇ

**ਹੜਬੜਾਉਣਾ** ਘਬਰਾਹਟ ਵਿਚ ਬੋਲਣਾ; *ਬੰਗਾ.* **ਹੜਬੜਾਨ;** *ਹਿੰਦੀ* **ਹੜਬੜਾਨਾ;** *ਮਰਾ.* **ਹਡਬਡਣੇ,** ਇੰਜ — *ਸੰਸ.* √haḍabaḍ, ਗੜਬੜ ਕਰਨਾ (ਦੇਖੋ ਟਰਨਰ)

**ਹਾ!** ਅਸਚਰਜਤਾ, ਦੁੱਖ ਆਦਿ ਦਾ ਸੂਚਕ ਸ਼ਬਦ — *ਸੰਸ.* hā, ਵਿਸਮੇ-ਜਨਕ ਸ਼ਬਦ, ਉਹ!
~ **ਹਾਹਾਕਾਰ,** ਹਾਲ ਦੁਹਾਈ — *ਸੰਸ.* hākāra [hā-hā + kāra]

**ਹਾਂ** *(ਪੋਠੋ.)* ਹਿਰਦਾ, ਮਨ, ਕਲੇਜਾ, ਸੀਨਾ; ਟ.ਕ.'ਹਾਂ ਸੜਕੀ', ਕਲੇਜੇ ਦੀ ਸੜਨ; 'ਹਾਂ ਨਾਲ ਲਾਉਣਾ', ਜੱਫੀ ਵਿਚ ਲੈਣਾ — **ਹੀਆ** ਦਾ ਇਕ ਭੇਦ; ਦੇਖੋ **ਹੀਆ**
~ **ਹੀ,** ਮਨ, ਹਿਰਦਾ (ਟ.ਕ. "ਸੁਨਿ ਸੁਨਿ ਹੀ ਡਰਾਇਆ"; ਮ.5) — ਉਪਰੋਕਤ ਦਾ ਇਕ ਭੇਦ

**ਹਾਈਡਰੋਜਨ** ਇਕ ਗੈਸ ਦਾ ਨਾਂ; ਮੂਲ ਅਰਥ 'ਪਾਣੀ ਪੈਦਾ ਕਰਨ ਵਾਲੀ' — *ਅੰਗ.* ਵਲੋਂ *ਯੂਨਾ.* hydrogen [hydro, ਪਾਣੀ ਦਾ ਅਰਥ-ਸੂਚਕ ਸਮਾਸੀ ਰੂਪ; ਸਜਾਤੀ *ਸੰਸ.* udra, ਪਾਣੀ; ਦੇਖੋ **ਸਮੁੰਦਰ** + gen, ਪੈਦਾ ਕਰਨ ਵਾਲਾ; ਸਜਾਤੀ *ਸੰਸ.* ja; ਸਬੰਧਤ janaka, ਪੈਦਾ ਕਰਨ ਵਾਲਾ]
⇒ **ਉਦਕ; ਜਣਨਾ**

**ਹਾਸਲ** ਪ੍ਰਾਪਤ; ਲਾਭ — *ਅਰਬੀ* **ਹਾਸਿਲ,** ਜ਼ਮੀਨ ਦੀ ਉਪਜ; ਲਾਭ;

ਨਤੀਜਾ; ਆਮਦਨੀ; ਟੈਕਸ, ਮਾਮਲਾ [√**ਹਸਲ,** ਪ੍ਰਾਪਤ ਹੋਣਾ; ਪਹੁੰਚਣਾ]

⇒ **ਮਸੂਲ; ਤਹਿਸੀਲ**

**ਹਾਸ਼ੀਆ** ਕੰਨੀ, ਕੋਰ, margin — *ਅਰਬੀ* **ਹਾਸ਼ੀਯਾ,** ਕਿਨਾਰਾ, ਗੋਟ, ਸਿਰਾ; ਇਰਦ ਗਿਰਦ ਬੈਠਣ ਵਾਲੇ ਲੋਕ [√**ਹਸ਼ੀ**]; ਟ.ਕ. **ਮੁਹੱਸ਼ੀ,** ਹਾਸ਼ੀਏ ਵਿਚ ਦਿਤੀ ਲਿਖਤ ਵਾਲੀ, ਟੀਕਾ ਟਿੱਪਣੀ ਵਾਲੀ (ਮ + ਹੱਸ਼ੀ)

**ਹਾਕ** ਬੁਲਾਉਣ ਲਈ ਮਾਰੀ ਆਵਾਜ਼; *ਬੰਗਾ.* **ਹਾਕ;** *ਉੜੀ.* **ਹਾਕ;** *ਗੁਜ. ਮਰਾ.* **ਹਾਕ,** ਇੰਜ — *ਸੰਸ.* √hakk, ਆਵਾਜ਼ ਮਾਰਨਾ

~ **ਹਾਕਾ,** ਸ਼ਿਕਾਰ ਨੂੰ ਛੀਕ ਕੇ ਕੱਢਣ ਦਾ ਭਾਵ (ਟ.ਕ. 'ਹਾਕਾ ਲਾਉਣਾ'); *ਉੜੀ.* **ਹਾਕਾ,** ਸ਼ਿਕਾਰ ਨੂੰ ਛੀਕਣ ਦਾ ਭਾਵ, ਉਪਰੋਕਤ ਦਾ ਰੂਪਅੰਤਰ

**ਹਾਕਲ-ਬਾਕਲ: ਆਕਲ ਬਾਕਲ**

**ਹਾਜਤ** ਲੋੜ, ਜ਼ਰੂਰਤ — *ਅਰਬੀ* **ਹਾਜਤ,** ਇੰਜ [√**ਹਾਜ,** ਲੋੜਮੰਦ ਹੋਣਾ]

⇒ **ਮੁਹਤਾਜ**

**ਹਾਜ਼ਰ** ਮੌਜੂਦ, ਸਾਮ੍ਹਣੇ — *ਅਰਬੀ* **ਹਾਜ਼ਿਰ,** ਮੌਜੂਦ, ਸਾਮ੍ਹਣੇ, ਨੇੜੇ, ਸੇਵਾ ਵਿਚ; (ਵਿਆ.) ਵਰਤਮਾਨ-ਕਾਲ [√**ਹਜ਼ਰ,** ਮੌਜੂਦ ਹੋਣਾ]

~ **ਹਜ਼ਰਤ,** ਨੇਕ ਤੇ ਬਜ਼ੁਰਗ ਵਿਅਕਤੀ ਲਈ ਵਰਤਿਆ ਜਾਂਦਾ ਸੰਬੋਧਨ (ਟ.ਕ. 'ਹਜਰਤ ਇਬਰਾਹੀਮ') — *ਅਰਬੀ* **ਹਜ਼ਰਤ,** ਨਜ਼ਦੀਕ; ਵਡਿਆਈ-ਸੂਚਕ ਸੰਬੋਧਨ

~ **ਹਜ਼ੂਰ,** ਸਨਮਾਨ ਵਜੋਂ ਸੰਬੋਧਨ — *ਅਰਬੀ* **ਹਜ਼ੂਰ,** ਹਾਜ਼ਰੀ, ਮੌਜੂਦਗੀ, ਕਚਹਿਰੀ ਵਿਚ ਪੇਸ਼ ਹੋਣ; ਸਨਮਾਨ-ਸੂਚਕ ਸ਼ਬਦ

**ਹਾਣ** ਇਕੋ ਉਮਰ ਦੇ ਹੋਣ ਦਾ ਭਾਵ (ਟ.ਕ. 'ਹਾਣ-ਪਰਮਾਣ'); *ਪ੍ਰਾਕ.* **ਹਾਯਣ,** ਸਾਲ — *ਸੰਸ.* hāyana, ਸਾਲ ਨਾਲ ਸਬੰਧਤ; ਸਾਲ

~ **ਹਾਣੀ,** ਆਪਣੀ ਉਮਰ ਦਾ, ਹਮ-ਉਮਰ — ਉਪਰੋਕਤ ਤੇ ਆਧਾਰਤ

**ਹਾਤਾ: ਇਹਾਤਾ**

**ਹਾਥੀ** ਇਕ ਵੱਡ-ਆਕਾਰ ਜੀਵ; ਮੂਲ ਅਰਥ 'ਹੱਥ' ਅਰਥਾਤ ਸੁੰਡ ਨੂੰ ਧਾਰਨ ਕਰਨ ਵਾਲਾ (ਇਸ ਦ੍ਰਿਸ਼ਟੀ ਤੋਂ ਕਿ ਹਾਥੀ ਦਾ ਸੁੰਡ ਉਸ ਲਈ ਹੱਥ ਦਾ ਕੰਮ ਦਿੰਦਾ ਹੈ) — *ਸੰਸ.* hastin, ਹਾਥੀ [hasta, ਹੱਥ; ਸੁੰਡ]

⇒ **ਹੱਥ**

**ਹਾਦਸਾ** ਦੁਰਘਟਨਾ, ਵਾਰਦਾਤ — *ਅਰਬੀ* **ਹਾਦਿਸਾ,** ਘਟਨਾ, ਦੁਰਘਟਨਾ, ਵਾਰਦਾਤ; ਮੌਤ; ਮੂਲ ਅਰਥ 'ਵਾਪਰੀ ਗੱਲ' [√**ਹਦਸ,** ਹੋਂਦ ਵਿਚ ਆਉਣਾ]; ਟ.ਕ. **ਹਾਦਿਸ,** ਨਵਾਂ ਵਾਪਰਿਆ, ਹੋਂਦ ਵਿਚ ਆਇਆ

⇒ **ਹਦੀਸ**

**ਹਾਨੀ** ਨੁਕਸਾਨ, ਘਾਟ — *ਸੰਸ.* hāni, ਤਿਆਗ, ਅਸਫਲਤਾ; ਨੁਕਸਾਨ, ਕਮੀ, ਥੁੜ [√hā, ਛੱਡਣਾ, ਤਿਆਗਣਾ, ਲਾਂਭੇ ਰੱਖਣਾ; ਘਟਾਉਣਾ]; ਟ.ਕ. **ਹਾਣ-ਲਾਭ,** ਨਫਾ-ਨੁਕਸਾਨ [ਹਾਣ < ਹਾਨੀ + ਲਾਭ]

⇒ **ਹੀਣਾ**

**ਹਾਫਜ਼** ਜਿਸ ਨੇ ਸਾਰਾ ਕੁਰਾਨ ਸ਼ਰੀਫ ਕੰਠ ਕੀਤਾ ਹੋਵੇ — *ਅਰਬੀ* **ਹਾਫਿਜ਼,** ਇੰਜ [√**ਹਫਜ਼,** ਰਾਖੀ ਕਰਨਾ, ਸਾਂਭ ਕੇ ਰੱਖਣਾ]; ਟ.ਕ. **ਮਹਿਫੂਜ਼,** ਸਾਂਭ ਕੇ ਰੱਖਿਆ ਗਿਆ, ਸੁਰੱਖਿਅਤ (ਮ + ਹਿਫ਼ੂਜ਼); ਟ.ਕ. **ਖ਼ੁਦਾ ਹਾਫਜ਼** (ਅਸੀਸ ਵਜੋਂ), ਰੱਬ ਰਾਖਾ

~ **ਹਾਫਜ਼ਾ,** ਯਾਦਸ਼ਕਤੀ, ਯਾਦਦਾਸ਼ਤ — *ਅਰਬੀ* **ਹਾਫਿਜ਼ਾ,** ਇੰਜ; ਮੂਲ ਅਰਥ (ਗੱਲਾਂ, ਬਾਤਾਂ ਨੂੰ) ਸਾਂਭ ਕੇ ਰੱਖਣ ਦੀ ਸ਼ਕਤੀ

⇒ **ਹਿਫਾਜ਼ਤ**

**ਹਾਮੀ** ਪੱਖ ਪੂਰਨ ਵਾਲਾ, ਸਮਰਥਕ; ਪੱਖਪੂਰਤੀ (ਟ.ਕ. 'ਹਾਮੀ ਭਰਨਾ') — *ਅਰਬੀ* **ਹਾਮੀ,** ਸਹਾਇਕ, ਨਿਗਰਾਨ [√**ਹਮੀ,** ਹਿਫਾਜ਼ਤ ਕਰਨਾ, ਨਿਗਰਾਨੀ ਕਰਨਾ]

~ **ਹਿਮਾਇਤ,** ਪੱਖਪੂਰਤੀ — *ਅਰਬੀ* **ਹਿਮਾਇਤ,** ਇੰਜ

**ਹਾਰ** ਗਲ ਵਿਚ ਪਾਉਣ ਲਈ ਧਾਗੇ ਵਿਚ ਪਰੋਏ ਮੋਤੀ, ਫੁੱਲ ਆਦਿ — *ਸੰਸ.* hāra, ਇੰਜ [√har, ਲੈ ਜਾਣਾ]

⇒ **ਹਰਨਾ**

**ਨੋਟ.** ਮੋਨੀਅਰ ਵਿਲੀਅਮਜ਼ ਦੇ ਕੋਸ਼ ਵਿਚ *ਸੰਸ.* hāra (ਹਾਰ, ਭਾਂਜ) ਅਤੇ hāra (ਗਲ ਵਿਚ ਪਹਿਨਣ ਦੀ ਮਾਲਾ) ਨੂੰ ਬਹੁਅਰਥਕ ਸ਼ਬਦਾਂ ਵਜੋਂ ਪੇਸ਼ ਕੀਤਾ ਗਿਆ ਹੈ। ਜਦੋਂ ਕਿ ਟਰਨਰ ਅਨੁਸਾਰ ਇਹ ਦੋਨੋਂ ਵੱਖ ਵੱਖ, ਅਰਥਾਤ ਸਮਰੂਪਕ ਸ਼ਬਦ ਹਨ। ਉਕਤ ਸ਼ਬਦਾਂ ਦੇ ਪਰਸਪਰ ਸਬੰਧਤ ਹੋਣ ਬਾਰੇ ਇਹ ਦਲੀਲ ਦਿੱਤੀ ਜਾ ਸਕਦੀ ਹੈ ਕਿ *ਸੰਸ.* hara ਦਾ ਅਰਥ ਲੈ ਜਾਣ, ਹਰਨ, taking away ਤੋਂ ਇਲਾਵਾ ਧਾਰ bearing wearing ਵੀ ਦਿੱਤਾ ਮਿਲਦਾ ਹੈ, ਜਿਵੇਂ kavaca-hāra, (ਕਵਚ ਨੂੰ ਧਾਰਨ ਕਰਨ ਵਾਲਾ)। ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ **ਹਾਰ** (ਮਾਲਾ) ਦਾ ਨਿਰੁਕਤਕ ਅਰਥ ਅਜਿਹੀ ਵਸਤੂ ਹੈ, ਜਿਸ ਨੂੰ (ਗਲ ਵਿਚ) 'ਧਾਰਨ ਕੀਤਾ ਜਾਂਦਾ ਹੈ'

**ਹਾਰਨ** ਕਾਰ ਆਦਿ ਦਾ ਧੂਤਰੂ — *ਅੰਗ.* horn, ਪਸ਼ੂ ਦਾ ਸਿੰਗ (ਜੋ ਪੁਰਾਤਨ ਕਾਲ ਵਿਚ ਖਤਰੇ ਆਦਿ ਦੀ ਸੂਚਨਾ ਦੇਣ ਲਈ ਫੂਕ ਮਾਰ ਕੇ ਬਜਾਇਆ ਜਾਂਦਾ ਸੀ); ਸਿੰਗੀ, ਕਾਰ ਆਦਿ ਦਾ ਹਾਰਨ

**ਨੋਟ.** *ਅੰਗ.* bugle ਦਾ ਮੂਲ ਅਰਥ 'ਪਸ਼ੂ ਦਾ ਸਿੰਗ' ਹੈ; ਦੇਖੋ **ਬਿਗਲ**

**ਹਾਰਾ** 'ਲੈਜਾਣਾ, ਢੋਣ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਲੱਕੜ-ਹਾਰਾ') — *ਸੰਸ.* hāra, ਇੰਜ [√har, ਲੈਜਾਣਾ]

⇒ **ਹਰਨਾ**

**ਹਾਰੂੰ** ਹਜ਼ਰਤ ਮੂਸਾ ਦਾ ਵੱਡਾ ਭਾਈ; ਅੱਬਾਸੀ ਰਾਜ-ਵੰਸ਼ ਦੇ ਇਕ ਬਾਦਸ਼ਾਹ ਦਾ ਨਾਂ, ਜਿਸ ਦਾ ਜ਼ਿਕਰ ਅਲਫ-ਲੈਲਾ ਵਿਚ ਆਉਂਦਾ ਹੈ; ਮੂਲ ਰੂਪ **ਹਾਰੂੰ-ਰਸ਼ੀਦ** - *ਅਰਬੀ* **ਹਾਰੂੰ,** ਇੰਜ; ਟ.ਕ. *ਅੰਗ.* Aaron, ਹਾਰੂੰ < *ਯੂਨਾ.* ਇੰਜ < *ਇਬਰਾ.* Haron; ਮੂਲ ਅਰਥ 'ਵੱਡੀ ਸ਼ਾਨ ਵਾਲਾ' (ਦੇਖੋ ਵੈਬਸਟਰ ਡਿਕਸ਼ਨਰੀ)

**ਹਾਲ** ਦਸ਼ਾ, ਸਮਾਚਾਰ, ਬਿਰਤਾਂਤ (ਟ.ਕ. 'ਹਾਲਚਾਲ'); ਵਰਤਮਾਨ — *ਅਰਬੀ* **ਹਾਲ,** ਵਰਤਮਾਨ ਕਾਲ; ਤੌਰ-ਤਰੀਕਾ, ਘਟਨਾ [√**ਹਵਲ,** ਇਰਦ ਗਿਰਦ ਹੋਣਾ]

~ **ਹਾਲਤ,** ਦਸ਼ਾ, ਸਮਾਚਾਰ — *ਅਰਬੀ* **ਹਾਲਤ,** ਦਸ਼ਾ, ਮਾਮਲਾ

⇒ **ਹਾਲਾਂਕਿ; ਮਾਹੌਲ**

**ਹਾਲਾਂ** (ਹਾਲੇ) ਇਸ ਵੇਲੇ, ਹੁਣੇ, ਅਜੇ — *ਅਰਬੀ* **ਹਾਲਾ,** ਇਸ ਵੇਲੇ, ਹੁਣੇ

~ **ਹਾਲਾਂਕਿ,** ਬਾਵਜੂਦ ਇਸ ਦੇ, ਜਦ ਕਿ — *ਫ਼ਾਰਸੀ* **ਹਾਲਾਂਕਿਹ** < **ਹਾਲ ਆਂ ਕਿਹ,** ਗੱਲ ਇੰਜ ਹੈ, ਭਾਵੇਂ, ਬਾਵਜੂਦ ਇਸ ਦੇ < **ਹਾਲ,** ਵਰਤਮਾਨ ਕਾਲ; ਤੌਰ ਤਰੀਕਾ

⇒ **ਹਾਲ**

**ਹਾਵ** ਸਰੀਰਕ ਹਰਕਤਾਂ ਦੁਆਰਾ ਮਨੋ-ਭਾਵਨਾਵਾਂ ਦਾ ਪ੍ਰਗਟਾਉ (ਟ.ਕ. 'ਹਾਵ ਭਾਵ', ਨਾਜ਼-ਨਖਰਾ) - *ਸੰਸ.* hāva, ਸੱਦਾ; ਨਾਜ਼-ਨਖਰਾ (ਤ੍ਰੀਵੀਆਂ ਦੀਆਂ ਅਜਿਹੀਆਂ ਦਸ ਹਰਕਤਾਂ ("coquetish gestures") ਮੰਨੀਆਂ ਗਈਆਂ ਹਨ [√hu, ਪੁਕਾਰਨਾ, ਇਸ਼ਾਰੇ ਨਾਲ ਸੱਦਣਾ; ਸਬੰਧਤ √hve, ਪੁਕਾਰਨਾ]

**ਹਾਵਨ** ਕੂੰਡਾ, ਚੱਟੂ — *ਫ਼ਾਰਸੀ* **ਹਾਵਨ,** ਇੰਜ; ਟ.ਕ. **ਹਾਵਨ-ਦਸਤਾ** ਕੂੰਡਾ-ਡੰਡਾ

**+** *ਸੰਸ.* grāvana, ਸੋਮ ਬੂਟੀ ਨੂੰ ਰਗੜਣ ਵਾਲੀ ਸਿਲ (ਇਸ ਕੰਮ ਲਈ ਦੋ ਪੱਥਰਾਂ ਦੀ ਵਰਤੋਂ ਕੀਤੀ ਜਾਂਦੀ ਸੀ); ਇਸ ਲਈ 'ਸਿਲ-ਵੱਟਾ'

⇒ **ਹਮਾਮ ਦਸਤਾ**

**ਨੋਟ.** *ਫਾਰਸੀ* **ਹਾਵਨ** ਦੀ ਵਰਤੋਂ 'ਹੋਮ-ਰਸ' (='ਸੋਮ ਰਸ') ਤਿਆਰ ਕਰਨ ਲਈ ਅਗਨੀ ਮੰਦਰਾਂ ਵਿਚ ਕੀਤੀ ਜਾਂਦੀ ਸੀ

**ਹਾਵੀ** ਘੇਰਨਾ (ਟ.ਕ. 'ਹਾਵੀ ਹੋਣਾ') — *ਅਰਬੀ* **ਹਾਵੀ,** ਘੇਰੇ ਵਿਚ ਲੈਣਾ, ਸ਼ਾਮਲ ਕਰਨਾ, ਕਾਬੂ ਪਾਉਣਾ; ਇੰਜ ਕਰਨ ਵਾਲਾ [√**ਹਵੀ,** ਪਕੜ ਵਿਚ ਲੈਣਾ]

**ਹਾੜ** *(ਲਹਿੰ.),* ਕੁੱਤਿਆਂ ਨਾਲ ਸ਼ਿਕਾਰ ਖੇਡਣ ਦਾ ਭਾਵ — *ਸੰਸ.* ākheṭika, ਸ਼ਿਕਾਰ ਖੇਡਣ ਵਾਲਾ; ਟ.ਕ. ākheṭa, ਸ਼ਿਕਾਰ

⇒ **ਹੇੜੀ**

**ਹਾੜ੍ਹ** ਗਰਮੀ ਦੇ ਇਕ ਮਹੀਨੇ ਦਾ ਨਾਂ; *ਪ੍ਰਾਕ.* **ਆਸਾਢ,** *ਸਿੰਧੀ* **ਹਾੜ,** ਗਰਮੀ ਦਾ ਮੌਸਮ; *ਆਸਾ.* **ਆਹਾਰ**; *ਬੰਗਾ.* **ਆਸਾੜ** — *ਸੰਸ.* āshāḍha, ਇੰਜ

~ **ਹਾੜ੍ਹੀ,** ਹਾੜ੍ਹ ਮਹੀਨੇ ਦੀ ਫਸਲ; *ਗੁਜ.* **ਅਸਾੜੀ,** ਹਾੜ੍ਹ ਮਹੀਨੇ ਨਾਲ ਸਬੰਧਤ

**ਹਿਸਾਬ** ਗਣਿਤ-ਵਿੱਦਿਆ; ਲੇਖਾ, ਜਵਾਬ-ਤਲਬੀ (ਟ.ਕ. 'ਹਿਸਾਬ ਲੈਣਾ') — *ਅਰਬੀ* **ਹਿਸਾਬ,** ਗਿਣਤੀ, ਗਣਿਤ-ਵਿੱਦਿਆ ਬਾਜ਼-ਪੁਰਸ, ਦੰਡ; ਤਜਾਰਤ; ਢੰਗ, ਤਰੀਕਾ [√**ਹਸਬ,** ਗਿਣਤੀ ਕਰਨਾ]; ਟ.ਕ. **ਮੁਹਤਸਿਬ,** ਹਿਸਾਬ ਲੈਣ ਵਾਲਾ, ਦੰਡ ਦੇਣ ਵਾਲਾ, ਕੋਤਵਾਲ; (ਮੁ) ਹ (ਤ) ਸਿਬ

**ਹਿੱਕ** ਛਾਤੀ, ਸੀਨਾ; *ਸਿੰਧੀ* **ਹਿਕ,** ਇੱਛਾ; *ਤਰੋਵਾਲੀ* (ਦਾਰਦ ਭਾਸ਼ਾ), **ਹਿਕੁ,** ਹੌਸਲਾ, ਹਿੰਮਤ — hṛtka, ਹਿਰਦਾ (ਦੇਖੋ ਟਰਨਰ)

**ਹਿਜਰ** ਜੁਦਾਈ, ਵਿਛੋੜਾ — *ਅਰਬੀ* **ਹਿਜਰ,** ਜੁਦਾਈ, ਵਿਯੋਗ

~ **ਹਿਜਰਤ,** ਵਤਨ ਛੱਡ ਕੇ ਚਲੇ ਜਾਣ ਦਾ ਭਾਵ, ਵਿਛੋੜਾ, ਹਜ਼ਰਤ ਮੁਹੰਮਦ ਦਾ ਮੱਕੇ ਨੂੰ ਛੱਡ ਕੇ ਮਦੀਨੇ ਜਾ ਵਸਣ ਦਾ ਭਾਵ — *ਅਰਬੀ* **ਹਿਜਰਤ,** ਇੰਜ; ਟ.ਕ. **ਮੁਹਾਜਿਰ,** ਸ਼ਰਨਾਰਥੀ (ਮੁ + ਹਾਜਿਰ);

~ **ਹਿਜਰੀ,** ਹਜ਼ਰਤ ਮੁਹੰਮਦ ਸਾਹਿਬ ਦੀ ਹਿਜਰਤ ਨਾਲ ਸਬੰਧਤ ਸੰਨ, ਜੋ 15 ਜੁਲਾਈ 622 ਈਸਵੀ ਤੋਂ ਸ਼ੁਰੂ ਹੁੰਦਾ ਹੈ — *ਅਰਬੀ* **ਹਿਜਰੀ,** ਇੰਜ

**ਹਿਤ** ਪਿਆਰ, ਸਨੇਹ, ਸੱਜਣਤਾਈ; ਨੇਕੀ, ਭਲਾਈ, ਲਾਭ; ਮੂਲ ਅਰਥ 'ਰੱਖਿਆ ਗਿਆ, ਧਰਿਆ ਗਿਆ, ਸਮਿਲਤ', ਵਿਸ਼ੇਸ਼ ਕਰਕੇ 'ਜੋ ਕੁਝ ਮੁੱਢ ਤੋਂ, ਜਾਂ ਪਰਮਾਤਮਾ ਵਲੋਂ ਨੀਯਤ ਕੀਤਾ ਗਿਆ ਹੈ, disposition', ਇਸ ਲਈ 'ਪ੍ਰਕਿਰਤੀ, ਸੁਭਾ; ਨੇਕ ਸੁਭਾ' — *ਸੰਸ.* hita, ਰੱਖਿਆ ਗਿਆ, ਧਰਿਆ ਗਿਆ; ਯੋਗ, ਸੁਖਾਵਾਂ, ਗੁਣਕਾਰੀ; ਸ਼ੁੱਭ; ਕਿਰਪਾਲੂ < dhita [ਭੂ.ਕਿਰ. ਵਲੋਂ √dhā, ਰੱਖਣਾ, ਧਰਨਾ]

**+** *ਅੰਗ.* did, ਭੂਤ-ਕਾਲ ਅਤੇ ਭੂ.ਕਿਰ. ਵਲੋਂ do, ਰੱਖਣਾ, ਧਰਨਾ ਆਦਿ

**+** *ਫਾਰਸੀ* **ਨਿਹਾਦ,** ਸ੍ਰਿਸ਼ਟੀ; ਆਦਤ, ਸੁਭਾਉ; ਮਨ, ਹਿਰਦਾ [**ਨਿਹਾਦਨ,** ਰੱਖਣਾ, ਧਰਨਾ]; ਹੋਰ ਦੇਖੋ **ਨਿਧੀ; ਨਿਹਤ**

**ਹਿੰਦ** ਭਾਰਤਵਰਸ਼ — *ਫਾਰਸੀ* **ਹਿੰਦ,** ਇੰਜ < *ਸੰਸ.* sindha, ਸਿੰਧ ਪ੍ਰਦੇਸ਼ (ਜਿਥੇ ਸਭ ਤੋਂ ਪਹਿਲਾਂ ਆਰਿਆਈ ਲੋਕ ਆਬਾਦ ਹੋਏ); ਦੇਖੋ **ਸਿੰਧ**

~ **ਹਿੰਦਕੀ,** ਮੁਲਤਾਨੀ ਭਾਸ਼ਾ

⇒ **ਇੰਡ, ਇੰਡੀਆ; ਹਿੰਦੂ**

**ਹਿਦਾਇਤ** ਸਿੱਖਿਆ, ਉਪਦੇਸ਼, ਸਿੱਧਾ ਰਸਤਾ ਵਿਖਾਉਣ ਦਾ ਭਾਵ — *ਅਰਬੀ* **ਹਿਦਾਯਤ,** ਰਾਹਨੁਮਾਈ; ਟ.ਕ. **ਹਾਦੀ,** ਰਾਹਨੁਮਾ, ਧਰਮ-ਉਪਦੇਸ਼ਕ, ਗੁਰੂ

⇒ **ਮਹਿਦੀ**

**ਹਿੰਦੂ** ਹਿੰਦੂ ਧਰਮ ਦਾ ਅਨੁਆਈ; ਮੂਲ ਅਰਥ 'ਹਿੰਦ ਜਾਂ ਹਿੰਦੁਸਤਾਨ ਦਾ ਵਾਸੀ' — *ਫਾਰਸੀ* < *ਸੰਸ.* sindhu, ਸਿੰਧ ਦਾ ਇਲਾਕਾ; ਸਿੰਧ ਦਰਿਆ;

(ਬਹੁਵਚਨ), ਸਿੰਧ ਦੇ ਵਾਸੀ, ਸਿੰਧੀ
⇒ **ਹਿੰਦ**

**ਹਿਨਾ** ਮਹਿੰਦੀ — *ਅਰਬੀ* **ਹਿਨਾ,** ਇੰਜ; ਟ.ਕ. **ਹਿਨਾਬੰਦੀ,** ਮਹਿੰਦੀ ਲਾਉਣ ਦੀ ਰਸਮ; **ਹਿਨਾਈ,** ਮਹਿੰਦੀ ਰੰਗਾ; ਟ.ਕ. *ਅੰਗ.* henna, ਮਹਿੰਦੀ < *ਅਰਬੀ*

**ਹਿਫਾਜ਼ਤ** ਸੰਭਾਲ, ਰੱਖਿਆ (ਟ.ਕ. 'ਹਿਫਾਜ਼ਤ ਕਰਨਾ') — *ਅਰਬੀ* **ਹਿਫਾਜ਼ਤ,** ਸੁਰੱਖਿਆ, ਰਖਵਾਲੀ [√**ਹਿਫਜ਼,** ਸੰਭਾਲਣਾ, ਬਚਾਉਣਾ]; ਟ.ਕ. **ਮਹਫੂਜ਼,** ਸੁਰੱਖਿਅਤ, ਸਹੀ ਸਲਾਮਤ; ਯਾਦ ਕੀਤਾ ਗਿਆ (ਮ + ਹਫੂਜ਼)
⇒ **ਹਾਫਜ਼; ਹਾਫਿਜ਼**

**ਹਿਬਾ** ਕਿਸੇ ਸਬੰਧੀ ਨੂੰ ਬਖਸ਼ਿਸ਼ ਵਜੋਂ ਦਿੱਤੀ ਸੰਪੱਤੀ (ਟ.ਕ. 'ਹਿਬਾ ਕਰਨਾ') — *ਅਰਬੀ* **ਹਿਬਾ,** ਬਖਸ਼ੀਸ਼, ਵਸੀਅਤਨਾਮਾ bequest [√**ਵਹਬ,** ਪ੍ਰਦਾਨ ਕਰਨਾ]; ਟ.ਕ. **ਵਹਬ,** ਪ੍ਰਦਾਨ ਕਰਨ; ਬਖਸ਼ਣ, giving, forgiving

**ਹਿਮ** ਬਰਫ; ਠੰਢ — *ਸੰਸ.* hima, ਬਰਫ; ਸਰਦੀ ਦੀ ਰੁੱਤ; (ਵਿਸ਼ੇ), ਠੰਢਾ, ਸੀਤਲ; *ਭਾਰੋਪੀ* gheim
+ *ਫਾਰਸੀ* **ਜ਼ਮ,** ਸਰਦੀ; **ਜ਼ਮਿਸਤਾਨ,** ਸਰਦੀ ਦੀ ਰੁੱਤ
+ *ਰੂਸੀ* zima, ਸਰਦੀ ਦੀ ਰੁੱਤ
+ *ਲਾਤ.* hiems (hiem-), ਸਰਦੀ ਦੀ ਰੁੱਤ (ਟ.ਕ. *ਅੰਗ.* hiemal, ਸਰਦੀ ਨਾਲ ਸਬੰਧਤ)
~ **ਹਿਮਾਲੀਆ,** ਪਹਾੜ ਦਾ ਨਾਂ; ਮੂਲ ਅਰਥ 'ਬਰਫ ਦਾ ਘਰ' — *ਸੰਸ.* himālaya, ਇੰਜ [hima, ਬਰਫ + ālaya, ਘਰ]
~ **ਹਿਮਾਚਲ,** ਇਕ ਪ੍ਰਦੇਸ਼ ਅਤੇ ਪਹਾੜਾਂ ਦਾ ਨਾਂ — *ਸੰਸ.* himācala, ਇਕ ਪਹਾੜ ਦਾ ਨਾਂ [hima + acala, ਪਰਬਤ; ਦੇਖੋ **ਅਚਲ**]

**ਹਿੰਮਤ** ਸਾਹਸ, ਹੌਸਲਾ, ਦਲੇਰੀ; ਜ਼ੋਰ — *ਅਰਬੀ* **ਹਿੰਮਤ,** ਤਵੱਜੋ, ਧਿਆਨ; ਇਰਾਦਾ; ਸਾਹਸ, ਦਲੇਰੀ; ਸ਼ਕਤੀ, ਕਾਬਲੀਅਤ [√**ਹੱਮ**]
⇒ **ਮੁਹਿੰਮ**

**ਹਿਰਸ** ਲਾਲਚ — *ਅਰਬੀ* **ਹਿਰਸ,** ਲੋਭ, ਲਾਲਸ [√**ਹਿਰਸ**]; ਟ.ਕ. **ਤਹਰੀਸ,** ਲਾਲਚੀ ਬਣਾਉਣ, ਭੜਕਾਉਣ (ਤ + ਹਰੀਸ)
~ **ਹਿਰਸੀ,** ਲਾਲਚੀ — *ਅਰਬੀ* **ਹਿਰਸੀ,** ਇੰਜ

**ਹਿਰਖ** ਗਿਲਾ, ਅਫਸੋਸ, ਗੁੱਸਾ (ਟ.ਕ. 'ਹਿਰਖ ਕਰਨਾ') — *ਸੰਸ.* harsha, ਖੁਸ਼ੀ [√hṛsh, ਲੂੰ-ਕੰਡੇ ਖੜੇ ਹੋਣਾ, ਉਤੇਜਤ ਹੋਣਾ, ਉਤਾਵਲਾ ਹੋਣਾ; ਖੁਸ਼ੀ ਦੀ ਝਰਨਾਟ ਛਿੜਨੀ, ਆਨੰਦ ਮਾਣਨਾ
~ **ਹਰਖ,** ਉਕਤ ਦਾ ਮੁਲਤਾਨੀ ਰੂਪ
⇒ **ਹਰਸ਼**

**ਹਿਰਣਾ**[1] ਮਿੱਟ ਜਾਣਾ (ਟ.ਕ. "ਜਿਸ ਪੇਖਤ ਕਿਲਵਿਖ ਹਿਰਹਿ"; ਮ.5) = ...ਪਾਪ ਮਿਟ ਜਾਂਦੇ ਹਨ; ਹਰਾਉਣਾ (ਟ.ਕ. "ਪਰਦਰਬ ਹਿਰਣੇ"; ਮ.5) — *ਸੰਸ.* √har, ਲੈ ਜਾਣਾ; ਚੁਰਾਉਣਾ; ਜਾਂਦੇ ਰਹਿਣਾ, ਮਿਟ ਜਾਣਾ ਆਦ; ਸਮਾਨ √hṛ
~ **ਹਿਰੇ,** ਮਟਾਏ (ਟ.ਕ. "ਕੋਟਿ ਬਿਘਨ ਹਿਰੇ ਖਿਨ ਮਾਹਿ"; ਮ.1) — *ਸੰਸ.* hṛta, ਮਿਟਾਇਆ; ਚੁਰਾਇਆ ਆਦਿ [ਭੂ.ਕਿਰ. ਵਲੋਂ √hṛ, ਜਿਵੇਂ ਉੱਪਰ]
⇒ **ਹਰਨਾ**

**ਹਿਰਣਾ**[2] ਸੋਨਾ (ਟ.ਕ. "ਕੇਸਰ ਕੁਸਮ ਮਿਰਗਮੈ ਹਿਰਣਾ"; ਮ.1) = ਕੇਸਰ, ਫੁੱਲ, ਕਸਤੂਰੀ ਅਤੇ ਸੋਨਾ; *ਪ੍ਰਾਕ.* **ਹਿਰੱਣ,** ਸੋਨਾ — *ਸੰਸ.* hiraṇya, ਸੋਨਾ (ਰਿ.ਵੇ.)
⇒ **ਹਰਨਾਖਸ਼**

**ਹਿਰਦਾ** ਅੰਤਹਕਰਣ, ਦਿਲ — *ਸੰਸ.* hṛdaya, ਦਿਲ; *ਭਾਰੋਪੀ* kerd
+ *ਅੰਗ.* heart, ਦਿਲ
+ *ਲਾਤ.* cordis, ਦਿਲ (ਟ.ਕ.

*ਅੰਗ.* cordial, ਹਾਰਦਿਕ)
+ *ਯੂਨਾ.* kordia, ਦਿਲ (ਟ.ਕ. *ਅੰਗ.* cordiology, ਹਿਰਦਾ-ਵਿਗਿਆਨ)
⇒ **ਹੀਆ; ਰਿਦਾ**

**ਨੋਟ.** ਮੋਨ.ਵਿਲ. ਅਨੁਸਾਰ hṛdaya ਅਤੇ śraddhā, ਸੰਭਵ ਤੌਰ ਤੇ ਪਰਸਪਰ ਸਬੰਧਤ ਹਨ; ਦੇਖੋ **ਸ਼ਰਧਾ**

**ਹਿਰਮਚੀ: ਕਿਰਮਚੀ**

**ਹਿਰਾਸਤ** ਹਵਾਲਾਤ, ਨਜ਼ਰਬੰਦੀ — *ਅਰਬੀ* **ਹਿਰਾਸਤ,** ਨਿਗਰਾਨੀ, ਹਿਫਾਜ਼ਤ; ਨਜ਼ਰਬੰਦੀ [√**ਹਰਸ,** ਨਿਗਰਾਨੀ ਕਰਨਾ]; ਟ.ਕ. **ਮਹਰੂਸ,** ਸੁਰੱਖਿਅਤ ਥਾਂ, ਕਿਲਾਬੰਦੀ ਕੀਤੀ ਥਾਂ (ਮ + ਹਰੂਸ)

**ਹਿਲੋਰਾ** ਹਿਚਕੋਲਾ, ਝੂਟਾ; ਮਸਤੀ, ਵਲਵਲਾ; *ਹਿੰਦੀ* **ਹਿਲੋਰਾ,** ਹਿਲਹਿਲਾਹਟ, ਲਹਿਰ; *ਗੁਜ.* **ਹਿਲੋਲ਼,** ਮੌਜ-ਮੇਲਾ; *ਹਿੰਦੀ* **ਹਿਲੋਰਨਾ,** ਝੂਟਣਾ — *ਸੰਸ.* hillola, ਲਹਿਰ; hillol-, ਝੂਲਣਾ

**ਹਿਵ** ਬਰਫ (ਟ.ਕ. "ਗੁਰੁ ਹਿਵ ਸੀਤਲ ਅਗਨਿ ਬੁਝਾਵੈ"; ਮ.1); *ਕਾਂਗ.* **ਹਿਊ,** ਬਰਫ; *ਹਿੰਦੀ* **ਹਿਵ;** *ਮਰਾ.* **ਹਿਵ, ਹੀਵ,** ਠੰਢ, ਕਾਂਬੇ ਦਾ ਬੁਖਾਰ — *ਸੰਸ.* hima, ਬਰਫ; ਠੰਢ
+ *ਫ੍ਰਾਂ.* hiver, ਸਰਦੀ ਦੀ ਰੁੱਤ [ਵਲੋਂ *ਲਾਤ.* hiems]
~ **ਹੇਵ,** ਸੀਤਲ (ਟ.ਕ. "ਮਨ ਤਨ ਹੇਵ ਭਏ ਸਚ ਪਾਇਆ"; ਮ.1) — ਉਪਰੋਕਤ ਦਾ ਇਕ ਭੇਦ
⇒ **ਹਿਮ**

**ਹੀਆ** ਦਿਲ; ਹੌਸਲਾ, ਜਿਗਰਾ (ਟ.ਕ. 'ਹੀਆ ਕਰਨਾ'); *ਸਿੰਧੀ* **ਹਿਉ;** *ਆਸਾ.* **ਹਿਯਾ,** ਦਿਲ; ਸੀਨਾ; *ਉੜੀ.* **ਹਿਆ;** *ਗੁਜ.* **ਹੇਜੁ** — *ਸੰਸ.* hṛdaya, ਦਿਲ
~ **ਹਿਆਉਂ,** ਹੌਸਲਾ, ਜੁਅੱਰਤ
⇒ **ਹਾਂ**

**ਹੀਂਡ** ਦੌੜ-ਭੱਜ (ਟ.ਕ. 'ਹੀਂਡ ਪੈਣਾ, ਮੁਫਤ ਦਾ ਪੈਂਡਾ ਪੈਣਾ'); *ਪ੍ਰਾਕ.* **ਹਿੰਡ,** ਘੁੰਮਣਾ ਫਿਰਨਾ; *ਉੜੀ.* **ਹਿੰਡਬਾ;** *ਹਿੰਦੀ* **ਹਿੰਡਨਾ;** *ਮਰਾ.* **ਹੀਡਣੇ** — *ਸੰਸ.* hiṇḍ, ਘੁੰਮਣਾ-ਫਿਰਨਾ, ਗਤੀ ਕਰਨਾ
~ **ਹੀਡੁ,** ਗਤਿ, ਚਾਲ (ਟ.ਕ. "ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀਡੁ"; ਮ.1) = ਇੱਕੋ ਰਾਹ ਅਤੇ ਇੱਕੋ ਚਾਲ ਹੈ, ਜਿਸ ਦੇ ਭੁੱਲਣ ਤੋਂ ਮਨ ਵਿਚ ਡਰ ਵਸਦਾ ਹੈ (ਮਹਾ. ਕੋਸ਼) — ਉਕਤ ਦਾ ਇਕ ਭੇਦ

**ਹੀਣ** 'ਰਹਿਤ, ਬਿਨਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. **ਬਲਹੀਣ);** ਘਟੀਆ, ਨੀਚ, ਕਾਇਰ (ਟ.ਕ. "ਨਾ ਕੋ ਹੀਣੁ ਨਾਹੀ ਕੋ ਸੂਰਾ"; ਮ.5); *ਪ੍ਰਾਕ.* **ਹੀਣੋ,** ਵਾਂਝਾ; *ਸਿੰਧੀ* **ਹੀਣੋ,** ਕਮਜ਼ੋਰ; *ਉੜੀ.* **ਹਿਨਾ,** ਕਮੀਨਾ — *ਸੰਸ.* hīna, ਵਾਂਝਾ, ਰਹਿਤ; ਘਟੀਆ, ਨੀਚ; ਟ.ਕ. hīna-kośa, ਖਾਲੀ ਖਜ਼ਾਨਾ; hīna-varṇa, ਨੀਵੀਂ ਜਾਤ ਦਾ [√hā, ਛੱਡਣਾ, ਤਿਆਗਣਾ]
~ **ਹੀਣਾ,** ਜਿਸ ਦਾ ਕੋਈ ਅੰਗ ਨਕਾਰਾ ਹੋਵੇ; ਕਮਜ਼ੋਰ, ਲਾਚਾਰ — ਉਪਰੋਕਤ ਦਾ ਇਕ ਭੇਦ
⇒ **ਹਾਨੀ**

**ਹੀਰ** ਰਾਂਝੇ ਦੀ ਪ੍ਰੇਮਕਾ — *ਸੰਸ.* hīra, ਹੀਰਾ; ਸਬੰਧਤ hīrā, ਲਕਸ਼ਮੀ ਦਾ ਇਕ ਨਾਂ; ਹੀਰਾ; ਹੋਰ ਦੇਖੋ hīra-devi, ਇਕ ਰਾਣੀ ਦਾ ਨਾਂ
**ਨੋਟ. ਹੀਰ** ਦਾ *ਅੰਗ.* heroine (ਨਾਇਕਾ) ਨਾਲ ਜੋੜ-ਮੇਲ ਕਰਨਾ ਕੇਵਲ ਭ੍ਰਾਂਤ ਸਮਾਨਤਾ ਦਾ ਸੂਚਕ ਹੈ

**ਹੁੱਸ** (*ਲਹੰ.*) ਵੱਟ, ਹੁੱਟ, ਹਵਾ ਦੇ ਬੰਦ ਹੋਣ ਕਾਰਨ ਗਰਮੀ ਹੋਣ ਦਾ ਭਾਵ, *ਸਿੰਧੀ* **ਉਸ,** ਧੁੱਪ — *ਸੰਸ.* ūṣman, ਗਰਮੀ; ਸਮਾਨ ūṣmā, ਦੇਖੋ ਟਰਨਰ
~ **ਹੁੱਸੜ,** ਉਪਰੋਕਤ ਦਾ ਇਕ ਭੇਦ

**ਹੁਸਨ** ਸੁੰਦਰਤਾ, ਖੂਬਸੂਰਤੀ — *ਅਰਬੀ* **ਹੁਸਨ,** ਸੁੰਦਰਤਾ, ਸੁਹੱਪਣ; ਚੰਗਿਆਈ, ਖੂਬੀ, ਨੇਕੀ (ਟ.ਕ. 'ਹੁਸਨ-ਏ-ਸਲੂਕ' ਚੰਗਾ ਸਲੂਕ); ਸਬੰਧਤ **ਹਸਨ,** ਨੇਕ, ਚੰਗਾ; ਖੂਬਸੂਰਤ

⇒ **ਅਹਿਸਾਨ** (ਚੰਗਿਆਈ, ਨੇਕੀ)

**ਨੋਟ.** 'ਖ਼ੂਬਸੂਰਤੀ' ਅਤੇ 'ਚੰਗਿਆਈ' ਦੀ ਅਰਥਗਤ ਸਾਂਝ ਲਈ ਟ.ਕ. *ਅੰਗ.* ਵਲੋਂ *ਲਾਤ.* bon, ਚੰਗਾ, ਵਧੀਆ (ਟ.ਕ. bon-homie); ਸਬੰਧਤ bonny, ਸੁੰਦਰ (ਟ.ਕ. bonny lass)

**ਹੁਕਮ** ਫਰਮਾਨ, ਆਦੇਸ਼; ਅਖਤਿਆਰ — *ਅਰਬੀ* **ਹੁਕਮ,** ਆਦੇਸ਼, ਫਤਵਾ, ਫੈਸਲਾ, ਨਿਯਮ

~ **ਹਾਕਮ,** ਹੁਕਮ ਕਰਨ ਵਾਲਾ, ਸ਼ਾਸਕ — *ਅਰਬੀ* **ਹਾਕਿਮ,** ਇੰਜ

⇒ **ਮਹਿਕਮਾ**

**ਹੁੱਕਾ** ਬਰਤਨ, ਜਿਸ ਵਿਚ ਪਾਣੀ ਭਰਕੇ ਅਤੇ ਨੜੇ ਆਦਿ ਦੀਆਂ ਨਾਲੀਆ ਲਾ ਕੇ ਤਮਾਕੂ ਪੀਤਾ ਜਾਂਦਾ ਹੈ — *ਅਰਬੀ* **ਹੁੱਕਾ,** ਹੁੱਕਾ; ਗਹਿਣਿਆਂ ਦਾ ਡੱਬਾ; ਟ.ਕ. **ਹੁੱਕਾਗੀਰ,** ਡੱਬੇ ਬਣਾਉਣ ਵਾਲਾ

**ਹੁੱਗ** ਅਵਾਈ, ਧੁੰਮ (ਟ.ਕ. 'ਹੁੱਗ ਜਾਣਾ') — **ਉੱਘਾ** ਦਾ ਵਿਕਸਤ ਰੂਪ; ਦੇਖੋ **ਉੱਘੜਨਾ**

~ **ਹੁੱਗਣਾ,** ਧੁੰਮਣਾ, ਮਸ਼ਹੂਰ ਹੋਣਾ — ਉਪਰੋਕਤ ਤੇ ਆਧਾਰਤ

**ਹੁੰਗਾਰਾ** ਕਿਸੇ ਦੀ ਗੱਲ ਸੁਣਦਿਆਂ ਹਾਂ ਜਾਂ ਹੂੰ ਦੀ ਆਵਾਜ਼ ਕੱਢਣਾ (ਟ.ਕ. 'ਹੁੰਗਾਰਾ ਭਰਨਾ'); *ਮਰਾ.* **ਉਦਗਾਰ,** ਹਾਕ; **ਉਦਗਣੇਂ,** ਬੋਲਣਾ — *ਸੰਸ.* udgāra, ਬਾਹਰ ਨਿਕਲਣ, ਵਹਿਣ, ਚੋਣ; (ਲਾਖ.) ਬੋਲਣ, uttering

**ਹੁੱਜਤ** ਦਲੀਲਬਾਜ਼ੀ, ਫਜ਼ੂਲ ਬਹਿਸ (ਟ.ਕ. 'ਹੁੱਜਤਾਂ ਕਰਨੀਆਂ') — *ਅਰਬੀ* **ਹੁੱਜਤ,** ਦਲੀਲ, ਸਬੂਤ; ਬਹਾਨਾ, ਝਗੜਾ; ਟ.ਕ. *ਅਰਬੀ* **ਹੱਜਾਜ,** ਬਹੁਤ ਹੁੱਜਤੀ, ਝਗੜਾਲੂ, ਮੁਕੱਦਮੇਬਾਜ਼

~ **ਹੁੱਤ,** ਢੁੱਚਰ, ਨਾਂਹ-ਨੁੱਕਰ (ਟ.ਕ. 'ਹੁੱਤ ਨਾ ਕਰਨਾ') — ਉਪਰੋਕਤ ਦਾ ਵਿਕਸਤ ਰੂਪ

**ਹੁੱਟ** ਹੁੰਮ, ਹੁੱਸੜ — *ਸੰਸ.* ushṭa, ਜਲਿਆ [√ush, ਚਮਕਣਾ; ਜਲਣਾ]

~ **ਹੁੱਟਣਾ,** ਥੱਕਣਾ, ਹੰਭਣਾ — ਉਪਰੋਕਤ ਨਾਲ ਸਬੰਧਤ

⇒ **ਉਸ਼ਨ; ਹੁੱਸੜ**

**ਨੋਟ.** ਥੀਸਾਰਸ ਅਨੁਸਾਰ fatigue (ਥਕਾਵਟ) ਦਾ ਸੰਕਲਪ burn out (21.5) ਨਾਲ ਸੂਤ ਬੈਠਦਾ ਹੈ

**ਹੁਦਰਾ** ਮਨ-ਮਰਜ਼ੀ ਕਰਨ ਵਾਲਾ (ਟ.ਕ. 'ਆਪ-ਹੁਦਰਾ'); *ਲਹਿੰ.* **ਹੁਦਰ,** ਮਨ-ਮਰਜ਼ੀ; **ਹੁਦਰੋ,** ਦਿਲੋਂ — *ਸੰਸ.* hṛdaya, ਦਿਲ

**ਹੁਨਾਲ** ਗਰਮੀਆਂ ਦੀ ਰੁੱਤ; *ਸਿੰਧੀ* **ਉਨਹਾਰੋ;** *ਮਰਾ.* **ਉਨਹਾਲ** — *ਸੰਸ.* ushṇa-kāla, ਗਰਮੀ ਦਾ ਮੌਸਮ [ushṇa, ਗਰਮ; ਰਿ.ਵੇ. + kāla, ਕਾਲ]

⇒ **ਉਸ਼ਨ**

**ਹੁੱਬ** ਪ੍ਰੇਮ, ਪਿਆਰ; ਚਾਅ, ਉਤਸ਼ਾਹ — *ਅਰਬੀ* **ਹੁਬ,** ਪ੍ਰੇਮ, ਪਿਆਰ; ਟ.ਕ. **ਹੁਬ-ਉਲ-ਵਤਨ,** ਦੇਸ਼-ਪਿਆਰ [√ਹੁੱਬ]

~ **ਹੁੱਬਣਾ,** ਖੁਸ਼ ਹੋਣਾ — ਉਪਰੋਕਤ ਤੇ ਆਧਾਰਤ

⇒ **ਮੁਹੱਬਤ; ਹਬੀਬ**

**ਹੁਮ** (ਹੁੰਮਸ), ਵੱਟ, ਹੁੱਸੜ, ਗਰਮੀ, ਤਾਅ (ਟ.ਕ. 'ਹੁੰਮਸ-ਧੁੰਮਸ', ਸ਼ੋਰ-ਸ਼ਰਾਬਾ, ਧੂਮ-ਧੜੱਕਾ); *ਪ੍ਰਾਕ.* **ਉਮ੍ਹ,** — *ਸੰਸ.* ushman, ਗਰਮੀ, ਤਾਪ [√ush, ਗਰਮ ਹੋਣਾ, ਜਲਣਾ]

~ **ਹੁਮ-ਹੁਮਾ ਕੇ,** ਉਤਸ਼ਾਹ ਨਾਲ, ਧੁੰਮਧੁੰਮਾ ਕੇ — ਉਪਰੋਕਤ ਤੇ ਆਧਾਰਤ

**ਹੁਮਾਯੂ** ਇਕ ਮੁਗ਼ਲ ਬਾਦਸ਼ਾਹ ਦਾ ਨਾਂ; ਮੂਲ ਅਰਥ 'ਸ਼ੁੱਭਸ਼ਗਨ' — *ਅਰਬੀ* **ਹੁਮਾਯੂਨ,** ਨਾਮ ਵਿਸ਼ੇਸ਼ < **ਹੁਮਾ,** ਇਕ ਪੰਛੀ, ਜਿਸ ਬਾਰੇ ਇਹ ਵਿਸ਼ਵਾਸ ਹੈ ਕਿ ਜਿਸ ਉੱਤੇ ਇਸ ਦਾ ਪਰਛਾਵਾਂ ਪੈ ਜਾਵੇ ਉਹ ਬੜਾ ਭਾਗਸ਼ਾਲੀ ਹੁੰਦਾ ਹੈ; ਟ.ਕ. **ਹੁਮਾਈ,** ਹੁਮਾ ਵਰਗਾ, ਭਾਗਸ਼ਾਲੀ, ਨੇਕ-ਬਖਤ

**ਹੁਰਮਤ** ਮਾਨ, ਇੱਜ਼ਤ (ਟ.ਕ.

'ਬੇਹੁਰਮਤੀ') — *ਅਰਬੀ* **ਹੁਰਮਤ,** ਇੱਜ਼ਤ, ਸਤਕਾਰ; ਪਵਿੱਤਰਤਾ, ਆਚਰਣ [√**ਹਰਮ,** ਵਰਜਤ ਹੋਣਾ; ਪਵਿੱਤਰ ਹੋਣਾ]

⇒ **ਹਰਮ**

**ਹੁੱਲੜ** ਸ਼ੋਰ, ਰੌਲਾ; *ਪ੍ਰਾਕ.* **ਉਲੂਲੁ,** ਰੰਗ-ਰਲੀਆਂ, ਰੌਲਾ; *ਬੰਗਾ.* **ਉਲੂ, ਉਲੂਲੁ,** ਉਤਸਵ ਤੇ ਕੀਤਾ ਜਾਣ ਵਾਲਾ ਜ਼ਨਾਨੀਆਂ ਦਾ ਰੌਲਾ — *ਸੰਸ.* ululi, ਸ਼ੋਰ-ਸ਼ਰਾਬਾ

+ *ਲਾਤ.* ulul-, ਹੂ ਹੂ ਕਰਨਾ ਟ.ਕ. *ਅੰਗ.* ululate, ਹੂ ਹੂ ਕਰਨਾ, ਕੂਕਣਾ

**ਹੁਲਾਸ: ਉਲਾਸ**

**ਹੁਲੀਆ** ਸ਼ਕਲ, ਸੂਰਤ, ਮੁਹਾਂਦਰਾ, ਪਛਾਣ; ਮੂਲ ਅਰਥ 'ਭੇਸ' (ਟ.ਕ. 'ਹੁਲੀਆ ਬਦਲਨਾ') — *ਅਰਬੀ* **ਹੁਲੀਯਾ,** ਸ਼ਕਲ, ਸੂਰਤ; ਜ਼ੇਵਰ, ਗਹਿਣਾ; ਟ.ਕ. **ਹੁਲਾ,** ਪੁਸ਼ਾਕ, ਜਾਮਾ, ਚੋਗਾ

**ਹੂ** ਸੂਫੀਆਂ ਦਾ ਇਕ ਨਾਹਰਾ (ਟ.ਕ. 'ਅੱਲਾ ਹੂ') — *ਅਰਬੀ* **ਹੂ,** ਉਹ, ਉਹ ਹੈ (ਅੱਲਾ ਲਈ ਵਰਤਿਆ ਜਾਂਦਾ ਸ਼ਬਦ); ਅੱਲਾ; ਟ.ਕ. *ਉਰਦੂ* **ਹੂ ਕਾ ਆਲਮ,** ਪੂਰਨ ਵਿਨਾਸ਼ ਦੀ ਹਾਲਤ, ਬੀਈਬਾਨ, ਅਰਥਾਤ ਪਰਮਾਤਮਾ ਨੂੰ ਹੀ ਬਕਾ ਹੈ

**ਹੂਬਹੂ** ਇੰਨ-ਬਿੰਨ, ਉਵੇਂ ਜਿਵੇਂ — *ਫ਼ਾਰਸੀ* **ਹੂ-ਬ-ਹੂ,** ਬਿਲਕੁਲ ਓਹੋ ਜਿਹਾ [ਹੂ, ਉਹ + ਅਗੇ. ਬ + ਹੂ, ਉਹ]

**ਹੂਰ** ਅਪੱਸਰਾ, ਸੁਰ-ਸੁੰਦਰੀ; ਮੂਲ ਅਰਥ 'ਅਜਿਹੀ ਨਾਰੀ, ਜਿਸ ਦੀਆਂ ਅੱਖਾਂ ਦੀ ਚਿਟਿਆਈ ਬਹੁਤ ਚਿੱਟੀ ਅਤੇ ਇਸ ਹਿਸਾਬ ਨਾਲ ਕਾਲੋਂ ਬਹੁਤ ਕਾਲੀ ਹੋਵੇ' — *ਅਰਬੀ* **ਹੂਰ,** ਇੰਜ [ਬਹੁਵਚਨ ਵਲੋਂ **ਹੌਰਾ**]; ਟ.ਕ. *ਅੰਗ.* houri, ਹੂਰ [√hawir, "to be black-eyed"; ਦੇਖੋ ਵੈਬਸਟਰ] < *ਅਰਬੀ* **ਹੂਰ,** ਜਿਵੇਂ ਉੱਪਰ

**ਨੋਟ.** *ਅਰਬੀ* **ਹੂਰ** ਅਤੇ **ਹਵਾਰੀ** (ਚਿੱਟੀ ਚਮੜੀ ਵਾਲਾ, ਸਫੈਦਪੋਸ਼; ਧੋਬੀ; ਪਾਰਸਾ, ਨੇਕ; ਹਜ਼ਰਤ ਮਸੀਹ ਦੇ ਸ਼ਿਸ਼) ਸਹਿ-ਮੂਲਕ ਸ਼ਬਦ ਹਨ

**ਹੂਲ** ਤਲਵਾਰ ਆਦਿ ਦੀ ਨੋਕ, ਚੋਭ; *ਹਿੰਦੀ* **ਹੂਲਨਾ,** ਨੋਕ ਚੋਭਣਾ; *ਬੰਗਾ.* **ਹੁਲ,** ਚੋਭ, ਡੰਗ; *ਉੜੀ.* **ਹੁਲ਼,** ਡੰਗ — √hūl, ਚੋਭਣਾ (ਦੇਖੋ ਟਰਨਰ)

~ **ਹੁੱਲ,** ਸਿਰ ਦੀ ਪੀੜ

~ **ਹੂਲਣਾ,** ਹੁੱਝ ਮਾਰਨਾ, ਚੋਭਣਾ, ਉਕਸਾਉਣਾ; *ਹਿੰਦੀ* **ਹੂਲਨਾ** — ਉਕਤ **ਹੂਲ** ਤੇ ਆਧਾਰਤ

**ਹੇਂਹ** ਐਂਠ, ਆਕੜ (ਟ.ਕ. 'ਹੇਂਹ ਭੰਨਣਾ') — **ਅੰਹ** ਦਾ ਵਿਕਸਤ ਰੂਪ; ਦੇਖੋ **ਅੰਹ**

~ **ਹਿੰਡ,** ਆਕੜ, ਐਂਠ, ਜ਼ਿਦ — ਉਪਰੋਕਤ ਦਾ ਰੂਪਅੰਤਰ

⇒ **ਹਉਮੈ: ਅਹੰਕਾਰ**

**ਹੇਜ** ਪਿਆਰ, ਮੋਹ; *ਪੁਰਾ. ਗੁਜ.* **ਹੇਜ,** ਪਿਆਰ (ਦੇਖੋ ਟਰਨਰ) — *ਸੰਸ.* hṛdya, ਦਿਲ ਨਾਲ ਸਬੰਧਤ, ਪਿਆਰਾ; ਸਬੰਧਤ hṛdaya ਹਿਰਦਾ

~ **ਹੇਜਲਾ,** ਬਹੁਤ ਪਿਆਰਾ, ਲਾਡਲਾ (ਟ.ਕ. 'ਹੇਜਲਾ ਪੁੱਤਰ') — *ਸੰਸ.* hṛdayālu, ਪਿਆਰਾ

⇒ **ਹਿਰਦਾ; ਹੀਯਾ**

**ਹੇਮਕੂਟ** (ਹੇਮਕੁੰਟ), ਇਕ ਪਰਬਤ ਦਾ ਨਾਂ (ਟ.ਕ. ਹੇਮਕੁੰਟ ਪਰਬਤ ਹੈ ਜਹਾਂ"; ਵਿਚਿਤ੍ਰ.); ਮੂਲ ਅਰਥ ਸੁਨਹਿਰੀ ਚੋਟੀ ਵਾਲਾ, ਸੋਨ-ਗਿਰੀ' — *ਸੰਸ.* hemakūṭa, ਇਕ ਪਰਬਤ ਦਾ ਨਾਂ [hema, ਸੋਨਾ + kūṭa, ਚੋਟੀ]

**ਹੇਰੂ** ਜਾਸੂਸ, ਖਬਰ ਦੇਣ ਵਾਲਾ, ਮੁਖਬਰ (ਟ.ਕ. "ਜਮ ਰਾਜੇ ਕੇ ਹੇਰੂ ਆਏ"; ਮ.1) — *ਸੰਸ.* heraka, ਜਸੂਸ

~ **ਹੇਰਨਾ,** ਦੇਖਣਾ (ਟ.ਕ. "ਹੇਰਉ ਘਟਿ ਘਟਿ ਸਗਲ ਕੈ"; ਬਾਵਨ) — ਉਪਰੋਕਤ ਤੇ ਆਧਾਰਤ

**ਹੇੜ** ਪਸ਼ੂਆਂ ਦਾ ਇਕੱਠ, ਚੌਣਾ; ਹਜੂਮ, ਭੀੜ; *ਪ੍ਰਾਕ.* **ਹੇਡਾ,** ਵੱਗ, ਭੀੜ; *ਗੁਜ.* **ਹੇੜ, ਹੇੜੀ,** ਵੱਗ; *ਮਰਾ.* **ਹੇਡ,** ਇੰਜ — *ਸੰਸ.* heḍā, ਵੱਗ, ਭੀੜ

**ਹੇੜੀ** *(ਲਹਿੰ.)* ਸ਼ਿਕਾਰੀ, ਸ਼ਿਕਾਰ ਕਰਨ ਵਾਲੀ ਇਕ ਜਾਤੀ — **ਆਹੇਰੀ** ਦਾ ਇਕ ਭੇਦ [*ਸੰਸ.* ākheṭika, ਸ਼ਿਕਾਰੀ, ਸ਼ਿਕਾਰੀ ਕੁੱਤਾ]; ਦੇਖੋ **ਆਹੇਰੀ**

⇒ **ਹਾੜ**

**ਹੈਸੀਅਤ** ਵਿੱਤ, ਪਾਇਆ, ਸਮਰੱਥਾ; ਧਨ, ਦੌਲਤ — *ਅਰਬੀ* **ਹੈਸੀਯਤ,** ਤੌਰ ਤਰੀਕਾ; ਸਮਰੱਥਾ, ਯੋਗਤਾ; ਰੁਤਬਾ, ਦਰਜਾ; ਜਾਇਦਾਦ, ਦੌਲਤ; ਮੂਲ ਅਰਥ ਸਰਬਵਿਆਪਕਤਾ, "ubiquity [**ਹੈਸ,** ਕਿੱਥੇ? ਅਰਥਾਤ 'ਕਿੱਥੇ ਨਹੀਂ'; ਇਸ ਲਈ 'ਹਰ ਥਾਂ']

**ਹੈਂਕੜ** ਆਕੜ, ਘੁਮੰਡ — *ਸੰਸ.* ahamkṛta, ਘਮੰਡੀ, ਹੰਕਾਰਿਆ; ਦੇਖੋ **ਅਹੰਕਾਰ, ਹੰਕਾਰ**

**ਹੈਰਾਨ** ਪਰੇਸ਼ਾਨ, ਅਚੰਭਤ — *ਅਰਬੀ* **ਹੈਰਾਨ,** ਅਚੰਭਤ; ਟ.ਕ. **ਹੈਰਤ,** ਹੈਰਾਨੀ; **ਮੁਤਹੱਯਿਰ,** ਹੈਰਾਨ ਹੋਇਆ (ਮੁ - ਤ + ਹੱਯਰ)

**ਹੈਵਾਨ** ਪਸ਼ੂ; ਮੂਲ ਅਰਥ 'ਜੀਵਨਧਾਰੀ, ਪ੍ਰਾਣੀ' — *ਅਰਬੀ* **ਹੈਵਾਨ,** ਪਸ਼ੂ [√**ਹਯੀ,** ਜੀਵਨਧਾਰੀ ਹੋਣਾ]; ਟ.ਕ. **ਇਹਯਾ,** ਜਾਨ ਪਾਉਣਾ, ਪੁਨਰ ਜੀਵਤ ਕਰਨਾ (ਇ + ਹਯਾ); **ਅਹਯਾ,** ਜੀਂਦੇ ਲੋਕ; ਖਾਨਦਾਨ

⇒ **ਹਯਾਤ**

**ਹੋਸਟਲ** ਵਿਦਿਆਰਥੀਆਂ ਦੇ ਰਹਿਣ ਦੀ ਥਾਂ — *ਅੰਗ.* hostel, ਇੰਜ; hospital ਦਾ ਸੰਕੁਚਤ ਰੂਪ; ਦੇਖੋ **ਹਸਪਤਾਲ;** ਟ.ਕ. host, ਮਹਿਮਾਨਾਂ ਦੀ ਸੇਵਾ ਕਰਨ ਵਾਲਾ

~ **ਹੋਟਲ,** ਕਰਾਇਆ ਦੇ ਕੇ ਰਹਿਣ ਜਾਂ ਭੋਜਨ ਕਰਨ ਦੀ ਥਾਂ — ਉਪਰੋਕਤ ਦਾ ਵਿਕਸਤ ਰੂਪ

**ਹੋਣਾ** ਹੋਂਦ ਵਿਚ ਆਉਣਾ, ਘਟਨਾ, ਬਣਨਾ; *ਸਿੰਧੀ* **ਹੋਣੁ;** *ਬੰਗਾ.* **ਹੈਉਯਾ;** *ਹਿੰਦੀ* **ਹੋਨਾ;** *ਗੁਜ.* **ਹੋਵੁਂ;** *ਮਰਾ.* **ਹੋਣੇ** — *ਸੰਸ.* bhavati, ਹੁੰਦਾ ਹੈ [bhav < √bhū, ਹੋਣਾ]

~ **ਹੋਵਣਾ,** ਉਪਰੋਕਤ ਦਾ ਲਹਿੰਦੀ ਰੂਪ

**ਹੋਤਰੀ: ਹਵਨ**

**ਹੋਲਾਂ** ਭੁਨੀਆਂ ਹੋਈਆਂ ਛੋਲਿਆਂ ਦੀਆਂ ਹਰੀਆਂ ਫਲੀਆਂ — *ਸੰਸ.* holaka, "half-ripe pulse cooked over light fire" (ਦੇਖੋ ਮੋਨ. ਵਿਲ.)

**ਹੋਲੀ** ਫੱਗਣ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਇਕ ਤਿਉਹਾਰ — *ਸੰਸ.* holā, ਹੋਲੀ ਦਾ ਤਿਉਹਾਰ (ਟ.ਕ. holākhelana, ਹੋਲੀ ਖੇਡਣ); ਸਬੰਧਤ **ਹੋਲਾਕਾ** ਫੱਗਣ ਮਹੀਨੇ ਦੀ ਪੂਰਨਮਾਸ਼ੀ ਦੇ ਪਹਿਲੇ ਦਸ ਦਿਨ ਮਨਾਇਆ ਜਾਣ ਵਾਲਾ ਤਿਉਹਾਰ, ਜੋ spring equinox ਨਾਲ ਸਬੰਧਤ ਹੈ

**ਨੋਟ.** ਮੋਨ.ਵਿਲ. ਅਨੁਸਾਰ holākā, 'ਬਸੰਤ ਉਤਸਵ' ਜੋ ਪਹਿਲਾਂ ਫੱਗਣ ਦੀ ਪੂਰਨਮਾਸ਼ੀ ਤੋਂ ਦਸ ਦਿਨ ਪਹਿਲਾਂ ਮਨਾਇਆ ਜਾਂਦਾ ਸੀ। ਇਸ ਸਬੰਧ ਵਿਚ ਟ.ਕ. *ਅੰਗ.* vernal equinox (ਬਸੰਤ ਨਾਲ ਸਬੰਧਤ ਦਿਨ ਅਤੇ ਰਾਤ ਦੇ ਸਾਵੇਂ ਹੋਣ ਦਾ ਭਾਵ), ਜੋ 21 ਮਾਰਚ ਨੂੰ ਮਨਾਇਆ ਜਾਂਦਾ ਹੈ

**ਹੋਵਤ** ਹੁੰਦਾ ਹੈ (ਟ.ਕ. "ਹੋਵਤ ਆਏ ਸਦ ਸਦੀਵ"; ਬਾਵਨ) — *ਸੰਸ.* bhavati, ਹੁੰਦਾ ਹੈ (ਰਿ.ਵੇ.)

**ਹੌਸਲਾ** ਹਿੰਮਤ, ਸਾਹਸ; ਢਾਰਸ, ਦਿਲਾਸਾ — *ਅਰਬੀ* **ਹੌਸਲਾ,** ਪੰਛੀ ਦਾ ਪੋਟਾ; ਹਿੰਮਤ, ਦਲੇਰੀ; ਮੂਲ ਅਰਥ 'ਸਮਾਈ ਯੋਗਤਾ, capacity'

**ਹੌਲਦਾਰ** (ਹਵਾਲਦਾਰ), ਪੁਲਸ ਜਾਂ ਸੈਨਾ ਦਾ ਇਕ ਅਧਿਕਾਰੀ; ਮੂਲ ਅਰਥ 'ਜਿਸ ਦੇ ਜ਼ੁੰਮੇ ਕੁਝ ਸਪੁਰਦ ਕੀਤਾ ਗਿਆ ਹੋਵੇ, ਹਵਾਲੇ ਵਿਚ ਲੈਣ ਵਾਲਾ' — *ਫਾਰਸੀ ਵਲੋਂ ਅਰਬੀ* **ਹਵਾਲਦਾਰ,** ਅਨਾਜ ਦੀ ਦੇਖਭਾਲ ਕਰਨ ਵਾਲਾ; ਪਿੰਡ ਦੀ ਦੇਖਭਾਲ ਕਰਨ ਵਾਲਾ ਅਧਿਕਾਰੀ (ਦੇਖੋ ਪਲੈਟਸ): ਟ.ਕ. **ਤਹਿਵੀਲ,** ਸਪੁਰਦਗੀ; ਹੁੰਡੀ; ਇਸ ਲਈ **ਤਹਵੀਲਦਾਰ,** ਨਕਦੀ ਰੱਖਣ ਵਾਲਾ,

ਖਜ਼ਾਨਚੀ (ਤ + ਹਵੀਲ), ਹਵਾਲਾ

**ਹੌਲਾ** ਘੱਟ ਵਜ਼ਨ ਵਾਲਾ; ਸੁਖਾਲਾ; ਕਮੀਨਾ, ਘਟੀਆ; *ਗੁਜ.* **ਹਲੁ,** ਹੌਲੀ ਹੌਲੀ; **ਹਲ਼ਵ,** ਹਲਕਾ; *ਮਰਾ.* **ਹਲ਼** — **ਲੌਹੁ** ਦਾ ਵਰਨ-ਵਿਪਰਜ < *ਸੰਸ.* laghu, ਹਲਕਾ, ਛੋਟਾ ਆਦਿ

~ **ਹਉਰਾ,** ਹਲਕਾ, ਤੁੱਛ (ਟ.ਕ. "ਭਇਓ ਲੋਭ ਸੰਗਿ ਹਉਰਾ"; ਮ.9) — ਉਪਰੋਕਤ ਦਾ ਇਕ ਭੇਦ

⇒ **ਲਹੁਕਾ**

**ਨੋਟ. ਲਘੂ** ਦਾ ਵਿਕਾਸ **ਲਹੁ** ਦੀ ਬਜਾਏ **ਹੌਲਾ** ਵਿਚ ਹੋਣਾ ਧੁਨੀ-ਸਥਾਨ-ਅੰਤਰਨ ਦਾ ਸੂਚਕ ਹੈ, ਜਿਵੇਂ **ਚਾਕੂ** ਤੋਂ **ਕਾਚੂ** ਦੀ ਹੋਂਦ

# ਕ

**ਕ**[1] ਦੇ ਅਧੀਨ ਸੰਸਕ੍ਰਿਤ ਮੂਲ ਦੇ **ਕ** ਨਾਲ ਆਰੰਭ ਹੁੰਦੇ ਸ਼ਬਦਾਂ ਤੋਂ ਇਲਾਵਾ *ਅਰਬੀ/ਫਾਰਸੀ* **ਕਾਫ** ਜਿਵੇਂ *ਅਰਬੀ* **ਕਰੀਮ,** *ਫਾਰਸੀ* **ਕਾਮਯਾਬ,** ਅਤੇ *ਅਰਬੀ* **ਕ਼ਾਫ** (ਜਿਵੇਂ **ਕ਼ੁਦਰਤ)** ਨਾਲ ਸ਼ੁਰੂ ਹੁੰਦੇ ਸ਼ਬਦ ਸ਼ਾਮਲ ਹਨ।

~ **ਕ** ਦੇ ਅਧੀਨ ਸੰਸਕ੍ਰਿਤ ਮੂਲ ਦੇ ਦੋ ਅਗੇਤਰ ਮਿਲਦੇ ਹਨ, ਜਿਵੇਂ **ਕ (ਕੁਮਾਰਗ),** ਅਤੇ **ਕਿਮ** (ਦੇਖੋ **ਕੇਸੂ**)। ਇਨ੍ਹਾਂ ਦੀ ਵਰਤੋਂ ਦਾ ਘੇਰਾ ਬੜਾ ਸੀਮਤ ਹੈ

**ਕ**[2] ਲਘੂਤਾ-ਸੂਚਕ ਪਿਛੇਤਰ (ਟ.ਕ. 'ਬਾਲਕ'; 'ਮਟਕੀ') — *ਸੰਸ.* ka, ਇੰਜ (ਟ.ਕ. mūshika, ਛੋਟਾ ਚੂਹਾ < mūsha, ਚੂਹਾ)

+ *ਫਾਰਸੀ* **ਕ,** ਲਘੂਤਾ-ਸੂਚਕ ਪਿਛੇਤਰ (ਟ.ਕ. '**ਕਿਰਮਕ**', ਛੋਟਾ ਕੀਟ < **ਕਿਰਮ,** ਕੀਟ); ਸਮਾਨ **ਚਾ** (ਦੇਖੋ **ਬਾਗ਼ੀਚਾ; ਦਰੀਚਾ)**

+ *ਅੰਗ.* ock, ਲਘੂਤਾ-ਸੂਚਕ ਪਿਛੇਤਰ (ਜਿਵੇਂ hillock; bullock)

+ *ਕ੍ਰੋਸ਼* k, c, č, ਲਘੂਤਾ-ਸੂਚਕ ਪਿਛੇਤਰ (ਟ.ਕ. miśic, ਛੋਟਾ ਚੂਹਾ < miś, ਚੂਹਾ)

**ਕ**[3] ਵਿਸ਼ੇਸ਼ਣ ਬਣਾਉਨ ਦਾ ਸੂਚਕ ਪਿਛੇਤਰ; ਸਮਾਨ **ਕਾ** (ਟ.ਕ. 'ਇਤਿਹਾਸਕ'; 'ਸਮਾਜਕ') — *ਸੰਸ.* ik- (i ਸਬੰਧਕੀ ਸਵਰ + k-); ਟ.ਕ. itihāsik; samājika

+ *ਅੰਗ.* ਵਲੋਂ *ਲਾਤ.* ic, ਵਿਸ਼ੇਸ਼ਣ ਬਣਾਉਨ ਦਾ ਸੂਚਕ ਪਿਛੇਤਰ (ਟ.ਕ. volcanic)

+ *ਅੰਗ.* ic, ਵਿਸ਼ੇਸ਼ਣ ਬਣਾਉਨ ਦਾ ਸੂਚਕ ਪਿਛੇਤਰ (ਸਬੰਧਕੀ ਸਵਰ i + c) ਵਲੋਂ *ਯੂਨਾ.* ik; ਟ.ਕ. *ਅੰਗ.* historic; atomic

**ਨੋਟ.** ic (ਜਿਵੇਂ ਉੱਪਰ) ਅੰਗਰੇਜ਼ੀ ਵਿਚ ical ਵਜੋਂ ਵੀ ਮਿਲਦਾ ਹੈ, ਜਿਵੇਂ historical; chemical

**ਕਊ** *(ਲਹਿੰ.)* ਇਕ ਰੁੱਖ, ਜਿਸ ਦੀ ਲੱਕੜ ਦੀਆਂ ਸੋਟੀਆਂ ਬਣਦੀਆਂ ਹਨ, ਜ਼ੈਤੂਨ (ਟ.ਕ. 'ਡੰਡਾ ਕਾਊ ਦਾ ਬੀਬੀ, ਪਾਸੇ ਲਾਹੁਗਾ ਬੀਬੀ'); *ਲਹਿੰ.* ਕਹਾਵਤ — *ਸੰਸ.* kapi, ਜ਼ੈਤੂਨ ਦੀ ਜਾਤੀ ਦਾ ਰੁੱਖ

**ਕਸ਼** 'ਖਿੱਚਣ ਵਾਲਾ'; ਇਸ ਲਈ 'ਮੋਹਕ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਦਿਲ-ਕਸ਼'); ਘੁੱਟ, ਜਿਵੇਂ ਹੁੱਕੇ ਦਾ (ਟ.ਕ. 'ਕਸ਼ ਲਾਉਣਾ') — ਫਾਰਸ਼ **ਕਸ਼,** ਇੰਜ [**ਕਸ਼ੀਦਨ,** ਖਿੱਚਣਾ]

~ **ਕਸ਼ ਮਕਸ਼,** ਹਿਚਕਚਾਹਟ, ਉਲਝਣ — *ਫਾਰਸੀ* **ਕਸ਼ ਮਕਸ਼,** ਇੰਜ; ਮੂਲ ਅਰਥ 'ਖਿੱਚਣ ਨਾ ਖਿੱਚਣ'; ਇਸ ਲਈ 'ਕੁਝ ਕਰਨ ਜਾਂ ਨਾ ਕਰਨ' ਦੀ ਮਾਨਸਿਕ ਹਾਲਤ [ਕਸ਼ + ਮਕਸ਼ < ਅਗੇਤਰ ਮ + ਕਸ਼]

~ **ਕਸ਼ੀ,** ਖਿੱਚਣ ਦਾ ਭਾਵ, ਜਿਵੇਂ **ਰੱਸਾ-ਕਸ਼ੀ**

⇒ **ਕਸ਼ਿਸ਼**

**ਕੱਸਣਾ** ਖਿੱਚ ਕੇ, ਬੰਨ੍ਹਣਾ; *ਪ੍ਰਾਕ.* **ਕਸ-;** *ਸਿੰਧੀ* **ਕਸਣੁ;** *ਗੁਜ.* **ਕਸਵੁੰ** — *ਸੰਸ.* karsh, ਖਿੱਚਣਾ; ਸਮਾਨ √kṛsh

~ **ਕਸਾਈ,** ਖਿੱਚ, ਕਸ਼ਸ਼, ਆਕਰਸ਼ਨ (ਟ.ਕ. "ਹਰਿ ਪ੍ਰੇਮਿ ਕਸਾਏ"; ਮ.3) — ਉਪਰੋਕਤ ਤੇ ਆਧਾਰਤ

⇒ **ਕਸ਼ਿਸ਼**

**ਕਸ਼ੱਤਰੀ** ਹਿੰਦੂ ਧਰਮ ਦਾ ਦੂਜਾ ਵਰਨ, ਜਿਸ ਦਾ ਕਰਤਵ ਬਾਕੀਆਂ ਦੀ ਰੱਖਿਆ ਕਰਨਾ ਸੀ; ਅਜਿਹਾ ਵਿਅਕਤੀ; ਸਿਪਾਹੀ, ਫ਼ੌਜੀ — *ਸੰਸ.* kshtriya, ਰਾਜ ਕਰਨ ਵਾਲਾ, ruling (ਰਿ.ਵੇ.); ਰਾਜ ਕਰਨ ਵਾਲੀ ਸ਼੍ਰੇਣੀ ਦਾ ਵਿਅਕਤੀ [√kshi, ਰਾਜ ਕਰਨਾ]; ਟ.ਕ. kshatra, ਪ੍ਰਭੁਤਾ; (ਬਹੁਵਚਨ), ਸਰਕਾਰ, ਰਾਜ; ਸ਼ਾਸਨ-ਮੰਡਲੀ (ਰਿ.ਵੇ.)

⇒ **ਸ਼ਾਹ; ਛੱਤਰੀ; ਖੱਤਰੀ**

**ਕਸਬ** ਧੰਦਾ, ਕਾਰੋਬਾਰ, ਪੇਸ਼ਾ; ਬੁਰਾ ਧੰਦਾ, ਬਦਕਾਰੀ (ਟ.ਕ. 'ਕਸਬ ਕਰਨਾ', 'ਪੇਸ਼ਾ ਕਰਨਾ') — *ਅਰਬੀ* **ਕਸਬ,** ਪ੍ਰਾਪਤ ਕਰਨਾ, ਕਮਾਉਣਾ, ਕੰਮ, ਧੰਦਾ, ਹੁਨਰ; ਬਦਕਾਰੀ ਦੀ ਕਮਾਈ; ਟ.ਕ. **ਇਕਤਸਾਬ,** ਪ੍ਰਾਪਤੀ, ਹਾਸਲ ਕਰਨ ਦਾ ਭਾਵ (ਇ) ਕ (ਤ) ਸਾਬ

~ **ਕਸਬੀ,** ਪੇਸ਼ਾ ਕਰਨ ਵਾਲੀ ਔਰਤ, ਬਦਕਾਰ ਔਰਤ — *ਅਰਬੀ* **ਕਸਬੀ,** ਹੁਨਰਵੰਦ, ਪੇਸ਼ਾਵਰ, ਬਦਕਾਰ ਔਰਤ

**ਕਸਰ** ਕਮੀ, ਘਾਟ, ਤਰੁਟੀ, ਖ਼ਰਾਬੀ; ਜਿੰਨ ਭੂਤ ਦਾ ਸਾਇਆ — *ਅਰਬੀ* **ਕਸਰ,** ਤੋੜ ਫੋੜ, ਪਾੜ, ਹਾਨੀ, ਨੁਕਸਾਨ; ਦੁੱਖ, ਪੀੜ [√**ਕਸਰ,** ਤੋੜਨਾ]; ਟ.ਕ. **ਮਕਸੂਰ,** ਟੁੱਟਾ ਹੋਇਆ (ਮ + ਕਸੂਰ)

⇒ **ਕਸਰਤ**[2]

**ਕਸਰਤ**[1] ਬਹੁਤਾਤ, ਅਧਿਕਤਾ — *ਅਰਬੀ* **ਕਸਰਤ,** ਬਹੁਲਤਾ, ਬਹੁਤਾਤ [√**ਕਸਰ,** ਬਹੁਤਾ ਹੋਣਾ]; ਟ.ਕ. **ਕਸੀਰ,** ਜ਼ਿਆਦਾ, ਵਧੇਰੇ

⇒ **ਅਕਸਰ**

**ਕਸਰਤ**[2] ਵਰਜ਼ਸ਼ — *ਅਰਬੀ* **ਕਸਰਤ,** ਵਰਜ਼ਸ਼, ਅਭਿਆਸ; ਮੂਲ ਅਰਥ 'ਤੁੱਟ-ਫੁੱਟ'; ਇਸ ਲਈ 'ਮਿਹਨਤ, ਮੁਸ਼ੱਕਤ' ਆਦਿ [√**ਕਸਰ,** ਤੋੜਨਾ]

⇒ **ਕਸਰ**

**ਨੋਟ.** *ਅਰਬੀ* **ਕਸਰਤ**[1] (ਬਹੁਤਾਤ) ਦੀ ਹਾਲਤ ਵਿਚ **ਸ** ਦਾ ਚਿੰਨ੍ਹ *ਅਰਬੀ* **ਸੇ** ਦਾ ਸੂਚਕ ਹੈ, ਜਦੋਂਕਿ **ਕਸਰਤ**[2] (ਵਰਜ਼ਸ਼) ਦੀ ਹਾਲਤ ਵਿਚ **ਸ** ਦਾ ਚਿੰਨ੍ਹ, ਉਪਰੋਕਤ ਦੇ ਉਲਟ, *ਅਰਬੀ* **ਸੀਨ** ਦਾ ਪ੍ਰਤਿਨਿਧ ਹੈ

**ਕਸਵੱਟੀ** ਪੱਥਰੀ, ਜਿਸ ਉੱਤੇ ਸੋਨੇ ਨੂੰ ਘਸਾ ਕੇ ਉਸ ਦੇ ਖਰਾ ਜਾਂ ਖੋਟਾ ਹੋਣ ਦੀ ਪਰਖ ਕੀਤੀ ਜਾਂਦੀ ਹੈ; ਪਰਖ, ਜਾਂਚ, *ਪ੍ਰਾਕ.* **ਕਸਪੱਟ;** *ਮਰਾ.* **ਕਸਵਟ** — *ਸੰਸ.* kashpaṭṭikā, ਇੰਜ [√kash, ਘਸਾਉਣਾ, ਰਗੜਨਾ + paṭṭikā, ਸਿਲ, a slab]

~ **ਕਸੌਟੀ,** ਉਪਰੋਕਤ ਦਾ ਵਿਕਸਤ ਰੂਪ; *ਉੜੀ.* **ਕਸੋਟੀ;** *ਹਿੰਦੀ* **ਕਸੌਟੀ;** *ਸਿੰਧੀ* **ਕਸੋਟੀ**

**ਕਸਾਈ** ਬੱਕਰੀਆਂ ਆਦਿ ਨੂੰ ਕੋਹ ਕੇ ਉਨ੍ਹਾਂ ਦਾ ਮਾਸ ਵੇਚਣ ਵਾਲਾ; ਬੁੱਚੜ; ਨਿਰਦਈ, ਬੇਤਰਸ — *ਅਰਬੀ* **ਕੱਸਾਬ,** ਮਾਸ ਕੱਟਣ ਤੇ ਵੇਚਣ ਵਾਲਾ [√**ਕ਼ਸਬ,** ਕੱਟਣਾ, ਬੱਧ ਕਰਨਾ]

~ **ਕਸਾਬ,** ਕਸਾਈ (ਟ.ਕ. "ਮਹਾ ਕਸਾਬਿ ਛੁਰੀ ਸਟਿਪਾਈ"; ਮ.5) — ਦੇਖੋ ਉੱਪਰ

**ਕਸ਼ਿਸ਼** ਖਿੱਚ, ਸਨੇਹ — *ਫ਼ਾਰਸੀ* **ਕਸ਼ਿਸ਼,** ਇੰਜ [**ਕਸ਼ੀਦਨ,** ਖਿੱਚਣਾ < √**ਕਸ਼;** ਮੂਲ ਰੂਪ **ਕਰਸ਼**]

\+ *ਸੰਸ.* √karsh, ਖਿੱਚਣਾ; ਹਲ ਵਾਹੁਣਾ

⇒ **ਆਕਰਸ਼ਨ; ਕੱਸਣਾ**

**ਕਸੀ** *(ਲਹਿੰ.)* ਮਿੱਟੀ ਪੁੱਟਣ ਵਾਲਾ ਲੋਹੇ ਦਾ ਸੰਦ; ਸਮਾਨ **ਕਸੀਆ;** *ਹਿੰਦੀ* **ਕਸੀ** — *ਸੰਸ.* karshī, ਹਲ ਵਾਹਣ, ਲਕੀਰ ਜਾਂ ਸਿਆੜ ਖਿੱਚਣ

~ **ਕਹੀ,** ਉਪਰੋਕਤ ਦਾ ਵਿਕਸਤ ਰੂਪ

**ਕਸੀਦਾ**[1] ਅਜਿਹੀ ਛੰਦ ਰਚਨਾ, ਜਿਸ ਵਿਚ ਕਿਸੇ ਦੀ ਉਸਤਤ ਕੀਤਾ ਜਾਵੇ — *ਅਰਬੀ* **ਕ਼ਸੀਦਾ,** ਇੰਜ; ਮੂਲ ਅਰਥ 'ਇਰਾਦਾ ਕਰਨਾ, ਉੱਦਮ ਕਰਨਾ'; ਇਸ ਲਈ (ਕਿਸੇ ਵਿਅਕਤੀ ਨੂੰ ਆਪਣਾ) ਉਦੇਸ਼ ਬਣਾਉਣਾ, "to

make (a thing or a person) ones' object or aim"; ਦੇਖੋ ਪਲੈਟਸ; ਟ.ਕ. **ਕਸਦ,** ਇਰਾਦਾ, ਮਨਸ਼ਾ, ਉਦੇਸ਼, ਉੱਦਮ

⇒ **ਮਕਸਦ; ਕਾਸਦ**

**ਕਸੀਦਾ**[2] ਸੂਈ-ਧਾਗੇ ਦੁਆਰਾ ਕੱਪੜੇ ਤੇ ਵੇਲ-ਬੂਟੇ ਕੱਢਣ ਦਾ ਭਾਵ, ਕਢਾਈ — *ਫ਼ਾਰਸੀ* **ਕਸ਼ੀਦਾ,** ਖਿੱਚਿਆ ਹੋਇਆ; ਕੱਪੜੇ ਉੱਤੇ ਕਢਾਈ ਦਾ ਕੰਮ [**ਕਸ਼ੀਦਨ,** ਖਿੱਚਣਾ, ਕੱਢਣਾ, to draw; √**ਕਸ਼**]

⇒ **ਕਸ਼ਿਸ਼**

**ਨੋਟ. ਕਸੀਦਾ**[1] (ਕਾਵਿ ਦੀ ਇਕ ਸਿਨਫ) ਦੀ ਲਿਖਤ ਵਿਚ **ਸੀ** ਦੀ ਧੁਨੀ *ਅਰਬੀ* **ਸੁਆਦ** ਅਤੇ ਇਸ ਦੇ ਦੂਜੇ ਪਾਸੇ **ਕਸੀਦਾ**[2] (ਕਢਾਈ) ਦੀ ਹਾਲਤ ਵਿਚ **ਸ** ਦੀ ਧੁਨੀ, ਜੋ **ਸ਼** ਵਜੋਂ ਹੈ, *ਫ਼ਾਰਸੀ* **ਸ਼ੀਨ** ਦੀ ਸੂਚਕ ਹੈ।

**ਕਸੀਰ** ਕਣਕ ਜਾਂ ਜੌਂ ਦੇ ਸਿੱਟਿਆਂ ਦੇ ਸਖਤ ਵਾਲ *(ਲਹਿੰ.)* — *ਸੰਸ.* kiṃśāru, ਇੰਜ

~ **ਕਸਾਰ,** ਉਪਰੋਕਤ ਦਾ ਇਕ ਭੇਦ

**ਕਸੁੰਭਾ** ਇਕ ਫੁੱਲਦਾਰ ਬੂਟਾ, ਜਿਸ ਦੇ ਫੁੱਲ ਕਿਸ ਸਮੇਂ ਕੱਪੜੇ ਰੰਗਣ ਦੇ ਕੰਮ ਆਉਂਦੇ ਸਨ। ਇਸ ਦੇ ਫੁੱਲਾਂ ਨੂੰ ਮਾਇਆ ਦਾ ਪ੍ਰਤੀਕ ਮੰਨਿਆ ਗਿਆ ਹੈ (ਇਸ ਦ੍ਰਿਸ਼ਟੀ ਤੋਂ ਕਿ ਕਸੁੰਭੇ ਦੇ ਫੁੱਲ ਭੜਕੀਲੇ ਲਾਲ ਰੰਗ ਦੇ ਹੁੰਦੇ ਹਨ ਅਤੇ ਇਨ੍ਹਾਂ ਤੋਂ ਪ੍ਰਾਪਤ ਰੰਗ ਥੁੜ੍ਹਚਿਰਾ, ਅਰਥਾਤ ਕੱਚਾ ਹੈ — **ਮਜੀਠ** ਦੇ ਵਿਰੋਧ ਵਿਚ); *ਪਾਲੀ* **ਕੁਸੁਮਭ;** *ਪ੍ਰਾਕ.* **ਕੁਸੁੰਭ;** *ਸਿੰਧੀ* **ਕੁਹੁਮਬੋ;** *ਆਸਾ.* **ਕੁਹੁਮ** — *ਸੰਸ.* kusumbha, ਕਸੁੰਭਾ; ਕੇਸਰ; ਟ.ਕ. kusuma, ਫੁੱਲ

**ਕਸੂਰ**[1] ਐਬ, ਨੁਕਸ, ਗਲਤੀ — *ਅਰਬੀ* **ਕ਼ਸੂਰ,** ਘਾਟ, ਥੁੜ, ਕਮੀ; ਭੁੱਲ, ਗਲਤੀ; ਮੂਲ ਅਰਥ 'ਘਾਟ, ਤਰੁਟੀ' [√**ਕ਼ਸਰ,** ਛੋਟਾ ਕਰਨਾ, ਘੱਟ ਕਰਨਾ]

~ **ਕਸੂਰ**[2] *(ਲਹਿੰ.)* ਕਾਸ਼ਤਕਾਰ ਦੀ ਪੈਦਾਵਰ ਦੇ ਹੱਸੇ ਵਿਚੋਂ ਕੀਤੀ ਗਈ ਕਟੌਤੀ (ਦੇਖੋ ਪੰ.ਕੋ.) — ਉਕਤ ਤੇ ਆਧਾਰਤ

⇒ **ਤਕਸੀਰ**

**ਕਸੌਟੀ: ਕਸਵੱਟੀ**

**ਕਹਕਸ਼ਾਂ** ਅਸਮਾਨ ਤੇ ਬਣੀ ਦੂਧੀਆ ਲਕੀਰ, ਅਕਾਸ਼-ਗੰਗਾ — *ਅਰਬੀ* **ਕਹਕਸ਼ਾਂ,** ਇੰਜ; ਮੂਲ ਅਰਥ (ਚਿੱਟੇ ਰੰਗ ਦਾ) ਖਿੱਲਰਿਆ ਹੋਇਆ ਘਾਹ [**ਕਹ** < **ਕਾਹ** ਘਾਹ + **ਕੁਸ਼ਾਦਨ,** ਖੁੱਲ੍ਹਾ ਹੋਣਾ, ਖਿੱਲਰਨਾ]

**ਨੋਟ.** ਪੰਜਾ. **ਕਾਹੀ** (ਇਕ ਪ੍ਰਕਾਰ ਦਾ ਘਾਹ) ਇਥੇ ਸਬੰਧਤ ਹੈ [ < *ਸੰਸ.* kāśa, ਇਕ ਤਰ੍ਹਾਂ ਦਾ ਘਾਹ; ਹੋਰ ਅਰਥ 'ਚਮਕ, ਪ੍ਰਕਾਸ਼']

**ਕਹਿਆ** ਕਹੀ ਹੋਈ ਗਲ, ਆਖਿਆ, ਹੁਕਮ; *ਪਾਲੀ* **ਕਥਿਤ;** *ਪ੍ਰਾਕ.* **ਕਹਿਯ;** *ਗੁਜ.* **ਕਹਯਉ,** ਹੁਕਮ; *ਮਰਾ.* **ਕਹਯਆ,** ਇੰਜ — kathita, ਕਹਿਆ; ਗਲ-ਬਾਤ; ਕਹਾਣੀ [√kath, ਕਹਿਣਾ]

⇒ **ਕਥਨ**

**ਕਹਿਣਾ** ਬਿਆਨ ਕਰਨਾ; ਦੱਸਣਾ; *ਪ੍ਰਾਕ.* kah-; *ਸਿੰਧੀ* **ਕਹਣੁ;** *ਬੰਗਾ.* **ਕਹਾ;** *ਹਿੰਦੀ* **ਕਹਨਾ;** *ਉੜੀ.* **ਕਹਿਬਾ,** ਇੰਜ — *ਸੰਸ.* √kath-, ਕਹਿਣਾ

~ **ਕਹਾਣੀ,** ਵਾਰਤਾ, ਬਾਤ; *ਪ੍ਰਾਕ.* **ਕਹਾਵਯ;** *ਉੜੀ.* **ਕਾਹਾਵਿ;** *ਗੁਜ. ਮਰਾ.* **ਕਹਾਣੀ** — kathānaka, ਛੋਟਾ ਕਥਨ [√kath, ਜਿਵੇਂ ਉੱਪਰ]

⇒ **ਕਥਨ; ਆਖਣਾ; ਵਿਆਖਿਆ; ਖਿਆਤ**

**ਕਹਿਰ** ਗੁੱਸਾ, ਜ਼ੁਲਮ, ਆਫਤ (ਟ.ਕ. 'ਕਹਿਰ ਤੋੜਣਾ') — *ਅਰਬੀ* **ਕ਼ਹਰ,** ਜਬਰ, ਜ਼ੋਰਾਵਰੀ, ਸਖਤੀ; ਆਫਤ, ਦਬਾਅ, [√**ਕਹਰ,** ਗਲਬਾ ਪਾਉਣਾ, ਜਿੱਤਣਾ]; ਟ.ਕ. **ਮਕ਼ਹੂਰ,** ਕਹਿਰ ਕੀਤਾ ਗਿਆ, ਦਬਾਇਆ ਗਿਆ (ਮ + ਕ਼ਹੂਰ)

**ਕਹੀ : ਕਸੀ**

**ਕੰਕਰ** (ਕੰਕਰੀ) ਪੱਥਰ ਦਾ ਬਹੁਤ ਛੋਟਾ ਟੁੱਕੜਾ, ਬਜਰੀ, ਰੋੜੀ; *ਪ੍ਰਾਕ.* **ਕੱਕਰ;** *ਸਿੰਧੀ.* **ਕਕਿਰੋ;** *ਆਸਾ.* **ਕਾਂਕਰ;** *ਬੰਗਾ.* **ਕਾਂਕਰ;** *ਮਰਾ.* **ਕੰਕਰ,** ਇੰਜ — *ਸੰਸ.* karkara, ਪੱਥਰੀ; ਹੱਡੀ

~ **ਕਕਰਾ,** ਕੰਕਰੀ, ਰੋੜੀ — ਉਪਰੋਕਤ ਦਾ ਲਹਿੰਦੀ ਰੂਪ

**ਕੱਕੜੀ** ਖੀਰੇ ਦੀ ਜਾਤੀ ਦੀ ਇਕ ਪਤਲੀ, ਲੰਬੀ ਅਤੇ ਸਿਰਿਆ ਤੋਂ ਮੁੜੀ ਹੋਈ ਕੱਚੀ ਖਾਣ ਵਾਲੀ ਸਬਜ਼ੀ (ਜਿਸ ਤੋਂ ਕੇਕੜੇ ਦੀ ਸ਼ਕਲ ਦਾ ਪ੍ਰਭਾਵ ਪੈਂਦਾ ਹੈ), ਤਰ; *ਪ੍ਰਾਕ.* **ਕੱਕਡ;** *ਉੜੀ.* **ਕਾਕੁੜੀ;** *ਹਿੰਦੀ* **ਕਕੜੀ;** *ਗੁਜ.* **ਕਾਕੜੀ;** *ਮਰਾ.* **ਕਾਕਡੀ,** ਇੰਜ — *ਸੰਸ.* karkaṭi, ਕੱਕੜੀ; ਕੇਕੜੀ; ਟ.ਕ. *ਸੰਸ.* karkaṭa, ਕੇਕੜਾ

**ਨੋਟ. ਕੱਕੜੀ** ਦਾ **ਕੇਕੜੇ** ਨਾਲ ਸਬੰਧਤ ਹੋਣਾ ਇਸ ਤੱਥ ਦਾ ਸੂਚਕ ਹੈ ਕਿ ਕੱਕੜੀ ਦੇ ਦੋਨੋਂ ਸਿਰੇ ਇੰਜ ਮੁੜੇ ਹੋਏ ਹੁੰਦੇ ਹਨ, ਜਿਸ ਤੋਂ ਕੇਕੜੇ ਦੀਆਂ ਸਿੰਗੀਆਂ (pincers) ਦਾ ਪ੍ਰਭਾਵ ਪੈਂਦਾ ਹੈ

**ਕੱਕਾ** ਭੂਰੇ ਰੰਗ ਦਾ (ਟ.ਕ. 'ਕੱਕੇ ਵਾਲ'; 'ਕੱਕੀ ਕੀੜੀ'); ਅਜਿਹੇ ਵਾਲਾਂ ਵਾਲਾ ਵਿਅਕਤੀ, blond; *ਸਿੰਧੀ* **ਕਕੋ,** ਭੂਰਾ; **ਕਕਿੜੋ,** ਲਾਲ ਜਿਹਾ, ਗੋਰਾ (ਜਿਵੇਂ ਬਲਦ) — *ਸੰਸ.* karka, ਚਿੱਟਾ

**ਕੱਖ** ਸੁੱਕਾ ਘਾਹ; ਪੱਠੇ; *ਪ੍ਰਾਕ.* **ਕੱਛ,** ਸੁੱਕਾ ਘਾਹ; ਸੁੱਕੇ ਦਰਖਤਾਂ ਦਾ ਜੰਗਲ; *ਸਿੰਧੀ* **ਕਖੁ** — *ਸੰਸ.* kaksha, ਸੁੱਕਾ ਘਾਹ, ਸੁੱਕੇ ਦਰਖਤਾਂ ਦਾ ਜੰਗਲ; ਟ.ਕ. kakshāgni, ਸੁੱਕੇ ਘਾਹ ਜਾਂ ਸੁੱਕੇ ਬਿਰਛਾਂ ਨੂੰ ਲੱਗੀ ਅੱਗ

**ਕਖਾਈ** ਭੂਸਲੇ ਰੰਗ ਦਾ; *ਪ੍ਰਾਕ.* **ਕਸਾਯ,** ਲਾਲੀ ਦੀ ਭਾ ਮਾਰਦਾ ਪੀਲਾ ਰੰਗ; *ਉੜੀ.* **ਕਸੈਬਾ,** ਲਾਲ ਰੰਗ; *ਬੰਗਾ.* **ਕਸਾ** — *ਸੰਸ.* kshāya, ਗੇਰੂਆ, ਲਾਲ, "yellowish red"; ਕੌੜਾ, ਤਿੱਖਾ (ਜਿਵੇਂ ਸੁਆਦ), ਕਸੈਲਾ

**ਕੰਗਣ** ਚਾਂਦੀ ਜਾਂ ਸੋਨੇ ਦਾ ਹੱਥ ਵਿਚ ਪਹਿਨਣ ਦਾ ਇਕ ਪ੍ਰਕਾਰ ਦਾ ਕੜਾ, ਇਸਤਰੀਆਂ ਦਾ ਇਕ ਜ਼ੇਵਰ; *ਪਾਲੀ* **ਕੰਕਣ,** ਕੰਗਣ; *ਸਿੰਧੀ* **ਕੰਗਣੁ;** *ਬੰਗਾ.* **ਕਾਂਕਨ;** *ਗੁਜ.* **ਕਾਂਕਣ,** ਇੰਜ — *ਸੰਸ.* kaṅkaṇa, ਕੰਗਣ; kaṅkaṇī, ਘੁੰਘਰੂ

~ **ਕੰਗਣਾ,** ਵਿਆਹ ਸਮੇਂ ਵਿਹਾਂਦੜ ਦੇ ਗੁੱਟ ਉੱਤੇ ਬੰਨ੍ਹਿਆ ਲਾਲ ਧਾਗਾ (ਟ.ਕ. 'ਕੰਗਣਾ ਖੋਲਣਾ', ਵਿਆਹ ਦੀ ਇਕ ਰਸਮ, ਜਿਸ ਅਨੁਸਾਰ ਲਾੜਾ ਤੇ ਲਾੜੀ ਇਕ ਦੂਜੇ ਦਾ ਕੰਗਣਾ ਖੋਲ੍ਹਦੇ ਹਨ) — ਉਪਰੋਕਤ ਦਾ ਇਕ ਭੇਦ; ਟ.ਕ. *ਸੰਸ.* kaṅkaṇī-dharā, 'ਕੰਗਣਾ ਧਾਰਨ ਕਰਨ ਵਾਲੀ', ਲਾੜੀ

**ਕੰਗਣੀ** ਇਕ ਤਰ੍ਹਾਂ ਦੇ ਬਰੀਕ ਚਾਵਲ; *ਪ੍ਰਾਕ.* **ਕੰਗਿਣੀ;** *ਸਿੰਧੀ* **ਕੰਗਣ;** *ਮਰਾ.* **ਕਾਂਗੁਣੀ** — *ਸੰਸ.* kaṅgu, ਕੰਗਣੀ, panic seed; ਸਮਾਨ kaṅku

**ਕੰਗਾ** *(ਲਹਿੰ.)* ਪਤਲੀ ਲੱਸੀ — *ਸੰਸ.* kaṅkara, ਇੰਜ (ਟਰਨਰ ਅਨੁਸਾਰ ਦਰਾਵੜ ਮੂਲਕ)

~ **ਕੰਗਲਾ,** *(ਲਹਿੰ.)* ਉਪਰੋਕਤ ਦਾ ਇਕ ਭੇਦ

**ਕਚੌਰੀ** ਪੂਰੀ, ਜਿਸ ਵਿਚ ਪੀਠੀ ਭਰੀ ਹੋਈ ਹੁੰਦੀ ਹੈ; *ਬੰਗਾ.* **ਕਚੁਰਿ;** *ਉੜ.* **ਕਚੁਰਿ,** ਇੰਜ — *ਸੰਸ.* karcari, "a pastry or cake"; ਦੇਖੋ ਮੋਨ.ਵਿਲ.

**ਕੱਛ**[1] ਪਾਸਾ, ਬਗਲ; *ਪ੍ਰਾਕ.* **ਕੱਛ;** *ਸਿੰਧੀ* **ਕਛ;** *ਬੰਗਾ.* **ਕਾਂਖ,** ਬਗਲ, ਪਾਸਾ, ਵੱਖੀ; ਕਮਰ; *ਗੁਜ.* **ਕਾਂਖ,** ਬਗਲ; *ਹਿੰਦੀ* **ਕਾਂਖ** — *ਸੰਸ.* kaksha, ਪਾਸਾ, ਕੁੱਲ੍ਹਾ, ਕਮਰ; ਬਗਲ

+ *ਲਾਤ.* costa, ਪਾਸਾ, ਵੱਖੀ; ਇਸ ਲਈ *ਅੰਗ.* coast, ਤੱਟ, ਸਾਹਲ; ਮੂਲ ਅਰਥ (ਧਰਤੀ ਦੇ) ਪਾਸੇ ਦਾ ਭਾਗ

**ਨੋਟ.** *ਸੰਸ.* kaksha ਦਾ ਹੋਰ ਅਰਥ ਅੰਦਰਲਾ ਕਮਰਾ, ਨਿੱਜੀ ਕਮਰਾ; ਚਾਰਦੀਵਾਰੀ ਵੀ ਹੈ (ਟ.ਕ. kakshāvekshaka, ਰਣਵਾਸ ਦਾ ਪਹਿਰੇਦਾਰ), ਜੋ *ਫਾਰਸੀ* **ਕਾਖ** (ਭਵਨ, ਮਹੱਲ, ਅਟਾਰੀ) ਦਾ ਸਜਾਤੀ ਕਿਹਾ ਜਾ ਸਕਦਾ ਹੈ

**ਕੱਛ**[2] ਦਰਿਆ ਜ਼ਾਂ ਸਮੁੰਦਰ ਦਾ ਕੰਢਾ; *ਪ੍ਰਾਕ.* **ਕੱਛ,** ਦਰਿਆ ਦਾ ਕੰਢਾ, ਕੰਢੇ ਨਾਲ ਲੱਗਦੀ ਭੂਮੀ; *ਹਿੰਦੀ* **ਕਛਾਰ,** ਇੰਜ — *ਸੰਸ.* kaccha, ਕੰਢਾ, ਤੱਟ; ਤੱਟ ਦੀ ਭੂਮੀ; ਸਬੰਧਤ kaksha, ਬਗਲ, ਪਾਸਾ

~ **ਕਛਾਰ,** ਤੱਟ-ਵਰਤੀ ਇਲਾਕਾ, ਦਲਦਲੀ ਧਰਤੀ — ਉਪਰੋਕਤ ਦਾ ਵ੍ਰਿਧੀ ਰੂਪ

⇒ **ਕੱਛ**[1]

**ਕੱਛਾ** ਤੇੜ ਪਾਉਣ ਵਾਲਾ ਵਸਤਰ; *ਪਾਲੀ* **ਕੱਛਾ,** ਕਮਰਬੰਦ; ਲੰਗੋਟੀ; *ਪ੍ਰਾਕ.* **ਕੱਛਾ;** *ਬੰਗਾ.* **ਕਾਛ;** *ਉੜੀ.* **ਕਾਛਾ** — *ਸੰਸ.* kakshya, ਕਮਰਬੰਦ; ਲੱਕ ਦਾ ਵਸਤਰ, ਲੰਗੋਟਾ; ਟ.ਕ. kakshāpaṭa, ਤੇੜ ਦਾ ਵਸਤਰ, ਲੰਗੋਟ

⇒ **ਕੱਛ**[1]

**ਕੰਜ**[1] ਕੁਆਰੀ ਕੁੜੀ, ਬਾਲੜੀ; *ਪਾਲੀ* **ਕੱਨਾ;** *ਪ੍ਰਾਕ.* **ਕੱਣਾ; ਕੱਜਆ** — *ਸੰਸ.* kanyā, ਕੰਨਿਆ (ਰਿ.ਵੇ.)

⇒ **ਕੰਨਿਆ**

**ਕੰਜ**[2] (ਕੂੰਜ) ਸੱਪ ਦੀ ਚਮੜੀ ਦੀ ਉਤਲੀ ਝਿੱਲੀ (ਟ.ਕ. 'ਕੰਜ ਲਾਹੁਣਾ'); *ਲਹਿੰ.* **ਕੰਜਲੀ;** *ਗੁਜ.* **ਕਾਂਚਲੀ,** ਕੰਜ — *ਸੰਸ.* kañcuka, ਕਵਚ, ਸੱਪ ਦੀ ਕੰਜ; ਪੁਸ਼ਾਕ, ਵਸਤਰ, ਚੋਲੀ; ਟ.ਕ. kañculi, ਚੋਲੀ

⇒ **ਕੱਜਣਾ**

**ਕੰਜਕ** ਕੁਆਰੀ ਕੁੜੀ — *ਸੰਸ.* kanyikā, ਇੰਜ; ਸਮਾਨ kanyā

⇒ **ਕੰਨਿਆ; ਕਨੀਜ਼**

**ਕੱਜਣਾ** ਢਕਣਾ, ਲੁਕਾਉਣਾ, ਕੱਪੜਾ ਪਾਉਣਾ; ਗਾਂ ਜਾਂ ਮੱਝ ਦਾ ਆਸੇ ਹੋਣਾ (ਟ.ਕ. 'ਕੱਜਿਆ ਜਾਣਾ', ਗਾਂ ਜਾਂ ਮੱਝ ਦਾ ਨਵੇਂ ਦੁੱਧ ਹੋਣਾ) — *ਸੰਸ.* kañcuka, ਕਵਚ; ਸੱਪ ਦੀ ਕੰਜ; ਪੁਸ਼ਾਕ, ਵਸਤਰ; ਮੂਲ ਅਰਥ, 'ਕੱਜਣ, a cover'

⇒ **ਕੰਜ**[2]

**ਕਜਰੀ** ਇਕ ਜ਼ਨਾਨਾ ਗੀਤ, ਜੋ ਬਰਖਾ ਰੁੱਤ ਵਿਚ ਸ਼ਾਮ ਦੇ ਵੇਲੇ ਗਾਇਆ ਜਾਂਦਾ ਹੈ (ਇਸ ਗੀਤ ਦਾ ਸਬੰਧ ਉੱਤਰ-ਪ੍ਰਦੇਸ਼ ਨਾਲ ਹੈ) ਟ.ਕ. 'ਕਜਰੀਆਂ ਗਾਉਣਾ' — *ਸੰਸ.* kajjala, ਸੁਰਮਾ, ਸਿਆਹੀ; ਬੱਦਲ

⇒ **ਕੱਜਲ**

**ਨੋਟ.** ਉਕਤ ਸਬੰਧ ਵਿਚ 'ਬੱਦਲ' ਦਾ ਭਾਵ ਕਾਲੇ ਰੰਗ ਦੇ ਬੱਦਲ, ਅਰਥਾਤ 'ਘਣਸ਼ਿਆਮ' ਹੈ

**ਕੱਜਲ** (ਕਜਲਾ), ਸੁਰਮਾ; *ਪ੍ਰਾਕ.* **ਕੱਜਲ;** *ਗੁਜ.* **ਕਾਜਲ;** *ਹਿੰਦੀ* **ਕਾਜਲ** — *ਸੰਸ.* kajjala, ਸੁਰਮਾ; ਸਿਆਹੀ; ਬੱਦਲ

~ **ਕੱਜਰ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਹਾਰ ਕਜਰ ਬਸਤ੍ਰ ਅਭਰਨ ਕੀਨੇ"; ਮ.5) ਟ.ਕ. **ਕਜਰਾਰਾ** *(ਲਹਿੰ.),* ਕੱਜਲ ਵਾਲਾ

~ **ਕਜਰਾਖੀ,** ਕਜਲਈ ਅੱਖਾਂ ਵਾਲੀ; ਮੂਲ ਰੂਪ **ਕਜਲਾਖੀ** [**ਕਜਲਾ + ਅੱਖੀ**]

⇒ **ਕਜਰੀ**

**ਕਜਲੀ** ਜਿਵੇਂ **ਕਜਲੀ ਬਨ,** ਕੇਲਿਆਂ ਦਾ ਜੰਗਲ; (ਲਾਖ.), ਅਤਿ ਨਾਜ਼ੁਕ ਵਸਤੂ, ਸੌਖਿਆਂ ਹੀ ਬਿਨਸਨਹਾਰ (ਟ.ਕ. "ਕਾਇਆ ਕਜਲੀਬਨੁ ਭਇਆ, ਮਨੁ ਕੁੰਚਰੁ ਮਯਮੰਤੁ"; ਕਬੀਰ) = ਸਰੀਰ (ਮਾਨੋ) ਕੇਲਿਆਂ ਦਾ ਜੰਗਲ ਹੈ ਅਤੇ ਮਨ ਮਸਤ ਹਾਥੀ ਹੈ — *ਸੰਸ.* kadalā, ਕੇਲਾ; kadalī, ਕੇਲੇ ਦਾ ਅਰਥ-ਸੂਚਕ ਸਮਾਸੀ ਰੂਪ

⇒ **ਕੇਲਾ**

**ਕੰਜਲੀ** *(ਲਹਿੰ.)* ਚੋਲੀ; *ਪ੍ਰਾਕ.* **ਕੰਚੁਲਿਆ;** *ਸਿੰਧੀ* **ਕੰਨਜੁਰੋ;** *ਬੰਗਾ.* **ਕਾਂਚੁਲੀ;**

*ਹਿੰਦੀ* **ਕਾਂਚੁਲੀ;** *ਗੁਜ.* **ਕਾਂਚਲੀ,** ਚੋਲੀ; ਸੱਪ ਦੀ ਕੰਜ; *ਮਰਾ.* **ਕਾਂਚੋਲੀ** — *ਸੰਸ.* kañculī, ਚੋਲੀ

**ਕਜ਼ਾ** ਮੌਤ; (ਨਮਾਜ਼ ਜਾਂ ਕੋਈ ਹੋਰ ਧਾਰਮਕ ਫਰਜ਼) ਜਿਸ ਦੇ ਕਰਨ ਦਾ ਸਮਾਂ ਖੁੰਝ ਗਿਆ ਹੋਵੇ — *ਅਰਬੀ* **ਕ਼ਜ਼ਾ,** ਆਦੇਸ਼, ਹੁਕਮ; ਪ੍ਰਾਰਥਨਾ, ਜਿਸ ਦਾ ਸਮਾਂ ਬੀਤ ਚੁੱਕਿਆ ਹੈ; ਰੱਬੀ ਹੁਕਮ, ਭਾਗ; ਮੌਤ [√**ਕਜ਼ੀ,** ਆਦੇਸ਼ ਦੇਣਾ, ਨਿਯਤ ਕਰਨਾ]

⇒ **ਕਾਜ਼ੀ**

**ਕੱਜ਼ਾਕ** ਰਾਹਮਾਰ, ਲੁਟੇਰਾ; ਮੂਲ ਅਰਥ 'ਕ੍ਰਿਸ਼ਨ ਸਾਗਰ ਦੇ ਉੱਤਰ ਵਿਚ ਆਬਾਦ ਇਕ ਤਾਤਾਰੀ ਕਬੀਲੇ ਦੇ ਲੋਕ, ਜੋ ਅਕਸਰ ਸਿਪਾਹਗਿਰੀ ਕਰਦੇ ਹਨ'; ਟ.ਕ. **ਕਜ਼ਾਕਿਸਤਾਨ,** ਉਕਤ ਲੋਕਾਂ ਦਾ ਦੇਸ — *ਅੰਗ.* Cossak < *ਰੂਸੀ* kozak < ਤੁਰਕੀ qazaq, ਲੁਟੇਰਾ, ਗੁਰੀਲਾ ਯੁੱਧ ਲੜਣ ਵਾਲਾ (ਦੇਖੋ ਵੈਬਸਟਰ)

**ਕਜ਼ੀਆ** ਪੁਆੜਾ, ਟੰਟਾ, ਝਗੜਾ (ਟ.ਕ. 'ਕਜ਼ੀਆ ਨਿਬੇੜਨਾ') — *ਅਰਬੀ* **ਕਜ਼ੀਯਾ,** ਮੰਤਵ, ਮਨੋਰਥ; ਮੁਕੱਦਮਾ, ਝਗੜਾ; ਹੁਕਮ, ਆਦੇਸ਼ [√**ਕਜ਼ੀ,** ਆਦੇਸ਼ ਦੇਣਾ, ਨੀਯਤ ਕਰਨਾ]

⇒ **ਕਾਜ਼ੀ; ਕਜ਼ਾ**

**ਕੰਜੁਲ** *(ਲਹਿੰ.)* ਤਿੱਤਰ — *ਸੰਸ.* kapiñjala, ਤਿੱਤਰ; ਪਪੀਹਾ

**ਕੱਟਣਾ** ਵੱਢ ਕੇ ਜੁਦਾ ਕਰਨਾ, ਵੱਢਣਾ; ਡੱਸਣਾ ਆਦਿ; *ਪ੍ਰਾਕ.* **ਕੱਟ;** *ਸਿੰਧੀ* **ਕਟਣੁ;** *ਬੰਗਾ.* **ਕਾਟਾ;** *ਹਿੰਦੀ* **ਕਾਟਨਾ;** *ਮਰਾ.* **ਕਾਟਣੇਂ** — *ਸੰਸ.* kart-, ਕੱਟਣਾ

⇒ **ਕਤਰਨਾ**

**ਕਟਾਖ** ਟੇਢੀ ਨਜ਼ਰ; ("ਜਿਨਿ ਕਉ ਤੁਮਰੇ ਵਡ ਕਟਾਖ ਹੈਂ ਤੇ ਗੁਰਮੁਖਿ ਹਰਿ ਸਿਮਰਣੇ"; ਮ.4) — *ਸੰਸ.* kaṭāksha, ਟੇਢੀ ਨਜ਼ਰ; ਵਲੋਂ kaṭi, ਪਾਸਾ + aksha, ਅੱਖ

~ **ਕਟਾਰੇ,** ਉਪਰੋਕਤ ਦਾ ਵਿਕਸਤ ਰੂਪ; (ਟ.ਕ. ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭ ਲੁਭਾਇਆ; ਮ:1) = ਤੇਰੇ ਕਟਾਖਸ਼ ਰੱਸੀ (ਜੇਵਡਾ) ਹਨ, ਇਨ੍ਹਾਂ ਨੇਂ ਪ੍ਰੇਮੀ (ਲੋਭੀ) ਨੂੰ ਮੋਹ ਲਿਆ ਹੈ

**ਕਟਿਕ** ਕੜਾ, ਕੰਗਣ; (ਟ.ਕ. "ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ। ਕਨਿਕ ਕਟਿਕ ਜਲ ਤਰੰਗ ਜੈਸਾ"; ਰਵਿਦਾਸ) = ਮੇਰੇ ਅਤੇ ਤੇਰੇ ਵਿਚ ਕੀ ਅੰਤਰ ਹੈ! ਇਨ੍ਹਾਂ ਅੰਤਰ ਹੈ ਜਿਨ੍ਹਾਂ ਕਿ ਸੋਨੇ ਅਤੇ ਸੋਨੇ ਦੇ ਬਣੇ ਕੜੇ ਵਿਚ ਜਾਂ ਜਲ ਅਤੇ ਜਲ-ਤਰੰਗ ਵਿਚ; *ਪਾਲੀ* kaṭaka; *ਹਿੰਦੀ* kaṭaka, ਕੜਾ — *ਸੰਸ.* kaṭa, ਕੰਗਣ

⇒ **ਕੜਾ**

**ਕੰਠ** ਗਲਾ; ਕੰਢਾ, ਕਿਨਾਰਾ, ਤੱਟ (ਟ.ਕ. "ਕੰਠੇ ਬੈਠੀ ਗੁਰਸਬਦਿ ਪਛਾਨੈ"; ਮ.1); *ਪ੍ਰਾਕ.* **ਕੰਠ;** *ਉੜੀ.* **ਕੰਠਾ;** *ਹਿੰਦੀ* **ਕੰਠ** — *ਸੰਸ.* kaṇṭha, ਗਲਾ; ਮੋਰੀ; **ਕੰਢਾ**

⇒ **ਕੰਢਾ**

**ਕੰਡ**[1] ਪਿੱਠ, ਪਿਛਲਾ ਪਾਸਾ (ਟ.ਕ. "ਗੁਰਿ ਥਾਪੀ ਦਿਤੀ ਕੰਡ ਜੀਉ"; ਮ.5); *ਪ੍ਰਾਕ.* **ਕੰਡ;** *ਸਿੰਧੀ* **ਕੰਡੋ;** *ਹਿੰਦੀ* **ਕਾਂਟਾ;** *ਮਰਾ.* **ਕਾਂਟਾ** — *ਸੰਸ.* kaṇṭa, ਰੀੜ੍ਹ (ਟਰਨਰ ਅਨੁਸਾਰ ਸ਼ਾਇਦ ਸਮਾਨ. *ਸੰਸ.* kaṇta, ਕੰਡਾ)

**ਕੰਡ**[2] ਖਾਰਸ਼, ਖਾਜ; ਕੁਝ ਬੂਟਿਆਂ ਤੇ ਲੱਗੀ ਲੂਈ; ਜਿਸ ਨੂੰ ਛੂਹਣ ਨਾਲ ਖਾਜ ਪੈਦਾ ਹੁੰਦੀ ਹੈ (ਟ.ਕ. 'ਕੰਡ ਲੜਣੀ'); *ਪ੍ਰਾਕ.* **ਕੰਮਡੂ;** *ਉੜੀ.* **ਕਾਂਡੂ;** *ਮਰਾ.* **ਕੰਡ,** ਇੰਜ — *ਸੰਸ.* kaṇḍū, ਕੰਡ, ਖਾਜ

**ਕੰਡਾ** ਸੂਲ; ਤੱਕੜੀ, ਜਿਸ ਦੀ ਡੰਡੀ ਦੇ ਦਰਮਿਆਨ ਲਗੀ ਸੂਈ ਪੱਲਿਆਂ ਦੇ ਸਾਵੇਂ ਹੋਣ ਦੀ ਸੂਚਨਾ ਦਿੰਦੀ ਹੈ (ਟ.ਕ. "ਆਪੇ ਕੰਡਾ ਤੋਲ ਤਰਾਜੀ"; ਮ.1); ਮੱਛੀ ਦੀ ਪਤਲੀ ਹੱਡੀ; *ਪਾਲੀ* **ਕੰਟ;** *ਸਿੰਧੀ* **ਕੰਡੋ;** *ਬੰਗਾ.* **ਕਾਂਟਾ,** ਕੰਡਾ; ਮੱਛੀ ਦੀ ਹੱਡੀ; *ਮਰਾ.* **ਕਾਟਾ** —

*ਸੰਸ.* kaṇṭa, ਕੰਡਾ; ਕੋਈ ਨੋਕਦਾਰ ਵਸਤੂ

~ **ਕੰਡਿਆਰੀ** (ਕੰਡਿਆਲੀ), ਬਰੀਕ ਕੰਡਿਆਂ ਵਾਲੀ ਬੂਟੀ, ਪੋਹਲੀ — ਉਕਤ ਤੇ ਆਧਾਰਤ

**ਕੰਢਾ** ਦਰਿਆ ਦਾ ਤੱਟ; ਸਿਰਾ, ਕਿਨਾਰਾ — ਸੰਭਵ ਤੌਰ ਤੇ < *ਸੰਸ.* skandha; ਦੇਖੋ **ਕੰਧੀ**

**ਨੋਟ.** ਟਰਨਰ ਅਨੁਸਾਰ **ਕੰਢੇ** ਨੂੰ *ਸੰਸ.* kaṇṭha (ਗਲਾ) ਤੇ ਆਧਾਰਤ ਕੀਤਾ ਗਿਆ ਹੈ

**ਕਣ** ਕਿਸੇ ਚੀਜ਼ ਦਾ ਛੋਟਾ ਅੰਸ਼, ਕਿਣਕਾ, ਗੰਢਿਆਂ ਦਾ ਬੀਜ; *(ਲਾਖ.)* ਬਲ, ਹੌਸਲਾ; *ਪ੍ਰਾਕ.* **ਕਣ,** ਕਣਕ ਜਾਂ ਚੌਲਾਂ ਦਾ ਟੋਟਾ; *ਸਿੰਧੀ* **ਕਣੋ;** ਦਾਣਾ; *ਬੰਗਾ.* **ਕਨਾ,** ਜ਼ੱਰਾ; ਧਨੀਏ ਦਾ ਦਾਣਾ; *ਉੜੀ.* **ਕਣਿ,** ਅਨਾਜ ਦਾ ਟੋਟਾ; *ਗੁਜ.* **ਕਣ,** ਦਾਣਾ; **ਕਣੀ,** ਛੋਟਾ ਦਾਣਾ; *ਮਰਾ.* **ਕਣ,** ਅਨਾਜ, ਦਾਣਾ — *ਸੰਸ.* kaṇa, ਅਨਾਜ ਦਾ ਦਾਣਾ; ਮਿੱਟੀ ਦਾ ਕਣ; ਅੱਗ ਦੀ ਚਿੰਗਾਰੀ; ਸਮਾਨ kaṇikā ਪਾਣੀ ਦੀ ਬੂੰਦ; ਬਲ, ਹੌਸਲਾ

~ **ਕਣੀ,** ਚਾਵਲਾਂ ਦਾ ਟੋਟਾ; ਬਾਰਸ਼ ਦੀ ਬੂੰਦ; (ਟ.ਕ. 'ਮੀਂਹ-ਕਣੀ') — ਜਿਵੇਂ ਉੱਪਰ

⇒ **ਕਣਕ**

**ਕਣਕ** ਇਕ ਅਨਾਜ ਦਾ ਨਾਂ; *ਸਿੰਧੀ* **ਕਣਿਕ** (ਟ.ਕ. **ਕਾਣਿਕ,** ਕਣਕ ਦਾ); *ਬੰਗਾ.* **ਕਨਿਕ,** ਕਣਕ ਦਾ, ਕਣਕ ਦਾ ਦਾਣਾ; **ਕਨਿਕਾ,** ਇਕ ਤਰ੍ਹਾਂ ਦੇ ਚਾਵਲ; *ਗੁਜ.* **ਕਣਿਕ,** ਆਟਾ ਅਨਾਜ; **ਕਣਕੀ,** ਚਾਵਲਾਂ ਦਾ ਦਾਣਾ — *ਸੰਸ.* kaṇika, ਛੋਟਾ ਕਣ; ਅਨਾਜ ਦਾ ਦਾਣਾ; ਅਨਾਜ ਦੀ ਬੱਲੀ; ਭੁੱਜੀ ਹੋਈ ਕਣਕ ਦਾ ਭੋਜਨ

⇒ **ਕਣ**

**ਕਣਾ** ਲੰਬੀਆਂ ਤੇ ਪਤਲੀਆਂ ਟੰਗਾਂ ਵਾਲਾ ਇਕ ਜੀਵ, ਮੱਕੜੀ — *ਸੰਸ.* kasana, ਇੰਜ

~ **ਕਹਿਣਾ,** ਉਪਰੋਕਤ ਦਾ ਲਹਿੰਦੀ ਰੂਪ

**ਕਤ** ਕਿਸ ਲਈ, ਕਿਉਂ (ਟ.ਕ. "ਕਾਗਰ ਨਾਵ ਲੰਘਹਿ ਕਤ ਸਾਗਰ"; ਮ.5); ਕਿਸ? (ਟ.ਕ. "ਕਤ ਕੀ ਮਾਈ ਬਾਪ ਕਤ ਕੇਰਾ"; ਮ.1); ਕਿੱਥੇ — *ਸੰਸ.* kutus, kutaḥ, ਕਿੱਥੋਂ? ਕਿੱਦਾਂ?

~ **ਕਤਹਿ,** ਕਿਵੇਂ! ਕਿੱਥੇ (ਟ.ਕ. "ਪਿਰਹਿ ਬਿਹੂਨ ਕਤਹਿ ਸੁਖ ਪਾਏ"? ਫਰੀਦ)

**ਕੰਤ** ਪਤੀ; ਮੂਲ ਅਰਥ 'ਪਿਆਰਾ'; *ਪ੍ਰਾਕ.* **ਕੰਤ;** *ਗੁਜ.* **ਕਾਂਤ** — *ਸੰਸ.* kānta, ਪਿਆਰ ਕੀਤਾ ਗਿਆ; ਪ੍ਰੇਮੀ, ਪਤੀ [ਭੂ.ਕਿਰ. ਵਲੋਂ √kam, ਪਿਆਰ ਕਰਨਾ]

⇒ **ਕਾਮ**

**ਕਤਈ** ਯਕੀਨੀ, ਪੱਕਾ, ਅੰਤਲਾ (ਟ.ਕ. 'ਕਤਈ ਤੌਰ ਤੇ') — *ਅਰਬੀ* **ਕਤਈ,** ਬਿਲਕੁਲ, ਯਕੀਨੀ; ਹੋਰ ਅਰਥ 'ਦਰਜ਼ੀ ਦਾ ਮਾਪ, ਕਾਟ'; ਮੂਲ ਅਰਥ 'ਕਾਟਵੇਂ ਤੌਰ ਤੇ, cuttingly', ਇਸ ਲਈ 'ਅੰਤਮ' (ਗੱਲ); ਟ.ਕ. **ਕਤਅਨ,** ਨਿਰਸੰਦੇਹ, ਬਿਲਕੁਲ, [√ਕ਼ਤ, ਕੱਟਣਾ]

⇒ **ਕਤਾ** (ਕਰਨਾ); **ਵਜਾਹ-ਕਤਾ; ਮਕ਼ਤਾ**

**ਕੱਤਣਾ** ਚਰਖੇ ਦੁਆਰਾ ਰੂੰ ਤੋਂ ਤੰਦ ਕੱਢਣਾ, *ਪ੍ਰਾਕ.* **ਕੱਤ-;** *ਸਿੰਧੀ* **ਕਤਣੁ;** *ਬੰਗਾ.* **ਕਾਟਾ;** *ਹਿੰਦੀ* **ਕਾਤਨਾ** — *ਸੰਸ.* √kṛt, ਕੱਤਣਾ; ਟ.ਕ. kartana, ਕੱਤਣ

**ਕਤਰਨਾ** ਕੈਂਚੀ ਨਾਲ ਕੱਟਣਾ, ਤਰਾਸ਼ਣਾ, ਛਾਂਗਣਾ — *ਸੰਸ.* √kart-, ਕੱਟਣਾ; ਟ.ਕ. kartana, ਕੱਟਣ

~ **ਕਤਰਨੀ,** ਕੈਂਚੀ — *ਸੰਸ.* kartanī, ਕੈਂਚੀ [√kart, ਕੱਟਣਾ]

~ **ਕੁਤਰਨਾ,** ਦੰਦ ਜਾਂ ਦਾਤੀ ਆਦਿ ਨਾਲ ਨਿੱਕਾ-ਨਿੱਕਾ ਕੱਟਣਾ — ਉਪਰੋਕਤ **ਕਤਰਨਾ** ਦਾ ਇਕ ਭੇਦ

⇒ **ਕੱਟਣਾ**

**ਕਤਲ** ਘਾਤ, ਹੱਤਿਆ, ਖ਼ੂਨ — *ਅਰਬੀ* **ਕ਼ਤਲ,** ਇੰਜ; ਟ.ਕ. **ਮਕਤਲ,** ਕਤਲਗਾਹ (ਮ + ਕਤਲ); **ਮਕਤੂਲ,** ਜਿਸ ਦਾ ਕਤਲ ਕੀਤਾ ਗਿਆ ਹੈ

**ਕਤਾ** ਕਾਟ, ਤਰਾਸ਼; ਬਨਾਵਤ, ਸ਼ਕਲ ਸੂਰਤ (ਟ.ਕ. 'ਕੱਪੜਾ ਕਤਾ ਕਰਨਾ', ਕੱਪੜੇ ਦੀ ਕਟਾਈ ਕਰਨੀ) — *ਅਰਬੀ* **ਕ਼ੜਅ਼,** ਕਾਟ, ਤਰਾਸ਼; ਤਰੀਕਾ, ਢੰਗ [√**ਕ਼ੜਅ਼,** ਕੱਟਣਾ, ਟੁੱਕਣਾ]; ਟ.ਕ. **ਕਤਾ-ਤੁਅੱਲਕ,** ਤੁਅੱਲਕ ਤੋੜ ਲੈਣ ਦਾ ਭਾਵ

~ **ਕਤ,** ਕਾਨੇ ਦੀ ਕਲਮ ਘੜਦਿਆਂ ਉਸ ਨੂੰ ਅੱਗੇ ਤੋਂ ਕਾਟ ਲਾਉਣਾ ('ਕਤ ਲਾਉਣਾ'; ਪੁਰਾਣੀ ਵਰਤੋਂ) — *ਅਰਬੀ* **ਕ਼ਤ,** ਕਾਟ, ਟੱਕ; ਕਲਮ ਦੀ ਘੜਾਈ

⇒ **ਵਜ੍ਹਹ-ਕਤਾ**

**ਕਤਾਰ** ਪਾਲ, ਲਾਈਨ — *ਅਰਬੀ* **ਕ਼ਿਤਾਰ,** ਊਠਾਂ ਦੀ ਡੋਰੀ, ਉਹ ਰੱਸੀ, ਜਿਸ ਨਾਲ ਊਠ ਅੱਗੋਂ ਪਿੱਛੇ ਬੰਨ੍ਹੇ ਹੁੰਦੇ ਹਨ, ਤਾਂ ਜੋ ਇਕ ਦੂਜੇ ਮਗਰ ਚੱਲ ਸਕਣ; ਸਿਲਸਲਾ, ਲੜੀ; ਲਾਮ-ਡੋਰੀ [√**ਕ਼ਤਰ,** ਲੜੀ ਵਿਚ ਬੰਨ੍ਹਣਾ]; ਟ.ਕ. **ਕੁਤਰ,** ਉਹ ਸਿੱਧੀ ਲਕੀਰ, ਜੋ ਦਾਇਰੇ ਦੇ ਕੇਂਦਰ ਤੋਂ ਲੰਘ ਕੇ ਉਸ ਦੇ ਦੋ ਟੁਕੜੇ ਕਰ ਦੇਵੇ

**ਕੱਤੀ** ਸੁਨਿਆਰਾ ਜਾਂ ਲੁਹਾਰਾਂ ਦਾ ਤਾਰ ਕੱਟਣ ਵਾਲਾ ਸੰਦ — *ਸੰਸ.* kartṛī, ਕੈਂਚੀ; ਦੇਖੋ **ਕਾਤੀ**

~ **ਕਤੀਰਾ,** ਤਾਰ ਕੱਟਣ ਵਾਲਾ ਸੰਦ — ਦੇਖੋ ਉੱਪਰ

**ਕੰਤੂਹਲ** ਕੌਤਕ, ਅਚੰਭਾ (ਟ.ਕ. "ਕਮਲਾ ਕੰਤ ਕਰਹਿ ਕੰਤੂਹਲ"; ਮ:5) — *ਸੰਸ.* kutūhala, ਕੌਤਕ

**ਕਥਨ** ਗੱਲ, ਵਾਕ, ਬਚਨ — *ਸੰਸ.* kathana, ਕਹਿਣ, ਬਿਆਨ, ਬਚਨ [√kath, ਕਹਿਣਾ, ਸੂਚਨਾ ਦੇਣਾ; ਵਾਰਤਾਲਾਪ ਕਰਨਾ, ਵਰਨਨ ਕਰਨਾ]

~ **ਕਥਨੀ ਬਦਨੀ,** ਜ਼ਬਾਨੀ ਕਲਾਮੀ, ਅਮਲ ਤੋਂ ਬਿਨਾ (ਟ.ਕ. "ਸਬਦੁ ਨ ਚੀਨੈ ਕਥਨੀ ਬਦਨੀ ਕਰੈ"; ਮ.3) — *ਸੰਸ.* kathanīya, ਕਹਿਣ ਯੋਗ + vadanya, ਬੋਲਣ ਯੋਗ

**ਕਥੂਰੀ** *(ਲਹਿੰ.)* ਕਸਤੂਰੀ (ਟ.ਕ. "ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ"); *ਪ੍ਰਾਕ.* **ਕੱਥੂਰੀ,** ਕਸਤੂਰਾ ਹਿਰਨ; *ਸਿੰਧੀ* **ਕਥੂਰੀ,** ਕਸਤੂਰੀ — *ਸੰਸ.* kastūrī, ਕਸਤੂਰੀ

**ਕਦ**[1] ਕਿਸੇ ਸਮੇਂ! (ਟ.ਕ. "ਸਫਲ ਦਰਸਨ ਕਦਿ ਪਾਉ?"; ਮ.5) — *ਸੰਸ.* kada, ਕੀ? (ਟ.ਕ. kada-artha, ਕੀ ਮਤਲਬ?, ਕੋਈ ਮਤਲਬ ਨਹੀਂ; ਬੇਕਾਰ); [ka, ਕਿਸ?]; ਸਬੰਧਤ kadā, ਕਦੋਂ, ਕਿਸੇ ਵੇਲੇ

+ *ਕ੍ਰੋਸ਼.* kad, ਕਦ?, ਕਦੋਂ?

+ *ਲਾਤ.* quid, ਕੀ? (ਟ.ਕ. *ਅੰਗ.* quid nunc, ਹੁਣ ਕੀ? ਸੂਹਾਂ ਲੈਣ ਵਾਲਾ ਵਿਅਕਤੀ, ਖ਼ਬਰਾਂ ਸੁਣਨ ਤੇ ਦੂਜਿਆਂ ਨੂੰ ਦੱਸਣ ਲਈ ਉਤਸੁਕ)

**ਕਦ**[2] 'ਭੈੜਾ, ਬੁਰਾ, ਘੱਟ' ਦਾ ਅਰਥ-ਸੂਚਕ ਸਮਾਸੀ ਰੂਪ; ਟ.ਕ. **ਕਦਾਚਾਰ,** ਬੁਰਾ ਆਚਰਣ, ਬਦਚਲਨੀ — *ਸੰਸ.* kadācāra, ਬਦਚਲਨੀ [kad, ਬੁਰਾ, ਭੈੜਾ, ਤੁੱਛ, ਘਟੀਆ; ਮੂਲ ਅਰਥ 'ਕਿਵੇਂ?, ਕਿੱਦਾਂ?' < ka]; ਟ.ਕ. kad-artha, ਕਿਸ ਕੰਮ?, ਇਸ ਲਈ ਕਿਸੇ ਕੰਮ ਨਹੀਂ, ਅਰਥਾਤ ਵਿਅਰਥ, ਬੇਫਾਇਦਾ

⇒ **ਕੇਸੂ**

**ਨੋਟ.** *ਸੰਸ.* kada (ਕਿਵੇਂ? ਕਿੱਦਾ? ਭੈੜਾ, ਬੁਰਾ; ਟ.ਕ. kada-ākāra, ਕੀ ਸ਼ਕਲ ਹੈ; ਕਿੱਦਾਂ ਦੀ ਸ਼ਕਲ ਹੈ?; ਇਸ ਲਈ 'ਭੈੜੀ ਸ਼ਕਲ, ਬਦਸ਼ਕਲੀ') ਦਾ ਰਿਸ਼ਤਾ *ਲਾਤ.* quid (ਕਿਵੇਂ? ਕਿੱਦਾਂ?) ਨਾਲ ਮੇਲ ਖਾਂਦਾ ਹੈ। ਇਸ ਸੰਦਰਭ ਵਿਚ ਟ.ਕ. *ਅੰਗ.* quiddity (ਕੀ ਹੈ!; ਇਸ ਲਈ 'ਕੁਛ ਨਹੀਂ', ਹੋਣ ਦਾ ਭਾਵ', ਤੁੱਛਤਾ)

**ਕੰਦ**[1] ਖੰਡ; ਜਿਵੇਂ **ਗੁਲਕੰਦ,** 'ਗੁਲ'

(ਗੁਲਾਬ ਦਾ ਫੁੱਲ) ਅਤੇ 'ਕੰਦ' — *ਫ਼ਾਰਸੀ* **ਕੰਦ,** ਖੰਡ < *ਸੰਸ.* khaṇḍa, ਖੰਡ; ਦੇਖੋ **ਖੰਡ;** ਟ.ਕ. *ਅੰਗ.* candy, ਖੰਡ ਦੀ ਗੋਲੀ < *ਫ਼ਾਰਸੀ,* ਜਿਵੇਂ ਉੱਪਰ

**ਕੰਦ**[2] (ਗਾਜਰ, ਮੂਲੀ ਆਦਿ) ਜੜ੍ਹ ਰੂਪ ਬਨਸਪਤੀ; *ਪਾਲੀ.* **ਕੰਦ; ਕੰਦੀ,** ਮੂਲੀ; *ਉੜੀ.* **ਕੰਦਾ, ਕੰਦ;** *ਹਿੰਦੀ* **ਕਾਂਦਾ,** ਗੰਢਾ; *ਮਰਾ.* **ਕਾਂਦਾ** — *ਸੰਸ.* kanda, ਕੰਦ; ਗੰਢ, ਗੱਠ

~ **ਕੰਦ-ਮੂਲ,** ਇਕ ਬੂਟਾ, ਜਿਸ ਦੀ ਭਾਜੀ ਬਣਦੀ ਹੈ (ਟ.ਕ. "ਕੰਦ ਮੂਲ ਆਹਾਰੋ ਖਾਈਐ"; ਸਿਧਗੋਸਟਿ) — *ਸੰਸ.* kanda-mūla, ਮੂਲੀ

**ਕਦਮ** ਪੈਰ, ਲਾਂਘ; ਮੂਲ ਅਰਥ 'ਅੱਗੇ ਵੱਧਣ ਦਾ ਭਾਵ' — *ਅਰਬੀ* **ਕ਼ਦਮ,** ਪੈਰ, ਲਾਂਘ, ਪੈੜ, ਚਾਲ [√**ਕ਼ਦਮ,** ਅੱਗੇ ਚੱਲਣਾ; ਪਹਿਲਾਂ ਹੋਣਾ]

⇒ **ਕਦੀਮ; ਮੁਕੱਦਮ; ਮੁਕੱਦਮਾ**

**ਨੋਟ.** √**ਕਦਮ** ਦਾ ਅਰਥ (ਕਾਲ ਦੇ ਸਬੰਧ ਵਿਚ) ਅੱਗੇ, ਅਰਥਾਤ ਪਹਿਲਾਂ ਅਤੇ (ਸਥਾਨ ਦੇ ਸਬੰਧ ਵਿਚ) ਅੱਗੇ, ਅਰਥਾਤ 'ਮੂਹਰੇ' ਹੈ। ਇਸ ਬਾਰੇ ਟ.ਕ. *ਅੰਗ.* fore (ਜਿਵੇਂ fore-foot), ਅਤੇ fore (ਜਿਵੇਂ fore-father)

**ਕਦਰ** ਤੋਲ, ਹਾੜਾ; ਅੰਦਾਜ਼ਾ; ਤੋਲੀ ਹੋਈ ਵਸਤੂ, ਮਾਤਰਾ, ਮਿਕਦਾਰ (ਟ.ਕ. 'ਇਸ ਕਦਰ'); ਵਜ਼ਨ, ਵਡਿਆਈ, ਬਜ਼ੁਰਗੀ, ਇੱਜ਼ਤ (ਟ.ਕ. 'ਕਦਰ ਕਰਨਾ') — *ਅਰਬੀ* **ਕਦਰ,** ਇੰਜ [√**ਕ਼ਦਰ,** ਤੋਲਣਾ, ਹਾੜਨਾ, ਵਜ਼ਨ ਕਰਨਾ]

⇒ **ਕਾਦਰ; ਕੁਦਰਤ; ਤਕਦੀਰ; ਮੁਕੱਦਰ; ਇਕਤਦਾਰ**

**ਕਦੀਮ** ਪੁਰਾਣਾ, ਪਰਾਚੀਨ (ਟ.ਕ. 'ਮੁੱਢ ਕਦੀਮ ਤੋਂ') — *ਅਰਬੀ* **ਕ਼ਦੀਮ,** ਪਹਿਲਾਂ ਹੋਣ ਵਾਲਾ; ਪੁਰਾਣਾ, ਚਿਰੋਕਣਾ [√**ਕ਼ਦਮ;** ਅੱਗੇ ਚਲਣਾ; ਪਹਿਲਾਂ ਹੋਣਾ, to precede]

~ **ਕਦਾਮਤ,** ਪ੍ਰਾਚੀਨਤਾ — *ਅਰਬੀ* **ਕ਼ਦਾਮਤ,** ਪਹਿਲਾਂ ਹੋਣ ਦਾ ਭਾਵ, ਪ੍ਰਾਚੀਨਤਾ

⇒ **ਕਦਮ; ਮੁਕੱਦਮ**

**ਕੰਦੀਲ** ਇਕ ਤਰ੍ਹਾਂ ਦਾ ਸ਼ੀਸ਼ੇ ਦਾ ਭਾਂਡਾ, ਜਿਸ ਵਿਚ ਬੱਤੀਆਂ ਜਲਾ ਕੇ ਰੱਖੀਆਂ ਜਾਂਦੀਆਂ ਹਨ, ਝਾੜ ਫਾਨੂਸੀ — *ਅਰਬੀ* **ਕੰਦੀਲ,** ਇੰਜ < *ਲਾਤ.* candela, ਮੋਮਬੱਤੀ; ਇਸ ਲਈ *ਅੰਗ.* candle, ਇੰਜ [√cand, ਚਮਕਣਾ]; ਟ.ਕ. *ਅੰਗ.* chandelier, ਝਾੜ-ਫਾਨੂਸ (*ਲਾਤ.* candela ਦਾ ਫ੍ਰਾਂਸੀਸੀ ਰੂਪ]

**ਕੱਦੂ**[1] ਇਕ ਤਰ੍ਹਾਂ ਦੀ ਸਬਜ਼ੀ (ਟ.ਕ. 'ਘੀਆ ਕੱਦੂ'; 'ਚੱਪਣ ਕੱਦੂ') (ਲਾਖ.), ਗੋਲ ਮੋਲ ਸਿਰ — *ਫ਼ਾਰਸੀ* **ਕੱਦੂ,** ਇੰਜ; ਹੋਰ ਅਰਥ ਸਿਰ ਦੀ ਖੋਪਰੀ; ਸ਼ਰਾਬ ਦਾ ਪਿਆਲਾ

~ **ਕੱਦੂਕਸ਼,** ਧਾਤ ਦਾ ਦੰਦੇਦਾਰ ਝਰਨਾ, ਜਿਸ ਤੇ ਕੱਦੂ ਨੂੰ ਰਗੜ ਕੇ ਉਸ ਦੇ ਲੱਛੇ ਬਣਾਏ ਜਾਂਦੇ ਹਨ

⇒ **ਕੱਦੂ-ਕੀੜਾ**

**ਕੱਦੂ**[2] ਧਾਨ, ਬੀਜਣ ਲਈ ਖੇਤ ਨੂੰ ਪਾਣੀ ਦੇ ਕੇ ਚੰਗੀ ਤਰ੍ਹਾਂ ਵਾਹੁਣਾ (ਟ.ਕ. 'ਕੱਦੂ ਕਰਨਾ', ਮੂਲ ਅਰਥ 'ਖੇਤ ਦੀ ਮਿੱਟੀ ਨੂੰ ਚਿੱਕੜ ਜਾਂ ਗਾਰੇ ਵਿਚ ਬਦਲਨਾ'); *ਬੰਗਾ.* **ਕਾਦਾ;** *ਉੜੀ.* **ਕਾਦ;** *ਬਿਹਾ.* **ਕਾਦੋ,** ਫਸਲ ਬੀਜਨ ਲਈ ਕਦੂ ਕੀਤੀ ਧਰਤੀ; *ਗੁਜ.* **ਕਾਦਵ** — *ਸੰਸ.* kardama, ਚਿੱਕੜ ਗਾਰਾ (ਲਾਖ.), ਪਾਪ, ਦੋਸ਼; ਟ.ਕ. kardamodbhava, ਦਲਦਲ ਵਿਚ ਪੈਦਾ ਕੀਤੇ ਚਾਵਲ; ਸਮਾਨ karda

**ਕੱਦੂ ਕੀੜਾ** ਫੀਤੇ ਦੀ ਸ਼ਕਲ ਦੇ ਜੁੜੇ ਹੋਏ ਕਿਰਮਾਂ ਦੀ ਲੜੀ, ਜੋ ਜੀਵਾਂ ਦੀਆਂ ਅੰਤੜੀਆਂ ਵਿਚ ਮਿਲਦੇ ਹਨ; ਮੂਲ ਅਰਥ 'ਕੱਦੂ ਦੇ ਬੀਆਂ ਦੀ ਲੜੀ ਦੇ ਰੂਪ ਵਿਚ ਮਿਲਦੇ ਪੇਟ ਦੇ ਕਿਰਮ' — **ਕੱਦੂ,** ਇਕ ਤਰ੍ਹਾਂ ਦੀ ਸਬਜ਼ੀ ਵਲੋਂ *ਫ਼ਾਰਸੀ* + **ਕੀੜਾ,** ਕਿਰਮ

~ **ਕੱਦੂ ਦਾਣਾ,** ਉਪਰੋਕਤ ਢੰਗ ਦਾ ਕਿਰਮ

**ਨੋਟ.** ਡਾਕਟਰੀ ਭਾਸ਼ਾ ਵਿਚ **ਕੱਦੂ-ਕੀੜੇ** ਨੂੰ Taenia cucurbitana ਕਿਹਾ ਜਾਂਦਾ ਹੈ। ਇਸ ਸ਼ਬਦ ਦਾ ਮੂਲ ਅਰਥ ਕੱਦੂ ਦੇ ਬੀਜਾਂ ਦੀ ਲੜੀ ਹੈ < *ਲਾਤ.* taenia, ਡੋਰੀ, ਲੜੀ, ਤਣੀ + cucurbita, ਕੱਦੂ, ਕੱਦੂ ਜਾਤੀ ਦੀ ਸਬਜ਼ੀ

**ਕੰਧਲੀ** ਗਲੇ ਦਾ ਹਾਰ (ਟ.ਕ. 'ਬੁੰਦੇ ਕੰਧਲੀ ਨਥਲੀ ਹੰਸ ਕਰੀਆਂ, ਬਹੁ ਰੂਪ ਬਣਾਇਕੇ ਮੋਰ ਦਾ ਨੀ' (ਹੀਰ ਵਾਰਿਸ); *ਸਿੰਧੀ* **ਕੰਢਿਲੋ,** ਬੱਚਿਆਂ ਦੀ ਗਾਨੀ; *ਹਿੰਦੀ* **ਕੰਠਲਾ,** ਤੀਵੀਆਂ ਦੇ ਗਲ ਦਾ ਤਵੀਤ — *ਸੰਸ.* kaṇṭhikā, ਗਲ ਦੀ ਮਾਲਾ [kaṇṭha, ਗਲਾ]

**ਕੰਧਾ** ਮੋਢਾ; *ਪ੍ਰਾਕ.* **ਖੰਧ;** *ਸਿੰਧੀ* **ਕੰਧੋ;** *ਬੰਗਾ.* **ਕਾਂਧ;** *ਉੜੀ.* **ਕਾਂਧਾ;** *ਗੁਜ.* **ਖਾਂਧ;** *ਮਰਾ.* **ਖਾਂਦਾ** — *ਸੰਸ.* skandha, ਕੰਧਾ

⇒ **ਕੰਧੀ**

**ਕੰਧੀ** ਨਦੀ ਦਾ ਕਿਨਾਰਾ; ਮੂਲ ਅਰਥ 'ਦਰਿਆ ਦੇ ਪਾਸਿਆਂ ਦੀ ਉੱਚੀ ਧਰਤੀ, embankment, ਧੁੱਸੀ' (ਟ.ਕ. "ਕੰਧੀ ਉਤੈ ਰੁਖੜਾ"; ਫਰੀਦ); *ਸਿੰਧੀ* **ਕੰਧੀ;** *ਬੰਗਾ.* **ਕਾਂਧਾ,** ਦਰਿਆ ਦਾ ਕੰਢਾ — *ਸੰਸ.* skandha, ਮੋਢਾ

**ਨੋਟ.** 'ਮੋਢੇ' ਅਤੇ 'ਕੰਢੇ' (ਅਰਥਾਤ ਦਰਿਆ ਆਦਿ ਦੇ ਪਾਸਿਆਂ ਦੀ ਉੱਚੀ ਧਰਤੀ) ਦੀ ਅਰਥਗਤ ਸਾਂਝ ਲਈ ਟ.ਕ. shoulder; ਮੋਢਾ; ਪੁਸ਼ਤਾ, ਟਿੱਬਾ, ਢੱਕੀ (ਦੇਖੋ ਥੀਸਾਰਸ; 901.4)

**ਕੰਧੇੜੀ** ਮੋਢਾ (ਟ.ਕ. 'ਕੰਧੇੜੀ ਚੜ੍ਹਨਾ', to ride piggy back) — **ਕੰਧਾ** ਦਾ ਵਿਕਸਤ ਰੂਪ; ਦੇਖੋ **ਕੰਧਾ**

~ **ਘਨੇੜੀ,** ਉਕਤ ਦਾ ਵਿਕਸਤ ਰੂਪ

~ **ਕੰਧਾੜਾ,** ਉਕਤ ਦਾ ਲਹਿੰਦੀ ਰੂਪ

**ਕੰਨ੍ਹ** (ਕੰਨ੍ਹਾ), ਜੂਲੇ ਨਾਲ ਪਸ਼ੂ ਦੀ ਗਰਦਨ ਤੇ ਪਿਆ ਨਿਸ਼ਾਨ (ਟ.ਕ. "ਦੇਖਹੁ ਬੰਦਾ ਚਲਿਆ ਚਹੁ ਜਣਿਆਂ ਦੇ ਕੰਨ੍ਹਿ"; ਫਰੀਦ) ਇੰਜ ਹੀ "ਕੰਨਿ ਮੁਸਲਾ ਸੂਫ ਗਲਿ"; ਫਰੀਦ — **ਕੰਧਾ** ਦਾ ਵਿਕਸਤ ਰੂਪ; ਦੇਖੋ **ਕੰਧਾ**

**ਕੰਨ** ਸੁਣਨ ਦਾ ਅੰਗ; *ਪ੍ਰਾਕ.* **ਕੰਣ;** *ਸਿੰਧੀ* **ਕਨੁ;** *ਬੰਗਾ.* **ਕਾਨ;** *ਹਿੰਦੀ* **ਕਾਨ;** *ਗੁਜ.* **ਕਾਨ** — *ਸੰਸ.* karṇa, ਕੰਨ; ਭਾਂਡੇ ਦੀ ਡੰਡੀ; ਕੋਨਾ, ਸਿਰਾ; ਕਿਸ਼ਤੀ ਦੀ ਪਤਵਾਰ

⇒ **ਕੰਨੀ; ਕਨੂਲੀ; ਕਨੌਤੀ**

**ਕਨੱਸਤਰ** ਟੀਨ ਦਾ ਪੀਪਾ; ਇਤਿਹਾਸਕ ਅਰਥ 'ਕਾਨਿਆਂ ਆਦਿ ਦੀ ਬਣੀ ਟੋਕਰੀ — *ਅੰਗ.* canister, ਖੰਡ ਜਾਂ ਚਾਹ-ਪੱਤੀ ਆਦਿ ਪਾਉਣ ਵਾਲਾ ਡੱਬਾ < *ਯੂਨਾ.* kanistron, ਕਾਨਿਆਂ ਆਦਿ ਦੀ ਬਣੀ ਟੋਕਰੀ; ਮਿੱਟੀ ਦਾ ਭਾਂਡਾ < kanna, ਕਾਂਡ, reed; ਟ.ਕ. *ਅੰਗ.* cane, ਨੜਾ, ਬਾਂਸ ਆਦਿ; ਬੈਂਤ, ਸੋਟੀ ਆਦਿ

**ਕਨਸੋ:** ਦੇਖੋ **ਸੋ**

**ਕਨਕ** ਸੋਨਾ (ਟ.ਕ. "ਕਨਕ ਕਟਿਕ ਜਲ ਤਰੰਗ ਜੈਸਾ"; ਰਵਿਦਾਸ) — *ਸੰਸ.* kanaka, ਸੋਨਾ; ਟ.ਕ. kanaka-kadali, 'ਸੋਨ ਰੰਗਾ ਕੇਲਾ', ਕੇਲੇ ਦੀ ਇਕ ਕਿਸਮ

~ **ਕਨ-ਕਾਮਨੀ** (< **ਕਨਕ-ਕਾਮਨੀ),** ਸੋਨੇ-ਵੰਨ ਸੁੰਦਰੀ (ਟ.ਕ. "ਊਚ ਭਵਨ ਕਨਕਕਾਮਨੀ"; ਕਬੀਰ); ਦੇਖੋ **ਕਾਮਨੀ**

**ਕਨਾਤ** ਤੰਬੂ ਜਾਂ ਸ਼ਾਮਿਆਨੇ ਦੇ ਆਲੇ-ਦੁਆਲੇ ਲਾਇਆ ਮੋਟੇ ਕੱਪੜੇ ਦਾ ਪੜਦਾ — *ਅਰਬੀ* **ਕ਼ਨਾਤ,** ਤੰਬੂ ਦਾ ਪੜਦਾ

**ਕੰਨਿਆਂ** ਕੁਆਰੀ ਲੜਕੀ (ਟ.ਕ. 'ਕੰਨਿਆ-ਦਾਨ') — *ਸੰਸ.* kanyā, ਕੁਆਰੀ ਕੁੜੀ; ਕੁੜੀ, ਪੁੱਤਰੀ; ਇਕ ਰਾਸ਼ੀ; ਦੁਰਗਾ ਦੇਵੀ ਦਾ ਇਕ ਨਾਂ; ਸਬੰਧਤ kanya, ਸਭ ਤੋਂ ਛੋਟਾ < kana, ਛੋਟਾ, ਥੋੜਾ

⇒ **ਕਨੀਜ਼; ਕਣ; ਕੰਜਕ**

**ਕੰਨੀ** ਕਿਨਾਰੀ, ਝਾਲਰ; ਪਾਸਾ, ਲੜ; ਵਲ, ਪਾਸੇ, ਤਰਫ *(ਪੁਆ.);* ਮੂਲ ਅਰਥ 'ਕੰਨ' (ਜੋ ਸਿਰ ਦੇ ਦੋਨਾਂ ਪਾਸਿਆਂ ਤੇ ਸਥਿਤ ਹਨ; *ਸਿੰਧੀ* **ਕਨਿ,** ਨੇੜੇ, ਕੋਲ; *ਹਿੰਦੀ* **ਕਨੇ;** *ਗੁਜ.* **ਕਨੇ;** *ਆਸਾ* **ਕਾਣ,** ਕੰਨ; ਭਾਂਡੇ ਦਾ ਸਿਰਾ; ਦਰਿਆ ਦਾ ਕੰਢਾ (ਦੇਖੋ ਟਰਨਰ) — *ਸੰਸ.* karṇa, ਕੰਨ; ਭਾਂਡੇ ਦੀ ਡੰਡੀ

~ **ਕੰਨੇ,** *(ਪੁਆ.),* ਪਾਸ, ਨੇੜੇ, ਕਿਨਾਰੇ (ਟ.ਕ. "ਦਰਿਆਵੈ ਕੰਨੈ ਬਗੁਲਾ"; ਫਰੀਦ)

~ **ਕਨਿ,** *(ਪੁਆ.)* ਤਰਫ (ਟ.ਕ. "ਆਇ ਨ ਸਕਾ ਤੁਝ ਕਨਿ ਪਿਆਰੇ"; ਮ.1) — ਉਪਰੋਕਤ ਦਾ ਇਕ ਭੇਦ

**ਕਨੀਜ਼** ਬਾਂਦੀ, ਲੌਂਡੀ — *ਫਾਰਸੀ* **ਕਨੀਜ਼,** ਬਾਂਦੀ, ਲੌਂਡੀ; ਲੜਕੀ; ਸਮਾਨ **ਕਨੀਜ਼ਕ** [*ਪਹਿਲ.* kanīk]

**+** *ਸੰਸ.* kanyā, ਕੁਆਰੀ ਕੁੜੀ; ਕੁੜੀ; ਸਬੰਧਤ kanyikā, ਕੰਨਿਆ

⇒ **ਕੰਨਿਆਂ**

**ਕਨੂਲੀ** ਕੰਨ ਦਾ ਛੇਕ — *ਸੰਸ.* karṇapuṭa, ਕੰਨ ਦਾ ਛੇਦ [karṇa, ਕੰਨ **+** puṭa, ਪੁੜੀ, a fold]

~ **ਕਨੂਣੀ,** ਉਪਰੋਕਤ ਦਾ ਲਹਿੰਦੀ ਰੂਪ

**ਕਨੇਠਾ** ਬੱਚਿਆਂ ਵਿਚੋਂ ਸਭ ਤੋਂ ਛੋਟਾ ('ਜੇਠਾ' ਦੇ ਉਲਟ); *ਪ੍ਰਾਕ.* **ਕਨਿੱਠ** — *ਸੰਸ.* kanishṭha, ਸਭ ਤੋਂ ਛੋਟਾ (ਰਿ.ਵੇ.); [kana, ਛੋਟਾ **+** ਤੀਜੀ ਡਿਗਰੀ ਦਾ ਸੂਚਕ ਪਿਛੇ. ishṭh]; ਦੇਖੋ **ਕੰਨਿਆ** ਅਤੇ **ਇਸ਼ਠ**

**ਨੋਟ.** ਸੰਭਵ ਤੌਰ ਤੇ *ਫਾਰਸੀ* **ਕੁੰਜਸ਼ਕ** (ਚਿੜੀ; ਮੂਲ ਅਰਥ 'ਸਭ ਤੋਂ ਛੋਟਾ', ਅਰਥਾਤ ਛੋਟਾ ਪੰਛੀ) ਇਥੇ ਸਬੰਧਤ ਹੈ

**ਕਨੇਰ** ਇਕ ਫੁੱਲਦਾਰ ਬੂਟੇ ਦਾ ਨਾਂ; *ਪ੍ਰਾਕ.* **ਕਣਿੱਅਰ;** *ਉੜੀ.* **ਕਣਿਆਰ;** *ਗੁਜ.* **ਕਣਵੀਰ;** *ਮਰਾ.* **ਕਣਹਰੇ,** ਕਨੇਰ — *ਸੰਸ.* karavīra, ਕਨੇਰ

**ਕਨੌਤਰਾ** ਘੋੜੇ ਜਾਂ ਖੱਚਰ ਦਾ ਕੰਨ — *ਸੰਸ.* karṇapattra, ਕੰਨ ਦਾ ਥੱਲੇ ਨੂੰ ਲਮਕਦਾ ਭਾਗ [karṇa, ਕੰਨ **+** pattra, ਪੱਤਰ]

~ **ਕਨੌਤੀ,** ਉਪਰੋਕਤ ਦਾ ਵਿਕਸਤ ਰੂਪ; *ਹਿੰਦੀ* **ਕਨੌਤੀ**

**ਕੱਪਣਾ** *(ਪੋਠੋ.)* ਕੱਟਣਾ, ਟੁੱਕਣਾ, ਵੱਢਣਾ, ਵਾਢੀ ਕਰਨਾ; ਕਤਲ ਕਰਨਾ; ਕੁੱਟਣਾ, ਮਾਰਨਾ (ਟ.ਕ. 'ਸਿਰ ਕੱਪਣਾ'); *ਪ੍ਰਾਕ.* **ਕੱਪਣ,** ਕੱਟਣ; *ਗੁਜ.* **ਕਾਪਣੀ,** ਵਾਢੀ ਕਰਨ; *ਮਰਾ.* **ਕਾਪਣ,** ਵਾਲ ਕੱਟਣ, ਹਜਾਮਤ; **ਕਾਪਣੀ,** ਵਾਢੀ ਕਰਨ — *ਸੰਸ.* √kalp, ਕੱਟਣਾ; ਕਾਟ ਕਰਨਾ; ਬਣਾਉਣਾ; ਸਮਾਨ √klp]

⇒ **ਕਲਪਨਾ**

**ਕਪਤਾਨ** ਫੌਜ ਦਾ ਅਫਸਰ; ਪੁਲਸ ਦਾ ਅਫਸਰ; ਸਮੁੰਦਰੀ ਜਹਾਜ਼ ਦਾ ਵੱਡਾ ਅਫਸਰ; ਟੀਮ ਦਾ ਸਰਦਾਰ — *ਅੰਗ.* captain, ਨੇਤਾ, ਮੁਖੀ, ਆਦਿ; ਮੂਲ ਅਰਥ 'ਸਰਦਾਰ, headman' < *ਲਾਤ.* caput, ਸਿਰ

**ਕੰਪਨੀ** ਫੌਜੀ ਦਸਤਾ; ਵਪਾਰਕ ਮੰਡਲੀ; ਸੰਗ, ਸਾਥ, ਸੁਹਬਤ; ਮੂਲ ਅਰਥ 'ਇਕੱਠੇ ਰੋਟੀ ਖਾਣ ਦਾ ਭਾਵ' — *ਅੰਗ.* company, ਇੰਜ < *ਲਾਤ.* *ਅਗੇ.* com + panis, ਰੋਟੀ

**ਕੱਪੜਾ** ਤੰਦਾਂ ਦਾ ਬਣਿਆ ਵਸਤਰ, ਲੀੜਾ; *ਪ੍ਰਾਕ.* **ਕੱਪਡ,** ਪੁਰਾਣਾ ਕੱਪੜਾ; *ਸਿੰਧੀ* **ਕੱਪੜੁ,** ਕੱਪੜਾ; *ਬੰਗਾ.* **ਕਾਪੜ;** *ਹਿੰਦੀ* **ਕੱਪੜਾ;** *ਗੁਜ.* **ਕਾਪੜ;** *ਮਰਾ.* **ਕਾਪਡ** — *ਸੰਸ.* karpaṭa, ਚੀਥੜਾ, ਪਾਟਿਆ-ਪੁਰਾਣਾ ਵਸਤਰ, ਗੁਦੜੀ, "a patched garment, rag" (ਦੇਖੋ ਮੋਨ.ਵਿਲ.)

**+** *ਕ੍ਰੋਸ਼.* krpa, ਟਾਕੀ ਥਿਗੜੀ; patch [krpati, ਟਾਕੀ ਲਾਉਣਾ]

⇒ **ਕਾਪੜੀ**

**ਕਪਾਟ** ਬੂਹਾ, ਦਰਵਾਜ਼ਾ — *ਸੰਸ.* kapāṭa, ਦਰਵਾਜ਼ੇ ਦਾ ਇਕ ਪੱਲਾ (ਟ.ਕ. kapāṭa-ghna, ਦਰਵਾਜ਼ਾ ਤੋੜਣ ਵਾਲਾ, ਚੋਰ)

~ **ਕਵਾੜ,** ਦਰਵਾਜ਼ਾ; *ਪ੍ਰਾਕ.* **ਕਵਾਟ;** *ਹਿੰਦੀ* **ਕਿਵਾੜ** — *ਸੰਸ.* kavāṭa, ਇੰਜ; ਸਮਾਨ kapāṭa (ਦੇਖੋ ਟਰਨਰ)

**ਕਪਾਲ** ਖੋਪਰੀ; *ਸਿੰਧੀ* **ਕਪਾਰੁ;** *ਬੰਗਾ.* **ਕਪਾਲ,** ਮੱਥਾ; ਲੇਖ, ਕਿਸਮਤ; *ਮਰਾ.* **ਕਪਾਲ਼** — *ਸੰਸ.* kapāla, ਖੋਪਰੀ; ਕਾਸਾ, ਫਕੀਰਾਂ ਦਾ ਭਿੱਖਿਆ-ਪਾਤਰ

⇒ **ਕੌਲ**[2]

**ਕਪਿਕ** ਬੰਦਰ; ਮੂਲ ਅਰਥ 'ਭੂਰੇ ਰੰਗ ਦਾ ਜੀਵ' (ਟ.ਕ. "ਫਾਕਿਓ ਮੀਨ ਕਪਿਕ ਕੀ ਨਿਆਈ"; ਮ.5) — *ਸੰਸ.* kapi, ਬੰਦਰ; ਭੂਰਾ ਰੰਗ

~ **ਕਪਿਲ,** ਭੂਰਾ, ਕਾਲੋਂ ਦੀ ਭਾਅ ਮਾਰਦਾ ਪੀਲਾ — *ਸੰਸ.* kapila, ਭੂਰਾ, ਬੰਦਰ ਦੇ ਰੰਗ ਵਰਗਾ, brown, tawny

~ **ਕਪਲਾ,** ਭੂਰੇ ਰੰਗ ਦੀ ਗਊ, ਕਾਲੇ ਥਣਾਂ ਵਾਲੀ ਗਊ, ਜਿਸ ਨੂੰ ਬੜਾ ਪੂਜਨੀਕ ਮੰਨਿਆ ਜਾਂਦੀ ਹੈ — *ਸੰਸ.* kapilā, ਇੰਜ

**ਕਪੂਰ** ਇਕ ਬਿਰਛ ਦੇ ਰਸ ਤੋਂ ਤਿਆਰ ਕੀਤਾ ਸੁਗੰਧਤ ਪਦਾਰਥ (ਟ.ਕ. 'ਮੁਸ਼ਕਪੂਰ'; *ਪਾਲੀ, ਪ੍ਰਾਕ.* **ਕੱਪੂਰ;** *ਸਿੰਧੀ* **ਕਪੂਰੁ;** *ਮਰਾ.* **ਕਾਪੂਰ** — *ਸੰਸ.* karpūra, ਕਪੂਰ ਟ.ਕ. *ਫਾਰਸੀ, ਅਰਬੀ* **ਕਾਫੂਰ** < *ਸੰਸ.,* ਜਿਵੇਂ ਉੱਪਰ ਟ.ਕ. *ਅੰਗ.* camphor, ਕਪੂਰ < *ਸੰਸ.,* ਜਿਵੇਂ ਉੱਪਰ

**ਕਫ** ਬਲਗ਼ਮ, ਖੰਘਾਰ — *ਸੰਸ.* kapha, ਬਲਗ਼ਮ, ਝੱਗ; ਮੂਲ ਅਰਥ 'ਜੋ ਟਪਕ ਕੇ ਬਾਹਰ ਨਿਕਲਦਾ ਹੈ, ਟਪਕਾਉ, ਚੁਆਉ'

\+ *ਫਾਰਸੀ* **ਕਫ,** ਝੱਗ (ਟ.ਕ. 'ਕਫਗੀਰ', ਝੱਗ ਲਾਹੁਣ ਵਾਲਾ ਚਮਚ)

\+ *ਕ੍ਰੋਸ਼.* kap, ਕਤਰਾ, ਬੂੰਦ [√kap, ਟਪਕਣਾ]

**ਕਫਨ** ਕੱਪੜਾ, ਜਿਸ ਵਿਚ ਵਲੇਟ ਕੇ ਮੁਰਦੇ ਨੂੰ ਸੰਸਕਾਰ ਲਈ ਲਿਜਾਇਆ ਜਾਂਦਾ ਹੈ; *ਅਰਬੀ* **ਕਫਨ,** ਇੰਜ; ਟ.ਕ. **ਤਕਫ਼ੀਨ,** ਮੁਰਦੇ ਤੇ ਕਫਨ ਪਾਉਣਾ (ਤ + ਕਫੀਨ)

~ **ਖੱਫਣ,** ਉਪਰੋਕਤ ਦਾ ਵਿਕਸਤ ਰੂਪ; ਟ.ਕ. *ਅੰਗ.* coffin, ਲੱਕੜੀ ਦੀ ਪੇਟੀ, ਜਿਸ ਵਿਚ ਪਾ ਕੇ ਮ੍ਰਿਤਕ ਨੂੰ ਕਬਰ ਵਿਚ ਦਬਾਇਆ ਜਾਂਦਾ ਹੈ, ਤਾਬੂਤ (ਟ.ਕ. *ਅੰਗ.* 'last nail in the coffin')

~ **ਕਫਨੀ,** ਫਕੀਰਾਂ ਦਾ ਚੋਲਾ, ਜੋ ਸੀਤਾ ਨਹੀਂ ਹੁੰਦਾ — *ਅਰਬੀ* **ਕਫਨੀ,** ਇੰਜ

**ਕਫਾਇਤ** ਕਿਰਸ, ਸੰਜਮ, ਸਰਫਾ; ਮੂਲ ਅਰਥ 'ਲੋੜ ਅਨੁਸਾਰ ਖਰਚਾ ਕਰਨ ਦਾ ਭਾਵ' (ਫਜ਼ੂਲ ਖਰਚੀ ਦੇ ਉਲਟ) — *ਅਰਬੀ* **ਕਿਫਾਇਤ,** ਕਾਫੀ ਹੋਣਾ, ਲੋੜ ਅਨੁਸਾਰ ਨਫਾ ਲੈਣਾ; ਲਾਭ, ਉਚਿਤਤਾ, ਬੱਚਤ, ਸਰਫਾ [√**ਕਫ਼ੀ,** ਲੋੜ ਅਨੁਸਾਰ ਹੋਣਾ, ਉਚਿਤ ਹੋਣਾ]

⇒ **ਕਾਫੀ**

**ਕਬਜ਼** ਟੱਟੀ ਖੁੱਲ੍ਹ ਕੇ ਆਉਣ ਵਿਚ ਰੁਕਾਵਟ — *ਅਰਬੀ* **ਕਬਜ਼,** ਕਿਸੇ ਚੀਜ਼ ਨੂੰ ਪੰਜੇ ਨਾਲ ਪਕੜਣਾ, ਪਕੜ; ਕਾਬੂ; ਸੁਕੇੜ; ਟੱਟੀ ਆਉਣ ਦੀ ਬੰਦਸ਼ [√**ਕਬਜ਼,** ਪਕੜਣਾ]

~ **ਕਬਜ਼ਾ,** ਦਰਵਾਜ਼ੇ ਦੀ ਪਕੜ ਕਰਨ ਵਾਲਾ ਉਪਕਰਨ; ਅਧਿਕਾਰ, ਕਾਬੂ (ਟ.ਕ. 'ਕਬਜ਼ਾ ਕਰਨਾ'); ਤਲਵਾਰ ਆਦਿ ਦੀ ਮੁੱਠੀ — *ਅਰਬੀ* **ਕਬਜ਼ਾ,** ਮੁੱਠੀ ਭਰ ਚੀਜ਼, ਤਲਵਾਰ ਆਦਿ ਦੀ ਮੁੱਠ; ਕਾਬੂ, ਦਖਲ, ਅਧਿਕਾਰ

⇒ **ਮਕਬੂਜ਼ਾ**

**ਕਬਰ** ਮੁਰਦੇ ਨੂੰ ਦਬਾਉਣ ਦਾ ਟੋਆ — *ਅਰਬੀ* **ਕ਼ਬਰ,** ਇੰਜ [√**ਕ਼ਬਰ,** ਦਬਾਉਣਾ, ਦਫਨ ਕਰਨਾ]

~ **ਕਬਰਸਤਾਨ,** ਮੁਰਦੇ ਦਫਨਾਉਣ ਦੀ ਥਾਂ — *ਅਰਬੀ* **ਕ਼ਬਰ** + *ਫਾਰਸੀ* **ਸਤਾਨ,** ਜਗ੍ਹਾ; ਦੇਖੋ **ਸਥਾਨ**

⇒ **ਮਕਬਰਾ**

**ਕਬਰਾ** ਡੱਬ-ਖੜੱਬਾ, ਚਿਤਰ-ਮਿਤਰਾ; ਭੂਰੇ ਰੰਗ ਦੀਆਂ ਅੱਖਾਂ ਵਾਲਾ, "grey-eyed"; ਟ.ਕ. *ਪ੍ਰਾਕ.* **ਕੱਬਰ;** *ਮਰਾ.*

**ਕਬਰਾ,** ਚਿਤਰ ਮਿਤਰਾ; ਹੋਰ ਦੇਖੋ *ਪੰਜਾ.* **ਚਿਤਕਬਰਾ** [ਚਿਤਰਾ + ਕਬਰਾ] — < *ਸੰਸ.* karbara, ਚਿਤਰ ਮਿਤਰਾ; ਹੋਰ ਅਰਥ ਸੋਨਾ; ਸਮਾਨ karvara

~ **ਕਬਰੋ,** ਸੋਨਾ (ਟ.ਕ. "ਜਿਉ ਕੰਚਨ ਕੋਠਾਰੀ ਚੜਿਓ ਕਬਰੋ ਹੋਤ ਫਿਰੋ"; ਮ.5) = ਜਿਵੇਂ ਸੋਨਾ ਕੁਠਾਲੀ ਵਿਚ ਪੈ ਕੇ (ਅਰਥਾਤ ਤਰਲ ਰੂਪ ਧਾਰਨ ਕਰਕੇ) ਵੀ ਸੋਨਾ ਹੀ ਰਹਿੰਦਾ ਹੈ

**ਕਬਲ** ਪਹਿਲਾਂ, ਅੱਗੋਂ — *ਅਰਬੀ* **ਕ਼ਬਲ,** ਅੱਗੇ, ਪਹਿਲਾਂ; ਭੀਤਰ; ਆਰੰਭਕ (ਟ.ਕ. 'ਕਬਲ ਅਜ਼ ਵਕਤ', ਵਕਤ ਤੋਂ ਪਹਿਲਾਂ)

**⇒ ਕਬੀਲਾ; ਕਿਬਲਾ; ਮੁਕਾਬਲਾ**

**ਨੋਟ.** (ਕਾਲ ਦੇ ਸਬੰਧ ਵਿਚ) 'ਪਹਿਲਾਂ' ਅਤੇ (ਸਥਾਨ ਦੇ ਸਬੰਧ ਵਿਚ) 'ਮੁਹਰੇ, ਸਾਮ੍ਹਣੇ' ਹੋਣ ਬਾਰੇ ਦੇਖੋ **ਕਦਮ**

**ਕਬਾਲਾ** ਜ਼ਮਾਨਤ-ਨਾਮਾ, ਕਾਨੂੰਨੀ ਦਸਤਾਵੇਜ਼ — *ਅਰਬੀ* **ਕ਼ਬਾਲਾ,** ਜ਼ਾਮਨੀ-ਨਾਮਾ, ਬੈਨਾਮਾ, ਤਮੱਸਕ, ਕਾਨੂੰਨੀ ਲਿਖਤ; ਟ.ਕ. *ਅੰਗ.* cabbala, ਯਹੂਦੀਆਂ ਵਿਚ ਕਈ ਸਦੀਆਂ ਤੋਂ ਚਲੀਆਂ ਆ ਰਹੀਆਂ ਰਵਾਇਤਾਂ; ਰਹੱਸਵਾਦ < *ਇਬਰਾ.* qābal, ਗ੍ਰਹਿਣ ਕਰਨਾ, ਪ੍ਰਾਪਤ ਕਰਨਾ (ਦੇਖੋ ਵੈਬਸਟਰ ਕੋਸ਼)

**ਕਬਿੱਤ** ਇਕ ਪ੍ਰਕਾਰ ਦਾ ਛੰਦ — *ਸੰਸ.* kavitā, ਕਵਿਤਾ

~ **ਕਵੀਸ਼ਰ,** ਸ਼੍ਰੋਮਣੀ ਕਵੀ; ਕਵੀ — ਕਵੀ + ਈਸ਼ਵਰ

**ਕਬੀਰ** ਵੱਡਾ, ਬਜ਼ੁਰਗ; ਕਰਤਾਰ ਦੀ ਇਕ ਉਪਾਧੀ; (ਟ.ਕ. "ਹਕਾ ਕਬੀਰ ਕਰੀਮ ਤੂੰ"; ਮ.1) — *ਅਰਬੀ* **ਕਬੀਰ;** ਵੱਡਾ, ਬਜ਼ੁਰਗ [√**ਕਿਬਰ,** ਵੱਡਾ ਹੋਣਾ]

**⇒ ਅਕਬਰ; ਤਕਬੀਰ**

**ਕਬੀਲਾ** ਟੱਪਰੀ-ਵਾਸਾਂ ਦਾ ਟੱਬਰ ਜਾਂ ਖਾਨਦਾਨ; ਘਿਰਾਨਾ, ਪਰਿਵਾਰ; ਮੂਲ ਅਰਥ 'ਪਹਿਲਾਂ ਹੋਏ ਲੋਕ' — *ਅਰਬੀ* **ਕ਼ਬੀਲਾ,** ਖਾਨਦਾਨ, ਟੱਬਰ; ਵੱਡੇ-ਵਡੇਰੇ; ਬੀਵੀ [√**ਕ਼ਬਲ,** ਪਹਿਲਾਂ ਹੋਣਾ; ਅੱਗੇ ਹੋਣਾ]

~ **ਕਬਾਇਲੀ,** ਕਬੀਲੇ ਸਬੰਧੀ, tribal — *ਅਰਬੀ* **ਕ਼ਬਾਇਲ,** ਘਰਾਨੇ, ਟੱਬਰ [ਬਹੁਵਚਨ ਵਲੋਂ ਕਬੀਲਾ]

**⇒ ਕਿਬਲਾ; ਮੁਕਾਬਲਾ**

**ਕਬੂਤਰ** ਇਕ ਪੰਛੀ, ਜੋ ਚਿੱਟੇ, ਚੀਨੇ ਆਦਿ ਕਈ ਰੰਗਾਂ ਅਤੇ ਸ਼ਕਲਾਂ ਹੁੰਦੇ ਹਨ — *ਫਾਰਸੀ* **ਕਬੂਤਰ,** ਇੰਜ [*ਪਹਿਲ.* kapotar, kapota; ਦੇਖੋ ਟਰਨਰ]; ਮੂਲ ਅਰਥ 'ਸਲੇਟੀ ਜਾਂ ਸੁਰਮੱਈ ਰੰਗ ਦਾ ਪੰਛੀ', ਅਰਥਾਤ 'ਜੰਗਲੀ ਕਬੂਤਰ', ਜੋ ਬਾਅਦ ਦੀਆਂ ਵੰਨਗੀਆਂ ਦੀ ਪੂਰਵਜ ਨਸਲ ਹੈ; ਸਬੰਧਤ **ਕਬੂਦ,** ਆਸਮਾਨੀ ਰੰਗ ਦਾ (ਜਿਵੇਂ 'ਚਰਖ-ਏ-ਕਬੂਦ', ਨੀਲਾ ਆਸਮਾਨ)

+ *ਸੰਸ.* kapota, ਕਬੂਤਰ; ਹੋਰ ਅਰਥ 'ਸੁਰਮੇ ਦੀ ਧਾਤ'; ਮੂਲ ਅਰਥ "ਸੁਰਮੱਈ ਰੰਗ ਦਾ ਪੰਛੀ"

**ਨੋਟ.** ਕਬੂਤਰ ਜਾਤੀ ਦੇ ਮੂਲ ਬਾਰੇ ਹੋਰ ਦੇਖੋ *ਰੂਸੀ* golub (ਕਬੂਤਰ); ਸਬੰਧਤ golubo (ਨੀਲਾ)। ਇੰਜ ਹੀ *ਲਾਤ.* columba (ਕਬੂਤਰੀ); ਇਸ ਲਈ *ਅੰਗ.* (ਵਲੋਂ *(ਲਾਤ.)* columbite (ਇਕ ਪ੍ਰਕਾਰ ਦੀ ਸਲੇਟੀ ਰੰਗ ਦੀ ਕੱਚੀ ਧਾਤ; ਮੂਲ ਅਰਥ "ਜੰਗਲੀ ਕਬੂਤਰ ਦੇ ਰੰਗ ਦੀ ਧਾਤ")

**ਕਬੂਲ** ਇਕਬਾਲ ਕੀਤਾ ਹੋਇਆ, ਰਜ਼ਾਮੰਦੀ, ਮਨਜ਼ੂਰੀ, ਪਸੰਦ — *ਅਰਬੀ* **ਕ਼ਬੂਲ,** ਰਜ਼ਾਮੰਦੀ, ਮਨਜ਼ੂਰੀ [√**ਕਬਲ,** ਅੱਗੇ ਹੋਣਾ; ਪ੍ਰਾਪਤ ਕਰਨਾ; ਸਮਰੱਥ ਹੋਣਾ]; ਟ.ਕ. **ਮਕ਼ਬੂਲ,** ਕਬੂਲ ਕੀਤਾ ਗਿਆ, ਮੰਨਿਆ ਗਿਆ; ਲੋਕ-ਪ੍ਰਿਆ (ਮ + ਕ਼ਬੂਲ)

**⇒ ਇਕਬਾਲ; ਕਾਬਲ**

**ਕਮ** 'ਥੋੜ੍ਹਾ, ਘੱਟ; ਭੈੜਾ, ਬੁਰਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਕਮ-ਅਕਲ'; 'ਕਮਜ਼ੋਰ'; 'ਕਮਜਾਤ')

— *ਫਾਰਸੀ* **ਕੰਮ,** ਇੰਜ (*ਪਹਿਲ.* **ਕਿਮ;** ਦੇਖੋ ਪਲੈਟਸ)

~ **ਕਮੀ,** ਘਾਟ, ਕਸਰ, ਥੁੜ — *ਫਾਰਸੀ* **ਕਮੀ,** ਇੰਜ

⇒ **ਕਮਤੀ; ਕਮੀਨਾ**

**ਨੋਟ.** ਟ.ਕ. *ਸੰਸ.* kim (kiṃ) ਕਿਹਾ?; ਘਟੀਆ, ਨੀਚ (ਟ.ਕ. kiṃ-śila, ਛੋਟੇ ਪੱਥਰਾਂ ਵਾਲਾ; kiṃ-deva, ਘਟੀਆ ਦਰਜੇ ਦਾ ਦੇਵਤਾ; kiṃ-rājan, ਕਿਹਾ ਰਾਜਾ? ਬੁਰਾ ਰਾਜਾ); ਹੋਰ ਦੇਖੋ **ਕਿੰਕਰ**

**ਕੰਮ** ਕਿਸੇ ਮਨੋਰਥ ਲਈ ਕੀਤਾ ਜਤਨ, ਕਾਰੋਬਾਰ, ਧੰਧਾ; *ਪਾਲੀ* **ਕੰਮ;** *ਪ੍ਰਾਕ.* **ਕੰਮਣ,** ਕੰਮ; *ਸਿੰਧੀ* **ਕਮੁ;** *ਹਿੰਦੀ* **ਕਾਮ;** *ਗੁਜ.* **ਕਾਮ:** *ਮਰਾ.* **ਕਾਮ** — *ਸੰਸ.* karman, ਕੰਮ (ਰਿ.ਵੇ.); √kar, ਕਰਨਾ

⇒ **ਕਰਨਾ**

**ਕਮਤੀ** ਥੋੜ੍ਹਾ, ਘੱਟ — *ਫਾਰਸੀ* **ਕਮਤਰ,** ਵਧੇਰੇ ਘੱਟ [**ਕਮ,** ਥੋੜ੍ਹਾ, ਘੱਟ; ਨੀਚ + ਦੂਜੀ ਡਿਗਰੀ ਦਾ ਸੂਚਕ ਪਿਛੇਤਰ **ਤਰ**]

~ **ਕਮਤਰੀਨ,** ਸਭ ਤੋਂ ਘੱਟ, ਛੋਟਾ ਜਾਂ ਘਟੀਆਂ (ਟ.ਕ. "ਮਨ ਕਮੀਨ ਕਮਤਰੀਨ"; ਮ.1) — *ਫਾਰਸੀ* **ਕਮਤਰੀਨ,** ਬਹੁਤ ਹੀ ਛੋਟਾ ਜਾਂ ਘੱਟ [**ਕਮ,** ਥੋੜ੍ਹਾ, ਘੱਟ + ਤੀਜੀ ਡਿਗਰੀ ਦਾ ਸੂਚਕ ਪਿਛੇਤਰ **ਤਰੀਨ**]

⇒ **ਕਮ**

**ਕਮਰਖ** *(ਇਤਿ.),* ਇਕ ਕਿਸਮ ਦਾ ਕੱਪੜਾ — *ਅੰਗ.* cambric < *ਫ੍ਰਾਂ.* Cambrai, ਫ੍ਰਾਂਸ ਦਾ ਇਕ ਸ਼ਹਿਰ ਜਿਥੇ ਕਿਸੇ ਸਮੇਂ ਉਕਤ ਕੱਪੜਾ ਤਿਆਰ ਹੁੰਦਾ ਸੀ

**ਕਮਰਾ** ਅੰਗਰੇਜ਼ੀ ਢੰਗ ਨਾਲ ਬਣਾਇਆ ਕੋਠਾ — *ਫਾਰਸੀ* **ਕਮਰਾ,** ਕਮਰਾ, ਮਹਿਲ ਦਾ ਮਹਿਰਾਬਦਾਰ ਤਾਕ — *ਯੂਨਾ.* ਜਿਵੇਂ ਥੱਲੇ; ਟ.ਕ. *ਅੰਗ.* camera, ਜੱਜ ਦਾ ਨਿੱਜੀ ਕਮਰਾ ਆਦਿ < *ਲਾਤ.* camera, camara, ਡਾਟਦਾਰ ਛੱਤ ਵਾਲਾ ਕਮਰਾ < *ਯੂਨਾ.* kamara, ਇੰਜ

⇒ **ਚੈਂਬਰ**

**ਕਮਲ** ਪਾਣੀ ਵਿਚ ਉੱਗਣ ਵਾਲਾ ਇਕ ਫੁੱਲ — *ਸੰਸ.* kamala, ਕਮਲ; ਗੁਲਾਬੀ ਰੰਗ; ਮੂਲ ਅਰਥ 'ਸੁੰਦਰ' [√kam, ਪਿਆਰ ਕਰਨਾ, ਕਾਮਨਾ ਕਰਨਾ]

~ **ਕਮਲਾ,** ਲਛਮੀ ਦੇਵੀ, ਜਿਸ ਦਾ ਨਿਵਾਸ ਕਮਲ ਵਿਚ ਮੰਨਿਆ ਜਾਂਦਾ ਹੈ, ਧਨ ਦੌਲਤ ਦੀ ਦੇਵੀ — *ਸੰਸ.* kamalā, ਲਛਮੀ

⇒ **ਕਾਮ; ਕਾਮਨਾ**

**ਕਮਾਉਣਾ** ਰੁਪਿਆ ਪੈਸਾ ਪੈਦਾ ਕਰਨਾ; ਮੂਲ ਅਰਥ 'ਕੰਮ ਕਰਨਾ'; *ਪ੍ਰਾਕ.* **ਕਮਾਣ-;** *ਸਿੰਧੀ* **ਕਮੈਣੁ;** *ਹਿੰਦੀ* **ਕਮਾਨਾ;** *ਮਰਾ.* **ਕਮਾਵਿਣੇ** — *ਸੰਸ.* karmāp-, ਕੰਮ ਕਰਨਾ; ਟ.ਕ. karman, ਕੰਮ [√kar, ਕਰਨਾ]

⇒ **ਕੰਮ**

**ਕਮਾਲ** ਪੂਰਨਤਾਈ, ਖ਼ੂਬੀ — *ਅਰਬੀ* **ਕਮਾਲ,** ਖ਼ੂਬੀ, ਗੁਣ [**√ਕਮਲ,** ਪੂਰਾ ਹੋਣਾ]; ਟ.ਕ. **ਤਕਮੀਲ,** ਪੂਰਨਤਾ (ਤ + ਕਮੀਲ)

~ **ਕਾਮਲ,** ਸੰਪੂਰਨ, ਪਹੁੰਚਿਆ, ਮਾਹਰ — *ਅਰਬੀ* **ਕਾਮਿਲ,** ਇੰਜ

⇒ **ਮੁਕੰਮਲ**

**ਕਮੀਜ਼** ਇਕ ਪ੍ਰਕਾਰ ਦਾ ਕੁੜਤਾ — *ਅਰਬੀ* **ਕਮੀਜ਼,** ਕਮੀਜ਼ < *ਪੁਰਤ.* camisa, ਇੰਜ; ਸਮਾਨ camicia

⇒ **ਸ਼ਮੀਜ਼**

**ਕਮੀਨਾ** ਨੀਚ, ਘਟੀਆ — *ਫਾਰਸੀ* **ਕਮੀਨਾ,** ਨੀਚ, ਤੁੱਛ, ਹੋਛਾ, ਨੀਚ ਜਾਤ ਦਾ [**ਕਮ,** ਥੋੜ੍ਹਾ, ਘੱਟ; ਬੁਰਾ]

~ **ਕਮੀਣ,** ਕੰਮੀ ਲੋਕ, ਗਰੀਬ ਗੁਰਬਾ — *ਫਾਰਸੀ* **ਕਮੀਨ,** ਤੁੱਛ, ਥੋੜ੍ਹਾ, ਨੌਕਰ; ਛੋਟੀ ਉਂਗਲੀ, ਚੀਚੀ

⇒ **ਕਮ**

**ਕਰ** ਹੱਥ (ਟ.ਕ. 'ਕਰ-ਪੈਰ') — *ਸੰਸ.* kara, ਹੱਥ; ਮੂਲ ਅਰਥ 'ਕੰਮ ਕਰਨ ਦਾ ਸਾਧਨ', "the doer" (ਰਿ.ਵੇ.)

~ **ਕਰ ਕਮਲ,** ਕਮਲ ਵਰਗੇ ਸੁੰਦਰ ਅਤੇ ਪਵਿੱਤ੍ਰ ਹੱਥ — *ਸੰਸ.* kara-kamala, ਇੰਜ

~ **ਕਰ ਗ੍ਰਹਿਣ,** ਵਿਆਹ ਸਮੇਂ ਇਸਤਰੀ ਦੀ ਬਾਂਹ ਫੜਣ ਦਾ ਭਾਵ — *ਸੰਸ.* kara-grahaṇa; ਟ.ਕ. kara-grāhin, ਲਾੜੀ, ਪਤਨੀ

⇒ **ਕਰਨਾ**

**ਕਰਹਲਾ** ਊਠ, ਸ਼ੁਤਰ (ਟ.ਕ. "ਕਰਹਲੇ ਮਨ ਪਰਦੇਸੀਆ"; ਮ.4); *ਸਿੰਧੀ* **ਕਰਹੋ;** *ਪ੍ਰਾਕ.* **ਕਰਭ, ਕਰਹ;** *ਹਿੰਦੀ* **ਕਰਹਾ** — *ਸੰਸ.* karabha, ਊਠ; ਹਾਥੀ (ਅਣ-ਆਰਿਆਈ; ਦੇਖੋ ਟਰਨਰ)

**ਕਰਕ** ਚੌਥੀ ਰਾਸ਼ੀ, ਜਿਸ ਦਾ ਆਕਾਰ ਕੇਕੜੇ ਨਾਲ ਮਿਲਦਾ ਹੈ (ਟ.ਕ. 'ਕਰਕ-ਰੇਖਾ') — *ਸੰਸ.* karkaṭa, ਕੇਕੜਾ; *ਭਾਰੋਪੀ* carco

\+ *ਅੰਗ.* ਵਲੋਂ *ਲਾਤ.* cancer, ਕੇਕੜਾ; ਇਕ ਰਾਸ਼ੀ ਦਾ ਨਾਂ ਆਦਿ

\+ *ਅੰਗ.* ਵਲੋਂ *ਯੂਨਾ.* carcino, ਕੈਂਸਰ ਦਾ ਅਰਥ-ਸੂਚਕ ਸਮਾਸੀ ਰੂਪ [*ਯੂਨਾ.* karkinos, ਕੇਕੜਾ]

**ਨੋਟ.** ਉਪਰੋਕਤ ਸਬੰਧਤ ਵਿਚ 'ਕੈਂਸਰ' ਦੇ ਰੋਗ ਦਾ ਮੂਲ ਅਰਥ 'ਸਰੀਰ ਵਿਚ ਕੇਕੜੇ ਦੇ ਆਕਾਰ ਦੀ ਉਤਪੱਤੀ ਹੈ'

**ਕਰਕਰਾ** ਪੇਠੇ ਦਾ ਕੜਾਹ; (ਟ.ਕ. "ਪਹਿਤਿ ਅਰੁ ਲਾਪਸੀ ਕਰਕਰਾ"; ਕਬੀਰ) — *ਸੰਸ.* karkāru, ਪੇਠਾ (Beninkasa cerifera; ਦੇਖੋ ਮੋਨ.ਵਿਲ.)

**ਕਰੰਗੜੀ** ਦੋਹਾਂ ਹੱਥਾਂ ਨਾਲ ਕੰਘੀ ਪਾਉਣ ਦੀ ਕਿਰਿਆ (ਟ.ਕ. 'ਕਰੰਗੜੀ ਪਾਉਣਾ') — *ਸੰਸ.* karāṅguli, ਹੱਥ ਦੀ ਉਂਗਲੀ [kara, ਹੱਥ + aṅguli, ਉਂਗਲੀ]

**ਕਰਗਾਹ** ਜੁਲਾਹੇ ਦਾ ਕੰਮ ਕਰਨ ਦਾ ਅੱਡਾ, ਖੱਡੀ — *ਫਾਰਸੀ* **ਕਰਗਾ,** ਇੰਜ; **ਕਾਰਗਾਹ,** ਕੰਮ ਕਰਨ ਦੀ ਥਾਂ [**ਕਾਰ,** ਕੰਮ + **ਗਾਹ,** ਜਗ੍ਹਾ]

**ਕਰਜ਼** ਵਿਆਜ ਤੇ ਲਿਆ ਰੁਪਈਆ, ਉਧਾਰ — *ਅਰਬੀ* **ਕਰਜ਼,** ਇੰਜ [√ਕਰਜ਼, ਕੱਟਣਾ]; ਟ.ਕ. **ਮਿਕਰਾਜ਼,** ਕੱਟਣ ਦਾ ਸੰਦ, ਕੈਂਚੀ (ਮ + ਕ਼ਰਾਜ਼)

**ਨੋਟ.** ਸੰਭਵ ਤੌਰ ਤੇ **ਕਰਜ਼** ਦਾ ਮੂਲ ਮੁੱਦਾ 'ਸੂਦ ਵਜੋਂ ਦਿੱਤੀ ਜਾਣ ਵਾਲੀ ਰਕਮ ਦੀ ਕਾਟ ਕਰਨਾ ਹੈ'

**ਕਰੰਡੀ** ਇਕ ਤਰ੍ਹਾਂ ਦਾ ਪੁਰਾਣੇ ਜ਼ਮਾਨੇ ਦਾ ਰੇਸ਼ਮੀ ਕੱਪੜਾ < **ਆਰਕੰਡੀ,** ਇੰਜ < *ਅੰਗ.* organdie < ਚੀਨੀ ਸ਼ਹਿਰ urgang, ਜਿਥੇ ਕਿਸੇ ਸਮੇਂ ਉਕਤ ਕੱਪੜਾ ਬਣਦਾ ਸੀ

**ਕਰਤਬ** ਕੰਮ, ਹੁਨਰ, ਕਸਬ; ਫਰਜ਼, ਧਰਮ — *ਸੰਸ.* kartavya, ਜਿਸ ਦਾ ਕਰਨਾ ਬਣਦਾ ਹੈ, ਫਰਜ਼

~ **ਕਰਤੂਤ,** ਭੈੜਾ ਕੰਮ — *ਸੰਸ.* kartavyatā, ਕਰਨਯੋਗ ਹੋਣ ਦਾ ਭਾਵ [kartavya, ਜਿਵੇਂ ਉੱਪਰ + ਪਿਛੇ. tā]

⇒ **ਕਰਨਾ**

**ਕਰਤਰੀ** *(ਵਿਆ.),* ਕਿਰਿਆ ਦਾ ਉਹ ਵਾਚ, ਜਿਸ ਵਿਚ ਕਰਤਾ ਪ੍ਰਧਾਨ ਹੋਵੇ (ਟ.ਕ. 'ਕਰਤਰੀਵਾਚ') — *ਸੰਸ.* kartṛ, ਇੰਜ [√kar, ਕਰਨਾ + ਪਿਛੇ. tṛ]

~ **ਕਰਤਾਰ,** ਕਰਨ ਵਾਲਾ, ਪੈਦਾ ਕਰਨ ਵਾਲਾ, ਪਰਮਾਤਮਾ ਦੀ ਇਕ ਉਪਾਧੀ — ਉਪਰੋਕਤ ਦਾ ਵਿਕਸਤ ਰੂਪ

~ **ਕਰਤਾ,** ਕਰਨ ਵਾਲਾ, ਰਚਨਾ ਕਰਨ ਵਾਲਾ, ਲੇਖਕ; ਪਰਮਾਤਮਾ — ਉਪਰੋਕਤ ਦਾ ਵਿਕਸਤ ਰੂਪ

**ਕਰਨਾ** ਅਮਲ ਵਿਚ ਲਿਆਉਣਾ, ਬਨਾਉਣਾ — *ਸੰਸ.* √kar, ਕਰਨਾ; ਬਨਾਉਣਾ ਆਦਿ; ਸਮਾਨ √kṛ; ਭੂ.ਕਿਰ. kṛta

+ *ਫਾਰਸੀ* **ਕਰਦਨ** (ਕਰ-), ਕਰਨਾ; ਭੂ.ਕਿਰ. **ਕਰਦਾ**
⇒ **ਕਾਰ; ਕਿਰਤ; ਕਰਤਾਰ; ਕਰਮ; ਕਮਾਉਣਾ; ਆਕਾਰ; ਉਪਕਾਰ; ਸਤਕਾਰ; ਅਧਿਕਾਰ; ਪ੍ਰਕਾਰ; ਪ੍ਰਕਿਰਤੀ; ਸੰਸਕਾਰ; ਸੰਸਕ੍ਰਿਤ; ਵਿਕਾਰ**

**ਕਰਫਿਊ** (ਇਤਿਹਾਸਕ ਤੌਰ ਤੇ) ਸੰਕਟ ਸਮੇਂ ਦੁਸ਼ਮਨ ਤੋਂ ਬਚਣ ਲਈ ਘਰ ਦੀ ਅੱਗ ਬੁਝਾਉਣ ਦਾ ਭਾਵ; ਨਿਸ਼ਚਤ ਸਮੇਂ ਲਈ ਲੋਕਾਂ ਨੂੰ ਘਰੋਂ ਬਾਹਰ ਨਿਕਲਣ ਦੀ ਮਨਾਹੀ — *ਅੰਗ.* curfew, ਮੂਲ ਤੌਰ ਤੇ ਦੁਸ਼ਮਨ ਤੋਂ ਬਚਣ ਲਈ ਘਰਾਂ ਦੀ ਅੱਗ ਨੂੰ ਢੱਕ ਦੇਣ ਦਾ ਭਾਵ — *ਫ੍ਰਾਂ.* covir (=*ਅੰਗ.* cover) + feu, ਅੱਗ

**ਕਰਬਲਾ** ਇਰਾਕ ਵਿਚ ਇਕ ਥਾਂ ਜਿੱਥੇ ਹਜ਼ਰਤ ਇਮਾਮ ਹੁਸੈਨ ਸ਼ਹੀਦ ਹੋਏ ਸਨ — *ਅਰਬੀ* **ਕਰਬਲਾ,** ਇੰਜ; ਮੂਲ ਅਰਥ 'ਤਕਲੀਫ ਅਤੇ ਬਿਪਤਾ' [ਕਰਬ, ਦੁੱਖ, ਤਕਲੀਫ, ਤਸੀਹਾ + ਬਲਾ, ਬਿਪਤਾ, ਆਫ਼ਤ; ਭੈੜੀ ਰੂਹ; ਟ.ਕ. **ਕੁਰਬਤ,** ਦੁੱਖ, ਪੀੜਾ

**ਕਰਬੜਾ** ਕਾਲਾ ਅਤੇ ਚਿੱਟਾ, ਡੱਬਖੜੱਬਾ (ਟ.ਕ. 'ਕਰਬੜੀ ਦਾੜ੍ਹੀ') — *ਸੰਸ.* karbara, ਡੱਬਖੜੱਬਾ; ਦੇਖੋ **ਕਬਰਾ**
⇒ **ਕਰਵਰਾ; ਕਰਵੱਲਾ; ਕਬਰਾ; ਕਰੜ**

**ਕਰਮ**[1] ਕੰਮਕਾਜ; ਧਰਮ, ਫਰਜ਼; ਸੰਸਕਾਰ, ਰਸਮ — *ਸੰਸ.* karma, ਕੰਮ, ਧੰਦਾ, ਪੇਸ਼ਾ, ਫਰਜ਼, ਧਾਰਮਕ ਕਾਰਜ; ਪੂਰਬਲੇ ਜਨਮ ਦੇ ਕੀਤੇ ਕੰਮ karman ਦਾ ਸਮਾਸੀ ਰੂਪ; √kar, ਕਰਨਾ]
~ **ਕਰਮਚਾਰੀ,** ਕੰਮ ਨੂੰ ਚਲਾਉਣ ਵਾਲਾ, ਅਹਿਲਕਾਰ — *ਸੰਸ.* karma + cārin, ਚਲਾਉਣ ਵਾਲਾ
⇒ **ਕੰਮ**

**ਕਰਮ**[2] ਮਿਹਰ, ਕਿਰਪਾ — *ਅਰਬੀ* **ਕਰਮ,** ਇੰਜ [√**ਕਰਮ,** ਉਦਾਰ ਹੋਣਾ]; ਟ.ਕ. **ਮੁਕਰਿਮ,** ਬਖਸ਼ਸ਼ ਕਰਨ ਵਾਲਾ, ਮਾਨ ਸਤਕਾਰ ਦੇਣ ਵਾਲਾ (ਮ + ਕਰਿਮ)
~ **ਕਰੀਮ,** ਕਰਮ ਕਰਨ ਵਾਲਾ, ਪਰਮਾਤਮਾ ਦੀ ਇਕ ਉਪਾਧੀ — *ਅਰਬੀ* **ਕਰੀਮ,** ਇੰਜ
⇒ **ਕਰਾਮਾਤ**

**ਕਰਮ**[3] ਲੰਬਾਈ ਦਾ ਇਕ ਮਾਪ (ਟ.ਕ. 'ਕਰਮਾਂ ਲਾਉਣੀਆਂ'); ਮੂਲ ਅਰਥ 'ਲਾਂਘ', ਅਰਥਾਤ 'ਦੋ ਲਾਂਘਾਂ ਦਾ ਫਾਸਲਾ' — *ਸੰਸ.* krama, ਲਾਂਘ ਆਦਿ [√kram, ਲੰਘਣਾ, ਜਾਣਾ]
⇒ **ਕ੍ਰਾਂਤੀ; ਪਰਕਰਮਾ; ਸੰਕ੍ਰਾਂਤ**

**ਕਰਵੱਤੀ** ਆਰੀ — *ਸੰਸ.* karapattra, ਆਰੀ [kara, ਹੱਥ + pattra, ਚਾਕੂ ਆਦਿ ਦਾ ਫਲ]

**ਕਰਵਰਾ** ਡੱਬਖੜੱਬਾ, ਕਾਲਾ-ਚਿੱਟਾ — *ਸੰਸ.* karbara, ਇੰਜ
~ **ਕਰਵੱਲਾ,** ਉਕਤ ਦਾ ਲਹਿੰਦੀ ਰੂਪ
⇒ **ਕਬਰਾ**

**ਕਰਵਾ** ਟੂਟੀਦਾਰ ਗੜਵਾ, ਚੰਦਰਮਾਂ ਨੂੰ ਅਰਘ ਦੇਣ ਵਾਲਾ ਪਾਤਰ (ਟ.ਕ. "ਕਾਚੈ ਕਰਵੈ ਰਹੈ ਨ ਪਾਨੀ"; ਕਬੀਰ) — *ਸੰਸ.* karvā, ਇੰਜ
~ **ਕਰਵਾਲ,** ਢੀਂਗਲੀ ਦੁਆਰਾ ਖੂਹ ਵਿਚੋਂ ਪਾਣੀ ਕੱਢਣ ਲਈ ਮਿੱਟੀ ਦਾ ਡੋਲ — ਉਪਰੋਕਤ ਦਾ ਰੂਪਅੰਤਰ
~ **ਕਰੂਆ,** ਮਿੱਟੀ ਜਾਂ ਧਾਤ ਦਾ ਟੂਟੀਦਾਰ ਬਰਤਨ, ਜੋ ਅਰਘ ਦੇਣ ਦੇ ਕੰਮ ਆਉਂਦਾ ਹੈ
⇒ **ਕਾਰਵੀ**

**ਕਰੜ** ਜਿਵੇਂ **ਕਰੜ ਬਰੜ,** ਡੱਬ-ਖੜੱਬੀ; ਕੁਝ ਚਿੱਟੀ ਅਤੇ ਕੁਝ ਕਾਲੀ (ਜਿਵੇਂ ਦਾੜ੍ਹੀ) — **ਕਬਰਾ** ਦਾ ਵਿਕਸਤ ਰੂਪ; ਦੇਖੋ **ਕਬਰਾ**

**ਕਰਾਹਤ** ਘਿਰਣਾ, ਨਫਰਤ (ਟ.ਕ. 'ਕਰਾਹਤ ਕਰਨੀ') — *ਅਰਬੀ* **ਕਰਾਹਤ,** ਘਿਰਨਾ [√**ਕਰਹ**]; ਟ.ਕ. **ਮਕਰੂਹ,** ਘਿਰਨਾ ਕੀਤਾ ਗਿਆ; ਭੱਦਾ, ਕਰੂਪ, ਕੋਝਾ (ਮ + ਕਰੂਹ)

**ਕਰਾਂਤੀ** ਇਨਕਲਾਬ, ਪਰਿਵਰਤਨ — *ਸੰਸ.* krānti, ਗਤੀ, ਚਾਲ; ਅੱਗੇ ਵਧਣ, ਹਮਲਾ ਕਰਨ; ਸੂਰਜ ਦੀ ਗਤੀ ਦਾ ਮਾਰਗ < krānta; [ਭੂ.ਕਿਰ. ਵਲੋਂ kram, ਅੱਗੇ ਵਧਣਾ]

⇒ **ਸੰਕ੍ਰਾਂਤ; ਕਰਮ**

**ਕਰਾਮਾਤ** ਅਸਚਰਜ ਘਟਨਾ; ਪ੍ਰਾਭੌਤਿਕ ਸ਼ਕਤੀ, ਸਿੱਧੀ — *ਅਰਬੀ* **ਕਰਾਮਾਤ,** ਉਦਾਰਤਾ, ਸ਼ਾਨ, ਵਡਿਆਈ [ਬਹੁਵਚਨ < ਕਰਾਮਤ, ਬਜ਼ੁਰਗੀ, ਸਖਾਵਤ, ਵਡਿਆਈ, ਮਾਨ]; ਟ.ਕ. **ਮੁਕਰਿਮ,** ਵੱਡਾ ਕਰਨ ਵਾਲਾ, ਮਾਨ-ਸਤਕਾਰ ਦੇਣ ਵਾਲਾ (ਮੁ + ਕਰਿਮ)

⇒ **ਕਰਮ**[2]

**ਕਰਿਸਮਸ** (ਕ੍ਰਿਸਮਸ) ਈਸਾਈ ਉਤਸਵ, ਜੋ ਹਜ਼ਰਤ ਈਸਾ ਦੇ ਜਨਮ ਦਿਨ ਤੇ ਮਨਾਇਆ ਜਾਂਦਾ ਹੈ, ਵੱਡਾ ਦਿਨ — *ਅੰਗ.* Christmas, ਇਜ [Christ, ਹਜ਼ਰਤ ਈਸਾ + mass, ਪੂਜਾ ਦਾ ਉਤਸਵ]

**ਕਰਿਸ਼ੀ** ਖੇਤੀਬਾੜੀ; ਮੂਲ ਅਰਥ 'ਖਿੱਚਣ' ਅਰਥਾਤ 'ਸਿਆੜ ਕੱਢਣ, ਹਲ ਵਾਹਣ' — *ਸੰਸ.* kṛshi, ਇੰਜ [√kṛsh, ਖਿੱਚਣਾ; ਖੇਤੀ ਕਰਨਾ]

⇒ **ਕਿਰਸਾਨ; ਕਾਸ਼ਤ**

**ਕਰਿੰਦਾ** ਕੰਮ ਕਰਨ ਵਾਲਾ; ਦੂਜੇ ਦਾ ਕੰਮ ਕਰਨ ਵਾਲਾ, ਏਜੰਟ — *ਫ਼ਾਰਸੀ* **ਕਾਰਿੰਦਾ,** ਇੰਜ [**ਕਾਰ,** ਕੰਮ + ਵਰਤਮਾਨ ਕਿਰਦੰਤ ਦਾ ਸੂਚਕ ਪਿਛੇ. **ਇੰਦਾ**]

⇒ **ਕਰਨਾ**

**ਨੋਟ.** *ਫ਼ਾਰਸੀ* **ਕਾਰਿੰਦਾ** ਦੀ ਬਣਤਰ ਲਈ ਟ.ਕ. *ਫ਼ਾਰਸੀ* **ਪਰਿੰਦਾ** < √ਪਰ; ਇੰਜ ਹੀ **ਦਰਿੰਦਾ** < √ਦਰ

**ਕਰੀਹ** ਸੁੱਕੇ ਗੋਹਿਆਂ ਦਾ ਭੋਰ ਜਾਂ ਚੂਰਾ (ਮਲਵਈ); *ਪਾਲੀ* **ਕਰੀਸ;** *ਪ੍ਰਾਕ.* **ਕਰੀਸ,** ਸੁੱਕਾ ਗੋਹਾ; *ਸ਼ਿਹਾ.* **ਕਰਸੀ,** ਖਾਦ, ਢੇਰ; *ਹਿੰਦੀ* **ਕਰਸੀ** — *ਸੰਸ.* karīsha, ਗੋਹਾ, ਸੁੱਕਾ ਗੋਹਾ, ਪਾਥੀ (ਦੇਖੋ ਟਰਨਰ)

**ਕਰੀਨਾ** ਚੀਜ਼ਾਂ ਨੂੰ ਤਰਤੀਬਵਾਰ ਰੱਖਣ ਜਾਂ ਸਜਾਉਣ ਦਾ ਢੰਗ, ਚੱਜ, ਸਲੀਕਾ — *ਅਰਬੀ* **ਕਰੀਨਾ,** ਜੁੜਿਆ ਮਿਲਿਆ, ਜੋ ਵਸਤਾਂ ਦਾ ਬਰਾਬਰ, ਜੁੜੇ ਹੋਣਾ; ਪਤਨੀ; ਤਰਤੀਬ, ਸਜਾਵਟ; ਢੰਗ, ਤਰੀਕਾ [√**ਕਰਨ,** ਜੋੜਨਾ, to join]; ਟ.ਕ. **ਕਰੀਨ,** ਮਿਲਿਆ, ਜੁੜਿਆ; ਸੰਗੀ, ਸਾਥੀ; ਨੇੜੇ; ਵਰਗਾ; ਹੋਰ ਦੇਖੋ **ਕਰਨ,** ਲੰਬਾ ਸਮਾਂ, ਯੁੱਗ; ਦੋ ਗ੍ਰਹਿਆਂ ਦਾ ਮਿਲਾਪ

**ਨੋਟ.** ਸ਼ਬਦ ਦਾ ਮੂਲ ਅਰਥ 'ਜੁੜਨਾ, ਇਕੱਠਾ ਹੋਣਾ' ਹੈ, ਜਿਸ ਤੋਂ 'ਸੰਗੀ, ਸਾਥੀ'; 'ਗ੍ਰਹਿਆਂ ਦਾ ਸੰਜੋਗ'; 'ਇਕ ਲੰਬੇ ਸਮੇਂ ਦੀ ਸਮੁੱਚਤਾ'; 'ਨਾਲ ਲੱਗਦਾ, ਖੇਤਰ, ਨੇੜਤਾ' ਅਤੇ ਇਸ ਤੋਂ ਇਲਾਵਾ 'ਜੁੜਨ ਦਾ ਭਾਵ' (ਖਿੱਲਰਨ ਦੇ ਉਲਟ) 'ਠੁੱਕ ਸਿਰ ਹੋਣਾ', ਅਰਥਾਤ 'ਸਜਾਵਟ, ਸੁਚੱਜ, ਸਲੀਕਾ, ਚੰਗੇ ਢੱਬੇ ਦਾ' ਬੋਧਕ ਬਣਦਾ ਹੈ। ਇਥੇ ਇਹ ਦੱਸਣਯੋਗ ਹੈ ਕਿ *ਪੰਜਾ.* **ਸੰਜੋਗ; ਯੁੱਗ; ਯੋਗ; ਜੋਗ** ਸਮ-ਮੂਲਕ ਸ਼ਬਦ ਹਨ; ਦੇਖੋ। ('ਪਤਨੀ' ਦੀ ਹੋਂਦ ਲਈ ਦੇਖੋ *ਅੰਗ.* conjugal, ਵਿਆਹ ਸਬੰਧੀ; *ਪੰਜਾ.* **ਸੰਜੋਗ** ਦੇ ਤਹਿਤ)

**ਕਰੀਬ** ਲਾਗੇ, ਨੇੜੇ — *ਅਰਬੀ* **ਕ਼ਰੀਬ,** ਨੇੜੇ; ਨੇੜੇ ਤੇੜੇ, ਲਗਭਗ [√**ਕ਼ਰਬ,** ਨੇੜੇ ਹੋਣਾ]

⇒ **ਕੁਰਬਾਨੀ; ਤਕਰੀਬਨ**

**ਕਰੀਮ: ਕਰਮ**

**ਕਰੀਰ** ਇਕ ਕੰਡੇਦਾਰ ਝਾੜੀ; *ਪਾਲੀ* **ਕਰੀਰ;** *ਬੰਗਾ.* **ਕਰੀਰ;** *ਉੜੀ.* **ਕਰੀਰ;** *ਹਿੰਦੀ* **ਕਰੀਲ** — *ਸੰਸ.* karīr, ਕਰੀਰ ਦਾ ਬਿਰਛ

**ਕਰੀੜਾ** ਖੇਲ, ਮੌਜ-ਮੇਲਾ — *ਸੰਸ.* krīḍā, ਖੇਡਣ, ਕੇਲੀ, ਮਨੋਰੰਜਨ; ਕੌਤਕ, ਚੋਜ [√krīḍa, ਖੇਲਣਾ; (ਲਹਿਰਾਂ, ਹਵਾਵਾਂ ਦਾ) ਅਠਖੇਲੀਆਂ ਕਰਨਾ; ਮੌਜ ਮਸਤੀ ਕਰਨਾ]

**ਕਰੂਆ: ਕਰਵਾ**

**ਕਰੂੰਮਲ** ਨਵੀਂ ਫੁੱਟੀ ਪੱਤੀ; *ਪ੍ਰਾਕ.* **ਕੁੱਪਲ;** *ਗੁਜ.* **ਕੂੰਪਲ;** *ਹਿੰਦੀ* **ਕੌਂਪਲ** — *ਸੰਸ.* kuḍmala, ਨਵੀਂ ਫੁੱਟੀ ਪੱਤੀ

~ **ਕਰੂੰਬਲ,** ਉਪਰੋਕਤ ਦਾ ਵਿਕਸਤ ਰੂਪ

⇒ **ਕੂੰਬਲੀ**

**ਕਰੂਰ** ਕਠੋਰ, ਨਿਰਦਈ — *ਸੰਸ.* krūra, ਕਠੋਰ, ਨਿਰਦਈ; ਡਰਾਉਣਾ, ਖੂਨੀ; ਘਾਇਲ; ਕੱਚਾ, ਅੱਲਾ (ਜਿਵੇਂ ਮਾਸ) < kravis (krav-); ਟ.ਕ. kravya, ਕੱਚਾ ਮਾਸ; ਲਾਸ਼ (ਟ.ਕ. kravya-√bhuj, ਕੱਚਾ ਮਾਸ ਖਾਣ ਵਾਲਾ); *ਭਾਰੋਪੀ* kreu, ਖੂਨ ਨਾਲ ਲਿੱਬੜਿਆ ਮਾਸ

\+ *ਰੂਸੀ* kravo, ਖੂਨ ਦਾ ਅਰਥ-ਸੂਚਕ ਸਮਾਸੀ ਰੂਪ; *ਕ੍ਰੋਸ਼.* krv, ਖੂਨ

\+ *ਅੰਗ.* raw, ਕੱਚਾ ਜ਼ਖ਼ਮ; ਕੱਚਾ, ਅੱਲਾ ਆਦਿ (*ਪੁਰਾ. ਅੰਗ.* hreaw)

\+ *ਅੰਗ.* ਵਲੋਂ *ਲਾਤ.* cruel, ਕਠੋਰ, ਨਿਰਦਈ; ਸਬੰਧਤ cruor, ਜ਼ਖ਼ਮ ਚੋਂ ਰਿਸਣ ਵਾਲਾ ਖੂਨ < *ਲਾਤ.* [*ਲਾਤ.* cruor, ਖੂਨ]

**ਕਰੂਰਾ** ਰੋਗੀ ਦਾ ਪਿਸ਼ਾਬ — *ਅਰਬੀ* **ਕਾਰੂਰਾ,** ਸ਼ੀਸ਼ੀ, ਜਿਸ ਵਿਚ ਹਕੀਮ ਬਿਮਾਰ ਦਾ ਪਿਸ਼ਾਬ ਭਰ ਕੇ ਵੇਖਦਾ ਹੈ; ਪਿਸ਼ਾਬ

**ਕਰੇਲਾ** ਇਕ ਪ੍ਰਕਾਰ ਦੀ ਸਬਜ਼ੀ; *ਪ੍ਰਾਕ.* **ਕਾਰਿਲੀ;** *ਸਿੰਧੀ* **ਕਰੇਲੋ;** *ਬੰਗਾ.* **ਕਰੇਲਾ;** *ਗੁਜ.* **ਕਰੇਲੂ;** *ਮਰਾ.* **ਕਾਰਲੀ** — *ਸੰਸ.* kārvella, ਇੰਜ

**ਕਰੋਸ਼ੀਆ** ਬੁਣਤੀ ਕਰਨ ਦੀ ਇਕ ਕੁੰਡੀਦਾਰ ਸਲਾਈ; ਮੂਲ ਅਰਥ 'ਕੁੰਡੀ, ਹੁੱਕ' — *ਅੰਗ.* crochet/kroshā, ਇੰਜ (ਟ.ਕ. crochet, ਕਰੋਸ਼ੀਏ ਨਾਲ ਬੁਣਤੀ ਕਰਨਾ) < *ਫ੍ਰਾਂ.* crochet, ਇੰਜ; ਸਮਾਨ croche, ਹੁੱਕ; ਹੋਰ ਦੇਖੋ *ਅੰਗ.* crotchet, ਕੁੰਡੀ; *(ਲਾਖ.)* ਵਿੰਗੀ ਜਾਂ ਟੇਢੀ ਸੋਚ; a cooked or perverse fancy; ਇਸ ਲਈ 'ਖਬਤ, ਸਨਕ'

**ਕਰੋਪੀ** ਗੁੱਸਾ, ਕਹਿਰ ('**ਰ**' ਦੀ ਵ੍ਰਿਧੀ ਦੁਆਰਾ ਹੋਂਦ ਵਿਚ ਆਇਆ ਰੂਪ) — *ਸੰਸ.* kopa, ਗੁੱਸਾ, ਕਹਿਰ

**ਕਰੋੜ** ਸੌ ਲੱਖ; *ਪ੍ਰਾਕ.* **ਕੋਡਿ;** *ਸਿੰਧੀ,* **ਕਿਰੋੜਿ;** *ਬੰਗਾ.* **ਕਰੋੜ** ('**ਰ**' ਦੀ ਵ੍ਰਿਧੀ ਦੁਆਰਾ) — *ਸੰਸ.* koṭi, ਸਿਰਾ, ਚੋਟੀ; ਪ੍ਰਾਚੀਨ ਕਾਲ ਵਿਚ ਸਭ ਤੋਂ ਵੱਡੀ ਰਕਮ ਜਾਂ ਗਿਣਤੀ, ਕਰੋੜ

⇒ **ਕੋਟ**

**ਕਲ** ਮਧੁਰ ਧੁਨੀ (ਟ.ਕ. "ਕਹਿਣ ਅੰਮ੍ਰਿਤ ਕਲ ਢਾਲਣ"; ਮ.2) — *ਸੰਸ.* kala, ਮਧੁਰ, ਕੋਮਲ (ਟ.ਕ. kala-kaṇṭha, ਮਧੁਰ ਕੰਠ ਵਾਲੀ, ਕੋਇਲ

**ਕੱਲ੍ਹ** ਆਉਣ ਵਾਲਾ ਦਿਨ; ਬੀਤ ਚੁੱਕਿਆ ਦਿਨ; ਉਚਿਤ ਅਰਥ 'ਅਗਲਾ ਦਿਨ' — *ਸੰਸ.* kalya, ਪ੍ਰਭਾਤ; ਲੰਘਿਆ ਦਿਨ, yesterday; ਟ.ਕ. kalaam, ਪ੍ਰਭਾਤ, ਕੱਲ੍ਹ ਨੂੰ

~ **ਕੱਲ੍ਹ ਕਲੋਤਰ,** ਅਗਾਂਹ ਕਿਸੇ ਵਕਤ, ਫੇਰ ਅੱਗੇ ਨੂੰ — ਕੱਲ੍ਹ (ਜਿਵੇਂ ਉੱਪਰ) + kalyatar, ਹੋਰ ਕਿਸੇ ਕੱਲ੍ਹ ਨੂੰ [kalya + ਪਿਛੇ. tar-]

~ **ਕੱਲ੍ਹ-ਕਲਾ,** ਕੱਲ੍ਹ ਨੂੰ, ਫੇਰ — ਉਪਰੋਕਤ ਦਾ ਸੰਖਿਪਤ ਰੂਪ

**ਕਲਸ** ਘੜਾ, ਗਾਗਰ; ਮੰਦਰਾਂ ਦੇ ਉਪਰਲਾ ਗੁੰਬਦ (ਜੋ ਘੜੇ ਦੇ ਆਕਾਰ ਦਾ ਹੁੰਦਾ ਹੈ) — *ਸੰਸ.* kalaśa, ਘੜਾ; ਦੁੱਧ ਰਿੜਕਣ ਵਾਲੀ ਚਾਟੀ, a churn; ਮੰਦਰਾਂ ਦੇ ਸਿਖਰ ਲਗਾ ਘੜੇ ਵਰਗਾ ਗੁੰਬਦ

**ਕਲਜੁਗ** ਚੰਹੁ ਯੁਗਾਂ ਵਿਚੋਂ ਚੌਥਾ ਯੁਗ — *ਸੰਸ.* kaliyuga, ਬਦੀ ਦਾ ਯੁੱਗ, age of evil [kalī, ਜੂਏ ਦੇ ਪਾਸੇ ਦਾ ਇਕ ਦਾਣਾ, ਕਾਣੀ ਕੌਡੀ, ਜਿਸ ਨੂੰ ਮਨਹੂਸ ਸਮਝਿਆ ਜਾਂਦਾ ਹੈ; ਬਦੀ, ਬੁਰਾਈ + yuga, ਯੁੱਗ]

**ਕਲੰਡਰ** ਜੰਤਰੀ — *ਅੰਗ.* calendar, ਕਲੰਡਰ < *ਲਾਤ.* kalendarium, ਵਹੀ ਖਾਤਾ, ਹਿਸਾਬ-ਕਿਤਾਬ < calend-, ਮਹੀਨੇ ਦਾ ਪਹਿਲਾ ਦਿਨ, ਸੰਗਰਾਂਦ [√cal, ਘੋਸ਼ਤ ਕਰਨਾ]

**ਕਲਤ੍ਰ** ਪਤਨੀ (ਟ.ਕ. "ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿਸਾਚੈ ਲਾਇ ਤਰਾਈ"; ਮ.5) — *ਸੰਸ.* kalatra, ਪਤਨੀ

~ **ਕਲਤ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਤਨੁ ਧਨੁ ਕਲਤੁ ਸਭੁ ਦੇਖੁ ਅਭਿਮਾਨਾ"; ਮ.1); *ਪ੍ਰਾਕ.* **ਕਲੱਤ**

**ਕਲੰਦਰ** ਇਸਲਾਮੀ ਫਕ਼ੀਰਾਂ ਦੀ ਇਕ ਸ਼੍ਰੇਣੀ; (ਅਰਥ-ਹ੍ਰਾਸ), ਬਾਂਦਰ ਜਾਂ ਰਿੱਛ ਦਾ ਤਮਾਸ਼ਾ ਕਰਨ ਵਾਲਾ — *ਫਾਰਸੀ* **ਕਲੰਦਰ,** ਮਾਇਆ ਦਾ ਤਿਆਗ ਕਰਨ ਵਾਲਾ, ਅਵਿਧੂਤ, ਸੰਨਿਆਸੀ

**ਕਲਪਣਾ** ਦੁਖੀ ਹੋਣਾ; **ਕਲਪਾਉਣਾ,** ਦੁਖੀ ਕਰਨਾ, ਚਿੰਤਾ ਵਿਚ ਪਾਉਣਾ — **ਕਲਪਨਾ** (ਰਚਨਾ, ਮਿੱਥੀ ਹੋਈ ਗੱਲ, imagination, ਭਾਵਨਾ); ਦੇਖੋ **ਕਲਪਨਾ**

**ਨੋਟ. ਕਲਪਨਾ ਕਰਨਾ** (ਚਿੱਤ ਵਿਚ ਲਿਆਉਣਾ) ਅਤੇ **ਕਲਪਣਾ** (ਦੁਖੀ ਹੋਣਾ) ਦੀ ਸਾਂਝ ਲਈ ਟ.ਕ. **ਚਿੱਤ** (ਮਨ); ਸਬੰਧਤ **ਚਿੰਤਾ** (ਫਿਕਰ)। ਇੰਜ ਹੀ **ਖਤਰਾ** (ਡਰ, ਭੈ); ਸਬੰਧਤ **ਖਾਤਰ** (ਜੋ ਦਿਲ ਵਿਚ ਗੁਜ਼ਰੇ, ਦਿਲ, ਇਰਾਦਾ)

**ਕਲਪਨਾ** ਰਚਨਾ ਕਰਨ ਦੀ ਸ਼ਕਤੀ, 'ਖਿਆਲ, ਤਸੱਵਰ, image; ਮਿੱਥੀ ਹੋਈ ਗੱਲ — *ਸੰਸ.* kalpnā, ਵਿਚਾਰ, ਖਿਆਲ, ਤਸੱਵਰ, imagination; ਰੀਤ, ਜੁਗਤ; ਸਿਰਜਣਾ, ਰਚਨਾ; ਘਾੜਤ; ਕਾਟ; ਸਜਾਵਟ; ਸ਼ਕਲ image, form [√kalp, ਕੱਟਣਾ, ਵੱਢਣਾ; ਘਾੜਤ ਕਰਨਾ; ਰਚਨਾ, ਸਿਰਜਣਾ; ਖਿਆਲ ਕਰਨਾ, ਬਣਾਉਣਾ, to form ਆਦਿ] + *ਕ੍ਰੋਸ਼.* kalup, ਆਕ੍ਰਿਤੀ, ਸ਼ਕਲ, ਨਮੂਨਾ

⇒ **ਕਲਪਣਾ; ਕੱਪਣਾ**

**ਨੋਟ.** ਅਰਥਗਤ ਵਿਕਾਸ ਲਈ ਟ.ਕ. 'ਕੱਟਣਾ, ਕਾਟ ਕਰਨਾ, ਤੱਛਣਾ'; ਇਸ ਲਈ 'ਘੜਣਾ, ਘਾੜਤ ਕਰਨਾ, ਰੂਪ ਦੇਣਾ, ਬਣਾਉਣਾ' (ਵਿਸ਼ੇਸ਼ ਕਰਕੇ ਮਨ ਵਿਚ), ਅਰਥਾਤ 'ਤਸੱਵਰ ਕਰਨਾ, ਖਿਆਲ ਕਰਨਾ, ਚਿਤਵਣਾ' ('ਦੁਖੀ ਹੋਣਾ' ਲਈ ਦੇਖੋ **ਕਲਪਣਾ**) — ਉਪਰੋਕਤ ਬਾਬਤ ਹੋਰ ਦੇਖੋ **ਕਤਾ** (ਕਾਟ, ਜਿਵੇਂ ਕੱਪੜੇ ਦੀ); ਇਸ ਲਈ **ਵਜ਼ਾ-ਕਤਾ** (ਸ਼ਕਲ, ਸੂਰਤ); ਇੰਜ ਹੀ *ਅੰਗ.* shape (ਸ਼ਕਲ; ਮੂਲ ਅਰਥ 'ਕਾਟ'; ਸਬੰਧਤ shave (ਦੇਖੋ ਵੈਬਸਟਰ ਡਿਕਸ਼ਨਰੀ)

**ਕਲਬ** ਦਿਲ; ਮੂਲ ਅਰਥ 'ਉਲਟਾ, ਮੂਧਾ' (ਇਸ ਦ੍ਰਿਸ਼ਟੀ ਤੋਂ ਕਿ ਦਿਲ ਪੁੱਠਾ ਲਟਕਦਾ ਹੈ) — *ਅਰਬੀ* **ਕ਼ਲਬ,** ਦਿਲ; ਮੂਧਾ, ਉਲਟਾ [√**ਕ਼ਲਬ,** ਮੂਧਾ ਜਾਂ ਉਲਟਾ ਹੋਣਾ]; ਟ.ਕ. **ਤਕ਼ਲੀਬ,** ਮੂਧਾ ਹੋਣਾ, ਉਲਟਣ, ਬਦਲਣ (ਤ + ਕ਼ਲੀਬ)

⇒ **ਇਨਕਲਾਬ**

**ਕਲਬੂਤ** ਅਜਿਹਾ ਢਾਂਚਾ, ਜਿਸ ਉਤੇ ਫਿੱਟ ਕਰਕੇ ਕੋਈ ਚੀਜ਼ ਬਣਾਈ ਜਾਂਦੀ ਹੈ; ਦੇਹ, ਸਰੀਰ — *ਫਾਰਸੀ* **ਕਾਲਬੁਦ,** ਸਰੀਰ, ਤਨ; ਸੱਚਾ, ਢਾਂਚਾ

~ **ਕਾਲਬ,** ਢਾਂਚਾ; ਡਾਟ ਲਾਉਣ ਲਈ ਜਾਂ ਮਕਾਨ ਦੀ ਛੱਤ ਪਾਉਣ ਲਈ ਬਣਾਇਆ ਢਾਂਚਾ; ਦੇਹ, ਸਰੀਰ (ਟ.ਕ. 'ਕਾਲਬ ਬਦਲਨਾ', ਜੂਨ ਬਦਲਨੀ) — ਉਪਰੋਕਤ ਦਾ ਇਕ ਭੇਦ

**ਕਲਮ** ਕਾਨੇ ਆਦਿ ਦੀ ਘੜੀ ਹੋਈ ਲੇਖਣੀ, ਕਾਨੀ; ਹਰੀ ਟਾਹਣੀ, ਜੋ ਕੱਟ ਕੇ ਜ਼ਮੀਨ ਵਿਚ ਲਾਈ ਜਾਂਦੀ ਹੈ (ਟ.ਕ. 'ਕਲਮ ਲਾਉਣਾ'); ਕੱਟਣ ਦਾ ਭਾਵ (ਟ.ਕ. 'ਸਿਰ ਕਲਮ ਕਰਨਾ') — *ਅਰਬੀ* **ਕ਼ਲਮ,** ਕਾਨੀ < *ਯੂਨਾ.*

kalamos, ਇਕ ਪ੍ਰਕਾਰ ਦੀ ਕਾਂਡ, reed (ਜਿਸ ਦੀ ਵਰਤੋਂ ਸਿਰਕੀਆਂ ਬਨਾਉਣ ਅਤੇ ਛੱਪਰ ਪਾਉਣ ਲਈ ਕੀਤੀ ਜਾਂਦੀ ਸੀ; ਤੀਰ ਦੀ ਕਾਨੀ; ਬੰਸਰੀ; ਮਾਪ ਦੀ ਡੰਡੀ; ਟ.ਕ. *ਅੰਗ.* chalumen (ਬੰਸਰੀ) < *ਲਾਤ.* calamus < *ਯੂਨਾ.* ਜਿਵੇਂ ਉੱਪਰ

**ਕਲਮਾ:** ਦੇਖੋ **ਕਲਾਮ**

**ਕਲਯੋਗਨ** ਇਕ ਮਨੌਤੀ ਇਸਤਰੀ, ਜੋ ਸਦਾ ਲੜਾਈ ਕਰਾਉਣ ਉੱਤੇ ਤੁਲੀ ਰਹਿੰਦੀ ਹੈ, ਡੈਣ — *ਸੰਸ.* kalaha, ਕਲ੍ਹਾ, ਲੜਾਈ ਝਗੜਾ + yogini, ਜਾਦੂਗਰਨੀ

**ਕਲਰਕ** ਦਫਤਰ ਦਾ ਬਾਬੂ, ਮੁਨਸ਼ੀ; ਮੂਲ ਅਰਥ 'ਪਾਦਰੀ (ਜੋ ਕਿਸੇ ਸਮੇਂ ਲਿਖਣ-ਪੜ੍ਹਣ ਦਾ ਕੰਮ ਕਰਦੇ ਸਨ — *ਅੰਗ.* clerk, ਕਲਰਕ < *ਲਾਤ.* clericus, ਪਾਦਰੀ < *ਯੂਨਾ.* klerikos, ਪਾਦਰੀ; ਟ.ਕ. *ਅੰਗ.* cleric, ਪਾਦਰੀ; ਪਾਦਰੀ ਸਬੰਧੀ, ਪਾਦਰੀ ਵਰਗ ਸਬੰਧੀ

**ਕਲਾ** ਭਾਗ, ਹਿੱਸਾ, ਅੰਸ਼; ਵਿਸ਼ੇਸ਼ ਤੌਰ ਤੇ ਸੋਲ੍ਹਵਾਂ ਹਿੱਸਾ (ਇਸ ਦ੍ਰਿਸ਼ਟੀ ਤੋਂ ਕਿ ਚੰਦਰਮਾਂ ਦੇ ਵਧਣ ਘਟਣ ਅਨੁਸਾਰ ਉਸ ਦੀਆਂ ਸੋਲਾਂ ਕਲਾਵਾਂ, ਅਰਥਾਤ ਆਕਾਰ ਹੁੰਦੇ ਹਨ); ਹੁਨਰ, art (ਟ.ਕ. 'ਕਲਾਕਾਰ'); ਸ਼ਕਤੀ — *ਸੰਸ.* kalā, ਇੰਜ; ਟ.ਕ. **ਸੋਲ੍ਹਾਂ ਕਲਾ ਸੰਪੂਰਨ,** ਕਿਸੇ ਵਸਤੂ ਦੀ ਸੰਪੂਰਨਤਾ ਦਾ ਭਾਵ — ਚੰਦਰਮਾ ਦੀਆਂ ਸੋਲ੍ਹਾਂ ਕਲਾਵਾਂ ਦੇ ਆਧਾਰ ਉੱਤੇ

~ **ਕਲਾਧਰ,** ਸਾਰੀਆਂ ਕਲਾਵਾਂ (ਸ਼ਕਤੀਆਂ) ਨੂੰ ਧਾਰਨ ਕਰਨ ਵਾਲਾ; ਕਰਤਾਰ ਦੀ ਇਕ ਉਪਾਧੀ (ਟ.ਕ. "ਅਕਲ ਕਲਾਧਰ ਸੋਈ"; ਸਿਧ ਗੋਸਟਿ) — *ਸੰਸ.* kalādhar, ਹੁਨਰ ਵਿਚ ਮਾਹਰ; ਕਲਾਵਾਂ ਧਾਰਨ ਕਰਨ ਵਾਲਾ; ਇਸ ਲਈ ਚੰਦਰਮਾਂ; ਸ਼ਿਵ

**ਕਲ੍ਹਾ** ਲੜਾਈ, ਝਗੜਾ; *ਬੰਗਾ.* **ਕਲ੍ਹ;** *ਮਰਾ.* **ਕਲ੍ਹੋ** — *ਸੰਸ.* kalha, ਇੰਜ

~ **ਕਲਿਹਾਰਾ,** ਲੜਾਕਾ, ਝਗੜਾਲੂ, ਅੜੀਅਲ; *ਹਿੰਦੀ* **ਕਲਹਾਰਾ** — *ਸੰਸ.* kalahakāra, ਝਗੜਾ ਕਰਨ ਵਾਲਾ

**ਕਲਾਉਣਾ** (ਦਾਣਿਆਂ ਨੂੰ ਸਾਫ ਕਰਨ ਲਈ) ਦਾਣੇ, ਛੱਜ, ਵਿਚ ਪਾ ਕੇ ਛੱਟਣਾ; *ਹਿੰਦੀ* **ਕਿਲਾਨਾ; ਕਿਰਾਨਾ,** ਦਾਣੇ ਛੱਟਣਾ — **ਕੇਰਨਾ** ਤੇ ਆਧਾਰਤ; ਦੇਖੋ **ਕਿਰਨਾ**

~ **ਕਰਾਨਾ** *(ਲਹਿੰ.),* ਦਾਣੇ ਛੱਟਣਾ (ਦੇਖੋ ਟਰਨਰ)

**ਕਲਾਈ** ਵੀਣੀ, ਗੁੱਟ; *ਪ੍ਰਾਕ.* **ਕਲਾਈ;** *ਹਿੰਦੀ* **ਕਲਾਈ** — *ਸੰਸ.* kalāci, ਕਲਾਈ; ਸਮਾਨ klācikā

**ਕਲਾਮ** ਗੱਲਬਾਤ; ਕਵਿਤਾ; ਰੱਬੀ ਬਾਣੀ, ਕੁਰਾਨ; ਮੰਤਰ — *ਅਰਬੀ* **ਕਲਾਮ,** ਗੱਲਬਾਤ, ਵਾਰਤਾਲਾਪ; ਕਵਿਤਾ [√ਕਲਮ]; ਟ.ਕ. **ਤਕੱਲੁਮ,** ਗੱਲਬਾਤ, ਬੋਲ (ਤ + ਕੱਲਮ)

~ **ਕਲਮਾ,** ਇਸਲਾਮੀ ਮੂਲ-ਮੰਤਰ (ਟ.ਕ. 'ਕਲਮਾ ਪੜ੍ਹਣਾ', ਮੁਸਲਮਾਨ ਹੋਣਾ) — *ਅਰਬੀ* **ਕਲਿਮਾ,** ਵਾਕ, ਸ਼ਬਦ; ਕਵਿਤਾ

**ਕਲਾਲ** ਇਕ ਜਾਤੀ ਜਾਂ ਇਸ ਜਾਤੀ ਦਾ ਬੰਦਾ, ਸ਼ਰਾਬ ਕੱਢਣ ਅਤੇ ਵੇਚਣ ਦਾ ਧੰਦਾ ਕਰਨ ਵਾਲਾ; *ਪ੍ਰਾਕ.* **ਕੱਲਵਾਲ, ਕੱਲਾਲ;** *ਸਿੰਧੀ* **ਕਲਾਲੁ;** *ਗੁਜ.* **ਕਲਾਲ;** *ਮਰਾ.* **ਕਲਾਵ;** *ਹਿੰਦੀ* **ਕਲਾਲ; ਕਲਾਰ** (ਟ.ਕ. *ਹਿੰਦੀ* **'ਕਲਾਲ-ਖਾਨਾ',** ਸ਼ਰਾਬ ਖਾਨਾ) — *ਸੰਸ.* kalyapāla, ਕਲਾਲ [kalya, ਸ਼ਰਾਬ + pāla, ਵਾਲਾ]

**ਨੋਟ.** ਘੁਮਿਆਰ ਦਾ ਅਰਥ-ਸੂਚਕ ਸ਼ਬਦ **ਕਲਾਲ** (ਸਹੀ ਰੂਪ 'ਕੁਲਾਲ') *ਫਾਰਸੀ* ਮੂਲ ਦਾ ਹੈ

**ਕਲਾਵਾ** ਬਾਹਾਂ ਦੇ ਘੇਰਾ, ਬਾਹਾਂ ਦੇ ਘੇਰੇ ਵਿਚ ਆਉਣ ਜੋਗੀ ਵਸਤੂ (ਟ.ਕ. 'ਕਲਾਵਾ ਭਰਨਾ') — *ਸੰਸ.* kalāpa, ਸਮੂਹ; ਗੱਠਾ, ਢੇਰ

**ਕਲਿਆਨ** ਸੁੱਖ, ਭਲਾ; ਛੁਟਕਾਰਾ, ਮੁਕਤੀ (ਟ.ਕ. 'ਕਲਿਆਨ ਹੋਣਾ'); ਮਰਾਸੀ ਦਾ

ਉੱਚੀਆਂ ਸੁਰਾਂ ਵਿਚ ਅਸੀਸਾਂ ਦੇਣਾ (ਟ.ਕ. 'ਕਲਿਆਨ ਕਰਨਾ'); *ਪ੍ਰਾਕ.* **ਕੱਲਾਣ,** ਖ਼ੁਸ਼ੀ — *ਸੰਸ.* kalyāṇa, ਅਸ਼ੀਰਵਾਦ; ਨੇਕੀ, ਭਲਾਈ; ਨੇਕ, ਸ਼ੁੱਭ; ਮੰਗਲ; ਹਿੱਤਕਾਰੀ; ਸੁਖਾਵਾਂ, ਅਨੰਦਾਦਇਕ; ਸੁੰਦਰ; (ਟ.ਕ. klalyāṇa-puccha, ਸੋਹਣੀ ਪੂਛ ਵਾਲਾ); kalya, ਠੀਕ, ਸਿਹਤਮੰਦ

+ *ਯੂਨਾ.* kalos (kal-), ਸੁੰਦਰ, ਸ਼ੁੱਭ (ਟ.ਕ. *ਅੰਗ.* calligraphy, ਸੁੰਦਰ ਲਿਖਤ, ਸੁਲੇਖ)

**⇒ ਪੰਜ-ਕਲਿਆਣਾ**

**ਕਲਿਪ ਤਰੁ** ਸੁਰਗ ਦਾ ਇਕ ਬਿਰਛ (ਟ.ਕ. "ਕਲਿਪਤਰੁ ਰੋਗਬਿਦਾਰ ਸੰਸਾਰਤਾਪ ਨਿਵਾਰ"; ਮ.2) — *ਸੰਸ.* kalpa-taru, ਕਲਪਨਾ ਜਾਂ ਇੱਛਾ ਪੂਰੀ ਕਰਨ ਵਾਲਾ ਬਿਰਛ, ਸੁਰਗ ਦਾ ਇਕ ਬਿਰਛ [kalpa, ਇੱਛਾ ਆਦਿ + taru, ਬਿਰਛ]

**⇒ ਕਲਪਨਾ; ਤਰਵਰ**

**ਕਲੀ**[1] ਅਣਖਿੜਿਆ ਫੁੱਲ, ਡੋਡੀ — *ਸੰਸ.* kalikā, ਇੰਜ

+ *ਕ੍ਰੋਸ਼.* klica, ਤੂਈ, ਨਵੀਂ ਫੁੱਟੀ ਪੱਤੀ

**ਕਲੀ**[2] ਇਕ ਪ੍ਰਕਾਰ ਦੀ ਧੁਨੀ (ਟ.ਕ. 'ਰਾਮ ਕਲੀ'); ਮੂਲ ਅਰਥ 'ਮਧੁਰ ਸੁਰ' (ਟ.ਕ. 'ਕਲੀਆਂ ਲਾਉਣਾ') — *ਸੰਸ.* kala, ਮਧੁਰ ਆਵਾਜ਼; ਟ.ਕ. kala-kaṇṭha, ਮਧੁਰ ਆਵਾਜ਼ ਵਾਲੀ, ਕੋਇਲ; kala-svara, ਮੱਧਮ ਸੁਰੀਲੀ ਧੁਨ

**⇒ ਕਲ**

**ਕਲੀ**[3] ਇਕ ਧਾਤ, ਜਿਸ ਦੁਆਰਾ ਭਾਂਡਿਆਂ ਨੂੰ ਮੁਲੰਮਾ ਚਾੜ੍ਹਿਆ ਜਾਂਦਾ ਹੈ (ਟ.ਕ. 'ਭਾਂਡੇ ਕਲੀ ਕਰਨਾ') — *ਅਰਬੀ* **ਕ਼ਲਅ਼ਈ,** ਇੰਜ < **ਕ਼ਲਅ਼,** ਜਿਸਤ ਦੀ ਖਾਣ [√ਕ਼ਲਅ਼, ਪੁੱਟਣਾ, ਧਾਤ ਕੱਢਣਾ]

~ **ਕਲੀ,** ਸਫੈਦੀ, ਕੰਧਾਂ ਤੇ ਫੇਰਨ ਵਾਲਾ ਚੂਨਾ (ਟ.ਕ. 'ਕਲੀ ਫੇਰਨਾ', ਸਫੈਦੀ ਕਰਨਾ) — ਜਿਵੇਂ ਉੱਪਰ

**ਕਲੇਸ਼** ਝਗੜਾ, ਟੰਟਾ; ਕਸ਼ਟ — *ਸੰਸ.* kleśa, ਦੁੱਖ, ਕਸ਼ਟ; ਕ੍ਰੋਧ; ਸੰਸਾਰਿਕ ਕੰਮ, ਦੁਨਿਆਵੀ ਰੁਝੇਵੇਂ [√kliś, ਦੁਖੀ ਕਰਨਾ, ਸਤਾਉਣਾ]

**ਕਲੇਜਾ** ਜਿਗਰ — *ਭਾਰੋਪੀ* kāleya, ਇੰਜ

~ **ਕਾਲਜਾ,** ਉਪਰੋਕਤ **ਕਲੇਜਾ** ਦਾ ਇਕ ਰੂਪ

**ਕਲੂਖਤ** ਮੈਲਾ, ਦੋਸ਼ੀ, ਪਾਪੀ (ਟ.ਕ. "ਸਾਧ ਕੈ ਸੰਗਿ ਕਲੂਖਤ ਹਰੈ"; ਸੁਖਮਨੀ) — *ਸੰਸ.* kalushtā, ਮੈਲ, ਗਦਲਾਹਟ < kalusha, ਮੈਲਾ, ਗੰਦਲਾ, ਦੋਸ਼ ਪੂਰਨ

+ *ਕ੍ਰੋਸ਼.* kaljuza, ਚਿੱਕੜ, ਗਾਦ

**ਕਲੋਰੀਨ** ਇਕ ਅਧਾਤੀ ਤੱਤ, ਪੀਲੇ ਰੰਗ ਦੀ ਭਾ ਮਾਰਦੀ ਹਰੇ ਰੰਗ ਦੀ ਗੈਸ — *ਅੰਗ.* chlorine, ਇੰਜ < *ਯੂਨਾ.* chloro, 'ਪੀਲੇ ਰੰਗ ਦੀ ਭਾ ਮਾਰਦੇ ਹਰੇ ਰੰਗ' ਦਾ ਸੂਚਕ ਸਮਾਸੀ ਰੂਪ, pale green; *ਭਾਰੋਪੀ* ghel

+ *ਸੰਸ.* hari, ਪੀਲਾ, "yellow, pale, reddish brown or green" (ਦੇਖੋ ਮੋਨ. ਵਿਲ.)

**⇒ ਹਰਾ**

**ਕਲੋਲ** ਦਿਲ-ਪਰਚਾਵਾ, ਮੌਜ-ਮੇਲਾ, ਨਾਜ਼ ਨਖਰਾ (ਟ.ਕ. 'ਕਲੋਲਾਂ ਕਰਨਾ') — *ਸੰਸ.* kallola, ਲਹਿਰ, ਮੌਜ; ਖ਼ੁਸ਼ੀ, ਆਨੰਦ; ਟ.ਕ. kallolita, ਮੌਜਾਂ ਮਾਰਦਾ, ਲਹਿਰਾਉਂਦਾ; kallolinī, ਮੌਜਾਂ ਮਾਰਦੀ, ਨਦੀ

**ਕਲੌਂਜੀ** ਆਚਾਰ ਵਿਚ ਵਰਤੇ ਜਾਣ ਵਾਲੇ ਇਕ ਪ੍ਰਕਾਰ ਦੇ ਕਾਲੇ ਬੀਜ — *ਸੰਸ.* kālājājī, ਇੰਜ

**ਕੰਵਰ** ਸ਼ਹਿਜ਼ਾਦਾ, ਵਿਅਕਤੀਗਤ ਨਾਵਾਂ ਨਾਲ ਲਗਦਾ ਅੰਸ਼; *ਹਿੰਦੀ* **ਕੁੰਵਰ;** *ਗੁਜ.* **ਕੁੰਵਰ,** ਕੁਮਾਰ; ਮੁੰਡਾ — **ਕੁਮਾਰ;** ਦੇਖੋ **ਕੁਮਾਰ**

~ **ਕੁਇਰੁ,** ਕੰਵਰ, ਸ਼ਹਿਜ਼ਾਦਾ (ਟ.ਕ.

"ਬਾਬਰਵਾਨੀ ਫਿਰਗਈ ਕੁਇਰੁ ਨ ਰੋਟੀ ਖਾਇ"; ਮ.1) — ਉਪਰੋਕਤ ਦਾ ਇਕ ਭੇਦ

~ **ਕੌਰ**[2], ਰਾਜਕੁਮਾਰ; *ਉੜੀ.* **ਕੁਅਾਂਰ** — ਉਪਰੋਕਤ ਦਾ ਵਿਕਸਤ ਰੂਪ

⇒ **ਕੌਰ**[1]

**ਕੰਵਲ** ਕਮਲ; *ਸਿੰਧੀ* **ਕੰਵਲੁ,** ਇਕ ਪ੍ਰਕਾਰ ਦਾ ਫੂਲ; *ਹਿੰਦੀ* **ਕੰਵਲ** — **ਕਮਲ** ਦਾ ਵਿਕਸਤ ਰੂਪ; ਦੇਖੋ **ਕਮਲ**

~ **ਕੌਲ,** ਉਪਰੋਕਤ ਦਾ ਵਿਕਸਤ ਰੂਪ (ਟ.ਕ. 'ਕੌਲ-ਡੋਡਾ'); *ਹਿੰਦੀ* **ਕੌਲ**

~ **ਕੌਲਾਂ** (ਕੁਉਲਾਂ), ਲਛਮੀ ਦੇਵੀ (ਟ.ਕ. "ਸੇਵੇ ਚਰਨ ਨਿਤ ਕਉਲਾ"; ਮ.4) — **ਕਮਲਾ** (ਲਛਮੀ) ਦਾ ਵਿਕਸਤ ਰੂਪ; ਦੇਖੋ **ਕਮਲਾ** ('ਕਮਲ' ਦੇ ਅਧੀਨ)

**ਕਵਲ** ਗ੍ਰਾਹੀ, ਬੁਰਕੀ (ਟ.ਕ. "ਕਾਲੈ ਕਵਲੁ ਨਿਰੰਜਨ ਜਾਨੈ": ਮ.1) = ਉਹ ਕਾਲ ਦਾ ਗ੍ਰਾਸ ਕਰਦਾ ਹੈ (ਨਸ਼ਟ ਕਰਦਾ ਹੈ), ਜੋ ਨਿਰੰਜਨ ਨੂੰ ਜਾਣਦਾ ਹੈ (ਦੇਖੋ ਮਹਾ-ਕੋਸ਼); *ਪ੍ਰਾਕ.* **ਕਵਲ;** *ਮਰਾ.* **ਕਵਲ,** ਬੁਰਕੀ — *ਸੰਸ.* kavala, ਗ੍ਰਾਹੀ [√kaval, ਨਿਗਲਣਾ]

~ **ਕੁਆਰੀ,** ਉਪਰੋਕਤ ਦਾ ਵਿਕਸਤ ਰੂਪ (ਗੁਰਬਾਣੀ; ਦੇਖੋ ਮਹਾ.ਕੋਸ਼); *ਲਹਿੰ.* **ਕੌਰ;** *ਹਿੰਦੀ* **ਕੌਰ, ਕੋਰ,** ਬੁਰਕੀ

**ਕਵਾਇਦ** (ਕਵੈਦ), ਫੌਜੀਆਂ ਦੀ ਕਸਰਤ, ਪਰੇਡ — *ਅਰਬੀ* **ਕਵਾਇਦ,** ਨਿਯਮ, ਸਿਧਾਂਤ; ਮੂਲ ਆਧਾਰ; ਵਿਆਕਰਨ ਦੇ ਨਿਯਮ; ਫੌਜੀ ਪਰੇਡ [ਬਹੁਵਚਨ ਵਲੋਂ **ਕ਼ਾਇਦਾ**]

⇒ **ਕਾਇਦਾ**

**ਕਵਾਟਰ** (ਕੁਆਟਰ); ਚੌਥਾ ਹਿੱਸਾ; ਰਿਹਾਇਸ਼ ਦੀ ਥਾ; ਮੂਲ ਅਰਥ 'ਚਾਰ-ਦੀਵਾਰੀ' — *ਅੰਗ.* quarter, ਚੌਥਾ ਭਾਗ, ਚੁਥਾਈ; (ਚਾਰ ਦਿਸ਼ਾਵਾਂ ਵਿਚੋਂ ਇਕ) ਦਿਸ਼ਾ; ਥਾਂ, ਸਥਾਨ, ਮਹੱਲਾ; ਰਿਹਾਇਸ਼ ਦੀ ਥਾਂ ਆਦਿ [*ਲਾਤ.* quartus, ਚੌਥਾ ਭਾਗ < quart, ਚਾਰ] + *ਸੰਸ.* caturtha, ਚੌਥਾ [catur-, ਚਾਰ]

**ਕਵਾਲ** ਸੂਫੀ ਕਲਾਮ ਗਾਉਣ ਵਾਲਾ ਗਵੱਈਆ — *ਅਰਬੀ* **ਕ਼ੱਵਾਲ,** ਬਹੁਤ ਬੋਲਣ ਵਾਲਾ; ਗਾ ਕੇ ਕਥਾ-ਵਾਰਤਾ ਕਹਿਣ ਵਾਲਾ, ਕਵਾਲੀ ਗਾਉਣ ਵਾਲਾ [√**ਕ਼ਵਲ,** ਕਹਿਣਾ, ਬੋਲਣਾ]

⇒ **ਕੌਲ** (ਜਿਵੇਂ 'ਕੌਲ-ਕਰਾਰ')

**ਕਵਾੜ: ਕਪਾਟ**

**ਕਵੀ** ਸ਼ਾਇਰ — *ਸੰਸ.* kavi, ਬੁੱਧੀਮਾਨ ਵਿਅਕਤੀ; ਰਿਸ਼ੀ; ਕਾਵਿ ਦੀ ਰਚਨਾ ਕਰਨ ਵਾਲਾ; ਟ.ਕ. akavi, ਕਮਅਕਲ, unwise (ਰਿ.ਵੇ.)

~ **ਕਵਿਤਾ,** ਪਦ-ਰਚਨਾ, ਸ਼ਾਇਰੀ — *ਸੰਸ.* kavitā

~ **ਕਵਿੱਤਰੀ,** ਕਵੀ ਦਾ ਇਲਿੰਗੀ ਰੂਪ — *ਸੰਸ.* kavayitṛī ਇੰਜ

⇒ **ਕਬਿੱਤ**

**ਕੜਛੀ** ਲੋਹੇ ਜਾਂ ਪਿੱਤਲ ਦਾ ਵੱਡਾ ਚਮਚਾ; *ਪਾਲੀ* **ਕਟਛੂ;** *ਪ੍ਰਾਕ.* **ਕਡਛੂ;** *ਸਿੰਧੀ* **ਕੜਛੀ;** *ਮਰਾ.* **ਕਰਛਾ** — *kaṭacchu, ਵੱਡਾ ਚਮਚਾ (ਦੇਖੋ ਟਰਨਰ)

**ਕੜਬ** ਮੱਕੀ ਦੇ ਸੁੱਕੇ ਟਾਂਡੇ; *ਲਹਿੰ.* **ਕੜਬੀ;** *ਗੁਜ.* **ਕੜਪ;** *ਮਰਾ.* **ਕਡਪ,** ਇੰਜ — kaḍappa, ਢੇਰ (ਦੇਖੋ ਟਰਨਰ)

**ਕੜਾਹੀ** ਚੌੜੇ ਮੂੰਹ ਵਾਲਾ ਇਕ ਬਰਤਨ; *ਪਾਲੀ.* **ਕਟਾਹ;** *ਪ੍ਰਾਕ.* **ਕਡਾਹ;** *ਸਿੰਧੀ* **ਕੜਾਹੋ;** *ਆਸ.* **ਕੇਰਾਹੀ;** *ਉੜੀ.* **ਕੜਾ** — *ਸੰਸ.* kaṭāh, ਇੰਜ

**ਕੜੀ** ਕੈਦੀਆਂ ਦੀ ਜ਼ੰਜੀਰ; ਜ਼ੰਜੀਰ ਦਾ ਇਕ ਕੁੰਡਾ; ਚਾਂਦੀ ਦਾ ਪੈਰਾਂ ਵਿਚ ਪਾਉਣ ਵਾਲਾ ਇਕ ਛੱਲੇਦਾਰ ਗਹਿਣਾ; *ਪ੍ਰਾਕ.* **ਕਡਾ,** ਛੱਲਾ; *ਬੰਗਾ.* **ਕੜ,** ਚੂੜੀ; **ਕੜੀ,** ਛੱਲਾ; *ਗੁਜ.* **ਕੜੀ,** ਕੰਨਾਂ ਵਿਚ ਪਾਉਣ ਦਾ ਗਹਿਣਾ, ਕੁੰਡਲ; *ਮਰਾ.* **ਕਡਲੀ,** ਛੱਲਾ, ਕੜਾ — *ਸੰਸ.* kaṭa, ਕੰਗਣ, ਚੂੜੀ

~ **ਕੜਾ,** ਹੱਥ ਵਿਚ ਪਾਉਣ ਵਾਲਾ ਇਕ ਤਰ੍ਹਾਂ ਦਾ ਕੰਗਣ

**ਕ੍ਰਿਸ਼ਨ** ਇਕ ਪ੍ਰਸਿੱਧ ਅਵਤਾਰ; ਮੂਲ ਅਰਥ 'ਪੱਕੇ ਰੰਗ ਦਾ, ਕਾਲਾ' (ਟ.ਕ. 'ਕ੍ਰਿਸਨ-ਪੱਖ') — *ਸੰਸ.* kṛshṇa, ਪੱਕੇ ਰੰਗ ਦਾ, ਕਾਲਾ; ਚੰਦਰਮਾਂ ਦਾ ਹਨੇਰਾ ਪੱਖ; ਇਕ ਅਵਤਾਰ; ਟ.ਕ. krshṇa-keśa, ਕਾਲੇ ਵਾਲਾਂ ਵਾਲਾ

~ **ਕਿਸ਼ਨ,** ਮਰਦਾਨਾ ਵਿਅਕਤੀਗਤ ਨਾਂ — ਉਕਤ ਦਾ ਵਿਕਸਤ ਰੂਪ

⇒ **ਕਾਨ੍ਹ**

**ਕ੍ਰਿਸ਼ਮਾ** ਅਜੀਬ ਜਾਂ ਅਣੋਖੀ ਗੱਲ, ਕਰਾਮਾਤ — *ਅਰਬੀ* **ਕਿਰਸ਼ਮਾ,** ਅੱਖ ਦਾ ਇਸ਼ਾਰਾ, ਨਖਰਾ; ਅਸਧਾਰਨ ਜਾਂ ਅਨੋਖੀ ਗੱਲ; ਜਾਦੂ

**ਕਾ** ਕਿੱਸ (ਟ.ਕ. "ਦੂਸਰ ਨਾਹੀ ਠਾਉ ਕਾ ਪਹਿ ਜਾਈਐ"; ਮ.5) — *ਸੰਸ.* ka, ਕਿੱਸ?, ਕੌਣ?; *ਭਾਰੋਪੀ* kwo

+ *ਫ਼ਾਰਸੀ* **ਕਿਹ,** ਕੌਣ

+ *ਰੂਸੀ* koe; *ਕ੍ਰੋਸ਼.* koje, ਕਿਸ

+ *ਅੰਗ.* who, ਕੌਣ? [*ਪੁਰਾ. ਅੰਗ.* hwa]

+ *ਲਾਤ.* qui, ਕਿਹੜਾ? ਕੌਣ?

**ਕਾਇਆ** ਸਰੀਰ, ਦੇਹ — *ਸੰਸ.* kāya, ਸਰੀਰ, ਤਨ; ਇਕੱਠ, ਪੂੰਜੀ; ਜਮਘਟ; ਦਰਖਤ ਦਾ ਤਨਾ; ਘਰ; ਚਿੰਨ੍ਹ [√ci, ਇਕੱਠਾ ਕਰਨਾ, ਢੇਰ ਲਾਉਣਾ; ਠੁਕ ਸਿਰ ਕਰਨਾ, ਜੋੜਣਾ, ਧਾਕ ਲਾਉਣਾ, ਬਣਾਉਣਾ, "to arrange, pile up, construct"]; ਟ.ਕ. ketana, ਮਕਾਨ, ਅਬਾਦੀ, ਬਸਤੀ, ਨਿਵਾਸ; ਝੰਡਾ; ਸੰਕਲਪ, ਇਰਾਦਾ

⇒ **ਚਿਤਾ; ਸੰਕੇਤ**

**ਨੋਟ.** ਅਰਥਗਤ ਵਿਕਾਸ ਲਈ ਟ.ਕ. (1) ਢੇਰ ਲਾਉਣਾ = ਲੱਕੜਾਂ ਦਾ ਢੇਰ, ਚਿਤਾ; (2) ਇਕੱਠਾ ਕਰਨਾ, ਵੱਖ-ਵੱਖ ਸੰਘਟਨਆਤਮਕ ਅੰਗਾਂ ਨੂੰ ਇਕ ਥਾਂ ਕਰਨਾ, to assemble, arrange = ਬਣਾਉਣਾ; ਇਸ ਲਈ ਘਰ, ਮਕਾਨ, ਢਾਂਚਾ; ਦੇਹ, ਸਰੀਰ; (3) ਬਣਾਉਣਾ, ਰੂਪ ਦੇਣਾ, ਆਕ੍ਰਿਤੀ ਬਣਾਉਣਾ; ਇਸ ਲਈ ਰੂਪਕ, ਚਿੰਨ੍ਹ, ਨਿਸ਼ਾਨ; ਝੰਡਾ

**ਕਾਇਥੁਚੇਤੂ** ਸਰੀਰ ਦੀ ਚੇਤਨਾ ਸ਼ਕਤੀ, ਜ਼ਮੀਰ (ਟ.ਕ. "ਘਰੀ ਘਰੀ ਕਾ ਲੇਖਾ ਮਾਗੈ ਕਾਇਥੁਚੇਤੂ ਨਾਉ"; ਕਬੀਰ — *ਸੰਸ.* kāyastha, ਕਾਇਆ ਵਿਚ ਨਿਵਾਸ ਕਰਨ ਵਾਲੀ, ਅਰਥਾਤ ਪਰਮ ਆਤਮਾ [kāya, ਜਿਸਮ + sthā, ਨਿਵਾਸ ਕਰਨ, + cetanā, ਚੇਤਨਾ]

⇒ **ਕਾਇਆ; ਚੇਤਨਾ**

**ਕਾਇਦਾ** ਢੰਗ, ਦਸਤੂਰ, ਵਿਧੀ, ਨੇਮ; ਮੁਢਲੀ ਜਾਣਕਾਰੀ ਦੀ ਪੁਸਤਕ, ਬਾਲ-ਉਪਦੇਸ਼ — *ਅਰਬੀ* **ਕ਼ਾਇਦਾ,** ਕਿਸੇ ਚੀਜ਼ ਦਾ ਹੇਠਲਾ ਤਲਾ, base, ਨੀਂਹ, ਬੁਨਿਆਦ; ਦਸਤੂਰ, ਵਿਧਾਨ, ਨਿਯਮ; ਸ਼ੈਲੀ, ਢੰਗ; ਵਿਆਕਰਨ ਦਾ ਨਿਯਮ [√**ਕ਼ਅ਼ਦ,** ਬੈਠਣਾ]; ਟ.ਕ. **ਅਲ-ਕਾਇਦਾ,** ਇਕ ਮੂਲਵਾਦੀ ਜਮਾਤ

⇒ **ਕਵਾਇਦ**

**ਕਾਇਰ** ਡਰਪੋਕ, ਡਰਾਕਲ; *ਪ੍ਰਾਕ.* **ਕਾਯਰ;** *ਸਿੰਧੀ* **ਕੈਰੁ;** *ਹਿੰਦੀ* **ਕਾਯਰ;** *ਮਰਾ.* **ਕਾਵਰਾ** — *ਸੰਸ.* kātara, ਡਰਪੋਕ, ਡਰੂ; ਬੇਚੈਨ, ਵਿਆਕੁਲ, ਉਤਸ਼ਾਹਹੀਣ

~ **ਕੈਰ,** ਉਪਰੋਕਤ ਦਾ ਇਕ ਭੇਦ

**ਕਾਇਮ** ਠਹਿਰਿਆ ਹੋਇਆ, ਟਿਕਿਆ, ਥਿਰ (ਟ.ਕ. 'ਕਾਇਮ ਰਹਿਣਾ') — *ਅਰਬੀ* **ਕਾਯਿਮ,** ਖਲੋਤਾ, ਟਿਕਿਆ; ਸਿੱਧਾ, ਖੜ੍ਹਵਾਂ [√**ਕੌਮ,** ਖੜੇ ਹੋਣਾ]

⇒ **ਕਿਆਮ; ਕਿਆਮਤ; ਕੌਮ; ਕੀਮਤ; ਮੁਕਾਮ**

**ਕਾਇਲ** ਮੰਨ ਜਾਣ ਵਾਲਾ (ਟ.ਕ. 'ਕਾਇਲ ਹੋਣਾ') — *ਅਰਬੀ* **ਕ਼ਾਇਲ,** ਕਹਿਣ ਵਾਲਾ, ਬੋਲਣ ਵਾਲਾ; ਆਪਣੀ ਗਲਤੀ ਮੰਨਣ ਵਾਲਾ [√**ਕ਼ੌਲ,** ਕਹਿਣਾ, ਬੋਲਣਾ]

⇒ **ਕੌਲ**[3]

**ਕਾਸ** ਚਮਕ; ਇਕ ਪ੍ਰਕਾਰ ਦਾ ਚਿੱਟੇ ਰੰਗ ਦਾ ਘਾਹ, ਕਾਹੀ ਪੰ.ਕੋ. — *ਸੰਸ.*

kāśa, ਚਮਕ; ਇਕ ਪ੍ਰਕਾਰ ਦਾ ਘਾਹ; ਸਮਾਨ kāśī; [√kāś, ਚਮਕਣਾ]
⇒ **ਕਾਹੀ**

**ਕਾਸ਼ਤ** ਖੇਤੀ, ਬਿਜਾਈ — *ਫ਼ਾਰਸੀ* **ਕਾਸ਼ਤ,** ਖੇਤੀ < **ਕਾਸ਼ਤ,** ਵਾਹਿਆ ਗਿਆ, ਬੀਜਿਆ [ਭੂ.ਕਿਰ. ਵਲੋਂ √**ਕਸ਼,** ਖਿੱਚਣਾ, ਵਾਹੁਣਾ; ਮੂਲ ਰੂਪ **ਕ੍ਰਸ਼**]; ਸਬੰਧਤ **ਕਿਸ਼ਤ,** ਵਾਹਿਆ, ਬੀਜਿਆ, ਖੇਤ; ਖੇਤੀ; ਮੂਲ ਰੂਪ **ਕ੍ਰਿਸ਼ਤ**
+ *ਸੰਸ.* kṛshṭa, ਖਿਚਿਆ, ਹੱਲ ਵਾਹਿਆ, ਜੋਤਿਆ; ਟ.ਕ. kṛshṭi, ਹਲ ਵਾਹੁਣ, ਖੇਤੀ ਕਰਨ
~ **ਕਾਸ਼ਤਕਾਰ,** ਖੇਤੀ ਕਰਨ ਵਾਲਾ — *ਫ਼ਾਰਸੀ* **ਕਾਸ਼ਤਕਾਰ,** ਇੰਜ
+ *ਸੰਸ.* kṛshi-kāra, ਹਲ-ਵਾਹਕ
⇒ **ਕ੍ਰਿਸ਼ੀ; ਕਸ਼ਸ਼**

**ਕਾਸਦ** ਸੁਨੇਹਾ ਪਹੁੰਚਾਉਣ ਵਾਲਾ, ਹਰਕਾਰਾ — *ਅਰਬੀ* **ਕਾਸਿਦ,** ਇਰਾਦਾ ਕਰਨ ਵਾਲਾ, ਸਾਹਸ ਕਰਨ ਵਾਲਾ, ਸਫਰ ਤੇ ਚੱਲ ਪੈਣ ਵਾਲਾ; ਸੰਦੇਸ਼ ਲੈ ਜਾਣ ਵਾਲਾ [√**ਕਸਦ,** ਇਰਾਦਾ ਕਰਨਾ]
~ **ਕਸਦ,** ਇਰਾਦਾ, ਸੰਕਲਪ — *ਅਰਬੀ* **ਕਸਦ,** ਇਰਾਦਾ
⇒ **ਮਕਸਦ**

**ਕਾਸਾ** ਪਿਆਲਾ, ਭਿਖਾਰੀ ਦਾ ਠੂਠਾ — *ਫ਼ਾਰਸੀ* **ਕਾਸਾ,** ਪਿਆਲਾ; **ਕਾਸ,** ਪਿਆਲਾ, ਸ਼ਰਾਬ ਦਾ ਪਿਆਲਾ; ਟ.ਕ. 'ਕਾਸਾ-ਏ-ਸਰ', 'ਸਿਰ ਦਾ ਪਿਆਲਾ', ਖੋਪਰੀ
+ *ਸੰਸ.* kaṇsa, ਪਾਣੀ ਪੀਣ ਦਾ ਭਾਂਡਾ, ਗਲਾਸ, ਕਟੋਰਾ; ਕੰਸੀ ਦੀ ਧਾਤ
**ਨੋਟ.** ਅਰਥ-ਵਿਕਾਸ ਲਈ ਟ.ਕ. *ਸੰਸ.* kapāla (ਕਟੋਰਾ, ਪਿਆਲਾ; ਸਿਰ ਦੀ ਖੋਪਰੀ); ਦੇਖੋ **ਕੌਲ**

**ਕਾਸਾਰ** ਘੀ ਵਿਚ ਖੰਡ ਅਤੇ ਆਟਾ ਮਿਲਾ ਕੇ ਬਣਾਈ ਮਿਠਾਈ, ਪੰਜੀਰੀ (ਟ.ਕ. "ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ"; ਕਬੀਰ); *ਪ੍ਰਕਾ.* **ਕੰਸਾਰ;** *ਹਿੰਦੀ* **ਕਾਸਾਰ;** *ਪ੍ਰਕਾ.* **ਕੰਸਾਰ;** *ਗੁਜ.* **ਕਾਸਾਰ;** ਪੰਜੀਰੀ — *ਸੰਸ.* kaṃsāra, ਇਕ ਤਰ੍ਹਾਂ ਦੀ ਮਿਠਾਈ (ਦੇਖੋ ਟਰਨਰ)

**ਕਾਂਸੀ** ਤਾਂਬੇ ਅਤੇ ਕਲਈ ਦੀ ਮਿਸ਼ਰਤ ਧਾਤ, ਜੋ ਭਾਂਡੇ ਬਨਾਉਣ ਦੇ ਕੰਮ ਆਉਂਦੀ ਹੈ; *ਪਾਲੀ* **ਕੰਸ,** ਪਿੱਤਲ ਦੀ ਪਿਆਲੀ; *ਉੜੀ.* **ਕਾਸਾ,** ਕਾਂਸੀ ਦਾ ਬਣਿਆ ਭਾਂਡਾ — *ਸੰਸ.* kaṁsa, ਧਾਤ ਦਾ ਬਣਿਆ ਭਾਂਡਾ; ਕਾਂਸੀ ਦੀ ਧਾਤ
~ **ਕੈਹਾਂ** (ਕੈਂਹ), ਉਪਰੋਕਤ ਦਾ ਵਿਕਸਤ ਰੂਪ

**ਕਾਹਜਬਾਨ** ਇਕ ਬੂਟੀ, ਜਿਸ ਦੇ ਪੱਤੇ ਦਵਾਈ ਵਜੋਂ ਵਰਤੇ ਜਾਂਦੇ ਹਨ — *ਫ਼ਾਰਸੀ* **ਗਾਵ-ਜ਼ਬਾਨ,** ਗਾਂ ਦੀ ਜੀਭ ਵਰਗੀ ਇਕ ਬੂਟੀ [ਗਾਵ, ਗਾਂ + ਜ਼ਬਾਨ, ਜੀਭ]
**ਨੋਟ.** ਉਕਤ ਸਬੰਧ ਵਿਚ ਟ.ਕ. *ਅੰਗ.* bugloss, ਇਕ ਪ੍ਰਕਾਰ ਦੀ ਬਨਸਪਤੀ [*ਲਾਤ.* bu, ਗਊ, ਬਲਦ + gloss, ਜੀਭ]

**ਕਾਹੀ** (ਕਾਹਸਿ) ਕਾਨੇ ਦੀ ਇਕ ਕਿਸਮ (ਟ.ਕ. "ਕੁਕਹਿ ਕਾਹਸਿ ਫੁਲੇ"; ਤੁਖਾਰੀ ਬਾਰਹਮਾਹਾ); *ਲਹਿੰ.* **ਕਾਹ;** *ਬੰਗਾ.* **ਕਾਸ;** *ਉੜੀ.* **ਕਾਸ;** *ਗੁਜ.* **ਕਾਸ** — *ਸੰਸ.* kāśa, ਇਕ ਪ੍ਰਕਾਰ ਦਾ ਘਾਹ; ਮੂਲ ਅਰਥ 'ਚਿੱਟੇ ਰੰਗ ਦਾ ਜਾਂ ਚਮਕਦਾਰ ਘਾਹ [√kāś, ਚਮਕਣਾ]
~ **ਕਾਹ,** ਕੱਖ — ਉਪਰੋਕਤ ਦਾ ਇਕ ਭੇਦ
+ *ਫ਼ਾਰਸੀ* **ਕਹ,** ਘਾਅ; ਦੇਖੋ **ਕਹਿਕਸ਼ਾਂ**
⇒ **ਕਾਸ**

**ਕਾਕੜ-ਸਿੰਗੀ** ਇਕ ਬਿਰਛ, ਜਿਸਦਾ ਫਲ ਕੇਕੜੇ ਦੇ ਪੰਜਿਆਂ ਵਰਗਾ ਹੁੰਦਾ ਹੈ — *ਸੰਸ.* karkaṭa-śriṅgī, ਇਕ ਬਿਰਛ ਤੇ ਪੈਦਾ ਹੋਣ ਵਾਲਾ ਪਦਾਰਥ, gall-nut, ਮਾਜੋ [karkaṭa, ਕੇਕੜਾ + śriṅgī, ਕੇਕੜੇ ਦਾ ਪੰਜਾ, ਸਿੰਗੀ, pincer]
⇒ **ਕੇਕੜਾ; ਸਿੰਗ**

**ਕਾਕੀ** ਨਿੱਕੀ ਕੁੜੀ, ਬਾਲੀ (ਬਾਲ ਬੋਲੀ); ਅੱਖ ਦੀ ਪੁਤਲੀ, ਧੀਰੀ
**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* pupil, ਸ਼ਾਗਿਰਦ; ਅੱਖ ਦੀ ਪੁਤਲੀ; ਮੂਲ ਅਰਥ 'ਬਾਲ'

**ਕਾਂਖਿਆ** ਇੱਛਾ, ਚਾਹ; *ਪ੍ਰਾਕ.* **ਕੱਖਾ;** *ਸਿੰਧੀ* **ਕਾਂਖੀ** — *ਸੰਸ.* kāṅkshā, ਇੱਛਾ [√kāṅksh, ਇੱਛਾ ਕਰਨਾ, ਆਸ ਕਰਨਾ]
~ **ਕਾਂਖੀ,** ਇੱਛਾਵਾਨ, ਚਾਹੁਣ ਵਾਲਾ (ਟ.ਕ. "ਕਾਖੀ ਏਕੈ ਦਰਸ ਤਿਹਾਰੋ"; ਸੁਖਮਨੀ)

**ਕਾਜ਼ੀ** ਸ਼ਰਹ ਅਨੁਸਾਰ ਫੈਸਲਾ ਕਰਨ ਵਾਲਾ — *ਅਰਬੀ* **ਕਾਜ਼ੀ,** ਸ਼ਰਹ ਅਨੁਸਾਰ ਫੈਸਲਾ ਕਰਨ ਵਾਲਾ, ਹੁਕਮ ਕਰਨ ਵਾਲਾ, ਝਗੜਾ ਨਿਪਟਾਉਣ ਵਾਲਾ [**√ਕਜ਼ੀ,** ਆਦੇਸ਼ ਦੇਣਾ]
⇒ **ਕਜ਼ੀਆ**

**ਕਾਠ** ਲੱਕੜ; ਲੱਕੜੀ ਦਾ ਸ਼ਿਕੰਜਾ (ਟ.ਕ. 'ਕਾਠ ਮਾਰਨਾ', ਅਪਰਾਧੀ ਨੂੰ ਲੱਕੜੀ ਦੇ ਸ਼ਿਕੰਜੇ ਵਿਚ ਬੰਨ੍ਹਣਾ) — *ਸੰਸ.* kāshṭha, ਲੱਕੜ
~ **ਕਾਠੜਾ,** ਲੱਕੜੀ ਦਾ ਬਣਿਆ ਪਾਤਰ, ਕਾਠ **ਦੀ ਪਰਾਤ**
~ **ਕਾਠਾ, ਕਰੜਾ,** ਸਖਤ; ਇਕ ਪ੍ਰਕਾਰ ਦਾ ਗੰਨਾ (**ਟ.ਕ.** 'ਕਾਠਾ ਬੇਰ'; 'ਕਾਠਾ ਕਮਾਦ' — **ਕਾਠ** ਤੇ ਆਧਾਰਤ; ਟ.ਕ. *ਸੰਸ.* kashṭhaekshu, ਇਕ ਤਰ੍ਹਾਂ ਦਾ ਕਮਾਦ [kāshṭha + ikshu, ਗੰਨਾ]

**ਕਾਂਡ** ਪੁਸਤਕ ਦਾ ਇਕ ਭਾਗ, ਅਧਿਆਏ, ਪਰਵ; ਕਿਸੇ ਕਰਮ ਜਾਂ ਰਸਮ ਦਾ ਨਿਖੜਵਾਂ ਭਾਗ (ਟ.ਕ. 'ਕਰਮ-ਕਾਂਡ') ਮੂਲ ਅਰਥ 'ਕਾਨਾ' — *ਸੰਸ.* kāṇḍa, ਕਾਨੇ ਆਦਿ, ਅਰਥਾਤ reed ਦੀ ਇਕ ਗੰਢ ਤੋਂ ਲੈ ਕੇ ਦੂਜੀ ਗੰਢ ਦੇ ਵਿਚਕਾਰਲਾ ਹਿੱਸਾ, ਪੋਰੀ; *(ਲਾਖ.),* ਹਿੱਸਾ, ਅੰਸ਼; ਪੁਸਤਕ ਦਾ ਭਾਗ; ਕਾਨਾ; ਤੀਰ, ਬਾਣ; (ਬਾਂਹ ਜਾਂ ਲੱਤ ਦੀ) ਲੰਬੀ ਹੱਡੀ (ਕਾਨੇ ਦੇ ਪ੍ਰਤੀਰੂਪ ਵਜੋਂ); ਹੋਰ ਅਰਥ ਕੰਮ ਦਾ ਭਾਗ, "division of work" (ਟ.ਕ. 'ਕਰਮ-ਕਾਂਡ')
⇒ **ਕਾਨਾ**

**ਕਾਤਰ** ਕੱਪੜੇ ਜਾਂ ਕਾਗਜ਼ ਦਾ ਛੋਟਾ ਟੁਕੜਾ; *ਸਿੰਧੀ* **ਕਤਰ;** *ਗੁਜ.* **ਕਾਤਰੀ** — *ਸੰਸ.* kartara, ਕਾਟ [√kṛt, ਕੱਟਣਾ, ਵੱਖ ਕਰਨਾ]
⇒ **ਕਤਰਨਾ**

**ਕਾਤੀ** (ਕੱਪੜਾ ਆਦਿ) ਕੱਟਣ ਦਾ ਸੰਦ, ਕੈਂਚੀ (ਟ.ਕ. "ਸੇ ਸਿਰ ਕਾਤੀ ਮੁੰਨੀਅਨਿ" ਮ.1); ਛੁਰੀ (ਟ.ਕ. "ਕਲਿ ਕਾਤੀ ਰਾਜੇ ਕਾਸਾਈ"; ਮ.1); *ਪ੍ਰਾਕ.* **ਕੱਤਿਆ;** *ਆਸਾ.* **ਕਾਤੀ;** *ਗੁਜ.* **ਕਾਤ** — *ਸੰਸ.* kartarī, ਕੈਂਚੀ [kart < √kṛt, ਕੱਟਣਾ + ਪਿਛੇ. trī]
~ **ਕਾਤਰ** *(ਲਹਿੰ.),* **ਕੈਂਚੀ**
⇒ **ਕਤਰਨਾ**

**ਕਾਦਰ: ਕੁਦਰਤ**

**ਕਾਨ੍ਹ** ਕ੍ਰਿਸ਼ਨ; *ਪ੍ਰਾਕ.* **ਕਣਹਅ, ਕਿਣਹਅ;** *ਸਿੰਧੀ* **ਕਾਨੋ;** *ਹਿੰਦੀ* **ਕਾਨ੍ਹ** — *ਸੰਸ.* kṛshṇa, ਇੰਜ

**ਕਾਨਸਟੇਬਲ,** ਪੁਸਲ ਦਾ ਸਿਪਾਹੀ; ਮੂਲ ਅਰਥ (ਸ਼ਾਹੀ) ਅਸਤਬਲ ਦਾ ਦਾਰੋਗਾ — *ਅੰਗ.* constable, ਪੁਲਸ ਦਾ ਸਿਪਾਹੀ < *ਲਾਤ.* comes stabuli, 'ਅਸਤਬਲ ਦਾ ਮੁੱਖ ਅਧਿਕਾਰੀ'; ਪੁਲਸ ਦਾ ਸਿਪਾਹੀ [comes, ਕਾਉਂਟ, ਮੁਸਾਹਬ + stabuli, ਅਸਤਬਲ]

**ਕਾਨਫ੍ਰੰਸ** ਕਿਸੇ ਮਸਲੇ ਤੇ **ਬੁਲਾਇਆ** ਗਿਆ ਇਕੱਠ, ਜੋੜਮੇਲ, **ਇਕੱਠ;** ਮੂਲ ਅਰਥ 'ਇਕੱਠਿਆਂ ਜਾਂ ਸਾਥ ਲਿਆਉਣਾ' — *ਅੰਗ.* conference, ਇੰਜ — *ਲਾਤ.* ਅਗੇ. con + √fer, ਲਿਜਾਣਾ, to bear
**+** *ਸੰਸ.* sambharaṇa, ਨਾਲ ਰੱਖਣਾ, ਤਿਆਰ ਕਰਨਾ; ਇਕੱਠ, ਗਿਰੋਹ, "collection, multitude"; ਦੇਖੋ ਮੋ.ਵਿਲ. [ਅਗੇ. sam + √bhar,

ਲਿਜਾਣਾ, to bear]
⇒ **ਭਰਨਾ**

**ਕਾਨੜਾ** (ਕਾਨਰਾ), ਇਕ ਰਾਗ ਦਾ ਨਾਉਂ; ਮੂਲ ਅਰਥ 'ਕਨੜ ਦੇਸ਼ ਨਾਲ ਸਬੰਧਤ (ਰਾਗ) — *ਸੰਸ.* kānaḍā, ਇਕ ਰਾਗਣੀ ਦਾ ਨਾਂ < [**ਕੱਨੜ,** ਦੱਖਣੀ-ਭਾਰਤ ਦਾ ਇਕ ਪ੍ਰਦੇਸ਼]

**ਕਾਨਾ** ਸਰਕੜੇ ਦਾ ਟਾਂਡਾ; *ਪ੍ਰਾਕ.* **ਕੰਡ;** *ਸਿੰਧੀ* **ਕਾਨੁ,** ਤੀਰ; **ਕਾਨੋ,** ਕਾਨਾ; *ਉੜੀ.* **ਕਾਂਡ;** *ਮਰਾ.* **ਕਾਂਡ,** ਤਨਾ — **ਕਾਂਡ;** ਦੇਖੋ **ਕਾਂਡ**
~ **ਕਾਨੀ,** ਤੀਰ
⇒ **ਕਾਂਡ**

**ਕਾਨੂੰਗੋ** ਮਾਲ ਦੇ ਮਹਿਕਮੇ ਦਾ ਇਕ ਕਰਮਚਾਰੀ, ਜਿਸ ਕੋਲ ਇਲਾਕੇ ਦੀ ਜ਼ਮੀਨ ਦਾ ਹਿਸਾਬ ਰਹਿੰਦਾ ਹੈ, ਪਟਵਾਰੀਆਂ ਦਾ ਅਫਸਰ — *ਯੂਨਾ.* kanonikarios, ਸਰਕਾਰੀ ਲਗਾਨ ਦੀ ਉਗਰਾਹੀ ਕਰਨ ਵਾਲਾ ਅਧਿਕਾਰੀ, ਕੁਲੈਕਟਰ; ਟ.ਕ. kanonias, ਮਾਲੀਆ ਜਾਂ ਕਰ ਨਿਰਧਾਰਤ ਕਰਨ ਲਈ ਕੂਤਣ (assessment) ਦਾ ਭਾਵ

**ਕਾਨੂੰਨ** ਵਿਧੀ, ਨਿਯਮ, ਰੂਲ, ਦਸਤੂਰ — *ਅਰਬੀ* **ਕ਼ਾਨੂੰਨ,** ਦਸਤੂਰ, ਨਿਯਮ, ਸਿਧਾਂਤ < *ਯੂਨਾ.* kanon; ਮੂਲ ਅਰਥ 'ਕਾਂਡ', 'a reed'; ਇਸ ਲਈ 'ਮਾਪ-ਦੰਡ; ਰਾਜਾਂ ਜਾਂ ਤਰਖਾਣਾਂ ਦਾ ਸੂਤਰ, ਪੈਮਾਨਾ'; (ਲਾਖ.), ਪ੍ਰਮਾਣ, ਨਿਯਮ, ਰੂਲ; ਟ.ਕ. *ਅੰਗ.* canon, ਧਾਰਮਕ ਸਿਧਾਂਤ, ਧਰਮ-ਸੂਤਰ, ਵਿਧਾਨ < *ਲਾਤ.* < *ਯੂਨਾ.* ਜਿਵੇਂ ਉੱਪਰ **ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* rule, ਦਸਤੂਰ, ਨੇਮ, ਸਿਧਾਂਤ ਹੋਰ ਅਰਥ 'ਫੁੱਟਾ, ਪੈਮਾਨਾ'; ਮੂਲ ਤੌਰ ਤੇ ਲੱਕੜ ਆਦਿ ਦੀ ਸਿੱਧੀ ਚਪਟੀ) < *ਲਾਤ.* regula, ਲੱਕੜ ਦੀ ਸਿੱਧੀ ਛੜ, ਧਾਤ ਦਾ ਸਰੀਆ

**ਕਾਪੜੀ** ਚੀਥੜੇਧਾਰੀ ਸਾਧੂ, ਗੋਦੜੀ-ਪੋਸ਼ (ਟ.ਕ. "ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰਿ?"; ਮ.1) — *ਸੰਸ.* kārpaṭa, ਗੁਦੜੀ-ਪੋਸ਼; ਭਿਖਾਰੀ [karpaṭa, ਚੀਥੜਾ, ਟਾਕੀਆਂ ਲੱਗਾ ਵਸਤਰ]
⇒ **ਕੱਪੜਾ**

**ਕਾਫਰ** ਜੋ ਪਰਮਾਤਮਾ ਦੀ ਹਸਤੀ ਨੂੰ ਨਹੀਂ ਮੰਨਦਾ; ਗੈਰ-ਮੁਸਲਮਾਨ ('ਮੋਮਨ' ਦੇ ਉਲਟ) — *ਅਰਬੀ* **ਕਾਫਿਰ,** ਇੰਜ [√**ਕਫ਼ਰ,** ਢੱਕਣਾ, ਪਰਦਾ ਪਾਉਣਾ] — *ਫਾਰਸੀ* **ਗਬਰ,** ਅਗਨੀ-ਪੂਜ; ਜ਼ਰਤੁਸ਼ਤ ਦਾ ਅਨੁਆਈ; ਕਾਫਰ; ਟ.ਕ. **ਤਕਫੀਰ,** ਕਾਫਰ ਕਹਿਣਾ, ਹੀਣਾ ਹੋਣਾ (ਤ + ਕਫੀਰ)

**ਕਾਫਰਸਤਾਨ** ਅਫਗਾਨਸਤਾਨ ਅਤੇ ਹਿੰਦੂਕੁਸ਼ ਦੇ ਵਿਚਕਾਰਲਾ ਇਕ ਇਲਾਕਾ, ਉੱਤਰ-ਪੱਛਮੀ ਸਰਹੱਦੀ ਸੂਬੇ ਦਾ ਇਕ ਭਾਗ, ਜਿਸ ਦੇ ਇਕ ਭਾਗ ਵਿਚ ਕਾਫਰ ਜਾਤੀ ਦੇ ਲੋਕ ਆਬਾਦ ਹਨ; **ਕਾਫਰ ਭਾਸ਼ਾ,** ਇਸ ਇਲਾਕੇ ਦੀ ਭਾਸ਼ਾ, ਜੋ ਭਾਰਤ-ਆਰਿਆਈ ਭਾਸ਼ਾ ਦਾ ਇਕ ਅੰਗ ਹੈ; ਵਰਤਮਾਨ ਨਾਮ **ਨੂਰਸਤਾਨ**

**ਕਾਫਲਾ** ਮੁਸਾਫਰਾਂ ਜਾਂ ਸੌਦਾਗਰਾਂ ਦਾ ਸੰਗ, ਕਾਰਵਾਂ; ਮੂਲ ਅਰਥ 'ਸਫਰ ਤੋਂ ਵਾਪਸ ਆਉਣ ਦਾ ਭਾਵ' — *ਅਰਬੀ* **ਕ਼ਾਫਿਲਾ,** ਸਫਰ ਤੋਂ ਪਰਤਨ ਵਾਲੇ ਲੋਕ, ਯਾਤਰੀਆਂ ਦਾ ਟੋਲਾ [√**ਕ਼ਫਲ,** ਪਰਤਣਾ]

**ਕਾਫੀ** ਬਹੁਤਾ, ਚੋਖਾ; ਲੋੜ ਅਨੁਸਾਰ, sufficient — *ਅਰਬੀ* **ਕਾਫ਼ੀ,** ਕੰਮ ਚਲਾਉਣ ਯੋਗ, ਉਚਿਤ, ਚੋਖਾ [√**ਕਫ਼ੀ,** ਲੋੜ ਅਨੁਸਾਰ ਹੋਣਾ]
⇒ **ਕਫਾਇਤ**

**ਕਾਫੀਆ** ਦੋ ਜਾਂ ਵੱਧ ਤੁਕਾਂ ਦੇ ਅੰਤ ਵਿਚ ਆਉਣ ਵਾਲੇ ਉਹ ਸ਼ਬਦ, ਜਿਨ੍ਹਾਂ ਦਾ ਤੁਕਾਂਤ ਮਿਲਦਾ ਜੁਲਦਾ ਹੈ, ਜਿਵੇਂ 'ਸੁਣਾਵੇ, ਬੁਲਾਵੇ' (ਟ.ਕ. 'ਕਾਫੀਆ ਮਿਲਾਉਣਾ', ਤੁਕ ਨਾਲ ਤੁਕ ਜੋੜਨੀ) — *ਅਰਬੀ* **ਕ਼ਾਫੀਆ,** ਬੈਂਤ ਦੇ ਅਖੀਰ

ਤੇ ਵਾਰ ਵਾਰ ਆਉਣ ਵਾਲਾ ਇਕੋ ਜਿਹੇ ਵਜ਼ਨ ਵਾਲ ਸ਼ਬਦ; ਮੂਲ ਅਰਥ 'ਪੈਰਵੀ ਕਰਨਾ, ਮਗਰ ਆਉਣਾ', 'ਪਿੱਛਾ ਕਰਨਾ'

**ਕਾਬਲ** ਲਾਇਕ, ਯੋਗ (ਟ.ਕ. 'ਕਾਬਲ-ਏ-ਦੀਦ') — *ਅਰਬੀ* **ਕ਼ਾਬਿਲ,** ਕਬੂਲ ਕਰਨ ਵਾਲਾ, ਪਕੜਣ ਜਾਂ ਲੈਣ ਵਾਲਾ, ਯੋਗ, ਬੁੱਧੀਮਾਨ [√**ਕਬਲ,** ਪ੍ਰਾਪਤ ਕਰਨਾ, ਸਵੀਕਾਰ ਕਰਨਾ; accept]

⇒ **ਕਬੂਲ**

**ਨੋਟ. ਕਬੂਲ ਕਰਨਾ** (ਮਨਜ਼ੂਰ ਕਰਨਾ, ਪ੍ਰਾਪਤ ਕਰਨਾ) ਅਤੇ **ਕਾਬਲ** (ਯੋਗ, ਲਾਇਕ) ਦੀ ਆਪਸੀ ਸਾਂਝ ਲਈ ਟ.ਕ. *ਅੰਗ.* ਵਲੋਂ *ਲਾਤ.* receive, ਪ੍ਰਾਪਤ ਕਰਨਾ, ਲੈਣਾ [ਅਗੇ. re + *ਲਾਤ.* √cap-, ਲੈਣਾ]; ਸਬੰਧਤ capable, ਯੋਗ, ਕਾਬਲ; ਮੂਲ ਅਰਥ 'ਪ੍ਰਾਪਤ ਕਰਨ ਯੋਗ' [cap- + able]

**ਕਾਬਲਾ** ਇਕ ਪ੍ਰਕਾਰ ਦੀ ਲੰਮੀ ਚੂੜੀਦਾਰ ਮੇਖ ਜਾਂ ਕਿੱਲ — *ਅਰਬੀ* **ਕ਼ਾਬਿਲਾ,** ਇੰਜ < *ਪੁਰਤ.* chevilla; ਟ.ਕ. *ਫ਼ਾਂ.* cheville, ਕੀਲੀ < *ਲਾਤ.* clavicula < clavis, ਕਿੱਲ, bolt; ਟ.ਕ. *ਅੰਗ.* chevile, ਸਿਤਾਰ ਦੀ ਕਿੱਲੀ (ਦੇਖੋ ਚੈਂਬਰਜ਼ ਡਿਕਸ਼ਨਰੀ)

⇒ **ਚਾਬੀ**

**ਨੋਟ.** ਕਾਬਲਾ ਅਤੇ ਚਾਬੀ ਦੀ ਪਰਸਪਰ ਸਾਂਝ ਲਈ ਟ.ਕ. *ਅੰਗ.* key, ਚਾਬੀ, ਕੁੰਜੀ; ਹੋਰ ਅਰਥ 'ਕਾਬਲਾ, "a pin, bolt, a cotter or similar device put into a hole to hold parts together" (ਦੇਖੋ ਵੈਬਸਟਰ ਡਿਕਸ਼ਨਰੀ)

**ਕਾਬਾ** ਮੱਕੇ ਸ਼ਹਿਰ ਵਿਖੇ ਧਰਮ-ਮੰਦਰ, ਜੋ ਚਕੋਣਾ ਹੈ — *ਅਰਬੀ* **ਕਅ਼ਬਾ,** ਮੱਕਾ ਸ਼ਰੀਫ਼; ਮੁਰੱਬਾ ਇਮਾਰਤ; ਟ.ਕ. **ਕਅ਼ਬ,** ਜੂਆ ਖੇਡਣ ਵਾਲਾ ਪਾਸਾ, ਜੋ ਘਣ-ਆਕਾਰ ਹੁੰਦਾ ਹੈ; **ਮੁੱਕਅ਼ਬ,** ਅਜਿਹਾ ਆਕਾਰ ਜਿਸ ਦੀ ਲੰਬਾਈ, ਚੁੜਾਈ ਤੇ ਡੂੰਘਾਈ ਬਰਾਬਰ ਹੋਵੇ, ਘਣ cube

**ਨੋਟ.** *ਅੰਗ.* cube < *ਯੂਨਾ.* kybos (ਘਣ; ਜੂਏ ਦਾ ਪਾਸਾ) ਇਥੇ ਸਬੰਧਤ ਜਾਪਦਾ ਹੈ

**ਕਾਮ** ਇੱਛਾ, ਖਾਹਿਸ਼; ਭੋਗ ਇੱਛਾ — *ਸੰਸ.* kāma, ਇੱਛਾ; ਇੱਛਤ ਪਦਾਰਥ; ਸਨੇਹ, ਪ੍ਰੇਮ, ਪਿਆਰ; ਵਿਸ਼ੇ-ਭੋਗ ਦੀ ਇੱਛਾ, ਕਾਮੁਕਤਾ; ਕਾਮਦੇਵ; ਖੁਸ਼ੀ, ਆਨੰਦ

+ *ਫ਼ਾਰਸੀ* **ਕਾਮ** ਇੱਛਾ; ਜਿਵੇਂ **ਕਾਮਯਾਬ;** ਇੰਜ ਹੀ **ਨਾਕਾਮ,** ਇੱਛਾ ਰਹਿਤ

~ **ਕਾਮਨਾ,** ਇੱਛਾ — *ਸੰਸ.* kāmanā, ਇੰਜ

**ਨੋਟ.** 'ਇੱਛਾ, ਪਿਆਰ'; 'ਖੁਸ਼ੀ, ਆਨੰਦ, pleasure'; ਅਤੇ ਸੁੰਦਰਤਾ, ਖੂਬਸੂਰਤੀ (ਦੇਖੋ 'ਕਾਮਨੀ') ਪਰਸਪਰ ਸਬੰਧਤ ਭਾਵ ਹਨ। ਇਸ ਸਬੰਧ ਵਿਚ ਟ.ਕ. "a thing of beauty is a joy for ever" (ਕੀਟਸ)

⇒ **ਕਾਮਨੀ; ਕੰਤ; ਕਮਲ**

**ਕਾਮਣ** ਜਾਦੂ, ਟੂਣਾ (ਟ.ਕ. "ਕਾਮਣਿਆਰੀ ਕਾਮਣ ਪਾਏ ਬਹੁਰੰਗੀ ਗਲਿ ਤਾਗਾ"; ਮ.1) — *ਸੰਸ.* kārmaṇa, ਜਾਦੂ, ਟੂਣਾ; ਮੂਲ ਅਰਥ ਕਰਨ ਦਾ ਭਾਵ, ਅਰਥਾਤ ਪ੍ਰਭਾਵ ਪਾਉਣ ਦਾ ਭਾਵ, affecting

**ਨੋਟ.** ਮੋਨ.ਵਿਲ. ਦੇ ਕੋਸ਼ ਅਨੁਸਾਰ kārmaṇa ਦਾ ਉਕਤ ਸ਼ਬਦ karman (ਟ.ਕ. *ਪੰਜਾ.* ਕਰਮ, ਕਰਨਾ) ਦਾ ਹੀ ਇਕ ਭੇਦ ਹੈ

**ਕਾਮਧੇਨੁ** ਪੁਰਾਣਾਂ ਅਨੁਸਾਰ ਉਹ ਗਊ, ਜਿਸ ਤੋਂ ਜੋ ਕੁਝ ਵੀ ਮੰਗਿਆ ਜਾਏ ਉਹੀ ਮਿਲਦਾ ਹੈ — *ਸੰਸ.* kāmadhenu, ਇੰਜ [kāma, ਇੱਛਾ + dhenu, ਗਊ]; ਦੂਜੇ ਅੰਸ਼ ਲਈ ਦੇਖੋ **ਥੇੜਵਾਂ**

**ਨੋਟ. ਕਾਮਧੇਨ** ਨੂੰ *ਅੰਗ.* cornucopia ('horn of plenty') ਵਜੋਂ ਪਲਟਾਇਆ ਜਾ ਸਕਦਾ ਹੈ

**ਕਾਮਨੀ** ਬਹੁਤ ਪਿਆਰ ਕਰਨ ਵਾਲੀ ਇਸਤਰੀ, ਸੁੰਦਰ ਇਸਤਰੀ (ਟ.ਕ. "ਕਾਮਨਿ ਚਾਹੈ ਸੁੰਦਰ ਭੋਗ"; ਮ.1); ਇਸਤਰੀ — *ਸੰਸ.* kaminī, ਪ੍ਰੇਮ ਕਰਨ ਵਾਲੀ ਇਸਤਰੀ, ਮਹਿਬੂਬਾ; ਸੁੰਦਰ ਇਸਤਰੀ; ਇਸਤਰੀ

⇒ **ਕਾਮ; ਕਮਲ**

**ਕਾਮਯਾਬ** ਸਫਲ; ਮੂਲ ਅਰਥ 'ਇਛਾ ਨੂੰ ਪ੍ਰਾਪਤ ਕਰਨ ਵਾਲਾ' — *ਫਾਰਸੀ* **ਕਾਮਯਾਬ,** ਇੰਜ [**ਕਾਮ,** ਇੱਛਾ, ਚਾਹਤ + **ਯਾਬ** < **ਯਾਫਤਨ,** ਪਾਉਣਾ; ਪ੍ਰਾਪਤ ਕਰਨਾ; ਦੇਖੋ **ਦਰਯਾਫਤ**]

⇒ **ਕਾਮ; ਕਾਮਨਾ**

**ਕਾਮਰੂਪ** ਆਸਾਮ ਪ੍ਰਦੇਸ਼ ਦਾ ਪੂਰਬੀ ਬੰਗਾਲ ਦੀ ਹੱਦ ਨਾਲ ਲਗਦਾ ਇਕ ਇਲਾਕਾ, ਜੋ ਕਿਸੇ ਸਮੇਂ ਜਾਦੂ-ਟੂਣਿਆਂ ਲਈ ਪ੍ਰਸਿੱਧ ਸੀ — *ਸੰਸ.* kāmarūpa, ਆਪਣੀ ਇੱਛਾ ਨਾਲ ਰੂਪ ਧਾਰਨ ਕਰਨ ਵਾਲਾ [kāma, ਇੱਛਾ, ਮਰਜ਼ੀ + rūpa, ਸ਼ਕਲ]

**ਨੋਟ.** ਟ.ਕ. *ਅੰਗ.* ਵਲੋਂ *ਯੂਨਾ.* Proteus, ਯੂਨਾਨੀ ਮਿਥਿਹਾਸ ਮੂਜਬ ਸਮੁੰਦਰ ਦਾ ਦੇਵਤਾ, ਜੋ ਆਪਣੀ ਇੱਛਾ ਅਨੁਸਾਰ ਆਪਣੀ ਸ਼ਕਲ ਬਦਲ ਸਕਦਾ ਹੈ

**ਕਾਮਰੇਡ** (ਕਮਿਊਨਿਸਟਾਂ ਦੀ ਬੋਲੀ ਵਿਚ) ਸਾਥੀ, ਮਿੱਤਰ; ਮੂਲ ਅਰਥ 'ਸਹਿ-ਵਾਸ ਕਰਨ ਵਾਲਾ, ਕਮਰੇ ਦਾ ਸਾਥੀ' — *ਅੰਗ.* comrade, ਸਾਥੀ [< *ਫ੍ਰਾਂ.* < *ਸਪੇਨੀ* camarada, ਕਮਰੇ ਦਾ ਸਾਥੀ < *ਲਾਤ.* camera, ਕਮਰਾ]

**ਨੋਟ.** ਮਿਲਦੇ-ਜੁਲਦੇ ਅਰਥ-ਵਿਕਾਸ ਲਈ ਟ.ਕ. *ਅੰਗ.* companion (ਸਾਥੀ); ਮੂਲ ਅਰਥ 'ਨਾਲ ਰੋਟੀ ਖਾਣ ਵਾਲਾ', ਸਹਿ-ਭੋਜ ਕਰਨ ਵਾਲਾ

**ਕਾਰ**[1] 'ਕਰਨ ਵਾਲਾ' ਦਾ ਅਰਥ-ਸੂਚਕ ਪਿਛੇਤਰ (ਟ.ਕ. 'ਆਗਿਆਕਾਰ'; 'ਕਲਾਕਾਰ') — *ਸੰਸ.* kāra, ਕਰਨ ਵਾਲਾ, ਕਰਤਾ, ਨਿਰਮਾਤਾ [√kar, ਕਰਨਾ]

~ **ਕਾਰੀ,** ਉਪਰੋਕਤ ਦਾ ਇਲਿੰਗ ਰੂਪ (ਟ.ਕ. 'ਜਾਣਕਾਰੀ', 'ਗੁਣਕਾਰੀ')

~ **ਆਰ,** ਉਪਰੋਕਤ **ਕਾਰ** (= **ਕਾਰੀ**) ਦਾ ਵਿਕਸਤ ਰੂਪ; ਦੇਖੋ **ਲੁਹਾਰ; ਲਲਾਰੀ; ਘੁਮਿਆਰ; ਚਮਾਰ**

**ਕਾਰ**[2] ਕੰਮ, ਕਾਰਜ (ਟ.ਕ. 'ਕੰਮਕਾਰ') — *ਸੰਸ.* kāra, ਕੰਮ, ਕਾਰਜ, ਯਤਨ; ਪਤੀ, ਸੁਆਮੀ [√kar, ਕਰਨਾ]

+ *ਫਾਰਸੀ* **ਕਾਰ,** ਕੰਮ, ਧੰਦਾ, ਕਿਰਤ, ਹੁਨਰ [√**ਕਰ-,** ਕਰਨਾ]; ਟ.ਕ. **ਕਾਰਆਮਦ** (ਕੰਮ ਆਉਣ ਵਾਲਾ); **ਕਾਰਨਾਮਾ** (ਨਾਮੀ ਕੰਮ, ਵਿਸ਼ੇਸ਼ ਕੰਮ)

**ਕਾਰਡ** ਡਾਕ ਦਾ ਖਤ, ਪੋਸਟਕਾਰਡ; ਮੂਲ ਅਰਥ 'ਕਾਗਜ਼' — *ਅੰਗ.* card, ਡਾਕ ਦਾ ਖਤ; ਮੋਟੇ ਕਾਗਜ਼ ਦਾ ਟੁਕੜਾ; ਤਾਸ਼ ਦੇ ਪੱਤੇ (ਟ.ਕ. 'playing cards') < *ਫ੍ਰਾਂ.* carte < *ਲਾਤ.* carta < *ਯੂਨਾ.* chartes, ਕਾਗਜ; ਟ.ਕ. *ਅਰਬੀ* **ਕਿਰਤਾਸ,** ਕਾਗਜ਼ < *ਯੂਨਾ.* chartes, ਜਿਵੇਂ ਉੱਪਰ

⇒ **ਚਾਰਟ**

**ਕਾਰਤੂਸ** (ਬੰਦੂਕ ਵਿਚ ਪਾਉਣ ਲਈ) ਗੱਤੇ ਆਦਿ ਦੀ ਨਲਕੀ, ਜਿਸ ਵਿਚ ਬਾਰੂਦ ਭਰਿਆ ਹੁੰਦਾ ਹੈ — *ਫ੍ਰਾਂ.* cartouche, ਕਾਰਤੂਸ; ਸਮਾਨ cartouch (*ਇਤਾ.* cartoccio, ਇੰਜ) < *ਫ੍ਰਾਂ.* carte, ਕਾਗਜ; *ਸਪੇਨੀ* cartucho, ਕਾਰਤੂਸ

⇒ **ਕਾਰਡ**

**ਕਾਰਵਾਈ** ਕਿਸੇ ਕੰਮ ਦਾ ਕਰਨਾ, ਕਿਸੇ ਇਕੱਤਰਤਾ ਵਿਚ ਹੋਇਆ ਕੰਮ — *ਫਾਰਸੀ* **ਕਾਰ-ਰਵਾਈ,** ਇੰਜ — [**ਕਾਰ,** ਕੰਮ + **ਰਵਾਈ,** ਪੂਰਾ ਕਰਨ ਦਾ ਭਾਵ]

**ਕਾਰੀ** ਅਸਰ ਕਰਨ ਵਾਲਾ, ਮਾਰ ਕਰਨ

ਵਾਲੀ — *ਫਾਰਸੀ* **ਕਾਰੀ,** ਮਾਰੂ, ਘਾਤਕ [√**ਕਰ,** ਕਰਨਾ]

⇒ **ਕਾਰ**

**ਕਾਲ** ਭੁੱਖਮਰੀ (ਟ.ਕ. 'ਕਾਲ ਪੈਣਾ'); ਮੂਲ ਅਰਥ 'ਭੈੜਾ ਜਾਂ ਅਸੁਖਾਵਾਂ ਸਮਾਂ' — *ਸੰਸ.* akāla, ਸਮੇਂ ਤੋਂ ਰਹਿਤ [ਅਗੇ. a + kāla, ਸਮਾਂ]

**ਕਾਲੀ** ਦੁਰਗਾ ਦੇਵੀ — *ਸੰਸ.* kālī, ਦੁਰਗਾ ਦੇਵੀ; ਕਾਲੇ ਬੱਦਲਾਂ ਦੀ ਪੰਕਤੀ; ਕਾਲੇ ਰੰਗ ਦੀ ਇਸਤਰੀ; ਰਾਤ; ਸਬੰਧਤ **ਕਾਲਾ,** ਕਾਲੇ ਰੰਗ ਦਾ

**ਕਾੜ੍ਹਨਾ** ਬਹੁਤ ਗਰਮ ਕਰਨਾ, ਰਿੰਨ੍ਹਣਾ; *ਪ੍ਰਾਕ.* **ਕਾਢ-;** *ਸਿੰਧੀ* **ਕਾੜ੍ਹਣੁ;** *ਮਰਾ.* **ਕਾਢਣੇਂ** — *ਸੰਸ.* √kvāth, ਕਾੜ੍ਹਨਾ

~ **ਕੁੜ੍ਹਨਾ,** ਉੱਬਲਣਾ, ਤਪਣਾ, ਗਰਮ ਹੋਣਾ; (ਲਾਖ.), ਦੁਖੀ ਹੋਣਾ — *ਸੰਸ.* kvātha, ਕਾੜ੍ਹਾ; ਦੁੱਖ (ਮਾਨਸਿਕ) ਪੀੜ, ਖਿੱਝ

**ਕਿਉੜਾ** ਇਕ ਬੂਟਾ, ਜਿਸ ਦਾ ਫੁੱਲ ਬਹੁਤ ਖੁਸ਼ਬੂਦਾਰ ਹੁੰਦਾ ਹੈ; *ਪਾਲੀ* **ਕੇਤਕੀ;** *ਪ੍ਰਾਕ.* **ਕੇਯ;** *ਬੰਗਾ.* **ਕੇਯਾ,** ਕਿਉੜਾ; *ਉੜੀ.* **ਕਿਉੜਾ;** *ਮਰਾ.* **ਕੇਵਡਾ** — *ਸੰਸ.* ketakī, ਕਿਉੜਾ

**ਕਿਆਸ** ਅੰਦਾਜ਼ਾ, ਅਨੁਮਾਨ; ਖਿਆਲ, ਵਿਚਾਰ (ਟ.ਕ. 'ਕਿਆਸ ਕਰਨਾ') — *ਅਰਬੀ* **ਕ਼ਿਯਾਸ,** ਅੰਦਾਜ਼ਾ, ਅਨੁਮਾਨ, ਫੈਸਲਾ [√**ਕੈਸ,** ਮਿਣਤੀ ਕਰਨਾ, ਤੁਲਨਾ ਕਰਨਾ]; ਟ.ਕ. **ਮਿਕਿਯਾਸ,** ਉਹ ਚੀਜ਼ ਜਿਸ ਨਾਲ ਅਨੁਮਾਨ ਲਾਇਆ ਜਾਵੇ, ਪੈਮਾਨਾ (ਮਿ + ਕਿਯਾਸ)

**ਕਿਆਫਾ** ਅਨੁਮਾਨ, ਅੰਦਾਜ਼ਾ, ਕਿਆਸ — *ਅਰਬੀ* **ਕ਼ਿਯਾਫਾ,** ਸੂਰਤ ਸ਼ਕਲ ਤੋਂ ਤਾੜ ਲੈਣ ਦਾ ਭਾਵ, ਅੰਦਾਜ਼ਾ, ਸਮਝ; ਸ਼ਕਲ, ਸੂਰਤ; ਸਮਾਨਤਾ [√**ਕੂਫ,** ਪੈਰਵੀ ਕਰਨਾ]

**ਕਿਆਮ** ਠਹਿਰਾਉ, ਟਿਕਾਣਾ (ਟ.ਕ. 'ਕਿਆਮ ਕਰਨਾ' — *ਅਰਬੀ* **ਕਿਯਾਮ,** ਖੜੋਣਾ; ਟਿਕਣਾ, ਠਹਿਰਨਾ, ਬਸੇਰਾ ਕਰਨਾ [√**ਕੌਮ,** ਖੜਾ ਹੋਣਾ]

~ **ਕਿਆਮਤ,** ਦੁਨੀਆਂ ਦਾ ਅਖੀਰ, ਆਖਰੀ ਦਿਨ, ਜਦ ਮੁਰਦੇ ਕਬਰਾਂ ਵਿਚ ਉੱਠ ਖੜੇ ਹੋਣਗੇ, ਪੁਨਰ ਸੁਰਜੀਤੀ; (ਲਾਖ.) ਮੁਸੀਬਤ, ਹੰਗਾਮਾ — *ਅਰਬੀ* **ਕ਼ਿਯਾਮਤ,** ਉਹ ਦਿਨ, ਜਦੋਂ ਸੰਸਾਰ ਦੇ ਖਾਤਮੇ ਮਗਰੋਂ ਮੁਰਦੇ ਪੁਨਰ ਜੀਵਤ ਹੋਣਗੇ ਅਤੇ ਬੜੀ ਹਾਹਾਕਾਰ ਮਚੇਗੀ; ਮੂਲ ਅਰਥ 'ਉੱਠ ਖੜੇ ਹੋਣਾ', ਅਰਥਾਤ ਜੀਵਤ ਹੋਣਾ

⇒ **ਕਾਇਮ**

**ਕਿਆਰਾ** ਪਾਣੀ ਦੇਣ ਹਿਤ ਖੇਤ ਜਾਂ ਫੁਲਵਾੜੀ ਦਾ ਵੱਟਾਂ ਪਾ ਕੇ ਬਣਾਇਆ ਹਿੱਸਾ; *ਪ੍ਰਾਕ.* **ਕੇਆਰ;** *ਬੰਗਾ.* **ਕੇਯਾਰਿ;** *ਹਿੰਦੀ* **ਕਿਆਰਾ** — *ਸੰਸ.* kedāra, ਖੇਤ (ਵਿਸ਼ੇਸ਼ ਕਰਕੇ ਪਾਣੀ ਨਾਲ ਭਰਿਆ)

**ਕਿਸ** ਕੌਣ? ਕਿਸ ਨੂੰ? — *ਸੰਸ.* kasya, ਕੌਣ [ka ਤੇ ਆਧਾਰਤ]

**+** *ਫਾਰਸੀ* **ਕਸ,** ਵਿਅਕਤੀ; ਮੂਲ ਅਰਥ 'ਕੌਣ'? [**ਕਿਹ,** ਕੌਣ?]

**+** *ਲਾਤ.* quis, ਕੀ? (ਟ.ਕ. *ਅੰਗ.* quiz; ਮੂਲ ਰੂਪ quis)

**ਕਿਸ਼ਤ** ਕਰਜੇ ਦਾ ਉਹ ਹਿੱਸਾ ਜਿਹੜਾ ਨਿਯਤ ਵਕਤ ਤੇ ਤਾਰਿਆ ਜਾਵੇ — *ਅਰਬੀ* **ਕ਼ਿਸ਼ਤ,** ਹਿੱਸਾ, ਭਾਗ; ਉਹ ਰਕਮ, ਜਿਹੜੀ ਇਕਰਾਰ ਮੁਤਾਬਕ ਥੋੜ੍ਹੀ ਥੋੜ੍ਹੀ ਕਰਕੇ ਅਦਾ ਕੀਤੀ ਜਾਵੇ; ਵਜ਼ੀਫਾ; ਅਨੁਮਾਨ

**ਕਿਸ਼ਤੀ** ਨੌਕਾ, ਬੇੜੀ — *ਫਾਰਸੀ* **ਕਸ਼ਤੀ,** ਬੇੜੀ; ਡੌਂਗਾ, ਪਿਆਲਾ, ਰਕਾਬੀ

**ਨੋਟ.** ਉਪਰੋਕਤ ਅਰਥ-ਅਨੁਸਾਰਤਾ ਲਈ ਟ.ਕ. *ਅੰਗ.* vessel, ਭਾਂਡਾ, ਪਾਤਰ; ਹੋਰ ਅਰਥ 'ਬੇੜੀ, ਕਿਸ਼ਤੀ'। ਇੰਜ ਹੀ **ਡੌਂਗਾ** ਵੀ ਉਪਰੋਕਤ ਦੋਨਾਂ ਅਰਥਾਂ ਦਾ ਧਾਰਨੀ ਹੈ

**ਕਿਸਮ** ਭਾਂਤ, ਪ੍ਰਕਾਰ; ਮੂਲ ਅਰਥ 'ਵੰਡ, ਹਿੱਸਾ, division' — *ਅਰਬੀ* **ਕਿਸਮ,** ਹਿੱਸਾ, ਭਾਗ, ਵੰਡ; ਟੁਕੜਾ; *ਪ੍ਰਾਕ.* ਭਾਂਤ [√**ਕ਼ਿਸਮ,** ਵੰਡ ਕਰਨਾ];

ਟ.ਕ. **ਮਕ਼ਸੂਮ,** ਕਿਸਮਤ ਕੀਤਾ ਗਿਆ, ਕਿਸਮਤ ਦਾ ਲਿਖਿਆ (ਮ + ਕਸੂਮ)
**⇒ ਕਿਸਮਤ; ਤਕਸੀਮ**

**ਕਿਸਮਤ**[1] ਭਾਗ, ਨਸੀਬ, ਤਕਦੀਰ; ਮੂਲ ਅਰਥ 'ਵੰਡ, ਹਿੱਸਾ' — *ਅਰਬੀ* **ਕਿਸਮਤ,** ਹਿੱਸਾ, ਭਾਗ; ਵਿਰਾਸਤ ਦਾ ਹਿੱਸਾ; ਭਾਗ, ਤਕਦੀਰ; ਤਕਸੀਮ ਦੀ ਬਾਕੀ; ਜ਼ਿਲੇ ਦੀ ਵੰਡ, ਮੰਡਲ [√**ਕ਼ਿਸਮ,** ਵੰਡਣਾ]

**ਕਿਸਮਤ**[2]**,** ਸੂਬੇ ਦਾ ਇਕ ਹਿੱਸਾ, ਜਿਸ ਵਿਚ ਕਈ ਜ਼ਿਲੇ ਸ਼ਾਮਲ ਹੁੰਦੇ ਹਨ, ਡਵੀਜ਼ਨ (ਟ.ਕ. 'ਕਿਸਮਤ ਜਲੰਧਰ', ਜਲੰਧਰ ਡਵੀਜ਼ਨ) — ਦੇਖੋ ਉੱਪਰ
**⇒ ਕਿਸਮ**
**ਨੋਟ.** ਪੰਜਾਬ ਦੀ ਵੰਡ ਤੋਂ ਪਹਿਲਾਂ 'ਕਿਸਮਤ ਜਲੰਧਰ' (ਜਲੰਧਰ ਡਵੀਜ਼ਨ) ਦੀ ਵਰਤੋਂ ਕੀਤੀ ਜਾਂਦੀ ਸੀ

**ਕਿੱਸਾ** ਬਿਆਨ, ਕਹਾਣੀ, ਕਲਪਿਤ ਕਹਾਣੀ; ਗਲਪ — *ਅਰਬੀ* **ਕ਼ਿੱਸਾ,** ਕਿਸੇ ਚੀਜ਼ ਦਾ ਵਰਨਨ, ਹਾਲ, ਖਬਰ; ਕਥਾ, ਕਹਾਣੀ, ਵਾਰਤਾ; ਝਗੜਾ, ਮਾਮਲਾ [√**ਕ਼ਸ,** ਬਿਆਨ ਕਰਨਾ]

**ਕਿਸਾਨ: ਕਿਰਸਾਨ**

**ਕਿੰਕਨੀ** ਘੁੰਘਰੂਆਂ ਵਾਲੀ ਤੜਾਗੀ (ਟ.ਕ. "ਕਿੰਕਨੀ ਸ਼ਬਦ ਝਨਤਕਾਰ ਖੇਲ ਪਾਹਿ ਜੀਉ"; ਮ.4); *ਪ੍ਰਾਕ.* **ਕਿੰਕਣੀ;** *ਹਿੰਦੀ* **ਕਿੰਕਨੀ;** *ਗੁਜ.* **ਕਿੰਕਣੀ, ਛੋਟੇ ਘੁੰਘਰੂ** — *ਸੰਸ.* kinkiṇī, ਛੋਟਾ ਘੁੰਘਰੂ

**ਕਿੱਕਰ** ਸੂਲਾਂ ਵਾਲਾ ਇਕ ਬਿਰਛ — *ਸੰਸ.* kiṃkarāla, ਕਿੱਕਰ ਦਾ ਬਿਰਛ; ਮੂਲ ਅਰਥ 'ਕਿਹਾ ਡਰਾਉਣਾ'! [kiṃ + karāla, ਡਰਾਉਣਾ]
**⇒ ਕਿਮ; ਵਿਕਰਾਲ**
**ਨੋਟ. ਕਿੱਕਰ** ਦਾ ਸ਼ਾਬਦਿਕ ਅਰਥ (ਜਿਵੇਂ ਕਿ ਕੋਸ਼ ਵਿਚ ਮਿਲਦਾ ਹੈ) ਪੂਰਾ ਸਪਸ਼ਟ ਨਹੀਂ ਜਾਪਦਾ। ਇਥੇ ਇਹ ਦੱਸਣਾ ਉਚਿਤ ਹੋਵੇਗਾ ਕਿ *ਅਰਬੀ* ਵਿਚ ਕਿੱਕਰ ਦੇ ਬਿਰਛ ਨੂੰ 'ਭੂਤਾਂ ਦੀ ਮਾਂ' (ਉਮੇਗੀਲਾਂ) ਕਿਹਾ ਜਾਂਦਾ ਹੈ

**ਕਿੰਕਰੀ** ਦਾਸੀ (ਟ.ਕ. "ਸੁਭ ਬਚਨ ਬੋਲ ਗੁਨ ਅਮੋਲ ਕਿੰਕਰੀ ਬਿਕਾਰ"; ਮ.5) — *ਸੰਸ.* kiṃkari, ਦਾਸੀ; ਮੂਲ ਅਰਥ 'ਕਿਹਾ ਕੰਮ ਕਰਨ ਵਾਲੀ'! ਅਰਥਾਤ 'ਘਟੀਆ ਕੰਮ ਕਰਨ ਵਾਲੀ'; ਇਸ ਲਈ 'ਦਾਸੀ' [kiṃ ਕੀ? ਕਿਹਾ? + √kar, ਕਰਨਾ]
**⇒ ਕਿਮ; ਕਰਨਾ**

**ਕਿੱਕਲੀ: ਕਿਲਕਲੀ**

**ਕਿੰਚਤ** ਥੋੜਾ ਜਿਹਾ (ਟ.ਕ. "ਕ੍ਰਿਪਾ ਕਿੰਚਤ ਗੁਰਿ ਕੀਨੀ"; ਮ.4) — *ਸੰਸ.* kiṃcid, ਥੋੜ੍ਹਾ ਜਿਹਾ, somewhat [kiṃ, ਕੀ? + cid, ਭੀ, ਬੇਸ਼ਕ]
**⇒ ਕਿਮ**

**ਕਿਛੂ** (ਕਿਛੁ), ਥੋੜ੍ਹਾ (ਟ.ਕ. "ਹਮ ਮੂਰਖ ਕਿਛੂ ਨ ਜਾਣਹਾ"; ਮ.4); ਕੋਈ ਬਾਤ ਜਾਂ ਵਸਤੂ (ਟ.ਕ. "ਜੋ ਕਿਛੁ ਕਰਣਾ ਸੋ ਕਰਿਰਹਿਆ"; ਮ.1) — *ਸੰਸ.* kiṃcid, ਥੋੜ੍ਹਾਕ [kiṃ, ਕੀ? + cid, ਭੀ, ਬੇਸ਼ੱਕ]
**⇒ ਕਿਮ**

**ਕਿਣਕਾ** ਭੋਰਾ, ਦਾਣਾ, ਜ਼ੱਰਾ, ਕਿਸੇ ਪਦਾਰਥ ਦਾ ਬਹੁਤ ਥੋੜਾ ਭਾਗ — *ਸੰਸ.* kaṇika, ਭੋਰਾ < kaṇa, ਭੋਰਾ, ਬੀਜ, ਦਾਣਾ; ਜ਼ੱਰਾ; ਕਤਰਾ
~ **ਕਿਣਕਿਣਾਟ,** ਮੀਂਹ ਦੀਆਂ ਬੂੰਦਾਂ ਡਿਗਣ ਦਾ ਭਾਵ (ਟ.ਕ. **ਕਿਣਮਿਣ**)
**⇒ ਕਣ**

**ਕਿੱਤਾ** ਕੰਮ, ਧੰਦਾ, ਪੇਸ਼ਾ — *ਸੰਸ.* kṛtya, ਕਰਨਯੋਗ; ਕੰਮ [√kṛ, ਕਰਨਾ]
~ **ਕਿੱਤਾ,** ਕੀਤਾ ਹੋਇਆ (ਟ.ਕ. "ਜਮ ਕਾਲ ਵਸਿ ਕਿੱਤਾ"; ਮ.3) — **ਕੀਤਾ** ਦਾ ਇਕ ਭੇਦ [*ਸੰਸ.* kṛta, ਕੀਤਾ]
**⇒ ਕਰਨਾ**

**ਕਿਤਾਬ** ਪੁਸਤਕ, ਪੋਥੀ — *ਅਰਬੀ* **ਕਿਤਾਬ,** ਲਿਖਣਾ, ਲਿਖਿਆ ਹੋਇਆ;

ਖਤ, ਪੱਤਰ; ਹੁਕਮਨਾਮਾ; ਪੋਥੀ, ਪਸੁਤਕ [√**ਕਤਬ,** ਲਿਖਣਾ]; ਟ.ਕ. **ਮਕਤਬ,** ਲਿਖਣ ਪੜ੍ਹਣ ਦੀ ਥਾਂ, ਸਕੂਲ, (ਮ + ਕਤਬ); **ਕਿਤਾਬਤ,** ਲਿਖਤ, ਚਿੱਠੀ-ਪੱਤਰ

**ਕਿੰਤੂ** ਪਰ, ਲੇਕਨ, ਬਲਕਿ (ਟ.ਕ. 'ਕਿੰਤੂ ਕਰਨਾ', ਕਿਸੇ ਦੇ ਕਥਨ ਤੇ ਨੁਕਤਾਚੀਨੀ ਕਰਨਾ) — *ਸੰਸ.* kiṃtū, ਲੇਕਨ, but, however [kiṃ, ਕੀ + tu, ਅਤੇ]
⇒ **ਕਿਮ**

**ਕਿੰਨਰ** ਇਕ ਪ੍ਰਕਾਰ ਦਾ ਜੀਵ, ਜਿਸ ਦਾ ਮੂੰਹ ਘੋੜੇ ਵਰਗਾ ਅਤੇ ਧੜ ਆਦਮੀ ਵਰਗਾ ਹੁੰਦਾ ਹੈ — *ਸੰਸ.* kiṃnara, ਕਿੰਨਰ; ਮੂਲ ਅਰਥ 'ਕਿਹੇ ਆਦਮੀ'? ਕਿੱਦਾਂ ਦੇ ਆਦਮੀ'? [kiṃ, ਕੀ? + nara, ਨਰ]
⇒ **ਕਿਮ; ਨਰ**

**ਕਿਨਾਰਾ** ਕੰਢਾ; ਜੁਦਾਈ, ਅਲਹਿਦਗੀ (ਟ.ਕ. 'ਕਿਨਾਰਾ ਕਰਨਾ') — *ਫ਼ਾਰਸੀ* **ਕਿਨਾਰਾ,** ਪਾਸਾ, ਤਰਫ; ਟ.ਕ. **ਕਿਨਾਰ,** ਬਗਲ, ਗੋਦ, ਸੀਨਾ; ਕੋਰ, ਕਿਨਾਰੀ; ਤਰਫ (ਟ.ਕ. **ਦਰਕਿਨਾਰ,** ਇਕ ਪਾਸੇ, ਇਸ ਤੋਂ ਛੁੱਟ; **'ਹਮਕਿਨਾਰ'** ਬਗਲਗੀਰ)
~ **ਕਿਨਾਰੀ,** ਕੱਪੜੇ ਦੇ ਕਿਨਾਰਿਆਂ ਤੇ ਲਾਉਣ ਵਾਲਾ ਪਤਲਾ ਗੋਟਾ ਆਦਿ (ਟ.ਕ. **'ਗੋਟਾ ਕਿਨਾਰੀ'**) — *ਫ਼ਾਰਸੀ* **ਕਿਨਾਰੀ,** ਇੰਜ [ਉਪਰੋਕਤ ਦਾ ਇਕ ਭੇਦ]

**ਕਿਨੇਰਾ** *(ਲਹਿੰ.)* ਚਟਾਈਆਂ ਬਨਾਉਣ ਵਾਲੀ ਇਕ ਜਾਤੀ; *ਹਿੰਦੀ* **ਕਾਂਡੇਰਾ** — *ਸੰਸ.* kāṇḍakara, ਕਾਂਡ ਦਾ ਕੰਮ ਕਰਨ ਵਾਲਾ, ਕਾਨੀਆਂ (ਤੀਰ) ਬਣਾਉਨ ਵਾਲਾ [kāṇda, ਕਾਨਾ + kāra, ਕਰਨ ਵਾਲਾ]; ਦੇਖੋ ਟਰਨਰ
⇒ **ਕਾਂਡ**

**ਕਿਬਲਾ** ਉਹ ਦਿਸ਼ਾ, ਜਿਸ ਪਾਸੇ ਮੂੰਹ ਕਰਕੇ ਨਮਾਜ਼ ਪੜ੍ਹੀ ਜਾਂਦੀ ਹੈ — *ਅਰਬੀ* **ਕ਼ਿਬਲਾ,** ਜਿਸ ਪਾਸੇ ਮੂੰਹ ਕਰਕੇ ਨਮਾਜ਼ ਪੜ੍ਹਦੇ ਹਨ; ਪਾਸਾ, ਤਰਫ, ਕਾਅ਼ਬਾ; ਸਤਿਕਾਰ-ਸੂਚਕ ਸ਼ਬਦ (ਟ.ਕ. 'ਕ਼ਿਬਲਾ-ਓ-ਕਅ਼ਬਾ'); [√**ਕ਼ਬਲ,** ਅੱਗੇ ਜਾਂ ਪਹਿਲਾਂ ਹੋਣਾ]
⇒ **ਕਬਲ; ਮੁਕਾਬਲ; ਕਬੀਲਾ**

**ਕਿਮ** 'ਕੀ? ਕਿਵੇਂ'? ਦਾ ਅਰਥ-ਸੂਚਕ ਅੰਸ਼ — *ਸੰਸ.* kim (kiṃ) 'ਕੀ? ਕਿਵੇਂ'? ਦਾ ਅਰਥ-ਸੂਚਕ ਅੰਸ਼, ਜੋ ਆਮ ਤੌਰ ਤੇ ਘਟੀਆਪਣ ਦਾ ਭਾਵ ਵਿਅਕਤ ਕਰਦਾ ਹੈ; ਜਿਵੇਂ kim sakhi, ਕਿਹਾ ਮਿੱਤਰ? ਅਰਥਾਤ ਭੈੜਾ ਜਾਂ ਘਟੀਆ ਮਿੱਤਰ; ਇੰਜ ਹੀ kim mantrin, ਉਹ ਕਿਹਾ ਮੰਤਰੀ ਹੈ? ਅਰਥਾਤ ਉਹ ਕੋਈ ਮੰਤਰੀ ਹੈ? ਉਹ ਘਟੀਆ ਮੰਤਰੀ ਹੈ।
⇒ **ਕਿੰਨਰ; ਕੇਸੂ; ਕਿੰਤੂ; ਕਿੰਚਤ**

**ਕਿਰਸ,** ਸੰਜਮ, ਸਰਫਾ (ਟ.ਕ. 'ਕਿਰਸ ਕਰਨਾ'); ਮੂਲ ਅਰਥ (ਹੱਥ) 'ਖਿੱਚਣ ਜਾਂ ਘੁੱਟਣ' ਦਾ ਭਾਵ; *ਬੰਗਾ.* **ਕਸਾ;** *ਉੜੀ.* **ਕਸਾ,** ਕੰਜੂਸ — kṛsh, ਖਿੱਚਣਾ; ਦੇਖੋ ਟਰਨਰ
⇒ **ਕ੍ਰਿਸ਼ੀ; ਕਸ਼**

**ਕਿਰਸਾਨ** ਵਾਹੀ ਕਰਨ ਵਾਲਾ, ਕਾਸ਼ਤਕਾਰ — *ਸੰਸ.* kṛshāna, ਇੰਜ [√kṛsh, ਖਿੱਚਣਾ; ਹਲ ਵਾਹੁਣਾ]; ਟ.ਕ. karshin, ਖਿੱਚਦਾ; ਹਲ ਵਾਹੁੰਦਾ; ਕਿਸਾਨ
~ **ਕਿਸਾਨ,** ਉਪਰੋਕਤ ਦਾ ਵਿਕਸਤ ਰੂਪ; *ਹਿੰਦੀ* **ਕਿਸਾਨ,** *ਉੜੀ.* **ਕਿਸਾਣ**

**ਕਿਰਖ** ਹਲ ਦੀ ਵਹਾਈ; ਖੇਤੀ (ਟ.ਕ. "ਜੈਸੇ ਕਿਰਖਹਿ ਬਰਸ ਮੇਘ"; ਮ.5); ਲਕੀਰ; ਮੂਲ ਅਰਥ 'ਸਿਆੜ' (ਟ.ਕ. "ਲੇਖਾ ਧਰਮਰਾਇ ਕੀ ਬਾਕੀ ਜਪਿ ਹਰਿ ਹਰਿ ਨਾਮ ਕਿਰਖੈ"; ਮ.4) = ਧਰਮਰਾਜ ਦੀ ਬਾਕੀ ਪੁਰ ਹਰਿਨਾਮ ਜਪਕੇ ਲਕੀਰ, ਅਰਥਾਤ ਕਾਂਟਾ ਫੇਰ ਦੇਵੇ (ਦੇਖੋ ਮਹਾ. ਕੋਸ਼) — **ਕ੍ਰਿਸ਼ੀ;** ਦੇਖੋ

**ਕਿਰਤ** ਕੰਮਕਾਜ, ਪੇਸ਼ਾ, ਧੰਦਾ, ਕਿੱਤਾ; ਦਸਤਕਾਰੀ; ਰਚਨਾ — *ਸੰਸ.* kṛti,

ਰਚਨਾ, ਨਿਰਮਾਣ; ਕਾਰਜ, ਕਰਮ; ਜਾਦੂ; ਟ.ਕ. kṛta; ਭੂ.ਕਿਰ. ਵਲੋਂ √kar, ਕਰਨਾ, ਬਨਾਉਣਾ

⇒ **ਕਰਨਾ**

**ਕਿਰਤਘਨ** ਕੀਤੇ ਹੋਏ ਨੂੰ ਨਸ਼ਟ ਕਰਨ ਵਾਲਾ; ਅਹਿਸਾਨ ਭੁਲਾ ਦੇਣ ਵਾਲਾ — *ਸੰਸ.* kṛta-ghna, ਇੰਜ [kṛta, ਕੀਤਾ + ghna < √ghan, ਸੱਟ ਮਾਰਨਾ, ਘਾਤ ਕਰਨਾ]

**ਕਿਰਤਾਰਥ** ਸਫਲ ਮਨੋਰਥ (ਟ.ਕ. "ਹਿਰਦੈ ਨਾਮੁ ਸਦਾ ਕਿਰਤਾਰਥੁ"; ਮ.1) — *ਸੰਸ.* kṛtārtha, 'ਮਨੋਰਥ ਨੂੰ ਪ੍ਰਾਪਤ ਕਰਨ ਵਾਲਾ', ਸੰਤੁਸ਼ਟ [kṛta, ਕੀਤਾ, ਪ੍ਰਾਪਤ + artha, ਉਦੇਸ਼, ਮੰਤਵ]

**ਕਿਰਨ** ਸੂਰਜ ਜਾਂ ਚੰਦ ਦੀ ਰਿਸ਼ਮ; ਗੋਟੇ ਜਾਂ ਬਾਦਲੇ ਦੀ ਬਣੀ ਹੋਈ ਝਾਲਰ (ਜੋ ਸੂਰਜ ਜਾਂ ਚੰਦ ਦੀ ਕਿਰਨ ਦਾ ਸੁਝਾਉ ਦਿੰਦੀ ਹੈ) — *ਸੰਸ.* kiraṇa, ਧੂੜ ਦਾ ਕਿਣਕਾ, ਕਣ; ਰੋਸ਼ਨੀ ਦੀ ਕਿਰਨ [√kṛī, ਕਿਰਨਾ; ਝਰਨਾ, to radiate]

⇒ **ਕਿਰਨਾ; ਕੇਰੀ**

**ਕਿਰਨਾ** ਥੋੜ੍ਹਾ ਥੋੜ੍ਹਾ ਕਰਕੇ ਡਿਗਣਾ, ਝੜਨਾ; *ਪ੍ਰਾਕ.* **ਕਿਰ-**, ਖਿੱਲਰਨਾ; *ਸਿੰਧੀ* **ਕਿਰਣੁ,** ਗਿਰਨਾ — *ਸੰਸ.* √kir, ਕਿਰਨਾ; ker, ਕੇਰਨਾ

⇒ **ਕਿਰਨ; ਕੇਰੀ**

**ਕਿਰਪਨ** ਕੰਜੂਸ (ਟ.ਕ. "ਕਿਰਪਨ ਤਨ ਮਨ ਕਿਲਬਿਖ ਭਰੇ"; ਮ:5) — *ਸੰਸ.* kṛpana, ਤਰਸਯੋਗ, ਅਭਾਗਾ, ਤੁੱਛ, ਕੰਜੂਸ; ਸਬੰਧਤ kṛpā, ਤਰਸ, ਰਹਿਮ

**ਨੋਟ.** 'ਤਰਸਯੋਗ' ਅਤੇ 'ਕੰਜੂਸ' ਦੀ ਆਪਸੀ ਸਾਂਝ ਲਈ ਟ.ਕ. *ਅੰਗ.* miserable (ਤਰਸਯੋਗ, ਦੁਖੀ, ਅਭਾਗਾ); ਸਬੰਧਤ miser (ਕੰਜੂਸ)

**ਕਿਰਪਾਧਿ** ਕਿਰਪਾ ਦਾ ਭੰਡਾਰ; (ਟ.ਕ. "ਹੋ ਹੋ ਗੁਰੂ ਕਿਰਪਾਧਿ"; ਮ:5) — *ਸੰਸ.* kṛpā, ਕਿਰਪਾ + dhi, ਧਾਰਨ ਕਰਨ ਵਾਲੀ ਵਸਤੂ; ਧਾਤੂ dhā, ਰਖਣਾ, ਧਾਰਨ ਕਰਨਾ]; ਦੂਜੇ ਅੰਸ਼ ਲਈ ਦੇਖੋ **ਉਦਧਿ,** 'ਪਾਣੀ ਦਾ ਭੰਡਾਰ'

**ਕਿਰਪਾਨ** (ਕ੍ਰਿਪਾਣ) ਸਿੱਖਾਂ ਦੇ ਪੰਜ ਕੱਕਿਆਂ ਵਿਚੋਂ ਇਕ, ਤਲਵਾਰ, ਸ਼ਮਸ਼ੀਰ — *ਸੰਸ.* kṛpāṇa, ਤਲਵਾਰ, ਕਟਾਰ; ਛੁਰੀ; ਟ.ਕ. kṛpāṇī, ਕੈਂਚੀ; ਖੰਜਰ; ਇਸ ਲਈ kṛpāṇaketu, ਝੰਡੇ ਤੇ ਕੈਂਚੀ ਦੇ ਨਿਸ਼ਾਨ ਵਾਲਾ

**ਨੋਟ.** ਮਹਾ. ਕੋਸ਼ ਅਨੁਸਾਰ **ਕ੍ਰਿਪਾਣ** ਦੇ ਨਿਰੁਕਤਕ ਅਰਥ ਬਾਰੇ ਇਹ ਦੱਸਿਆ ਗਿਆ ਹੈ ਕਿ "ਜੋ ਕ੍ਰਿਪਾ ਨੂੰ ਫੈਂਕ ਦੇਵੇ, ਜਿਸ ਦੇ ਚਲਾਉਣ ਵੇਲੇ ਰਹਮ ਨਾ ਆਵੇ"। ਸਬੰਧਤ ਸ਼ਬਦ ਬਾਰੇ 'ਕਲਾਇਨ' ਦੀ ਪੇਸ਼ਕਾਰੀ ਇੰਜ ਹੈ: *ਭਾਰੋਪੀ* (s) qerp (ਕੱਟਣਾ, ਕਾਟ ਕਰਨਾ); ਇਸ ਲਈ *ਅੰਗ.* harvest (ਵਾਢੀ ਕਰਨਾ); ਸਬੰਧਤ *ਯੂਨਾ.* karpos (ਫਲ: ਮੂਲ ਅਰਥ ਬਿਰਛ ਨਾਲੋਂ ਤੋੜੀ ਗਈ ਵਸਤੂ); ਸੰਸਕ੍ਰਿਤ kṛpāṇ (ਤਲਵਾਰ)। ਸਪਸ਼ਟ ਹੈ ਕਿ 'ਕਲਾਇਨ' ਦੀ ਇਹ ਵਿਆਖਿਆ ਕਿਰਪਾਨ ਤੇ ਪੂਰੀ ਢੁੱਕਦੀ ਹੈ, ਅਰਥਾਤ ਨਿਰੁਕਤੀ ਦੀ ਦ੍ਰਿਸ਼ਟੀ ਤੋਂ ਯੁਕਤ-ਯੁਕਤ ਹੈ

**ਕਿਰਮ** ਕੀੜਾ, a worm — *ਸੰਸ.* kṛmi; ਰੇਸ਼ਮ ਦਾ ਕੀੜਾ; ਲਾਖ ਬਣਾਉਣ ਵਾਲਾ, cochenial worm ਟ.ਕ. kṛmika, ਛੋਟਾ ਕਿਰਮ

+ *ਫਾਰਸੀ* **ਕਿਰਮ,** ਕੀਟ; ਟ.ਕ. **ਕਿਰਮਕ,** ਛੋਟਾ ਕੀਟ; ਜੁਗਨੂੰ

⇒ **ਕਿਰਮਚੀ**

**ਕਿਰਮਚੀ** ਇੱਟਾਂ ਤੇ ਫੇਰਨ ਲਈ ਇਕ ਕਿਸਮ ਦਾ ਲਾਲ ਰੰਗ — *ਅਰਬੀ* **ਕਿਰਮਿਜ਼ੀ,** ਲਾਲ ਰੰਗ ਦਾ; ਟ.ਕ. **ਕਿਰਮਿਜ਼,** ਲਾਲ ਰੰਗ, ਜਿਸ ਨਾਲ ਰੇਸ਼ਮ ਰੰਗਿਆ ਜਾਂਦਾ ਹੈ < *ਸੰਸ.* kṛmija, ਲਾਖ ਦੇ ਕੀੜਿਆਂ ਤੋਂ ਤਿਆਰ ਕੀਤਾ ਲਾਲ ਰੰਗ [kṛmi, ਕਿਰਮ, ਕੀਟ; ਲਾਖ ਦਾ ਕੀੜਾ + ja, ਪੈਦਾ ਕਰਨ ਵਾਲਾ]; ਟ.ਕ. *ਅੰਗ.* kermes,

ਲਾਖ ਦਾ ਕੀੜਾ; ਸਬੰਧਤ crimson, ਗੂੜ੍ਹਾ ਲਾਲ ਰੰਗ < *ਅਰਬੀ* **ਕ਼ਿਰਮਿਜ਼** < *ਸੰਸ.* ਜਿਵੇਂ ਉੱਪਰ

⇒ **ਕਿਰਮ**

**ਕਿਰਾੜ** ਹਿੰਦੂ ਦੁਕਾਨਦਾਰ, ਬਾਣੀਆ; *ਪ੍ਰਾਕ.* **ਕਿਰਾਡ;** *ਸਿੰਧੀ* **ਕਿਰਾੜ;** *ਹਿੰਦੀ* **ਕਿਰਾੜ** — *ਸੰਸ.* kirāṭa, ਦੁਕਾਨਦਾਰ; ਇਕ ਆਦਿਵਾਸੀ ਜਾਤੀ

**ਕਿਲਕ** ਕਲਮ ਬਣਾਉਣ ਲਈ ਇਕ ਤਰ੍ਹਾਂ ਦਾ ਖੋਖਲਾ ਕਾਨਾ, ਨੜਾ — *ਫ਼ਾਰਸੀ* **ਕਿਲਕ,** ਕਲਮ, ਕਾਨੀ; ਨੜਾ

**ਕਿਲਕਲੀ** ਕਿਲਕਾਰੀ, ਅਨੰਦਬੋਧਕ ਧੁਨੀ; *ਪ੍ਰਾਕ.* **ਕਿਲਿਕਿਲੀ;** *ਹਿੰਦੀ* **ਕਿਲੀ** — *ਸੰਸ.* kilakilā, ਖੁਸ਼ੀ ਦਾ ਸ਼ੋਰ [kilaklāyati, ਕਿਲਕਲਾਉਂਦਾ ਹੈ]

~ **ਕਿੱਕਲੀ,** ਕੁੜੀਆਂ ਦੀ ਇਕ ਪ੍ਰਕਾਰ ਦੀ ਖੇਡ — ਉਪਰੋਕਤ ਦਾ ਵਿਕਸਤ ਰੂਪ

**ਕਿੱਲਾ** *(ਲਹਿੰ.)* ਇਕ ਏਕੜ ਜ਼ਮੀਨ; ਮੂਲ ਤੌਰ ਤੇ ਕਿੱਲੇ ਗੱਡ ਕੇ ਜ਼ਮੀਨ ਦੀ ਨਿਸ਼ਾਨਦੇਹੀ ਕਰਨ ਦਾ ਭਾਵ — ਦੇਖੋ **ਕੀਲਾ**

**ਨੋਟ.** ਰਲਦੇ-ਮਿਲਦੇ ਅਰਥ-ਵਿਕਾਸ ਲਈ ਟ.ਕ. **ਮੋੜ੍ਹੀ ਗੱਢਣਾ**

**ਕਿੱਲੋ** ਤੋਲ ਜਾਂ ਲੰਬਾਈ ਦੀ ਇਕ ਇਕਾਈ; ਮੂਲ ਅਰਥ 'ਹਜ਼ਾਰ' — *ਅੰਗ.* kilo, ਇੰਜ < *ਯੂਨਾ.* chilioi, ਹਜ਼ਾਰ; *ਭਾਰੋਪੀ* gheslo (ਦੇਖੋ ਵੈਬਸਟਰ ਡਿਕਸ਼ਨਰੀ)

~ **ਕਿੱਲੋ ਗਰਾਮ,** ਮੂਲ ਅਰਥ 'ਹਜ਼ਾਰ ਗਰਾਮ'; **ਕਿੱਲੋ ਮੀਟਰ,** ਮੂਲ ਅਰਥ 'ਹਜ਼ਾਰ ਮੀਟਰ ਦੀ ਦੂਰੀ'

**ਕੀਟ** ਕੀੜਾ; ਤੁੱਛ, ਘਟੀਆ; *ਪ੍ਰਾਕ.* **ਕੀਡ, ਕੀਡੀ;** *ਹਿੰਦੀ* **ਕੀੜਾ;** *ਮਰਾ.* **ਕੀਡ, ਕੀਡਾ** — *ਸੰਸ.* kīṭa, ਇੰਜ

~ **ਕੀੜੀ,** ਚਿਊਂਟੀ — ਉਪਰੋਕਤ ਦਾ ਵਿਕਸਤ ਰੂਪ

**ਕੀਤੀ** *(ਲਹਿੰ.),* ਉਪਦੇਸ਼, ਨਸੀਹਤ; *ਪਾਲੀ* **ਕਿੱਤੀ,** ਸ਼ਿਲਾਘਾ; *ਪ੍ਰਾਕ.* **ਕਿਤਿ;** *ਹਿੰਦੀ* **ਕੀਤੀ,** ਸਿਫਤ — **ਕੀਰਤੀ,** ਸ਼ੋਭਾ; ਦੇਖੋ **ਕੀਰਤੀ**

**ਕੀਮਤ** ਮੁੱਲ, ਭਾਅ, ਨਿਰਖ; ਮੂਲ ਅਰਥ 'ਕਾਇਮ ਕਰਨ', ਅਰਥਾਤ 'ਠਹਿਰਾਉਣ ਜਾਂ ਨਿਸ਼ਚਤ ਕਰਨ ਦਾ ਭਾਵ; ਜੋ ਕੁਝ ਨਿਸ਼ਚਿਤ ਕੀਤਾ ਗਿਆ ਹੈ' — *ਅਰਬੀ* **ਕ਼ੀਮਤ,** ਮੁੱਲ, ਕਦਰ [√**ਕ਼ੌਮ,** ਖੜਾ ਕਰਨਾ, ਉਠਾਉਣਾ]

⇒ **ਕਾਇਮ**

**ਕੀਮੀਆ** ਤਾਂਬੇ ਆਦਿ ਧਾਤ ਨੂੰ ਸੋਨਾ ਬਨਾਉਣ ਦਾ ਭਾਵ; ਘਟੀਆ ਵਸਤੂ ਨੂੰ ਵਧੀਆ ਵਿਚ ਬਦਲਣ ਦਾ ਭਾਵ — *ਅਰਬੀ* **ਕੀਮਿਯਾ,** ਇੰਜ < *ਯੂਨਾ.* (ਜਿਵੇਂ ਥੱਲੇ); ਟ.ਕ. *ਅੰਗ.* alchemy, ਕੀਮੀਆਗਰੀ < *ਅਰਬੀ* **ਅਲ-ਕੀਮਿਯਾ** < *ਯੂਨਾ.* chymeia, ਕਮਿਸਟਰੀ, ਰਸਾਇਣ-ਵਿਗਿਆਨ; ਸਬੰਧਤ *ਅੰਗ.* chemistry, ਰਸਾਇਣ ਵਿਗਿਆਨ

**ਕੀਰਤੀ** ਸ਼ੋਭਾ, ਉਸਤਤ, ਜੱਸ — *ਸੰਸ.* kīrti, ਉਸਤਤ, ਪ੍ਰਸਿੱਧੀ; ਕਿਰਪਾ; ਆਭਾ, ਪ੍ਰਕਾਸ਼; ਵਿਸਤਾਰ [√kīrt, ਘੋਸ਼ਤ ਕਰਨਾ, ਵਰਨਨ ਕਰਨਾ, ਜੱਸ ਗਾਉਣਾ, ਪ੍ਰਸਿੱਧ ਕਰਨਾ]

~ **ਕੀਰਤਨ,** ਪਰਮੇਸ਼ਰ ਦਾ ਗੁਣ ਗਾਉਣ, ਭਜਨ — *ਸੰਸ.* kīrtana, ਇੰਜ

**ਕੀਲਣਾ** ਮੰਤਰ ਪੜ੍ਹ ਕੇ ਮੇਖ ਗੱਡਣਾ, ਮੰਤਰ ਨਾਲ (ਦੁਰ-ਆਤਮਾ ਨੂੰ) ਬੰਨ੍ਹਣਾ, ਠਾਕਣਾ; *ਪ੍ਰਾਕ.* **ਕੀਲਣ,** ਕੀਲੇ ਨਾਲ ਬੰਨ੍ਹਣ ਦਾ ਭਾਵ; *ਉੜੀ.* **ਕੀਲਿਬਾ,** ਕੁੰਡੀ ਲਾਉਣਾ; *ਹਿੰਦੀ* **ਕੀਲਨਾ,** ਬੰਨ੍ਹਣਾ — *ਸੰਸ.* √kīl, ਬੰਨ੍ਹਣਾ, to fasten

⇒ **ਕੀਲਾ**

**ਕੀਲਾ** (ਕਿੱਲਾ) ਪਸ਼ੂ ਬੰਨ੍ਹਣ ਦੀ ਖੂੰਟੀ, ਖੁੰਡਾ; *ਸਿੰਧੀ* **ਕੀਰੀ,** ਕਿੱਲ; *ਬੰਗਾ.* **ਕੀਲ;** *ਉੜੀ.* **ਕੀਲਾ** — *ਸੰਸ.* kīla, ਕਿੱਲ, ਖੂੰਟੀ; ਕੂਹਣੀ; ਕੂਹਣੀ ਨਾਲ ਮਾਰੀ ਹੁੱਝ; ਸਬੰਧਤ kīlaka, ਖੂੰਟੀ,

ਕਿੱਲਾ; ਖੂੰਡਾ; ਕਿੱਲ ਦੀ ਸ਼ਕਲ ਦਾ ਫੋੜਾ "a kind of tumour having the form of a pin"; ਦੇਖੋ ਮੋ.ਵਿਲ.); √kil, ਬੰਨ੍ਹਣਾ, ਜਕੜਣਾ

~ **ਕਿੱਲ[1],** ਮੇਖ, ਬਰੰਜੀ; ਫੋੜੇ ਅੰਦਰ ਤਿੱਖਾ, ਕਰੜਾ (ਕਿੱਲ ਦੀ ਸ਼ਕਲ ਦਾ) ਮਾਸ; ਤੀਵੀਆਂ ਦੇ ਨੱਕ ਦਾ ਕੋਕਾ (ਦੇਖੋ ਪੰ.ਕੋ.)

~ **ਕਿੱਲ[2]** *(ਮੁਲ.)* ਕੂਹਣੀ ਨਾਲ ਮਾਰੀ ਸੱਟ; ਗੁੱਲੀ ਡੰਡੇ ਦਾ ਟੁੱਲ — ਦੇਖੋ **ਕੀਲਾ**

⇒ **ਕਿੱਲਾ; ਕੀਲਣਾ**

**ਕੁਆਰ** ਇਕ ਪ੍ਰਕਾਰ ਦੀ ਬੂਟੀ, ਜਿਸ ਦੇ ਡੰਡਲ ਗੁੱਦੇ ਨਾਲ ਭਰੇ ਹੋਏ ਅਤੇ ਅਤਿ ਕੋਮਲ ਹੁੰਦੇ ਹਨ; ਮੂਲ ਅਰਥ 'ਕੁੜੀ, ਯੁਵਤੀ' (ਇਸ ਦ੍ਰਿਸ਼ਟੀ ਤੋਂ ਕਿ ਕੁਆਰ-ਬੂਟੀ ਦੇ ਡੰਡਲ ਯੁਵਤੀ ਦੇ ਅੰਗਾਂ ਵਾਂਗ ਭਰੇ ਹੋਏ ਅਤੇ ਗੁਦਗੁਦੇ ਹੁੰਦੇ ਹਨ); *ਸਿੰਧੀ* **ਕੁਆਰ ਬੂਟੀ;** *ਹਿੰਦੀ* **ਕੁਵਾਰ;** *ਮਰਾ.* **ਕੁਵਾਰੀ** — *ਸੰਸ.* kumārī, ਕੁਆਰ ਦੀ ਬੂਟੀ; Aloe perfoliata; ਕੁਮਾਰੀ, ਯੁਵਤੀ

~ **ਕੁਆਰ ਗੰਦਲ,** ਕੁਆਰ ਦਾ ਡੰਡਲ, ਜੋ ਅਤਿ ਕੋਮਲ ਤੇ ਗੁੱਦੇ ਨਾਲ ਭਰਿਆ ਹੁੰਦਾ ਹੈ; *(ਲਾਖ.),* ਮੁਟਿਆਰ (ਟ.ਕ. "ਕੱਚੀਏ ਕੁਆਰ-ਗੰਦਲੇ"; ਲੋਕ-ਗੀਤ) — ਪੰਜਾਬੀ ਕੋਸ਼ ਵਿਚ ਕੁਆਰ-ਗੰਦਲ ਦਾ ਅਰਥ ਕੁਆਰ ਦੇ ਬੂਟੇ ਦੀ ਗੰਦਲ ਦਿੱਤਾ ਗਿਆ ਹੈ, ਜੋ ਅਣਉਚਿਤ ਹੈ

**ਨੋਟ.** ਉਪਰੋਕਤ ਸਬੰਧ ਵਿਚ ਹੋਰ ਦੇਖੋ *ਸੰਸ.* taruṇī (ਨਵਯੁਵਤੀ, ਕੁੜੀ; ਕੁਆਰ-ਬੂਟੀ); ਇੰਜ ਹੀ *ਸੰਸ.* kanyā (ਕੰਨਿਆਂ, ਕੁਮਾਰੀ; ਕੁਆਰ-ਬੂਟੀ)

**ਕੁਆਰੀ** ਅਣਵਿਆਹੀ ਕੁੜੀ; *ਸਿੰਧੀ* **ਕੁਆਰੀ,** ਬੰਨੀ, ਲਾੜੀ; *ਬੰਗਾ.* **ਕੁਆਰੀ** — **ਕੁਮਾਰੀ** ਦਾ ਵਿਕਸਤ ਰੂਪ; ਦੇਖੋ **ਕੁਮਾਰੀ**

~ **ਕੌਰ[1]** (ਕੋਰ), ਸਿੱਖ ਇਸਤਰੀਆਂ ਦੇ ਨਾਵਾਂ ਨਾਲ ਲਗਦਾ ਅੰਤਮ ਅੰਸ਼ (ਟ.ਕ. 'ਰਾਜਿੰਦਰ ਕੌਰ') — ਉਕਤ ਦਾ ਇਕ ਭੇਦ

⇒ **ਕੁਮਾਰੀ; ਕੌਰ[2]**

**ਕੁਇਰੁ: ਕੰਵਰ**

**ਕੁਸ਼ੀ** 'ਘਾਤ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਖੁਦ-ਕੁਸ਼ੀ', ਆਤਮ-ਘਾਤ) — *ਫਾਰਸੀ* **ਕੁਸ਼ੀ,** ਇੰਜ [**ਕੁਸ਼ਤਨ,** ਮਾਰਨਾ, ਕਤਲ ਕਰਨਾ]

~ **ਕੁਸ਼ਤੀ,** ਪਹਿਲਵਾਨਾਂ ਦਾ ਘੋਲ, ਪਹਿਲਵਾਨਾਂ ਦੀ ਲੜਾਈ — ਸੰਭਵ ਤੌਰ ਤੇ *ਫਾਰਸੀ* **ਕੁਸ਼ਤਨ,** (ਮਾਰਨਾ) ਤੇ ਆਧਾਰਤ

**ਕੁਹਕ** ਪੰਛੀਆਂ ਦੀ ਆਵਾਜ਼, ਮਿੱਠੀ ਸੁਰ (ਟ.ਕ. "ਕੁਹਕਨਿ ਕੋਕਲਾ ਤਰਲ ਜੁਆਣੀ"; ਮ.1) — *ਸੰਸ.* kuhaka, ਕੁੱਕੜ ਦੀ ਬਾਂਗ; ਟ.ਕ. kuhu, ਕੋਇਲ; kuhaka-svara, ਜੰਗਲੀ ਮੁਰਗੇ ਦੀ ਆਵਾਜ਼

**ਕੁਹਣਾ** ਬੇਰਹਿਮੀ ਨਾਲ ਮਾਰਨਾ; *ਸਿੰਧੀ* **ਕੁਹਣੁ** — *ਸੰਸ.* √kush, ਪਾੜਣਾ, ਟੋਟੇ ਕਰਨਾ; ਚੂੰਢੀ ਵੱਡਣਾ; ਟ.ਕ. *ਫਾਰਸੀ* **ਕੁਸ਼ਤਨ,** ਕਤਲ ਕਰਨਾ

~ **ਕੁੱਠਾ,** ਕੱਟਿਆ ਹੋਇਆ, ਵੱਢਿਆ, ਹਲਾਲ ਕੀਤਾ; *ਸਿੰਧੀ* **ਕੁਠੋ** — *ਸੰਸ.* kushṭa; ਭੂ. ਕਿਰ. ਵਲੋਂ √kush, ਜਿਵੇਂ ਉੱਪਰ

**ਕੁਹਾੜਾ** ਲੱਕੜਾਂ ਕੱਟਣ ਦਾ ਹਥਿਆਰ; *ਪ੍ਰਕਾ.* **ਕੁਢਾਰ, ਕੁਹਾਡ;** *ਸਿੰਧੀ* **ਕੁਹਾੜੋ;** *ਬੰਗਾ.* **ਕੁੜਾਲ;** *ਉੜੀ.* **ਕੁੜਾਲਾ;** *ਹਿੰਦੀ* **ਕੁਲਹਾੜਾ;** *ਮਰਾ.* **ਕੁਰਹਾਡ** — *ਸੰਸ.* kuṭhāra, ਕੁਹਾੜਾ

**ਕੁੱਕੜ** ਮੁਰਗਾ; *ਪਾਲੀ* **ਕੁੱਕੁਟ;** *ਪ੍ਰਾਕ.* **ਕੁੱਕੁਡ;** *ਸਿੰਧੀ* **ਕੁਕੜੁ;** *ਅਸਾ.* **ਕੁਕੁਰਾ;** *ਬੰਗਾ.* **ਕੁਕੁੜਾ** — *ਸੰਸ.* kukkuṭa, ਕੁੱਕੜ; ਸਮਾਨ kurkuṭa

\+ *ਕ੍ਰੋਸ਼* kokot, ਕੁੱਕੜ

**ਕੁੱਖ** ਪੇਟ ਦਾ ਉਹ ਭਾਗ, ਜੋ ਕਮਰ ਅਤੇ ਕੱਛ ਦੇ ਮੱਧ ਵਿਚਕਾਰ ਹੈ; ਭਗ

(ਟ.ਕ. 'ਕੁਖ ਹਰੀ ਹੋਣਾ', ਗਰਭ ਧਾਰਨ ਕਰਨਾ; *ਪ੍ਰਾਕ.* ਕੁੱਖੀ) — *ਸੰਸ.* kukshi, ਪੇਟ, ਢਿੱਡ; ਕਿਸੇ ਚੀਜ਼ ਦਾ ਅੰਦਰਲਾ ਭਾਗ; ਖੱਡ, ਟੋਇਆ, ਖਾੜੀ

**ਕੂੱਚ** ਜੁਲਾਹੇ ਦਾ ਤਾਣੀ ਸਾਫ ਕਰਨ ਵਾਲਾ ਬੁਰਸ਼ (ਟ.ਕ. 'ਕੂੱਚ ਵਰਗੀ ਦਾੜ੍ਹੀ') — *ਸੰਸ.* kūrca, ਘਾਹ ਦਾ ਮੁੱਠਾ, ਬੁਰਸ਼; ਦੇਖੋ **ਕੂਚੀ**

**ਕੁਚੈਲਾ** 'ਗੰਦੇ ਕੱਪੜਿਆਂ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਮੈਲਾ ਕੁਚੈਲਾ') — *ਸੰਸ.* kucela, ਫਟਿਆ ਪੁਰਾਣਾ ਕੱਪੜਾ, ਚੀਥੜਾ [ku, ਬੁਰਾ, ਭੈੜਾ + cela, ਕੱਪੜਾ]

**ਕੁੱਛੜ** ਗੋਦੀ, ਢਾਕ; *ਸਿੰਧੀ* **ਕੁੱਛਿੜ** — *ਸੰਸ.* kukshi, ਪੇਟ, ਢਿੱਡ — **ਕੁੱਖ** ਦਾ ਇਕ ਭੇਦ (ਦੇਖੋ ਟਰਨਰ)

**ਕੁੱਛਾਂ,** ਖੂੰਜੇ — ਦੇਖੋ **ਕੁੱਖ**

**ਕੁਛਿਤ** ਨਿੰਦਿਤ (ਟ.ਕ. "ਮਨਮੁਖ ਕੁਚੀਲ ਕੁਛਿਤ ਬਿਕਰਾਲਾ"; ਮ.1) — *ਸੰਸ.* kutsita; ਭੂ.ਕਿਰ. ਵਲੋਂ √kuts, ਨਿੰਦਾ ਕਰਨਾ, ਕੱਸਣਾ

⇒ **ਕੱਸਣਾ**

**ਕੁੰਜ** ਬਨ ਵਿਚ ਬਿਰਛਾਂ ਨਾਲ ਢੱਕੀ ਹੋਈ ਥਾਂ (ਟ.ਕ. 'ਕੁੰਜ-ਕੁਟੀਰ', ਕੁੰਜ ਵਿਚ ਬਣਾਈ ਹੋਈ ਕੁਟੀਆ) — *ਸੰਸ.* kuñja, ਇੰਜ

~ **ਕੁੰਜ ਵਿਹਾਰੀ,** ਬਨ ਦੇ ਕੁੰਜਾਂ ਵਿਚ ਵਿਚਰਨ ਵਾਲੇ; ਕ੍ਰਿਸ਼ਨ ਦੀ ਇਕ ਉਪਾਧੀ [ਕੁੰਜ + ਵਿਹਾਰੀ]; ਦੇਖੋ **ਬਿਹਾਰੀ**

**ਕੁੰਜਰ** ਹਾਥੀ (ਟ.ਕ. "ਏਕਲ ਮਾਟੀ ਕੁੰਜਰ ਚੀਟੀ"; ਨਾਮਦੇਵ) = ਹਾਥੀ ਅਤੇ ਕੀੜੀ ਇਕੋ ਮਿੱਟੀ ਦੀ ਉਪਜ ਹਨ — *ਸੰਸ.* kuñjara, ਹਾਥੀ

~ **ਕੁੰਚਰ,** ਉਪਰੋਕਤ ਦਾ ਵਿਕਸਤ ਰੂਪ, ਜਿਵੇਂ **ਕੁੰਚਰ ਇਸਨਾਨੁ,** ਹਾਥੀ ਦਾ ਨ੍ਹਾਉਣ (ਜੋ ਨ੍ਹਾ ਕੇ ਉੱਪਰ ਮਿੱਟੀ ਪਾ ਲੈਂਦਾ ਹੈ); "ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ" (ਮ:9)

**ਕੁੱਜਾ** ਮਿੱਟੀ ਦੀ ਗੜਵੀ — *ਫਾਰਸੀ* **ਕੂਜ਼ਾ,** ਜਲ-ਪਾਤਰ; ਮਿਸਰੀ ਦੇ ਗੋਲ-ਗੋਲ ਡਲੇ; ਕੁਲਫੀ; ਟ.ਕ. **ਕੂਜ਼ਾ-ਗਰ,** ਭਾਂਡੇ ਬਣਾਉਣ ਵਾਲਾ, ਕੁਮ੍ਹਿਆਰ

~ **ਕੂਜਾ ਮਿਸਰੀ,** ਇਕ ਤਰ੍ਹਾਂ ਦੀ ਮਿਸਰੀ, pot-sugar

**ਕੁੰਜੀ** ਚਾਬੀ; *ਪ੍ਰਾਕ.* **ਕੁੰਚਿਯਾ;** *ਬੰਗਾ.* **ਕੂੰਜੀ;** *ਮਰਾ.* **ਕੁੰਜੀ;** *ਉੜੀ.* **ਕੁੰਚੀ** — *ਸੰਸ.* kuñcika, ਕੁੰਜੀ

**ਕੁੱਟਣਾ** ਸੱਟ ਲਾਉਣਾ, ਚੂਰਾ ਚੂਰਾ ਕਰਨਾ; ਮਾਰਨਾ, ਸਜ਼ਾ ਦੇਣਾ; *ਪ੍ਰਾਕ.* **ਕੁੱਟਣ,** ਕੁਤਰਨ; ਕੁੱਟਣ; *ਉੜੀ.* **ਕੁਟਣੀ,** ਧਾਨ ਕੁੱਟਣ ਦੀ ਮੂੰਗਲੀ, ਮੁਹਲਾ — *ਸੰਸ.* √kuṭṭ, ਚੂਰਾ ਚੂਰਾ ਕਰਨਾ, ਸੱਟ ਮਾਰਨਾ

~ **ਕੁੱਟੀ**[1] *(ਪੁਆ.),* ਕੁਤਰਾ, ਟੋਕਾ; *ਹਿੰਦੀ* **ਕੁੱਟੀ,** ਇੰਜ

~ **ਕੁੱਟੀ**[2] (ਬਾਲ ਬੋਲੀ), ਸਬੰਧ ਤੋੜਣਾ (ਟ.ਕ. 'ਕੁੱਟੀ ਕਰਨਾ')

**ਕੁਟਣੀ** ਦੱਲੀ, a bawd (ਟ.ਕ. 'ਫਫੇ-ਕੁਟਣੀ'); *ਪ੍ਰਾਕ.* **ਕੁੱਟਣੀ;** *ਬੰਗਾ.* **ਕੁਟਨੀ;** *ਹਿੰਦੀ* **ਕੁਟਨੀ;** *ਮਰਾ.* **ਕੂਟਣ** — *ਸੰਸ.* kuṭṭanī, ਇੰਜ; ਟ.ਕ. kuṭī, ਵਿੰਗ, ਟੇਡ, ਵਕਰ, curve; (ਲਾਖ.) ਕਪਟੀ

⇒ **ਕੁਟਲ**

**ਕੁਟੰਬ** ਟੱਬਰ, ਖਾਨਦਾਨ — *ਸੰਸ.* kuṭumba, ਇੰਜ; ਦੇਖੋ **ਕੁੜਮ**

**ਕੁਟਲ** ਬੇਈਮਾਨ, ਛਲੀਆ, ਖੋਟਾ; *ਪ੍ਰਾਕ.* **ਕੁਡਿਲ,** ਵਿੰਗਾ, ਟੇਢਾ — *ਸੰਸ.* kuṭila, ਟੇਢਾ, ਮੁੜਿਆ ਹੋਇਆ, ਵਲ ਖਾਂਦਾ; (ਲਾਖ.), ਕਪਟੀ, ਛਲੀਆ

⇒ **ਕੁਟਣੀ**

**ਕੁਟੀ** ਸਾਧੂਆਂ ਦੀ ਝੁੰਗੀ, ਟੱਪਰੀ — *ਸੰਸ.* kuṭi, ਝੌਂਪੜੀ, ਮਕਾਨ, "a hut, cottage, house" (ਦੇਖੋ ਮੋਨ.ਵਿਲ.)

~ **ਕੁਟੀਆ,** ਸਾਧੂਆਂ ਦੀ ਝੁੱਗੀ — *ਸੰਸ.* kuṭikā, ਛੋਟਾ ਜਿਹਾ ਘਰ

~ **ਕੁਟੀਰ,** ਕੁਟੀਆ — *ਸੰਸ.* kuṭīra, ਇੰਜ (ਕੁਟੀ ਤੇ ਆਧਾਰਤ)

**ਕੁਟੀਚਰ** ਘਰੋਂ ਬਾਹਰ ਨਾ ਨਿਕਲਣ ਵਾਲਾ (ਨਿੰਦਾ-ਵਾਚਕ ਵਰਤੋਂ ਵਜੋਂ) — *ਸੰਸ.* kuṭicara, ਸਾਧੂ, ਜੋ ਪਰਿਵਾਰ ਦੀ ਦੇਖਭਾਲ ਆਪਣੇ ਪੁੱਤਰ ਦੇ ਸਪੁਰਦ ਕਰਕੇ ਆਪ ਭਗਤੀ ਵਿਚ ਲੀਨ ਰਹਿੰਦਾ ਹੈ; ਮੂਲ ਅਰਥ 'ਘਰ ਵਿਚ ਰਹਿਣ ਵਾਲਾ' [kuṭi, ਕੁਟੀਆ, ਘਰ + √car, ਰਹਿਣਾ, ਨਿਵਾਸ ਕਰਨਾ ਆਦਿ; ਟ.ਕ. *ਸੰਸ.* giricara, ਪਰਬਤ-ਵਾਸੀ]

⇒ **ਕੁਟੀਆ + ਚਰਨਾ**

**ਕੁੱਠਾ: ਕੁਹਣਾ**

**ਕੁੰਡ** ਚੁਬੱਚਾ, ਹੌਜ਼; ਖੁਲ੍ਹੇ ਮੂੰਹ ਵਾਲਾ ਡੂੰਘਾ ਭਾਂਡਾ; *ਪ੍ਰਾਕ.* **ਕੁੰਡ,** ਹੌਜ, **ਕੁੰਡੀ,** ਭਾਂਡਾ; *ਸਿੰਧੀ* **ਕੁਨੋ,** ਚਾਟੀ, **ਕੁੱਨੀ,** ਹਾਂਡੀ; *ਹਿੰਦੀ* **ਕੁੰਡਾਲਾ,** ਪਿਆਲਾ; *ਮਰਾ.* **ਕੁੰਡੀ,** ਪਾਣੀ ਦਾ ਭਾਂਡਾ — *ਸੰਸ.* kuṇḍa, ਹੌਜ; ਪਿਆਲਾ

~ **ਕੁੰਨਾ** *(ਲਹਿੰ.),* ਮਿੱਟੀ ਦੀ ਹਾਂਡੀ; ਹੋਰ ਅਰਥ 'ਖੂਹ; ਟੱਬ' — ਉਪਰੋਕਤ ਦਾ ਵਿਕਸਤ ਰੂਪ

~ **ਕੁਨਾਲੀ,** ਮਿੱਟੀ ਦੀ ਪਰਾਤ — ਉਪਰੋਕਤ **ਕੁੰਨਾ** ਤੇ ਆਧਾਰਤ

**ਕੁਤਬ** ਧਰਤੀ ਦੇ ਧੁਰੇ ਦੇ ਦੋਵੇਂ ਸਿਰੇ, pole (ਟ.ਕ. 'ਕੁਤਬ ਸਿਤਾਰਾ', ਧਰੂੰ ਤਾਰਾ); ਉਹ ਵਲੀ, ਜਿਸ ਤੇ ਸੰਸਾਰ ਦਾ ਪ੍ਰਬੰਧ ਨਿਰਭਰ ਹੈ, ਵੱਡਾ ਪੀਰ — *ਅਰਬੀ* **ਕੁਤਬ,** ਚੱਕੀ ਦੀ ਕੀਲੀ ਜਾਂ ਧੁਰਾ; ਧੁਰਾ, ਜਿਸ ਦੇ ਦੁਆਲੇ ਧਰਤੀ ਘੁੰਮਦੀ ਮੰਨੀ ਜਾਂਦੀ ਹੈ; ਧਰੂੰ ਤਾਰਾ, pole star (ਲਾਖ.), ਕੌਮ ਦਾ ਸਰਦਾਰ; ਵਲੀ; ਟ.ਕ. **ਕੁਤਬ ਜਨੂਬੀ,** ਦੱਖਣੀ ਧਰੂੰ

**ਕੁਥਿੱਥਾ** (ਕੁਥੱਥਾ), ਭੈੜੀ ਆਦਤ ਵਾਲਾ, ਕੁਚੱਜਾ — *ਸੰਸ.* *kusthita, ਚੰਗੀ ਤਰ੍ਹਾਂ ਨਾ-ਟਿਕਿਆ [ku, ਬੁਰਾ, ਭੈੜਾ + sthita, ਖੜਾ ਕੀਤਾ, ਟਿਕਾਇਆ [ਭੂ.ਕਿਰ. ਵਲੋਂ sthā, ਖੜਾ ਕਰਨਾ, ਕਾਇਮ ਕਰਨਾ]

**ਕੁੱਦਣਾ** ਉਛਲਣਾ, ਟੱਪਣਾ; *ਸਿੰਧੀ* **ਕੁਡਣੁ;** *ਬੰਗਾ.* **ਕੂਦਾ;** *ਉੜੀ* **ਕੁਦਿਬਾ;** *ਹਿੰਦੀ* **ਕੂਦਨਾ;** *ਮਰਾ.* **ਕੁਡਣੇ** — *ਸੰਸ.* kūrd, ਟੱਪਣਾ, ਉੱਛਲਣਾ; ਖੇਲ੍ਹਣਾ

**ਕੁਦਰਤ** ਰੱਬੀ ਸ਼ਕਤੀ; ਪਰਮੇਸ਼ਰ ਦਾ ਆਪਣੀ ਸ਼ਕਤੀ ਦੁਆਰਾ ਕੀਤਾ ਕੰਮ, ਭੌਤਕ ਜਗਤ, ਪਰਕਿਰਤੀ — *ਅਰਬੀ* **ਕੁਦਰਤ,** ਸ਼ਕਤੀ, ਸਮਰੱਥਾ, ਸਾਹਸ; ਸ੍ਰਿਸ਼ਟੀ, ਪਰਕਿਰਤੀ; [√**ਕਦਰ** ਸ਼ਕਤੀਸ਼ਾਲੀ ਹੋਣਾ] ਟ.ਕ. **ਇਕਤਦਾਰ,** ਸ਼ਕਤੀ, ਅਧਿਕਾਰ, ਯੋਗਤਾ; ਕਬਜ਼ਾ, ਨਿਯੰਤਰਨ; (ਇ) ਕ (ਤ) ਦਾਰ

⇒ **ਕਾਦਰ; ਕਦਰ**

**ਕੁੰਨਾ: ਕੁੰਡ**

**ਕੁੱਪਾ** ਚਮੜੇ ਦਾ ਬਰਤਨ, ਜਿਸ ਵਿਚ ਤੇਲ ਆਦਿ ਪਾਇਆ ਜਾਂਦਾ ਹੈ; *ਪ੍ਰਾਕ.* **ਕੂੰਪਯ;** *ਉੜੀ.* **ਕੁਮਪਾ;** *ਸਿੰਧੀ* **ਕੁਪੋ;** *ਮਰਾ.* **ਕੁੱਪਾ;** *ਬੰਗਾ.* **ਕੁਪ;** *ਗੁਜ.* **ਕੁਪੀ,** ਸ਼ੀਸ਼ੀ — *ਸੰਸ.* kūpa, ਤੇਲ ਪਾਉਣ ਵਾਲਾ ਚਮੜੇ ਦਾ ਪਾਤਰ; ਸਮਾਨ kūpaka

**ਨੋਟ.** ਟਰਨਰ ਅਨੁਸਾਰ *ਸੰਸ.* kūpa[1] (ਖੂਹ; ਟੋਆ) ਅਤੇ kūpa[2] (ਚਮੜੇ ਦੀ ਬਣੀ ਤੇਲ ਰੱਖਣ ਵਾਲੀ ਕੁੱਪੀ) ਪਰਸਪਰ ਅਸਬੰਧਤ, ਅਰਥਾਤ ਸਮਰੂਪਕ ਸ਼ਬਦ ਹਨ। ਪਰ ਇਸ ਧਾਰਨਾ ਦੇ ਉਲਟ kūpa ਇਕ ਬਹੁਅਰਥਕ ਸ਼ਬਦ ਹੈ, ਅਰਥਾਤ ਪਾਣੀ ਨੂੰ ਧਾਰਨ ਕਰਨ ਵਾਲਾ ਖੂਹ ਅਤੇ ਤੇਲ ਨੂੰ ਧਾਰਨ ਕਰਨ ਵਾਲਾ ਚਮੜੇ ਦਾ ਪਾਤਰ ਪਰਸਪਰ ਸਬੰਧਤ ਭਾਵ ਹਨ। ਇਸ ਬਾਰੇ ਟ.ਕ. *ਅੰਗ.* well, (ਖੂਹ); ਹੋਰ ਅਰਥ 'ਤਰਲ ਧਾਰਨ ਕਰਨ ਵਾਲਾ ਕੋਈ ਪਾਤਰ', ਜਿਵੇਂ *ਅੰਗ.* inkwell, ਕਲਮਦਾਨ ਵਿਖੇ ਬਣੀ ਸਿਆਹੀ ਦੀ ਦਵਾਤ

**ਕੁਪਾਤਰ** ਅਯੋਗ, ਨਾਕਾਬਲ — *ਸੰਸ.* kupātra, ਅਯੋਗ, ਸਮਾਈ ਅਯੋਗ [ku, ਭੈੜਾ + pātra, ਪਾਤਰ]

⇒ **ਪਾਤਰ**

**ਨੋਟ.** ਅਰਥ-ਵਿਕਾਸ ਲਈ ਟ.ਕ. *ਅਰਬੀ* **ਕਮ-ਜ਼ਰਫ,** ਥੋੜੇ ਹੌਸਲੇ ਵਾਲਾ, ਕਮੀਨਾ [**ਕਮ,** ਥੋੜ੍ਹਾ + **ਜ਼ਰਫ,** ਭਾਂਡਾ, ਪਾਤਰ]; ਉਪਰੋਕਤ ਸੰਦਰਭ ਵਿਚ "ਭਾਂਡਾ ਜਾਂ ਪਾਤਰ" ਸਮਾਈ-ਯੋਗਤਾ, capacity ਦਾ ਸੂਚਕ ਹੈ। ਇਥੇ ਇਹ ਵੀ ਦੇਖਿਆ ਜਾ ਸਕਦਾ ਹੈ ਕਿ *ਅੰਗ.* capable (ਯੋਗ, ਕਾਬਲ) ਅਤੇ receptacle (ਪਾਤਰ, ਭਾਂਡਾ) ਇਕ ਸਾਂਝੇ ਸ੍ਰੋਤ, ਅਰਥਾਤ *ਲਾਤ.* √cap ਦੀ ਦੇਣ ਹਨ, ਜੋ ਕੁਝ ਹਾਲਤਾਂ ਵਿਚ cep ਦੇ ਰੂਪ ਵਿਚ ਪ੍ਰਗਟ ਹੁੰਦਾ ਹੈ

**ਕੁੱਬਾ** ਵਿੰਗੀ ਜਾਂ ਝੁਕੀ ਹੋਈ ਪਿੱਠ ਵਾਲਾ; *ਪ੍ਰਾਕ.* **ਕੁੱਜ;** *ਬੰਗਾ.* **ਕੂਜਾ;** *ਉੜੀ.* **ਕੁਜ,** ਕੁੱਬ; *ਮਰਾ.* **ਕੋਜਾ, ਕੋਡਾ** — *ਸੰਸ.* kubja, ਕੁੱਬਾ

**ਕੁੰਭ** ਮਿੱਟੀ ਦਾ ਘੜਾ; ਇਕ ਰਾਸ਼ੀ ਦਾ ਨਾਂ; ਇਕ ਪਰਬ (ਟ.ਕ. 'ਕੁੰਭ ਦਾ ਮੇਲਾ') — *ਸੰਸ.* kumbha, ਘੜਾ (ਰਿ.ਵੇ.) + *ਫਾਰਸੀ* **ਖੁਮ,** ਘੜਾ [*ਜ਼ੰਦ* khumb; ਦੇਖੋ ਪਲੈਟਸ]

~ **ਕੁੰਭੀ ਨਰਕ,** ਇਕ ਨਰਕ ਦਾ ਨਾਂ; ਮਾਤਾ ਦਾ ਉਦਰ, ਜਿਸ ਵਿਚ ਜੀਵ ਪੁੱਠਾ ਲਟਕਿਆ ਰਹਿੰਦਾ ਹੈ [*ਸੰਸ.* kumbhī, ਘਰੋਟੀ, ਹਾਂਡੀ + naraka, ਨਰਕ]

⇒ **ਕੁਮ੍ਹਾਰ**

**ਕੁੰਭਕਰਣ** ਰਾਵਣ ਦੇ ਭਰਾ ਦਾ ਨਾਂ; ਮੂਲ ਅਰਥ 'ਘੜੇ ਵਰਗੇ ਕੰਨਾਂ ਵਾਲਾ' — *ਸੰਸ.* kumbha karṇa, ਇੰਜ

**ਨੋਟ.** ਉਪਰੋਕਤ ਸੰਦਰਭ ਵਿਚ ਟ.ਕ. **ਸਰੂਪਨਖਾ** (ਰਾਵਨ ਦੀ ਭੈਣ); ਮੂਲ ਅਰਥ 'ਛੱਜ ਵਰਗੇ ਨੌਹਾਂ ਵਾਲੀ'

**ਕੁਮਾਰ** ਰਾਜੇ ਦਾ ਬੇਟਾ; ਯੁਵਰਾਜ; ਬਾਲਕ; ਬੇਟਾ — *ਸੰਸ.* kumāra, ਪੁੱਤਰ, ਬੇਟਾ; ਰਾਜਕੁਮਾਰ

~ **ਕੁਮਾਰੀ,** ਰਾਜੇ ਦੀ ਬੇਟੀ, ਸ਼ਹਿਜ਼ਾਦੀ (ਟ.ਕ. 'ਰਾਜ ਕੁਮਾਰੀ'); ਅਣਵਿਆਹੀ ਲੜਕੀ; ਜ਼ਨਾਨਾ ਵਿਅਕਤੀਗਤ ਨਾਵਾਂ ਨਾਲ ਲਗਣ ਵਾਲਾ ਸਮਾਸੀ ਰੂਪ — *ਸੰਸ.* kumārī, ਕੁਆਰੀ ਲੜਕੀ, ਕੁੜੀ; ਰਾਜੇ ਦੀ ਬੇਟੀ; ਦੁਰਗਾ ਦੇਵੀ (ਦੇਖੋ **ਕੰਨਿਆ ਕੁਮਾਰੀ**)

⇒ **ਕੰਵਰ; ਕੌਰ**[2]

**ਕੁਮ੍ਹਾਰ** ਭਾਂਡੇ ਬਨਾਉਣ ਵਾਲਾ; *ਪ੍ਰਾਕ.* **ਕੁੰਭਾਰ;** *ਸਿੰਧੀ* **ਕੁੰਭਾਰੁ;** *ਬੰਗਾ.* **ਕੁਮਾਰ;** *ਉੜੀ* **ਕੁਮਭਾਰ;** *ਹਿੰਦੀ* **ਕੁਮ੍ਹਾਰ;** *ਗੁਜ.* **ਕੁੰਭਾਰ** — *ਸੰਸ.* kumbhakāra, ਕੁਮ੍ਹਾਹ [kumbha + kāra, ਕਰਨ ਵਾਲਾ, ਬਨਾਉਣ ਵਾਲਾ]

~ **ਕੁੰਭਾਰ** *(ਲਹਿੰ.);* ਸਮਾਨ **ਕੁਭਾਰ** — ਉਪਰੋਕਤ ਦਾ ਰੂਪਅੰਤਰ

⇒ **ਕੁੰਭ**

**ਕੁਰਸ** ਗੋਲ ਆਕਾਰ ਦਾ ਟੁਕੜਾ, ਟਿੱਕੀ (ਟ.ਕ. "ਨੂਰ ਅਰਸਹੁ ਕੁਰਸਹੁ ਝਟੀਐ"; ਮ.3) = ਅਰਸ਼ੋਂ ਕੁਰਸ ਤੋਂ ਨੂਰ ਝੜਦਾ ਹੈ — *ਅਰਬੀ* **ਕੁਰਸ,** ਗੋਲ ਆਕਾਰ ਦੀ ਵਸਤੂ, ਟਿੱਕੀ (ਜਿਵੇਂ ਰੋਟੀ ਜਾਂ ਸਾਬਣ ਦੀ), ਦਵਾਈ ਦੀ ਗੋਲੀ; ਚੰਦ ਜਾਂ ਸੂਰਜ ਦਾ ਮੰਡਲ, an orb or disc (of the moon or sun)

**ਕੁਰਸੀ** ਲੱਕੜ ਆਦਿ ਦਾ ਬਣਿਆ ਬੈਠਣ ਦਾ ਆਸਣ; ਮਕਾਨ ਦੀ ਨੀਂਹ ਦੀ ਜ਼ਮੀਨ ਤੋਂ ਉਚਿਆਈ; ਪੀੜ੍ਹੀ, ਖਾਨਦਾਨ (ਟ.ਕ. 'ਕੁਰਸੀਨਾਮਾ', ਬੰਸਾਵਲੀ) — *ਅਰਬੀ* **ਕੁਰਸੀ,** ਚੌਕੀ; ਮਕਾਨ ਦੇ ਫਰਸ਼ ਦੀ ਉਚਾਈ; ਅੱਠਵਾਂ ਅਸਮਾਨ; ਪੀੜ੍ਹੀ, ਖਾਨਦਾਨ

**ਕੁਰਬਾਨ** ਕਿਸੇ ਦੇ ਦੁਆਲੇ ਫਿਰ ਕੇ ਉਸ ਦੀ ਬਲਾ ਆਪਣੇ ਸਿਰ ਲੈਣ ਦਾ ਭਾਵ, ਬਲਿਹਾਰ, ਸਦਕੇ (ਟ.ਕ. 'ਕੁਰਬਾਨ ਜਾਣਾ') — *ਅਰਬੀ* **ਕੁਰਬਾਨ,** ਉਹ ਸ਼ੈ, ਜਿਹੜੀ ਰੱਬ ਦੇ ਨਾਂ ਤੇ ਦਿੱਤੀ ਜਾਵੇ, ਭੇਟਾ, ਵਾਰਨਾ, ਸਦਕਾ; ਮੂਲ ਅਰਥ 'ਜੋ ਕੁਝ ਪਰਮਾਤਮਾ ਦੇ ਨਜ਼ਦੀਕ ਲਿਜਾਂਦਾ ਹੈ [√**ਕ਼ਰਬ,** ਪਹੁੰਚਣਾ, ਕੋਲ ਜਾਣਾ]

⇒ **ਕਰੀਬ**

**ਕੁਰਾਨ** ਮੁਸਲਮਾਨਾਂ ਦੀ ਧਾਰਮਕ ਪੁਸਤਕ; ਮੂਲ ਅਰਥ 'ਰਹਾ ਨਾਲ ਪੜ੍ਹਨ ਦਾ ਭਾਵ' — *ਅਰਬੀ* **ਕ਼ੁਰਆਨ,** ਇੰਜ [√**ਕ਼ਰਾ,** ਪੜ੍ਹਨਾ]; ਟ.ਕ. **ਕ਼ਿਰਅਤ,** ਪੜ੍ਹਨਾ; ਸਬੰਧਤ **ਕ਼ਾਰੀ,** ਪੜ੍ਹਣ ਵਾਲਾ, ਕੁਰਾਨ ਸ਼ਰੀਫ ਦਾ ਪਾਠ ਸੁਰੀਲੀ ਆਵਾਜ਼ ਵਿਚ ਕਰਨ ਵਾਲਾ

**ਕੁਰੁਕਸ਼ੇਤਰ** ਹਰਿਆਣੇ ਦਾ ਇਕ ਪ੍ਰਚੀਨ ਤੀਰਥ, ਜਿਥੇ ਕੌਰੂਆਂ ਪਾਂਡੂਆਂ ਦੀ ਲੜਾਈ, ਅਰਥਾਤ ਮਹਾਭਾਰਤ ਦਾ ਯੁੱਧ ਹੋਇਆ; ਮੂਲ ਅਰਥ 'ਕੌਰਵਾਂ ਦਾ ਖੇਤਰ, ਕੌਰਵ ਪ੍ਰਦੇਸ਼' — *ਸੰਸ.* kuru-kshetra, ਇੰਜ

**ਕੁਲ** ਵੰਸ, ਖਾਨਦਾਨ; ਘਿਰਾਨਾ; ਉੱਚਾ ਖਾਨਦਾਨ (ਟ.ਕ. 'ਕੁਲਵੰਤ'); *ਪ੍ਰਾਕ.* **ਕੁਲ;** *ਸਿੰਧੀ* **ਕੁਰੁ;** *ਉੜੀ* **ਕੁਲ;** *ਮਰਾ.* **ਕੁਲ਼** — *ਸੰਸ.* kula, ਵੰਸ਼, ਖਾਨਦਾਨ, ਘਰ; ਉੱਚਾ ਖਾਨਦਾਨ; ਦਲ, ਟੋਲੀ

~ **ਕੁਲੀਨ,** ਚੰਗੇ ਖਾਨਦਾਨ ਦਾ — *ਸੰਸ.* kulīna, ਖਾਨਦਾਨ ਦਾ, ਖਾਨਦਾਨੀ

⇒ **ਗੋਕੁਲ**

**ਕੁੱਲ** ਤਮਾਮ, ਪੂਰਾ — *ਅਰਬੀ* **ਕੁੱਲ,** ਸਾਰਾ, ਪੂਰਾ; ਟ.ਕ. **ਕੁੱਲੀਯਾਤ,** ਇਕ ਕਵੀ ਦੇ ਸਾਰੇ ਕਲਾਮ ਦਾ ਸੰਗ੍ਰਿਹ

⇒ **ਬਿਲਕੁਲ**

**ਕੁਲੱਛਨਾ** ਮਾੜੇ ਵਤੀਰੇ ਵਾਲਾ, ਬਦਸ਼ਗਨਾ — *ਸੰਸ.* kulakshaṇa, ਮਾੜੇ ਲੱਛਣਾਂ ਵਾਲਾ [ku, ਮਾੜਾ, ਭੈੜਾ + lakshaṇa, ਲੱਛਣ, ਇਲਾਮਤ, ਚਿੰਨ੍ਹ]

~ **ਕੁਲੱਖਣੀ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਪਿਰ ਕਾ ਹੁਕਮ ਨ ਜਾਣਈ ਭਾਈ! ਸਾ ਕੁਲਖਣੀ"; ਮ.3; ਇੰਜ ਹੀ "ਕੁਰੂਪ ਕੁਜਾਤਿ ਕੁਲਖਨੀ"; ਕਬੀਰ)

~ **ਕੁਲਹਿਣੀ** (ਕਲਹਿਣੀ), ਮਾੜੇ ਲੱਛਣਾਂ ਵਾਲੀ, ਝਗੜਾਲੂ — ਉਪਰੋਕਤ ਦਾ ਵਿਕਸਤ ਰੂਪ

**ਕੁੱਲਾ** ਮੂੰਹ ਵਿਚ ਪਾਣੀ ਪਾ ਕੇ ਉਸ ਨੂੰ ਬਾਹਰ ਸੁੱਟਣ ਦੀ ਕਿਰਿਆ, ਚੂਲੀ; *ਪ੍ਰਾਕ.* **ਕਵਲ;** *ਸਿੰਧੀ* **ਕੋਰੋ;** *ਹਿੰਦੀ* **ਕੌਰ;** *ਮਰਾ.* **ਕਵਲ਼** — *ਸੰਸ.* kavala, ਇੰਜ

~ **ਕਰੂਲੀ** (ਕੁਰਲੀ), 'ਰੁ' ਦੀ ਵ੍ਰਿਧੀ ਦੁਆਰਾ ਉਪਰੋਕਤ ਤੇ ਆਧਾਰਤ

**ਕੁਲੀ** ਮੁਸਾਫਰਾਂ ਦਾ ਭਾਰ ਉਠਾਉਣ ਵਾਲਾ ਮਜ਼ਦੂਰ; ਟ.ਕ. *ਅੰਗ.* coolie, ਇੰਜ "ਸੰਭਵ ਤੌਰ ਤੇ 'ਕੋਲੀ' (ਇਕ ਆਦਿਮ ਜਾਤੀ) ਦਾ ਬੰਦਾ" (ਦੇਖੋ **ਵੈਬਸਟਰ** ਡਿਕਸ਼ਨਰੀ)

**ਕੁੱਵਤ** ਸ਼ਕਤੀ, ਬਲ, ਜ਼ੋਰ — *ਅਰਬੀ* **ਕ਼ੁੱਵਤ** ਸ਼ਕਤੀ, ਪਕਿਆਈ; ਖੂਬੀ, ਗੁਣ; ਅਧਿਕਾਰ [√**ਕਵੀ,** ਸ਼ਕਤੀ ਦੇਣਾ]; ਟ.ਕ. **ਮੁਕ਼ੱਵੀ,** ਤਾਕਤ ਦੇਣ ਵਾਲਾ (ਮੁ + ਕ਼ੱਵੀ)

⇒ **ਤਕ਼ਾਵੀ**

**ਕੁਵਾਟੜੀ** ਕੁਮਾਰਗ (ਟ.ਕ. "ਦੂਜੀ ਛੋਡਿ ਕੁਵਾਟੜੀ ਇਕਸ ਸਿਉ ਚਿਤੁ ਲਾਇ"; ਮ.5) — *ਸੰਸ.* kuvartman, ਕੁਮਾਰਗ [ਅਗੇ. ku + vartman, ਮਾਰਗ]

⇒ **ਵਾਟ**

**ਕੁਵਾਰੀ** *(ਲਹਿੰ.),* ਅਣਵਿਆਹੀ ਕੁੜੀ; *ਆਸਾ.* **ਕੁੰਵਾਰੀ** ਰਾਣੀ; *ਹਿੰਦੀ* **ਕੁੰਵਾਰੀ;** *ਮਰਾ.* **ਕੁੰਵਾਰ** — *ਸੰਸ.* kumārī; ਦੇਖੋ **ਕੁਮਾਰੀ**

~ **ਕੁੰਵਾਰ** *(ਲਹਿੰ.),* ਲਾੜੀ — ਦੇਖੋ ਉੱਪਰ

⇒ **ਕੁਆਰੀ**

**ਕੁੜਮ** ਪੁੱਤ ਜਾਂ ਧੀ ਦਾ ਸਹੁਰਾ; ਵਿਆਹ ਵਜੋਂ ਬਣਿਆ ਸਾਕ; *ਪ੍ਰਾਕ.* **ਕੁਡੁੰਬ,** ਖਾਨਦਾਨ; *ਸਿੰਧੀ* **ਕੁੜਮੀ;** ਗ੍ਰਿਹਿ-ਪਤੀ — *ਸੰਸ.* kuṭumba, ਖਾਨਦਾਨ, ਘਿਰਾਨਾ; ਟ.ਕ. kuṭumbin, ਘਰ ਦਾ ਮਾਲਕ

~ **ਕੁੜਮਣੀ,** ਉਪਰੋਕਤ ਦਾ ਇਲਿੰਗ. — *ਸੰਸ.* kuṭumbanī, ਘਰ ਦੀ ਮਾਲਕਣ

**ਕੁੜਮਾਈ** ਮੰਗਣੀ, ਸਗਾਈ; ਨਾਤਾ, ਰਿਸ਼ਤਾ; ਮੂਲ ਅਰਥ 'ਖਾਨਦਾਨੀ

ਸਬੰਧ, ਖਾਨਦਾਨ ਵਿਚ ਸ਼ਾਮਲ ਹੋਣ ਦਾ ਭਾਵ' — kuṭumbatva, ਖਾਨਦਾਨੀ ਸਬੰਧ (ਦੇਖੋ ਟਰਨਰ) — ਦੇਖੋ **ਕੁੜਮ**

**ਕੁੜੀ** ਕੰਨਿਆ, ਲੜਕੀ — (ਸੰਭਵ ਤੌਰ ਤੇ) **ਕੌਰ** ਦਾ ਬਦਲਿਆ ਰੂਪ; ਦੇਖੋ **ਕੁਆਰੀ; ਕੁਮਾਰੀ**

**ਨੋਟ. ਕੁੜੀ** ਨੂੰ *ਯੂਨਾ.* kore (ਕੁੜੀ, ਕੰਨਿਆ) ਨਾਲ ਸਬੰਧਤ ਕਰਨਾ ਅਣਉਚਿਤ ਹੈ

**ਕੂਹਣੀ** ਬਾਂਹ ਦੇ ਮੱਧ ਦਾ ਜੋੜ; *ਪ੍ਰਾਕ.* **ਕੁਹਣੀ;** *ਉੜੀ.* **ਕਹੁਣਿ;** *ਹਿੰਦੀ* **ਕੋਹਨੀ,** ਇੰਜ — *ਸੰਸ.* kaphoṇi, ਕੂਹਣੀ

**ਕੂਚਾ** ਭਾਂਡੇ ਸਾਫ ਕਰਨ ਲਈ ਮੁੰਜ ਆਦਿ ਦਾ ਬਣਿਆ ਬੁਰਸ਼ (ਇਲਿੰਗ **ਕੂਚੀ**); ਅੱਗ ਮਚਾਉਣ ਲਈ ਘਾਹ ਦਾ ਮੁੱਠਾ (ਟ.ਕ. 'ਕੂਚਾ ਲਾਉਣਾ', ਅੱਗ ਲਾਉਣਾ; ਭੜਕਾਉਣਾ) — *ਸੰਸ.* kūrca, ਘਾਹ ਦਾ ਮੁੱਠਾ; ਸਬੰਧਤ kūrcaka, ਘਾਹ ਦਾ ਮੁੱਠਾ; ਦੰਦ ਸਾਫ ਕਰਨ ਦਾ ਬੁਰਸ਼; ਚਿਤਰਕਾਰ ਦਾ ਬੁਰਸ਼; ਦਾੜ੍ਹੀ

⇒ **ਕੂਚ**

**ਨੋਟ.** ਹੋਰ ਦੇਖੋ *ਸੰਸ.* kūcikā, ਛੋਟਾ ਬੁਰਸ਼

**ਕੂੰਜ** ਪਾਣੀ ਦਾ ਇਕ ਪੰਛੀ; *ਪ੍ਰਾਕ.* **ਕੁੰਚ;** *ਹਿੰਦੀ* **ਕੌਂਚ,** ਇਕ ਜਲ-ਪੰਛੀ — *ਸੰਸ.* kruñca, ਇਕ ਪ੍ਰਕਾਰ ਦਾ ਜਲ-ਪੰਛੀ

**ਕੂਟ**[1] ਛਲ, ਕਪਟ, ਝੂਠ (ਟ.ਕ. 'ਕੂਟ-ਨੀਤੀ' — *ਸੰਸ.* kūṭa, ਕਪਟ, ਧੋਖਾ, ਜਾਲਸਾਜ਼ੀ; ਝੂਠ, ਮਿਥਿਆ; ਖੋਟਾ

~ **ਕੂੜ,** ਝੂਠ, ਅਸੱਤ (ਟ.ਕ. "ਕੂੜ ਬੋਲਿ ਬਿਖ ਖਾਵਣਿਆ"; ਮ.3); *ਪ੍ਰਾਕ.* **ਕੂਡ;** *ਗੁਜ.* **ਕੂੜ,** ਧੋਖਾ, ਠਗੀ; **ਕੂੜੋਂ,** ਗਲਤ

**ਕੂਟ**[2] ਦਿਸ਼ਾ, ਤਰਫ, ਪਾਸਾ (ਟ.ਕ. 'ਚਾਰੇ ਕੂੰਟਾਂ') — *ਸੰਸ.* kūṭa, ਪਹਾੜ ਦੀ ਚੋਟੀ, ਉਭਾਰ; ਸਿੰਗ; ਸਿਰਾ, ਕਿਨਾਰਾ; ਪ੍ਰਧਾਨ, ਮੁਖੀ; ਸਮੂਹ, ਢੇਰ

**ਨੋਟ.** ਇੰਜ ਕਿਹਾ ਜਾ ਸਕਦਾ ਹੈ ਕਿ **ਕੂਟ**[1] (ਛਲ, ਕਪਟ) ਵੀ ਇਥੇ ਸਬੰਧਤ ਹੈ। ਇਸ ਹਾਲਤ ਵਿਚ ਮੂਲ ਭਾਵ ਵਕਰ, curve ਦਾ ਹੈ (ਜਿਸ ਦਾ ਸਿੱਧਾ ਰਿਸ਼ਤਾ, ਛਲ, ਕਪਟ) ਨਾਲ ਹੈ। ਫਿਰ ਵਕਰ ਨਾਲ, ਚੋਟੀ ਦਾ ਸਬੰਧ ਵੀ ਜੁੜਦਾ ਹੈ, ਜੋ ਸਿਰਾ ਜਾਂ ਨੋਕ ਦਾ ਬੋਧਕ ਹੋ ਕੇ ਪਾਸੇ ਦਾ ਅਰਥ-ਸੂਚਕ ਹੈ। ਮੁਖੀ ਜਾਂ ਪਰਧਾਨ ਦੀ ਹੋਂਦ ਚੋਟੀ ਦੇ ਲਾਖਣਿਕ ਰੂਪ ਵਜੋਂ ਹੈ। ਇਸ ਸਬੰਧ ਵਿਚ ਦੇਖੋ *ਅੰਗ.* head (ਸਿਰ) < *ਭਾਰੋਪੀ* √keu, ਵਕਰਆਕਾਰ ਹੋਣਾ (ਦੇਖੋ **ਵੈਬਸਟਰ ਡਿਕਸ਼ਨਰੀ**)। ਫਿਰ head ਦਾ ਅਰਥ ਸਿਰੇ, ਨੋਕ ਵਜੋਂ ਵੀ ਮਿਲਦਾ ਹੈ, ਜੋ ਪਾਸੇ ਦਾ ਸੁਝਾਉ ਪੇਸ਼ ਕਰਦਾ ਹੈ

**ਕੂੰਡਾ** ਲੂਣ ਮਿਰਚ ਆਦ ਘੋਟਣ ਵਾਲਾ ਮਿੱਟੀ ਜਾਂ ਪੱਥਰ ਦਾ ਦੌਰਾ; ਮਿੱਟੀ ਦੀ ਕੁਨਾਲੀ, ਜਿਸ ਵਿਚ ਦਹੀਂ ਜਮਾਇਆ ਜਾਂਦਾ ਹੈ — ਦੇਖੋ **ਕੁੰਡ**

**ਕੂਣਾ** *(ਲਹਿੰ.),* ਬੋਲਣਾ, ਗੱਲਬਾਤ ਕਰਨਾ; *ਪ੍ਰਾਕ.* **ਕੂਣ-;** — *ਸੰਸ.* √kū, ਬੋਲਣਾ, ਪੁਕਾਰਨਾ; kavīte, ਬੋਲਦਾ ਹੈ (ਦੇਖੋ ਟਰਨਰ)

**ਕੂਤਰ** (ਬਾਲ-ਬੋਲੀ), ਕਬੂਤਰ — **ਕਬੂਤਰ** ਦਾ ਵਿਕਸਤ ਰੂਪ

+ *ਪਸ਼ਤੋ* **ਕੋਤਰ,** ਕਬੂਤਰ - *ਫਾਰਸੀ* **ਕਬੂਤਰ;** *ਕਸ਼ਮੀਰੀ* **ਕੋਤਰ,** ਕਬੂਤਰ (ਦੇਖੋ ਟਰਨਰ)

**ਕੂਪ** ਖੂਹ; ਟੋਇਆ (ਟ.ਕ. "ਕੂਪ ਤੇ ਮੇਰੁ ਕਰਾਵੈ"; ਕਬੀਰ) — *ਸੰਸ.* kūpa, ਟੋਇਆ; ਖੂਹ; *ਪ੍ਰਾਕ.* kūva; *ਹਿੰਦੀ* **ਕੂਆ;** *ਬੰਗਾ.* **ਕੋ;** *ਕੁਮਾ.* **ਕੁਵਾ,** ਖਾਈ (ਦੇਖੋ ਟਰਨਰ)

+ *ਕ੍ਰੋਸ਼.* kupalo, ਨ੍ਹਾਉਣ ਵਾਲਾ ਟੱਬ [√kup, ਨ੍ਹਾਉਣਾ]

**ਕੂੰਬਲੀ** ਨਵੀਂ ਫੁੱਟੀ ਪੱਤੀ — **ਕਰੂੰਬਲ** ਦਾ ਵਿਕਸਤ ਰੂਪ; ਦੇਖੋ **ਕਰੂੰਮਲ** ਦੇ ਅਧੀਨ

~ **ਕੂਮਲੀ** *(ਪੋਠੋ.)* — ਜਿਵੇਂ ਉੱਪਰ
⇒ **ਕੋਮਲ**

**ਕੂਲ** ਨਦੀ, ਪਹਾੜੀ ਨਾਲਾ (ਟ.ਕ. "ਜਾਇ ਰਲਿਓ ਢਲਿ ਕੂਲਿ"; ਕਬੀਰ) — *ਪ੍ਰਾਕ.* **ਕੂਲ,** ਕੰਢਾ; *ਬੰਗਾ.* **ਕੂਲ;** *ਉੜੀ.* **ਕੂਲ** — *ਸੰਸ.* kūla, ਢਾਲਣ, ਢਾਲ; ਕੰਢਾ, ਤੱਟ; ਨਦੀ; ਟ.ਕ. kūla-cara, ਕੰਢਿਆਂ ਤੇ ਫਿਰਨ ਵਾਲਾ, ਕੰਢਿਆਂ ਤੇ ਚੁਗਣ ਵਾਲਾ; kūla-jāta, ਕੰਢਿਆਂ ਤੇ ਉੱਗਣ ਵਾਲਾ
⇒ **ਅਨੁਕੂਲ** ('ਕੰਢੇ ਦੇ ਨਾਲ ਨਾਲ')

**ਕੂਲਾ: ਕੋਮਲ**

**ਕੇਸ**[1] ਸਿਰ ਦੇ ਵਾਲ — *ਸੰਸ.* keśa, ਸਿਰ ਦੇ ਵਾਲ; ਘੋੜੇ ਜਾਂ ਸ਼ੇਰ ਦੀ ਗਰਦਨ ਦੇ ਵਾਲ
⇒ **ਕੇਸਰ; ਕੇਸਰੀ; ਕੇਸ਼ਵ; ਕੇਹਰ**

**ਕੇਸ**[2] ਹਾਲਤ; ਘਟਨਾ, ਵਾਰਦਾਤ; ਮੁਕੱਦਮਾ — *ਅੰਗ.* case, ਇੰਜ; ਮੂਲ ਅਰਥ 'ਉੱਪਰੋਂ ਥੱਲੇ ਆਉਣ ਦਾ ਭਾਵ, falling down from'; ਇਸ ਲਈ 'ਘਟਿਤ ਹੋਣ ਦਾ ਭਾਵ' (ਜਿਵੇਂ ਅਸਮਾਨ ਤੋਂ ਕੁਝ ਧਰਤੀ ਤੇ ਨਾਜ਼ਲ ਹੁੰਦਾ ਹੈ); ਭੂ.ਕਿਰ. ਵਲੋਂ √cad, ਗਿਰਨਾ, ਡਿਗਣਾ
**ਨੋਟ.** ਉਪਰੋਕਤ ਅਰਥ-ਵਿਕਾਸ ਲਈ ਟ.ਕ. *ਸੰਸ.* sampāta, ਇਕੱਠੇ ਡਿਗਣਾ; ਮੁੱਠ-ਭੇੜ; (ਲਾਖ.), ਵਾਪਰਨਾ, ਘਟਣਾ [ਅਗੇ. sam + √pat, ਡਿਗਣਾ, ਗਿਰਨਾ]

**ਕੇਸਰ**[1] ਸੁਗੰਧਤ ਤੁਰੀਆਂ ਵਾਲਾ ਇਕ ਬੂਟਾ, ਜ਼ਹਫਰਾਨ (ਜੋ ਸੂਤ ਜਾਂ ਰੇਸ਼ਿਆਂ ਦੇ ਰੂਪ ਵਿਚ ਹੁੰਦਾ ਹੈ); ਘੋੜੇ ਜਾਂ ਸ਼ੇਰ ਦੀ ਗਰਦਨ ਦੇ ਵਾਲ, ਅਯਾਲ — *ਸੰਸ.* kesara, ਭਰਵੱਟਿਆਂ ਦੇ ਵਾਲ; ਵਾਲ; ਸੂਤ, ਰੇਸ਼ਾ, filament; ਸਮਾਨ keśara (ਦੇਖੋ ਮੋਨ.ਵਿਲ.)
~ **ਕੇਸਰੀ,** ਕੇਸਰ ਦੇ ਰੰਗ ਵਰਗਾ, ਜ਼ਹਫਰਾਨੀ

**ਕੇਸਰ**[2] ਸ਼ੇਰ; ਮੂਲ ਅਰਥ 'ਗਰਦਨ ਦੇ ਵਾਲ, ਅਯਾਲ'; *ਪ੍ਰਾਕ.* **ਕੇਸਰਿ;** *ਸਿੰਧੀ,* **ਕੇਸਰਿ;** *ਗੁਜ.* **ਕੇਸਰੀ,** ਸ਼ੇਰ — *ਸੰਸ.* kesarin, ਅਯਾਲ-ਧਾਰੀ; ਸ਼ੇਰ; (ਸਮਾਨ keśarin; ਦੇਖੋ ਮੋਨ. ਵਿਲ.) < keśa, ਸਿਰ ਦੇ ਵਾਲ
~ **ਕੇਹਰ,** ਸ਼ੇਰ — ਉਪਰੋਕਤ ਦਾ ਵਿਕਸਤ ਰੂਪ

**ਕੇਸ਼ਵ** ਪਰਮਾਤਮਾ (ਟ.ਕ. "ਕੇਸਵ ਕਲੇਸਨਾਸ ਅਘਖੰਡਨ"; ਮ.5) — *ਸੰਸ.* keśava, ਸੁਹਣੇ ਕੇਸਾਂ ਵਾਲਾ; ਵਿਸ਼ਨੂੰ ਅਤੇ ਕ੍ਰਿਸ਼ਨ ਦੀ ਇਕ ਉਪਾਧੀ [keśa, ਕੇਸ]
⇒ **ਕੇਸ** (ਵਾਲ)

**ਕੇਸੂ** ਪਲਾਹ ਦਾ ਬਿਰਛ, ਜਿਸ ਦੇ ਫੁੱਲਾਂ ਤੋਂ ਤੋਤੇ ਦੀ (ਲਾਲ ਰੰਗ ਦੀ) ਚੁੰਝ ਦਾ ਪ੍ਰਭਾਵ ਪੈਂਦਾ ਹੈ; *ਪ੍ਰਾਕ.* **ਕੇਸੁਆ;** *ਸਿੰਧੀ* **ਕੇਸੁ;** *ਗੁਜ.* **ਕੇਸੂ** — *ਸੰਸ.* kiṃśuka, ਪਲਾਹ; ਮੂਲ ਤੌਰ ਤੇ 'ਕੀ ਤੋਤਾ'? ਅਰਥਾਤ 'ਇਹ ਕਿਸ ਤਰ੍ਹਾਂ ਦਾ ਤੋਤਾ ਹੈ'! (ਇਕ ਕਾਵਿਕ ਦ੍ਰਿਸ਼ਟੀ ਦੀ ਉਪਜ ਵਜੋਂ); kiṃ, ਕੀ? ਕਿਸ ਤਰ੍ਹਾਂ ਦਾ! + śuka, ਤੋਤਾ
⇒ **ਕਿਮ; ਸ਼ੂਕਾ**
**ਨੋਟ.** ਟਰਨਰ ਨੇ M. Mayrhofer ਦੇ ਹਵਾਲੇ ਵਜੋਂ ਵਿਚਾਰਅਧੀਨ ਸ਼ਬਦ ਦਾ ਮੂਲ ਅਰਥ 'ਲਾਲ ਰੰਗ ਦਾ ਬਿਰਛ' ਦਿੱਤਾ ਹੈ ਅਤੇ ਇਸ ਨੂੰ kiṃ ਤੇ ਆਧਾਰਤ ਨਹੀਂ ਕੀਤਾ ਹੈ

**ਕੇਕੜਾ** ਪਾਣੀ ਵਿਚ ਰਹਿਣ ਵਾਲਾ ਇਕ ਜੀਵ; *ਪਾਲੀ* **ਕੱਕਟਕ;** *ਪ੍ਰਾਕ.* **ਕੱਕਡ;** *ਬੰਗਾ.* **ਕਾਂਕੜਾ;** *ਹਿੰਦੀ* **ਕੇਕੜਾ,** *ਮਰਾ.* **ਖੇਕਡ,** ਇੰਜ — *ਸੰਸ.* karkaṭa, ਕੇਕੜਾ; *ਭਾਰੋਪੀ* carcro + *ਯੂਨਾ.* karkinos (karki-), ਕੇਕੜਾ; ਟ.ਕ. *ਅੰਗ.* carcinogen, ਕੈਂਸਰ-ਉਪਜਾਊ
~ **ਕਰਕ,** ਇਕ ਰਾਸ਼ੀ ਦਾ ਨਾਂ (ਟ.ਕ. 'ਕਰਕ-ਰੇਖਾ') — *ਸੰਸ.* karkaṭa, ਇਕ ਰਾਸ਼ੀ ਦਾ ਨਾਂ; ਕੇਕੜਾ (ਜਿਵੇਂ

ਉੱਪਰ); ਇਸ ਰਾਸ਼ੀ ਨੂੰ *ਅੰਗ.* cancer ਦਾ ਨਾਂ ਦਿੱਤਾ ਗਿਆ ਹੈ

**ਨੋਟ.** *ਯੂਨਾ.* karkinos (ਕੇਕੜਾ) ਦਾ ਹੋਰ ਅਰਥ 'ਕੰਪਾਸ' ਵੀ ਮਿਲਦਾ ਹੈ (ਇਸ ਦ੍ਰਿਸ਼ਟੀ ਤੋਂ ਕਿ ਕੰਪਾਸ ਤੋਂ ਕੇਕੜੇ ਦੀਆਂ ਸਿੰਗੀਆਂ ਦਾ ਸੁਝਾਉ ਮਿਲਦਾ ਹੈ। ਇਸ ਦੇ ਸਮਤੁਲ *ਸੰਸ.* karkaṭa (ਕੇਕੜਾ) ਦਾ ਹੋਰ ਅਰਥ "a pair of compasses in a particular position" ਮਿਲਦਾ ਹੈ (ਦੇਖੋ *ਯੂਨਾਨੀ. ਅੰਗਰੇਜ਼ੀ* ਕੋਸ਼ ਅਤੇ ਮੋਨ.ਵਿਲ.)

**ਕੇਤੁ** ਨਿਸ਼ਾਨ, ਧੁਜਾ (ਟ.ਕ. "ਜਨਿ ਦੁਖਿ ਕਾਟਿਆ ਕੇਤੁ"; ਮ.5) — *ਸੰਸ.* keta, ਨਿਸ਼ਾਨ, ਝੰਡਾ; ਮਕਾਨ, ਨਿਵਾਸ; ਸੰਕਲਪ [√cit, ਨਿਸ਼ਾਨ ਲਾਉਣਾ]

⇒ **ਸੰਕੇਤ**

**ਨੋਟ.** ਅਰਥ-ਵਿਆਖਿਆ ਲਈ ਦੇਖੋ **ਕਾਇਆ**

**ਕੇਂਦਰ** ਮਧਸਥਾਨ, ਗੱਭਾ, ਮਰਕਜ਼ — *ਸੰਸ.* kendra, ਇੰਜ < *ਯੂਨਾ.* kentron, ਨੋਕ (ਦੇਖੋ ਮੋਨ.ਵਿਲ.); ਟ.ਕ. *ਅੰਗ.* centre, ਗੱਭਾ < *ਯੂਨਾ.* ਜਿਵੇਂ ਉੱਪਰ

**ਕੇਰੀ** ਮਿੱਟੀ, ਕੋਲੇ ਆਦਿ ਦਾ ਬਾਰੀਕ ਭੋਰ, ਭੁਰੀ ਹੋਈ ਵਸਤੂ (ਟ.ਕ. "ਕਲਰ ਕੇਰੀ ਕੰਧ ਜਿਉ"; ਮ.1); *ਸਿੰਧੀ* **ਕਿਰਿ,** ਸੁਆਹ — *ਸੰਸ.* kiri, ਖਿਲਾਰਨ ਦਾ ਭਾਵ, ਮਿੱਟੀ ਦੀ ਢੇਰੀ [√kṛi, ਕੇਰਨਾ]

⇒ **ਕਿਰਨਾ**

**ਕੇਲ** ਖੇਲ੍ਹ, ਕਰੀੜਾ, ਚੋਜ (ਟ.ਕ. "ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ"; ਫਰੀਦ) — *ਸੰਸ.* keli, ਖੇਲ੍ਹ, ਮਨੋਰੰਜਨ, ਹਾਸਾ-ਮਖੌਲ [√kel, ਖੇਡਣਾ; ਕੰਪਨ ਕਰਨਾ]

**ਕੇਲਾ** ਇਕ ਫਲ ਦਾ ਨਾਂ; *ਪ੍ਰਾਕ. ਆਸਾ.* **ਕਲਾ** *ਸਿੰਧੀ* **ਕੇਰੋ;** *ਬੰਗਾ.* **ਕਲਾ;** *ਗੁਜ.* **ਕੇਲੁ;** *ਮਰਾ.* **ਕੇਲ਼ੇ,** ਇੰਜ — *ਸੰਸ.* kadali, ਕੇਲਾ

⇒ **ਕਜਲੀ ਬਨ**

**ਕੈਸਾ** ਕਿਹੋ ਜਿਹਾ; *ਪਾਲੀ* **ਕੀਦਿਸ;** *ਪ੍ਰਾਕ.* **ਕੀਤਿਸ;** *ਹਿੰਦੀ* **ਕੈਸਾ;** *ਗੁਜ.* **ਕੀਸ;** *ਮਰਾ.* **ਕਸਾ** — *ਸੰਸ.* kidṛsha, ਕਿਸ ਵਰਗਾ?

~ **ਕਿਹੜਾ,** ਕੌਣ?; ਉਪਰੋਕਤ ਦਾ ਰੂਪਅੰਤਰ; *ਸਿੰਧੀ* **ਕਿਹੜੋ**

~ **ਕੇਹਾ,** ਕੈਸਾ? ਕਿਸ ਤਰ੍ਹਾਂ — ਉਪਰੋਕਤ **ਕੈਸਾ** ਦਾ ਵਿਕਸਤ ਰੂਪ

**ਕੈਂਹ; ਕਾਂਸੀ**

**ਕੈਂਚ** ਇਕ ਤਰ੍ਹਾਂ ਦੀ ਲੰਗੋਟੀ; *ਹਿੰਦੀ* **ਕਾਚ;** *ਉੜੀ.* **ਕਾਚਾ;** *ਗੁਜ.* **ਕਾਚ** — *ਸੰਸ.* kakshya, ਤੇੜ ਦਾ ਵਸਤਰ (ਰਿ.ਵੇ.)

**ਨੋਟ.** ਪੰ. ਕੋ. ਅਨੁਸਾਰ **ਕੈਂਚ** ਤੁਰਕੀ ਮੂਲ ਦਾ ਸ਼ਬਦ ਹੈ, ਜਿਸ ਦੀ ਸ਼ਕਲ 'ਕੈਂਚੀ' ਵਰਗੀ ਹੁੰਦੀ ਹੈ। ਟਰਨਰ ਦੇ ਕੋਸ਼ ਵਿਚ *ਪੰਜਾ.* **ਕੈਂਚ** ਅਤੇ **ਕੱਛਾ** ਦੋਨੋਂ *ਸੰਸ.* kakshy ਤੇ ਆਧਾਰਤ ਹਨ

**ਕੈਦ** ਬੰਦੀ ਹੋਣ ਦੀ ਹਾਲਤ; ਬੰਦਸ਼ — *ਅਰਬੀ* **ਕ਼ੈਦ,** ਇੰਜ; ਟ.ਕ. **ਮੁਕ਼ੱਈਯਦ,** ਕੈਦ ਕੀਤਾ ਹੋਇਆ, ਬੰਦੀ (ਮ + ਕ਼ੱਈਯਦ)

**ਕੈਂਪ** ਡੇਰਾ, ਪੜਾਅ (ਟ.ਕ. 'ਕੈਂਪ ਲਾਉਣਾ') — *ਅੰਗ.* camp < *ਲਾਤ.* campus, ਖੇਤ; ਮੈਦਾਨ, ਟ.ਕ. *ਅੰਗ.* champion, ਯੋਧਾ, ਮੱਲ, ਸੂਰਮਾ; ਸਮਰਥਕ [*ਲਾਤ.* camp- ਦਾ ਫ੍ਰਾਂਸੀਸੀ ਰੂਪ; ਢੁੱਕਵਾਂ ਅਰਥ 'ਰਣ-ਖੇਤਰ ਵਿਚ ਜੂਝਣ ਵਾਲਾ'

**ਕੈਰਟ** ਸੋਨੇ ਅਤੇ ਹੀਰੇ ਦਾ ਤੋਲ, ਸੋਨੇ ਆਦਿ ਦੀ ਸ਼ੁੱਧਤਾ ਦਾ ਮਾਪ; ਟ.ਕ. *ਅੰਗ.* carat < *ਅਰਬੀ* **ਕਿਰਾਤ** < *ਯੂਨਾ.* keraton, ਇੰਜ

**ਕੈਰੈਕਟਰ** ਚਾਲਚਲਣ, ਆਚਰਣ; ਨਾਟਕ ਦਾ ਪਾਤਰ — *ਅੰਗ.* character, ਵਿਅਕਤੀਗਤ ਵਿਸ਼ੇਸ਼ਤਾ, ਆਚਰਣ, ਸੁਭਾਉ, ਲੱਛਣ, ਚਿੰਨ੍ਹ, ਵਿਸ਼ੇਸ਼ ਗੁਣ;

ਅੱਖਰ, ਹਰਫ, ਛਾਪ; (ਕਿਰਿਆ ਵਜੋਂ), ਉੱਕਰਨਾ, ਖੁਣਨਾ, to engrave < *ਯੂਨਾ.*, ਮੂਲ ਅਰਥ 'ਉਕਰਨਾ'

**ਨੋਟ.** ਉਕਤ ਸ਼ਬਦ ਦਾ ਮੂਲ ਅਰਥ 'ਉੱਕਰੀ ਹੋਈ ਲਕੀਰ ਜਾਂ ਨਿਸ਼ਾਨ', ਅਰਥਾਤ 'ਪਛਾਣ-ਚਿੰਨ੍ਹ', "a distinctive mark" ਹੈ

**ਕੈਲਾ** ਭੂਰੇ ਰੰਗ ਦਾ (ਜਿਵੇਂ ਘੋੜਾ, ਬਲਦ); *ਪ੍ਰਾਕ.* **ਕਵਿਲ;** *ਬੰਗਾ.* **ਕੈਲਾ,** ਕਾਲੇ ਰੰਗ ਦੀ ਗਊ — *ਸੰਸ.* kapila, ਇੰਜ

~ **ਕੈਲੀ,** ਕਾਲੇ ਥਣਾਂ ਵਾਲੀ ਗਊ — *ਸੰਸ.* kapilā, ਇੰਜ

~ **ਕੈਰਾ,** ਭੂਰੀਆਂ ਅੱਖਾਂ ਵਾਲਾ (ਟ.ਕ. 'ਕੈਰੀ ਅੱਖੇ ਦੇਖਣਾ') — ਉਪਰੋਕਤ ਦਾ ਵਿਕਸਤ ਰੂਪ; *ਉੜੀ.* **ਕੈਰਾ,** ਲਾਲੀ ਦੀ ਭਾ ਮਾਰਦਾ ਭੂਰਾ; *ਗੁਜ.* **ਕੋਲ਼**

**ਕੋਇਲ: ਕੋਕਲ**

**ਕੋਸ** ਦੂਰੀ ਦੀ ਇਕ ਮਿਣਤੀ — *ਸੰਸ.* krośa, ਚੀਖ, ਚੀਖ-ਪੁਕਾਰ; ਇਸ ਲਈ 'ਜਿੰਨੀ ਦੂਰ ਤਕ ਚੀਖ ਦੀ ਆਵਾਜ਼ ਜਾ ਸਕੇ; ਦੂਰੀ ਦੀ ਮਿਣਤੀ; ਚਾਰ ਹਜ਼ਾਰ ਹੱਥ ਦੀ ਦੂਰੀ' [√kruś, ਚੀਖ ਮਾਰਨਾ]

~ **ਕੋਹ,** ਉਪਰੋਕਤ ਦਾ ਵਿਕਸਤ ਰੂਪ

~ **ਕਰੋਹ,** ਕੋਹ (ਦੇਖੋ ਟਰਨਰ) — *ਸੰਸ.* krośa, ਜਿਵੇਂ ਉੱਪਰ; ਟ.ਕ. *ਫਾਰਸੀ* **ਕੁਰੋਹ,** ਚਾਰ ਹਜ਼ਾਰ ਦਾ ਫਾਸਲਾ

**ਕੋਸ਼** ਡਿਕਸ਼ਨਰੀ, ਭੰਡਾਰ, ਖਜ਼ਾਨਾ — *ਸੰਸ.* kośa, ਬਾਲਟੀ, ਕਟੋਰਾ; ਸੰਦੂਕ; ਮਿਆਨ; ਖਜ਼ਾਨਾ; ਸ਼ਬਦ-ਕੋਸ਼; ਫਲੀ; ਝਿੱਲੀ ਆਦਿ

**ਕੋਸਣਾ** ਬੁਰਾ ਭਲਾ ਕਹਿਣਾ; *ਪ੍ਰਾਕ.* **ਕੁੱਛ-;** *ਸਿੰਧੀ* **ਕੁਛਣੁ** — *ਸੰਸ.* √kuts, ਬੁਰਾ ਭਲਾ ਕਹਿਣਾ

**ਕੋਸਾ** ਥੋੜ੍ਹਾ ਗਰਮ (ਟ.ਕ. 'ਕੋਸਾ ਪਾਣੀ') — *ਸੰਸ.* kavoshṇa, ਇੰਜ [kava, ਘੱਟ, ਥੋੜ੍ਹਾ + ushṇa, ਗਰਮ, ਤੱਤਾ]

⇒ **ਉਸ਼ਨ**

**ਕੋਕਲ** ਕੋਇਲ (ਟ.ਕ. "ਕੋਕਿਲ ਹੋਵਾਂ ਅੰਬਿ ਬਸਾਂ"; ਮ.1) — *ਸੰਸ.* kokila, ਇੰਜ

~. **ਕੋਇਲ,** ਉਪਰੋਕਤ ਦਾ ਵਿਕਸਤ ਰੂਪ; *ਪ੍ਰਾਕ.* **ਕੋਇਲ; ਕੋਇਲਾ** (ਇਲਿੰਗ); *ਆਸਾ.* **ਕੁਲਿ;** *ਉੜੀ.* **ਕੋਇਲਿ;** *ਮਰਾ.* **ਕੋਇਲ਼**

**ਕੋਟ**[1] ਕਿਲਾ; ਪਿੰਡ ਦੀ ਚਾਰਦੀਵਾਰੀ; *ਪ੍ਰਾਕ.* **ਕੋਟ** (koṭṭa); *ਬੰਗਾ.* **ਕੋਟ, ਕਟ;** *ਹਿੰਦੀ* **ਕੋਟ;** *ਗੁਜ.* **ਕੋਟ;** *ਮਰਾ.* **ਕੋਟ, ਕੋਠ** — *ਸੰਸ.* koṭa, ਗੜ੍ਹ; ਪਰਕੋਟ, ਫਸੀਲ

~ **ਕੋਟਲਾ,** ਪਿੰਡ; ਮੂਲ ਅਰਥ 'ਛੋਟਾ ਕਿਲਾ'

⇒ **ਕੋਤਵਾਲ**

**ਕੋਟ**[2] ਬਹੁਤ, ਬੇਅੰਤ (ਟ.ਕ. 'ਕੋਟ ਕੋਟ ਵਧਾਈ') — *ਸੰਸ.* koṭi, ਚਰਮ ਬਿੰਦੂ, ਚੋਟੀ; ਨੋਕ, ਸ਼ਸਤਰ ਦੀ ਧਾਰ; ਇਕ ਕਰੋੜ ਦੀ ਸੰਖਿਆ

⇒ **ਕਰੋੜ**

**ਕੋਠਾ** ਕਮਰਾ; ਉੱਪਰਲੀ ਮੰਜ਼ਲ, ਛੱਤ; ਕਮਰਾ, ਜਿਸ ਵਿਚ ਅਨਾਜ ਰੱਖਿਆ ਜਾਵੇ; *ਪ੍ਰਾਕ.* **ਕੋਠ;** *ਸਿੰਧੀ* **ਕੋਠੋ;** *ਆਸਾ.* **ਕੋਠਾ;** *ਉੜੀ.* **ਕੋਠਾ;** *ਮਰਾ.* **ਕੋਠਾ,** ਅਨਾਜ ਰੱਖਣ ਦਾ ਕਮਰਾ — *ਸੰਸ.* koshṭha, ਕੋਠਾ; ਸਰੀਰ ਦੇ ਅੰਦਰਲੇ ਅੰਗ, ਪੇਟ, ਢਿੱਡ; ਅੰਨ ਦਾ ਕੋਠਾ

~ **ਕੋਠੀ,** ਵੱਡਾ ਮਕਾਨ; ਅਨਾਜ ਰੱਖਣ ਲਈ ਮਿੱਟੀ ਦੀ ਬੁਖਾਰੀ; ਖੂਹ ਦਾ ਮਹਿਲ; ਵੱਡੇ ਸੁਦਾਗਰ ਦੀ ਦੁਕਾਨ, ਕਾਰਖਾਨਾ ਆਦਿ; *ਆਸਾ.* **ਕੋਠੀ,** ਕਾਰਖਾਨਾ; *ਉੜੀ.* **ਕੋਠੀ,** ਕਾਰਖਾਨਾ; ਅਨਾਜ ਦੀ ਬੁਖਾਰੀ; *ਗੁਜ.* **ਕੋਠੀ,** ਮਿੱਟੀ ਦਾ ਵੱਡਾ ਕੂੰਡਾ; ਕਾਰਖਾਨਾ — ਉਕਤ ਤੇ ਆਧਾਰਤ

**ਕੋਡਾ** ਅੱਗੇ ਨੂੰ ਝੁਕਿਆ ਹੋਇਆ — *ਸੰਸ.* kuṭika, ਝੁਕਿਆ, ਟੇਢਾ [√kuṭ, ਝੁਕਣਾ]

~ **ਕੁਟਿਲ,** ਬੇਈਮਾਨ, ਫਰੇਬੀ — *ਸੰਸ.* kuṭila, ਝੁਕਿਆ ਹੋਇਆ, ਟੇਢਾ, ਮੁੜਿਆ ਹੋਇਆ, ਵਲ ਖਾਂਦਾ (ਲਾਖ.) ਛਲੀਆ, ਕਪਟੀ

**ਕੋਤਵਾਲ** ਸ਼ਹਿਰ ਦੀ ਪੁਲਸ ਦਾ ਹਾਕਮ — *ਸੰਸ.* koṭa-pāla, ਕਿਲ੍ਹੇਦਾਰ [**ਕੋਟ + ਪਾਲ**]

**ਕੋਤਾਹੀ** ਕਮੀ, ਥੁੜ; ਲਾਪਰਵਾਹੀ, ਉਕਾਈ (ਟ.ਕ. 'ਕੋਤਾਹੀ ਕਰਨਾ') — *ਫਾਰਸੀ* **ਕੋਤਾਹੀ,** ਛੁਟਾਈ, ਘਾਟ, ਥੁੜ; ਭੁੱਲ < **ਕੋਤਾਹ,** ਛੋਟਾ; ਘੱਟ, ਥੋੜਾ; ਸੰਖੇਪ (ਟ.ਕ. **ਕੋਤਾਹ ਕਦ,** ਛੋਟੇ ਕੱਦ ਦਾ; **ਕਿੱਸਾ ਕੋਤਾਹ,** ਮੁੱਕਦੀ ਗੱਲ)

**ਕੋਦਰਾ** ਇਕ ਘਟੀਆ ਕਿਸਮ ਦਾ ਅਨਾਜ; *ਪ੍ਰਾਕ.* **ਕੋਦਵ;** *ਬੰਗਾ.* **ਕੋਦੁ;** *ਹਿੰਦੀ* **ਕੋਦੋ, ਕੋਦਵ;** *ਗੁਜ.* **ਕੋਦਰਾ** — *ਸੰਸ.* kodrava, ਇਕ ਪ੍ਰਕਾਰ ਦਾ ਅਨਾਜ

~ **ਕੋਦੋ,** ਉਪਰੋਕਤ ਦਾ ਇਕ ਭੇਦ (ਟ.ਕ. "ਕੋਦਉ ਕੋ ਭੁਸ ਖਈ ਹੈ"; ਕਬੀਰ)

~ **ਕੋਧਰਾ** *(ਲਹਿੰ.),* ਕੋਦਰਾ (ਟ.ਕ. "ਹੰਸ ਉਡਰ ਕੋਧ੍ਰੈ ਪਈਆ"; ਫਰੀਦ) — ਉਕਤ **ਕੋਦਰਾ** ਦਾ ਰੂਪਅੰਤਰ

**ਕੋਨ** (ਕੋਣ), ਨੁੱਕਰ, ਖੂੰਜਾ; *ਪ੍ਰਾਕ.* **ਕੋਣ;** *ਬੰਗਾ.* **ਕੋਣ, ਕੋਣਾ;** *ਹਿੰਦੀ* **ਕੋਨ, ਕੋਨਾ** — *ਸੰਸ.* koṇa, ਖੂੰਜਾ, ਸਿਰਾ

~ **ਕੋਨਾ,** ਖੂੰਜਾ — ਦੇਖੋ ਉੱਪਰ; ਟ.ਕ. **ਤਿਕੋਣਾ**

**ਕੋਪ** ਕਰੋਧ, ਤੈਸ਼ — *ਸੰਸ.* kopa, ਉਤੇਜਨਾ, ਪ੍ਰਚੰਡਤਾ, ਉਗਰਤਾ, ਆਵੇਗ! ਉਬਾਲਾ, ਤੈਸ਼ [√kup, ਉਤੇਜਤ ਹੋਣਾ, ਉਬਾਲਾ ਖਾਣਾ, "to swell, heave or boil with rage"; ਦੇਖੋ ਮੋਨ. ਵਿਲ]; *ਭਾਰੋਪੀ* √kup, ਉੱਬਲਣਾ

~ **ਕੋਪਿਲਾ,** ਕਰੋਧ ਵਿਚ ਲਿਆਂਦਾ (ਟ.ਕ. "ਮੁਝ ਊਪਰਿ ਸਭ ਕੋਪਿਲਾ"; ਨਾਮਦੇਵ) — *ਸੰਸ.* kopita; ਭੂ.ਕਿਰ. ਵਲੋਂ √kup, ਉੱਬਲਣਾ, ਵਿਆਕੁਲ ਹੋਣਾ + *ਲਾਤ.* √cup, ਇੱਛਾ ਕਰਨਾ; ਇਸ ਲਈ *ਅੰਗ.* Cupid, ਕਾਮਦੇਵ < *ਲਾਤ.* cupidus, ਉਤਸਕ, ਇੱਛਾਵਾਨ, ਆਵੇਗੀ, passionate

**ਕੋਫਤਾ** ਕੀਮੇ ਦਾ ਗੋਲਾ ਬਣਾ ਕੇ ਪਕਾਇਆ ਮਾਸ — *ਫਾਰਸੀ* **ਕੋਫਤਾ,** ਕੁੱਟਿਆ ਹੋਇਆ; ਜਿਸ ਨੂੰ ਸਦਮਾ ਪੁੱਜਿਆ ਹੋਵੇ; ਉਕਤ ਢੰਗ ਦਾ ਮਾਸ [**ਕੋਫਤਨ,** ਕੁੱਟਣਾ, ਭੰਨਣਾ, ਤੋੜਨਾ]; ਇਸ ਲਈ **ਕੋਫਤ,** ਸੱਟ, ਚੋਟ, ਦੁੱਖ, ਤਕਲੀਫ; ਥਕਾਵਟ

**ਕੋਮਲ** ਨਰਮ, ਮੁਲਾਇਮ, ਨਾਜ਼ਕ — *ਸੰਸ.* komala, ਨਰਮ; ਮਧੁਰ, ਸੁਹਾਨਾ [< ਅਗੇ. ko < ku + mala < mlai, easily fading away?; ਦੇਖੋ ਮੋਨ. ਵਿਲ.]; ਟ.ਕ. komala-gīta, ਮਧੁਰ ਗੀਤ

~ **ਕੂਲਾ,** ਨਰਮ, ਮੁਲਾਇਮ (ਟ.ਕ. 'ਕੂਲਾ ਚਾਨਣ', ਨਿਮ੍ਹੀ ਲੋਅ; 'ਕੂਲਾ ਛਾਹ ਵੇਲਾ', ਛਾਹ ਵੇਲੇ ਤੋਂ ਕੁਝ ਪਹਿਲੇ ਦਾ ਸਮਾਂ (ਪੰ. ਕੋ.) — ਉਕਤ ਦਾ ਵਿਕਸਤ ਰੂਪ

**ਕੋਰ** ਕਿਨਾਰਾ, ਕੰਨੀ, ਹਾਸ਼ੀਆ; ਮਗਜ਼ੀ, ਗੋਠ; *ਸਿੰਧੀ* **ਕੋਰ;** *ਗੁਜ.* **ਕੋਰ,** ਕੰਢਾ; ਦਿਸ਼ਾ, ਪਾਸਾ; *ਮਰਾ.* **ਕੋਰ** — korā, ਪਾਸਾ, ਦਿਸ਼ਾ (ਦੇਖੋ ਟਰਨਰ)

**ਕੋਰਨਾ** ਖੋਦਣਾ, ਖੁਰਚਣਾ; *ਸਿੰਧੀ* **ਕੋਰਣੁ;** *ਬੰਗਾ.* **ਕੋਰਾ;** *ਉੜੀ.* **ਕੋਰਿਬਾ;** *ਆਸਾ.* **ਕੋਰਿਬ,** ਗੋਡੀ ਕਰਨਾ; *ਮਰਾ.* **ਕੋਰਣੇ** — *ਸੰਸ.* korita, "scrapped out of the ground" (ਦੇਖੋ ਮੋ.ਵਿਲ.)

**ਕੋਰਾ** ਭਾਂਡਾ ਜਾਂ ਕੱਪੜਾ, ਜੋ ਹਾਲੇ ਧੋਤਾ ਨਾ ਗਿਆ ਹੋਵੇ, ਨਾ-ਵਰਤਿਆ, ਨਵਾਂ; ਖਾਲੀ, ਸਾਫ (ਟ.ਕ. 'ਕੋਰਾ ਅਣਪੜ੍ਹ') — *ਫਾਰਸੀ* **ਕਰੋਹ,** ਉਹ ਕੱਪੜਾ ਜਾਂ ਭਾਂਡਾ, ਜੋ ਪਹਿਲੀ ਵਾਰ ਵੀ ਨਾ ਧੋਤਾ ਗਿਆ ਹੋਵੇ

**ਕੋਲ** ਨੇੜੇ, ਲਾਗੇ; *ਪ੍ਰਾਕ.* **ਕੋਲ਼,** ਛਾਤੀ, ਸੀਨਾ; *ਆਸਾ.* **ਕੋਲ,** ਕੁੱਛੜ — *ਸੰਸ.* kola, ਕੁੱਛੜ ਗੋਦੀ

~ **ਕੋੜੀ** *(ਲਹਿੰ.),* ਚੁਪਾਏ ਦੀ ਛਾਤੀ — ਉਪਰੋਕਤ ਦਾ ਵਿਕਸਤ ਰੂਪ (ਦੇਖੋ ਟਰਨਰ)

**ਕੋਲਹੂ** ਬੀਜਾਂ ਚੋਂ ਤੇਲ ਕੱਢਣ ਦਾ ਯੰਤਰ; **ਕੋਲਹ,** ਗੰਨਾ ਪੀੜਨ ਦਾ ਵੇਲਣਾ; *ਉੜੀ.* **ਕੋਹਿਲਾ,** ਗੰਨਾ ਪੀੜਨ ਦਾ ਵੇਲਣਾ; *ਹਿੰਦੀ* **ਕੋਲਹੂ,** ਤੇਲ ਕੱਢਣ ਦਾ ਯੰਤਰ; ਗੰਨਾ ਪੀੜਨ ਦਾ ਵੇਲਣਾ — *kolhu, ਤੇਲ ਕੱਢਣ ਦਾ ਯੰਤਰ; ਗੰਨਾ ਪੀੜਨ ਦੀ ਮਸ਼ੀਨ (ਦੇਖੋ ਟਰਨਰ)

⇒ **ਘੁਲਾੜੀ**

**ਕੋਵੰਨ** *(ਲਹਿੰ.),* (ਕੁਵੰਨ), ਬੁਰਾ ਰੰਗ, ਬੁਰੀ ਚੀਜ਼ — *ਸੰਸ.* ku, ਬੁਰਾ + varṇa, ਰੰਗ

⇒ **ਸੁਵੰਨਾ; ਵੰਨਾ**

**ਕੋਵੀ** *(ਲਹਿੰ.),* ਇਕ ਕਿਸਮ ਦੀ ਘੁੱਗੀ; *ਪ੍ਰਾਕ.* **ਕਵੋਯ;** *ਕਾਂਗੜੀ* **ਕੁਵੀ,** ਇੰਜ — *ਸੰਸ.* kapota, ਕਬੂਤਰ (ਰਿ.ਵੇ.); ਦੇਖੋ ਟਰਨਰ

**ਕੋੜਮਾ** ਟੱਬਰ, ਕਬੀਲਾ, ਖਾਨਦਾਨ — *ਪ੍ਰਾਕ.* **ਕੁਡੁੰਬ,** ਖਾਨਦਾਨ; *ਸਿੰਧੀ* **ਕੁੜਮੁ** — *ਸੰਸ.* kuṭumba, ਖਾਨਦਾਨ, ਘਿਰਾਣਾ, ਟੱਬਰ

⇒ **ਕੁੜਮ**

**ਕੌਡੀ** ਸਮੁੰਦਰੀ ਜੀਵਾਂ ਦਾ ਖੋਲ, ਜੋ ਕਿਸੇ ਸਮੇਂ ਛੋਟੇ ਸਿੱਕੇ ਵਜੋਂ ਵਰਤਿਆ ਜਾਂਦਾ ਸੀ (ਟ.ਕ. 'ਕੌਡੀ ਕੋਲ ਨਾ ਹੋਣਾ'); *ਪ੍ਰਾਕ.* **ਕਵੱਡੀ;** *ਹਿੰਦੀ* **ਕੌੜੀ;** *ਸਿੰਧੀ, ਉੜੀ.* **ਕੌੜੀ;** *ਮਰਾ.* **ਕਵਡੀ, ਕਵਡਾ** — *ਸੰਸ.* kaparda, ਕੌਡੀ ("ਦਰਾਵੜ ਮੂਲ ਦਾ ਸ਼ਬਦ"; ਟਰਨਰ) ਟ.ਕ. *ਅੰਗ.* cowry, ਕੌਡੀ < *ਹਿੰਦੀ* **ਕੌੜੀ,** ਕੌਡੀ

**ਕੌਤਕ** ਚਮਤਕਾਰ, ਅਨੋਖੀ ਗੱਲ, ਖੇਡ, ਤਮਾਸ਼ਾ — *ਸੰਸ.* kautuka, ਅਸਚਰਜਤਾ, ਤਾਂਘ, ਵਿਆਕੁਲਤਾ; ਖੁਸ਼ੀ ਦਾ ਦਿਹਾੜਾ, ਉਤਸਵ; ਸ਼ਾਦੀ, ਖੁਸ਼ੀ, (ਵਿਆਹ ਦੇ ਮੌਕੇ ਤੇ) ਕੰਗਣਾ ਬੰਨ੍ਹਣ ਦੀ ਰਸਮ; ਹਾਸਾ-ਮਜ਼ਾਕ

**ਕੌਮ** ਇਕ ਦੇਸ਼ ਜਾਂ ਰਾਜ ਦੇ ਲੋਕ, nation; ਇਕੋ ਧਰਮ ਨੂੰ ਮੰਨਣ ਵਾਲੇ — *ਅਰਬੀ* **ਕ਼ੌਮ,** ਆਦਮੀਆਂ ਦਾ ਟੋਲਾ, ਕਬੀਲਾ, ਟੱਬਰ, ਟੋਲਾ, ਸੰਪਰਦਾਏ [√**ਕ਼ੌਮ,** ਖੜਾ ਕਰਨਾ, ਕਾਇਮ ਕਰਨਾ, ਸਥਿਰ ਕਰਨਾ]

**ਨੋਟ.** √**ਕੌਮ** ਦਾ ਅਸਲੀ ਅਰਥ 'ਕਾਇਮ ਕਰਨਾ, ਸਥਿਰ ਕਰਨਾ, ਸਥਾਪਤ ਕਰਨਾ' ਹੈ। ਇਸ ਦ੍ਰਿਸ਼ਟੀ ਤੋਂ **ਕੌਮ** ਦਾ ਮੁਢਲਾ ਅਰਥ 'ਸਥਾਪਤੀ ਜਾਂ ਸੰਸਥਾ' ਬਣਦਾ ਹੈ

**ਕੌਰ**[1]**: ਕੁਆਰੀ**

**ਕੌਰ**[2]**:** ਦੇਖੋ **ਕੰਵਰ**

**ਕੌਰਾ** ਛੋਟਾ ਘੜਾ, ਪਾਣੀ ਵਾਲਾ ਭਾਂਡਾ — **ਕਰੂਆ** ਦਾ ਰੂਪਅੰਤਰ; ਦੇਖੋ **ਕਰੂਆ**

~ **ਕੌਰੀ,** ਉਪਰੋਕਤ ਦਾ ਇਲਿੰਗੀ ਰੂਪ

**ਕੌਲ**[1]**: ਕੰਵਲ**

**ਕੌਲ**[2] ਕਟੋਰਾ, ਪਿਆਲਾ; *ਪਾਲੀ* **ਕਪੱਲ,** ਮਿੱਟੀ ਦਾ ਪਿਆਲਾ; *ਪ੍ਰਾਕ.* **ਕਵੱਲ,** ਲੋਹੇ ਦਾ ਭਾਂਡਾ, ਪਿਆਲਾ — *ਸੰਸ.* kapāla, ਖੋਪਰੀ; ਪਿਆਲਾ; ਭੀਖ ਮੰਗਣ ਦਾ ਪਿਆਲਾ, ਠੂਠਾ (ਦੇਖੋ ਟਰਨਰ)

**ਨੋਟ**[1]**.** ਅਰਥ-ਵਿਕਾਸ ਲਈ ਟ.ਕ. *ਫਾਰਸੀ* **ਕਾਸਾ,** ਪਿਆਲਾ; **ਕਾਸਾ-ਏ-ਸਹ,** 'ਸਿਰ ਦਾ ਪਿਆਲਾ', ਖੋਪਰੀ, ਕਪਾਲ

**ਨੋਟ**[2]**.** ਮਹਾ.ਕੋਸ਼ ਅਨੁਸਾਰ **ਕੌਲ** (ਕਟੋਰਾ) ਦਾ ਸਬੰਧਤ **ਕਮਲ** ਨਾਲ ਜੋੜਿਆ ਗਿਆ ਹੈ, ਇਸ ਦ੍ਰਿਸ਼ਟੀ ਤੋਂ ਕਿ ਕਟੋਰੇ ਦੀ ਸ਼ਕਲ ਕੰਵਲ ਦੇ ਫੁੱਲ ਨਾਲ ਮਿਲਦੀ ਹੈ

**ਕੌਲ**[3] ਬਚਨ, ਵਾਅਦਾ (ਟ.ਕ. 'ਕੌਲ-ਕਰਾਰ) — *ਅਰਬੀ* **ਕ਼ੌਲ,** ਬਚਨ, ਇਕਰਾਰ [√**ਕ਼ੌਲ,** ਕਹਿਣਾ, ਬੋਲਣਾ]

~ **ਕੱਵਾਲ,** ਮਾਰਫਤ ਦੇ ਗੀਤ ਗਾਉਣ ਵਾਲਾ — *ਅਰਬੀ* **ਕ਼ੱਵਾਲ,** ਬਹੁਤਾ ਜਾਂ ਚੰਗੀ ਤਰ੍ਹਾਂ ਬੋਲਣ ਵਾਲਾ, ਸੁਭਾਸ਼ੀ; ਕਥਾਕਾਰ; ਗਾਉਣ ਵਾਲਾ; ਟ.ਕ.

**ਮਕੂਲਾ,** ਗੱਲ ਬਾਤ, ਬਚਨ (ਮ + ਕੂਲਾ)

**ਕੌਲਰਾ** ਹੈਜ਼ੇ ਦੀ ਬਿਮਾਰੀ, ਇਕ ਪ੍ਰਕਾਰ ਦਾ ਅੰਤੜੀਆਂ ਦਾ ਰੋਗ — *ਅੰਗ.* cholera, ਇੰਜ < *ਯੂਨਾ.* cholera, ਇੰਜ < chole, ਪਿੱਤ, bile

**ਨੋਟ.** *ਯੂਨਾ.* chole (ਪਿਤ, bile) ਦਾ ਮੂਲ ਅਰਥ ਪੀਲਾ ਹੈ (ਵਲੋਂ *ਭਾਰੋਪੀ* √ghel, ਪੀਲਾ, ਹਰਾ), ਜੋ chloro (ਹਰਾ) ਨਾਲ ਮੇਲ ਖਾਂਦਾ, *ਸੰਸ.* hari ("pale-yellow; greenish") ਨਾਲ ਸਜਾਤੀ ਤੌਰ ਤੇ ਸਬੰਧਤ ਹੈ; ਦੇਖੋ **ਹਰਾ**

**ਕੌੜਾ** (ਸੁਆਦ ਵਿਚ) ਕਾਟ ਕਰਨ ਵਾਲਾ; (ਲਾਖ.) ਸਖਤ ਗੁੱਸੇ ਵਾਲਾ; *ਪ੍ਰਾਕ.* **ਕਡੁ;** *ਬੰਗਾ.* **ਕੜੁਯਾ;** *ਗੁਜ.* **ਕੜਵੁੰ;** *ਮਰਾ.* **ਕਡੂ,** ਇੰਜ — *ਸੰਸ.* kaṭu, ਕੌੜਾ (ਰਿ.ਵੇ.); ਸਮਾਨ kaṭuka

~ **ਕੁੜੱਤਣ,** ਕੌੜਾਪਣ; *ਪਾਲੀ* **ਕਟੁਕੱਟ** — *ਸੰਸ.* kaṭutva, ਕੁੜੱਤਣ [kaṭu + ਪਿਛੇ. tva]

# ਖ

**ਖਉ** ਵਿਨਾਸ਼, ਘਾਟ, ਹਾਨੀ (ਟ.ਕ. "ਅਕਾਲਮੂਰਤਿ ਜਿਸੁ ਕਦੇ ਨਾਹੀ ਖਉ"; ਮ.5); *ਸਿੰਧੀ* **ਖੇਅ;** *ਗੁਜ.* **ਖੇਅ** — *ਸੰਸ.* kshaya, ਤਬਾਹੀ, ਵਿਨਾਸ਼; ਘਾਟ; ਅੰਤ, ਪਰਲੋ [√kshi[2], ਤਬਾਹ ਹੋਣਾ, ਅਘਟਣਾ]

~ **ਖਏ,** ਨਸ਼ਟ ਹੋ ਗਏ, ਮਿਟ ਗਏ (ਟ.ਕ. "ਸੁਨਤ ਜਸੋ ਕੋਟਿ ਅਘ ਖਏ"; ਮ.5) — *ਸੰਸ.* kshita [ਭੂ. ਕਿਰ. ਵਲੋਂ √kshi, ਜਿਵੇਂ ਉੱਪਰ]

⇒ **ਖੈ; ਖਈ; ਖੀਣ**

**ਖਈ** ਤਪਦਿਕ; ਮੂਲ ਅਰਥ 'ਵਿਨਾਸ਼ਕਾਰੀ ਰੋਗ, ਹਾਨੀਕਾਰਕ ਰੋਗ, ਮਾਰੂ ਰੋਗ' — *ਸੰਸ.* kshaya, ਵਿਨਾਸ਼, ਤਬਾਹੀ, ਪਰਲੋ, ਅੰਤ; ਤਪਦਿਕ [√kshi, ਤਬਾਹ ਹੋਣਾ]

⇒ **ਖਉ**

**ਖਸ** ਖਾਜ, ਖੁਜਲੀ; *ਪ੍ਰਾਕ.* **ਖਸੁ;** *ਗੁਜ.* **ਖਸ;** *ਬੰਗਾ.* **ਖਸੁ** — *ਸੰਸ.* khasa, ਖੁਜਲੀ

~ **ਖਸਣਾ,** ਘਸਰਨਾ — ਉਪਰੋਕਤ ਤੇ ਆਧਾਰਤ

⇒ **ਖਸਰ; ਖਸਰਾ; ਖਹਿਣਾ**

**ਖਸਟ** ਛੇ (ਟ.ਕ. "ਦਸ ਅਸਟ ਖਸਟ ਸ੍ਰਵਨ ਸੁਨੇ"; ਮ.5) = ਅਠਾਰਾਂ ('ਦਸ ਅਸਟ') ਪੁਰਾਣ ਅਤੇ ਛੇ ਸ਼ਾਸਤ੍ਰ ਸੁਣੇ — *ਸੰਸ.* shashṭha, ਛੇਵਾਂ [shash, ਛੇ]

⇒ **ਖਟ**

**ਖਸਤਾ** ਭੁਰਭੁਰਾ, ਜੋ (ਖਾਣ ਸਮੇਂ) ਜਲਦੀ ਟੁੱਟ ਜਾਵੇ — *ਫ਼ਾਰਸੀ* **ਖਸਤਾ,** ਜਲਦੀ ਟੁੱਟ ਜਾਣ ਵਾਲਾ, ਭੁਰਭੁਰਾ; ਤਬਾਹ, ਬਰਬਾਦ, ਜ਼ਖ਼ਮੀ, ਭੈੜਾ; ਟ.ਕ. **ਖਸਤਗੀ,** ਮੰਦਹਾਲੀ, ਤੰਗਹਾਲੀ; ਰੰਜ, ਦੁੱਖ; ਹੋਰ ਦੇਖੋ **ਖਸਤਾ-ਹਾਲ,** ਭੈੜੀ ਹਾਲਤ ਵਾਲਾ

**ਖਸਮ** ਘਰ ਵਾਲਾ, ਪਤੀ; ਪਰਮੇਸ਼ਰ; ਮੂਲ ਅਰਥ 'ਦੁਸ਼ਮਨ'; ਇਸ ਲਈ 'ਮੱਲੋ ਜ਼ੋਰੀ ਕਬਜ਼ਾ ਕਰਨ ਵਾਲਾ, ਡਾਢਾ' (ਟ.ਕ. 'ਰੰਨ ਖਸਮ'; 'ਖਸਮਾ ਪਿੱਟੀ') — *ਫ਼ਾਰਸੀ < ਅਰਬੀ* **ਖ਼ਸਮ,** ਵੈਰੀ, ਦੁਸ਼ਮਨ; ਸੁਆਮੀ; ਟ.ਕ. **ਖ਼ਸੂਮਤ,** ਵੈਰ, ਦੁਸ਼ਮਨੀ

~ **ਖਸਮਾਨਾ,** ਰੱਖਿਆ, ਮਿਹਰ; ਮੂਲ ਅਰਥ 'ਮਾਲਕੀ ਅਧੀਨ' (ਟ.ਕ. "ਪ੍ਰਭੁ ਜੀਉ ਖਸਮਾਨਾ ਕਰਿ ਪਿਆਰੇ"; ਮ.5); ਹੋਰ ਦੇਖੋ "ਖੁਰਸਾਨ ਖਸਮਾਨਾ ਕੀਆ, ਹਿੰਦੁਸਤਾਨ ਡਰਾਇਆ" ਮ.1) — *ਫ਼ਾਰਸੀ < ਅਰਬੀ* **ਖਸਮਾਨਾ,** ਦੁਸ਼ਮਨ ਵਰਗਾ; ਚੰਗੇ ਖਾਵੰਦ ਵਰਗਾ

**ਖਸਰਾ** ਚਮੜੀ ਦਾ ਇਕ ਰੋਗ; *ਲਹਿੰ.* **ਖੱਸਰ,** ਖਾਜ; *ਹਿੰਦੀ* **ਖਸਰਾ,** ਚਮੜੀ ਦਾ ਰੋਗ — **ਖਸ,** ਖਾਜ; ਦੇਖੋ **ਖਸ**

~ **ਖਸਰ** ਘਸਰ, ਝਰੀਟ; **ਖਸਰਨਾ,** ਘਸਰਨਾ; **ਖੱਸਰ** *(ਮੁਲ.)* ਇਕ ਪ੍ਰਕਾਰ ਦੀ ਖਾਜ

⇒ **ਖਸ**

**ਖੱਸੀ** 'ਜਿਸ ਦੇ ਅੰਡ-ਕੋਸ਼ ਨਕਾਰਾ ਕਰ ਦਿੱਤੇ ਗਏ ਹੋਣ'; ਨਾਮਰਦ, ਹੀਜੜਾ; ਨਾਕਾਰਾ (ਟ.ਕ. 'ਖੱਸੀ ਕਰਨਾ') — *ਅਰਬੀ* **√ਖਿਸਾ,** ਖੱਸੀ ਕਰਨਾ; ਸਬੰਧਤ **ਖਸੀਯਾ,** ਪਤਾਲੂ, ਅੰਡ-ਕੋਸ਼

**ਖਹਿਣਾ** ਰਗੜ ਖਾਣਾ, ਘਸਰਨਾ; ਲੱਗਣਾ, ਵੈਰ ਕਰਨਾ; *ਸਿੰਧੀ* **ਖਹਿ,** ਖਾਜ — **ਖਸਣਾ** ਦਾ ਵਿਕਸਤ ਰੂਪ; ਦੇਖੋ **ਖਸਣਾ**

⇒ **ਖਸ**

**ਖਖ** ਮਖੌਲ, ਠੱਠਾ; ਖੱਪ, ਰੌਲਾ (ਟ.ਕ. 'ਖਖ ਪਾਉਣਾ'); *ਹਿੰਦੀ* **ਖੱਖਾ,** ਉੱਚਾ ਹਾਸਾ — *ਸੰਸੀ* kakkh, ਹੱਸਣਾ; [ਸਮਾਨ √kakh]

**ਖੱਖੜੀ** ਕੱਚਾ ਖਰਬੂਜਾ; *ਪਾਲੀ* **ਕੱਕਾਰੁ;** *ਪ੍ਰਾਕ.* **ਕੱਕਾਲੁਆ,** *ਪਸਾਈ* (ਦਾਰਦ) **ਕਕਰੁ,** ਖਰਬੂਜ਼ਾ — *ਸੰਸ.* karkāru, the gourd 'Beninkasa cerifera' (ਦੇਖੋ ਟਰਨਰ)

**ਖਗ** *(ਲਹਿੰ.),* ਪੰਛੀ (ਟ.ਕ. "ਨਿੱਕੀ ਨਿੱਕੀ ਚਾਲ ਲੜਿੱਕੀ ਹੰਸਾਂ ਖੱਗਾਂ ਵਾਲੀ"; ਸੈਫ-ਉਲ-ਮਲੂਕ); ਮੂਲ ਅਰਥ 'ਆਕਾਸ਼ ਵਿਚ ਗਮਨ ਕਰਨ ਵਾਲਾ' — *ਸੰਸ.* khaga, ਪੰਛੀ [kha, ਆਕਾਸ਼ + ga, ਜਾਣ ਵਾਲਾ]

~ **ਖਗੋਲ,** ਆਕਾਸ਼-ਮੰਡਲ — *ਸੰਸ.* khagola, ਇੰਜ [kha, ਆਕਾਸ਼ + gola, ਗੋਲਾ]

**ਖੱਗਾ** ਸ਼ਹਿਦ ਦੀ ਮੱਖੀਆਂ ਦਾ ਛੱਤਾ — *ਸੰਸ.* khaga, ਪੰਛੀ; ਕੋਈ ਵੀ ਹਵਾ ਵਿਚ ਉਡਦਾ ਕੀਟ, ਪਤੰਗਾ; ਸ਼ਹਿਦ ਦੀ ਮੱਖੀ [kha, ਆਕਾਸ਼ + ga, ਗਤੀ ਕਰਨ ਵਾਲਾ]

⇒ **ਖਗ**

**ਖਗੋਲ: ਖਗ**

**ਖਚਨਾ** ਜੁੜਨਾ, ਨਾਲ ਲੱਗਣਾ (ਟ.ਕ. "ਸਤਸੰਗਤਿ ਸੇਤੀ ਮਨ ਖਚਨਾ"; ਮ.4); *ਹਿੰਦੀ* **ਖਚਨਾ,** ਜੁੜਨਾ, ਮਿਲਣਾ — *ਸੰਸ.* √khac, ਜੋੜਨਾ, "to fasten, bind";

~ **ਖਚਿਤ,** ਜੁੜਿਆ, ਮਿਲਿਆ, ਲਿਵਲੀਨ (ਟ.ਕ. "ਮਨ ਖਚਿਤ ਪ੍ਰੇਮਰਸ"; ਮ.5) — *ਸੰਸ.* khacita; ਭੂ.ਕਿਰ. ਵਲੋਂ √khac, ਜਿਵੇਂ ਉੱਪਰ; ਟ.ਕ. mani-khacita, ਮੋਤੀਆਂ ਨਾਲ ਜੜਿਆ

~ **ਖਚਾਖਚ,** ਬਹੁਤ ਭਰਿਆ ਹੋਇਆ; ਮੂਲ ਅਰਥ 'ਨਾਲ ਨਾਲ ਲੱਗਿਆ ਹੋਇਆ, ਚੰਗੀ ਤਰ੍ਹਾਂ ਇਕ ਦੂਜੇ ਨਾਲ ਲੱਗਿਆ ਹੋਇਆ' — **ਖਚਨਾ** ਉਤੇ ਆਧਾਰਤ

**ਖਚਾਖਚ: ਖਚਨਾ**

**ਖਚਿਤ: ਖਚਨਾ**

**ਖੰਜਨ** ਚਿੜੀ ਦੇ ਆਕਾਰ ਦਾ ਇਕ ਪੰਛੀ, ਮਮੋਲਾ — *ਸੰਸ.* khañjana, ਇੰਜ

**ਖੱਜਲ** ਸ਼ਰਮਿੰਦਾ, ਖੁਆਰ, ਦੁਖੀ (ਟ.ਕ. 'ਖੱਜਲ ਖੁਆਰ ਹੋਣਾ') — *ਅਰਬੀ* **ਖ਼ਜਲ,** ਸ਼ਰਮਿੰਦਾ ਹੋਣਾ, ਉਲਝਿਆ ਹੋਇਆ; ਸਬੰਧਤ **ਖ਼ਜਿਲ,** ਸ਼ਰਮਸਾਰ; ਪਾਟਾ ਹੋਇਆ ਕੱਪੜਾ; **ਖ਼ਜਾਲਤ,** ਸ਼ਰਮਿੰਦਗੀ; ਟ.ਕ. **ਮੁਖੱਜਲ,** ਸ਼ਰਮਿੰਦਾ ਕੀਤਾ ਗਿਆ, ਸ਼ਰਮਸਾਰ (ਮੁ + ਖੱਜਲ)

**ਖਜ਼ਾਨਾ** ਕੋਸ਼, ਭੰਡਾਰ; ਧਨ-ਦੌਲਤ — *ਅਰਬੀ* **ਖ਼ਜ਼ਾਨਾ,** ਨਕਦੀ ਦਾ ਭੰਡਾਰ [√**ਖ਼ਜ਼ਨ,** ਜਮ੍ਹਾ ਕਰਨਾ]; ਟ.ਕ. **ਮਖ਼ਜ਼ਨ,** ਜਮ੍ਹਾ ਕਰਨ ਦੀ ਜਗ੍ਹਾ, ਭੰਡਾਰ, ਗੁਦਾਮ (ਮ + ਖ਼ਜ਼ਨ)

⇒ **ਮੈਗਜ਼ੀਨ**

**ਖਜੂਰ** ਰੇਤਲੇ ਇਲਾਕੇ ਵਿਚ ਹੋਣ ਵਾਲਾ ਇਕ ਬਿਰਛ; ਇਸ ਬਿਰਛ ਦਾ ਫਲ; *ਪਾਲੀ* **ਖੱਜੂਰੀ;** *ਪ੍ਰਾਕ.* **ਖੱਜੂਰ;** *ਸਿੰਧੀ* **ਖਜੂਰਿ;** *ਆਸਾ.* **ਖਾਜੂਰ;** *ਬੰਗਾ.* **ਖਾਜੁਰ;** *ਗੁਜ.* **ਖਜੂਰ** — *ਸੰਸ.* kharjūra, ਖਜੂਰ ਦਾ ਬਿਰਛ; ਇਸ ਦਾ ਫਲ

~ **ਖਜੂਰੀ,** ਇਕ ਪ੍ਰਕਾਰ ਦੀ ਮਿਠਿਆਈ — *ਸੰਸ.* kharjūrikā, ਇੰਜ (ਦੇਖੋ ਮੋਨ.ਵਿਲ.)

**ਖਟ** ਛੇ — *ਸੰਸ.* shaṭ, ਛੇ ਦਾ ਸਮਾਸੀ ਰੂਪ < shash, ਛੇ

~ **ਖਟ ਸ਼ਾਸਤ੍ਰ,** ਛੇ ਸ਼ਾਸਤਰ — *ਸੰਸ.* shaṭ-śāstra, ਇੰਜ

⇒ **ਛੇ**

**ਖੱਟ** ਕੁੜੀ ਦੇ ਵਿਆਹ ਤੇ ਮਾਪਿਆਂ ਵਲੋਂ ਦਿੱਤੇ ਗਏ ਕੱਪੜੇ ਤੇ ਹੋਰ ਸਮਾਨ, ਦਾਜ; ਮੂਲ ਅਰਥ 'ਖਟ' (ਮੰਜਾ) ਜਾਂ 'ਖਾਟ' (ਇਸ ਲਿਹਾਜ਼ ਨਾਲ ਕਿ

ਬਰਾਤੀਆਂ ਅਤੇ ਹੋਰ ਰਿਸ਼ਤੇਦਾਰਾਂ ਨੂੰ ਵਿਖਾਉਣ ਲਈ ਦਾਜ ਦਾ ਸਮਾਨ ਖੋਲ੍ਹ ਕੇ ਮੰਜੇ ਉੱਪਰ ਰੱਖ ਦਿੱਤਾ ਜਾਂਦਾ ਸੀ; ਟ.ਕ. 'ਖੱਟ ਵਿਛਾਉਣਾ', 'ਖੱਟ ਖਿਲਾਰਨਾ') — *ਸੰਸ.* khaṭvā, ਮੰਜੀ, ਚਾਰਪਾਈ

**ਨੋਟ.** ਮਹਾ.ਕੋਸ਼ ਅਨੁਸਾਰ **ਖੱਟ** ਦਾ ਅਰਥ "ਵਿਆਹ ਸਮੇਂ ਦੁਲਹਿਨ ਅਤੇ ਦੁਲਹਾ ਨੂੰ ਦਿੱਤਾ ਹੋਇਆ ਸਾਮਾਨ ਹੈ, ਜਿਸ ਦਾ ਮੁੱਖ ਅੰਗ 'ਖਾਟ' ਹੈ"

**ਖੱਟਾ** ਨਿੰਬੂ ਜਾਤੀ ਦਾ ਇਕ ਫਲ, ਜੋ ਪੀਲੇ ਰੰਗ ਦਾ ਅਤੇ ਤੁਰਸ਼ ਹੁੰਦਾ ਹੈ ਖੱਟੀ ਲੱਸੀ, ਜਾਗ; ਤੁਰਸ਼; ਪੀਲਾ; *ਪ੍ਰਾਕ.* **ਖੱਟ;** *ਹਿੰਦੀ* **ਖੱਟਾ,** ਤੁਰਸ਼; *ਗੁਜ.* **ਖਾਟੂੰ** — *ਸੰਸ.* khaṭṭa, ਖੱਟਾ, ਤੁਰਸ਼

**ਖਟੀਕ** ਇਕ ਜਾਤ, ਜਿਸ ਦੇ ਲੋਕ ਚਮੜਾ ਰੰਗਣ ਦਾ ਕੰਮ ਕਰਦੇ ਹਨ — *ਸੰਸ.* khaṭṭika, ਸ਼ਿਕਾਰੀ, ਚਿੜੀਮਾਰ

**ਖੰਡ** ਟੁਕੜਾ; ਹਿੱਸਾ, ਭਾਗ; ਪ੍ਰਦੇਸ਼; ਕਸਰ, ਘਾਟ (ਟ.ਕ. "ਅਬਿਨਾਸੀ ਨਾਹੀ ਕਿਛੁ ਖੰਡ"; ਸੁਖਮਨੀ); ਹੋਰ ਅਰਥ ਚੀਨੀ, sugar, ਮੂਲ ਅਰਥ 'ਟੁਕੜਾ, ਕਣ, ਜ਼ੱਰਾ, ਰਵਾ', ਅਰਥਾਤ 'ਗਾੜ੍ਹਾ ਕੀਤਾ ਹੋਇਆ ਦਾਣੇਦਾਰ ਸ਼ੀਰਾ, ਇਕ ਪ੍ਰਕਾਰ ਦੀ ਦੇਸੀ ਖੰਡ' — *ਸੰਸ.* khaṇḍa, ਟੁਕੜਾ; ਹਿੱਸਾ, ਭਾਗ; ਮਹਾਂਦੀਪ; (ਪੁਸਤਕ ਦਾ) ਭਾਗ; ਅੰਤਰ, ਵਿੱਥ; ਕਸਰ; ਦੇਸੀ ਖੰਡ [√**ਖੰਡ,** ਟੁਕੜੇ-ਟੁਕੜੇ ਕਰਨਾ]

⇒ **ਕੰਦ**

**ਖੰਡਨ-ਮੰਡਨ** ਰੱਦਣ ਅਤੇ ਪ੍ਰੋੜ੍ਹਤਾ ਕਰਨ ਦਾ ਭਾਵ, ਵਾਦ-ਵਿਵਾਦ (ਟ.ਕ. 'ਖੰਡਨ-ਮੰਡਨ ਕਰਨਾ') — **ਖੰਡਣ,** ਪ੍ਰਮਾਣ ਦੁਆਰਾ ਗਲਤ ਸਿੱਧ ਕਰਨ, ਨਿਖੇਧੀ [ਦੇਖੋ **ਖੰਡਣ**] + **ਮੰਡਣ,** ਸਜਾਵਟ ਕਰਨਾ; ਉਸਤਤ ਕਰਨਾ [ਦੇਖੋ **ਮੰਡਣ**]

**ਖੱਡਾ** ਟੋਆ; ਟੋਆ ਜਿਸ ਵਿਚ ਜੁਲਾਹਾ ਪੈਰ ਰੱਖ ਕੇ ਕੱਪੜਾ ਬੁਣਦਾ ਹੈ। ਖੱਡੀ

~ **ਖਾਡਾ,** *(ਮੁਲ.)* ਖੂਹ ਦੇ ਪਾਣੀ ਦਾ ਟੋਇਆ — *ਸੰਸ.* khāḍa, ਟੋਆ (ਦੇਖੋ ਟਰਨਰ)

~ **ਖਾਡੀ,** ਸਮੁੰਦਰ ਦਾ ਉਹ ਹਿੱਸਾ, ਜੋ ਤਿੰਨਾਂ ਪਾਸਿਆਂ ਤੋਂ ਖੁਸ਼ਕੀ ਨਾਲ ਘਿਰਿਆ ਹੋਵੇ; *ਬੰਗਾ.* **ਖਾੜੀ;** *ਗੁਜ.* **ਖਾਡੀ;** *ਮਰਾ.* **ਖਾਡੀ,** ਇੰਜ — ਉਪਰੋਕਤ ਨਾਲ ਸਬੰਧਤ

~ **ਖਾੜੀ,** ਉਪਰੋਕਤ ਦਾ ਰੂਪਅੰਤਰ

**ਖੰਡਾ** ਸਿੱਧੇ ਫਲ ਵਾਲੀ ਦੁਧਾਰੀ ਤਲਵਾਰ; *ਪ੍ਰਾਕ.* **ਖੰਡ,** ਤਲਵਾਰ; *ਆਸਾ.* **ਖਾਂਡਾ;** *ਹਿੰਦੀ* **ਖਾਂਡਾ,** ਜਾਨਵਰ ਦਾ ਝਟਕਾ ਕਰਨ ਲਈ ਵਰਤੀ ਜਾਂਦੀ ਤਲਵਾਰ; *ਉੜੀ.* **ਖੰਡਾ;** *ਮਰਾ.* **ਖਾਂਡਾ** — khaṇ ḍaka, ਤਲਵਾਰ (ਦੇਖੋ ਟਰਨਰ)

⇒ **ਖੰਨਾ**[1]

**ਨੋਟ.** ਟਰਨਰ ਅਨੁਸਾਰ **ਖੰਡਾ** ਸ਼ਾਇਦ ਅਣਆਰਿਆਈ ਸ਼ਬਦ ਹੈ। ਇਸ ਹਿਸਾਬ ਨਾਲ ਇਸ ਨੂੰ **ਖੰਡਣ** (ਕੱਟਣ) ਨਾਲ ਸਬੰਧਤ ਨਹੀਂ ਕੀਤਾ ਜਾ ਸਕਦਾ

**ਖਣਨਾ** *(ਲਹਿੰ.),* ਪੁੱਟਣਾ, ਟੋਆ ਪਾਉਣਾ; *ਪ੍ਰਾਕ.* **ਖਣ-;** *ਸਿੰਧੀ* **ਖਣਣੁ;** *ਬੰਗਾ.* **ਖਨਾ;** *ਹਿੰਦੀ* **ਖਨਨਾ;** *ਗੁਜ.* **ਖਣਵੂੰ;** *ਮਰਾ.* **ਖਣੇ** — *ਸੰਸ.* √khan, ਪੁੱਟਣਾ, ਖੋਦਣਾ

~ **ਖੁਣਨਾ,** ਉੱਕਰਨਾ, ਖੋਦ ਖੋਦ ਕੇ ਸਰੀਰ ਤੇ ਕੋਈ ਅੱਖਰ ਆਦਿ ਬਨਾਉਣ, to tattoo — ਉਪਰੋਕਤ ਦਾ ਇਕ ਭੇਦ

⇒ **ਖਾਣ; ਖਾਤ; ਖਾਦ**

**ਖਤ** ਚਿੱਠੀ; ਲਿਖਾਈ, ਲਿੱਖਤ (ਟ.ਕ. 'ਖੁਸ਼-ਖੱਤੀ', ਸੁੰਦਰ ਲਿਖਾਈ); ਸ਼ਕਲ, ਸੂਰਤ (ਟ.ਕ. 'ਖਤ-ਉ-ਖਾਲ', ਨੈਣ ਨਕਸ਼, ਚਿਹਰਾ ਮੁਹਰਾ); ਲਕੀਰ, ਰੇਖਾ (ਟ.ਕ. 'ਖਤ-ਏ-ਇਸਤਵਾ', ਸਿੱਧੀ ਰੇਖਾ, ਅਰਥਾਤ ਭੂਮੱਧ ਰੇਖਾ); ਵਾਲਾਂ ਦੀ ਕਟਾਈ (ਟ.ਕ. 'ਖਤ ਬਨਵਾਉਣਾ', ਹਜਾਮਤ ਕਰਵਾਉਣਾ) — *ਅਰਬੀ* **ਖ਼ਤ,** ਰੇਖਾ, ਲਿਖਤ

**ਨੋਟ. ਖਤ** ਦੇ ਪਿਛੋਕੜ ਵਿਚ 'ਕੱਟਣ' ਦਾ ਭਾਵ ਕੰਮ ਕਰਦਾ ਹੈ। ਇਸ ਤੋਂ 'ਰੇਖਾ' (ਜੋ ਲਿਖਤ ਨਾਲ ਸਬੰਧਤ ਹੈ) ਦਾ ਮੂਲ ਅਰਥ ਕਿਸੇ ਤਲ ਨੂੰ ਨੋਕਦਾਰ ਵਸਤੂ ਨਾਲ ਕੱਟਣਾ, ਅਰਥਾਤ ਖੋਦਣਾ ਹੈ। 'ਸ਼ਕਲ, ਸੂਰਤ' ਦਾ ਭਾਵ ਵੀ 'ਕਾਟ' ਦਾ ਲਾਖਣਿਕ ਰੂਪ ਹੈ। *ਅਰਬੀ* **ਖਤ** ਬਾਰੇ ਹੋਰ ਦੇਖੋ **ਖਤ-ਏ-ਤੇਗ** (ਤਲਵਾਰ ਦੀ ਕਾਟ, ਤਲਵਾਰ ਦਾ ਫਲ)। 'ਕਾਟ' ਅਤੇ 'ਸ਼ਕਲ, ਸੂਰਤ' ਦੀ ਅਰਥਗਤ ਸਾਂਝ ਲਈ ਟ.ਕ. *ਪੰਜਾ.* **ਵਜਾ-ਕਤਾ** (ਸ਼ਕਲ, ਸੂਰਤ); ਇਸ ਹਾਲਤ ਵਿਚ **ਕਤਾ** ਦਾ ਮੂਲ ਅਰਥ 'ਕਾਟ ਕਰਨਾ' ਹੈ, ਜਿਵੇਂ ਕੱਪੜੇ ਦੀ (ਦੇਖੋ **ਕਤਾ**)। ਇੰਜ ਹੀ *ਅੰਗ.* shape (ਸ਼ਕਲ) ਦਾ ਮੂਲ ਆਧਾਰ *ਭਾਰੋਪੀ* √skep, ਕਿਸੇ ਤੇਜ਼ ਹਥਿਆਰ ਨਾਲ ਕਾਟ ਕਰਨਾ ਹੈ (ਦੇਖੋ **ਵੈਬਸਟਰ** ਡਿਕਸ਼ਨਰੀ)

**ਖਤਮ** ਅੰਤ, ਸਮਾਪਤੀ, ਕੁਰਾਨ ਸ਼ਰੀਫ ਦੇ ਪੂਰੇ ਪਾਠ ਦਾ ਭੋਗ; ਕਿਸੇ ਆਇਤ ਨੂੰ ਨਿਸ਼ਚਿਤ ਗਿਣਤੀ ਅਨੁਸਾਰ ਪੜ੍ਹਣ ਦੀ ਕਿਰਿਆ; ਮੂਲ ਅਰਥ ਮੁਹਰ ਲਾਉਣ ਦਾ ਭਾਵ, ਖਤਮ ਹੋਣ ਦੀ ਮੁਹਰ ਲਾਉਣ ਦਾ ਭਾਵ — *ਅਰਬੀ* **ਖਤਮ,** ਪੂਰਾ, ਮੁਕੰਮਲ; ਮੁਹਰ ਲਾ ਕੇ ਖਤਮ ਕਰਨਾ; ਪੂਰਾ ਕੁਰਾਨ ਸ਼ਰੀਫ ਪੜ੍ਹਨਾ; ਸਮਾਨ **ਖਾਤਮ,** ਅੰਗੂਠੀ, ਛਾਪ, ਮੁਹਰ

~ **ਖਾਤਮਾ,** ਅੰਤ, ਸਮਾਪਤੀ — *ਅਰਬੀ* **ਖ਼ਾਤਿਮਾ,** ਅੰਤ, ਕਿਤਾਬ ਦਾ ਅੰਤਲਾ ਭਾਗ; ਮੌਤ

**ਖਤਰਾ** ਭੈ, ਅੰਦੇਸ਼ਾ, ਸੰਸਾ; ਨੁਕਸਾਨ; ਮੂਲ ਅਰਥ 'ਮਨ ਵਿਚ ਆਉਣ ਦਾ ਭਾਵ', ਅਰਥਾਤ 'ਖਿਆਲ, ਮਨੋਕਲਪਨਾ' — *ਅਰਬੀ* **ਖਤਰਾ,** ਖਿਆਲ, ਯਾਦ; ਡਰ [√**ਖਤਰ,** ਮਨ ਵਿਚ ਆਉਣਾ]; ਟ.ਕ. **ਮੁਖਾਤਰਾ,** ਖਤਰਾ, ਡਰ, ਫਿਕਰ; "ਦਿਲ ਵਿਚ ਆਉਣ ਵਾਲੀ ਗੱਲ" (ਮੁ + ਖਾਤਰਾ)

⇒ **ਖਾਤਰ**

**ਨੋਟ.** ਕੁਝ ਰਲਦੇ-ਮਿਲਦੇ ਭਾਵਾਂ ਲਈ ਟ.ਕ. ਕਰੋ **ਚਿੰਤਨ** ਜਾਂ **ਚੇਤਾ;** ਸਬੰਧਤ **ਚਿੰਤਾ;** ਇੰਜ ਹੀ **ਕਲਪਨਾ** (ਖਿਆਲ) ਦਾ ਸਬੰਧ **ਕਲਪਣਾ** (ਦੁਖੀ ਹੋਣਾ) ਨਾਲ ਹੈ; ਦੇਖੋ **ਕਲਪਣਾ**

**ਖੱਤਰੀ: ਕਸ਼ੱਤਰੀ**

**ਖਤਾ** ਪ੍ਰਾਚੀਨ ਸਮੇਂ ਵਿਚ ਤੁਰਕਿਸਤਾਨ ਦਾ ਇਕ ਸੂਬਾ, ਉੱਤਰੀ ਚੀਨ — *ਅਰਬੀ* **ਖਤਾ,** ਚੀਨ ਦੇ ਇਲਾਕੇ ਦੇ ਇਕ ਸ਼ਹਿਰ ਦਾ ਨਾਮ; ਟ.ਕ. *ਅੰਗ.* Cathay, ਚੀਨ ਦਾ ਪੁਰਾਤਨ ਨਾਮ [ਤਾਤਾਰੀ ਮੂਲਕ ਸ਼ਬਦ]

~ **ਖਤਾਈ,** ਇਕ ਤਰ੍ਹਾਂ ਦਾ ਭੁਰਭੁਰਾ ਬਿਸਕੁੱਟ; ਮੂਲ ਤੌਰ ਤੇ 'ਖਤਾ ਦੇਸ਼ ਦਾ ਇਕ ਪਕਵਾਨ' — *ਫਾਰਸੀ* **ਖ਼ਤਾਈ,** ਇੰਜ; ਸਮਾਨ **ਨਾਨ-ਖਤਾਈ**

**ਖੱਤਾ** ਧਰਤੀ ਦਾ ਟੁਕੜਾ, ਪਿੰਡ ਨਾਲ ਲਗਦਾ ਛੋਟਾ ਖੇਤ — *ਅਰਬੀ* **ਖ਼ਿੱਤਾ,** ਵੰਡ ਵਿਚ ਆਇਆ ਜ਼ਮੀਨ ਦਾ ਭਾਗ; ਇਲਾਕਾ ਜਿਸ ਦੀ ਨਿਸ਼ਾਨਦੇਹੀ ਕੀਤੀ ਹੋਵੇ, ਮੁਲਕ, ਮੰਡਲ, ਇਲਾਕਾ [√**ਖੱਤ,** ਲਕੀਰ ਖਿੱਚਣਾ]

⇒ **ਖਤ**

**ਖਤਿਜ** ਧਰਤੀ ਦੇ ਆਲੇ-ਦੁਆਲੇ ਦਾ ਖੇਤਰ, ਜਿੱਥੇ ਧਰਤੀ ਤੇ ਅਕਾਸ਼ ਮਿਲਦੇ ਜਾਪਦੇ ਹਨ, ਉਫਕ — *ਸੰਸ.* kshitija, ਇੰਜ; ਮੂਲ ਅਰਥ 'ਧਰਤੀ ਦਾ ਜਾਇਆ' [kshiti, ਰਹਿਣ ਦੀ ਥਾਂ; ਧਰਤੀ ਆਦਿ + ja, ਜਨਮਿਆ]

~ **ਖਿੱਤੀਆਂ,** ਉਫਕ ਤੇ ਪ੍ਰਗਟ ਹੋਣ ਵਾਲੇ ਤਾਰਿਆਂ ਦਾ ਸਮੂਹ — ਉਕਤ ਤੇ ਆਧਾਰਤ

**ਖਦਸ਼ਾ** ਡਰ, ਫਿਕਰ, ਚਿੰਤਾ — *ਅਰਬੀ* **ਖ਼ਦਸ਼ਾ,** ਸ਼ੱਕ, ਫਿਕਰ, ਡਰ [√**ਖ਼ਦਸ਼,** ਛਿੱਲਣਾ, ਦੁੱਖ ਦੇਣਾ]; ਟ.ਕ. **ਮਖ਼ਦੂਸ਼,** ਛਿੱਲਿਆ ਹੋਇਆ, ਸ਼ੱਕ ਕੀਤਾ ਗਿਆ, ਉਹ ਗੱਲ, ਜਿਸ ਵਿਚ ਡਰ ਹੋਵੇ (ਮ + ਖ਼ਦੂਸ਼)

**ਖਦੇੜਨਾ;** ਦੇਖੋ **ਖੇਦਨਾ**

**ਖੰਨਾ**[1] ਖੰਡਾ (ਟ.ਕ. "ਖੰਨਿਅਹੁ ਤਿਖੀ ਵਾਲਹੁ ਨਿਕੀ" (ਅਨੰਦੁ); *ਸਿੰਧੀ* **ਖੱਨੋ,** ਖੰਡਾ — **ਖੰਡਾ** ਦਾ ਵਿਕਸਤ ਰੂਪ; ਦੇਖੋ **ਖੰਡਾ**

**ਖੰਨਾ**[2] ਰੋਟੀ ਦਾ ਛੋਟਾ ਟੁਕੜਾ; *ਸਿੰਧੀ* **ਖਨੁ** — *ਸੰਸ.* khaṇḍa, ਟੁਕੜਾ, ਭਾਗ, ਹਿੱਸਾ [√khaṇḍ, ਟੁਕੜੇ ਕਰਨਾ]

⇒ **ਖੰਡਣ**

**ਖੱਪ** ਘੜਮੱਸ, ਰੌਲਾ ਗੌਲਾ, ਗੜਬੜ; ਮੂਲ ਅਰਥ 'ਖਲਾਰਾ, ਉਲਟ ਪੁਲਟ, disorder' — *ਸੰਸ.* √kship, ਸੁੱਟਣਾ ਆਦਿ; ਟ.ਕ. manaḥ-kshepa, ਘਬਰਾਹਟ, ਪਰੇਸ਼ਾਨੀ

⇒ **ਖੇਪ**

**ਖਪਣਾ** ਖਰਚ ਹੋਣਾ, ਮੁੱਕਣਾ; ਜਜ਼ਬ ਹੋਣਾ; ਖਿਝਣਾ, ਪਰੇਸ਼ਾਨ ਹੋਣਾ (ਮੂਲ ਅਰਥ 'ਸੁੱਟੇ ਹੋਏ', ਅਰਥਾਤ 'ਖਿੱਲਰੇ ਹੋਏ ਹੋਣਾ') — *ਸੰਸ.* √kship, ਸੁੱਟਣਾ, ਵਗਾਹ ਮਾਰਨਾ; ਭੇਜਣਾ, ਘੱਲਣਾ; ਮਾਰਨਾ, ਨਸ਼ਟ ਕਰਨਾ

⇒ **ਖੇਵਣਾ; ਖਿਵਣਾ**

**ਖੱਪਰ** ਭਿੱਖਿਆ ਮੰਗਣ ਦਾ ਪਿਆਲਾ, ਠੂਠਾ; ਗੁੱਦੇ ਤੋਂ ਬਗੈਰ ਹਦਵਾਣੇ ਦਾ ਅੱਧਾ ਭਾਗ; ਖੋਪਰੀ — *ਸੰਸ.* karpara, ਠੂਠਾ; ਖੋਪਰੀ

~ **ਖੋਪਰ,** ਕਪਾਲ (ਟ.ਕ. 'ਖੋਪਰ ਸੇਕਣਾ', ਸਿਰ ਵਿਚ ਜੁੱਤੀਆਂ ਮਾਰਨਾ); ਹਦਵਾਣੇ ਦਾ ਖੋਪਰੀ ਦੀ ਸ਼ਕਲ ਦਾ ਖੱਪਰ — ਉਪਰੋਕਤ ਦਾ ਰੂਪਅੰਤਰ

~ **ਖੋਪਰੀ,** ਕਪਾਲ — ਦੇਖੋ ਉੱਪਰ

**ਨੋਟ.** 'ਠੂਠਾ' ਅਤੇ 'ਖੋਪਰੀ' ਦੀ ਪਰਸਪਰ ਸਾਂਝ ਲਈ ਟ.ਕ. *ਫ਼ਾਰਸੀ* **ਕਾਸਾ,** ਪਿਆਲਾ; ਹੋਰ ਅਰਥ 'ਖੋਪਰੀ' (ਜਿਵੇਂ 'ਕਾਸਾ-ਏ-ਸਰ')

**ਖੱਫਨ** ਮੁਰਦੇ ਤੇ ਦੇਣ ਵਾਲਾ ਕੱਪੜਾ — **ਕਫਨ** ਦਾ ਵਿਕਸਤ ਰੂਪ; ਦੇਖੋ **ਕਫਨ**

**ਖ਼ਬਤ** ਸੁਦਾ, ਵਹਿਮ, ਕਿਸੇ ਪਾਸੇ ਹੱਦੋ ਵੱਧ ਧਿਆਨ ਦੇਣ ਦਾ ਭਾਵ — *ਅਰਬੀ* **ਖ਼ਬਤ,** ਦੀਵਾਨਗੀ, ਪਾਗਲਪਣ; ਟ.ਕ. **ਮਖ਼ਬੂਤ,** ਖਬਤੀ, ਜਨੂਨੀ (ਮ + ਖ਼ਬੂਤ)

**ਖਬਰ** ਸੂਚਨਾ, ਇਤਲਾਹ — *ਅਰਬੀ* **ਖਬਰ,** ਇੰਜ [√**ਖਬਰ,** ਸੂਚਨਾ ਦੇਣਾ]; ਟ.ਕ. **ਅਖਬਾਰ** (ਬਹੁਵਚਨ ਵਲੋਂ ਖਬਰ); **ਖਬੀਰ,** ਖਬਰ ਰੱਖਣ ਵਾਲਾ; ਪਰਮਾਤਮਾ ਦੀ ਇਕ ਉਪਾਧੀ

⇒ **ਮੁਖਬਰ**

**ਖੱਬਾ** ਸੱਜੇ ਤੋਂ ਉਲਟ; *ਪ੍ਰਾਕ.* **ਖੱਵ,** ਖੱਬਾ; ਕੁੱਬਾ, ਬੌਣਾ; *ਸਿੰਧੀ* **ਖਾਬੋ** — *ਸੰਸ.* kharva, ਖੰਡਿਤ, ਅਪੂਰਨ; ਦੇਖੋ ਟਰਨਰ

~ **ਖੱਬੜ,** ਖੱਬੇ ਹੱਥ ਨਾਲ ਕੰਮ ਕਰਨ ਵਾਲਾ; *ਸਿੰਧੀ* **ਖਾਬੜੂ,** ਇੰਜ

**ਖੰਭ** ਪੰਛੀਆਂ ਦੇ ਪਰ; *ਸਿੰਧੀ* **ਖਮਭੋ** — ਸੰਭਵ ਤੌਰ ਤੇ **ਪੰਖ** ਤੋਂ ਸਥਾਨ-ਅੰਤਰਨ ਦੁਆਰਾ, ਅਰਥਾਤ **ਖੰਪ;** ਦੇਖੋ ਪੰਖ

~ **ਖੱਭ,** ਉਕਤ ਦਾ ਲਹਿੰਦੀ ਰੂਪ

**ਨੋਟ.** ਟਰਨਰ ਅਨੁਸਾਰ **ਖੰਭ** ਦਾ ਸਬੰਧ skambha ਨਾਲ ਹੈ। ਜਿਥੋਂ ਤਕ ਮਹਾਨ ਕੋਸ਼ ਦਾ ਸਬੰਧ ਹੈ, **ਖੰਭ** ਨੂੰ **ਖ** (ਅਕਾਸ਼) ਵਿਚ **ਅਭਿ** (ਸ਼ਬਦ ਕਰਨ ਵਾਲਾ) ਵਜੋਂ ਪੇਸ਼ ਕੀਤਾ ਗਿਆ ਹੈ

**ਖ਼ਮ** ਵਿੰਗ, ਲਿਫਾਅ (ਟ.ਕ. 'ਖਮ ਖਾਣਾ', ਲਿਫਨਾ, ਡਰਨਾ); ਟ.ਕ. 'ਦੁਸ਼ਮਣ ਥੀਂ ਖ਼ਮ ਖਾਈਏ ਨਾਹੀਂ'; ਸੈਫੁਲਮਲੂਕ ਮਲੂਕ — *ਫ਼ਾਰਸੀ* **ਖ਼ਮ,** ਟੇਢਾ, ਵਿੰਗਾ; ਵਲ਼, ਪੇਚ; ਟ.ਕ. **ਖ਼ਮਦਾਰ,** ਝੁਕਿਆ, ਵਿੰਗਾ, ਟੇਢਾ

**ਖਮਿਆਜ਼ਾ** ਬਦਲਾ, ਸਜ਼ਾ (ਟ.ਕ. 'ਖਮਿਆਜ਼ਾ ਭੁਗਤਣਾ') — *ਫ਼ਾਰਸੀ* **ਖਮਿਆਜ਼ਾ** (ਸਜ਼ਾ ਦੇਣ ਲਈ) ਖਿਚਾਈ ਕਰਨਾ, "stretching by way of punishment" (ਦੇਖੋ ਪਲੈਟਸ); ਅੰਗੜਾਈ; ਬਦਲਾ

**ਖਮੀਰ** ਗੁੰਨ੍ਹੇ ਹੋਏ ਆਟੇ ਦਾ ਉਬਾਲ; ਜਾਮਣ, ਜਾਗ — *ਅਰਬੀ* **ਖ਼ਮੀਰ,** ਇੰਜ; [√**ਖ਼ਮਰ,** ਖਮੀਰ ਬਨਾਉਣਾ]

⇒ **ਖੁਮਾਰ**

**ਖਯਾਤ** ਪ੍ਰਸਿੱਧ, ਮਸ਼ਹੂਰ (ਟ.ਕ. "ਸਰਬੇ ਖਯਾਤਾ"; ਜਪੁ); ਮੂਲ ਅਰਥ 'ਕਥਨ ਕੀਤਾ ਗਿਆ, ਦੱਸਿਆ ਗਿਆ' — *ਸੰਸ.* khyāta, ਪ੍ਰਸਿੱਧ; ਭੂ.ਕਿਰ. ਵਲੋਂ √khyā, ਦੱਸਣਾ, ਕਹਿਣਾ

⇒ **ਆਖਣਾ**

**ਖਰ**[1] ਗਧਾ; ਮੂਰਖ ਬੰਦਾ; *ਪ੍ਰਾਕ.* **ਖਰ;** *ਸਿੰਧੀ* **ਖਰੋ;** *ਗੁਜ.* **ਖਰ;** *ਮਰਾ.* **ਖਰ** — *ਸੰਸ.* khara, ਗਧਾ; ਮੂਲ ਅਰਥ 'ਖਰ੍ਹਵੀਂ ਆਵਾਜ਼ ਵਾਲਾ'; ਦੇਖੋ **ਖਰ੍ਹਵਾਂ** + *ਫ਼ਾਰਸੀ* **ਖਰ,** ਗਧਾ

~ **ਖਰਕਾ** *(ਪੋਠੋ.),* ਗਧੇ ਸਬੰਧੀ (ਟ.ਕ. 'ਖਰਕਾ ਮਾਲ')

~ **ਖੜਕੰਨਾ,** ਗਧੇ ਵਰਗੇ (ਵੱਡੇ) ਕੰਨਾਂ ਵਾਲਾ — *ਸੰਸ.* khara-karṇa, ਇੰਜ

⇒ **ਖਰਵਾਂ; ਖਰਬਾਹਨ**

**ਖਰ**[2] 'ਵੱਡਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. '**ਖਰਗੋਸ਼**') — *ਫ਼ਾਰਸੀ* **ਖਰ,** ਇੰਜ (ਟ.ਕ. 'ਖਰ ਕਮਾਨ', ਵੱਡੀ ਤੇ ਸਖਤ ਕਮਾਨ; 'ਖਰਮੂਸ਼', ਵੱਡਾ ਚੂਹਾ, ਜੰਗਲੀ ਚੂਹਾ)

**ਖਰਗੋਸ਼** ਬਿੱਲੀ ਦੇ ਕੱਦ ਦਾ ਇਕ ਜਾਨਵਰ, ਸਹਾ; ਮੂਲ ਅਰਥ 'ਲੰਬੇ ਕੰਨਾਂ ਵਾਲਾ' — *ਫ਼ਾਰਸੀ* **ਖਰਗੋਸ਼,** ਇੰਜ [**ਖਰ,** ਵੱਡਾ + **ਗੋਸ਼,** ਕੰਨ]; ਪਹਿਲੇ ਅੰਸ਼ ਲਈ ਟ.ਕ. **ਖਰਬਤ** (ਵੱਡੀ ਬੱਤਖ); **ਖਰਤੂਤ** (ਵੱਡਾ ਤੂਤ, ਸ਼ਹਿਤੂਤ)

**ਖਰਚ** ਉਹ ਪੈਸਾ, ਜੋ ਕਿਸੇ ਕੰਮ ਜਾਂ ਕਿਸੇ ਚੀਜ਼ ਦੀ ਖਰੀਦ ਤੇ ਲਾਇਆ ਜਾਏ, ਲਾਗਤ; ਮੂਲ ਅਰਥ 'ਬਾਹਰ ਨਿਕਲਣ ਦਾ ਭਾਵ' (ਅੰਦਰ ਆਉਣ, ਅਰਥਾਤ 'ਆਮਦਨੀ' ਦੇ ਉਲਟ) — *ਫ਼ਾਰਸੀ* **ਖ਼ਰਚ** < *ਅਰਬੀ* **ਖ਼ਰਜ,** ਉਹ ਮਾਲ, ਜੋ ਹੱਥੋਂ ਨਿਕਲ ਜਾਵੇ; ਟ.ਕ. **ਇਖ਼ਰਾਜਾਤ,** 'ਬਾਹਰ ਨਿਕਲਣ ਦਾ ਭਾਵ', ਖਰਚੇ (ਇ + ਖਰਾਜਾਤ)

~ **ਖਰਚੀ,** ਪੋਠੋ. ਸਫਰ ਖਰਚ, ਰਾਹ ਦਾ ਖਾਣਾ ਦਾਣਾ — *ਫ਼ਾਰਸੀ* **ਖਰਚੀ,** ਸਫਰ ਦਾ ਖਰਚ; ਬੱਚਿਆਂ ਨੂੰ ਖਰਚਣ ਲਈ ਦਿੱਤੇ ਗਏ ਪੈਸੇ

**ਖਰਨਾ** ਕਿਸ ਠੋਸ ਪਦਾਰਥ ਦਾ ਪਾਣੀ ਵਿਚ ਘੁਲ ਜਾਣਾ, ਹੱਲ ਹੋਣਾ; ਮੂਲ ਅਰਥ 'ਵਗਣਾ, ਵਹਿ ਜਾਣਾ'; *ਪ੍ਰਾਕ.* **ਖਰ-,** ਚੋਣਾ; *ਗੁਜ.* **ਖਰਵੂੰ,** ਘਟਣਾ, ਮੱਠਾ ਪੈਣਾ — *ਸੰਸ.* √kshar, ਵਗਣਾ, ਵਹਿਣਾ; ਢਲਣਾ, ਘੁਲਣਾ; ਢਾਅ ਲਗਣਾ, ਨਸ਼ਟ ਹੋਣਾ; ਖਿਸਕਣਾ, ਵਾਂਝਿਆ ਹੋਣਾ; ਟ.ਕ. **ਖੋਰਨਾ; ਖੁਰਨਾ** (ਉਪਰੋਕਤ ਦੇ ਰੂਪਅੰਤਰ)

⇒ **ਖਾਰ; ਖਾਰਾ; ਨਿੱਖਰਨਾ**

**ਖਰਬਾਹਨ** ਗਧੇ ਉੱਪਰ ਸਵਾਰੀ ਕਰਨ ਵਾਲੀ, ਅਰਥਾਤ ਸੀਤਲਾ ਦੇਵੀ (ਟ.ਕ. "ਖਰਬਾਹਨ ਉਹ ਛਾਰ ਉਡਾਵੈ"; ਨਾਮਦੇਵ) — *ਸੰਸ.* kharavāhana, ਇੰਜ [khara, ਗਧਾ + vāhana, ਸਵਾਰੀ]

⇒ **ਖਰ; ਵਾਹਨ**

**ਖਰਲ** ਸੁਰਮਾ ਆਦਿ ਪੀਹਣ ਲਈ ਪੱਥਰ ਦੀ ਕੂੰਡੀ (ਟ.ਕ. 'ਖਰਲ ਕਰਨਾ'); *ਹਿੰਦੀ* **ਖਰਲ;** *ਬੰਗਾ.* **ਖਲ;** *ਗੁਜ. ਮਰਾ.* **ਖਲ** — *ਸੰਸ.* khalva, ਦੁਆਈਆ ਰਗੜਣ ਦਾ ਵੱਟਾ; ਸਮਾਨ khalla

**ਖਰ੍ਹਵਾਂ** ਜੋ ਹੱਥ ਫੇਰਿਆਂ ਰੜਕੇ (ਕੂਲੇ ਦੇ ਉਲਟ); ਕੌੜਾ ਬੋਲਣ ਵਾਲਾ, ਅਵੈੜਾ; *ਪ੍ਰਾਕ.* **ਖਰ,** ਸਖਤ, ਤਿੱਖਾ; *ਆਸਾ.* **ਖਰ,** ਤੇਜ਼; ਖੁਸ਼ਕ (ਜਿਵੇਂ ਮੌਸਮ); *ਹਿੰਦੀ* **ਖਰਾ,** ਤਿੱਖਾ, ਖਾਲਸ, ਚੰਗਾ; *ਗੁਜ.* **ਖਰ,** ਤਿੱਖਾ, ਗਰਮ — *ਸੰਸ.* khara, ਸਖਤ, ਖੁਰਦਰਾ (ਕੂਲੇ ਦੇ ਉਲਟ); ਠੋਸ; ਘਣਾ, ਸੰਘਣਾ (ਜਿਵੇਂ ਬੱਦਲ); ਤੇਜ਼, ਗਰਮ (ਜਿਵੇਂ ਹਵਾ); ਤਿੱਖੀ (ਧਾਰ ਵਾਲਾ); ਕਾਟਵਾਂ; ਕਰੂਰ

⇒ **ਖਰਾ; ਖਰ**

**ਖਰਾ** ਅਸਲੀ, ਖਾਲਸ, ਚੰਗਾ ਵਧੀਆ; ਅਧਿਕ, ਚੋਖਾ (ਟ.ਕ. "ਤੂ ਮੈ ਖਰਾ ਪਿਆਰਾ"; ਮ.5); *ਪ੍ਰਾਕ.* **ਖਰ,** ਤੇਜ਼,

ਤਿੱਖਾ; ਕਰਾਰਾ; *ਬੰਗਾ.* **ਖਰਾ,** ਗਰਮ, ਖੁਸ਼ਕ; *ਗੁਜ.* **ਖਰੂੰ,** ਅਸਲੀ, ਚੰਗਾ; ਚੰਗੀ ਤਰ੍ਹਾਂ ਭੁੱਜਿਆ

**ਖਰਾਇਤ** ਦਾਨ, ਪੁੰਨ, ਬਖਸ਼ੀਸ਼ — *ਅਰਬੀ* **ਖ਼ੈਰਾਤ,** ਨੇਕੀਅ, ਭਲਾਈਆਂ [ਬਹੁਬਚਨ < **ਖ਼ੈਰ;** ਦੇਖੋ **ਖ਼ੈਰ**]; ਟ.ਕ. **ਖ਼ੈਰਾਤ-ਖਾਨਾ,** ਲੰਗਰਖਾਨਾ

**ਖਰਾਸ** ਆਟੇ ਦੀ ਚੱਕੀ, ਜਿਸ ਨੂੰ ਬੈਲ ਜਾਂ ਊਠ ਚਲਾਉਂਦੇ ਹਨ — *ਫਾਰਸੀ* **ਖਰਾਸ,** ਆਟਾ ਪੀਹਣ ਦੀ ਵੱਡੀ ਚੱਕੀ [**ਖਰ,** ਵੱਡਾ + **ਆਸ,** ਚੱਕੀ; ਸਮਾਨ **ਆਸੀਆ**]; ਟ.ਕ. 'ਖਰਾਸ-ਏ-ਖਰਾਬ', ਆਸਮਾਨ, ਮੂਲ ਤੌਰ ਤੇ 'ਤਬਾਹੀ ਕਰਨ ਵਾਲਾ ਆਸਮਾਨ' ਪੁਰਾਣੇ ਵਿਸ਼ਵਾਸ ਮੂਜਬ ਮੁਸੀਬਤ ਆਸਮਾਨ ਤੋਂ ਧਰਤੀ ਤੇ ਨਾਜ਼ਲ ਹੁੰਦੀ ਜਾਂ ਉੱਤਰਦੀ ਹੈ

**ਨੋਟ.** 'ਆਸਮਾਨ' ਨੂੰ 'ਖਰਾਸ' ਨਾਲ ਤੁਲਨਾ ਦੇਣ ਬਾਰੇ ਹੋਰ ਦੇਖੋ *ਫਾਰਸੀ* **ਆਸਮਾਨ;** ਸਬੰਧਤ **ਅਸੀਆ,** ਚੱਕੀ ਦਾ ਪੁੜ, ਚੱਕੀ (ਇਸ ਅੰਧ-ਵਿਸ਼ਵਾਸ ਤੋਂ ਕਿ ਆਸਮਾਨ ਧਰਤੀ ਦੁਆਲੇ, ਚੱਕੀ ਵਾਂਗ, ਘੁੰਮਦਾ ਹੈ)

**ਖਰਾਸ਼: ਖਾਰਸ਼**

**ਖਰਾਦ** ਚੀਜ਼ ਨੂੰ ਤਰਾਸ਼ਨ ਦਾ ਯੰਤਰ — *ਅਰਬੀ* **ਖ਼ੱਰਾਦ,** ਇੰਜ; ਸਮਾਨ **ਖੱਰਾਤ** [√**ਖਰਤ,** ਛਿੱਲਣਾ, ਬਨਾਉਣਾ, to form]; ਟ.ਕ. **ਮਖਰੂਤ,** ਖਰਾਦ ਤੇ ਚਾੜ੍ਹਿਆ ਗਿਆ, ਤਰਾਸ਼ਿਆ ਗਿਆ, ਗਾਜਰੀ ਸ਼ਕਲ ਦਾ, conical (ਮ + ਖਰੂਤ)

~ **ਖਰਾਦਣਾ,** ਕਿਸੇ ਚੀਜ਼ ਨੂੰ ਖਰਾਦ ਉੱਤੇਚਾੜ੍ਹ ਕੇ ਤਰਾਸ਼ਨਾ — ਉਪਰੋਕਤ ਤੇ ਆਧਾਰਤ

**ਖਰਾਬ** ਬੁਰਾ, ਭੈੜਾ; ਗੰਦਾ, ਮੈਲਾ; ਵਿਗੜਿਆ ਹੋਇਆ; ਤਬਾਹ — *ਅਰਬੀ* **ਖਰਾਬ,** ਉੱਜੜਿਆ; ਬੁਰਾ, ਨਿਕੰਮਾ; ਨਸ਼ੇ ਵਿਚ ਮਸਤ; ਟ.ਕ. **ਖਰਾਬਾਤ,** ਖਰਾਬੀ ਦੀ ਥਾਂ; ਸ਼ਰਾਬਖਾਨਾ; ਜੂਏ ਦਾ ਅੱਡਾ; ਚਕਲਾ; ਬੁੱਤਖਾਨਾ; **ਤਖਰੀਬ,** ਖਰਾਬੀ, ਉਜਾੜਾ, ਬਰਬਾਦੀ (ਤ + ਖਰੀਬ)

**ਖ਼ਰੀਫ** ਸਾਉਣੀ ਦੀ ਫਸਲ, ਜਵਾਰ, ਮੱਕੀ, ਧਾਨ ਦੀ ਫਸਲ — *ਅਰਬੀ* **ਖ਼ਰੀਫ,** ਇੰਜ [√**ਖ਼ਰਫ਼,** ਫਸਲ ਇਕੱਠੀ ਕਰਨਾ]; ਟ.ਕ. **ਖੁਰਫ਼,** 'ਜੋ ਕੁੱਝ ਖੇਤਾਂ ਵਿਚੋਂ ਇਕੱਠਾ ਕੀਤਾ ਗਿਆ ਹੈ', ਪੱਤਝੜ ਦੀ ਫਸਲ

**ਖੱਲ** ਚਮੜੀ, ਤੁਚਾ (ਟ.ਕ. 'ਖੱਲ ਉਧੇੜਨਾ'; ਧੌਂਕਣੀ (ਜੋ ਚਮੜੇ ਦੀ ਬਣੀ ਹੁੰਦੀ ਹੈ) — *ਸੰਸ.* khalla, ਚਮੜਾ; ਚਮੜੇ ਦਾ ਵਸਤਰ

~ **ਖੱਲ** *(ਲਹਿੰ.),* ਜੁੱਤੀ (ਜੋ ਚਮੜੇ ਦੀ ਬਣੀ ਹੁੰਦੀ ਹੈ); ਟ.ਕ. 'ਖੱਲੇ ਮਾਰਨਾ', ਜੁੱਤੀਆਂ ਮਾਰਨ; **ਖੌਲਾ,** ਪੁਰਾਣੀ ਜੁੱਤੀ, ਛਿੱਤਰ

**ਨੋਟ.** *ਸੰਸ.* khalla ਦਾ ਹੋਰ ਅਰਥ 'ਖਾਈ, ਖੰਦਕ' ਵੀ ਹੈ, ਜੋ ਇਥੇ ਸਬੰਧਤ ਹੈ (ਦੇਖੋ **ਖਾਲ**)। ਇਸ ਸਬੰਧ ਵਿਚ ਟ.ਕ. *ਸੰਸ.* √dar, ਫਟਣਾ, ਟੁੱਟਣਾ; ਇਸ ਲਈ dari, ਕੰਦਰਾ, ਖੋਹ; ਸਜਾਤੀ *ਗ੍ਰੀਕ.* √der, ਪਾੜਨਾ, ਚੀਰਨਾ; ਖੱਲ ਲਾਹੁਣਾ

**ਖਲ਼** ਸਰੋਂ, ਤਿਲ ਆਦਿ ਬੀਜਾਂ ਨੂੰ ਕੋਹਲੂ ਵਿਚ ਪੀੜਨ ਉਪਰੰਤ ਬਚਿਆ ਫੋਗ; *ਪਾਲੀ* **ਖਲ;** *ਪ੍ਰਾਕ.* **ਖਲੀ;** *ਸਿੰਧੀ* **ਖਰੁ;** *ਬੰਗਾ.* **ਖਲ;** *ਬਿਹਾ.* **ਖਰੀ;** *ਮਰਾ.* **ਖਲ਼ੀ** — *ਸੰਸ.* khalī, ਖਲ਼

**ਖਲ**[1] 'ਦੁਸ਼ਟ, ਘੰਟਾਲ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਖਲ-ਨਾਇਕ'); *ਬੰਗਾ.* **ਖਲ,** ਸ਼ਰਾਰਤੀ; *ਗੁਜ.* **ਖਲ਼,** ਲੁੱਚਾ — *ਸੰਸ.* khala, ਦੁਸ਼ਟ ਵਿਅਕਤੀ

~ **ਖੜ,** ਉਕਤ ਦਾ ਵਿਕਸਤ ਰੂਪ (ਟ.ਕ. 'ਖੜਪੈਂਚ')

**ਨੋਟ.** ਟਰਨਰ ਅਨੁਸਾਰ **ਖੜਪੈਂਚ** ਦਾ ਮੂਲ ਆਧਾਰ **ਖਟ-ਪੰਚ,** ਅਰਥਾਤ ਛੇਵਾਂ ਪੰਚ ਹੈ

**ਖਲ²** ਪਿੜ (ਜਿਵੇਂ **ਖਲਜਗਣ**); *ਪ੍ਰਾਕ.* **ਖਲ;** *ਸਿੰਧੀ* **ਖਰੋ; ਖਰੀ,** ਅਨਾਜ ਦਾ ਜ਼ਖੀਰਾ; *ਗੁਜ.* **ਖਲੀ,** ਪਿੜ; ਅਨਾਜ ਦੀ ਢੇਰੀ; *ਮਰਾ.* **ਖਲ਼** — *ਸੰਸ.* khala, ਪਿੜ, ਅਨਾਜ ਦਾ ਭੰਡਾਰ

⇒ **ਖਲਿਆਣ**

**ਖਲਕਤ** ਸ੍ਰਿਸ਼ਟੀ, ਲੋਕ, ਦੁਨੀਆ; ਮੂਲ ਅਰਥ 'ਜੋ ਕੁਝ ਪੈਦਾ ਹੋਇਆ ਹੈ — *ਅਰਬੀ* **ਖ਼ਲਕ਼ਤ,** ਪੈਦਾ ਕੀਤਾ ਹੋਇਆ, ਲੁਕਾਈ [√**ਖਲਕ,** ਪੈਦਾ ਕਰਨਾ ਜਾਂ ਹੋਣਾ]

⇒ **ਖਾਲਕ; ਇਖਲਾਕ; ਖੁਲਕ**

**ਖਲਜਗਣ** ਅਨਾਜ ਦੇ ਪਿੜ ਤੇ ਕੀਤੀ ਯੱਗ ਦੀ ਰਸਮ; ਝੰਜਟ, ਬਿਪਤਾ, ਵਾਧੂ ਦੀ ਪਰੇਸ਼ਾਨੀ, ਖਿਲਾਰਾ — *ਸੰਸ.* khala-yajña, ਅਨਾਜ ਦੇ ਪਿੜ ਤੇ ਕੀਤੀ ਯੱਗ ਦੀ ਰਸਮ [khala, ਖਲਿਆਣ + yajña, ਯੋਗ]

⇒ **ਖਲ²; ਖਲਿਆਣ; ਯੱਗ**

**ਖਲਤ** ਜਿਵੇਂ **ਖਲਤ-ਮਲਤ,** ਰਲਿਆ-ਮਿਲਿਆ, ਗੱਡ-ਮੱਡ — *ਅਰਬੀ* **ਖ਼ਲਤ,** ਮਿਲਾਵਟ [√**ਖ਼ਲਤ,** ਮਿਲਾਵਾ ਕਰਨਾ]; ਟ.ਕ. **ਮਖ਼ਲੂਤ,** ਮਿਲਿਆ-ਜੁਲਿਆ, ਮਿਸ਼ਰਤ, ਗੱਡ-ਮੱਡ (ਮ + ਖ਼ਲੂਤ)

**ਖਲਫ** ਬੇਟਾ; ਮੂਲ ਅਰਥ (ਬਾਪ ਦੇ) ਮਗਰੋਂ ਆਉਣ ਜਾਂ ਹੋਣ ਵਾਲਾ, ਉੱਤਰਅਧਿਕਾਰੀ — *ਅਰਬੀ* **ਖਲਫ,** ਬੇਟਾ [√**ਖਲਫ,** ਵਿਰੁੱਧ ਹੋਣਾ, ਅੱਗੇ ਹੋਣਾ, ਸਾਮ੍ਹਣੇ ਹੋਣਾ; ਇਸ ਲਈ ਮਗਰੋਂ ਆਉਣਾ]; ਟ.ਕ. **ਨਾਖਲਫ,** ਕਪੂਤ

~ **ਖਲੀਫਾ,** ਹਜ਼ਰਤ ਮੁਹੰਮਦ ਸਾਹਿਬ ਦਾ ਉੱਤਰਅਧਿਕਾਰੀ; ਇਸਲਾਮੀ ਸਲਤਨਤ ਦਾ ਬਾਦਸ਼ਾਹ; ਹੰਢਿਆ ਹੋਇਆ ਬੰਦਾ ਆਦਿ — *ਅਰਬੀ* **ਖਲੀਫਾ,** ਇੰਜ

⇒ **ਖਿਲਾਫ**

**ਖਲਲ** ਉਪੱਦਰ, ਊਧਮ; ਵਿਘਨ; ਖਰਾਬੀ — *ਅਰਬੀ* **ਖੱਲਲ,** ਪਾੜ, ਵਿਗਾੜ, ਖਰਾਬੀ, ਤਬਾਹੀ, ਨੁਕਸਾਨ [√**ਖੱਲ,** ਪਾੜਨਾ, to breach]

**ਨੋਟ.** ਉਕਤ ਅਰਥ-ਵਿਕਾਸ ਲਈ ਟ.ਕ. *ਅੰਗ.* disruption, (ਪਾੜਾ, ਤੋੜ ਫੋੜ, ਵਿਘਨ, ਗੜਬੜ) — [ਪਿਛੇ. dis + √rupt, ਪਾੜਨਾ]

**ਖਲਾਸ** ਮੁਕਤ, ਆਜ਼ਾਦ, ਛੁਟਕਾਰਾ ਪ੍ਰਾਪਤ; ਮੂਲ ਅਰਥ 'ਮੈਲ, ਦੋਸ਼ ਆਦਿ ਤੋਂ ਬਿਨਾ, ਸ਼ੁੱਧੀ ਪ੍ਰਾਪਤ, ਸੋਧਿਆ' — *ਅਰਬੀ* **ਖ਼ਲਾਸ,** ਮੁਕਤੀ ਪਾਉਣ [√**ਖਲਸ,** ਸ਼ੁੱਧ ਕਰਨਾ; ਮੁਕਤ ਕਰਨਾ]

~ **ਖਲਾਸੀ,** ਮੁਕਤੀ, ਰਿਹਾਈ, ਛੁਟਕਾਰਾ; ਬੰਦਰਗਾਹ ਵਿਚ ਜਹਾਜ਼ ਦਾ ਬੰਧਨ ਖੋਲ੍ਹਣ ਵਾਲਾ; ਤੰਬੂ ਦੇ ਰੱਸੇ ਖੋਲ੍ਹ ਕੇ ਤੰਬੂ ਲਾਉਣ ਵਾਲਾ — *ਅਰਬੀ* **ਖ਼ਲਾਸੀ,** ਰਿਹਾਈ, ਛੁਟਕਾਰਾ

⇒ **ਖਾਲਸ**

**ਖਲਿਆਣ** ਉਹ ਥਾਂ ਜਿਥੇ ਫਸਲ, ਵੱਢਣ ਪਿੱਛੋਂ ਇਕੱਠੀ ਕੀਤੀ ਜਾਂਦੀ ਅਤੇ ਗਾਹੀ ਜਾਂਦੀ ਹੈ, ਪਿੜ — *ਸੰਸ.* khaladhāna, ਇੰਜ [khala, ਗਾਹੀ ਹੋਈ ਫਸਲ + dhāna, ਰੱਖਣ ਦੀ ਥਾਂ]

⇒ **ਖਲ²**

**ਖਲੀਫਾ : ਖਲਫ**

**ਖਲੂਸ** ਸਿਦਕ, ਸੁਹਿਰਦਤਾ, ਸਚਾਈ — *ਅਰਬੀ* **ਖਲੂਸ,** ਪਾਕ ਹੋਣ ਦਾ ਭਾਵ, ਸਾਫ, ਨੇਕ; ਮੂਲ ਅਰਥ (ਮਾਨਸਕ ਤੌਰ ਤੇ) ਸ਼ੁੱਧ, ਖਾਲਸ [√**ਖਲਸ,** ਸ਼ੁੱਧ ਹੋਣਾ; ਮਿਲਾਵਟ ਤੋਂ ਮੁਕਤ ਹੋਣਾ]

⇒ **ਖਾਲਸ**

**ਖਵੱਈਆ** ਬੇੜੀ ਖੇਵਣ ਵਾਲਾ, ਮਲਾਹ; *ਪ੍ਰਾਕ.* **ਖੇਵਜ,** ਚਲਾਉਣ ਵਾਲਾ, ਧਕੇਲਣ ਵਾਲਾ — *ਸੰਸ.* kshepaka, ਬੇੜੀ ਖੇਵਣ ਵਾਲਾ [√kship, ਸੁੱਟਣਾ, ਭੇਜਣਾ, ਰਵਾਨਾ ਕਰਨਾ]

⇒ **ਖੇਪ**

**ਖਵਣ** ਸਹਾਰਨਾ (ਟ.ਕ. "ਏਕੁ ਬੋਲ ਭੀ ਖਵਤੋ ਨਾਹੀ"; ਮ.5) = ਇਕ ਬੋਲ ਭੀ ਬਰਦਾਸ਼ਤ ਨਹੀਂ ਹੁੰਦਾ; *ਪ੍ਰਾਕ.* **ਖਮ-;**

*ਸਿੰਧੀ* **ਖਾਂਵਣੁ,** ਝੱਲਣਾ; *ਗੁਜ.* **ਖਮਣੂੰ** — *ਸੰਸ.* √ksham, ਸਹਾਰਨਾ, ਬਰਦਾਸ਼ਤ ਕਰਨਾ; ਮੁਆਫ ਕਰਨਾ
⇒ **ਖਿਮਾ**

**ਖਵਾਜਾ** (ਖੁਆਜਾ), ਸਰਦਾਰ, ਅਮੀਰ, ਸਤਿਕਾਰ ਦਾ ਬੋਧਕ ਸ਼ਬਦ ਖਿਜ਼ਰ ਪੈਗੰਬਰ ਦੀ ਉਪਾਧੀ (ਟ.ਕ. 'ਖੁਆਜ਼ਾ ਖਿਜ਼ਰ')
~ **ਖੁਆਜਾ-ਸਰਾ** (ਮੁਗਲ ਕਾਲ ਸਮੇਂ), ਜ਼ਨਾਨਾ ਮਹਿਲ ਦਾ ਦਰੋਗਾ (ਜੋ ਆਮ ਤੌਰ ਤੇ ਹੀਜੜਾ ਹੁੰਦਾ ਸੀ)
~ **ਖੋਜਾ,** ਮੁਸਲਮਾਨਾਂ ਦੀ ਇਕ ਜਾਤੀ; ਹੀਜੜਾ- **ਖਵਾਜਾ** ਦਾ ਵਿਕਸਤ ਰੂਪ

**ਖੜ** *(ਪੁਆ.)* ਫਸਲ ਵਿਚ ਉੱਗਣ ਵਾਲੀ ਜੜੀ-ਬੂਟੀ, ਨਦੀਨ; ਟ.ਕ. 'ਖਰਪਤਵਾਰ'; ਧਾਨਾਂ ਦੀ ਪਰਾਲੀ; ਸੁੱਕਾ ਟਾਂਡਾਂ; ਛੱਪਰ ਪਾਉਣ ਵਾਲਾ ਘਾਹ-ਫੂਸ; *ਬੰਗਾ.* **ਖੜ;** *ਹਿੰਦੀ* **ਖੜ,** ਚਾਉਲਾਂ ਦਾ ਨਾੜ; *ਗੁਜ.* **ਖੜ,** ਘਾਹ, ਜੜੀ-ਬੂਟੀ — *ਸੰਸ.* khaṭa, ਛੱਪਰ ਪਾਉਣ ਵਾਲਾ ਘਾਹ-ਫੂਸ; ਸਮਾਨ khaḍa

**ਖੜਾ** ਖਲੋਤਾ; ਅਚਲ, ਸਥਿਰ; *ਸਿੰਧੀ* **ਖੜੋ;** *ਬੰਗਾ., ਉੜੀ.* **ਖਾੜਾ;** *ਹਿੰਦੀ* **ਖੜਾ;** *ਗੁਜ.* **ਖੜੂੰ;** *ਮਰਾ.* **ਖਡਾ,** ਇੰਜ — √khaḍ, ਖੜਾ ਹੋਣਾ (ਦੇਖੋ ਟਰਨਰ)
~ **ਖੜੋਨਾ,** ਖੜੇ ਹੋਣਾ, ਅਟਕਣਾ

**ਖਾਈ** ਕਿਲੇ ਦੀ ਫਸੀਲ ਦੇ ਇਰਦ ਗਿਰਦ ਪੁੱਟੀ ਹੋਈ ਖੰਦਕ; ਡੂੰਘਾ ਲੰਮਾ ਟੋਆ; *ਪ੍ਰਾਕ.* **ਖਾਇ, ਖਾਈ,** ਹੱਦ; *ਸਿੰਧੀ* **ਖਾਹੀ;** *ਬੰਗਾ.* **ਖਾਈ;** *ਗੁਜ.* **ਖਾਈ** — *ਸੰਸ.* khāta, ਖਾਈ; ਤਲਾਬ; ਭੂ.ਕਿਰ. ਵਲੋਂ √khan, ਖੋਦਣਾ
⇒ **ਖਾਤ; ਖਣਨਾ**

**ਖਾਸ** ਵਿਸ਼ੇਸ਼, ('ਆਮ' ਦੇ ਉਲਟ), ਵਧੀਆ; ਨਿੱਜੀ, ਆਪਣਾ — *ਅਰਬੀ* **ਖਾਸ,** ਵਿਸ਼ੇਸ਼; ਨਿੱਜੀ; ਵਧੀਆ, ਖਾਲਸ, ਚੋਣਵਾਂ; ਟ.ਕ. **ਮਖਸੂਸ,** ਵਿਸ਼ੇਸ਼, ਰਾਖਵਾਂ (ਮ + ਖਸੂਸ)
~ **ਖਾਸਾ,** ਚੰਗਾ, ਅੱਛਾ; ਕਾਫੀ, ਚੋਖਾ — ਉਪਰੋਕਤ ਤੇ ਆਧਾਰਤ

**ਖਾਸਾ** ਵਿਸ਼ੇਸ਼ ਗੁਣ, ਵਿਸ਼ੇਸ਼ਤਾ, ਨਿੱਜਤਾ; ਸੁਭਾਅ — *ਅਰਬੀ* **ਖਾਸਾ,** ਕਿਸੇ ਚੀਜ਼ ਦੀ ਵਿਸ਼ੇਸ਼ਤਾ, ਵਿਸ਼ੇਸ਼ ਗੁਣ, ਨਿੱਜੀ ਗੁਣ
~ **ਖਾਸੀਅਤ,** ਵਿਸ਼ੇਸ਼ਤਾ, ਸੁਭਾਅ, ਉਚੇਚਾ ਗੁਣ — *ਅਰਬੀ* **ਖਾਸੀਅਤ,** ਵਿਸ਼ੇਸ਼ਤਾ, ਨਿੱਜਤਾ, ਸੁਭਾਅ, ਤਬੀਅਤ
⇒ **ਖਾਸ**

**ਖਾਹ ਮੁਖਾਹ** ਬਿਨਾਂ ਰਜ਼ਾਮੰਦੀ, ਮੱਲੋਮੱਲੀ; ਮੂਲ ਅਰਥ 'ਚਾਹੇ-ਅਣਚਾਹੇ', ਅਰਥਾਤ 'ਜੱਕੋ-ਤੱਕੀ ਕਰਦਿਆਂ' — *ਫਾਰਸੀ* **ਖਾਹ ਮੁਖਾਹ,** ਮਜਬੂਰਨ, ਜ਼ਬਰਦਸਤੀ, [**ਖਾਹ,** ਚਾਹੁਣ + **ਮੁਖਾਹ,** ਨਾਂ ਚਾਹੁਣਾ]; ਟ.ਕ. **ਖੈਰਖਾਹ**
⇒ **ਦਰਖਾਸਤ; ਖਾਹਸ਼**

**ਖਾਹਸ਼** ਇੱਛਾ, ਮਰਜ਼ੀ, ਚਾਹ — *ਫਾਰਸੀ* **ਖਵਾਹਸ਼,** ਇੱਛਾ, ਸ਼ੌਕ, ਮਰਜ਼ੀ, ਮਨੋਰਥ [**ਖਵਾਸਤਨ, ਖਾਸਤਨ,** ਚਾਹੁਣਾ, ਇੱਛਾ ਕਰਨਾ]
~ **ਖਾਸਤਗਾਰ,** ਚਾਹੁਣ ਵਾਲਾ, ਉਮੀਦਵਾਰ — *ਫਾਰਸੀ* **ਖਵਾਸਤਗਾਰ,** ਇੰਜ
⇒ **ਦਰਖਾਸਤ**

**ਖਾਕ** ਮਿੱਟੀ, ਸੁਆਹ — *ਫਾਰਸੀ* **ਖਾਕ,** ਮਿੱਟੀ, ਸੁਆਹ; ਨਿਮਰਤਾ (ਟ.ਕ. 'ਖਾਕਸਾਰੀ', ਨਿਮਰਤਾ); ਨਾਕਾਰਾ ਚੀਜ਼
~ **ਖਾਕੀ,** ਮਿੱਟੀ ਦਾ ਬਣਿਆ, ਇਸ ਲਈ ਮਾਨਵ ('ਨਾਰੀ' ਅਤੇ 'ਨੂਰੀ' ਦੇ ਟਾਕਰੇ ਤੇ, ਜੋ ਤਰਤੀਬਵਾਰ 'ਜਿੰਨ' ਅਤੇ 'ਪਰਮਾਤਮਾ' ਦੇ ਬੋਧਕ ਹਨ); ਮਟਿਆਲਾ

**ਖਾਜ** ਖੁਰਕ, ਖਾਰਸ਼; *ਪਾਲੀ* **ਖੱਜੁ;** *ਪ੍ਰਾਕ.* ਇੰਜ; *ਸਿੰਧੀ* **ਖਾਜਿ;** *ਮਰਾ.* **ਖਾਜ;** **ਖਾਦ** — *ਸੰਸ.* kharju, ਖਾਜ (ਦਰਾਵੜ ਮੂਲ; ਦੇਖੋ ਟਰਨਰ)

**ਖਾਣ** ਉਹ ਥਾਂ, ਜਿੱਥੋਂ ਕੋਈ ਧਾਤ ਜਾਂ ਖਣਜ ਨਿਕਲਦੀ ਹੋਵੇ (ਟ.ਕ. 'ਖਾਣ ਪੁੱਟਣਾ'); *ਪ੍ਰਾਕ.* **ਖਣਿ;** *ਉੜੀ.* **ਖਨਿ,** ਧਾਨ ਸਾਂਭ ਕੇ ਰੱਖਣ ਵਲਾ ਟੋਆ;

**ਖਣਾ,** ਖੰਦਕ; *ਹਿੰਦੀ* **ਖਨ,** ਖਾਣ; **ਖਨੀ,** ਅਨਾਜ ਰੱਖਣ ਦਾ ਟੋਆ — *ਸੰਸ.* khani, ਖਾਣ [√khan, ਖੋਦਣਾ, ਪੁੱਟਣਾ]

+ *ਫਾਰਸੀ* **ਕਾਨ,** ਖਾਣ — [**ਕੰਦਨ,** ਖੋਦਣਾ, ਪੁੱਟਣਾ]

~ **ਖਣਿਜ,** ਖਾਣ ਵਜੋਂ ਨਿਕਲਣ ਵਾਲਾ ਪਦਾਰਥ — **ਖਣਿ,** ਜਿਵੇਂ ਉੱਪਰ + **ਜ,** ਜੰਮਣ ਵਾਲਾ, ਹੋਣ ਵਾਲਾ

**ਖਾਣਾ** ਭੋਜਨ ਕਰਨਾ; *ਪ੍ਰਾਕ.* **ਖਾ–;** *ਉੜੀ* **ਖੇਬਾ;** *ਹਿੰਦੀ* **ਖਾਨਾ;** *ਮਰਾ.* **ਖਾਣ** — *ਸੰਸ.* √khad, ਖਾਣਾ, ਨਿਗਲਣਾ; ਕੱਟਣਾ

~ **ਖਾਧਾ,** ਭੂਤ-ਕਾਲ ਅਤੇ ਭੂ.ਕਿਰ. ਵਲੋਂ **ਖਾਣਾ;** *ਗੁਜ.* **ਖਾਈ,** ਭੋਜਨ; *ਸਿੰਧੀ* **ਖਾਧੋ,** ਭੋਜਨ; *ਹਿੰਦੀ* **ਖਾਇਆ** — *ਸੰਸ.* khādita, ਭੂ.ਕਿਰ. ਵਲੋਂ √khād, ਜਿਵੇਂ ਉੱਪਰ

**ਖਾਣੀ** ਜੀਵਾਂ ਦੀ ਉਤਪੱਤੀ ਦੀ ਪਰਧਾਨ ਵੰਡ, ਅਰਥਾਤ ਅੰਡਜ, ਜੇਰਜ, ਉਤਭੁਜ, ਸੇਤਜ (ਟ.ਕ. "ਤੇਰੀਆ ਖਾਣੀ ਤੇਰੀਆ ਬਾਣੀ"; ਮ.3) — ਮੂਲ ਅਰਥ, 'ਵੰਡ, ਭਾਗ, division' — **ਖੰਡ,** ਟੁਕੜਾ, ਭਾਗ; ਦੇਖੋ **ਖੰਡ** [*ਸੰਸ.* √khaṇḍ, ਤੋੜਨਾ, ਟੁਕੜੇ ਕਰਨਾ]

**ਨੋਟ. ਖਾਣੀ** ਦੀ ਵਿਉਤਪੱਤੀ ਬਾਰੇ ਮਹਾ. ਕੋਸ਼ ਵਿਚ ਕੋਈ ਸੰਕੇਤ ਨਹੀਂ ਮਿਲਦਾ। ਇਥੇ ਇਹ ਦੱਸਣਯੋਗ ਹੈ ਕਿ ਉਕਤ ਤੁਕ ਵਿਚ ਪ੍ਰਯੁਕਤ **ਬਾਣੀ** ਦਾ ਸਬੰਧ **ਵਰਨ** (ਰੰਗ) ਨਾਲ ਹੈ, ਜਿਸ ਤੋਂ ਬਾਣੀ ਦਾ ਅਰਥ ਜਾਤੀ, ਕਿਸਮ, ਪ੍ਰਕਾਰ, species ਬਣਦਾ ਹੈ ਅਤੇ **ਖਾਣੀ** ਦਾ division

**ਨੋਟ.** ਬਨਸਪਤੀ (ਜਾਂ ਜੀਵਾਂ) ਦਾ ਸ਼੍ਰੇਣੀਕਰਨ ਇਂਜ ਕੀਤਾ ਗਿਆ ਹੈ division, class, order, family, genus, species (ਇੰਜ division ਸਭ ਤੋਂ ਵੱਡੀ ਅਤੇ species ਸਭ ਤੋਂ ਛੋਟੀ ਵੰਡ ਹੈ)

**ਖਾਤ** ਟੋਆ, ਜਿਸ ਵਿਚ ਗੋਹਾ ਆਦਿ ਸੁੱਟਿਆ ਜਾਂਦਾ ਹੈ; ਗੋਹਾ, ਕੂੜਾ, ਖਾਦ — *ਸੰਸ.* khātra, ਟੋਆ; ਸਬੰਧਤ khāta, ਟੋਆ, ਖਾਈ [√khan, ਪੁੱਟਣਾ]

~ **ਖਾਤਾ,** ਟੋਆ (ਟ.ਕ. 'ਖੂਹ ਖਾਤਾ'); ਦਾਣੇ ਰੱਖਣ ਦਾ ਭੰਡਾਰ; ਮੂਲ ਤੌਰ ਤੇ'ਟੋਆ'; *ਬੰਗਾ.* **ਖਾਤ;** *ਉੜੀ.* **ਖਾਤ;** *ਹਿੰਦੀ* **ਖਾਤਾ,** ਅਨਾਜ ਰੱਖਣ ਦਾ ਟੋਆ; *ਮਰਾ.* **ਖਾਤਰਾ,** ਟੋਆ; ਰੂੜੀ — ਜਿਵੇਂ ਉੱਪਰ

⇒ **ਖਾਦ; ਖਣਨਾ**

**ਖਾਤਰ** ਮਨਮਰਜ਼ੀ, ਤਸੱਲੀ (ਟ.ਕ. 'ਖਾਤਰਖਾਹ', ਮਨ ਜਾਂ ਇੱਛਾ ਅਨੁਸਾਰ); ਦਿਲਜੋਈ, ਆਉਭਗਤ, ਸੇਵਾ (ਟ.ਕ. 'ਖਾਤਰ ਕਰਨਾ'); ਮਨ, ਖਿਆਲ (ਟ.ਕ. 'ਖਾਤਰ ਵਿਚ ਨਾ ਲਿਆਉਣਾ') — *ਅਰਬੀ* **ਖਾਤਰ,** ਮਨ,ਦਿਲ; ਇਰਾਦਾ, ਖਿਆਲ; ਲਿਹਾਜ਼, ਸਨੇਹ, ਸਤਿਕਾਰ; ਤਸੱਲੀ [√**ਖਤਰ,** ਮਨ ਵਿਚ ਲਿਆਉਣਾ]; ਟ.ਕ. 'ਖਾਤਰ ਕਾਰਨ', ਦਿਲ ਦੇਣਾ, ਮੋਹਤ ਹੋਣਾ

⇒ **ਖਤਰਾ**

**ਨੋਟ. ਖਾਤਰ** ਦੇ ਹਵਾਲੇ ਵਜੋਂ 'ਵਾਸਤੇ, ਲਈ' (ਜਿਵੇਂ 'ਉਸ ਦੀ ਖਾਤਰ') ਟ.ਕ. *ਪੰਜਾ.* **ਹਿਤ,** ਸਨੇਹ, ਭਲਾਈ; ਹੋਰ ਅਰਥ 'ਲਈ, ਵਾਸਤੇ, ਖਾਤਰ'। ਇੰਜ ਹੀ *ਰੂਸੀ* radost, ਖੁਸ਼ੀ; ਸਬੰਧਤ radi, ਦੇ ਵਾਸਤੇ, ਦੀ ਖਾਤਰ

**ਖਾਦ** ਰੂੜੀ; ਮੂਲ ਅਰਥ 'ਟੋਆ' (ਜਿਸ ਵਿਚ ਗੋਹਾ ਆਦਿ ਸੁੱਟਿਆ ਜਾਂਦਾ ਹੈ); *ਬੰਗਾ.* **ਖਾਦ;** *ਬਿਹਾ.* **ਖਾਦ,** ਅਨਾਜ ਰੱਖਣ ਦਾ ਟੋਆ; ਗੋਹਾ ਸੁੱਟਣ ਦਾ ਟੋਆ — **ਖਾਤ** ਦਾ ਵਿਕਸਤ ਰੂਪ; ਦੇਖੋ **ਖਾਤ**

**ਖਾਨ** (ਖਾਂ), ਪਠਾਣਾਂ ਦੇ ਨਾਂ ਦਾ ਅੰਸ਼; ਚੌਧਰੀ, ਅਮੀਰ, ਰਈਸ (ਟ.ਕ. 'ਖਾਂ ਸਾਹਿਬ') — *ਤੁਰਕੀ* **ਖਾਨ,** ਅਮੀਰ,

ਸਰਦਾਰ; ਵਿਅਕਤੀਗਤ ਨਾਂ ਦਾ ਅੰਸ਼ < ਤਾਤਾਰ; ਟ.ਕ. 'ਚੰਗੇਜ਼ ਖਾਂ', ਇਕ ਮੰਗੋਲ ਬਾਦਸ਼ਾਹ ਦਾ ਨਾਂ; ਟ.ਕ. **ਖਾਨਮ,** ਬੇਗਮ, ਉੱਚੇ ਘਿਰਾਨੇ ਦੀ ਔਰਤ (**ਖਾਨ** ਦਾ ਇਲਿੰਗੀ ਰੂਪ)

**ਖਾਨਾ** ਘਰ, ਮਕਾਨ, ਮੇਜ਼ ਦੇ ਦਰਾਜ਼ ਜਾਂ ਸੰਦੂਕ ਦੇ ਅੰਦਰ ਵੱਖਰਾ ਕੀਤਾ ਹਿੱਸਾ; ਰਖਣਾ; (ਕੱਪੜੇ ਦੀ) ਪਿੜੀ (ਟ.ਕ. 'ਚਾਰਖਾਨਾ ਕੱਪੜਾ') — *ਫਾਰਸੀ* **ਖਾਨਾ,** ਘਰ, ਮਕਾਨ

~ **ਖਾਨਾ,** ਸਮਾਸੀ ਰੂਪ ਵਜੋਂ (ਟ.ਕ. 'ਸ਼ਰਾਬਖਾਨਾ'; 'ਗੁਸਲਖਾਨਾ')

~ **ਖਾਨਦਾਨ** ਕੁੱਲ, ਵੰਸ਼, ਟੱਬਰ — *ਫਾਰਸੀ* **ਖਾਨਦਾਨ** 'ਘਰ ਦੇ ਲੋਕ', ਟੱਬਰ; ਮੂਲ ਰੂਪ **ਖਾਨਮਾਨ** < ਖਾਨਾ ਘਰ + ਮਾਨ

**ਨੋਟ.** ਛੱਤ ਦਾ ਦੋ ਸ਼ਤੀਰਾਂ ਦੇ ਦਰਮਿਆਨ ਦਾ ਅਰਥ ਸੂਚਕ ਸ਼ਬਦ ਪੰਜਾਬੀ **ਖਾਨਾ,** ਉਪਰੋਕਤ ਤੋਂ ਪ੍ਰਭਾਵਤ, ਪਰ ਉਪਰੋਕਤ ਨਾਲ ਅਸਬੰਧਤ ਹੈ। ਇਸ ਦਾ ਮੂਲ ਰੂਪ ਲਹਿੰਦੀ **ਖਣ** ਹੈ, ਜੋ *ਸੰਸਾ.* khaṇḍa (ਭਾਗ, ਹਿੱਸਾ) ਤੇ ਆਧਾਰਤ ਹੈ

**ਖਾਬ** ਸੁਪਨਾ, ਨੀਂਦ — *ਫਾਰਸੀ* **ਖ਼੍ਵਾਬ,** ਨੀਂਦ, ਸੁਪਨਾ [**ਖੁਫਤਨ,** ਸੌਣਾ; √**ਖੁਫ** < √**ਖ਼੍ਵਫ**]; *ਭਾਰੋਪੀ* √swep + *ਸੰਸ.* √svap, ਸੌਣਾ

**ਨੋਟ.** ਟ.ਕ. *ਫਾਰਸੀ* **ਖੁਫਤਾ,** ਸੁੱਤਾ [ਭੂ.ਕਿਰ. ਵਲੋਂ √**ਖੁਫ**]; ਸਜਾਤੀ *ਸੰਸ.* supta, ਸੁੱਤਾ [ਭੂ.ਕਿਰ. ਵਲੋਂ √svap]

**ਖਾਮ** ਕੱਚਾ, ਅਣਪੱਕਿਆ; ਅਨਾੜੀ; ਨਾਸ਼ਵਾਨ (ਟ.ਕ. "ਸਣ ਦੇਹੀ ਸਭ ਖਾਮ"; ਮਾਝ ਬਾਰਹਮਾਹਾ) — *ਫਾਰਸੀ* **ਖਾਮ,** ਕੱਚਾ, ਮੰਦਾ, ਕਮਜ਼ੋਰ; ਟ.ਕ. 'ਖਾਮ ਖਿਆਲ', ਭਰਮ, ਵਹਿਮ

~ **ਖਾਮੀ,** ਊਣਤਾਈ, ਘਾਟ, ਕਸਰ (ਟ.ਕ. 'ਖਾਮੀ ਰਹਿ ਜਾਣਾ') — *ਫਾਰਸੀ* **ਖਾਮੀ,** ਕੱਚਪੁਣਾ; ਕਮੀ, ਘਾਟ

**ਖਾਰ**[1] ਕਾਟ ਕਰਨ ਵਾਲੇ ਘੁਲਣਸ਼ੀਲ ਪਦਾਰਥ, ਜਿਵੇਂ ਸੱਜੀ (ਅਲਕਲੀ), ਸ਼ੋਰਾ,ਸੁਹਾਗਾ, ਸੋਢਾ ਆਦਿ; ਇਕ ਬੂਟੀ, ਜਿਸ ਦੀ ਰਾਖ ਤੋਂ ਸੱਜੀ ਬਣਾਈ ਜਾਂਦੀ ਸੀ, ਲਾਵੀ; *ਸਿੰਧੀ* **ਖਾਰੁ;** *ਆਸਾ.* **ਖਾਰ,** ਪੁਟਾਸ਼, *ਉੜੀ.* **ਖਾਰ;** *ਹਿੰਦੀ* **ਖਾਰ;** *ਗੁਜ.* **ਖਾਰ,** ਲੂਣ; *ਮਰਾ.* **ਖਾਰ,** ਅਲਕਲੀ — *ਸੰਸ.* kshāra, ਕੋਈ ਲੂਣਾ ਜਾਂ ਖਾਰਾ ਪਦਾਰਥ, ਅਲਕਲੀ [√kshar, ਵਗਣਾ, ਵਹਿਣਾ; ਟਪਕਣਾ, ਝਰਨਾ, ਚੋਣਾ]

⇒ **ਨਿਖਾਰ; ਖਰਨਾ**

**ਨੋਟ.** ਟਰਨਰ ਅਨੁਸਾਰ **ਖਾਰ** ਦਾ ਸਬੰਧ *ਸੰਸ.* √kshai (ਜਲਾਉਣਾ, 'ਭਸਮ ਕਰਨਾ') ਨਾਲ ਹੈ; ਇਸ ਵਿਚਾਰ ਤੋਂ ਕਿ ਕਿਸੇ ਸਮੇਂ ਲੂਣੀ ਬੂਟੀਆਂ ਦੀ ਰਾਖ ਤੋਂ ਸੱਜੀ ਆਦਿ ਤਿਆਰ ਕੀਤੀ ਜਾਂਦੀ ਸੀ (ਜਿਵੇਂ *ਅੰਗ.* potash ਦਾ ਸ਼ਾਬਦਕ ਅਰਥ ਭਾਂਡੇ (pot) ਵਿਚ ਤਿਆਰ ਕੀਤੀ ਰਾਖ (ash) ਦਾ ਹੈ। ਪਰ √kshai ਜਾਂ kshāma ਦਾ ਧੁਨੀਗਤ ਸਬੰਧ **ਖਾਰ** ਨਾਲ ਜੋੜਨਾ ਅਸੰਭਵ ਹੈ। ਅਸਲ ਵਿਚ **ਖਾਰ** ਦੇ ਸਬੰਧਤ ਵਿਚ ਸ਼ਬਦ ਦਾ ਮੂਲ ਅਰਥ 'ਟਪਕਾਉਣ, ਵਹਾਉਣ' ਨਾਲ ਸੂਤ ਬੈਠਦਾ ਹੈ, ਜਿਵੇਂ ਕਿ ਚੈਂਬਰਜ਼ ਡਿਕਸ਼ਨਰੀ ਅਨੁਸਾਰ potash ਦੀ ਵਿਆਖਿਆ ਅਧੀਨ "a powerful alkali, orig. got in a crude state by lixiviating" (i.e. "by leaching wood ashes and evaporating in pots")। ਇਸ ਹਾਲਤ ਵਿਚ *ਅੰਗ.* leaching ਦਾ ਅਰਥ 'ਟਪਕਾਉਣ, ਚੁਆਉਣ, ਤਰਲ ਨੂੰ ਪੁਣ-ਛਾਣ ਕੇ ਸਾਫ ਕਰਨ' *ਸੰਸ.* √kshar ਦੇ ਅਰਥ ਨਾਲ ਮੇਲ ਖਾਂਦਾ ਹੈ

**ਖਾਰ**[2] ਨੁਕੀਲੀ, ਚੁੱਭਣ ਵਾਲੀ ਬਨਸਪਤੀ; (ਲਾਖ.), ਰੜਕ, ਦੁਸ਼ਮਨੀ; ਈਰਖਾ, ਸਾੜਾ (ਟ.ਕ. 'ਖਾਰ ਖਾਣਾ') — *ਫਾਰਸੀ* **ਖਾਰ,** ਕੰਡਾ, ਸੂਲ; ਚੰਗਾ ਨਾ ਲੱਗਣ ਵਾਲਾ ਵਿਅਕਤੀ

**ਖਾਰਸ਼** ਖੁਰਕ, ਖੁਜਲੀ — *ਫਾਰਸੀ* **ਖਾਰਿਸ਼,** ਇੰਜ < *ਅਰਬੀ* **ਖਿਰਾਸ਼,** ਖੁਰਕ [√**ਖਿਰਸ਼,** ਛਿੱਲਣਾ] ਖਨੂਣਾ ~ **ਖਰਾਸ਼,** ਝਰੀਟ (ਟ.ਕ. 'ਖਰਾਸ਼ ਲੱਗਣਾ') — ਉਪਰੋਕਤ ਦਾ ਇਕ ਭੇਦ; ਟ.ਕ. **ਖਰਾਸ਼ਣਾ,** ਝਰੀਟਣਾ, ਛਿੱਲਣਾ, ਤਰਾਸ਼ਣਾ

**ਖਾਰਜ** ਬੇਦਖਲ, ਰੱਦ, ਬਾਹਰ ਕੱਢਣ ਦਾ ਭਾਵ (ਟ.ਕ. 'ਦਾਖਲ-ਖਾਰਜ'; 'ਖਾਰਜ ਕਰਨਾ') — *ਅਰਬੀ* **ਖਾਰਿਜ,** ਇੰਜ [√**ਖਰਜ,** ਬਾਹਰ ਕੱਢਣਾ]; ਟ.ਕ. **ਇਖਰਾਜ,** ਬਾਹਰ ਕੱਢਣ ਦਾ ਭਾਵ, ਬੇਦਖਲੀ; ਖਰਚ ਕਰਨ ਦਾ ਭਾਵ [ਇ + ਖਰਾਜ]

**⇒ ਖਰਚ**

**ਖਾਰਾ** ਕਾਨਿਆਂ ਆਦਿ ਦਾ ਟੋਕਰਾ ਜਿਸ ਉਪਰੋ ਲਾਵਾਂ ਤੋਂ ਪਹਿਲਾਂ ਮੁੰਡੇ ਜਾਂ ਕੁੜੀ ਨੂੰ ਬਿਠਾ ਕੇ ਨਿਲ੍ਹਾਇਆ ਜਾਂਦਾ ਹੈ (ਟ.ਕ. 'ਖਾਰੇ ਚੜ੍ਹਨਾ', ਜੰਞ ਚੜ੍ਹਨ ਤੋਂ ਪਹਿਲਾ ਵਰ ਦਾ ਖਾਰੇ ਤੇ ਬੈਠ ਕੇ ਵਟਣਾ ਮਲ ਕੇ ਇਸ਼ਨਾਨ ਕਰਨਾ) — *ਸੰਸ.* kshāraka, ਪੰਛੀ ਫੜਨ ਦਾ ਜਾਲ; ਪੰਛੀ ਜਾਂ ਮੱਛੀਆਂ ਦੀ ਟੋਕਰੀ ਜਾਂ ਪਿੰਜਰਾ; ਹੋਰ ਅਰਥ 'ਖਾਰ' [√kshar, ਵਗਣਾ, ਵਹਿਣਾ, ਝਰਨਾ]

**⇒ ਖਾਰ; ਝਰਨਾ**

**ਨੋਟ.** ਉਕਤ ਸੰਦਰਭ ਵਿਚ ਟੋਕਰੇ ਦਾ ਅਸਲ ਭਾਵ ਇਕ ਪ੍ਰਕਾਰ ਦਾ ਛਾਨਣਾ, ਅਰਥਾਤ ਮੱਛੀਆਂ ਫੜਨ ਦਾ ਟੋਕਰਾ, creel ਹੈ, ਜਿਸ ਵਿਚ ਮੱਛੀ ਰਹਿ ਜਾਂਦੀ ਹੈ ਅਤੇ ਪਾਣੀ ਥੱਲੇ 'ਵਹਿ' ਜਾਂਦਾ ਹੈ। ਟੋਕਰੇ ਤੇ ਬੈਠ ਕੇ ਅਸ਼ਨਾਨ ਕਰਨ ਦਾ ਭਾਵ ਇਥੇ ਥਾਂ-ਸਿਰ ਹੈ

**ਖਾਲ[1]** ਵੱਡੀ ਆਡ, ਨਹਿਰ ਦਾ ਸੂਆ; *ਗੁਜ.* ਖਾਲ, ਨਾਲੀ, ਵਹੀਣ; *ਹਿੰਦੀ* **ਖਾਲ, ਖਾਲਾ;** *ਮਰਾ.* **ਖਾਲ਼** — *ਸੰਸ.* khalla, ਨਹਿਰ, ਖਾਈ

**ਖਾਲ[2]** ਚਿਹਰੇ ਤੇ ਪਿਆ ਕੁਦਰਤੀ ਨਿਸ਼ਾਨ, ਤਿਲ (ਦੇਖੋ 'ਖਤ-ਉ-ਖਾਲ', ਚਿਹਰਾ-ਮੁਹਰਾ) — *ਫਾਰਸੀ* **ਖਾਲ,** ਤਿਲ, ਟਿਮਕਣਾ; ਟ.ਕ. **ਖਾਲ ਖਾਲ,** ਬਿੰਦੀਆਂ ਵਾਲਾ; (ਲਾਖ.) ਕੋਈ ਕੋਈ, ਟਾਂਵਾਂ ਟਾਵਾਂ (ਅਰਥ-ਵਿਕਾਸ ਲਈ ਟ.ਕ. *ਪੰਜਾ.* **ਤਿਲ,** ਚਿਹਰੇ ਤੇ ਪਿਆ ਨਿਸ਼ਾਨ; ਥੋੜ੍ਹੀ ਮਾਤਰਾ, ਤਿਲਮਾਤ੍ਰ)

**ਖਾਲਸ** ਖੋਟ ਜਾਂ ਦੋਸ਼ ਤੋਂ ਬਿਨਾ; ਸ਼ੁੱਧ, ਖਰਾ, ਸੁੱਚਾ — *ਅਰਬੀ* **ਖਾਲਿਸ,** ਮਿਲਾਵਟ ਤੋਂ ਬਿਨਾਂ, ਖਰਾ [√**ਖ਼ਲਸ,** ਸ਼ੁੱਧ ਹੋਣਾ; ਮੁਕਤ ਹੋਣਾ]; ਟ.ਕ. **ਮੁਖ਼ਲਿਸ,** ਸੱਚਾ (ਜਿਵੇਂ ਦੋਸਤ); ਮੁਕਤ ਕਰਨ ਵਾਲਾ (ਮੁ + ਖ਼ਲਿਸ) ~ **ਖਾਲਸਾ,** ਖਾਲਸਾ ਧਰਮ — *ਅਰਬੀ* **ਖਾਲਿਸਾ,** ਖਾਲਸ, ਸ਼ਾਹੀ ਜ਼ਮੀਨ ਜਾਂ ਮੁਲਕ, ਜੋ ਸਿੱਧਾ ਸਰਕਾਰੀ ਪ੍ਰਬੰਧ ਹੇਠ ਹੋਵੇ, crown land

**⇒ ਖਲਾਸ; ਖਲੂਸ; ਖਲਾਸਾ; ਖਲਾਸੀ**

**ਨੋਟ. ਖਾਲਸ** ਅਤੇ ਇਸ ਦੀ ਭਾਈਬੰਦੀ ਵਿਚ ਸ਼ਾਮਲ ਸ਼ਬਦਾਂ ਦੇ ਅਰਥਾਂ ਨੂੰ ਇੰਜ ਦਰਸਾਇਆ ਜਾ ਸਕਦਾ ਹੈ:

1. ਮਿਲਾਵਟ ਜਾਂ ਖੋਟ ਤੋਂ ਮੁਕਤ: ਸ਼ੁੱਧ, ਪਾਕ, ਖਾਲਸ; 2. ਮੰਦ ਜਾਂ ਬੁਰੀ ਭਾਵਨਾ ਤੋਂ ਰਹਿਤ: ਈਮਾਨਦਾਰ, ਸਾਫ-ਦਿਲ, ਪੁਰ-ਖਲੂਸ, ਖੁੱਲ-ਖੁਲਾਸਾ; 3. ਰੁਕਾਵਟ ਜਾਂ ਸੰਕਟ ਤੋਂ ਰਹਿਤ: ਛੁਟਕਾਰਾ, ਖੁਲਾਸੀ; 4. ਮਿਲਾਵਟ ਜਾਂ ਫਾਲਤੂ ਅੰਸ਼ ਤੋਂ ਵਾਂਝਾ: ਸਾਰ, ਖੁਲਾਸਾ

**ਖਾਲਕ** ਪੈਦਾ ਕਰਨ ਵਾਲਾ, ਕਰਤਾਰ — *ਅਰਬੀ* **ਖਾਲਿਕ,** ਪੈਦਾ ਕਰਨ ਵਾਲਾ; ਪਰਮਾਤਮਾ ਦਾ ਇਕ ਵਿਸ਼ੇਸ਼ਣ [√**ਖਲਕ,** ਪੈਦਾ ਕਰਨਾ]

**⇒ ਖਲਕਤ**

**ਖਾਲੀ** ਸੱਖਣਾ, ਸੁੰਨਾ — *ਅਰਬੀ* **ਖਾਲੀ,** ਸੱਖਣਾ, ਖੋਖਲਾ; ਰੰਡਾ, ਛੜਾ; ਆਲਸੀ [√**ਖਲਵ,** ਇਕਾਂਤ ਵਿਚ ਹੋਣਾ] ~ **ਖਲਾਅ,** ਸੁੰਨੀ ਥਾਂ, ਜ਼ਮੀਨ ਤੇ ਆਸਮਾਨ ਦੇ ਵਿਚਾਲੇ ਦੀ ਥਾਂ —

*ਅਰਬੀ* **ਖ਼ਲਾ,** ਖਾਲੀ ਥਾਂ, ਧਰਤੀ ਤੇ ਆਸਮਾਨ ਵਿਚਕਾਰਲੀ ਥਾਂ; ਟ.ਕ. **ਖਲਵਤ,** ਇਕਾਂਤ, ਖਾਲੀ ਥਾਂ ('ਜਲਵਤ' ਦੇ ਉਲਟ, ਜੋ **ਜਲਵਾ** ਨਾਲ ਸਬੰਧਤ ਹੈ)

**ਖਾਵਿੰਦ** ਪਤੀ, ਸੁਆਮੀ — *ਫਾਰਸੀ* **ਖਾਵੰਦ,** ਘਰ ਵਾਲਾ, ਪਤੀ; **ਖੁਦਾਵੰਦ** ਦਾ ਵਿਕਸਤ ਰੂਪ; ਦੇਖੋ **ਖੁਦਾ**

**ਖਿਉ: ਖਿੱਮਣ**

**ਖਿਉਣਾ: ਖੇਵਣਾ**

**ਖਿਆਲ** ਸੋਚ, ਸੰਕਲਪ; ਮਨਸ਼ਾ, ਇਰਾਦਾ; ਧਿਆਨ — *ਅਰਬੀ* **ਖ਼ਆਲ,** ਪਾਣੀ ਜਾਂ ਸ਼ੀਸ਼ੇ ਵਿਚ ਨਜ਼ਰ ਆਉਣ ਵਾਲੀ ਸ਼ਕਲ, ਤਸਵੀਰ; ਵਿਚਾਰ; ਸੋਚ, ਧਿਆਨ; ਟ.ਕ. **ਤਖੱਯੁਲ,** ਕਲਪਨਾ, ਸੋਚ ਉਡਾਰੀ, imagination (ਤ + ਖੱਯੁਲ)

**ਖਿਸ਼ਤ** ਇੱਟ — *ਫਾਰਸੀ* **ਖਿਸ਼ਤ,** ਇੰਜ [*ਪਹਿਲ.* **ਖਸ਼ਤਕ;** *ਜ਼ੰਦ.* **ਇਸ਼ਤਿਆ;** ਦੇਖੋ ਪਲੈਟਸ]

~ **ਖਿੱਟ,** *(ਪੋਠੋ.)* ਇੱਟ — *ਫਾਰਸੀ* **ਖਿਸਤ** ਦਾ ਵਿਕਸਤ ਰੂਪ

⇒ **ਇੱਟ**

**ਖਿੱਚਣਾ** ਘਸੀਟਣਾ, ਧੂਹਣਾ; (ਅਰਕ) ਕੱਢਣਾ; (ਦਿਲ ਨੂੰ) ਖਿੱਚ ਪਾਉਣਾ, ਮੋਹਣਾ; *ਪ੍ਰਾਕ.* **ਖੰਚ-;** *ਬੰਗਾ.* **ਖੀਚਾ;** *ਹਿੰਦੀ* **ਖੀਂਚਨਾ;** *ਮਰਾ.* **ਖੇਂਚਣੇ** — √khiñc, ਖਿੱਚਣਾ (ਦੇਖੋ ਟਰਨਰ); ਸੰਭਵ ਤੌਰ ਤੇ < *ਸੰਸ.* √karsh, ਧੂਣਾ, ਖਿੱਚਣਾ

⇒ **ਕੱਸਣਾ**

**ਖਿਚੜੀ** ਦਾਲ ਅਤੇ ਚਾਵਲ ਇਕੱਠੇ ਰਿੱਧੇ ਹੋਏ; ਮਿਲਗੱਭਾ; *ਪ੍ਰਾਕ.* **ਖਿੱਚ;** *ਸਿੰਧੀ* **ਖਿਚੁ;** *ਬੰਗਾ.* **ਖਿਚੜੀ;** *ਮਰਾ.* **ਖਿਚਡੀ** — *ਸੰਸ.* khiccā, ਰਿੱਧੇ ਹੋਏ ਦਾਲ ਅਤੇ ਚਾਵਲ, ਖਿਚੜੀ (ਦੇਖੋ ਟਰਨਰ)

**ਖਿਜ਼ਰ** ਇਕ ਅਮਰ ਰਹਿਣ ਵਾਲਾ ਪੈਗੰਬਰ, ਜੋ ਭੁੱਲੇ-ਭਟਕਿਆ ਮੁਸਾਫਰਾਂ ਨੂੰ ਰਾਹ ਦਿਖਾਉਂਦਾ ਹੈ; ਜਲ ਦਾ ਦੇਵਤਾ, ਮੂਲ ਅਰਥ 'ਹਰੇ ਕੱਪੜੇ ਧਾਰਨ ਕਰਨ ਵਾਲਾ' — *ਅਰਬੀ* **ਖਿਜ਼ਰ,** ਰਸਤੇ ਤੋਂ ਭਟਕੇ ਮੁਸਾਫਰਾਂ ਦੀ ਰਹਿਨੁਮਾਈ ਕਰਨ ਵਾਲਾ ਪੈਗੰਬਰ; ਟ.ਕ. **ਖ਼ਜ਼ਰਾ,** ਹਰਾ ਘਾਹ, ਹਰੀ ਚੀਜ਼

**ਖਿਝਣਾ** ਚਿੜਨਾ, ਦੁਖੀ ਹੋਣਾ; *ਪਾਲੀ* **ਖਿੱਝ-;** *ਮਰਾ.* **ਖਿਜਣੇ** — *ਸੰਸ.* √khid, ਦੁਖੀ ਹੋਣਾ, ਤੰਗ ਹੋਣਾ

⇒ **ਖੇਦ**

**ਖਿੰਡਣਾ** ਬਿਖਰਨਾ, ਵੱਖ ਵੱਖ ਹੋਣਾ, ਫੈਲ ਜਾਣਾ (ਟ.ਕ. 'ਖਿੰਡ ਪੁੰਡ ਜਾਣਾ'); *ਸਿੰਧੀ* **ਖਿੰਡਣ;** *ਹਿੰਦੀ* **ਖਿੰਡਨਾ** — **ਖੰਡਣਾ,** ਵੱਖ ਕਰਨਾ, ਟੋਟੇ ਕਰਨਾ [*ਸੰਸ.* √khaṇḍ]; ਦੇਖੋ **ਖੰਡਣ**

~ **ਖਿੰਡਰਨਾ,** ਬਿਖਰਨਾ — ਉਪਰੋਕਤ ਤੋਂ 'ਰ' ਦੀ ਵ੍ਰਿਧੀ ਦੁਆਰਾ

⇒ **ਖਿੜਣਾ; ਖਿਲਣਾ; ਖਿੱਲਰਨਾ**

**ਨੋਟ.** *ਸੰਸ.* √khaṇḍ (ਤੋੜਨਾ, ਟੁਕੜੇ ਟੁਕੜੇ ਕਰਨਾ) ਦੇ ਪ੍ਰਸੰਗ ਵਿਚ ਟ.ਕ. khaṇḍābhra, ਖਿੰਡੇ ਹੋਏ ਬੱਦਲ, "scattered clouds"। ਇੰਜ ਹੀ *ਸੰਸ.* khaṇḍita ("scattered, dispersed")

**ਖਿਣ** ਥੋੜ੍ਹਾ ਸਮਾਂ, ਪਲ; *ਪ੍ਰਾਕ.* **ਖਣ;** *ਬੰਗਾ.* **ਖਨ;** *ਹਿੰਦੀ* **ਖਨ** — *ਸੰਸ.* kshaṇa, ਥੋੜ੍ਹਾ ਸਮਾਂ

~ **ਖਿਣਭੰਗਰ,** ਖਿਣ ਵਿਚ ਨਾਸ਼ ਹੋ ਜਾਣ ਵਾਲਾ — *ਸੰਸ.* kshaṇa-bhangra (ਬੁੱਧ ਮਤ ਮੁਜਬ) ਵਿਸ਼ਵ ਦਾ ਖਿਣ ਭਰ ਵਿਚ ਵਿਨਾਸ਼ ਅਤੇ ਨਵ-ਨਿਰਮਾਨ — kshaṇa + bhangra, ਨਸ਼ਟ ਹੋ ਜਾਣ ਵਾਲਾ; ਦੇਖੋ **ਭੰਗਰ**

~ **ਖਣ,** ਥੋੜ੍ਹਾ ਸਮਾਂ (ਟ.ਕ. "ਉਧਾਰੇ ਇਕ ਖਣੇ"; ਮ.5) — ਦੇਖੋ **ਖਿਣ**

⇒ **ਛਿਣ**

**ਖਿਤਾਬ** ਸਰਕਾਰ ਵਲੋਂ ਮਿਲਿਆ ਸਨਮਾਨਸੂਚਕ ਨਾਂ, ਪਦਵੀ, ਉਪਾਧੀ — *ਅਰਬੀ* **ਖਿਤਾਬ,** ਭਾਸ਼ਨ; ਉਪਾਧੀ [√**ਖਤਬ,** ਕਥਨ ਕਰਨਾ, ਪੜ੍ਹਨਾ;

ਆਸ਼ੀਰਵਾਦ ਦੇਣਾ]; ਟ.ਕ. **ਮੁਖਾਤਿਬ,** ਜਿਸ ਨਾਲ ਗੱਲ ਬਾਤ ਕੀਤੀ ਜਾਵੇ, ਜਿਸ ਨੂੰ ਸੰਬੋਧਨ ਕੀਤਾ ਜਾਵੇ (ਮੁ + ਖਾਤਬ)

**ਖਿੱਤੀਆਂ: ਖਤਿਜ**

**ਖਿੰਥਾ** ਗੁਦੜੀ (ਟ.ਕ. "ਜੋਗੁ ਨ ਖਿੰਥਾ ਜੋਗੁ ਨ ਡੰਡੈ"; ਮ.1); ਦੇਹ, ਸਰੀਰ (ਟ.ਕ. "ਖਿੰਥਾ ਜਲਿ ਕੁਇਲਾ ਭਈ"; ਕਬੀਰ) — *ਸੰਸ.* kanthā, ਗੁਦੜੀ; *ਭਾਰੋਪੀ* kntho (ਦੇਖੋ ਵੈਬਸਟਰ ਡਿਕਸ਼ਨਰੀ; *ਅੰਗ.* cento ਦੇ ਅਧੀਨ + *ਅੰਗ.* cento, ਟਾਕੀਆਂ ਲੱਗਾ ਵਸਤਰ, ਚੀਥੜਾ, ਗੁਦੜੀ < *ਲਾਤ.*

**ਖਿਦਮਤ** ਨੌਕਰੀ; ਟਹਿਲ, ਸੇਵਾ — *ਅਰਬੀ* **ਖਿਦਮਤ,** ਨੌਕਰੀ, ਟਹਿਲ ਸੇਵਾ; ਭੇਟ, ਸੁਗਾਤ; ਸਲਾਮ [√**ਖਦਮ,** ਸੇਵਾ ਕਰਨਾ]; ਟ.ਕ. **ਮਖਦੂਮ,** ਖਿਦਮਤ ਕੀਤਾ ਗਿਆ; ਮਾਲਕ, ਸੁਆਮੀ (ਮ + ਖਦੂਮ)
~ **ਖਾਦਮ,** ਖਿਦਮਤ ਕਰਨ ਵਾਲਾ, ਨੌਕਰ, ਸੇਵਾਦਾਰ — *ਅਰਬੀ* **ਖਾਦਿਮ,** ਖਿਦਮਤਗਾਰ

**ਖਿੰਮਣ, ਖਮਣ** *(ਲਹਿੰ.),* ਬਿਜਲੀ ਦਾ ਲਿਸ਼ਕਣਾ (ਟ.ਕ. "ਰੋਹੀ ਮੇਘ ਮਲਾਰੜਾ ਖਮਦੀਆਂ ਖਮਨੀਆਂ ਅਜਕਲ"; ਗੁਲਾਮ ਫਰੀਦ) — *ਸੰਸ.* √kship, ਸੁੱਟਣਾ, ਘੱਤਣਾ; ਮਾਰਨਾ, ਆਘਾਤ ਕਰਨਾ
~ **ਖਿਵਣ** *(ਲਹਿੰ.)* ਬਿਜਲੀ ਦਾ ਲਸ਼ਕਣਾ, ਚਮਕਣਾ, flashing (ਟ.ਕ. "ਸਤਿਗੁਰ ਕਾ ਖਿਵੈ ਚੰਦੋਆ"; ਮ.3); *ਸਿੰਧੀ* **ਖੀਵਣੁ,** ਲਿਸ਼ਕਾਰਨਾ; **ਖੀਵਣਿ,** ਲਿਸ਼ਕ — ਉਪਰੋਕਤ ਦਾ ਵਿਕਸਤ ਰੂਪ
~ **ਖਿਉ** *(ਲਹਿੰ.),* ਬਿਜਲੀ ਦਾ ਲਿਸ਼ਕਾਰਾ; *ਸਿੰਧੀ* **ਖਿਆ,** ਬਿਜਲੀ ਦੀ ਚਮਕ — ਉਪਰੋਕਤ ਦਾ ਵਿਕਸਤ ਰੂਪ
⇒ **ਖੇਪੰ**
**ਨੋਟ.** ਅਰਥ-ਵਿਕਾਸ ਲਈ ਟ.ਕ. *ਸੰਸ.* √taḍ (ਮਾਰਨਾ, to strike); ਇਸ ਲਈ taḍita, ਆਘਾਤ, ਬਿਜਲੀ, ਲਿਸ਼ਕ

**ਖਿਮਾ** ਮਾਫੀ, ਬਖਸ਼ ਦੇਣ ਦਾ ਭਾਵ; *ਪਾਲੀ, ਪ੍ਰਾਕ.* **ਖਮਾ** — *ਸੰਸ.* kshamā, ਬਰਦਾਸ਼ਤ [√ksham, ਬਰਦਾਸ਼ਤ ਕਰਨਾ]
⇒ **ਖਵਣਾ**

**ਖਿਲਅਤ** ਇੱਜ਼ਤ ਦੀ ਪੁਸ਼ਾਕ — *ਅਰਬੀ* **ਖ਼ਿਲਅਤ,** ਇੰਜ [√**ਖ਼ਲਅ,** ਲਾਹੁਣਾ, ਉਤਾਰਨਾ, "to pull or throw off, strip" (ਦੇਖੋ ਪਲੈਟਸ) ਮੂਲ ਅਰਥ 'ਆਪਣੇ ਤੋਂ ਉਤਾਰ ਕੇ ਕਿਸੇ ਦੂਜੇ ਨੂੰ ਪ੍ਰਦਾਨ ਕਰਨਾ'; ਟ.ਕ. **ਮੁਖਲਅ਼,** ਆਪਣੇ ਤੋਂ ਲਾਹ ਕੇ ਕਿਸੇ ਹੋਰ ਨੂੰ ਦੇਣਾ; ਸਰੋਪਾ ਦਿੱਤਾ ਗਿਆ (ਮ + ਖਲਅ਼)

**ਖਿਲਣਾ** ਫੁੱਲ ਦਾ ਪ੍ਰਫੁੱਲਤ ਹੋਣਾ; *ਹਿੰਦੀ* **ਖਿਲਨਾ** — **ਖਿੜਨਾ** ਦਾ ਵਿਕਸਤ ਰੂਪ; ਦੇਖੋ **ਖਿੜਨਾ**
~ **ਖਿਲ਼ਣ** *(ਲਹਿੰ.),* ਹੱਸਣਾ, ਮਖੌਲ ਉਡਾਉਣਾ; *ਸਿੰਧੀ* **ਖਿਲੋਣ,** ਖਿੱਲੀ, ਮਖੌਲ, ਹਾਸਾ
~ **ਖਿੱਲ,** ਭੁੱਜ ਕੇ ਖਿੜੀ ਹੋਈ ਵਸਤੂ, ਜਿਵੇਂ ਮੱਕੀ ਦੇ ਦਾਣੇ ਜਾਂ ਫਟਕੜੀ
⇒ **ਖਿੰਡਣਾ**

**ਖਿੱਲਰਨਾ** ਬਿਖਰਨਾ — **ਖਿਲਣਾ** ਤੋਂ 'ਰ' ਦੀ ਵ੍ਰਿਧੀ ਦੁਆਰਾ; ਦੇਖੋ **ਖਿਲਣਾ**
⇒ **ਖਿੰਡਣਾ**

**ਖਿਲਾਫ** ਵਿਰੁੱਧ, ਉਲਟ — *ਅਰਬੀ* **ਖਿਲਾਫ,** ਵਿਰੁੱਧ, ਉਲਟ; ਝੂਠ [√**ਖਲਫ,** ਅੱਗੇ ਹੋਣਾ, ਸਾਮ੍ਹਣੇ ਹੋਣਾ; ਬਾਅਦ ਵਿਚ ਹੋਣਾ]
⇒ **ਮੁਖਾਲਫ; ਖਲੀਫਾ**

**ਖਿਲਿ** (ਕਾਂਗੜੀ) ਜ਼ਮੀਨ, ਜਿੱਥੇ ਕਾਸ਼ਤ ਨਾ ਹੋ ਸਕੇ, ਬੰਜਰ ਜ਼ਮੀਨ; *ਪ੍ਰਾਕ.* **ਖਿਲ,** ਮਾਰੂ ਧਰਤੀ, ਕਲਰਾਠੀ ਧਰਤੀ; *ਉੜੀ.* **ਖਿਲ਼** — *ਸੰਸ.* khila, ਬੰਜਰ ਧਰਤੀ; ਸਮਾਨ khilya (ਰਿ.ਵੇ.)

**ਖਿਵਣ: ਖਿੰਮਣ**

**ਖਿੜਕ** (ਖਿੜਕਾ), ਦਰਵਾਜ਼ਾ ਬੰਦ ਕਰਨ ਲਈ ਕਾਨਿਆਂ ਆਦਿ ਦਾ ਬਣਾਇਆ

ਫਲ੍ਹਾ; *ਬਿਹਾ.* **ਖਿਰਕੀ,** ਉਕਤ ਢੰਗ ਦੀ ਖਿੜਕੀ, a lattice window — *ਸੰਸ.* khatakkikā, ਪਾਸੇ ਦਾ ਬੂਹਾ

~ **ਖਿੜਕੀ,** ਬਾਰੀ, ਤਾਕੀ; *ਆਸਾ.* **ਖਿਰਕੀ;** *ਹਿੰਦੀ* **ਖਿੜਕੀ;** *ਮਰਾ.* **ਖਿਡਕੀ** — ਉਪਰੋਕਤ ਦਾ ਇਲਿੰਗ ਰੂਪ

**ਖਿੜਨਾ** ਬੰਦ ਕਲੀ ਦਾ ਖੁੱਲ੍ਹਣਾ, ਪ੍ਰਫੁੱਲਤ ਹੋਣਾ; ਹੱਸਣਾ; *ਸਿੰਧੀ* **ਖਿੜਣੂ** — **ਖਿੰਡਣਾ** ਦਾ ਰੂਪਅੰਤਰ; ਦੇਖੋ **ਖਿੜਣਾ**

~ **ਖੇੜਾ,** ਖਿੜਾਉ, ਅਨੰਦ, ਬਹਾਰ — ਉਪਰੋਕਤ ਤੇ ਆਧਾਰਤ

**ਖਿੜਾਵਣ** *(ਲਹਿੰ.)* ਚਿੜਾਉਣਾ, ਤੰਗ ਕਰਨਾ — **ਖਿਝਾਉਣਾ** ਦਾ ਇਕ ਭੇਦ; ਦੇਖੋ **ਖਿਝਣਾ**

**ਖੀਓ** ਮਤਵਾਲਾ (ਟ.ਕ. "ਉਹੀ ਪੀਓ ਉਹੀ ਖੀਓ"; ਮ.5); *ਸਿੰਧੀ* **ਖਿਊ** — *ਸੰਸ.* kshīva, ਮਤਵਾਲਾ [√kshīv, ਮਤਵਾਲਾ ਹੋਣਾ]

**ਖੀਸਾ,** ਜੇਬ; ਥੈਲੀ — *ਫ਼ਾਰਸੀ* **ਕੀਸਾ,** ਜੇਬ, ਥੈਲੀ; ਸਬੰਧਤ; **ਕੀਸ,** ਵੱਟ, ਭੰਨ

**ਖੀਣ** (ਖੀਨ), ਨਿਰਬਲ (ਟ.ਕ. "ਨੈਨਹੁ ਨੀਰ ਬਹੈ ਤਨੁ ਖੀਨਾ"; ਭੀਖਨ); *ਪ੍ਰਾਕ.* **ਖੀਣ;** *ਸਿੰਧੀ* **ਖੀਣੂ;** *ਹਿੰਦੀ* **ਖੀਨ** — *ਸੰਸ.* kshīṇa, ਕਮਜ਼ੋਰ, ਬਲਹੀਣ, ਨਾਜ਼ੁਕ; ਥੋੜ੍ਹਾ; ਗਰੀਬ [ਭੂ.ਕਿਰ. ਵਲੋਂ √kshi, ਨਸ਼ਟ ਹੋਣਾ; ਘਟਣਾ; (ਰਾਤ) ਗੁਜ਼ਾਰਨਾ]

⇒ **ਖਈ**

**ਖੀਨ** ਦੁਖੀ, ਵਿਆਕੁਲ (ਟ.ਕ. "ਖਾਤ ਪੀਵਤ ਸਵੰਤ ਸੁਖੀਆ, ਨਾਮ ਸਿਮਰਤ ਖੀਨ"; ਮ.5); *ਪਾਲੀ* **ਖਿੰਨ,** ਦੁਖੀ, ਥੱਕਿਆ ਟੁੱਟਿਆ — *ਸੰਸ.* khinna, ਸੰਤਾਪਿਆ, ਦੁਖੀ, ਉਦਾਸ, ਪੀੜਤ [ਭੂ.ਕਿਰ. ਵਲੋਂ khid, ਦੁਖੀ ਹੋਣਾ, ਥੱਕਣਾ-ਟੁੱਟਣਾ, ਉਦਾਸ ਹੋਣਾ; ਸੱਟ ਮਾਰਨਾ]

⇒ **ਖੇਦ; ਖੇਦਣਾ; ਖਿਝਣਾ**

**ਖੀਰ** ਦੁੱਧ ਵਿਚ ਰਿੱਝੇ ਚਾਵਲ; ਦੁੱਧ; *ਲਹਿੰ.* **ਖੀਰ,** ਦੁੱਧ; *ਪ੍ਰਾਕ.* **ਖੀਰ;** *ਸਿੰਧੀ* **ਖੀਰੁ;** *ਗੁਜ.* **ਖੀਰੂੰ,** ਨਵੀਂ ਸੂਈ ਹੋਈ ਮੱਝ ਜਾਂ ਗਊ — *ਸੰਸ.* kshīra, ਦੁੱਧ

+ *ਫ਼ਾਰਸੀ* **ਸ਼ੀਰ,** ਦੁੱਧ

~ **ਖੀਰਨੀ,** *(ਲਹਿੰ.),* ਦੁੱਧ ਵਿਚ ਪਕਾਏ ਚਾਵਲ — *ਸੰਸ.* kshīrinī, ਇੰਜ

**ਖੀਰਾ** ਦੁੱਧ ਚੁੰਘਦਾ ਪਸ਼ੂ, ਦੁੱਧ ਦੇ ਦੰਦਾਂ ਵਾਲਾ, ਛੋਟੀ ਉਮਰ ਦਾ — *ਸੰਸ.* kshīra-pa, ਦੁੱਧ-ਪੀਂਦਾ ਬਾਲਕ [kshīra, ਦੁੱਧ + pa, ਪੀਣ ਵਾਲਾ]

~ **ਖੀਰਾ,** ਕੱਕੜੀ ਦੀ ਕਿਸਮ ਦੀ ਇਕ ਸਬਜ਼ੀ, ਜਿਸ ਵਿਚੋਂ ਦੂਧੀਆ ਪਦਾਰਥ ਨਿਕਲਦਾ ਹੈ — *ਸੰਸ.* kshīri, ਕੁਝ ਅਜਿਹੇ ਬੂਟੇ, ਜਿਨ੍ਹਾਂ ਵਿਚੋਂ ਦੂਧੀਆ ਪਦਾਰਥ ਨਿਕਲਦਾ ਹੈ

**ਖੀਰੀ** *(ਲਹਿੰ.),* ਗਊ, ਮੱਝ ਦੀ ਦੁੱਧ ਵਾਲੀ ਥੈਲੀ, ਲਿਊਟੀ, ਲੇਵਾ, ਹਵਾਨਾ; *ਪ੍ਰਾਕ.* **ਖੀਰਿ, ਖੀਰਿਣੀ,** ਦੁੱਧ ਦੇਣ ਵਾਲੀ — *ਸੰਸ.* kshīrin, ਦੁੱਧ ਦੇਣ ਵਾਲੀ (ਜਿਵੇਂ ਗਊ); kshīra, ਦੁੱਧ

~ **ਖੀਰੀਵਾਨ** *(ਲਹਿੰ.),* ਲਵੇਰਿਆਂ ਦਾ ਛੇੜੂ, ਚਰਵਾਹਾ

⇒ **ਖੀਰ**

**ਖੀਵਾ** ਨਸ਼ੇ ਵਿਚ, ਮਸਤ, ਮਤਵਾਲਾ; *ਪ੍ਰਾਕ.* **ਖੀਵਾ;** *ਸਿੰਧੀ* **ਖਿਊ;** *ਹਿੰਦੀ* **ਖੀਵਨ** — *ਸੰਸ.* kshība, ਮਸਤ [√kshīb, ਮਸਤ ਹੋਣਾ]; ਸਮਾਨ √kshīv

⇒ **ਖੀਓ**

**ਖੁਸ਼ਕ** ਨਮੀ-ਰਹਿਤ, ਸੁੱਕਾ; ਜੋ ਹਰਾ-ਭਰਾ ਨਾ ਹੋਵੇ; ਨੀਰਸ, ਬੇਲੁਤਫ — *ਫ਼ਾਰਸੀ* **ਖੁਸ਼ਕ,** ਸੁੱਕਾ; ਰੁੱਖਾ, ਬੇਲਿਹਾਜ਼

+ *ਸੰਸ.* śushka, ਸੁੱਕਾ, ਮੁਰਝਾਇਆ; ਖਾਲੀ, ਸੱਖਣਾ; ਦੁਬਲਾ

~ **ਖੁਸ਼ਕੀ,** ਨਮੀ ਨਾ ਹੋਣ ਦਾ ਭਾਵ, ਰੁੱਖਾਪਣ; ਸੁੱਕੀ ਧਰਤੀ, ਸਥਲ —

*ਫ਼ਾਰਸੀ* **ਖ਼ੁਸ਼ਕੀ,** ਤਰੀ ਦਾ ਅਭਾਵ, ਸੁੱਕਾਪਣ, ਰੁੱਖਾਪਣ; ਕਾਲ; ਧਰਤੀ

**ਖੁੱਸਣਾ** ਕੋਲੋਂ ਜਾਂਦੇ ਰਹਿਣਾ (ਟ.ਕ. 'ਲੁੱਟ-ਖਸੁੱਟ'); ਅੰਗਾਂ ਵਿਚ ਥਕਾਵਟ ਕਾਰਨ ਬੇਚੈਨੀ ਮਹਿਸੂਸ ਹੋਣਾ (ਟ.ਕ. 'ਟੁੱਟਾ ਖੁੱਸਾ'); *ਸਿੰਧੀ* **ਖਸਣ;** *ਉੜੀ.* **ਖੋਸਿਬਾ;** *ਗੁਜ.* **ਖੋਸੂ** — *ਸੰਸ.* √kshap, ਤਬਾਹ ਕਰਨਾ; ਸੁੱਟਣਾ; √kshi², ਤਬਾਹ ਹੋਣਾ (ਦੇਖੋ ਟਰਨਰ)

~ **ਖੱਸਣਾ,** ਜ਼ੋਰ ਨਾਲ ਲੈਣਾ (ਟ.ਕ. *ਲਹਿੰ.* 'ਖਸ ਘਿੰਨਣਾ', ਖੋਹ ਲੈਣਾ); ਟ.ਕ. ("ਜਬ ਭਾਵੈ ਲੇਇ ਖਸਿ"; ਕਬੀਰ) — ਉਪਰੋਕਤ ਦਾ ਇਕ ਭੇਦ

~ **ਖੋਹਣਾ,** ਜ਼ੋਰ ਨਾਲ ਲੈਣਾ; *ਸਿੰਧੀ* **ਖੋਹਾਣ** — ਉਪਰੋਕਤ **ਖੁੱਸਣ** ਦਾ ਵਿਕਸਤ ਰੂਪ

**ਖੁਣਨਾ: ਖਣਨਾ**

**ਖੁਦ** ਆਪ — *ਫ਼ਾਰਸੀ* **ਖ਼ੁਦ;** ਮੂਲ ਰੂਪ **ਖ੍ਵਦ** < **ਖ੍ਵ,** ਆਪਣਾ [*ਜ਼ੰਦ.* hvo]; *ਭਾਰੋਪੀ* sewe, ਆਪ, ਖੁਦ

+ *ਸੰਸ.* sva, ਆਪਣਾ (*ਫ਼ਾਰਸੀ* **ਖ੍ਵਦ** ਦੇ ਟਾਕਰੇ ਤੇ ਦੇਖੋ *ਸੰਸ.* svat, ਆਪਣੇ ਆਪ)

~ **ਖੁਦੀ,** ਆਪਣਾ ਆਪ, ਹਉਮੈ, ਹੰਕਾਰ — *ਫ਼ਾਰਸੀ* **ਖ਼ੁਦੀ,** ਇੰਜ

⇒ **ਖ੍ਵ; ਸਵੈ; ਖੁਦਾਵੰਦ, ਸੁਆਮੀ**

**ਖੁਦਾਵੰਦ** ਪਰਮਾਤਮਾ — *ਫ਼ਾਰਸੀ* **ਖ਼ੁਦਾਵੰਦ,** ਰੱਬ; ਸੁਆਮੀ, ਮਾਲਕ; ਮੂਲ ਅਰਥ 'ਆਪਣਾ ਬਣਾਉਣ ਵਾਲਾ', ਖ਼ੁਦਕਾਰ; ਮਾਲਕ; proprietor, owner [**ਖ਼ੁਦ,** ਆਪਣਾ own + ਪਿਛੇ. **ਵੰਦ,** ਵਾਲਾ]

~ **ਖੁਦਾ,** ਪਰਮਾਤਮਾ — *ਫ਼ਾਰਸੀ* **ਖ਼ੁਦਾ,** ਪਰਮਾਤਮਾ; ਮਾਲਕ, ਸੁਆਮੀ; ਉਪਰੋਕਤ ਦਾ ਵਿਕਸਤ ਰੂਪ (ਟ.ਕ. **ਨਾਖ਼ੁਦਾ,** 'ਕਿਸ਼ਤੀ ਦਾ ਮਾਲਕ', ਮਲਾਹ)

⇒ **ਸੁਆਮੀ**

**ਖੁਧਿਆ** ਖਾਣ ਦੀ ਇੱਛਾ, ਭੁੱਖ (ਟ.ਕ. "ਖੁਧਿਆ ਨਿਦ੍ਰਾ ਕਾਲੰ"; ਮ.1); *ਪ੍ਰਾਕ.* **ਖੁਧਿਜ,** ਭੁੱਖ — *ਸੰਸ.* kshudhā, ਭੁੱਖ

~ **ਖੁਧਿਆਵੰਤੁ,** ਭੁੱਖ ਨਾਲ ਦੁਖੀ (ਟ.ਕ. "ਖੁਧਿਆਵੰਤੁ ਨ ਜਾਣਈ ਲਾਜ ਕੁਲਾਜ"; ਮ.5) — *ਸੰਸ.* kshudhin, ਭੁੱਖਾ

~ **ਖੋਹ,** ਭੁੱਖ; ਟ.ਕ. 'ਖੋਹ ਪੈਣੀ'; *ਪ੍ਰਾਕ.* khuhā, ਭੁੱਖ — ਉਪਰੋਕਤ ਦਾ ਵਿਕਸਤ ਰੂਪ (ਦੇਖੋ ਟਰਨਰ)

**ਖੁਫੀਆ** ਗੁੱਝਾ, ਗੁਪਤ (ਟ.ਕ. 'ਖੁਫੀਆ ਪੁਲਸ') — *ਅਰਬੀ* **ਖ਼ੁਫ਼ੀਯਾ,** ਲੁਕਿਆ, ਛੁਪਿਆ; ਟ.ਕ. **ਮਖ਼ਫ਼ੀ,** ਛੁਪਿਆ, ਗੁਪਤ (ਮ + ਖਫ਼ੀ)

**ਖੁੰਬ**[1] ਧੋਬੀ ਦਾ ਬਰਤਨ (ਮੂਲ ਰੂਪ ਵਿਚ ਮਟਕਾ), ਜਿਸ ਵਿਚ ਉਹ ਖਾਰ, ਮਿਲਿਆ ਪਾਣੀ ਪਾ ਕੇ ਕੱਪੜਿਆਂ ਨੂੰ ਭਾਫ ਦਿੰਦਾ ਹੈ, ਜਿਸ ਨਾਲ ਮੈਲ ਉੱਗਲ ਆਉਂਦੀ ਹੈ; ਧੋਬੀ ਦੀ ਭੱਠੀ (ਟ.ਕ. 'ਖੁੰਬੇ ਚੜ੍ਹਾਉਣਾ', ਕੱਪੜੇ ਨਿਖਾਰਨਾ) — *ਫ਼ਾਰਸੀ* **ਖ਼ੁਮ,** ਘੜਾ, ਮਟਕਾ

**ਨੋਟ.** ਟਰਨਰ ਅਨੁਸਾਰ ਉਪਰੋਕਤ **ਖੁੰਬ** ਦਾ ਸਬੰਧ **ਕੁੰਭ** (ਘੜੇ) ਨਾਲ ਹੈ, ਜਦੋਂ ਕਿ ਪਲੈਟਸ *ਫ਼ਾਰਸੀ* **ਖ਼ੁਮ** ਦਾ ਹਾਮੀ ਹੈ, ਜੋ ਉਚਿਤ ਹੈ

**ਖੁੰਬ**[2] ਬਰਖਾ ਰੁੱਤ ਵਿਚ ਧਰਤੀ ਵਿਚੋਂ ਉੱਗ ਆਉਣ ਵਾਲੀ ਇਕ ਬਨਸਪਤੀ, ਛਤਰੀ; *ਸਿੰਧੀ* **ਖੁਮਭੀ,** ਇੰਜ — kshumpa, ਖੁੰਬ (ਰਿ.ਵੇ.)

**ਖੁਮ** ਸ਼ਰਾਬ — *ਫ਼ਾਰਸੀ* **ਖ਼ੁਮ,** ਮਟਕਾ, ਘੜਾ; ਸ਼ਰਾਬ ਦਾ ਮਟਕਾ; ਸ਼ਰਾਬ; ਟ.ਕ. **ਖ਼ੁਮ-ਖਾਨਾ,** ਸ਼ਰਾਬ-ਘਰ

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* pot (ਪਾਤਰ; ਸ਼ਰਾਬ); ਇਸ ਲਈ pot house, ਸ਼ਰਾਬਖਾਨਾ (ਪ੍ਰਾ.)

⇒ **ਖੁੰਬ**

**ਖੁਮਾਰ** ਨਸ਼ਾ, ਮਸਤੀ — *ਅਰਬੀ* **ਖ਼ੁਮਾਰ,** ਨਸ਼ਾ < **ਖਮਰ,** ਸ਼ਰਾਬ; ਮੂਲ ਅਰਥ 'ਖਮੀਰ ਕੀਤਾ ਹੋਇਆ ਪਦਾਰਥ'; **ਖਮਾਰ,** ਸ਼ਰਾਬ ਬਨਾਉਣ ਵਾਲਾ; ਟ.ਕ.

**ਮਖਮੂਰ,** ਨਸ਼ੇ ਵਿਚ ਧੁੱਤ (ਮ + ਖਮੂਰ)
⇒ **ਖਮੀਰ**

**ਖੁਰ** ਪਸ਼ੂ ਦੇ ਪੈਰਾਂ ਦਾ ਸਖਤ ਹਿੱਸਾ, ਜੋ ਜ਼ਮੀਨ ਨੂੰ ਛੂੰਹਦਾ ਹੈ — *ਸੰਸ.* kshura, ਪਸ਼ੂ ਦਾ ਸੁੰਮ
~ **ਖੁਰਾ,** ਪਸ਼ੂ ਜਾਂ ਬੰਦੇ ਦੇ ਪੈਰ ਦਾ ਨਿਸ਼ਾਨ (ਟ.ਕ. 'ਖੁਰਾ ਕੱਢਣਾ' ਗੁਆਚੇ ਹੋਏ ਪਸ਼ੂ ਜਾਂ ਚੋਰ ਦੇ ਪੈਰਾਂ ਦੇ ਨਿਸ਼ਾਨ ਤੋਂ ਪਤਾ ਲਾਉਣਾ, ਪੈੜ ਕੱਢਣਾ)
~ **ਖੁਰੀ,** ਬਲਦ ਜਾਂ ਘੋੜੇ ਦੇ ਪੈਰਾਂ ਥੱਲੇ ਲਾਉਣ ਲਈ ਲੋਹੇ ਦੀ ਗੋਲ ਪੱਤਰੀ, ਜੁੱਤੀ ਦੀ ਅੱਡੀ ਥੱਲੇ ਲਾਉਣ ਲਈ ਅਜਿਹੀ ਪੱਤਰੀ

**ਖੁਰਸ਼ੀਦ** ਸੂਰਜ — *ਫ਼ਾਰਸੀ* **ਖੁਰਸ਼ੀਦ,** ਸੂਰਜ [< **ਖੁਰ,** ਮੂਲ ਰੂਪ **ਖ੍ਵਰ,** ਸੂਰਜ + *ਜ਼ੰਦ* kshaya, ਬਾਦਸ਼ਾਹ + *ਸੰਸ.* √svar, ਰੌਸ਼ਨ ਹੋਣਾ; ਇਸ ਲਈ sūrya, ਸੂਰਜ
⇒ **ਸੂਰਜ; ਸ਼ਾਹ**

**ਖੁਰਗੀਰ** ਘੋੜੇ ਦੀ ਪਿੱਠ ਤੇ ਪਾਉਣ ਵਾਲਾ ਨਮਦਾ, ਤਾਹਰੂ — *ਫ਼ਾਰਸੀ* **ਖੋਗੀਰ,** ਪਸੀਨਾ ਚੂਸ ਲੈਣ ਵਾਲਾ, ਕਾਠੀ ਹੇਠਲਾ ਨਮਦਾ; ਮੂਲ ਰੂਪ **ਖ੍ਵਗੀਰ** < **ਖ੍ਵ-,** ਪਸੀਨਾ + ਪਿਛੇ. **ਗੀਰ** + *ਸੰਸ.* sveda, ਪਸੀਨਾ

**ਖੁਰਚਣਾ** ਛਿੱਲਣਾ, ਰਗੜਨਾ, ਘਰੋੜਨਾ; *ਹਿੰਦੀ* **ਖੁਰਪਨਾ;** *ਗੁਜ.* **ਖਰਪਵੁੰ;** *ਮਰਾ.* **ਖੁਰਪਣੇਂ** (ਦੇਖੋ ਟਰਨਰ) — **ਖੁਰਪਾ** ਦਾ ਕਿਰਿਆ ਰੂਪ; ਦੇਖੋ **ਖੁਰਪਾ**

**ਖੁਰਦ** ਪਿੰਡਾਂ ਜਾਂ ਕਸਬਿਆਂ ਦੇ ਨਾਂ ਨਾਲ ਲਗ ਕੇ 'ਛੋਟਾ' ਦਾ ਅਰਥ-ਸੂਚਕ ਸ਼ਬਦ, ਜਿਵੇਂ 'ਧਰਮਹੇੜੀ ਖੁਰਦ' — *ਫ਼ਾਰਸੀ* **ਖੁਰਦ,** ਛੋਟਾ
~ **ਖੁਰਦਬੀਨ,** ਨਿਕੀਆਂ ਚੀਜ਼ਾਂ ਨੂੰ ਵੱਡਾ ਕਰਕੇ ਦੇਖਣ ਵਾਲਾ ਯੰਤਰ — *ਫ਼ਾਰਸੀ* **ਖੁਰਦਬੀਨੀ,** ਬਰੀਕ ਬੀਨੀ [ਖੁਰਦ + ਬੀਨ, 'ਦੇਖਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ; ਟ.ਕ. 'ਬਾਰੀਕ-ਬੀਨ'
**ਨੋਟ. ਖੁਰਦ** ਦੇ ਉਲਟ ਦੇਖੋ **ਕਲਾਂ** (ਵੱਡਾ)

**ਖੁਰਦ ਬੁਰਦ** ਖਾਧਾ ਪੀਤਾ, ਗ਼ਬਨ ਕੀਤਾ, ਘਾਊ ਘੱਪ (ਟ.ਕ. 'ਖੁਰਦ ਬੁਰਦ ਕਰਨਾ', ਗ਼ਬਨ ਕਰਨਾ, ਘਪਲਾ ਕਰਨਾ) — *ਫ਼ਾਰਸੀ* **ਖੁਰਦ ਬੁਰਦ,** ਖਾਣਾ-, ਉਡਾਉਣਾ, ਗ਼ਬਨ [**ਖੁਰਦ,** ਖਾਧਾ + **ਬੁਰਦ,** ਲਿਜਾਇਆ ਗਿਆ < **ਖੁਰਦਨ,** ਖਾਣਾ + **ਬੁਰਦਨ,** ਲਿਜਾਣਾ]

**ਖੁਰਨਾ: ਖਰਨਾ**

**ਖੁਰਪਾ** ਧਰਤੀ ਨੂੰ ਖੋਦਣ ਦਾ ਇਕ ਸੰਦ; ਕੜਾਹੀ ਨੂੰ ਘਰੋੜਨ ਦਾ ਸੰਦ; *ਪ੍ਰਾਕ.* **ਖੁਰੱਪਾ,** ਘਾਹ ਕੱਟਣ ਦਾ ਸੰਦ; *ਸਿੰਧੀ* **ਖੁਰਪੋ,** ਖੁਰਚਣੀ; *ਹਿੰਦੀ* **ਖੁਰਪਾ** — *ਸੰਸ.* kshurapa, ਇਕ ਤਰ੍ਹਾਂ ਦੀ ਕਹੀ; ਤਿੱਖਾ ਤੀਰ

**ਖੁਰਾਕ** ਭੋਜਨ, ਰਸਦ; ਦਵਾਈ ਦੀ ਇਕ ਮਾਤਰਾ — *ਫ਼ਾਰਸੀ* **ਖੁਰਾਕ,** ਖਾਣ ਦੀ ਵਸਤੂ, ਇਕ ਵੇਲੇ ਦਾ ਖਾਣਾ, ਭੋਜਨ [**ਖੁਰਦਨ,** ਖਾਣਾ, ਭੋਜਨ ਕਰਨਾ]
⇒ **ਖੋਰ**

**ਖੁਲਕ** ਸੁਭਾਉ, ਖਸਲਤ (ਟ.ਕ. 'ਖੁਸ਼-ਖੁਲਕ', ਚੰਗੇ ਸੁਭਾਉ ਵਾਲਾ) — *ਅਰਬੀ* **ਖੁਲਕ,** ਆਦਤ, ਸੁਭਾ, ਖਸਲਤ; ਮੂਲ ਅਰਥ 'ਪੈਦਾਇਸ਼', ਅਰਥਾਤ 'ਪੈਦਾਇਸ਼ੀ ਗੁਣ, ਫਿਤਰਤ; ਚੰਗਾ ਸੁਭਾਉ' [√**ਖ਼ਲਕ,** ਪੈਦਾ ਹੋਣਾ]
⇒ **ਇਖਲਾਕ; ਖਲਕਤ**
**ਨੋਟ.** 'ਪੈਦਾਇਸ਼, ਸ੍ਰਿਸ਼ਟੀ'; 'ਫਿਤਰਤ, ਸੁਭਾਉ'; ਅਤੇ 'ਚੰਗੇ ਸੁਭਾਉ, ਅਰਥਾਤ ਨੈਤਕਤਾ' ਦੀ ਅਰਥਗਤ ਸਾਂਝ ਲਈ ਟ.ਕ. *ਅੰਗ.* kind, ਪੈਦਾਇਸ਼; ਨਸਲ, ਜਾਤੀ (ਟ.ਕ. mankind); ਹੋਰ ਅਰਥ (*ਪੁਰਾ. ਅੰਗ.*), ਪਰਕਿਰਤੀ, ਕੁਦਰਤ; ਫਿਤਰਤ, ਸੁਭਾਉ, nature; ਹੋਰ ਅਰਥ (ਵਿਸ਼ੇਸ਼ਣ ਵਜੋਂ), ਚੰਗੇ ਸੁਭਾਉ ਵਾਲਾ, ਦਿਆਲੂ, ਮਿਹਰਬਾਨ, ਹਿਤਕਾਰੀ। ਇਸ ਸਬੰਧ ਵਿਚ ਹੋਰ ਦੇਖੋ **ਸਹਿਜ**

**ਖੁਲਦ** ਸੁਰਗ; ਮੂਲ ਅਰਥ 'ਹਮੇਸ਼ਾ ਰਹਿਣ ਵਾਲੀ ਵਸਤੂ' — *ਅਰਬੀ* **ਖੁਲਦ,** ਬਹਿਸ਼ਤ; ਸਦੀਵੀ ਵਸਤੂ; ਟ.ਕ. **ਖਾਲਿਦ,** ਹਮੇਸ਼ਾ ਰਹਿਣ ਵਾਲਾ, ਸਦੀਵੀ

**ਖੁਲਾਸਾ** ਨਿਚੋੜ, ਤੱਤ, ਸੰਖੇਪ; ਖੁੱਲ੍ਹਾ-ਡੁੱਲ੍ਹਾ ਸੁਭਾਉ; ਮੂਲ ਅਰਥ 'ਮਿਲਾਵਟ ਜਾਂ ਅਸਤ ਤੋਂ ਰਹਿਤ; ਇਸ ਲਈ ਖਾਲਸ; ਸੱਚਾ — *ਅਰਬੀ* **ਖੁਲਾਸਾ,** ਸਾਫ, ਪਾਕ, ਸ਼ੁੱਧ; ਚੋਣਵਾਂ, ਸਾਰ [√**ਖਲਸ,** ਖਾਲਸ ਹੋਣਾ, ਪਾਕ ਹੋਣਾ]

⇒ **ਖਾਲਸ**

**ਖੂਹ** ਧਰਤੀ ਵਿਚੋਂ ਪਾਣੀ ਕੱਢਣ ਲਈ ਡੂੰਘਾ ਪੁੱਟਿਆ ਹੋਇਆ ਟੋਇਆ; ਢੁੱਕਵਾਂ ਅਰਥ 'ਜਲ ਨੂੰ ਧਾਰਨ ਕਰਨ ਵਾਲਾ'; *ਪ੍ਰਾਕ.* **ਕੂਵ;** *ਮਰਾ.* **ਕੂਵਾ;** *ਹਿੰਦੀ* **ਕੂਆਂ** — *ਸੰਸ.* kūpa, ਖੂਹ; ਟੋਆ

⇒ **ਕੁੱਪਾ**

**ਖੇਸ** ਇਕ ਮੋਟਾ ਸੂਤੀ ਕੱਪੜਾ, ਜੋ ਉੱਤੇ ਲੈਣ ਜਾਂ ਥੱਲੇ ਵਿਛਾਉਣ ਦੇ ਕੰਮ ਆਉਂਦਾ ਹੈ — *ਫਾਰਸੀ* **ਖੇਸ,** ਇਕ ਪ੍ਰਕਾਰ ਦਾ ਮੋਟਾ ਕੱਪੜਾ; ਟ.ਕ. **ਖੇਸ-ਖਾਨਾ,** ਖੇਸਾਂ ਦਾ ਬਣਿਆ ਤੰਬੂ

**ਖੇਡਣਾ** ਕ੍ਰੀੜਾ ਕਰਨਾ; *ਪ੍ਰਾਕ.* **ਖੇਡ;** *ਸਿੰਧੀ* **ਖੇਡਣੁ** — √kheḍ, ਖੇਲਣਾ; (ਸ਼ਾਇਦ) ਵਲੋਂ √kel (ਦੇਖੋ ਟਰਨਰ)

~ **ਖੇਲਣਾ,** ਕ੍ਰੀੜਾ ਕਰਨਾ; *ਪ੍ਰਾਕ.* **ਖੇਲ-;** *ਉੜੀ.* **ਖੇਲਿਬਾ;** *ਮਰਾ.* **ਖੇਲ;** *ਬੰਗਾ.* **ਖੇਲਾ;** *ਹਿੰਦੀ* **ਖੇਲਨਾ** — ਉਪਰੋਕਤ ਦਾ ਵਿਕਸਤ ਰੂਪ

**ਖੇਤ** ਜ਼ਮੀਨ ਦਾ ਟੁਕੜਾ ਜਿਸ ਵਿੱਚ ਫਸਲ ਬੀਜੀ ਜਾਂਦੀ ਹੈ, ਪੈਲੀ; ਲੜਾਈ ਦਾ ਮੈਦਾਨ; ਉਤਪਤੀ ਦਾ ਸਥਾਨ; ਇਸ ਲਈ ਯੋਨ; ਜਣਨੀ, ਇਸਤਰੀ, ਪਤਨੀ (ਟ.ਕ. "ਰੰਚਕ ਰੇਤ ਖੇਤ ਤਨ ਨਿਰਮਿਤ"; ਮ.5); *ਪ੍ਰਾਕ.* **ਖੇਤ;** *ਸਿੰਧੀ* **ਖਤੁ;** *ਗੁਜ.* **ਖੇਤਰ;** *ਮਰਾ.* **ਛੇਤ** — *ਸੰਸ.* kshetra, ਖੇਤ, ਮੈਦਾਨ; ਜ਼ਮੀਨ, ਜਾਇਦਾਦ; ਸਥਾਨ, ਭੂਮੀ; ਵਾੜਾ; ਪਤਨੀ, ਯੋਨ

**ਨੋਟ.** ਉਕਤ ਤੁਕ ਮੁਤਾਬਕ 'ਵੀਰਜ ਦਾ ਤੁਪਕਾ' ('ਰੰਚਕ ਰੇਤ') ਜੇ ਯੋਨ ('ਖੇਤ') ਵਿਚ ਪੈ ਜਾਵੇ, ਤਾਂ ਤਨ ਦਾ ਨਿਰਮਾਣ ਹੁੰਦਾ ਹੈ

**ਖੇਦ** ਦੁੱਖ, ਤਕਲੀਫ; ਸ਼ੋਕ, ਸੱਟ (ਟ.ਕ. 'ਖੇਦ ਪਹੁੰਚਣਾ') — *ਸੰਸ.* kheda, ਥਕਾਵਟ, ਸਿਥਲਤਾ; ਉਦਾਸੀ; ਅਫਸੋਸ [√khid, ਦੁਖੀ ਹੋਣਾ, ਥੱਕਣ-ਟੁੱਟਣਾ; ਸੱਟ ਮਾਰਨਾ]

⇒ **ਖੀਨ; ਖੇਦਣਾ; ਖਿਝਣਾ**

**ਖੇਦਣਾ** ਮਾਰ ਕੇ ਭਜਾਉਣਾ, ਹਟਾਉਣਾ; *ਬੰਗਾ.* **ਖੇਦਾਨ,** ਪਿੱਛਾ ਕਰਨਾ; *ਉੜੀ.* **ਖੇਦਿਬਾ,** ਸ਼ਿਕਾਰ ਦਾ ਪਿੱਛਾ ਕਰਨਾ — khedd, ਭਜਾਉਣਾ, ਪਿੱਛਾ ਕਰਨਾ; ਸੰਭਵ ਤੌਰ ਤੇ ਵਲੋਂ √khid, ਦੁਖੀ ਹੋਣਾ, ਸੱਟ ਵਜਣੀ, ਸਦਮਾ ਪਹੁੰਚਣਾ; ਸੱਟ ਮਾਰਨਾ

~ **ਖਦੇੜਨਾ,** ਉਪਰੋਕਤ ਦਾ ਇਕ ਭੇਦ

**ਖੇਪ** ਭਾਰ ਦੀ ਲੱਦ, ਵਪਾਰਕ ਮਾਲ, cargo (ਟ.ਕ. 'ਖੇਪ ਲੱਦਣਾ'); *ਪਾਲੀ* **ਖੇਪ,** ਸੁੱਟਣ; *ਸਿੰਧੀ* **ਖੇਪ,** ਲੱਦ; *ਆਸਾ.* **ਖੇਪ;** *ਉੜੀ.* **ਖੇਪ,** ਲੱਦ; ਬੇੜੀ ਦਾ ਫੇਰਾ; *ਮਰਾ.* **ਖੇਪ** a trip, ਫੇਰਾ — *ਸੰਸ.* kshepa, ਭੇਜਣ, ਘੱਲਣ [√kship, ਸੁੱਟਣਾ, ਵਗਾਹ ਮਾਰਨਾ; ਘੱਲਣਾ]

⇒ **ਖੇਵਣਾ**

**ਖੇਵਟ** ਨਾਵਕ, ਬੇੜੀ ਚਲਾਉਣ ਵਾਲਾ (ਟ.ਕ. "ਵੰਝੀ ਹਾਥਿ ਨਾ ਖੇਵਟੂ ਜਲੁ ਸਾਗਰੁ ਅਸਰਾਲੁ"; ਮ.1) — *ਸੰਸ.* ksheptṛ, ਅਗਾਂਹ ਤੋਰਨ ਵਾਲਾ [√kship, ਸੁੱਟਣਾ; ਘੱਲਣਾ]

⇒ **ਖੇਵਣਾ**

**ਖੇਵਣਾ** ਚੱਪੂ ਮਾਰਨਾ, ਕਿਸ਼ਤੀ ਚਲਾਉਣਾ (ਟ.ਕ. "ਅਨਿਲ ਬੇੜਾ ਹਉ ਖੇਵਿ ਨ ਸਕਉ"; ਨਾਮਦੇਵ) = ਤੇਜ਼ ਹਵਾ ਵਿਚ ਮੈਂ ਬੇੜੀ ਨਹੀਂ ਠੇਲ੍ਹ ਸਕਦਾ; ਹੋਰ ਅਰਥ 'ਸਮਾਂ ਗੁਜਾਰਨਾ' (ਟ.ਕ. "ਕਿਨਹੀ ਤੰਤੁ ਮੰਤੁ ਬਹੁ ਖੇਵਾ"; ਮ.5); *ਪਾਲੀ*

**ਖੇਪ-,** ਸਮਾਂ ਵਤਾਉਣਾ (ਦੇਖੋ ਟਰਨਰ); *ਪ੍ਰਾਕ.* **ਖੇਵਣ,** ਸੁੱਟਣ; ਭੇਜਣ, ਘੱਲਣ; *ਹਿੰਦੀ* **ਖੇਵਨਾ** — *ਸੰਸ.* kshep, ਸੁੱਟਣਾ, ਘੱਤਣਾ; ਘੱਲਣਾ [√kship]

~ **ਖਿਉਣਾ,** ਬੇੜੀ ਚਲਾਉਣਾ — ਉਪਰੋਕਤ ਦਾ ਵਿਕਸਤ ਰੂਪ

⇒ **ਖੇਪ**

**ਖੇੜਾ** ਛੋਟਾ ਪਿੰਡ; *ਪ੍ਰਾਕ.* **ਖੇਡ,** ਫਸੀਲ ਨਾਲ ਘਿਰਿਆ ਪਿੰਡ; *ਉੜੀ.* **ਖੇੜਾ,** ਚਾਰਦੀਵਾਰੀ, ਇਹਾਤਾ; *ਹਿੰਦੀ* **ਖੇੜਾ,** ਛੋਟਾ ਪਿੰਡ; *ਗੁਜ.* **ਖੇੜੂ** — *ਸੰਸ.* kheṭa, ਛੋਟਾ ਪਿੰਡ

**ਖੈ** ਵਿਨਾਸ਼ (ਟ.ਕ. 'ਖੈ ਹੋਣਾ') — **ਖਉ** ਦਾ ਇਕ ਭੇਦ [*ਸੰਸ.* kshaya]; ਦੇਖੋ **ਖਉ**

~ **ਖੈਕਾਲ,** ਅੰਤਕਾਲ (ਟ.ਕ. "ਖੈਕਾਲ ਸਿਰ ਦੁਨੀ ਆਈਐ"; ਮ.1) — *ਸੰਸ.* kshaya-kāla, ਪਰਲੋ; ਟ.ਕ. dina-kshaye, ਦਿਨ ਦਾ ਅੰਤ

⇒ **ਖਉ**

**ਖੈਰ** ਭਿਖਿਆ (ਟ.ਕ. 'ਫਕੀਰ ਨੂੰ ਖੈਰ ਪਾਉਣਾ', ਦਾਨ; ਅਮਨ, ਸੁੱਖ-ਸਾਂਦ, ਸਲਾਮਤੀ, ਤੰਦਰੁਸਤੀ (ਟ.ਕ. 'ਕਿਸੇ ਦੀ ਖੈਰ ਮੰਗਣਾ') — *ਅਰਬੀ* **ਖੈਰ,** ਭਲਾਈ, ਚੰਗਿਆਈ, ਸਲਾਮਤੀ [√**ਖੈਰ,** ਭਲਾ ਹੋਣਾ]

~ **ਖੈਰਖਾਹ,** ਭਲਾ ਚਾਹੁੰਣ ਵਾਲਾ, ਸ਼ੁੱਭ ਚਿੰਤਕ — *ਅਰਬੀ* **ਖੈਰ** + *ਫਾਰਸੀ* **ਖਾਹ,** ਚਾਹੁੰਣ ਵਾਲਾ [**ਖਾਸਤਨ,** ਚਾਹੁੰਣਾ]; ਦੂਜੇ ਅੰਸ਼ ਲਈ ਦੇਖੋ **ਖਾਹ-ਮੁਖਾਹ**

~ **ਖੈਰ ਸੱਲਾ,** ਸੁੱਖ ਸਾਂਦ, ਰਾਜ਼ੀ ਖੁਸ਼ੀ, ਖੈਰ ਮਿਹਰ — *ਅਰਬੀ* **ਖੈਰ** + **ਸੱਲਾ** < **ਸਲਾਤ,** ਦੁਆ, ਰਹਿਮਤ; ਦੂਜੇ ਅੰਸ਼ ਲਈ ਦੇਖੋ **ਸਲਵਾਤ**

⇒ **ਖੈਰੀਅਤ**

**ਖੈਰੀਅਤ** ਸਲਾਮਤੀ, ਸੁੱਖ-ਸਾਂਦ — *ਅਰਬੀ* **ਖੈਰੀਅਤ,** ਇੰਜ; ਦੇਖੋ **ਖੈਰ**

~ **ਖੈਰਾਤ,** ਦਾਨ, ਭਿੱਖਿਆ, ਭਲਾਈ ਦੇ ਕੰਮ — *ਅਰਬੀ* **ਖੈਰਾਤ,** ਇੰਜ [ਬਹੁਵਚਨ ਵਲੋਂ **ਖੈਰ,** ਦਾਨ; ਸੁੱਖ-ਸਾਂਦ]; ਟ.ਕ. **ਖੈਰਾਤ-ਖਾਨਾ,** ਲੰਗਰ-ਖਾਨਾ

⇒ **ਇਖਤਿਆਰ**

**ਖੈਰਾਤ: ਖੈਰੀਅਤ**

**ਖੋ** ਆਦਤ, ਵਾਦੀ (ਟ.ਕ. 'ਖੋ ਪੈਣੀ'); ਮੂਲ ਅਰਥ 'ਆਪਣੇ-ਆਪ ਨਾਲ ਸਬੰਧਤ ਗੁਣ, ਫਿਤਰਤ peculiarity' — *ਫਾਰਸੀ* **ਖ਼ੂਜ,** ਆਦਤ, ਖਸਲਤ, ਸੁਭਾਉ; ਮੂਲ ਰੂਪ **ਖ੍ਵ;** ਮੂਲ ਅਰਥ 'ਆਪ, ਖ਼ੁਦ'

+ *ਸੰਸ.* svīya, ਆਪਣਾ, ਖਾਸ, ਵਿਸ਼ੇਸ਼, proper, peculiar, [sva, ਆਪਣਾ, ਖ਼ੁਦ]

+ *ਕ੍ਰੋਸ਼.* svojestvo, 'ਨਿੱਜਤਵ', ਖਾਸੀਅਤ, ਖਾਸਾ, property, peculiarity [svoj, ਆਪਣਾ, ਸਵੈ]

⇒ **ਸਵੈ; ਖ਼ੁਦ; ਖ਼ੁਦਾ**

**ਖੋਹ: ਖੁਧਿਆ**

**ਖੋਣਾ :** ਦੇਖੋ **ਖਪਣਾ**

**ਖੋਪਰੀ : ਖਪਰ**

**ਖੋਰ** 'ਖਾਣ ਜਾਂ ਪੀਣ ਵਾਲੇ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਸੂਦਖੋਰ'; 'ਹਰਾਮਖੋਰ', ਸ਼ਰਾਬ ਖੋਰ') — *ਫਾਰਸੀ* **ਖੋਰ,** ਇੰਜ [**ਖੁਰਦਨ,** ਖਾਣਾ]

~ **ਖਾਰ,** ਉਪਰੋਕਤ ਦਾ ਇਕ ਭੇਦ (ਟ.ਕ. 'ਖੂੰਖਾਰ') — *ਫਾਰਸੀ* **ਖਾਰ/ ਖ੍ਵਾਰ,** ਖਾਣ ਵਾਲਾ; ਟ.ਕ. **ਸ਼ੀਰ ਖਾਰ,** ਦੁੱਧ ਪੀਣ ਵਾਲਾ; ਬੱਚਾ

**ਖੌਫ** ਡਰ, ਭੈ — *ਅਰਬੀ* **ਖੌਫ,** ਡਰ, ਭੈ [√**ਖੌਫ,** ਡਰਨਾ; ਸਮਾਨ √**ਖਾਫ**]; ਟ.ਕ. **ਮੁਖਾਫਤ,** ਡਰ, ਖਤਰਾ (ਮੁ + ਖਾਫਤ)

**ਖੌਲਾ: ਖੱਲ**

**ਖੋੜ** ਸੋਲਾਂ (ਟ.ਕ. "ਖੋੜ ਸੀਗਾਰ ਕਰੈ ਅਤਿ ਪਿਆਰੀ"; ਮ.1); — *ਸੰਸ.* shoḍaśa, ਸੋਲਾਂ [sho, ਛੇ < shash + daśa, ਦਸ]

⇒ **ਸੋਲਾਂ**

# ਗ

**ਗਉਰਾ** ਭਾਰੀ; ਸਨਮਾਨਤ; ਮਹੱਤਵਪੂਰਨ (ਹੌਲੇ, ਅਰਥਾਤ ਘਟੀਆ ਜਾਂ ਤੁੱਛ ਦੇ ਵਿਪ੍ਰੀਤ); ਟ.ਕ. "ਤੂ ਗਉਰਾ ਹਮ ਹਉਰੇ ਹੋਛੇ"; ਮ.1) — ਦੇਖੋ **ਗੌਰਵ**

~ **ਗਉਲਾ,** ਭਾਰੀ, ਮਹੱਤਵਪੂਰਨ (ਟ.ਕ. 'ਭਾਰਾ ਗਉਲਾ ਹੋਣਾ') — ਉਪਰੋਕਤ ਦਾ ਵਿਕਸਤ ਰੂਪ

**ਗਊ** ਗੋਕਾ ਮਾਦਾ ਪਸ਼ੂ; *ਪ੍ਰਾਕ.* **ਗਾਵੀ**; *ਬੰਗਾ.* **ਗਾਇ;** *ਉੜ.* **ਗਾਈ;** *ਹਿੰਦੀ* **ਗਾਏ;** *ਮਰਾ.* **ਗਾਈ,** ਗਊ — *ਸੰਸ.* gāva, ਗਊ; go, 'ਗਊ, ਬਲਦ' ਦਾ ਅਰਥ-ਸੂਚਕ ਸਮਾਸੀ ਰੂਪ; *ਭਾਰੋਪੀ* gwou

+ *ਫਾਰਸੀ* **ਗਾਊ,** ਗਾਂ; ਬਲਦ; ਸਮਾਨ **ਗਾਵ** (ਟ.ਕ. 'ਗਾਵ-ਏ-ਕੋਹੀ') ਪਹਾੜੀ ਗਊ, ਬਾਰਾਸਿੰਗਾ

+ *ਅੰਗ.* cow, ਗਊ

+ *ਕ੍ਰੋਸ਼.* govece, ਗਊ, ਬਲਦ (ਮੂਲ ਤੌਰ ਤੇ govo ਦਾ ਲਘੂ ਰੂਪ)

+ *ਲਾਤ.* bov-, ਗਊ, ਬਲਦ (ਟ.ਕ. *ਅੰਗ* bovine, ਗੋਕਾ)

+ *ਯੂਨਾ.* bu, 'ਗਊ ਜਾਂ ਬਲਦ'ਦਾ ਸਮਾਸੀ ਰੂਪ (ਟ.ਕ. *ਅੰਗ.* bucolic, ਗਵਾਲ (ਜਿਵੇਂ 'ਗਵਾਲ-ਗੀਤ')

⇒ **ਗੋ; ਗੁ**

**ਗਸ਼ਤ** ਫੇਰਾ, ਦੌਰ; ਸੈਰ, ਟਹਿਲਣ — *ਫਾਰਸੀ* **ਗਸ਼ਤ,** ਸੈਰ, ਫਿਰਨ, ਘੁੰਮਣ [**ਗਸ਼ਤਨ,** ਘੁੰਮਣਾ, ਫਿਰਨਾ; ਗੁਜ਼ਰਨਾ, ਲੰਘਣਾ] < **ਗਰਦੀਦਨ,** ਘੁੰਮਣਾ

~ **ਗਸ਼ਤੀ,** ਘੁੰਮਣ ਫਿਰਨ ਵਾਲੀ, ਆਵਾਰਾ ਔਰਤ

⇒ **ਗਰਦਾਨ; ਗਰਦਨ**

**ਨੋਟ.** **ਗਸ਼ਤਨ** ਅਤੇ **ਗਰਦਨ** ਦੀ ਧੁਨੀਗਤ ਸਾਂਝ ਲਈ ਟ.ਕ. *ਫਾਰਸੀ* **ਦਾਸ਼ਤਨ** (ਰੱਖਣਾ); ਸਬੰਧਤ **ਦਾਰੀਦਨ**

**ਗਹਬਰ** ਸੰਘਣਾ, ਨਾ ਲੰਘਣਯੋਗ (ਟ.ਕ. "ਗਹਬਰ ਬਨ ਘੋਰ"; ਮ.5); ਗੂੜ੍ਹਾ, ਗਾੜ੍ਹਾ (ਟ.ਕ. "ਲਾਲ ਗੁਲਾਲ ਗਹਬਰਾ"; ਮ.1) — *ਸੰਸ.* gahvara, ਸੰਘਣਾ, ਨਾ ਲੰਘਣਯੋਗ; ਗੁਫਾ, ਕੰਦਰਾ; ਡੂੰਮ੍ਹ [< √gah, ਡੂੰਘਾਈ ਵਿਚ ਜਾਣਾ]

~ **ਗਹਿਮਾ-ਗਹਿਮੀ,** ਰੌਣਕ, ਧੂਮ-ਧਮੱਕਾ — *ਸੰਸ.* gahman, ਡੂੰਘਾਈ [√gah, ਜਿਵੇਂ ਉੱਪਰ]

**ਗਹਿ** ਪਕੜ (ਟ.ਕ. "ਗਹਿ ਭੁਜਾ ਲੇਵਹੁ ਨਾਮ ਦੇਵਹੁ"; ਮ.5); ਲਗਾਅ (ਟ.ਕ. "ਪਿਰ ਸੇਤੀ ਅਨਦਿਨੁ ਗਹਿ ਰਹੀ"; ਮ.3); *ਪ੍ਰਾਕ.* **ਗਹ,** ਪਕੜ; ਭੂਤ-ਆਵੇਸ਼ — *ਸੰਸ.* graha, ਪਕੜ [√grah, ਪਕੜਣਾ, ਫੜਣਾ; ਧਾਰਨ ਕਰਨਾ ਆਦਿ]

~ **ਗਹਿਣ,** ਫੜਨ ਦਾ ਭਾਵ; *ਪ੍ਰਾਕ.* **ਗਹਣ;** *ਸਿੰਧੀ* **ਗਹਣੋ,** ਗਿਰਵੀ; *ਹਿੰਦੀ* **ਗਹਨ,** ਪਕੜਣ; *ਮਰਾ.* **ਗਹਣ** ਗਿਰਵੀ — *ਸੰਸ.* grahaṇa, ਪਕੜਣ, (ਕੱਪੜੇ) ਧਾਰਨ ਕਰਨ; [√grah, ਜਿਵੇਂ ਉੱਪਰ]

~ **ਗਹਿਣੇ,** ਕਿਸੇ ਕੋਲੋਂ ਪੈਸੇ ਲੈ ਕੇ ਵੱਟੇ ਵਿਚ ਧਰੀ ਹੋਈ ਜ਼ਮੀਨ ਆਦਿ, ਗਿਰਵੀ ਦੇਖੋ ਉੱਪਰ

~ **ਗਹਿਣਾ,** ਜ਼ੇਵਰ; ਮੂਲ ਅਰਥ 'ਧਾਰਨ ਕਰਨ ਵਾਲੀ ਵਸਤੂ' *ਹਿੰਦੀ* **ਗਹਨਾ;** *ਸਿੰਧੀ* **ਗਹਨੋ,** ਜ਼ੇਵਰ — *ਸੰਸ.* grahaṇa, ਜਿਵੇਂ ਉੱਪਰ

⇒ **ਗ੍ਰਹਿਣ**

**ਗਹਿਣਾ:** ਦੇਖੋ **ਗਹਿ**

**ਗਹਿਮਾ-ਗਹਿਮੀ: ਗਹਬਰ**

**ਗਹਿਰਾ** ਡੂੰਘਾ; ਗਾੜ੍ਹਾ; ਧੁੰਦਲਾ; *ਪ੍ਰਾਕ.* **ਗਹੀਰ;** *ਸਿੰਧੀ* **ਗਹਰੋ;** *ਬੰਗਾ.* **ਗਹਿਰ;** *ਮਰਾ.* **ਗਹਿਰਾ** — *ਸੰਸ.* gabhīra, ਡੂੰਘਾ, ਸਮਾਨ gambhīra

**⇒ ਗੰਭੀਰ**

**ਗਹਿਲਾ** *(ਲਹਿੰ.)* , ਲਾਪਰਵਾਹ, ਗਾਫਲ (ਟ.ਕ. "ਕਿਆ ਸੋਵਹਿ ਨਾਮ ਵਿਸਾਰਿ ਗਾਫਲ ਗਹਿਲਿਆ"; ਮ.5); *ਪ੍ਰਾਕ.* **ਗਹਿਲਾ,** ਭੂਤ-ਗ੍ਰਸਤ; *ਹਿੰਦੀ* **ਗਹਿਲਾ,** ਪਾਗਲ — *ਸੰਸ.* grahila, ਭੂਤ-ਗ੍ਰਸਤ [√grah, ਪਕੜਣਾ]

~ **ਗਹੇਲਾ,** ਨਸ਼ੇ ਵਿਚ ਮਸਤ (ਟ.ਕ. "ਗਰਬ ਗਹੇਲੀ ਮਹਿਲੁ ਨ ਪਾਵੈ"; ਮ.5) ਉਕਤ ਦਾ ਇਕ ਭੇਦ

**⇒ ਗ੍ਰਹਿਣ**

**ਗਹੁ** ਪਰਵਾਹ, ਧਿਆਨ (ਟ.ਕ. 'ਗਹੁ ਕਰਨਾ'; 'ਗਹੁ ਨਾਲ'); ਹੱਠ, ਜ਼ਿਦ; ਮੂਲ ਅਰਥ 'ਪਕੜ, ਗ੍ਰਿਫਤ' (ਟ.ਕ. "ਦੂਰਿ ਕਰਹੁ ਆਪਨ ਗਹੁ ਰੇ"; ਮ.5) — *ਸੰਸ.* graha, ਪਕੜ; ਹੱਠ, ਦ੍ਰਿੜਤਾ

**ਨੋਟ.** ਉਪਰੋਕਤ ਅਰਥ-ਵਿਕਾਸ ਬਾਰੇ ਟ.ਕ. *ਅੰਗ.* tenacity, (ਪਕਿਆਈ; ਦ੍ਰਿੜਤਾ, ਹੱਠ) < *ਲਾਤ.* √ten (ਪਕੜਨਾ, to hold)

**⇒ ਗਹਿ**

**ਗੰਗਾ** ਇਕ ਦਰਿਆ, ਜਿਸ ਨੂੰ ਬੜਾ ਪਵਿੱਤਰ ਮੰਨਿਆ ਜਾਂਦਾ ਹੈ — *ਸੰਸ.* gangā, ਗੰਗਾ; ਮੂਲ ਅਰਥ 'ਤੇਜ਼ ਰਫਤਾਰ' ga, ਗਤੀ ਕਰਦਾ, going, moving < √gam, ਜਾਣਾ, ਗਤੀ ਕਰਨਾ

~ **ਗੰਗਾ ਸਾਗਰ,** ਪਤਲੇ ਮੂੰਹ ਵਾਲਾ ਜੱਗ — *ਸੰਸ.* gangā-sāgara, ਉਹ ਭਾਗ ਜਿਥੇ ਗੰਗਾ ਸਮੁੰਦਰ ਵਿਚ ਮਿਲਦੀ ਹੈ, ਗੰਗਾ ਦਾ ਮੁਹਾਨਾ

~ **ਗੰਗਾ-ਜਮਨੀ,** ਗੰਗਾ ਅਤੇ ਜਮਨਾ ਦੇ ਪਾਣੀਆਂ ਦੀ ਰੰਗਤ; ਸੋਨੇ ਅਤੇ ਚਾਂਦੀ ਦਾ ਮਿਲਵਾਂ ਕੰਮ; ਮਾਂਹ ਅਤੇ ਛੋਲਿਆਂ ਦੀ ਰਲਵੀਂ ਦਾਲ; ਕੋਈ ਰਲੀ-ਮਿਲੀ ਚੀਜ਼

**⇒ ਗਮਨ**

**ਗਜ** ਹਾਥੀ — *ਸੰਸ.* gaja, ਇੰਜ

~ **ਗਜਮੋਤੀਆ,** ਹਾਥੀ ਦੇ ਸਿਰ ਵਿਚੋਂ ਨਿਕਲਣ ਵਾਲਾ ਇਕ ਮਣੀ (ਟ.ਕ. "ਕਨਿਕ ਮਾਨਿਕ ਗਜਮੋਤੀਆ"; ਮ.5) — *ਸੰਸ.* gaja-mukta, ਇੰਜ

~ **ਗਜਿੰਦ,** ਹਾਥੀਆਂ ਦਾ ਇੰਦਰ, ਅਰਥਾਤ ਸਰਦਾਰ, ਐਰਾਵਤ; ਇੰਦਰ ਦੇਵਤਾ ਦਾ ਹਾਥੀ; ਸਮੁੰਦਰ ਰਿੜਕਣ ਉਪਰੰਤ ਪ੍ਰਾਪਤ ਚੌਦਾਂ ਰਤਨਾਂ ਵਿਚੋਂ ਇਕ (ਟ.ਕ. "ਕਰੈ ਗਜਿੰਦ ਸੁੰਡ ਕੀ ਚੋਟ"; ਨਾਮਦੇਵ) — *ਸੰਸ.* gajindra, ਇੰਜ

~ **ਗਇ,** ਉਪਰੋਕਤ **ਗਜ** ਦਾ ਵਿਕਸਤ ਰੂਪ (ਟ.ਕ. "ਹੈ ਗਇ ਬਾਹਨ"; ਕਬੀਰ) = ਘੋੜਾ, ਹਾਥੀ ਅਤੇ ਵਾਹਨ; *ਪ੍ਰਾਕ.* **ਗਇ** (gaya), ਇੰਜ

**ਗੰਜ** ਖਜ਼ਾਨਾ, ਦੱਬਿਆ ਹੋਇਆ ਧਨ; ਮੰਡੀ, ਹਾਟ; ਢੇਰ, ਭੰਡਾਰ — *ਫਾਰਸੀ* **ਗੰਜ,** ਖਜ਼ਾਨਾ, ਭੰਡਾਰ, ਕੋਸ਼; ਮੰਡੀ (ਟ.ਕ. 'ਗੰਜ-ਏ-ਕਾਰੂਨ', ਮਿਸਰ ਦੇ ਬਾਦਸ਼ਾਹ ਦਾ ਖਜ਼ਾਨਾ); ਟ.ਕ. *ਫਾਰਸੀ* 'ਗੰਜ-ਏ-ਸ਼ਹੀਦ', ਉਹ ਟੋਆ, ਜਿਸ ਵਿਚ ਸ਼ਹੀਦਾਂ ਨੂੰ ਹੇਠ ਉੱਤੇ ਸੁੱਟ ਕੇ ਦੱਬ ਦਿੱਤਾ ਜਾਏ; *ਪੰਜਾ.* **ਸ਼ਹੀਦ ਗੰਜ**

**ਗਜਬ** ਉਪੱਦਰ, ਮੁਸੀਬਤ; ਅਨ੍ਹੇਰ; ਜ਼ੁਲਮ (ਟ.ਕ. 'ਗਜਬ ਢਾਉਣਾ') — *ਅਰਬੀ* **ਗ਼ਜ਼ਬ,** ਕਹਿਰ, ਗੁੱਸਾ; ਆਫਤ; ਜ਼ੁਲਮ; ਟ.ਕ. **ਮਗ਼ਜ਼ੂਬ,** ਗੁੱਸੇ ਵਿਚ ਆਇਆ, ਉੱਤੇਜਤ, ਕ੍ਰੋਧੀ (ਮ + ਗ਼ਜ਼ੂਬ)

**ਗਜ਼ਲ** ਕਵਿਤਾ ਦੀ ਇਕ ਸਿਨਫ — *ਫਾਰਸੀ* **ਗ਼ਜ਼ਲ,** ਉਹ ਕਲਾਮ, ਜਿਸ ਵਿਚ ਜ਼ਨਾਨਾ ਹੁਸਨ ਅਤੇ ਇਸ਼ਕ ਦਾ ਜ਼ਿਕਰ ਹੋਵੇ, ਸ਼ਿੰਗਾਰਸੀ ਕਵਿਤਾ [√**ਗ਼ਜ਼ਲ,** ਹੁਸਨ, ਇਸ਼ਕ ਦੀਆਂ ਗੱਲਾਂ ਕਰਨਾ]

**ਗੱਠ** ਰੱਸੀ ਦੀ ਗੁੰਝਲ; ਜੋੜ, ਬੰਦ; ਥੈਲੀ, ਬਟੂਆ, ਜੇਬ ਆਦਿ; *ਪ੍ਰਾਕ.* **ਗੰਠਿ** — **ਗੰਢ** ਦਾ ਰੂਪਅੰਤਰ; ਦੇਖੋ **ਗੰਢ**

~ **ਗਠਾ,** ਪਿਆਜ਼ — **ਗੰਢਾ** ਦਾ ਰੂਪਅੰਤਰ; ਦੇਖੋ **ਗੰਢਾ**

~ **ਗਠੜੀ,** ਪੋਟਲੀ — **ਗਠ** ਦਾ ਵ੍ਰਿਧੀ ਰੂਪ

~ **ਗਠੀਆ,** ਜੋੜਾਂ ਦਾ ਰੋਗ — *ਸੰਸ.* granthi, ਗੰਢ; ਗਿਲਟੀ

**ਗੱਠਣਾ** ਬੰਨ੍ਹਣਾ, ਗੱਠ ਲਾਉਣਾ; ਕਿਸੇ ਨੂੰ ਨਾਲ ਮਿਲਾਉਣਾ (ਜੁੱਤੀ ਦੀ) ਮੁਰੰਮਤ ਕਰਨਾ; *ਪ੍ਰਕਾ.* **ਗੰਠ-;** *ਬੰਗਾ.* **ਗਥਾ,** *ਉੜੀ.* **ਗਾਂਥਿਬਾ,** ਕਤਾਰਾਂ ਵਿਚ ਰੱਖਣਾ, ਬਨਾਉਣਾ; *ਹਿੰਦੀ* **ਗਾਂਠਣਾ,** *ਮਰਾ.* **ਗਾਂਠਣੇ** — *ਸੰਸ.* √granth, ਬੰਨ੍ਹਣਾ, ਗੱਠ ਦੇਣਾ

~ **ਗੰਢਣ,** ਉਪਰੋਕਤ ਦਾ ਇਕ ਭੇਦ

⇒ **ਗ੍ਰੰਥ**

**ਗਡ** *(ਲਹਿੰ.)* ਇਕ ਪ੍ਰਾਕਰ ਦੀ ਮੱਛੀ; (ਟ.ਕ. "ਇਹੁ ਮਨ ਲਹਿਰੀ ਗਡ ਥੀਆ"; ਫਰੀਦ) = ਇਹ ਮਨ ਸੰਕਲਪ ਦੀ ਤਰੰਗ ਦੀ ਮਛਲੀ ਹੈ — *ਸੰਸ.* gaḍa ਜਾਂ gaḍaka, ਇਕ ਪ੍ਰਕਾਰ ਦੀ ਸੁਨਹਿਰੀ ਮੱਛੀ

**ਗੰਢ** (ਉਂਗਲੀ, ਗੰਨੇ ਆਦਿ ਦਾ) ਜੋੜ; ਰੱਸੀ ਵਿਚ ਪਈ ਗੱਠ; ਗਠੜੀ, ਪੋਟਲੀ; ਜੇਬ; ਪੈਸਾ — *ਸੰਸ.* granthi, ਗੰਢ, ਗੱਠ; ਗਠੜੀ, ਬਟੂਆ, ਧਨ; ਗਿਲਟੀ

~ **ਗੰਢੀ,** ਛੋਟਾ ਕੰਦ, ਜਿਵੇਂ ਲਸਣ ਜਾਂ ਸੁੰਢ ਦੀ ਗੰਢੀ (ਟ.ਕ. ਪੋਠੋਹਾਰੀ, **ਗੰਢੀ ਪਾਉਣਾ,** ਵਿਆਹ ਦੀ ਰਸਮ ਅਨੁਸਾਰ ਰਿਸ਼ਤੇਦਾਰਾਂ ਨੂੰ ਗੰਢਾਂ ਵਾਲਾ ਧਾਗਾ ਭੇਜ ਕੇ ਵਿਆਹ ਦਾ ਸੱਦਾ ਦੇਣਾ)

~ **ਗੰਢਾ,** ਪਿਆਜ਼ — ਉਕਤ ਗੰਢ ਦਾ ਇਕ ਭੇਦ

⇒ **ਗੱਠ; ਗ੍ਰੰਥ**

**ਗਣ** 'ਸਮੂਹ, ਲੋਕ' ਦਾ ਅਰਥ-ਸੂਚਕ ਸਮਾਸੀ ਰੂਪ — *ਸੰਸ.* gaṇa, ਇਕੱਠ, ਟੋਲੀ, ਸਮੂਹ; ਸੰਪਰਦਾ, ਸਭਾ

~ **ਗਣ ਰਾਜ,** ਲੋਕ-ਰਾਜ, ਜਮਹੂਰੀਅਤ, ਰੀਪਬਲਕ; ਸਮਾਨ **ਗਣ-ਤੰਤਰ**

~ **ਗਣੇਸ਼,** 'ਲੋਕਾਂ ਦਾ ਦੇਵਤਾ', ਇਕ ਦੇਵਤਾ [ਗਣ + ਈਸ਼, ਦੇਵਤਾ]

⇒ **ਗਣਤ**

**ਗਣਕਾ** ਵੇਸਵਾ, ਕੰਜਰੀ; ਮੂਲ ਅਰਥ 'ਵਿਕਾਊ ਮਾਲ' — *ਸੰਸ.* gaṇakā, ਵੇਸਵਾ; ਸਮਾਨ ganikā < gaṇaka, ਬਹੁਤ ਮੁੱਲ ਨਾਲ ਖਰੀਦਿਆ ਗਿਆ, "bought for a large sum"; ਟ.ਕ. gaṇaka, ਬਹੁਤ ਧਨ ਦੇ ਕੇ ਖਰੀਦਿਆ ਹੋਇਆ

⇒ **ਗਣ**

**ਗਣਨਾ** *(ਲਹਿੰ.),* ਗਿਣਤੀ ਕਰਨਾ, ਹਿਸਾਬ ਲਾਉਣਾ; *ਪ੍ਰਾਕ.* **ਗਣ-;** *ਬੰਗਾ.* **ਗਣਾ;** *ਸਿੰਧੀ* **ਗਣਣੁ;** *ਗੁਜ.* **ਗਵਣੂੰ** — *ਸੰਸ.* √gaṇ, ਗਿਣਤੀ ਕਰਨਾ, ਹਿਸਾਬ ਲਾਉਣਾ; ਵਿਚਾਰ ਕਰਨਾ

~ **ਗਿਣਨਾ,** ਉਪਰੋਕਤ ਦਾ ਰੂਪਅੰਤਰ

⇒ **ਗਣ; ਗਣੇਸ਼; ਗਣਰਾਜ; ਗਣਿਕਾ**

**ਗਣਿਤ** ਹਿਸਾਬ — *ਸੰਸ.* ganita, ਗਿਣਿਆ ਗਿਆ, ਹਿਸਾਬ ਲਾਇਆ ਗਿਆ; ਹਿਸਾਬ [ਭੂ.ਕਿਰ. ਵਲੋਂ √gaṇ, ਗਿਣਤੀ ਕਰਨਾ, ਹਿਸਾਬ ਲਾਉਣਾ; ਵਿਚਾਰ ਕਰਨਾ, ਚਿੰਤਨ ਕਰਨਾ]

⇒ **ਗਣਨਾ**

**ਗਤ** ਸਮਾਪਤ ਹੋਇਆ, ਮਿਟਿਆ (ਟ.ਕ. "ਦੂਖ ਰੋਗ ਭਏ ਗਤ ਤਨ ਤੇ"; ਮ.5); ਬੀਤਿਆ, ਗੁਜ਼ਰਿਆ (ਟ.ਕ. 'ਗਤ-ਸਾਲ') — *ਸੰਸ.* gata, ਗਿਆ, ਬੀਤਿਆ; ਪਿਛਲਾ, ਗੁਜ਼ਰਿਆ [ਭੂਤ ਕਿਰ. ਵਲੋਂ √gam, ਜਾਣਾ, ਗਤੀ ਕਰਨਾ]

~ **ਗਿਆ,** ਉਪਰੋਕਤ ਦਾ ਵਿਕਸਤ ਰੂਪ

⇒ **ਗਤੀ; ਗਮਨ**

**ਗਤੀ** (ਗਤ) ਚਾਲ, ਰਫਤਾਰ; ਹਰਕਤ, ਚਲਣ; ਹਾਲਤ, ਦਸ਼ਾ; ਮੁਕਤੀ — *ਸੰਸ.* gati, ਚਾਲ, ਪਹੁੰਚ, ਪ੍ਰਵੇਸ਼; ਦਸ਼ਾ, ਅਵਸਥਾ; ਸਾਧਨ; ਮਾਰਗ; ਭਾਗ, ਕਿਸਮਤ; ਮੁਕਤੀ [gata; ਭੂ.ਕਿਰ. ਵਲੋਂ √gam, ਜਾਣਾ]

⇒ **ਗਮਨ**

**ਗਥ** *(ਲਹਿੰ.)*, ਪੂੰਜੀ, ਧਨ (ਟ.ਕ. "ਬਿਨ ਨਾਵੈ ਗਥੁ ਗਇਆ ਗਵਾਏ"; ਮ.1); ਗਰੋਹ — **ਗੱਠ** ਦਾ ਰੂਪਅੰਤਰ; ਦੇਖੋ **ਗੱਠ**

⇒ **ਗ੍ਰੰਥ**

**ਗੰਦ** ਮੈਲ, ਕੂੜਾ ਕਰਕਟ; ਗਾਲ੍ਹਾਂ (ਟ.ਕ. 'ਗੰਦ ਬਕਣਾ') — *ਫਾਰਸੀ* **ਗੰਦ,** ਬਦਬੂ, ਗੰਦਗੀ, ਕੂੜਾ ਕਰਕਟ

⇒ **ਗੰਧ**

**ਗ਼ਦਰ** ਬਗ਼ਾਵਤ, ਰਾਜ-ਧ੍ਰੋਹ — *ਅਰਬੀ* **ਗਦਰ,** ਬੇਵਫਾਈ, ਬਗਾਵਤ, ਫਸਾਦ; ਟ.ਕ. **ਗ਼ਦਰੀ,** ਬਾਗੀ, ਧ੍ਰੋਹੀ

**ਗੰਦਲ** ਪੌਦੇ ਦੀ ਲਗਰ, ਹਰੀਆਂ ਸਬਜ਼ੀਆਂ ਦੀਆਂ ਡੰਡੀਆਂ (ਟ.ਕ. 'ਸਰ੍ਹੋਂ ਦੀਆਂ ਗੰਦਲਾਂ'); (ਲਾਖ.); ਮੁਟਿਆਰ — *ਸੰਸ.* kandala, ਨਵੀਂ ਫੁੱਟੀ ਡਾਲ੍ਹੀ "a new shoot or sprig" (ਦੇਖੋ ਮੋਨ.ਵਿਲ.)

⇒ ਕੁਆਰ ਗੰਦਲ

**ਗੰਧ** ਖੁਸ਼ਬੂ, ਬੂ; *ਪ੍ਰਾਕ.* **ਗੰਧ;** *ਆਸਾ.* **ਗਾਂਧ;** *ਮਰਾ.* **ਗੰਧ, ਗੰਧਾ,** ਮੁਸ਼ਕ ਮਾਰਦਾ

~ **ਗੰਧਕ,** ਇਕ ਅਧਾਤਵੀ ਤੱਤ, ਜੋ ਤੇਜ਼ ਬੂ ਮਾਰਦਾ ਹੈ — *ਸੰਸ.* gandlika, ਇੰਜ

⇒ **ਸੁਗੰਧ; ਸੌਂਧਾ**

**ਗਧਾ** ਖੋਤਾ; ਬੁੱਧਹੀਣ ਵਿਅਕਤੀ; *ਪਾਲੀ* **ਗੱਦਭ, ਗੱਦਭੀ;** *ਪ੍ਰਾਕ.* **ਗੱਦ੍ਹ;** *ਸਿੰਧੀ,* **ਗਡ਼੍ਹ;** *ਬੰਗਾ.* **ਗਾਧਾ;** *ਮਰਾ.* **ਗਾਢਵ** — *ਸੰਸ.* gardabha, ਗਧਾ (ਰਿ.ਵੇ.); gardabhi, ਗਧੀ

~ **ਗਢਾ,** ਉਪਰੋਕਤ ਦਾ ਲਹਿੰਦੀ ਰੂਪ

~ **ਗੱਦੋਂ,** ਗਧਾ — ਉਪਰੋਕਤ **ਗਧਾ** ਦਾ ਇਕ ਰੂਪ

**ਗੰਨਾ** ਕਮਾਦ, ਜਿਸ ਦੀ ਰਸ ਤੋਂ ਖੰਡ ਬਣਦੀ ਹੈ, ਇੱਖ; *ਸਿੰਧੀ* **ਗਨੋ** — *ਸੰਸ.* gaṇḍa, ਪੋਰੀ; ਬਿਰਛ ਦਾ ਤਨਾ

~ **ਗਾਂਡਾ,** ਗੰਨਾ (ਟ.ਕ. "ਰਸ ਕੋ ਗਾਂਡੋ ਚੂਸੀਐ"; ਕਬੀਰ); *ਪਾਲੀ* **ਗੰਡੀ,** ਪੋਰੀ; *ਪ੍ਰਾਕ.* **ਗੰਡ** — ਦੇਖੋ ਉੱਪਰ

~ **ਗੰਡੇਰੀ,** ਗੰਨੇ ਦੀ ਛਿੱਲੀ ਹੋਈ ਪੋਰੀ; *ਪ੍ਰਾਕ.* **ਗੰਡਲੀ;** *ਗੁਜ.* **ਗਾਂਡੇਰੀ** — ਉਪਰੋਕਤ ਤੇ ਆਧਾਰਤ (ਦੇਖ ਟਰਨਰ)

**ਗ਼ਨੀ** ਧਨਵਾਨ, ਅਮੀਰ; ਪਰਮਾਤਮਾ ਦੀ ਇਕ ਉਪਾਧੀ (ਟ.ਕ. "ਜਿਨਿ ਤੂ ਧਿਆਇਆ ਸੇ ਗਨੀ"; ਮ.5; ਇੰਜ ਹੀ "ਕਰੀਮਾ ਰਹੀਮਾ ਅਲਾਹ ਤੂੰ ਗਨੀ"; ਨਾਮਦੇਵ) — *ਅਰਬੀ* **ਗ਼ਨੀ,** ਧਨਵਾਨ, ਜਿਸ ਨੂੰ ਕਿਸੇ ਚੀਜ਼ ਦੀ ਪਰਵਾਹ ਨਾ ਹੋਵੇ; ਟ.ਕ. **ਗ਼ਿਨਾ,** ਅਮੀਰੀ, ਬੇਪਰਵਾਹੀ; ਹੋਰ ਦੇਖੋ **ਮੁਗ਼ੱਨੀ,** ਗਾਉਣ ਵਾਲਾ, ਗਵੈਅਈਆ; ਮੂਲ ਅਰਥ 'ਬੇਪਰਵਾਹ' (ਮੁ + ਗ਼ੱਨੀ)

**ਗ਼ਨੀਮਤ** ਸੰਤੋਖ ਦੀ ਗੱਲ, ਵੱਡੀ ਗੱਲ, ਖੁਸ਼ਕਿਸਮਤੀ — *ਅਰਬੀ* **ਗ਼ਨੀਮਤ,** ਲੁੱਟ ਦਾ ਮਾਲ; ਵਰਦਾਨ, ਸੁਗਾਤ [√**ਗਨਮ,** ਮਾਲ ਲੁੱਟਣਾ]; ਟ.ਕ. **ਗ਼ਨੀਮ,** ਲੁੱਟਣ ਵਾਲਾ, ਲੁਟੇਰਾ; ਦੁਸ਼ਮਨ

**ਗਫਲਤ** ਲਾਪਰਵਾਹੀ, ਬੇਖਬਰੀ — *ਅਰਬੀ* **ਗ਼ਫਲਤ,** ਲਾਪਰਵਾਹੀ, ਭੁੱਲ; ਨੀਂਦ, ਬੇਹੋਸ਼ੀ [√**ਗ਼ਫਲ,** ਬੇਧਿਆਨ ਹੋਣਾ]; ਟ.ਕ. **ਤ਼ਗਾਫੁਲ,** ਜਾਣ ਬੁੱਝ ਕੇ ਕਿਸੇ ਗੱਲ ਤੋਂ ਅਣਜਾਣ ਹੋਣਾ, ਅਣਗਹਿਲੀ, feigned ignorance (ਤ + ਗ਼ਫਿਲ)

**ਗ਼ਬਨ** ਘਾਲਾ-ਮਾਲਾ, ਖੁਰਦ-ਬੁਰਦ — *ਅਰਬੀ* **ਗ਼ਬਨ,** ਧੋਖਾ, ਹੇਰਾ-ਫੇਰੀ; ਮਾਲੀ ਨੁਕਸਾਨ, ਖੁਰਦ-ਬੁਰਦ, ਘਾਟਾ; ਟ.ਕ. **ਤ਼ਗਾਬੁਨ,** ਪਰਸਪਰ ਠੱਗੀ (ਤ + ਗ਼ਾਬੁਨ)

**ਗੱਬਰ** ਮਾਲਦਾਰ, ਧਨ ਦੇ ਮਦ ਨਾਲ ਮਸਤ, ਅਭਿਮਾਨੀ; *ਹਿੰਦੀ* **ਗੱਬਰ** — *ਸੰਸ.* garvara, ਹੰਕਾਰੀ, ਅਭਿਮਾਨੀ; ਟ.ਕ. garva, ਅਭਿਮਾਨ
~ **ਗੱਬ,** ਅਭਿਮਾਨ (ਟ.ਕ. "ਏਤਾ ਗਬੁ ਅਕਾਸਿ ਨ ਮਾਵਤ"; ਮ.5); *ਪਾਲੀ* **ਗੱਬ;** *ਪ੍ਰਾਕ.* **ਗਵੋ;** *ਬੰਗਾ.* **ਗਾਬ** — ਉਪਰੋਕਤ garva ਦਾ ਸੰਖਿਪਤ ਰੂਪ
⇒ **ਗਰਬ**

**ਗਬਰੂਨ** ਪੁਰਾਣੇ ਜ਼ਮਾਨੇ ਦਾ ਮੋਟਾ, ਚਾਰਖਾਨਾ ਕੱਪੜਾ — (ਈਰਾਨ ਦੀ ਖਾੜੀ ਵਿਚ ਸਥਿਤ ਪੁਰਾਣੇ ਸ਼ਹਿਰ) 'ਗੈਂਮਬਰੂਨ' (ਹੁਣ 'ਬੰਦਰ ਅੱਬਾਸ') ਵਿਖੇ ਬਣਦਾ ਕੱਪੜਾ; ਟ.ਕ. *ਅੰਗ.* gambroon, ਇਕ ਪ੍ਰਕਾਰ ਦਾ ਕੱਪੜਾ, "a twilled cloth of worsted, cotton or linen; Prob. Gambrun in Persia" (ਦੇਖੋ ਚੈਂਬਰਜ਼ ਡਿਕਸ਼ਨਰੀ)

**ਗਭਰੂ** ਉੱਠਦੀ ਜਵਾਨੀ ਦਾ; (ਜਵਾਨ) ਪਤੀ; ਮੂਲ ਅਰਥ 'ਗਭਲੀ' ਅਰਥਾਤ ਦਰਮਿਆਨੀ ਉਮਰ ਦਾ; *ਬੰਗਾ.* **ਗਾਭੂਰ;** *ਬਿਹਾ.* **ਗਭਰੁ,** ਲਾੜਾ; *ਹਿੰਦੀ* **ਗਬਰੂ,** ਲਾੜਾ; ਸਮਾਨ **ਗਭਰੁ** — *ਸੰਸ.* garbharūpa, ਜੁਆਨ [garbha, ਗੱਭ; ਬੱਚੇਦਾਨੀ, ਗਰਭ; ਅੰਦਰਲਾ ਕਮਰਾ]
~ **ਗੱਭ,** ਵਿਚਕਾਰਲਾ ਭਾਗ; ਯੋਨ; *ਪਾਲੀ, ਪ੍ਰਾਕ.* **ਗੱਭ;** *ਸਿੰਧੀ* **ਗਭੁ,** ਭਰੂਣ; *ਬੰਗਾ.* **ਗਾਬ; ਗਾਬਾ,** ਬੂਟੇ ਦਾ ਵਿਚਕਾਰਲਾ ਕੋਮਲ ਭਾਗ, ਗੋਭ; *ਹਿੰਦੀ* **ਗਾਭਾ,** ਕੇਲੇ ਦਾ ਗਭਲਾ ਪੱਤਾ; *ਮਰਾ.* **ਗਾਭਾ,** ਭੀਤਰ — *ਸੰਸ.* garbha, ਵਿਚਕਾਰ, ਅੰਤਰ; ਯੋਨ; ਭਰੂਣ
~ **ਗੱਭਾ,** ਵਿਚਕਾਰਲਾ ਭਾਗ; ਬਾਜਰੇ ਦਾ ਪੱਤਿਆਂ ਵਿਚ ਲਿਪਟਿਆ ਨਰਮ ਤੇ ਅੱਲਾ ਜਿਹਾ ਸਿੱਟਾ *(ਲਹਿੰ.)*
⇒ **ਗੋਭ**

**ਗੰਭੀਰ** ਸੋਚ-ਵਿਚਾਰ ਵਾਲਾ, ਸੰਜੀਦਾ, ਧੀਰਜ ਵਾਲਾ — *ਸੰਸ.* gambhīra, ਡੂੰਘਾ, ਗਹਿਰਾ (ਟ.ਕ. gambhīrtā, ਪਾਣੀ ਦੀ ਗਹਿਰਾਈ); ਭਾਰੀ, ਵੱਡਾ, profound (ਟ.ਕ. gambhīra-buddhi); ਸੰਜੀਦਾ; ਸਬੰਧਤ gabhīra, ਸੰਜੀਦਾ; ਡੂੰਘਾ; ਗਾੜ੍ਹਾ; ਭਾਰੀ (ਆਵਾਜ਼ ਵਾਲਾ)
⇒ **ਗਹਿਰਾ**

**ਗ਼ਮ** ਰੰਜ, ਦੁੱਖ, ਸੋਗ — *ਅਰਬੀ* **ਗ਼ਮ,** ਦੁੱਖ, ਤਕਲੀਫ [√**ਗ਼ੱਮ,** ਢੱਕ ਲੈਣਾ, to cover, veil]; ਟ.ਕ. **ਮ਼ਗ਼ਮੂਮ,** ਦੁਖੀ, ਸੋਗੀ (ਮ + ਗ਼ਮੂ + ਮ)

**ਗਮੰਤਰੀ** ਹੇਕ ਲਾ ਕੇ ਗਾਉਣ ਵਾਲਾ — *gavātr̥, ਗਾਉਣ ਵਾਲਾ < *ਸੰਸ.* gātr̥, ਇੰਜ [√gā, ਗਾਉਣਾ]; ਟ.ਕ. *ਪੰਜਾ.* **ਗਾਵਣਾ,** ਗਾਉਣਾ

**ਗਮਨ** ਜਾਣ, ਰਵਾਨਾ ਹੋਣ — *ਸੰਸ.* gamana, ਜਾਣ, ਰਵਾਨਗੀ, ਗਤੀ; ਪਹੁੰਚਣ; ਸੰਭੋਗ [√gam, ਜਾਣਾ, ਨੇੜੇ ਜਾਣਾ, ਪਹੁੰਚਣਾ; ਪ੍ਰਾਪਤ ਕਰਨਾ ਆਦਿ]
~ **ਗਵਨ,** ਜਾਣ (ਟ.ਕ. "ਸੰਗ ਨ ਸਾਥੀ ਗਵਨੁ ਇਕੇਲਾ"; ਰਵਿਦਾਸ); ਆਵਾਗਵਨ (ਟ.ਕ. "ਫਾਹੇ ਕਾਟੇ ਮਿਟੇ ਗਵਨ"; ਬਾਵਨ); *ਬੰਗਾ.* **ਗਵਨ** — ਉਪਰੋਕਤ ਦਾ ਵਿਕਸਤ ਰੂਪ
⇒ **ਗੌਂ; ਗੁਮ; ਗੁਆਉਣਾ; ਗਤੀ; ਆਗਮ; ਦੁਰਗਮ; ਦੁਰਗ; ਸੰਗਤ; ਸੰਗਮ; ਪਰਗਤੀ**

**ਗ਼ਰਕ** ਡੁੱਬਿਆ; ਲੀਨ, ਮਗਨ; ਤਬਾਹ - *ਅਰਬੀ* **ਗ਼ਰਕ,** ਡੁੱਬ ਜਾਣਾ; ਟ.ਕ. **ਮ਼ਗ਼ਰੂਕ,** ਡੁੱਬਿਆ (ਮ + ਗ਼ਰੂਕ)

**ਗਰਜ** ਸ਼ੇਰ ਆਦਿ ਦੀ ਦਿਹਾੜ; ਬੱਦਲਾਂ ਦੀ ਆਵਾਜ਼ — *ਸੰਸ.* garja, ਹਾਥੀ ਦੀ ਚੰਘਾੜ; ਬੱਦਲਾਂ ਦੀ ਗਰਗਰਾਹਟ; ਟ.ਕ. garjana, ਦਹਾੜਨ, ਚਿੰਘਾੜਨ; ਝਿੜਕ [√garj, ਗੱਜਣਾ]
~ **ਗੱਜਣਾ,** ਬੱਦਲਾਂ ਦਾ ਗਰਗਰਾਹਟ ਪੈਦਾ ਕਰਨਾ

**ਗਰਤ** ਟੋਆ, *(ਲਾਖ.),* ਬਿਪਤਾ (ਟ.ਕ.

"ਗਰਤ ਘੋਰ ਅੰਧ ਤੇ ਕਾਢਹੁ ਪ੍ਰਭੁ ਨਾਨਕ ਨਦਰਿ ਨਿਹਾਰ"; ਮ.5) — *ਸੰਸ.* garta, ਟੋਆ; ਖੁੱਡ; ਗੁਫਾ, ਨਹਿਰ

~ **ਗੜ੍ਹਾ,** ਟੋਆ, ਖਾਈ, ਡੂੰਘੀ ਥਾਂ — ਉਪਰੋਕਤ ਦਾ ਵਿਕਸਤ ਰੂਪ

**ਗਰਦ** ਘੁੰਮਣ, ਫਿਰਨ ਦਾ ਅਰਥ ਸੂਚਕ ਸਮਾਸੀ ਰੂਪ (ਟ.ਕ. 'ਆਵਾਰਾਗਰਦ'; 'ਹਨੇਰਗਰਦੀ; ਗੁੰਡਾਗਰਦੀ') — *ਫ਼ਾਰਸੀ* **ਗਰਦੀਦਨ,** ਘੁੰਮਣਾ; ਟ.ਕ. **ਗਰਦੂੰ,** ਆਸਮਾਨ (ਮੂਲ ਅਰਥ 'ਘੁੰਮਣ ਵਾਲਾ'); ਚਰਖੀ, ਗੱਡੀ; ਗਡੀਰਨਾ

~ **ਗਰਦਸ਼,** ਗੇੜ, rotation, ਸਮੇਂ ਦਾ ਚੱਕਰ; ਖੋਟੀ ਕਿਸਮਤ — *ਫ਼ਾਰਸੀ* **ਗਰਦਿਸ਼,** ਚੱਕਰ; ਤਬਦੀਲੀ; ਬਦਨਸੀਬੀ; ਫਿਰਨ-ਤੁਰਨ

⇒ **ਗਿਰਦ, ਗਰਦਨ**

**ਗਰਦਨ** ਧੌਣ; ਮੂਲ ਅਰਥ 'ਇਧਰ ਉਧਰ ਘੁੰਮ ਜਾਣ ਵਾਲਾ ਅੰਗ' — *ਫ਼ਾਰਸੀ* **ਗਰਦਨ,** ਧੌਣ < **ਗਰਦੀਦਨ,** ਘੁੰਮਣਾ, ਫਿਰਨਾ

**ਨੋਟ.** ਅਰਥ-ਵਿਕਾਸ ਲਈ ਟ.ਕ. *ਕ੍ਰੋਸ਼.* vrat (ਗਰਦਨ) < √vrat, (ਘੁੰਮਣਾ, ਫਿਰਨਾ)

⇒ **ਗਰਦਸ਼**

**ਗਰਦਾਨ** (ਵਿਆ.), ਕਾਰਕ ਰੂਪੰਤਰ — *ਫ਼ਾਰਸੀ* **ਗਰਦਾਨ,** ਇੰਜ; ਮੂਲ ਅਰਥ 'ਘੁੰਮਣਾ, ਗਰਦਸ਼ ਕਰਨਾ'; ਇਸ ਲਈ 'ਬਦਲਨਾ; ਇਕ ਰੂਪ ਦਾ ਦੂਜਾ ਰੂਪ ਹੋਣਾ' [√**ਗਰਦ,** ਘੁੰਮਣਾ, ਫਿਰਨਾ]

⇒ **ਗਰਦ**

**ਗਰਦਾਵਰ** ਖੇਤਾਂ ਦੀ ਪੈਦਾਵਾਰ ਦਾ ਹਿਸਾਬ ਕਰਨ ਵਾਲਾ; ਮੂਲ ਅਰਥ 'ਗਸ਼ਤ ਕਰਨ ਵਾਲਾ' — *ਫ਼ਾਰਸੀ* **ਗਿਰਦਾਵਰ,** ਆਲੇ-ਦੁਆਲੇ ਫਿਰਨ ਵਾਲਾ, ਖੇਤੀ ਦਾ ਅਨੁਮਾਨ ਲਾਉਣ ਵਾਲਾ; ਗਸ਼ਤ ਕਰਨ ਵਾਲਾ, ਤਸਕਰੀ ਰੋਕਣ ਵਾਲਾ [√**ਗਰਦ,** ਘੁੰਮਣਾ, ਫਿਰਨਾ + ਪਿਛੇ. **ਆਵਰ**]

~ **ਗਰਦਾਵਰੀ,** ਗਰਦਾਵਰ ਦਾ ਕੰਮ — *ਫ਼ਾਰਸੀ* **ਗਰਦਾਵਰੀ,** ਫੇਰੀ, ਗਸ਼ਤ, ਦੌਰਾ; ਪਹਿਰਾ

**ਗਰਧਨ** *(ਲਹਿੰ.),* ਲੰਬੀ ਲੱਕੜ, ਜਿਸ ਨਾਲ ਜੁਤ ਕੇ ਬਲਦ ਖੂਹ ਜਾਂ ਬੇਲਣੇ ਨੂੰ ਗੇੜਦੇ ਹਨ — *ਸੰਸ.* garta, ਰੱਥ ਤੇ ਬੈਠਣ ਦੀ ਥਾਂ

~ **ਗਾਧੀ,** ਲੰਮੀ ਲੱਕੜ, ਜਿਸ ਨਾਲ ਜੁਤ ਕੇ ਬਲਦ ਵੇਲਨੇ ਜਾਂ ਖੂਹ ਨੂੰ ਗੇੜਦੇ ਹਨ; ਅਜਿਹੀ ਲੱਕੜ ਦੇ ਸਿਰੇ ਤੇ ਬੈਠਣ ਦੀ ਥਾਂ; ਇੰਜ ਹੀ ਗੱਡੇ ਉਤੇ ਬਣੀ ਬੈਠਣ ਦੀ ਥਾਂ — ਉਕਤ ਦਾ ਵਿਕਸਤ ਰੂਪ

**ਗਰਨਾ** ਭਿੱਜ ਕੇ ਨਰਮ ਹੋਣਾ — *ਸੰਸ.* √gar, ਭਿਉਂਣਾ, ਗਿੱਲਾ ਕਰਨਾ; ਖਾਣਾ; ਸਮਾਨ √gal

~ **ਗਰਨਾ,** ਸਣ ਦਾ ਪਾਣੀ ਵਿਚ ਦੱਬਿਆ ਪੂਲਾ

**ਗਰਨੇਡ** ਬਾਰੂਦੀ ਗੋਲਾ, ਹੱਥ-ਗੋਲਾ — *ਅੰਗ.* grenade < *ਲਾਤ.* ਪੂਰਨ ਰੂਪ malum granatum; ਦਾਣਿਆਂ ਨਾਲ ਭਰਿਆ ਸੇਬ [malum, ਸੇਬ + granatus, ਬੀਜਦਾਰ < grain, ਬੀਜ, ਅਨਾਜ]; ਟ.ਕ. *ਰੂਸੀ* granada, ਅਨਾਰ (ਇਸ ਲਈ ਕਿ ਅਜਿਹਾ ਫਲ ਬੀਜਾਂ ਨਾਲ ਭਰਿਆ ਹੁੰਦਾ ਹੈ); ਹੋਰ ਦੇਖੋ *ਅੰਗ.* pomegranate, ਅਨਾਰ [pome, ਫਲ + granate]

**ਗਰਬ** ਅਭਿਮਾਨ, ਹੰਕਾਰ — *ਸੰਸ.* garva, ਅਭਿਮਾਨ, ਹਉਮੈ, ਆਕੜ

~ **ਗਰਬਸੂਆ,** ਅਭਿਮਾਨ ਅਤੇ ਈਰਖਾ (ਟ.ਕ. "ਸਰਣਿ ਪਰਿਓ ਤਜਿ ਗਰਬਸੂਆ"; ਮ.5) — ਗਰਬ + ਅਸੂਯਾ, ਹੰਕਾਰ

~ **ਗਰਬਗਹੇਲਾ,** ਮਾਨ ਦੇ ਨਸ਼ੇ ਵਿਚ ਮਸਤ, ਮਾਨ-ਮੱਤਾ — ਗਰਬ + ਗਲੇਲਾ; ਦੇਖੋ **ਗਹੇਲਾ**

⇒ **ਗੱਬਰ**

**ਗਰਭ** ਢਿੱਡ; ਬੱਚਾ ਹੋਣ ਦਾ ਭਾਵ, ਹਮਲ;

ਮੂਲ ਅਰਥ 'ਸਰੀਰ ਦਾ ਭੀਤਰੀ ਜਾਂ ਦਰਮਿਆਨੀ ਭਾਗ'; ਇਸ ਲਈ 'ਯੋਨ, ਪੇਟ ਵਿਚਲਾ ਬੱਚਾ, ਭਰੂਣ' — *ਸੰਸ.* garbha, ਯੋਨ; (ਕਿਸੇ ਵਸਤੂ ਦਾ) ਭੀਤਰੀ ਭਾਗ, ਦਰਮਿਆਨੀ ਹਿੱਸਾ; ਪੇਟ ਵਿਚਲਾ ਬੱਚਾ, ਭਰੂਣ; ਟ.ਕ. garbha-gṛha (ਪੂਜ-ਸਥਾਨ ਦਾ) ਭੀਤਰੀ ਗ੍ਰਹਿ, sanctum sanctorum
⇒ **ਗੱਭਾ**

**ਗਰਮ** ਤੱਤਾ; ਗੁੱਸੇ ਵਾਲਾ — *ਫ਼ਾਰਸੀ* **ਗਰਮ,** ਤੱਤਾ; ਗੁੱਸੇ, ਤੇਜ਼; **ਗਰਮੀ,** ਤਪਸ਼, ਹਰਾਰਤ; *ਭਾਰੋਪੀ* √gwher, ਗਰਮ ਹੋਣਾ
+ *ਸੰਸ.* gharma, ਗਰਮੀ, ਤਪਸ਼; ਪਸੀਨਾ
+ *ਅੰਗ.* warm, ਨਿੱਘਾ, ਗਰਮ
+ *ਯੂਨਾ.* thermos, ਗਰਮ (*ਅੰਗ.* thermo-, ਸਮਾਸੀ ਰੂਪ)
⇒ **ਘਾਮ; ਘਿਰਣਾ**

**ਗਰਲ** ਜ਼ਹਿਰ (ਟ.ਕ. "ਗਰਲ ਨਾਸ ਤਨਿ ਨਠਯੋ ਅਮਿਉ ਅੰਤਰਗਤਿ ਪੀਓ"; ਮ.2); *ਪਾਲੀ* **ਗਰਲ;** *ਗੁਜ.* **ਗਰਲ** — *ਸੰਸ.* garala, ਜ਼ਹਿਰ; ਸੱਪ ਦਾ ਜ਼ਹਿਰ < gar, ਪੀਣਯੋਗ ਪਦਾਰਥ; ਜ਼ਹਿਰ [√gar, ਨਿਗਲਣਾ]
**ਨੋਟ.** ਉਪਰੋਕਤ ਸਬੰਧ ਵਿਚ ਟ.ਕ. *ਅੰਗ.* potion (ਪੀਣਯੋਗ ਪਦਾਰਥ ਦੀ) ਖ਼ੁਰਾਕ; (ਜ਼ਹਿਰ ਆਦਿ ਦਾ) ਘੁੱਟ < *ਲਾਤ.* potio, ਪੀਣਯੋਗ ਪਦਾਰਥ; ਘੁੱਟ; ਜ਼ਹਿਰ ਦਾ ਘੁੱਟ

**ਗਰੜ** ਇਕ ਪੰਛੀ, ਜੋ ਵਿਸ਼ਨੂ ਦਾ ਵਾਹਣ ਮੰਨਿਆ ਜਾਂਦਾ ਹੈ, ਨੀਲ ਕੰਠ; *ਪ੍ਰਾਕ.* **ਗਰੁਡ;** *ਹਿੰਦੀ* **ਗਰੁੜ** — *ਸੰਸ.* garuḍa, ਇਕ ਮਿਥਿਹਾਸਕ ਪੰਛੀ
⇒ **ਗਾਰੜੀ**

**ਗਰਾਸ** ਰੋਟੀ ਦਾ ਟੁਕੜਾ, ਬੁਰਕੀ (ਟ.ਕ. 'ਗਊਗਰਾਸ', ਰੋਟੀ ਖਾਣ ਤੋਂ ਪਹਿਲਾਂ ਗਊ ਨਮਿੱਤ ਰੱਖੀ ਜਾਣ ਵਾਲੀ ਗਰਾਹੀ) — *ਸੰਸ.* grāsa, ਬੁਰਕੀ, ਭੋਜਨ [√gras, ਖਾਣਾ; ਖਪਤ ਕਰਨਾ; ਨਸ਼ਟ ਕਰਨਾ]; ਟ.ਕ. grasana, ਖਾਣ, ਨਿਗਲਣ; ਮੂੰਹ, ਜਬਾੜ੍ਹਾ
~ **ਗਰਾਹੀ,** ਬੁਰਕੀ — ਉਪਰੋਕਤ ਦਾ ਵਿਕਸਤ ਰੂਪ
⇒ **ਗ੍ਰਸਨਾ**

**ਗਰਾਂਗਤੀ :** ਦੇਖੋ **ਗਰਾਮ**

**ਗਰਾਮ** ਪਿੰਡ — *ਸੰਸ.* grāma, ਪਿੰਡ; ਟੋਲਾ, ਜਥਾ, ਵਿਸ਼ੇਸ਼ ਕਰਕੇ ਸੈਨਕਾਂ ਦਾ (ਦੇਖੋ 'ਸੰਗ੍ਰਾਮ'); ਇਕੱਠ, ਸੰਗ੍ਰਹਿ (ਟ.ਕ. *ਸੰਸ.* guṇa-grāma, ਗੁਣਾਂ ਦਾ ਸਮੂਹ)
~ **ਗਰਾਂਵ,** ਉਪਰੋਕਤ ਦਾ ਵਿਕਸਤ ਰੂਪ
~ **ਗਰਾਂ,** ਉਪਰੋਕਤ ਦਾ ਰੂਪਅੰਤਰ; **ਗਰਾਂਗਤੀ** *(ਪੋਠੋ.),* ਗਰਾਂਦਾਰੀ
~ **ਗਾਉਂ,** ਉਕਤ ਦਾ ਵਿਕਸਤ ਰੂਪ; *ਬੰਗਾ.* **ਗਾਂ;** *ਹਿੰਦੀ* **ਗਾਉਂ**

**ਗਰਿਫਤ** ਪਕੜ, ਕਾਬੂ; ਫੜਨ ਦੀ ਥਾਂ, ਮੁੱਠਾ, ਦਸਤਾ — *ਫ਼ਾਰਸੀ* **ਗਰਿਫਤ,** ਇੰਜ [**ਗਰਿਫਤਨ,** ਪਕੜਨਾ]; ਟ.ਕ. **ਗਰਿਫਤਾ;** ਭੂ.ਕਿਰ. ਰੂਪ
+ *ਸੰਸ.* gṛbhita; ਭੂ.ਕਿਰ. ਵਲੋਂ √gṛbh, ਪਕੜਣਾ
~ **ਗਰਿਫਤਾਰ,** ਫੜਿਆ ਹੋਇਆ, ਕੈਦ — *ਫ਼ਾਰਸੀ* **ਗਰਿਫਤਾਰ,** ਇੰਜ
⇒ **ਗੀਰ**

**ਗ਼ਰੀਬ** ਨਿਰਧਨ; ਅਜੀਬ, ਨਿਰਾਲਾ (ਟ.ਕ. 'ਅਜੀਬ-ਓ-ਗ਼ਰੀਬ') — *ਅਰਬੀ* **ਗ਼ਰੀਬ,** ਪਰਦੇਸੀ, ਅਜਨਬੀ; ਨਿਰਧਨ; ਵਿਚਿੱਤਰ, ਨਿਰਾਲਾ [√**ਗ਼ਰਬ,** ਦੂਰ ਜਾਣਾ, ਅਜਨਬੀ ਦੇਸ਼ ਵਿਚ ਜਾਣਾ]; ਟ.ਕ. 'ਗ਼ਰੀਬ ਉਲਵਤਨ', ਪਰਦੇਸੀ, ਆਪਣੇ ਵਤਨ ਤੋਂ ਦੂਰ
~ **ਗ਼ਰੀਬ ਨਿਵਾਜ਼,** ਗਰੀਬ ਨੂੰ ਪਾਲਣ ਵਾਲਾ [ਗ਼ਰੀਬ + *ਫ਼ਾਰਸੀ* ਨਵਾਜ, ਪਾਲਣ ਵਾਲਾ]
⇒ **ਮਗ਼ਰਬ**

**ਨੋਟ.** ਪਲੈਟਸ ਅਨੁਸਾਰ **ਮਗਰਬ** (ਪੱਛਮ) ਨੂੰ √**ਗ਼ਰਬ** (ਸੂਰਜ ਦਾ ਛੁਪਣਾ) ਵਜੋਂ ਪੇਸ਼ ਕੀਤਾ ਗਿਆ ਹੈ, ਜਿਸ ਤੋਂ **ਗਰੀਬ** ਅਤੇ **ਮ਼ਗਰਬ** ਵਿਚਕਾਰ ਕੋਈ ਸਜਾਤੀ ਰਿਸ਼ਤਾ ਨਹੀਂ ਜਾਪਦਾ। ਲੋੜੀਂਦੀ ਵਿਆਖਿਆ ਲਈ ਦੇਖੋ **ਮ਼ਗਰਬ**

**ਗਰੁੜਾ** ਰਿਧੇ ਹੋਏ ਚਾਵਲ (ਟ.ਕ. "ਗਰੁੜਾ ਖਾਣਾ ਦੁਧ ਸਿਉ ਗਾਡਿ"; ਮ.1) — *ਸੰਸ.* gāritra, ਚਾਵਲ, ਅਨਾਜ

**ਨੋਟ.** ਮਹਾ. ਕੋਸ਼. ਅਨੁਸਾਰ ਉਕਤ ਸ਼ਬਦ ਸਿੰਧੀ ਮੂਲ ਦਾ ਹੈ

**ਗਰੂਆ** ਭਾਰੀ; ਇਸ ਲਈ ਗੌਰਵਤਾ ਵਾਲਾ (ਟ.ਕ. "ਸੋਈ ਨਰ ਗਰੂਆ ਜੋ ਪ੍ਰਭੁ ਕੇ ਗੁਨ ਗਾਵੈ"; ਮ.9); *ਪ੍ਰਾਕ.* **ਗਰੁ, ਗਰੁਅ;** *ਸਿੰਧੀ* **ਗਰੋ;** *ਹਿੰਦੀ* **ਗਰੁਆ** — *ਸੰਸ.* guru, ਭਾਰੀ, ਗੌਰਵਤਾ ਵਾਲਾ

⇒ **ਗਉਰਾ; ਗੁਰੂ**

**ਗਰੂਬ** ਸੂਰਜ ਦੇ ਛਿਪਣ ਦਾ ਭਾਵ — *ਅਰਬੀ* **ਗ਼ਰੂਬ,** ਇੰਜ [√**ਗ਼ਰਬ,** ਸੂਰਜ ਦਾ ਡੁੱਬਣਾ]

⇒ **ਮਗਰਬ; ਗ਼ਰੀਬ**

**ਗਰੂਰ** ਘੁਮੰਡ — *ਅਰਬੀ* **ਗ਼ਰੂਰ,** ਘਮੰਡ, ਹੰਕਾਰ; ਧੋਖਾ, ਭੁਲੇਖਾ; ਮੂਲ ਅਰਥ 'ਆਪਣੇ ਆਪ ਨੂੰ ਭੁਲੇਖੇ ਵਿਚ ਪਾਉਣ ਦਾ ਭਾਵ [√**ਗ਼ੱਰ** ਧੋਖਾ ਖਾਣਾ]

⇒ **ਮਗ਼ਰੂਰ**

**ਗਲ਼** ਭੋਜਨ ਦੀ ਨਾਲੀ, ਕੰਠ; *ਪ੍ਰਾਕ.* **ਗਲ਼;** *ਸਿੰਧੀ* **ਗਰੋ;** *ਬੰਗਾ.* **ਗਲਾ;** *ਗੁਜ.* **ਗਲ਼;** *ਮਰਾ.* **ਗਲ਼ਾ** — *ਸੰਸ.* gala, ਗਲ਼; ਮੂਲ ਅਰਥ 'ਨਿਗਲਣ ਵਾਲਾ' [√gal, ਖਾਣਾ, ਨਿਗਲਣਾ]; *ਭਾਰੋਪੀ* gel, ਭੋਜਨ ਕਰਨਾ

\+ *ਫ਼ਾਰਸੀ* **ਗੁਲੂ,** ਗਲ਼ਾ; ਦੇਖੋ **ਗੁਲੂਬੰਦ**

\+ *ਲਾਤ.* gula, ਗਲ਼ (ਟ.ਕ. *ਅੰਗ.* gullet, ਗਲਾ; ਪਾਣੀ ਦੀ ਨਾਲੀ)

~ **ਗਲ਼ਾ,** ਗਲ਼; ਮਘੋਰਾ; ਪਹਾੜ ਵਿਚਲਾ ਤੰਗ ਰਸਤਾ; ਚੱਕੀ ਦੇ ਮੂੰਹ ਵਿਚ ਪਾਈ ਜਾਣ ਵਾਲੀ ਅਨਾਜ ਦੀ ਮਾਤਰਾ **ਗਲੀ,** ਮੋਰੀ; ਮਕਾਨਾਂ ਵਿਚਕਾਰ ਲੰਘਣ ਦੀ ਭੀੜੀ ਥਾਂ, ਬੀਹੀ — ਉਪਰੋਕਤ ਤੇ ਆਧਾਰਤ

\+ *ਫ਼ਾਰਸੀ* **ਗੁਲਵਾ,** ਤੰਦੂਰ ਦੀ ਮੋਰੀ; ਚੱਕੀ ਦੇ ਪੁੜ ਵਿਚ ਅਨਾਜ ਪਾਉਣ ਦੀ ਮੋਰੀ; ਟ.ਕ. **ਗੁਲਵਾ-ਏ-ਆਸੀਆ,** ਚੱਕੀ ਦੀ ਮੋਰੀ

\+ *ਅੰਗ.* gully, ਖੱਡ < *ਲਾਤ.* gula, ਗਲ਼

**ਗੱਲ੍ਹ** ਖਾਖ; *ਪ੍ਰਾਕ.* **ਗੱਲ;** *ਸਿੰਧੀ* **ਗਲੁ;** *ਉੜੀ.* **ਗਾਲਾ;** *ਹਿੰਦੀ* **ਗਾਲ;** *ਗੁਜ.* *ਮਰਾ.* **ਗਾਲ** — *ਸੰਸ.* galla, ਗੱਲ੍ਹ

~ **ਗਲਗੱਥਾ** (ਗਲ੍ਹਥਾ) ਗਲੋਂ ਫੜ ਕੇ ਧੱਕਾ ਦੇਣ ਦਾ ਭਾਵ; *ਪ੍ਰਾਕ.* **ਗਲੱਥੱਲ;** *ਉੜੀ.* **ਗਲ਼ਥਿਬਾ,** ਗਲੋਂ ਫੜ ਕੇ ਧੱਕਾ ਦੇਣਾ — *ਸੰਸ.* gala-hasta, ਗਲ੍ਹੱਥਾ [gala, ਗਲ਼ + hasta, ਹੱਥ]

⇒ **ਗਲ਼; ਹੱਥ**

**ਗਲਣਾ** ਨਰਮ ਹੋਣਾ, ਪੱਕ ਜਾਣਾ; ਨਾਸ਼ ਹੋਣਾ; ਥੱਲੇ ਜਾਣਾ, ਲਹਿਣਾ (ਟ.ਕ. 'ਖੂਹ ਦੀ ਕੋਠੀ ਗਾਲਣਾ'); *ਪ੍ਰਾਕ.* **ਗਲ-,** ਪੰਘਰਨਾ; ਨਸ਼ਟ ਹੋਣਾ; *ਸਿੰਧੀ* **ਗਰੁਣਾ;** *ਹਿੰਦੀ* **ਗਲਨਾ** — *ਸੰਸ.* √gal, ਰਿਸਣਾ, ਚੋਣਾ; ਪਿਘਲ ਜਾਣਾ; ਗਲਣਾ

⇒ **ਗਰਨਾ**

**ਨੋਟ.** ਮੋਨ. ਵਿਲ. ਅਤੇ ਟਰਨਰ ਅਨੁਸਾਰ *ਸੰਸ.* √gal[1] (to drop, drip; fall down; to flow, dissolve) ਅਤੇ √gal[2] (to eat, swallow)ਦੋ ਵੱਖ-ਵੱਖ ਧਾਤੂ, ਅਰਥਾਤ ਸਮਰੂਪਕ ਹਨ। ਇੰਜ ਜਾਪਦਾ ਹੈ ਕਿ ਉਕਤ ਹਾਲਤ ਵਿਚ ਭੋਜਨ ਖਾਣ ਦਾ ਅਸਲੀ ਭਾਵ ਭੋਜਨ ਨੂੰ ਗਲ਼ ਵਿਚ ਸੁੱਟਣਾ ਹੈ

**ਗ਼ਲਤ** ਅਸ਼ੁੱਧ; ਝੂਠਾ — *ਅਰਬੀ* **ਗ਼ਲਤ,** ਜੋ ਸਹੀ ਨਾ ਹੋਵੇ; ਖੋਟਾ; ਟ.ਕ.

**ਮੁਗ਼ਾਲਤਾ,** ਭੁਲੇਖਾ, ਭੁੱਲ-ਚੁੱਕ (ਮੁ + ਗ਼ਾਲਤਾ)

**ਗਲਤ** ਪੰਘਰਿਆ; (ਟ.ਕ. "ਤਨੁ ਮਨੁ ਗਲਤ ਭਏ ਠਾਕੁਰ ਸਿਉ"; ਮ.5) — *ਸੰਸ.* galita, ਚੋਇਆ, ਟਪਕਿਆ [ਭੂ.ਕਿਰ. ਵਲੋਂ √gal, ਚੋਣਾ, ਟਪਕਣਾ; ਪਿਘਲਣਾ]

⇒ **ਗਲਣਾ**

**ਗਲਬਾ** ਦਬਾਉ, ਦਾਬਾ — *ਅਰਬੀ* **ਗ਼ਲਬਾ,** ਜ਼ਿਆਦਤੀ; ਬਹੁਲਤਾ, ਜ਼ੋਰ [√**ਗ਼ਲਬ,** ਪਰਬਲ ਹੋਣਾ, ਕਾਬੂ ਪਾਉਣਾ]; ਟ.ਕ. **ਗ਼ਾਲਿਬ,** ਕਾਬੂ ਪਾਉਣ ਵਾਲਾ, ਹਾਵੀ; **ਗ਼ਾਲਬਨ,** ਯਕੀਨੀ, ਜ਼ਰੂਰੀ

**ਗਲਮਾ** ਕਮੀਜ਼ ਦੀ ਮੋਰੀ; ਬੋਤਲ ਜਾਂ ਮਿੱਟੀ ਦੇ ਭਾਂਡੇ ਦਾ ਮੂੰਹ — **ਗਲ਼** ਤੇ ਆਧਾਰਤ; ਦੇਖੋ **ਗਲ਼**

~ **ਗਲਾਵਾਂ,** ਗਲ਼ ਵਿਚ ਪਾਉਣ ਵਾਲੀ ਰੱਸੀ, ਜਿਸ ਨਾਲ ਗਲ਼ ਘੁੱਟਿਆ ਜਾਂਦਾ ਹੈ (ਟ.ਕ. "ਲੈ ਚਲੇ ਘਤਿ ਗਲਾਵਾ"; ਮ.5); ਪਸ਼ੂ ਦੇ ਗਲ਼ ਦੀ ਰੱਸੀ; (ਲਾਖ.) ਬਿਪਤਾ, ਮੁਸੀਬਤ — *galadāmana, ਗਲ਼ ਵਿਚ ਪਾਉਣ ਵਾਲੀ ਰੱਸੀ [gala, ਗਲ਼ + dāmana, ਰੱਸੀ); ਦੇਖੋ ਟਰਨਰ

**ਗੱਲਾ** ਦੁਕਾਨਦਾਰ ਦੀ ਪੈਸੇ ਰੱਖਣ ਵਾਲੀ ਪੇਟੀ, ਤਜੌਰੀ; ਅਨਾਜ, ਦਾਣਾ ਫੱਕਾ — *ਅਰਬੀ* **ਗ਼ਲਾ,** ਪੈਦਾਵਾਰ, ਅਨਾਜ; ਵੱਟਤ; ਰੋਜ਼ ਦੀ ਆਮਦਨੀ; ਅਜਿਹੀ ਰਕਮ ਰੱਖਣ ਦੀ ਪੇਟੀ [√**ਗ਼ਲ,** ਵਿਚ ਪਾਉਣਾ, ਦਾਖਲ ਕਰਨਾ]

**ਗ਼ਲਾਫ਼** ਸਰ੍ਹਾਣੇ ਆਦਿ ਦਾ ਉਛਾੜ — *ਫ਼ਾਰਸੀ* **ਗ਼ਿਲਫ਼,** ਉਛਾੜ; ਖੋਲ, ਮਿਆਨ (ਤਲਵਾਰ ਦੀ)

~ **ਗ਼ਲਾਫ਼ੀ,** ਬਾਹਰੋਂ ਪੱਕੀਆਂ ਇੱਟਾਂ ਵਾਲੀ ਅਤੇ ਅੰਦਰੋਂ ਕੱਚੀ (ਕੰਧ); ਟ.ਕ. 'ਗਲਾਫੀ ਛੋਲੇ', ਮਿੱਠੇ ਵਿਚ ਵਲੇਟੇ ਛੋਲੇ, ਮਿਠੇ ਛੋਲੇ (ਪੰ.ਕੋ.)

~ **ਗਲੇਫਣਾ,** ਛੋਲਿਆਂ ਜਾਂ ਇਲਾਇਚੀ ਦਾਣਿਆਂ ਉੱਤੇ ਖੰਡ ਦੀ ਚਾਸ਼ਨੀ ਚੜ੍ਹਾਉਣਾ, ਲਪੇਟਣਾ

**ਗਵਈਆ** ਗਾਉਣ ਵਾਲਾ — ਟ.ਕ. *ਸੰਸ.* geya, ਗਾਇਣ, "singing, singer of" [√gai, ਗਾਉਣਾ]

**ਗਵਾਉਣਾ** (ਗਮਾਉਣਾ) ਗੁੰਮ ਕਰਨਾ, ਜ਼ਾਇਆ ਕਰਨਾ; ਬਿਤਾਉਣਾ, ਗੁਜ਼ਾਰਨਾ; *ਪ੍ਰਾਕ.* **ਗਮਾਣ-;** *ਸਿੰਧੀ* **ਗਾਵੈਣੁ,** ਜ਼ਾਇਆ ਕਰਨਾ; *ਬੰਗਾ.* **ਗੁਯਾਨ;** *ਹਿੰਦੀ* **ਗਾਵਾਨਾ** — *ਸੰਸ.* gamayati, causes to go [√gam, ਜਾਣਾ]

**ਗਵਾਛਾ** ਝਰੋਖਾ, ਖਿੜਕੀ (ਦੇਖੋ ਪੰ.ਕੋ.); *ਪ੍ਰਾਕ.* **ਗਵੱਖ;** *ਹਿੰਦੀ* **ਗੋਖਾ** — *ਸੰਸ.* gavāksha, ਰੋਸ਼ਨਦਾਨ, ਗੋਲਾਕਾਰ ਖਿੜਕੀ, ਝਰੋਕਾ; ਮੂਲ ਅਰਥ 'ਗਊ ਦੀ ਅੱਖ ਵਰਗੀ ਮੋਰੀ' [gava, ਗਊ + aksha, ਅੱਖ]

**ਨੋਟ.** ਸਮਾਂਤਰ ਅਰਥ-ਵਿਕਾਸ ਲਈ ਟ.ਕ. *ਅੰਗ.* oell-de-boeuf, ਗੋਲਾਕਾਰ ਖਿੜਕੀ, "a round or oval window" < *ਫ੍ਰਾਂ.* oeil, ਅੱਖੀ (< *ਲਾਤ.* ocul, ਸਜਾਤੀ *ਸੰਸ.* aksha) + boeuf, ਗਊ ਜਾਂ ਬੈਲ (< *ਲਾਤ.* bovis, ਗਊ ਜਾਂ ਬੈਲ; ਸਜਾਤੀ *ਸੰਸ.* go ਜਾਂ gava)

**ਗਵਾਂਢ** ਪੜੋਸ; *ਪ੍ਰਾਕ.* **ਗਾਮੱਧ,** ਪਿੰਡ ਦਾ ਇਕ ਭਾਗ; *ਮਰਾ.* **ਗਾਵਧੇ,** ਖੇੜਾ, ਪਿੰਡ — *ਸੰਸ.* grāmārdha, ਪਿੰਡ ਦਾ ਪੜੋਸ [grāma, ਪਿੰਡ + ardha, ਪਾਸਾ]; ਦੇਖੋ ਟਰਨਰ

~ **ਗੁਆਂਢ,** ਉਪਰੋਕਤ ਦਾ ਵਿਕਸਤ ਰੂਪ

**ਨੋਟ.** ਦੂਜੇ ਸੰਘਟਿਕ ਅੰਸ਼, ਅਰਥਾਤ *ਸੰਸ.* ardha (ਪਾਸ) ਲਈ ਦੇਖੋ **ਪੁਆਧ**

**ਗਵਾਤਾ** ਗੁੰਮ ਹੋਇਆ, ਖੋਇਆ (ਟ.ਕ. "ਜਪਿਐ ਪਾਪ ਗਵਾਤੇ"; ਮ.4) — *ਸੰਸ.* gamita; ਭੂ.ਕਿਰ. ਵਲੋਂ √gam, ਜਾਣਾ]

~ **ਗਵਾਧਾ,** ਨਸ਼ਟ ਹੋਇਆ (ਟ.ਕ. "ਸਭਿ ਪਾਪ ਗਵਾਧੂ"; ਮ.5) — ਉਪਰੋਕਤ ਦਾ ਵਿਕਸਤ ਰੂਪ

~ **ਗਵਾਚਾ** (ਗੁਆਚਾ), ਉਪਰੋਕਤ ਦਾ ਇਕ ਭੇਦ

**ਗਵਾਰ** (ਗੰਵਾਰ), ਪੇਂਡੂ, ਦਿਹਾਤੀ, ਉਜੱਡ; *ਪ੍ਰਾਕ.* **ਗਾਮਰ; ਗਵਾਰ;** *ਬੰਗਾ.* **ਗੋਬਾਰ;** *ਗੁਜ.* **ਗਮਾਰ, ਗਵਾਰ;** *ਮਰਾ.* **ਗਾਵਾਰ** — *grāmadhāra (ਦੇਖੋ ਟਰਨਰ)

**ਗਵੇੜ** *(ਲਹਿੰ.),* ਚੋਰੀ ਦੇ ਮਾਲ ਦੀ ਸੂਹ (ਟ.ਕ. 'ਗਵੇੜ ਲਾਉਣਾ'); *ਪ੍ਰਾਕ.* **ਗਵੇਸ;** *ਮਰਾ.* **ਗਵਸ** — *ਸੰਸ.* gavesha, ਖੋਜ, ਪੁੱਛ-ਪੜਤਾਲ, ਤਲਾਸ਼ [go, ਗਊ + esh < √ish, ਤਲਾਸ਼ ਕਰਨਾ]

⇒ **ਗਾਖਣਾ**

**ਗੜ੍ਹ** ਕਿਲਾ, ਕੋਟ (ਟ.ਕ. 'ਗੋਬਿੰਦ ਗੜ੍ਹ'); ਮੰਦਰ (ਜਿਵੇਂ 'ਚੰਡੀਗੜ੍ਹ'; ਮੂਲ ਅਰਥ 'ਚੰਡੀ, ਅਰਥਾਤ ਦੁਰਗਾ ਦਾ ਮੰਦਰ'; ਇੰਜ ਹੀ 'ਗੜ੍ਹਦੀਵਾਲਾ'; ਮੂਲ ਅਰਥ 'ਦੇਵੀ ਦਾ ਮੰਦਰ'); *ਪ੍ਰਾਕ.* **ਗਢ; ਗਢਾ,** ਗੜ੍ਹੀ; *ਸਿੰਧੀ* **ਗੜ੍ਹ;** *ਉੜੀ.* **ਗੜ੍ਹ, ਗੜ;** *ਗੁਜ.* **ਗਢ** — ਸੰਭਵ ਤੌਰ ਤੇ < *gṛdha < *ਸੰਸ.* gṛ-ha, ਘਰ; ਮੰਦਰ (ਟ.ਕ. 'caṇḍikā-gṛha'; 'devatā-gṛha' (ਦੇਖੋ ਟਰਨਰ)

+ *ਰੂਸੀ* grad, ਸ਼ਹਿਰ, ਨਗਰ (ਟ.ਕ. Leningrad)

⇒ **ਘਰ; ਗ੍ਰਹਿ**

**ਗੜਵਾ** ਪਿੱਤਲ ਦਾ ਇਕ ਬਰਤਨ; *ਸਿੰਧੀ* **ਗਡ੍ਹੂ;** *ਬੰਗਾ.* **ਗੜੁ,** ਲੋਟਾ; *ਉੜੀ.* **ਗੜੁ, ਗੜੂਆ;** *ਗੁਜ.* **ਗੜਵਾ; ਗਡੁਵਾ, ਗਡੂ** — *ਸੰਸ.* gaḍu, ਜਲ-ਪਾਤਰ; ਸਮਾਨ gaḍḍuka

**ਗ੍ਰਸਤ** ਪਕੜਿਆ ਹੋਇਆ, ਫੜਿਆ ਹੋਇਆ, ਘਿਰਿਆ — *ਸੰਸ.* grasta, ਫੜਿਆ ਹੋਇਆ, ਖਾਧਾ ਹੋਇਆ; ਭੂ.ਕਿਰ. ਵਲੋਂ √gras, ਪਕੜਣਾ, ਫੜਣਾ; ਖਾਣਾ, ਨਿਗਲਣਾ

~ **ਗਰਠ,** ਗ੍ਰਸੇ ਹੋਏ (ਟ.ਕ. "ਜਮਕਾਲਿ ਗਰਠੇ ਕਰਹਿ ਪੁਕਾਰਾ"; ਮ.3) — ਉਪਰੋਕਤ ਦਾ ਰੂਪਅੰਤਰ

⇒ **ਗ੍ਰਸਨ**

**ਗ੍ਰਸਨ** ਪਕੜਨਾ, ਫਸਾਉਣਾ (ਟ.ਕ. "ਪ੍ਰਭੁ ਸੇਤੀ ਰੰਗਰਾਤਿਆ ਤਾਤੇ ਗਰਭਿ ਨ ਗ੍ਰਸਨਾ"; ਮ.5); ਹੋਰ ਅਰਥ 'ਖਾਣਾ, ਨਿਗਲਣਾ (ਟ.ਕ. "ਕਾਇਆ ਕਾਕ ਗ੍ਰਸਨਾ"; ਮ.5) — *ਸੰਸ.* grasana, ਪਕੜਣ; ਖਾਣ [√gras, ਪਕੜਣਾ; ਹੱਥ ਵਿਚ ਲੈਣਾ; ਖਾਣਾ

+ *ਫਾਰਸੀ* **ਗੁਰਸਨਾ,** ਭੁੱਖਾ

⇒ **ਗ੍ਰਸਤ; ਗਰਾਸ; ਗ੍ਰਾਹੀ**

**ਗ੍ਰਹਿ**[1] ਘਰ; ਸੂਰਜ, ਚੰਦ ਆਦਿ (ਨੌਂ ਗ੍ਰਹਿ) — *ਸੰਸ.* gṛha, ਘਰ; ਟੱਬਰ; ਸੂਰਜ, ਚੰਦ ਆਦਿ; ਦੇਵਤੇ ਦਾ ਘਰ (ਜਿਵੇਂ 'caṇḍikā-graha'); √gṛbh, ਪਕੜਣਾ, to grasp, seize; ਸਮਾਨ √grah; *ਭਾਰੋਪੀ* ghreibh, ਪਕੜਣਾ

+ *ਅੰਗ.* garden, ਬਾਗ; ਮੂਲ ਅਰਥ 'ਘੇਰੀ ਹੋਈ ਥਾਂ'

+ *ਲਾਤ.* hortus, ਬਾਗ (ਟ.ਕ. *ਅੰਗ.* horticulture

+ *ਰੂਸੀ* grad, ਸ਼ਹਿਰ, ਕਿਲਾ (ਟ.ਕ. Leningrad)

**ਨੋਟ.** *ਸੰਸ.* gṛbh ਜਾਂ √gṛh ਦਾ ਅਰਥ ਪਕੜਣਾ, ਕਬਜ਼ਾ ਕਰਨਾ, to occupy ਹੈ, ਜਦੋਂ ਕਿ √grah ਦਾ ਮੁੱਖ ਸਬੰਧ ਪਕੜਣ, ਹਾਸਲ ਕਰਨ ਨਾਲ ਹੈ

⇒ **ਗ੍ਰਹਿਣ, ਗਾਹਕ; ਗਹਿਣਾ**

**ਗ੍ਰਹਿ**[2] (ਗਰਹੁ) ਬਦਕਿਸਮਤੀ, ਬਿਪਤਾ; ਮੂਲ ਅਰਥ 'ਗ੍ਰਹਿ-ਚੱਕਰ' — *ਸੰਸ.* graha, ਪਕੜਣ, ਫੜਣ, ਰਾਹੂ ਗ੍ਰਹਿ (ਜੋ ਬਿਪਤਾ ਦਾ ਪ੍ਰਤੀਕ ਹੈ); ਮਗਰਮੱਛ ਆਦਿ [√grah, ਪਕੜਣਾ, ਫੜਣਾ]

⇒ **ਗ੍ਰਹਿ**[1]**; ਗ੍ਰਹਿਣ**

**ਗ੍ਰਹਿਣ** ਪਕੜਣ, ਫੜਨ; ਪਰਵਾਨ ਕਰਨ, ਸਮਝਣ; (ਪੁਰਾਣੇ ਵਿਸ਼ਵਾਸ ਅਨੁਸਾਰ)

ਰਾਹੂ, ਕੇਤੂ ਦਾ ਚੰਦ ਜਾਂ ਸੂਰਜ ਨੂੰ ਫੜ ਲੈਣ ਦਾ ਭਾਵ (ਟ.ਕ. 'ਸੂਰਜ ਗ੍ਰਹਿਣ') — *ਸੰਸ.* grahana, ਇੰਜ [√grah, ਪਕੜਣਾ, ਫੜਣਾ; ਲੈਣਾ, ਪਰਾਪਤ ਕਰਨਾ; ਲੁੱਟਣਾ; ਧਾਰਨ ਕਰਨਾ; ਪਰਵਾਨ ਕਰਨਾ, ਸਮਝਣਾ; ਸਬੰਧਤ √gṛbh, ਪਕੜਣਾ, ਫੜਨਾ; ਸਮਾਨ √grabh]; *ਭਰੋਪੀ* √ghreibh

+ *ਰੂਸੀ* √grab, ਲੁੱਟਣਾ; *ਕ੍ਰੋਸ਼* √grab, ਪਕੜਨਾ, ਫੜਨਾ

+ *ਫਾਰਸੀ* **ਗਰਿਫਤਨ,** ਪਕੜਨਾ; ਭੂ.ਕਿਰ. **ਗਰਿਫਤਾ** (ਟ.ਕ. *ਸੰਸ.* gṛbhta; ਭੂ.ਕਿਰ. ਵਲੋਂ √gṛbh, ਜਿਵੇਂ ਉੱਪਰ)

⇒ **ਗਹਿ; ਗਹਿਣਾ; ਸੰਗ੍ਰਹਿ; ਗਹਿਲਾ; ਗਾਹਕ**

**ਗ੍ਰੰਥ** ਧਰਮ ਪੁਸਤਕ, ਪੋਥੀ; ਮੂਲ ਅਰਥ 'ਗੰਢਿਆ ਜਾਂ ਜੋੜਿਆ"; ਇਸ ਲਈ 'ਬਣਾਇਆ, ਰਚਿਆ'; *ਪ੍ਰਾਕ.* **ਗੰਥ** — *ਸੰਸ.* grantha, ਬੰਨ੍ਹਣ; ਪ੍ਰਬੰਧ, ਰਚਨਾ; ਸਾਹਿਤਕ ਰਚਨਾ, ਪੋਥੀ [√granth, ਗੰਢਣਾ, ਨੱਥੀ ਕਰਨਾ; ਰਚਨਾ, ਲਿਖਣਾ]

⇒ **ਗੱਠ; ਗੰਢੀ; ਗੰਢਾ; ਗਠੀਆ**

**ਗ੍ਰੀਖਮ** ਗਰਮੀ ਦੀ ਰੁੱਤ (ਟ.ਕ. "ਗ੍ਰੀਖਮ ਰੁਤਿ ਅਤਿ ਗਾਖੜੀ"; ਮ.5) — *ਸੰਸ.* grīshma

**ਗਾਉਣਾ** ਰਾਗ ਅਲਾਪਣਾ; *ਪਾਲੀ.* **ਗਾਯ-;** *ਪ੍ਰਾਕ.* **ਗਾਅ-;** *ਗੁਜ.* **ਗਾਵੂੰ;** *ਮਰਾ.* **ਗਾਣੇ;** *ਹਿੰਦੀ* **ਗਾਨਾ** — *ਸੰਸ.* √gā, ਗਾਉਣਾ; ਸਮਾਨ √gai

~ **ਗਾਵਣ,** ਉਕਤ ਦਾ ਲਹਿੰਦੀ ਰੂਪ (ਟ.ਕ. "ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ"; ਮ.4)

⇒ **ਗੀਤ; ਗੀਤਾ; ਗਾਥਾ; ਗਵੱਈਆ; ਸੰਗੀਤ**

**ਗਾਇਬ** (ਗੈਬ), ਲੁਕਿਆ, ਗੈਰ-ਹਾਜ਼ਰ — *ਅਰਬੀ* **ਗ਼ੈਬ,** ਅੱਖਾਂ ਤੋਂ ਪਰੇ, ਓਹਲੇ, ਨੀਵੀ ਧਰਤੀ; ਟ.ਕ. **ਗੈਬਤ,** ਗਾਇਬ ਹੋਣਾ; ਪਿੱਠ, ਪਿੱਛਾ; ਸਬੰਧਤ **ਗ਼ੀਬਤ,** ਪਿੱਠ ਪਿੱਛੇ ਕਿਸੇ ਦੀ ਨਿੰਦਾ ਕਰਨਾ, ਚੁਗਲੀ ਕਰਨਾ

**ਗਾਹਕ** ਮੁੱਲ ਦੇ ਕੇ ਚੀਜ਼ ਲੈਣ ਵਾਲਾ, ਖਰੀਦਾਰ; ਮੂਲ ਅਰਥ 'ਪਕੜਣ ਵਾਲਾ, ਲੈਣ ਵਾਲਾ' — *ਸੰਸ.* grāhaka, ਪਕੜਣ ਵਾਲਾ, ਲੈਣ ਵਾਲਾ, ਖਰੀਦਾਰ [√grāh, ਪਕੜਣ, ਲੈਣਾ]

⇒ **ਗਰਾਹੁਣਾ**

**ਗਾਖਣਾ** ਖੋਜ ਕਰਨਾ, ਤਲਾਸ਼ ਕਰਨਾ, ਲੱਭਣਾ, ਜਾਂਚਣਾ — *ਸੰਸ.*√gavesh, ਲੱਭਣਾ, ਭਾਲਣਾ; ਟ.ਕ. gaveshaṇa, ਭਾਲ ਕਰਨਾ [gav, ਗਊ + √īsh, ਇੱਛਾ ਕਰਨਾ]; ਮੂਲ ਅਰਥ (ਸ਼ਾਇਦ) ਗੁਮ ਹੋਏ ਪਸ਼ੂ ਦੀ ਭਾਲ ਕਰਨਾ

⇒ **ਗਵੇਸ਼**

**ਗਾਗਰ** ਲੋਹੇ ਜਾਂ ਪਿੱਤਲ ਦਾ ਘੜਾ; *ਪ੍ਰਾਕ.* **ਗੱਗਰੀ;** *ਬੰਗਾ.* **ਗਾਗਰੀ;** *ਉੜੀ.* **ਗਾਗਰੀ,** ਮਿੱਟੀ ਦਾ ਘੜਾ; *ਗੁਜ.* **ਗਾਗਰ,** ਗਾਗਰ — *ਸੰਸ.* gargara, ਦੁੱਧ ਰਿੜਕਣ ਦਾ ਭਾਂਡਾ; gargarī, ਘੜਾ

**ਗ਼ਾਜ਼ੀ** ਧਰਮ ਯੁੱਧ ਲੜਨ ਵਾਲਾ, ਧਰਮਵੀਰ — *ਅਰਬੀ* **ਗ਼ਾਜ਼ੀ,** ਕਾਫਰਾਂ ਨਾਲ ਜੰਗ ਕਰਨ ਵਾਲਾ; ਟ.ਕ. **ਗ਼ਜ਼ਾ,** ਜਹਾਦ; **√ਗ਼ਜ਼ਵ,** ਧਰਮ-ਯੁੱਧ ਕਰਨਾ

**ਗਾਟਾ** ਧੌਣ ਦਾ ਪਿਛਲਾ ਭਾਗ — *ਸੰਸ.* kṛkaṭika, ਗਰਦਨ ਦਾ ਪਿਛਲਾ ਭਾਗ (ਦੇਖੋ ਟਰਨਰ)

**ਗਾਤ** ਦੇਹ, ਸਰੀਰ; (ਟ.ਕ. "ਬਿਨਸਿਜੈਹੈ ਤੇਰੋ ਗਾਤ"; ਮ:9); *ਪ੍ਰਾਕ.* gatta; *ਹਿੰਦੀ* gāt; ਗੁਜ. gāt, ਦੇਹ — *ਸੰਸ.* gātra, ਸਰੀਰ ਦਾ ਕੋਈ ਅੰਗ

⇒ **ਗਾਤੀ**[2]

**ਗਾਤੀ**[1] ਜਾਨਣ ਵਾਲਾ (ਟ.ਕ. "ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ"; ਮ.5) — *ਸੰਸ.* jñāti, ਗਿਆਨ < jñāta; ਭੂ.ਕਿਰ. ਵਲੋਂ √jñā, ਜਾਣਨਾ

⇒ **ਨਾਤੀ**

**ਗਾਤੀ**[2] ਕੁੜਤੇ ਦੀ ਥਾਂ ਦੇਹ ਤੇ ਲਿਪੇਟਿਆ ਕੱਪੜਾ; *ਹਿੰਦੀ* **ਗਾਤੀ;** *ਗੁਜ.* **ਗਾਤ੍ਰੀ** — *ਸੰਸ.* gātrakā, ਕਮਰਬੰਦ, girdle; ਸਬੰਧਤ gātraka, ਸਰੀਰ
~ **ਗਿਲਤੀ,** ਸੰਭਵ ਤੌਰ ਤੇ ਉਪਰੋਕਤ ਦਾ ਇਕ ਭੇਦ
⇒ **ਗਾਤ**

**ਗਥਾ** (ਗਾਥ), ਉਸਤਤ ਦਾ ਗੀਤ (ਟ.ਕ. "ਸੁਣ ਨਾਨਕ ਜੀਵੈ ਗਾਥ"; ਮ.5) ਪਾਲੀ ਗਾਥਾ — *ਸੰਸ.* gāthā, ਗੀਤ
~ **ਗਾਹਾ**, ਉਕਤ ਦਾ ਵਿਕਸਤ ਰੂਪ (ਟ.ਕ. 'ਗੁਣ-ਗਾਹ', ਗੁਣਾਂ ਦਾ ਗੀਤ (ਦੇਖੋ ਮਹਾ. ਕੋਸ਼); *ਪ੍ਰਾਕ.* **ਗਾਹਾ;** *ਸਿੰਧੀ* **ਗਾਹ;** *ਹਿੰਦੀ* **ਗਾਹਾ**, ਇਕ ਕਿਸਮ ਦਾ ਕਾਵਿ

**ਗਾਫਲ** ਬੇਖਬਰ, ਅਸਾਵਧਾਨ, ਆਲਸੀ — *ਅਰਬੀ* **ਗ਼ਾਫਿਲ,** ਅਵੇਸਲਾ [√**ਗ਼ਫਲ,** ਅਵੇਸਲਾ ਹੋਣਾ]; ਟ.ਕ. **ਤ.ਗਾਫੁਲ,** ਜਾਣ ਬੁੱਝ ਕੇ ਕਿਸੇ ਚੀਜ਼ ਤੋਂ ਅਣਜਾਣ ਹੋਣਾ, ਅਣਗਹਿਲੀ (ਤ + ਗ਼ਾਫੁਲ)
~ **ਗ਼ਫਲਤ,** ਬੇਖਬਰੀ, ਆਲਸ — *ਅਰਬੀ* **ਗ਼ਫਲਤ,** ਲਾਪਰਵਾਹੀ, ਗਲਤੀ, ਨੀਂਦ, ਬੇਹੋਸ਼ੀ

**ਗਾਬਾ** *(ਲਹਿੰ.)* ਗਊ ਦਾ ਦੁੱਧ ਚੁੰਘਦਾ ਬੱਚਾ, ਵੱਛਾ; *ਸਿੰਧੀ* **ਗਾਬੋ,** ਇੰਜ — *ਸੰਸ.* garbha, ਭਰੂਣ; ਕੁੱਖ; ਬੱਚਾ; ਮਧ ਭਾਗ
+ *ਅੰਗ.* calf, ਵੱਛਾ; *ਜਰਮ.* kalb, ਇੰਜ
**ਨੋਟ.** 'ਸਕੀਟ' ਅਨੁਸਾਰ *ਅੰਗ.* calf is prob. related to *ਸੰਸ.* garbha

**ਗਾਮ** ਘੋੜੇ ਦੀ ਸਾਧਾਰਨ ਚਾਲ — *ਫਾਰਸੀ* **ਗਾਮ,** ਪਲਾਂਘ, ਪੈਰ; ਘੋੜੇ ਦੀ ਸੁਸਤ ਚਾਲ
~ **ਗਾਮਚੀ,** ਘੋੜੇ ਦੇ ਸੁੰਮ ਅਤੇ ਗਿੱਟੇ ਵਿਚਕਾਰਲਾ ਭਾਗ pastern — *ਫਾਰਸੀ* **ਗਾਮਚਾ,** ਇੰਜ; ਮੂਲ ਅਰਥ 'ਛੋਟਾ ਪੈਰ'
⇒ **ਗਾਮੀ**

**ਗਾਮਨੀ** ਜਾਣ ਵਾਲੀ, ਤੁਰਨ ਵਾਲੀ (ਟ.ਕ. "ਨਹਿ ਸੰਗ ਗਾਮਨੀ"; ਮ.5) — *ਸੰਸ.* gāmin; ਦੇਖੋ **ਗਾਮੀ**

**ਗਾਮੀ** 'ਜਾਣ ਵਾਲਾ, ਅਗਾਂਹ ਹੋਣ ਵਾਲਾ' ਦਾ ਸਮਾਸੀ ਰੂਪ (ਜਿਵੇਂ 'ਉੱਤਰ-ਗਾਮੀ', ਉੱਤਰ-ਅਧਿਕਾਰੀ', 'ਪਰਇਸਤਰੀ-ਗਾਮੀ'; 'ਅਗਰ-ਗਾਮੀ') — *ਸੰਸ.* gāmin, ਇੰਜ
⇒ **ਗਾਮ; ਗਮਨ**

**ਗਾਰ** ਟੋਆ, ਖੋਹ, ਕੰਦਰਾ — *ਅਰਬੀ* **ਗ਼ਾਰ,** ਕੰਦਰਾ, ਟੋਆ, ਨੀਵੀਂ ਧਰਤੀ; ਜਾਨਵਰ ਦਾ ਘੁਰਨਾ [**ਗ਼ੌਰ,** ਗਹਿਰਾਈ ਵਿਚ ਜਾਣਾ]
⇒ **ਗੌਰ**

**ਗਾਰਡ** ਸੰਤਰੀ — *ਅੰਗ.* guard, ਪਹਿਰੇਦਾਰ; ਰੋਕ, ਰੁਕਾਵਟ; (ਕਿਰਿਆ), ਰੱਖਿਆ ਕਰਨਾ, ਸਾਵਧਾਨੀ ਵਰਤਣਾ
+ *ਸੰਸ.* vārita, ਬਚਾਇਆ ਗਿਆ, ਰੋਕਿਆ ਗਿਆ [√var, ਸੁਰੱਖਿਆ ਕਰਨਾ; ਰੋਕਣਾ, ਬਚਾਉਣਾ]
⇒ **ਵਾਰਡ**

**ਗਾਰੜੀ** (ਗਾਰੜੂ), ਸੱਪ ਦੀ ਵਿਸ਼ ਦੂਰ ਕਰਨ ਵਾਲਾ ਮਾਂਦਰੀ (ਟ.ਕ. "ਗੁਰਮੁਖਿ ਕੋਈ ਗਾਰੜੂ"; ਮ.3); *ਸਿੰਧੀ* **ਗਾਰੋੜੀ,** ਸੱਪ ਦਾ ਜ਼ਹਿਰ ਦੂਰ ਕਰਨ ਵਾਲਾ; *ਉੜੀ.* **ਗਾਰੁੜਿਆ;** *ਹਿੰਦੀ, ਗੁਜ.* **ਗਾਰੂੜੀ,** ਮਾਂਦਰੀ; *ਮਰਾ.* **ਗਾਰੁਡੀ** — *ਸੰਸ.* gāruḍika, ਮਾਂਦਰੀ
~ **ਗਰੁੜ,** ਸੱਪ ਦੀ ਜ਼ਹਿਰ ਦੂਰ ਕਰਨ ਵਾਲੀ ਦਵਾਈ; ਇਸ ਲਈ ਸਰਵ ਰੋਗਾਂ ਦੀ ਦਵਾਈ, ਜੀਵਨ-ਬੂਟੀ (ਟ.ਕ. "ਗਰੁੜ ਸਬਦੁ ਮੁਖਿ ਪਾਇਆ, ਹਉਮੈ ਬਿਖੁ ਹਰਿ ਮਾਰੀ"; ਮ.3); *ਪ੍ਰਾਕ.* **ਗਾਰੁਡ** — *ਸੰਸ.* gāruḍa, ਗਰੁੜ ਪੰਛੀ ਸਬੰਧੀ; ਜ਼ਹਿਰਮਾਰ ਦਵਾਈ ਜਾਂ ਮੰਤਰ
**ਨੋਟ.** ਗਰੁੜ ਪੰਛੀ ਸੱਪਾਂ ਨੂੰ ਖਾ ਜਾਂਦਾ ਹੈ। ਸੰਭਵ ਤੌਰ ਤੇ ਸੱਪ ਦੀ ਜ਼ਹਿਰ-

ਮਾਰ ਦਵਾਈ ਜਾਂ ਅਜਿਹਾ ਮੰਤਰ ਇਸ ਤੱਥ ਤੇ ਆਧਾਰਤ ਹੈ

**ਗਾਰਾ** ਭਿੱਜੀ ਹੋਈ ਮਿੱਟੀ; *ਹਿੰਦੀ* **ਗਾਰਾ;** *ਗੁਜ.* **ਗਾਰ,** ਪੋਚਾ ਦੇਣ ਵਾਲਾ ਗੋਹਾ; *ਮਰਾ.* **ਗਾਰਾ;** *ਸਿੰਧੀ* **ਗਾਰੋ,** ਪਲਸਤਰ — *ਸੰਸ.* gāra, ਟਪਕਣ ਜਾਂ ਚੋਣ [√gar, ਟਪਕਣਾ, ਚੋਣਾ ਆਦਿ]

~ **ਗਾਰ,** ਤਲਾ ਜਾਂ ਖੂਹ ਦੇ ਥੱਲੇ ਦੀ ਮਿੱਟੀ, ਗਾਦ — ਉਪਰੋਕਤ ਦਾ ਰੂਪਅੰਤਰ

**ਗਾਲ਼ਾ** ਪਸ਼ੂ ਦੇ ਮੂੰਹ ਵਿਚ ਇਕ ਵਾਰ ਆਉਣ ਜੋਗੇ ਪੱਠੇ (ਟ.ਕ. 'ਗਾਲਾ ਭਰਨਾ'); ਪੱਠੇ ਕੁਤਰਨ ਵਾਲੀ ਮਸ਼ੀਨ ਦੇ ਮੂੰਹ ਵਿਚ ਆਉਣ ਜੋਗੇ ਪੱਠੇ, ਰੁੱਗ (ਟ.ਕ. 'ਗਾਲ਼ਾ ਲਾਉਣਾ'); *(ਲਹਿੰ.)* ਰੁੱਗ — ਦੇਖੋ **ਗਲ਼**

⇒ **ਗਲ਼ਾ**

**ਨੋਟ.** ਟਰਨਰ ਮੁਤਾਬਕ ਉਪਰੋਕਤ **ਗਾਲ਼ਾ** ਨੂੰ *ਸੰਸ.* gāla, flowing, dropping, melting; ਇਸ ਲਈ *ਪੰਜਾ.* **ਗਲਣਾ**; ਨਾਲ ਸਬੰਧਤ ਕੀਤਾ ਗਿਆ ਹੈ

**ਗਾਲੀ** (ਗਾਲ), ਮੰਦ ਬਚਨ; *ਪ੍ਰਾਕ.* **ਗਾਲੀ;** *ਸਿੰਧੀ* **ਗਾਰੀ;** *ਆਸਾ.* **ਗਾਲਿ;** *ਬੰਗਾ.* **ਗਾਲ;** *ਹਿੰਦੀ* **ਗਾਲੀ; ਗਾਰੀ;** *ਗੁਜ.* **ਗਾਲ਼, ਗਾਲ਼ੀ** — *ਸੰਸ.* gāli, ਗਾਲੀ

~ **ਗਾਲੀ ਦੇਣਾ** — *ਸੰਸ.* gāli-dāna, ਬੁਰਾ-ਭਲਾ ਕਹਿੰਦਾ reviling

**ਗਾਵਰ** ਕਾਫਰ : "ਉਰਝਿਰਹਿਓ ਰੇ ਬਾਵਰ ਗਾਵਰ" (ਮ:5) — *ਫਾਰਸੀ* **ਗਬਰ,** ਨਾਸਤਕ [*ਅਰਬੀ* **ਕਾਫਿਰ** ਦਾ ਵਿਕਸਤ ਰੂਪ; ਦੇਖੋ ਪਲੈਟਸ]

⇒ **ਕਾਫਰ**

**ਗਾਵਾ** *(ਲਹਿੰ.),* ਗਊ ਨਾਲ ਸਬੰਧਤ, ਗੋਕਾ (ਟ.ਕ. 'ਗਾਵਾ ਦੁੱਧ'); *ਉੜੀ.* **ਗੁਆ** — *ਸੰਸ.* gavya, ਗਊ ਨਾਲ ਸਬੰਧਤ (ਜਿਵੇਂ ਦੁੱਧ, ਦਹੀਂ); gava, ਗਊ

**ਗਾੜ੍ਹਾ** (ਗਾਢਾ), ਸੰਘਣਾ; *ਪ੍ਰਾਕ.* **ਗਾਢ;** *ਸਿੰਧੀ.* **ਗੜ੍ਹੋ,** ਲਾਲ; *ਹਿੰਦੀ* **ਗਾੜ੍ਹਾ;** *ਗੁਜ.* **ਗਾਢ,** ਡੂੰਘੀ ਜਿਵੇਂ ਨੀਂਦ; *ਮਰਾ.* **ਗਾਢਾ** — *ਸੰਸ.* gāḍha, ਡੁੱਬਿਆ ਹੋਇਆ, ਦੱਬਿਆ; ਪ੍ਰਚੰਡ, ਤੇਜ਼; ਗਹਿਰਾ, ਡੂੰਘਾ, ਸੰਘਣਾ

~ **ਗਾੜ੍ਹ,** ਭੀੜ, ਇਕੱਠ; (ਲਾਖ.), ਬਿਪਤਾ, pressure; ਹਿੰਦੀ **ਗਾੜ੍ਹ,** ਬਿਪਤਾ — ਉਪਰੋਕਤ ਉੱਤੇ ਆਧਾਰਤ

⇒ **ਅਗਾਧ**

**ਗਿਆਤ** ਜਾਣਿਆ ਹੋਇਆ; ਜਾਣਕਾਰੀ (ਟ.ਕ. ਗਿਆਤ ਹੋਣਾ) — *ਸੰਸ.* jñāta, ਜਾਣਿਆ, ਸਮਝਿਆ [√jñā, ਜਾਣਨਾ]

\+ *ਲਾਤ.* gnitus, ਜਾਣਿਆ [√gno, ਜਾਣਨਾ]

\+ *ਯੂਨਾ.* gnosis, ਗਿਆਨ, ਆਤਮ-ਗਿਆਨ [√gno, ਜਾਣਨਾ]

⇒ **ਗਿਆਨ**

**ਗਿਆਨ** ਜਾਣਨ ਦਾ ਭਾਵ; ਵਿੱਦਿਆ, ਬ੍ਰਹਮ ਵਿੱਦਿਆ, ਮਾਰਫਤ — *ਸੰਸ.* jñāna, ਇੰਜ [√jñā, ਜਾਣਨਾ]

\+ *ਅੰਗ.* gnosis, ਬ੍ਰਹਮ ਵਿਦਿਆ, ਆਤਮਕ ਗਿਆਨ; ਈਸਾਈਆਂ ਦੇ ਇਕ ਫਿਰਕੇ ਦਾ ਸਿਧਾਂਤ < *ਯੂਨਾ.* gnosis, ਗਿਆਨ [√gno, ਜਾਣਨਾ]

⇒ **ਜਾਣਨਾ**

**ਗਿਜ਼ਾ** ਖੁਰਾਕ, ਪੌਸ਼ਟਕ ਭੋਜਨ — *ਅਰਬੀ* **ਗਿਜ਼ਾ,** ਇੰਜ [√**ਗ਼ਜ਼ੋ,** ਖੁਆਉਣਾ, ਭੋਜਨ ਦੇਣਾ]

**ਗਿੱਝਣਾ** ਆਦੀ ਹੋਣਾ, ਹਿਲ ਜਾਣਾ; ਮੂਲ ਅਰਥ 'ਲਾਲਚ ਵਿਚ ਆਉਣਾ, ਲਾਲਚ ਪੈਣਾ'; *ਪ੍ਰਾਕ.* **ਗਿੱਝ-,** ਲਾਲਚ ਕਰਨਾ — *ਸੰਸ.* √gardh, ਲੋਭੀ ਹੋਣਾ; ਸਮਾਨ √gṛdh, ਲੋਭੀ ਹੋਣਾ, ਲਾਲਸਾ ਕਰਨਾ, ਤੀਬਰ ਇੱਛਾਵਾਨ ਹੋਣਾ

\+ *ਕ੍ਰੋਸ਼* √glad, ਭੁੱਖੇ ਹੋਣਾ

⇒ **ਗਿਲਝ; ਗਿੱਧ; ਗੀਧਨਾ**

**ਗਿੱਦੜ** ਕੁੱਤੇ ਵਰਗਾ ਇਕ ਜਾਨਵਰ, ਜੋ

ਬੜਾ ਡਰਪੋਕ ਹੁੰਦਾ ਹੈ; *ਬੰਗਾ.* **ਗੀਧੜ;** *ਉੜੀ.* **ਗਿਦੜ;** *ਹਿੰਦੀ* **ਗੀਦੜ** — *ਸੰਸ.* gṛdhara, ਲਾਲਚੀ

⇒ **ਗਿੱਧ**

**ਗਿੱਧ: ਗਿਲਝ**

**ਗਿਰਦ** ਦੁਆਲਾ, ਘੇਰਾ (ਟ.ਕ. ਇਰਦ-ਗਿਰਦ) — *ਫਾਰਸੀ* **ਗਿਰਦ,** ਘੇਰਾ, ਆਲਾ-ਦੁਆਲਾ; ਟ.ਕ. **ਗਿਰਦਾਬ,** ਪਾਣੀ ਦਾ ਚੱਕਰ < ਗਿਰਦ + ਆਬ, ਪਾਣੀ

~ **ਗਿਰਦਾ,** ਆਲਾ-ਦੁਆਲਾ (ਟ.ਕ. 'ਚੌਗਿਰਦਾ')

⇒ **ਗਿਰਦਾਵਰ; ਗਰਦਸ਼**

**ਗਿਰਧਾਰੀ** ਕ੍ਰਿਸ਼ਨ ਦੀ ਇਕ ਉਪਾਧੀ; ਮੂਲ ਅਰਥ 'ਪਹਾੜ ਨੂੰ ਉਤਾਂਹ ਚੁੱਕਣ ਵਾਲਾ, ਪਹਾੜ ਨੂੰ ਧਾਰਨ ਕਰਨ ਵਾਲਾ' (ਪੁਰਾਣਿਕ ਕਥਾ ਅਨੁਸਾਰ ਕ੍ਰਿਸ਼ਨ ਨੇ ਗੋਵਰਧਨ ਪਹਾੜ ਨੂੰ ਉਤਾਂਹ ਚੁੱਕ ਕੇ ਗਵਾਲਿਆਂ ਨੂੰ ਘੋਰ ਬਰਖਾ ਕਾਰਨ ਆਏ ਹੜ੍ਹ ਤੋਂ ਬਚਾਇਆ ਸੀ — *ਸੰਸ.* giridhara, ਪਰਬਤ ਨੂੰ ਧਾਰਨ ਕਰਨ ਵਾਲਾ

~ **ਗਿਰਧਰ,** ਉਪਰੋਕਤ ਦਾ ਇਕ ਭੇਦ

⇒ **ਗਿਰਿਵਰ; ਗਿਰਿ**

**ਗਿਰਮਿਟ** ਲਕੜੀ ਵਿਚ ਛੇਕ ਪਾਉਣ ਵਾਲਾ ਤਰਖਾਣਾਂ ਦਾ ਇਕ ਸੰਦ — *ਅੰਗ.* gimlet, ਇਕ ਤਰ੍ਹਾਂ ਦਾ ਵਰਮਾ

**ਗਿਰਵੀ** ਗਹਿਣੇ ਰੱਖਣ ਦਾ ਭਾਵ (ਟ.ਕ. 'ਗਿਰਵੀ ਰੱਖਣਾ') — *ਫਾਰਸੀ* **ਗਿਰਵੀ,** ਗਹਿਣੇ ਰੱਖਿਆ; ਟ.ਕ. **ਗਿਰਵ,** ਗਹਿਣੇ ਪਿਆ; ਕੈਦੀ; ਗੁਲਾਮ [**ਗਰਿਫਤਨ,** ਪਕੜਣਾ]

**ਗਿਰ੍ਹਾ** ਤਿੰਨ ਉਂਗਲ ਦਾ ਨਾਪ, ਕੱਪੜੇ ਦਾ ਨਾਪ — *ਫਾਰਸੀ* **ਗਿਰਾ,** ਗੰਢ; ਬੋਝਾ, ਜੇਬ; ਟ.ਕ. 'ਗਿਰਾ-ਬੁਰ', ਜੇਬ ਕਤਰਾ

**ਗਿਰਾਨੀ** ਭਾਰੀਪਣ, ਬਦਹਜ਼ਮੀ — *ਫਾਰਸੀ* **ਗਿਰਾਨੀ,** ਬੋਝ, ਭਾਰ; ਮਹਿੰਗਾਈ; ਬਦਹਜ਼ਮੀ; ਟ.ਕ. **ਗਿਰਾਂ,** ਭਾਰੀ; ਕੀਮਤੀ, ਮਹਿੰਗਾ; ਔਖਾ, ਸੁਭਾਉ ਦੇ ਉਲਟ, ਦੁਖਦਾਇਕ; ਉਹ ਵਿਅਕਤੀ, ਜਿਸ ਦੀ ਮੌਜੂਦਗੀ ਚੰਗੀ ਨਾ ਲੱਗੇ; ਸਖਤ

**ਨੋਟ.** ਪਲੈਟਸ ਅਨੁਸਾਰ *ਫਾਰਸੀ* **ਗਿਰਾਂ** ਦਾ ਸਬੰਧ *ਸੰਸ.* √gar ਡਿਗਣਾ ਨਾਲ ਹੈ। ਸਪਸ਼ਟ ਹੀ ਅਜਿਹੀ ਵਿਆਖਿਆ **ਗਿਰਾਂ** ਦੇ ਅਰਥਾਂ ਤੇ ਢੁਕਾਉ ਨਹੀਂ ਖਾਂਦੀ। ਇਥੇ ਇਹ ਦੇਖਣਯੋਗ ਹੈ ਕਿ **ਗਿਰਾਂ** ਦੇ ਉਕਤ ਅਰਥ *ਅੰਗ.* grave (ਭਾਰੀ, ਗੰਭੀਰ; ਮਹਾਨ; ਘੋਰ, ਭਿਆਨਕ, ਡਰਾਉਣਾ; ਸਖਤ) ਨਾਲ ਸਹਿਮਤ ਹਨ, ਜੋ *ਸੰਸ.* guru (ਭਾਰੀ; ਮਹੱਤਵਪੂਰਨ ਆਦਿ) ਨਾਲ ਸਬੰਧਤ ਹੈ। ਇਥੇ *ਫਾਰਸੀ* **ਗਰਾਮੀ** (ਬਜ਼ੁਰਗ, ਸਤਿਕਾਰਯੋਗ) ਵੀ ਸਬੰਧ ਹੈ, ਜਿਸ ਦੇ ਟਾਕਰੇ ਤੇ *ਸੰਸ.* garim ਜਾਂ gariman (ਭਾਰੀਪਣ; ਮਹੱਤਵ, ਵਡੱਪਣ, ਮਹਿਮਾ) ਨੂੰ ਪੇਸ਼ ਕੀਤਾ ਜਾ ਸਕਦਾ ਹੈ

**ਗਿਰਿ** ਪਰਬਤ (ਟ.ਕ. "ਗਿਰਿ ਬਸੁਧਾ ਜਲ ਪਵਨ ਜਾਇਗੋ"; ਮ.5) — *ਸੰਸ.* giri, ਪਹਾੜ; 'ਬੱਦਲ' (ਜੋ ਪਹਾੜਾਂ ਵਾਂਗ ਤਹਿ-ਦਰ-ਤਹਿ ਦਿਖਾਈ ਦਿੰਦੇ ਹਨ); ਮੂਲ ਰੂਪ gari (ਦੇਖੋ ਮੋਨ. ਵਿਲ.); ਸਨਿਆਸੀਆਂ ਦੀ ਸਨਮਾਨ ਸੂਚਕ ਉਪਾਧੀ; ਮੂਲ ਅਰਥ 'ਉੱਚਾ, ਭਾਰੀ'; ਇਸ ਲਈ ਮਹਾਨ, ਸਨਮਾਨਯੋਗ

+ *ਰੂਸੀ* gora, ਪਹਾੜ

~ **ਗਿਰਿਵਰ,** ਬੱਦਲ, ਮੇਘ (ਟ.ਕ. "ਜਉ ਤੁਮ ਗਿਰਿਵਰ, ਤਉ ਹਮ ਮੋਰਾ"; ਰਵਿਦਾਸ) — *ਸੰਸ.* girivara, ਵਧੀਆ ਪਰਬਤ; ਵਧੀਆ ਬੱਦਲ [giri + vara, ਵਧੀਆ, ਚੋਣਵਾਂ]; ਦੇਖੋ **ਸਰੋਵਰ** ਦਾ ਦੂਜਾ ਅੰਸ਼

**ਗਿਰੇਬਾਨ** ਕੁੜਤੇ ਦਾ ਗਲਮਾਂ — *ਫਾਰਸੀ* **ਗਿਰਿਬਾਨ,** ਕੁੜਤੇ ਦਾ ਗਲਮਾਂ

+ *ਸੰਸ.* griva, ਗਲਾ

**ਗਿਲਝ** ਇਕ ਮੁਰਦਾਰਖੋਰ ਪੰਛੀ; ਮੂਲ ਅਰਥ 'ਲਾਲਚੀ, ਹਾਬੜਿਆ' — *ਸੰਸ.*

gṛdhra, ਲਾਲਚੀ; ਗਿਲਝ (ਰਿ.ਵੇ.); [√gṛdh, ਲਾਲਚ ਕਰਨਾ, ਇੱਛਾ ਕਰਨਾ]

~ **ਗਿੱਧ,** ਉਪਰੋਕਤ ਦਾ ਸੰਖਿਪਤ ਰੂਪ; *ਮੂਲ.* **ਗਿੱਝ;** *ਪਾਲੀ* **ਗੱਧ;** *ਪ੍ਰਾਕ.* **ਗਿੱਧ;** *ਹਿੰਦੀ* **ਗੀਧ;** *ਗੁਜ.* **ਗੀਧ** — ਉਪਰੋਕਤ ਦਾ ਵਿਕਸਤ ਰੂਪ

⇒ **ਗਿੱਝਣਾ**

**ਗਿਲਤੀ :** ਦੇਖੋ **ਗਾਤੀ**

**ਗਿਲਾ** ਸ਼ਿਕਾਇਤ, ਰੋਸ (ਟ.ਕ. 'ਗਿਲਾ ਕਰਨਾ'; 'ਗਿਲਾ-ਗੁਜ਼ਾਰੀ') — *ਫ਼ਾਰਸੀ* **ਗਿਲਾ,** ਉਲ੍ਹਾਮਾ, ਸ਼ਿਕਵਾ, ਤਾੜਨਾ

**ਗੀਤ** ਜੋ ਗਾਇਆ ਗਿਆ ਹੈ — *ਸੰਸ.* gīta, ਜੋ ਗਾਇਆ ਗਿਆ ਹੈ, ਅਲਾਪਿਆ ਹੋਇਆ; ਦੱਸਿਆ ਹੋਇਆ, ਵਿਅਕਤ; ਭੂ.ਕਿਰ. ਵਲੋਂ √gā, ਗਾਉਣਾ

~ **ਗੀਤਾ,** ਇਕ ਧਾਰਮਕ ਪੁਸਤਕ — *ਸੰਸ.* gītā, ਪਾਵਨ ਗੀਤ; ਗੀਤਾ — ਉਪਰੋਕਤ ਤੇ ਆਧਾਰਤ

⇒ **ਗਾਉਣਾ**

**ਗੀਧਨਾ** ਇੱਛਾਵਾਨ ਹੋਣਾ, ਚਾਹੁਣਾ (ਟ.ਕ. "ਰਸਨਾ ਗੀਧੀ ਬੋਲਤ ਰਾਮ"; ਮ.5); *ਹਿੰਦੀ* **ਗੀਧਨਾ** — *ਸੰਸ.* √gṛdh, ਲਲਚਾਉਣਾ, ਤੀਬਰ ਇੱਛਾਵਾਨ ਹੋਣਾ

~ **ਗੀਧਾ,** ਲਲਚਾਇਆ (ਟ.ਕ. "ਨਾਨਕ ਗੀਧਾ ਹਰਿਰਸ ਮਾਹਿ"; ਮ.5) — *ਸੰਸ.* gṛddha, ਭੂ.ਕਿਰ. ਵਲੋਂ √gṛdh, ਜਿਵੇਂ ਉੱਪਰ

**ਗੀਰ** 'ਪਕੜਣਵਾਲਾ, ਧਾਰਨ ਕਰਨ ਵਾਲਾ' ਦਾ ਅਰਥ-ਸੂਚਕ ਸਮਾਸ ਰੂਪ (ਟ.ਕ. 'ਦਿਲਗੀਰ'; 'ਮਾਹੀਗੀਰ'; 'ਦਸਤ-ਗੀਰ', ਜਹਾਂਗੀਰ') — *ਫ਼ਾਰਸੀ* **ਗੀਰ,** ਇੰਜ < **ਗਰਿਫਤਨ,** ਪਕੜਣਾ

+ *ਸੰਸ.* graha, 'ਪਕੜਣ ਵਾਲਾ ਜਾਂ ਧਾਰਨ ਕਰਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ankuśa graha', ਅੰਕੁਸ਼ ਧਾਰਨ ਕਰਨ ਵਾਲਾ, ਮਹਾਵਤ

⇒ **ਗਰਿਫਤ**

**ਗੁਆਲਾ** (ਗਵਾਲਾ), ਗਊਆਂ ਪਾਲਣ ਵਾਲਾ, ਦੁੱਧ ਵੇਚਣ ਵਾਲਾ; *ਪ੍ਰਾਕ.* **ਗੋਵਾਲ;** *ਉੜੀ.* **ਗੁਆਲ਼ਾ;** *ਹਿੰਦੀ* **ਗੋਆਲ, ਗਵਾਲ;** *ਗੁਜ.* **ਗੋਵਾਲ;** *ਮਰਾ.* **ਗੋਵਾਲ਼ਾ** — *ਸੰਸ.* gopāla; ਦੇਖੋ **ਗੋਪਾਲ**

~ **ਗੁਆਲ,** ਗਊ-ਪਾਲਕਾਂ ਨਾਲ ਸਬੰਧਤ (ਟ.ਕ. 'ਗੁਆਲ-ਗੀਤ, pastoral song)

⇒ **ਗੁਪਾਲ**

**ਨੋਟ. ਗੁਆਲ-ਗੀਤ** ਦੇ ਟਾਕਰੇ ਤੇ, ਜਿਸ ਦਾ ਮੂਲ ਸਬੰਧ ਗਊ-ਚਾਰਕਾਂ ਦੇ ਗੀਤਾਂ ਨਾਲ ਹੈ, ਦੇਖੋ *ਪੰਜਾ.* **ਮਾਹੀਆ** (a pastoral song); ਮੂਲ ਤੌਰ ਤੇ 'ਮਾਹੀਆ', ਅਰਥਾਤ ਮੱਝਾਂ ਦੇ ਪਾਲੀਆਂ ਦਾ ਗੀਤ; ਦੇਖੋ **ਮਾਹੀਆ**

**ਗ਼ੁਸਲ** ਨਹਾਉਣ, ਬੀਮਾਰੀ ਤੋਂ ਉੱਠ ਕੇ ਨਹਾਉਣ ਦਾ ਭਾਵ — *ਅਰਬੀ* **ਗ਼ੁਸਲ,** ਨਹਾਉਣ, ਇਸ਼ਨਾਨ ਕਰਨ; ਟ.ਕ. **ਗ਼ੋਸਾਲ,** ਮੁਰਦੇ ਨੂੰ ਇਸ਼ਨਾਨ ਕਰਾਉਣ ਵਾਲਾ

~ **ਗੁਸਲਖਾਨਾ,** ਇਸ਼ਨਾਨ-ਘਰ — *ਅਰਬੀ* **ਗ਼ੁਸਲ** + *ਫ਼ਾਰਸੀ* **ਖਾਨਾ**

**ਗੁੱਸਾ** ਕ੍ਰੋਧ — *ਅਰਬੀ* **ਗ਼ੁੱਸਾ,** ਕ੍ਰੋਧ, ਖਫਗੀ; ਮੂਲ ਤੌਰ ਤੇ ਅਜਿਹੀ ਮਾਨਸਕ ਦਸ਼ਾ, ਜਿਸ ਕਰਕੇ ਗਲ਼ ਘੁੱਟਿਆ ਜਾਵੇ [√**ਗ਼ੱਸ,** ਸਾਹ ਘੁੱਟਿਆ ਜਾਣਾ; ਆਪੇ ਤੋਂ ਬਾਹਰ ਹੋਣਾ]

**ਗੁਸਾਈ; ਗੋਸੁਆਮੀ**

**ਗੁਹਾਂਜਨੀ** ਅੱਖ ਦੀ ਪਲਕ ਦੇ ਅੰਦਰਲੇ ਪਾਸੇ ਨਿਕਲਣ ਵਾਲੀ ਪੀਕਦਾਰ ਫਿਨਸੀ *goha-añjanī, ਇੰਜ (ਦੇਖੋ ਮਹਾ. ਕੋਸ਼) < goha, ਗੁਪਤ + añjanī, ਗੁਹਾਂਜਨੀ; ਮੂਲ ਅਰਥ 'fatty tumour'; ਸਬੰਧਤ *ਸੰਸ.* āñjana, ਲੇਪ; ਚਰਬੀ

**ਨੋਟ.** ਉਪਰੋਕਤ ਸਬੰਧ ਵਿਚ ਟ.ਕ. *ਅੰਗ.* grease (ਇਕ ਲੇਪਲਾ ਪਦਾਰਥ, ਚਰਬੀ; ਘੋੜੇ ਦੇ ਗਿੱਟੇ ਦਾ ਫੋੜਾ, ਜੋ ਰਿਸਦਾ ਰਹਿੰਦਾ ਹੈ)

**ਗੁਜਰੀ** ਇਕ ਰਾਗਨੀ ਦਾ ਨਾਂ — *ਸੰਸ.* gurjarī, ਇਕ ਰਾਗਨੀ ਦਾ ਨਾਂ < gurjara, ਗੁਜਰਾਤ ਪ੍ਰਦੇਸ਼

**ਗੁਜ਼ਾਰਨਾ** ਬਿਤਾਉਣਾ, ਨਿਭਾਉ ਕਰਨਾ; ਅਦਾ ਕਰਨਾ, to perform (ਟ.ਕ. "ਸੁਬਹਿ ਨਿਵਾਜ ਸਰਾਇ ਗੁਜਾਰਉ"; ਕਬੀਰ); ਪੇਸ਼ ਕਰਨਾ, ਸਾਹਮਣੇ ਰੱਖਣਾ (ਟ.ਕ. 'ਨਜ਼ਰ ਗੁਜ਼ਾਰਨਾ') — *ਫਾਰਸੀ* **ਗੁਜ਼ਾਸ਼ਤਨ,** ਲੰਘਣਾ, ਗੁਜ਼ਰਨਾ; ਅਦਾ ਕਰਨਾ; ਨਿਭਾਉਣਾ; ਟ.ਕ. **ਮਾਲਗੁਜ਼ਾਰੀ,** ਮਾਲੀਆ ਜਾਂ ਲਗਾਨ ਅਦਾ ਕਰਨ ਦਾ ਭਾਵ

~ **ਗੁਜ਼ਰ,** ਲੰਘਣ ਦਾ ਭਾਵ (ਟ.ਕ. 'ਰਾਹ-ਗੁਜ਼ਰ'); ਨਿਰਭਾਹ, ਗੁਜ਼ਾਰਾ (ਟ.ਕ. 'ਗੁਜ਼ਰ ਕਰਨਾ') — *ਫਾਰਸੀ* **ਗੁਜ਼ਰ,** ਰਸਤਾ, ਲਾਂਘਾ, ਬਾਟ; ਉਪਜੀਵਕਾ

**ਗੁੱਝਾ** ਗੁਪਤ, ਲੁਕਵਾਂ; *ਪ੍ਰਾਕ.* **ਗੁੱਝ;** *ਸਿੰਧੀ* **ਗੁਝੋ;** *ਗੁਜ.* **ਗੂਜ,** ਗੋਝ — *ਸੰਸ.* guhya, ਲੁਕਿਆ, ਛੁਪਿਆ; ਭੇਤ [√guh, ਛੁਪਣਾ, ਲੁਕਣਾ]; ਟ.ਕ. guhya-ruja, ਗੁੱਝਾ ਰੋਗ

⇒ **ਗੂੜ੍ਹ**

**ਗੁਟਾਰ** (ਗਟਾਰ), ਬਹੁਤਾ ਟੈਂ-ਟੈਂ ਕਰਨ ਵਾਲਾ ਅਤੇ ਭਾਂਤ-ਭਾਂਤ ਦੀਆਂ ਬੋਲੀਆਂ ਬੋਲਣ ਵਾਲਾ ਇਕ ਪੰਛੀ, ਲਾਲ੍ਹੀ, ਸ਼ਾਰਕ — *ਸੰਸ.* gorāṭi, ਮੈਨਾ < gokirātikā [go, ਗਊ + kirāti, ਚੁਗਲਖੋਰ ਤੀਵੀ]

**ਗੁਣ** ਸਿਫਤ, ਖੂਬੀ, ਖਾਸੀਅਤ, ਸੁਭਾਉ, ਤਾਸੀਰ; ਡੋਰੀ (ਟ.ਕ. "ਗੁਣ ਕੈ ਹਾਰ ਪਰੋਵੈ"; ਮ.1) = ਧਾਗੇ ਨਾਲ ਹਾਰ ਪਰੋਵੇ; ਸੰਘਟਣਾਤਮ ਭਾਗ, constituent part; ਖੂਬੀ; *ਬੰਗਾ.* **ਗੁਣਾ,** ਲੜੀ, strand; *ਉੜੀ.* **ਗੁਣਾ,** ਸਾਜ਼ ਦੀ ਤੰਦੀ — *ਸੰਸ.* guṇa, ਵਿਸ਼ੇਸ਼ਤਾ, ਖੂਬੀ, ਖਸਲਤ, ਸੁਭਾਉ; ਲਾਭ; ਡੋਰੀ, ਸਿਤਾਰ ਦੀ ਤਾਰ, ਧਾਗਾ

⇒ **ਗੌਣ**

**ਨੋਟ.** ਅਰਥ-ਵਿਆਖਿਆ ਲਈ ਦੇਖੋ **ਗੌਣ**

**ਗੁਣਨਾ** ਲੇਖਾ ਕਰਨਾ, ਸੋਚ-ਵਿਚਾਰ ਕਰਨਾ; *ਪ੍ਰਾਕ.* **ਗੁਣੇ-,** ਲੇਖਾ ਕਰਨਾ; *ਬੰਗਾ.* **ਗੁਣਾ;** *ਉੜੀ.* **ਗੁਣਿਬਾ,** ਦੁਬਾਰਾ ਸੋਚਣਾ; *ਹਿੰਦੀ* **ਗੁਨਨਾ,** ਵਿਚਾਰ ਕਰਨਾ; *ਮਰਾ.* **ਗੁਣਣੇ** — *ਸੰਸ.* √guṇ, ਗਿਣਤੀ ਕਰਨਾ; ਸਮਾਨ √gaṇ

~ **ਗੁੜ੍ਹਨਾ,** ਤਜਰਬਾ ਹਾਸਲ ਕਰਨਾ (ਟ.ਕ. 'ਪੜ੍ਹਨਾ ਗੁੜ੍ਹਨਾ', ਪੜ੍ਹਨਾ ਤੇ ਵਿਚਾਰ ਕਰਨਾ) — ਉਪਰੋਕਤ ਦਾ ਰੂਪਅੰਤਰ

**ਗੁਣੀਆਂ** ਰਾਜ ਅਤੇ ਤਰਖਾਣ ਦਾ ਇਕ ਕੋਣ ਮਾਪਣ ਵਾਲਾ ਸੰਦ — ਟ.ਕ. *ਅੰਗ.* goniometer, ਕੋਣ-ਮਾਪਕ [*ਯੂਨਾ.* gonia, ਕੋਣ + meter, ਮਾਪਕ]

**ਗੁੱਥਣਾ** ਆਪਸ ਵਿਚ ਲਿਪੇਟਣਾ (ਟ.ਕ. 'ਗੁੱਥਮ ਗੁੱਥਾ ਹੋਣਾ'); ਗੁੰਦਣਾ, ਪਰੋਣਾ; *ਪ੍ਰਾਕ.* **ਗੁੱਥ,** ਗੁੰਦਿਆ; *ਹਿੰਦੀ* **ਗੂਥਨਾ;** *ਮਰਾ.* **ਗੁਥਣੇ** — **ਗੁੰਦਣਾ** ਦਾ ਰੂਪਅੰਤਰ (ਦੇਖੋ ਟਰਨਰ); ਦੇਖੋ **ਗੁੰਦਣਾ**

~ **ਗੁੱਥੀ,** ਕੱਪੜੇ ਦਾ ਬਟੂਆ; ਗੰਢ, ਔਕੜ, ਉਲਝਣ — ਉਪਰੋਕਤ ਤੇ ਆਧਾਰਤ

~ **ਗੁਥਲੀ,** ਥੈਲੀ, ਝੋਲਾ — ਉਪਰੋਕਤ ਦਾ ਰੂਪਅੰਤਰ

**ਗੁੰਦਣਾ** ਵਾਲਾਂ ਦੀ ਮੇਂਢੀ ਕਰਨਾ (ਟ.ਕ. 'ਸਿਰ ਗੁੰਦਣ'); ਫੁੱਲਾਂ ਨੂੰ ਪਰੋਣਾ, ਮਾਲਾ ਬਨਾਉਣਾ; *ਗੁਜ.* **ਗੂਤਾਵੂੰ,** ਲਿਪੇਟ ਵਿਚ ਆਉਣਾ; *ਮਰਾ.* **ਗੂਤਣੇ,** ਫਸਾਉਣਾ — *ਸੰਸ.* √gumph, ਗੁੰਦਣਾ

~ **ਗੁੰਧਣ** *(ਲਹਿੰ.)*, ਗੁੰਦਣਾ; *ਪ੍ਰਾਕ.* **ਗੁੰਧ-;** *ਹਿੰਦੀ* **ਗੂੰਧਨਾ;** ਗੁੰਦਣਾ; ਆਟਾ ਗੁੰਨ੍ਹਣਾ — ਉਪਰੋਕਤ ਨਾਲ ਸਬੰਧਤ (ਦੇਖੋ ਟਰਨਰ)

~ **ਗੁੰਨ੍ਹਣਾ,** ਆਟੇ ਜਾਂ ਮਿੱਟੀ ਵਿਚ

ਪਾਣੀ ਪਾ ਕੇ ਉਸ ਨੂੰ ਚੰਗੀ ਤਰ੍ਹਾਂ ਮਲਣਾ — ਦੇਖੋ ਉੱਪਰ

**ਗੁੰਦਰ** *(ਲਹਿੰ.)*, ਗੁੰਝਲ; ਕੱਪਣੇ ਦਾ ਭੰਨ, ਸਿਲਵਟ — ਦੇਖੋ **ਗੁੰਦਣਾ**

~ **ਗੁੰਦਰਾਲਾ** *(ਲਹਿੰ.)*, ਉਲਝਿਆ

**ਗੁਦਾਮ** ਉਹ ਥਾਂ, ਜਿੱਥੇ ਮਾਲ ਇਕੱਠਾ ਕੀਤਾ ਜਾਵੇ, ਮਾਲਖਾਨਾ, ਸਟੋਰ — *ਅੰਗ.* ਐਂਗਲੋ-ਇੰਡੀਅਨ, godown, ਇੰਜ < ਮਲਿਆਲਮ gedong, ਇੰਜ

**ਗੁਨਾਹ** ਪਾਪ — *ਫ਼ਾਰਸੀ* **ਗੁਨਾਹ,** ਪਾਪ ਦੋਸ਼, ਕਸੂਰ

~ **ਗੁਨਾਹਗਾਰ,** ਗੁਨਾਹ ਕਰਨ ਵਾਲਾ, ਪਾਪੀ, ਦੋਸ਼ੀ — *ਫ਼ਾਰਸੀ* **ਗੁਨਾਹਗਾਰ,** ਇੰਜ

**ਨੋਟ.** ਪਲੈਟਸ ਨੇ **ਗੁਨਾਹ** ਦੀ ਨਿਰੁਕਤੀ ਬਾਰੇ ਜੋ ਦੱਸਿਆ ਹੈ, ਉਚਿਤ ਨਹੀਂ ਜਾਪਦਾ

**ਗੁਪਾਲ** (ਗੋਪਾਲ), ਗਊ-ਪਾਲਕ; ਕ੍ਰਿਸ਼ਨ ਦੀ ਉਪਾਧੀ; ਪਰਮਾਤਮਾ — *ਸੰਸ.* gopāla, ਗਊ-ਪਾਲਕ, ਚਰਵਾਹਾ [go, ਗਊ + pāla]

~ **ਗੋਪ,** ਗਊ ਦੀ ਰੱਖਿਆ ਕਰਨ ਵਾਲਾ; ਗਊਆਂ ਪਾਲਣ ਵਾਲਾ, ਗਵਾਲਾ — *ਸੰਸ.* gopa, ਗਊਸ਼ਾਲਾ ਦਾ ਪ੍ਰਧਾਨ; ਗਵਾਲਾ; ਪਿੰਡ ਦਾ ਅਧਿਕਾਰੀ ਆਦਿ [go, ਗਊ + pa, ਪਾਲਣ ਵਾਲਾ; ਸਮਾਨ **ਪਾਲਕ**]

~ **ਗੋਪੀ,** ਗਵਾਲਣ; ਕ੍ਰਿਸ਼ਨ ਦੀ ਸਖੀ

⇒ **ਗੁਆਲਾ**

**ਗੁੰਫਣਾ** ਗੁੰਦਣਾ, ਪਰੋਣਾ (ਟ.ਕ. "ਹਰਿ ਗੁਣ ਗੁੰਫਹੁ ਮਨਿਮਾਲ"; ਮ.5); *ਪ੍ਰਾਕ.* **ਗੁੰਫ** — *ਸੰਸ.* √gumph, ਗੁੰਦਣਾ; ਸਮਾਨ √guph–

⇒ **ਗੁੰਦਣਾ**

**ਗੁਫਾ** ਪਹਾੜ ਦੀ ਖੋਹ; *ਪਾਲੀ. ਪ੍ਰਾਕ.* **ਗੁਹਾ;** *ਗੁਜ.* **ਗੋਹ** — *ਸੰਸ.* guhā, ਛੁਪਣ ਦੀ ਥਾਂ, ਖੋਹ, ਕੰਦਰਾ [√guh, ਛੁਪਣਾ, ਲੁਕਣਾ]

⇒ **ਗੁੱਝਾ**

**ਗੁੰਬਦ** ਮਕਾਨ ਦੀ ਗੋਲ ਛੱਤ — *ਫ਼ਾਰਸੀ* **ਗੁੰਬਦ,** ਗੋਲ ਛੱਤ; ਪਿਆਲਾ; ਬੁਲਬੁਲਾ; ਡੋਡੀ

~ **ਗੁੰਬਜ,** ਉਪਰੋਕਤ ਦਾ ਵਿਕਸਤ ਰੂਪ

~ **ਗੁੰਮਟ** (ਗੁੰਮਟੀ), ਮਕਾਨ ਦੀ ਉਪਰਲੀ ਛੱਤ, ਅਟਾਰੀ, ਮੰਮਟੀ — **ਗੁੰਬਦ** ਦਾ ਵਿਕਸਤ ਰੂਪ

**ਗੁੰਮ** ਖੋਇਆ, ਗੁਪਤ, ਲੁਕਿਆ, ਬੇਸੁੱਧ; ਅਪ੍ਰਸਿੱਧ (ਟ.ਕ. 'ਗੁਮਰਾਹ', 'ਗੁਮਸ਼ੁਦਾ') — *ਫ਼ਾਰਸੀ* **ਗੁਮ,** ਗੁਆਚਾ, ਛੁਪਿਆ; ਭਟਕਿਆ, ਪਰੇਸ਼ਾਨ

+ *ਸੰਸ.* √gam, ਜਾਣਾ (ਦੇਖੋ ਪਲੈਟਸ)

~ **ਗੁਮਨਾਮ,** ਜੋ ਆਮ ਪ੍ਰਸਿੱਧ ਨਾ ਹੋਵੇ, ਲੁਕਿਆ, ਅਪ੍ਰਸਿੱਧ — *ਫ਼ਾਰਸੀ* **ਗੁਮਨਾਮ,** ਇੰਜ

**ਗੁਮਾਸ਼ਤਾ** ਕਾਰਿੰਦਾ, ਵਪਾਰੀ ਜਾਂ ਸ਼ਾਹੂਕਾਰ ਦਾ ਮੁਨਸ਼ੀ — *ਫ਼ਾਰਸੀ* **ਗੁਮਾਸ਼ਤਾ,** ਨਿਸ਼ਚਿਤ ਕੀਤਾ ਹੋਇਆ, ਮੁਨਸ਼ੀ, ਮੁਨੀਮ

**ਗੁਰ** ਸੰਖੇਪ ਨਿਯਮ, ਫਾਰਮੂਲਾ; ਢੰਗ, ਤਰੀਕਾ — **ਗੁਰਮੰਤਰ,** (ਗੁਰੂ ਦਾ ਦਿੱਤਾ ਮੰਤਰ, ਅਰਥਾਤ ਸੰਖੇਪ ਨਿਯਮ, ਪਹੁਲ) ਦਾ ਸੰਖਿਪਤ ਰੂਪ

**ਗੁਰਗਾਬੀ** ਇਕ ਪ੍ਰਕਾਰ ਦੀ ਜੁੱਤੀ — *ਫ਼ਾਰਸੀ* **ਗੁਰਗਾਬੀ,** ਇਕ ਪ੍ਰਕਾਰ ਦੀ ਜੁਤੀ

~ **ਗੁਰਗਾਵੀ,** ਉਪਰੋਕਤ ਦਾ ਪੋਠੋਹਾਰੀ ਰੂਪ

**ਗੁਰਦੁਵਾਰਾ** (ਗੁਰਦੁਆਰਾ) ਸਿੱਖਾਂ ਦਾ ਉਪਾਸਨਾ-ਅਸਥਾਨ — **ਗੁਰੂ** + **ਦੁਵਾਰ,** ਦਰਵਾਜ਼ਾ; ਵਿਸ਼ੇਸ਼ ਕਰਕੇ ਘਰ ਵਿਚ ਪ੍ਰਵੇਸ਼ ਕਰਨ ਦੀ ਥਾਂ, ਅਰਥਾਤ ਮੁੱਖ-ਦੁਆਰ; ਮੁੱਖ-ਦੁਆਰ ਨਾਲ ਲਗਦੀ ਥਾਂ, ਵਿਹੜਾ, court-yard

**ਨੋਟ.** ਦੂਜੇ ਅੰਸ਼ ('ਦਵਾਰ'-) ਲਈ ਟ.ਕ. *ਫ਼ਾਰਸੀ* **ਦਰਗਾਹ** ਦਾ ਪਹਿਲਾ ਅੰਸ਼ (**ਦਰ**)। ਹੋਰ ਦੇਖੋ *ਰੂਸੀ* dvor,

ਮਹੱਲ; ਸ਼ਾਹੀ ਦਰਬਾਰ; ਦੀਵਾਨ (ਦੇਖੋ **ਦੁਆਰ**)

⇒ **ਗੁਰੂ; ਦੁਆਰ; ਬਾਰ** (ਬਾਰਗਾਹ)

**ਗੁਰਮਤ** ਸਿੱਖ ਧਰਮ ਦੇ ਨਿਯਮ; ਮੂਲ ਅਰਥ 'ਗੁਰੂ ਦਾ ਦਿੱਤਾ ਉਪਦੇਸ਼'; ਅਜਿਹਾ ਸਿਧਾਂਤ — **ਗੁਰੂ + ਮਤ,** ਉਪਦੇਸ਼, ਸਿੱਧਾਂਤ, ਧਰਮ, ਦੀਨ; ਦੇਖੋ **ਗੁਰੂ; ਮਤ**

**ਗੁਰੂ**[1] (ਵਿਸ਼ੇਸ਼ਣ), ਭਾਰੀ — *ਸੰਸ.* guru, ਭਾਰੀ, ਬੋਝਲ; ਦੀਰਘ (ਜਿਵੇਂ ਸਵਰ); ਮਹੱਤਵਪੂਰਨ, ਤੀਬਰ ਪ੍ਰਚੰਡ; ਟ.ਕ. guru-tāpa, ਪ੍ਰਚੰਡ ਗਰਮੀ

**+** *ਅੰਗ.* grave, ਗੰਭੀਰ; ਘੋਰ; ਸੰਜੀਦਾ — *ਲਾਤ.* gravis, ਭਾਰੀ, ਬੋਝਲ

~ **ਗੁਰੂਤਾ,** ਭਾਰੀਪਨ; ਧਰਤੀ ਦੀ ਖਿੱਚ — *ਸੰਸ.* gurūta, ਇੰਜ

**+** *ਅੰਗ.* gravity, ਧਰਤੀ ਦੀ ਖਿੱਚ; ਭਾਰੀਪਨ, ਗੰਭੀਰਤਾ

⇒ **ਗੁਰੂ**[2]

**ਗੁਰੂ**[2] (ਨਾਂਵ) ਪੀਰ, ਮੁਰਸ਼ਦ, ਧਾਰਮਕ ਆਗੂ; ਛੰਦ ਵਿਚ ਲੰਮਾ ਸਵਰ; ਬ੍ਰਿਹਸਪਤੀ (ਜਿਵੇਂ — 'ਗੁਰੂਵਾਰ', ਵੀਰਵਾਰ); ਮੂਲ ਅਰਥ 'ਭਾਰੀ, ਵਜ਼ਨੀ', ਇਸ ਲਈ 'ਮਹੱਤਵਪੂਰਨ, ਸਨਮਾਨਤ' — *ਸੰਸ.* guru, ਇੰਜ

⇒ **ਗੁਰੂ**[1]

**ਗੁਰੂਰ** ਹੰਕਾਰ, ਗਰਬ — *ਅਰਬੀ* **ਗ਼ਰੂਰ,** ਘਮੰਡ; ਫਰੇਬ, ਮੂਲ ਅਰਥ 'ਭੁਲਾਵਾ, ਧੋਖਾ' [√**ਗ਼ੱਰ,** ਧੋਖਾ ਖਾਣਾ]; ਟ.ਕ. **ਗ਼ੱਰਾ,** ਘਮੰਡ

⇒ **ਮਗ਼ਰੂਰ**

**ਨੋਟ.** 'ਧੋਖਾ' ਅਤੇ 'ਘਮੰਡ' ਦੀ ਅਰਥਗਤ ਸਾਂਝ ਲਈ ਟ.ਕ. ਪੰਜਾਬੀ ਦਾ *ਫ਼ਾਰਸੀ* ਮੂਲਕ **ਗੁਮਾਨ,** ਸ਼ੱਕ, ਭਰਮ; ਹੋਰ ਅਰਥ 'ਹੰਕਾਰ ਦਾ ਖਿਆਲ'। ਇਸ ਸਬੰਧ ਵਿਚ ਹੋਰ ਦੇਖੋ "ਹਉਮੈ ਜਾਇ ਗੁਮਾਨ"; ਮ.3 = ਹਉਮੈਂ ਹੰਕਾਰ ਦੀ ਥਾਂ, ਅਰਥਾਤ ਸਬੱਬ ਹੈ

**ਗੁਲ** ਫੁੱਲ — (ਟ.ਕ. 'ਗੁਲ-ਅਸ਼ਰਫ਼ੀ', ਪੀਲੇ ਰੰਗ ਦਾ ਇਕ ਫੁੱਲ) — *ਫ਼ਾਰਸੀ* **ਗੁਲ,** ਫੁੱਲ (ਅਰਥ-ਵਿਸ਼ੇਸ਼ੀਕਰਨ ਦੁਆਰਾ), ਗੁਲਾਬ ਦਾ ਫੁੱਲ; ਲਾਲ ਰੰਗ (ਮੁੱਢਲੇ ਗੁਲਾਬ ਦੇਰੰਗ ਤੋਂ)

~ **ਗੁਲਸ਼ਨ,** ਬਾਗ — *ਫ਼ਾਰਸੀ* **ਗੁਲਸ਼ਨ,** ਫੁੱਲਾਂ ਦੀ ਥਾਂ [**ਗੁਲ** + ਪਿਛੇ. **ਸ਼ਨ**]

~ **ਗੁਲਜ਼ਾਰ,** ਫੁੱਲਵਾੜੀ — *ਫ਼ਾਰਸੀ* **ਗੁਲਜ਼ਾਰ,** ਫੁਲਵਾੜੀ, ਰੌਣਕ [ਗੁਲ + ਪਿਛੇ. **ਜ਼ਾਰ;** ਟ.ਕ. 'ਸਬਜ਼ਾ-ਜ਼ਾਰ', ਹਰੀ-ਭਰੀ ਥਾਂ]

~ **ਗੁਲਕੰਦ** ਗੁਲਾਬ ਦੇ ਫੁੱਲਾਂ ਦਾ ਖੰਡ ਪਾ ਕੇ ਬਣਾਇਆ ਇਕ ਪ੍ਰਕਾਰ ਦਾ ਮੁਰੱਬਾ [ਗੁਲ, ਗੁਲਾਬ ਦਾ ਫੁੱਲ + ਕੰਦ, ਖੰਡ; ਦੇਖੋ **ਕੰਦ** ; *ਅੰਗ.* candy]

~ **ਗੁਲਦਸਤਾ** ਇਕੱਠੇ ਕੀਤੇ ਫੁੱਲਾਂ ਦਾ ਗੁੱਛਾ — *ਫ਼ਾਰਸੀ* **ਗੁਲਦਸਤਾ,** ਫੁੱਲਾਂ ਦਾ ਬੰਨਿਆ ਮੁੱਠਾ; ਮੂਲ ਅਰਥ 'ਮੁੱਠੀ-ਭਰ' (ਅਰਥਾਤ handful) ਫੁੱਲ [ਗੁਲ + ਦਸਤ, ਹੱਥ]

~ **ਗੁਲਾਨਾਰ,** ਅਨਾਰ ਦਾ ਫੁੱਲ — *ਫ਼ਾਰਸੀ* **ਗੁਲ-ਏ-ਅਨਾਰ,** ਅਨਾਰ ਦਾ ਫੁੱਲ; ਲਾਲ ਰੰਗ, ਅਰਗਵਾਨੀ ਰੰਗ; **ਗੁਲਾਨਾਰੀ,** ਅਨਾਰ ਦੇ ਫੁੱਲ ਵਰਗਾ, ਲਾਲ ਰੰਗ ਦਾ

**ਗੁਲਾਬ** ਇਕ ਪ੍ਰਸਿੱਧ ਫੁੱਲ ਦਾ ਨਾਂ; ਇਸ ਫੁਲ ਦਾ ਸੁਗੰਧਤ ਅਰਕ — *ਫ਼ਾਰਸੀ* **ਗੁਲਾਬ,** ਗੁਲਾਬ ਦੇ ਫੁੱਲਾਂ ਦਾ ਅਰਕ [**ਗੁਲ,** ਫੁੱਲ, ਵਿਸ਼ੇਸ਼ ਕਰਕੇ ਗੁਲਾਬ ਦਾ **+** ਆਬ, ਪਾਣੀ]

~ **ਗੁਲਾਬੀ,** ਹਲਕੇ ਲਾਲ ਰੰਗ ਦਾ (ਮੁੱਢਲੇ, ਅਰਥਾਤ ਦੇਸੀ ਗੁਲਾਬ ਦੇ ਰੰਗ ਵਰਗਾ); ਹਲਕਾ (ਟ.ਕ. 'ਗੁਲਾਬੀ ਪਾਲਾ', ਘੱਟ ਸਰਦੀ ਦਾ ਮੌਸਮ) — *ਫ਼ਾਰਸੀ* **ਗੁਲਾਬੀ,** ਗੁਲਾਬ ਦੇ ਅਰਕ ਨਾਲ ਸਬੰਧਤ; ਗੁਲਾਬ ਦੇ ਫੁੱਲ ਦੀ ਰੰਗਤ ਦਾ

**ਗੁਲਾਮ** ਦਾਸ; ਤਾਸ਼ਾ ਦਾ ਇਕ ਪੱਤਾ, ਗੋਲਾ — *ਅਰਬੀ* **ਗ਼ੁਲਾਮ,** ਜ਼ਰਖਰੀਦ ਨੌਕਰ, ਦਾਸ; ਮੁੰਡਾ, ਲੜਕਾ; ਟ.ਕ. **ਗ਼ਿਲਮਾਨ,** ਲੜਕੇ, ਜੋ ਬਹਿਸ਼ਤ ਵਿਖੇ ਉਥੇ ਦੇ ਵਾਸੀਆ ਦੀ ਸੇਵਾ ਲਈ ਨਿਯੁਕਤ ਹੋਣਗੇ [**ਗੁਲਾਮ** ਦਾ ਬਹੁਵਚਨ]

**ਗੁਲਾਲ** ਮਿੱਟੀ ਦਾ ਗੋਲਾ ਚਲਾਉਣ ਵਾਲੀ ਇਕ ਤਰ੍ਹਾਂ ਦੀ ਕਮਾਨ, ਚਿੜੀਮਾਰਾਂ ਦੀ ਕਮਾਨ — *ਅਰਬੀ* **ਗ਼ਲੇਲ,** ਇੰਜ < *ਫਾਰਸੀ* **ਗੁਲੇਲ**

~ **ਗੁਲੇਲਾ,** ਗੁਲੇਲ ਵਿਚ ਚਲਾਉਣ ਵਾਲੀ ਮਿੱਟੀ ਦੀ ਗੋਲੀ — *ਅਰਬੀ* **ਗ਼ਲੂਲਾ,** ਇੰਜ < *ਫਾਰਸੀ* **ਗਲੂਲਾ**

**ਗੁਲੂਬੰਦ** ਗਲ ਨਾਲ ਲਪੇਟਣ ਦਾ ਵਸਤਰ; ਇਸਤਰੀਆਂ ਦਾ ਗਲ ਦਾ ਗਹਿਣਾ — *ਫਾਰਸੀ* **ਗੁਲੂ,** ਗਲਾ + √**ਬੰਦ,** ਬੰਨ੍ਹਣਾ + *ਸੰਸ.* gala-bandha, **ਗਲ਼** ਨੂੰ ਬੰਨ੍ਹਣ ਵਾਲੀ ਰੱਸੀ

⇒ **ਗਲ; ਬੰਦ**

**ਗੁੜ** ਗੰਨੇ ਦੇ ਰਸ ਨੂੰ ਕਾੜ੍ਹ ਕੇ ਬਣਾਈ ਪੇਸੀ; *ਪਾਲੀ* **ਗ਼ੁਲ;** *ਪ੍ਰਾਕ.* **ਗੁਡ; ਗੁਲ਼;** *ਹਿੰਦੀ* **ਗੁੜ;** *ਸਿੰਧੀ* **ਗੁੜੁ;** *ਮਰਾ.* **ਗੂਲ** — *ਸੰਸ.* guḍa, ਗੋਲਾ, ਗੇਂਦ; ਗੁੜ (ਟ.ਕ. gola; ਦੇਖੋ ਟਰਨਰ)

**ਗੂੰਜਣਾ** ਪ੍ਰਤਿਧੁਨੀ ਕਰਨਾ; *ਪ੍ਰਾਕ.* **ਗੁੰਜ–;** *ਉੜੀ.* **ਗੁੰਜਿਬਾ,** ਗੁਣਗਣਾਉਣਾ; *ਹਿੰਦੀ* **ਗੂੰਜਣਾ;** *ਮਰਾ.* **ਗੂੰਜਣੇ** — *ਸੰਸ.* √guñj, ਭਿਨਭਨਾਉਣਾ, ਭੀਂ ਭੀਂ ਕਰਨਾ

~ **ਗੁੰਜਾਰ,** ਗੂੰਜ — *ਸੰਸ.* guñja, ਗੂੰਜ

**ਗੂਣ** ਬੋਰਾ, ਜਿਸ ਵਿਚ ਗਧੇ ਤੇ ਭਾਰ ਲੱਦਿਆ ਜਾਂਦਾ ਹੈ; *ਉੜੀ* **ਗੋਣੀ,** ਬੋਰੀ; ਤੋਲ ਦੀ ਇਕ ਇਕਾਈ; *ਗੁਜ.* **ਗੂਣ;** *ਮਰਾ.* **ਗੋਣ, ਗੋਣੀ** — *ਸੰਸ.* goṇī, ਬੋਰੀ

**ਗੂੜ੍ਹ** (ਗੂੜ੍ਹਾ) ਗੁਪਤ, ਡੂੰਘੇ ਅਰਥਾਂ ਵਾਲਾ; (ਟ.ਕ. 'ਗੂੜ੍ਹ ਗਿਆਨ'); ਵਧੇਰੇ ਤੇਜ਼ (ਜਿਵੇਂ ਰੰਗ), ਤੀਬਰਤਾ ਸਹਿਤ (ਜਿਵੇਂ 'ਗੂੜ੍ਹੀ ਨੀਂਦ'); *ਪ੍ਰਾਕ.* **ਗੂਢ;** *ਸਿੰਧੀ* **ਗੂੜ੍ਹੋ;** *ਮਰਾ.* **ਗੂਢ,** ਬੁਝਾਰਤ — *ਸੰਸ.* gūḍha, ਗੁਪਤ, ਰਹੱਸਮਈ, ਛੁਪਿਆ ਹੋਇਆ [ਭੂ. ਕਿਰ. ਵਲੋਂ √guh, ਛੁਪਾਉਣਾ]; ਟ.ਕ. gūḍha-daṇḍa, ਗੁਪਤ ਦੰਡ

⇒ **ਗੁੱਝਾ**

**ਗੈਰ** ਓਪਰਾ, ਪਰਾਇਆ; ਬਿਨਾਂ, ਸਵਾਏ (ਟ.ਕ. 'ਗੈਰ ਹਾਜ਼ਰ'; 'ਗੈਰ ਕਾਨੂੰਨੀ' 'ਗੈਰ ਵਾਜਬ') — *ਅਰਬੀ* **ਗੈਰ,** ਦੂਜਾ, ਪਰਾਇਆ, ਸਿਵਾ; ਟ.ਕ. **ਤਗਈਯਰ,** ਹਾਲਤ ਦਾ ਬਦਲਨਾ, ਤਬਦੀਲੀ (ਤ + ਗਈਯਰ)

~ **ਗੈਰਤ,** ਅਣਖ, ਖੁਦਦਾਰੀ (ਟ.ਕ. ਗ਼ੈਰਤਮੰਦ) — *ਅਰਬੀ* **ਗ਼ੈਰਤ,** ਸ਼ਰਮ, ਅਣਖ; ਓਪਰਾ ਹੋਣ ਦਾ ਭਾਵ, ਬੇਗਾਨਗੀ

**ਗੋ** 'ਗਊ' ਦਾ ਅਰਥ-ਸੂਚਕ ਸਮਾਸੀ ਰੂਪ; ਸਮਾਨ **ਗੁ** — *ਸੰਸ.* go, ਗਊ (ਸਮਾਸ ਵਿਚ ਪ੍ਰਯੁਕਤ)

⇒ **ਗੋਚਰ; ਗੁਪਾਲ; ਗੋਇਲ; ਗੁਵਰਧਨ; ਗੁਆਲਾ; ਗੋਪੀ; ਗੋਬਿੰਦ; ਗੁਦਾਵਰੀ; ਗੋਮਤੀ; ਗੌਤਮ; ਗੋਖਰੂ; ਗੋਸੁਆਮੀ; ਗੁਸਾਈਂ; ਗੋਸ਼ਟੀ; ਗੋਤ; ਗੋਹਾ; ਗੋਰਾ; ਗੋਹਟਾ; ਗੁਹਾਰ**

**ਨੋਟ.** ਸਜਾਤੀ ਸ਼ਬਦਾਂ ਲਈ ਦੇਖੋ **ਗਊ**

**ਗੋਇਲ** ਗਊਆਂ ਦੀ ਚਰਾਂਦ; ਉਹ ਥਾਂ, ਜਿਥੇ ਬਰਸਾਤ ਵਿਚ ਗਊਆਂ ਦੇ ਚਰਨ ਲਈ ਹਰਾ ਘਾਹ ਰੱਖਿਆ ਜਾਵੇ (ਟ.ਕ. "ਗੋਇਲਿ ਆਇਆ ਗੋਇਲੀ"; ਮ.5) — **ਗੋਕਲ** ਦਾ ਵਿਕਸਤ ਰੂਪ; ਦੇਖੋ **ਗੋਕੁਲ**

~ **ਗੋਇਲੀ,** ਗੋਪਾਲ, ਗਵਾਲਾ (ਦੇਖੋ ਉਪਰਲੀ ਤੁਕ) — ਉਪਰੋਕਤ ਤੇ ਆਧਾਰਤ

~ **ਗੋਇਲੜਾ,** ਗਊਆਂ ਦੀ ਚਰਾਂਦ; (ਲਾਖ.), ਜੀਵਨ, ਦੁਨੀਆ (ਟ.ਕ. "ਐਥੈ ਗੋਇਲੜਾ ਦਿਨ ਚਾਰੇ"; ਮ.1)

— ਉਪਰੋਕਤ **ਗੋਇਲ** ਤੇ ਆਧਾਰਤ

**ਗੋਸ਼ਟੀ** ਵਿਚਾਰ-ਚਰਚਾ, ਵਾਰਤਾਲਾਪ, ਸਾਹਿਤਕ ਚਰਚਾ; ਮੂਲ ਅਰਥ 'ਗਊਆਂ ਦਾ ਵਾੜਾ', ਇਸ ਲਈ (ਪੁਰਾਤਨ ਕਾਲ ਵਿਚ) ਗਊ ਪਾਲਕਾਂ ਦੇ ਜੁੜਣ ਦੀ ਥਾਂ, ਮਰਦਾਨਾਂ ਬੈਠਕ ਆਦਿ; *ਪਾਲੀ ਪ੍ਰਾਕ.* **ਗੋਠ,** ਗਊਆਂ ਦਾ ਵਾੜਾ; *ਸਿੰਧੀ* **ਗੋਠੂ,** ਪਿੰਡ (ਮੂਲ ਤੌਰ ਤੇ ਗਊ-ਪਾਲਕਾਂ ਦੇ ਰਹਿਣ ਦੀ ਥਾਂ) *ਉੜੀ.* **ਗੋਠ,** ਪਸ਼ੂਆਂ ਦਾ ਵੱਗ; *ਮਰਾ.* **ਗੋਠਾ,** ਗਊਆਂ ਦਾ ਵਾੜਾ — *ਸੰਸ.* goshtha, ਗਊਆਂ ਦਾ ਵਾੜਾ, ਗਊਸ਼ਾਲਾ; ਸਬੰਧਤ goshṭhi, ਸਭਾ, ਸੰਮੇਲਨ, ਇਕੱਠ; ਗੱਲਬਾਤ [go, **ਗਊ** + sthā, ਖੜੇ ਹੋਣਾ, ਠਹਿਰਨਾ]

~ **ਗੋਸ਼ਟ,** ਧਰਮ-ਚਰਚਾ, ਵਾਰਤਾਲਾਪ; ਸਭਾ

**ਗੋਸ਼ਤ** ਮਾਸ — *ਫਾਰਸੀ* **ਗੋਸ਼ਤ,** ਮਾਸ [*ਜ਼ੰਦ* geus, ਗਊ ਨਾਲ ਸਬੰਧਤ]; ਮੂਲ ਅਰਥ 'ਗਊ ਦਾ ਮਾਸ' [**ਗੋ,** ਗਊ]

+ *ਸੰਸ.* go, ਗਊ; ਮਾਸ (ਬਹੁ-ਵਚਨ); ਰਿ.ਵੇ.

+ *ਅੰਗ.* beef, ਗਊ ਦਾ ਮਾਸ < *ਲਾਤ.* bovis < bos, ਗਊ ਜਾਂ ਬਲਦ

**ਗੋਸੁਆਮੀ** ਸੰਤ, ਮਹਾਤਮਾ, ਭਗਤ, ਇਕ ਪਾਵਨ ਉਪਾਧੀ — *ਸੰਸ.* gosvāmin, ਗਊਆਂ ਦਾ ਮਾਲਕ; ਸੰਤ, ਮਹਾਤਮਾ (ਇਕ ਉਪਾਧੀ ਵਜੋਂ) — go, + svāmin, ਸੁਆਮੀ

~ **ਗੁਸਾਈਂ,** ਉਪਰੋਕਤ ਦਾ ਵਿਕਸਤ ਰੂਪ

⇒ **ਗਊ; ਸਾਈਂ**

**ਗੋਹ** ਇਕ ਤਰ੍ਹਾਂ ਦਾ ਵੱਡਾ ਕਿਰਲਾ; *ਪ੍ਰਾਕ.* **ਗੋਧਾ;** *ਹਿੰਦੀ* **ਗੋਹ,** — *ਸੰਸ.* godha, ਇਕ ਤਰ੍ਹਾਂ ਦਾ ਕਿਰਲਾ; godhikā, ਇਕ ਤਰ੍ਹਾਂ ਦਾ ਕਿਰਲਾ ਜਾਂ ਮਗਰਮੱਛ

**ਗੋਹਟਾ** ਡੰਗਰਾਂ ਦਾ ਸੁੱਕਾ ਗੋਹਾ, ਪਾਥੀ; ਗੋਹੇ, ਮਿੱਟੀ ਦੀ ਬਣਾਈ ਟੋਕਰੀ (ਦੇਖੋ ਪੰ. ਕੋਸ਼) *ਬਿਹਾ.* **ਗੋਇਠਾ,** ਗੋਹੇ ਦੀ ਖਾਦ; *ਹਿੰਦੀ* **ਗੋਇਠਾ** — *ਸੰਸ.* govishṭhā, ਗਊ ਦਾ ਗੋਹਾ [go, ਗਊ + vishṭhā, ਟੱਟੀ, ਗੰਦ]

~ **ਗੋਹਲਾ,** ਗੋਹੇ-ਮਿੱਟੀ ਜਾਂ ਕਾਗਜ਼ਾਂ ਨੂੰ ਭਿਉਂ ਕੇ ਅਤੇ ਕੁੱਟ ਕੇ ਬਣਾਇਆ ਬੋਹੀਆ, ਛੋਟੀ ਟੋਕਰੀ

**ਗੋਹਾ** ਗਊ ਜਾਂ ਮੱਝ ਦਾ ਮੱਲ, ਗੋਬਰ; ਪਾਥੀ; *ਸਿੰਧੀ* **ਗੋਹੋ;** *ਹਿੰਦੀ* **ਗੋਸਾ** — *ਸੰਸ.* gośakṛt, ਇੰਜ [go, ਗਊ + śakṛit, ਗੋਹਾ

~ **ਗੁਹਾਰਾ,** *(ਪੁਆ.),* ਕੁੱਪ ਦੀ ਸ਼ਕਲ ਦਾ ਪਾਥੀਆਂ ਦਾ ਢੇਰ

**ਨੋਟ. ਗੋਹਾ, ਗੋਬਰ; ਗੋਹਟਾ** ਵਿਚ **ਗੋ** (ਗਊ) ਦੀ ਹੋਂਦ ਤੋਂ ਇਹ ਕਿਹਾ ਜਾ ਸਕਦਾ ਹੈ ਕਿ ਗਊ ਦਾ ਪਾਲਣ ਮੱਝਾਂ ਪਾਲਣ ਤੋਂ ਬਹੁਤ ਪੁਰਾਤਨ ਹੈ

**ਗੋਕਲ** ਮਥਰਾ ਦੇ ਨੇੜੇ ਇਕ ਤੀਰਥ, ਜਿੱਥੇ ਭਗਵਾਨ ਕ੍ਰਿਸ਼ਨ ਗਊਆਂ ਚਾਰਦੇ ਸਨ — *ਸੰਸ.* gokula, ਇੰਜ; ਮੂਲ ਅਰਥ 'ਗਊਆਂ ਦਾ ਵੱਗ' [go, ਗਊ + kula, ਵੱਗ, ਵੰਸ਼]

⇒ **ਗੋਇਲ**

**ਗੋਕਾ** ਗਊ ਜਾਂ ਬਲਦ ਨਾਲ ਸਬੰਧਤ (ਟ.ਕ. 'ਗੋਕਾ ਪਸ਼ੂ'; 'ਗੋਕਾ ਦੁੱਧ') — *ਸੰਸ.* gāvaka, ਗੋਕਾ [gāva, ਗਊ + ਪਿਛੇ. ka]

⇒ **ਗਾਵਾ**

**ਗੋਕੂੰ** *(ਲਹਿੰ.)* ਇਕ ਨਿੱਕਾ ਜਿਹਾ ਸੱਪ — *ਸੰਸ.* go-karṇa, ਸੱਪ; ਮੂਲ ਅਰਥ 'ਗਾਂ ਦੇ ਕੰਨ ਜਿੰਨਾਂ ਲੰਬਾ' [go, ਗਊ + karṇa, ਕੰਨ]

**ਗੋਖਰੂ** (ਗੋਖੜੂ), ਇਕ ਪ੍ਰਕਾਰ ਦੀ ਕੰਡਿਆਲੀ ਬੂਟੀ, ਜਿਸ ਦੇ ਕੰਡੇ ਤਿਕੋਨੇ ਹੁੰਦੇ ਹਨ ਅਤੇ ਖੇਤਾਂ ਵਿਚ ਚਰਦਿਆਂ ਗਊਆਂ ਦੇ ਖੁਰਾਂ ਵਿਚ ਫਸ ਜਾਂਦੇ ਹਨ; ਅਜਿਹੇ ਕੰਡੇ ਦੇ ਨਮੂਨੇ ਦਾ ਹੱਥ ਵਿਚ ਪਾਉਣ ਵਾਲਾ ਇਕ ਗਹਿਣਾ; ਮੁਕੈਸ਼ ਆਦਿ ਦਾ ਤਿੰਨ-ਕੋਨਾ ਗੋਟਾ ਜੋ ਦੁਪੱਟੇ

ਤੇ ਲਾਇਆ ਜਾਂਦਾ ਹੈ — *ਸੰਸ.* gokhuru, ਗਊ ਦਾ ਖੁਰ; **ਭੱਖੜਾ** [go, ਗਊ + kshura, ਖੁਰ]

**ਗੋਚਰ** 'ਯੋਗ, ਲਈ, ਵਾਸਤੇ, ਅਧੀਨ' ਦਾ ਸੂਚਕ ਸਮਾਸੀ ਰੂਪ (ਜਿਵੇਂ 'ਦ੍ਰਿਸ਼ਟੀ—ਗੋਚਰ'; 'ਧਿਆਨ ਯੋਗ'); ਢੁੱਕਵਾਂ ਮੂਲ ਅਰਥ 'ਧਿਆਨ ਦੇ ਵਿਸ਼ੇ ਅਰਥਾਤ ਖੇਤਰ ਅਧੀਨ', withen the range of (the organs of sense) — *ਸੰਸ.* gocara, ਇੰਜ; ਮੂਲ ਅਰਥ 'ਗਊਆਂ ਦੀ ਚਰਾਂਦ, a range for the cattle' [go, ਗਊ + cara, ਚਰਾਂਦ, ਖੇਤਰ]

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* range, ਪਸ਼ੂਆਂ ਦੀ ਚਰਾਂਦ; (ਲਾਖ.) ਗੋਚਰ, ਮਾਰ, ਪਹੁੰਚ

⇒ **ਗਊ; ਚਰ**

**ਗੋਚਰੇ** ਅਧੀਨ; (ਟ.ਕ. "ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ"; ਮ.5) — *ਸੰਸ.* gocara, ਗਊਆਂ ਦੀ ਚਰਾਂਦ; ਇਸ ਲਈ 'ਚਰਾਂਦ, ਖੇਤਰ; ਦ੍ਰਿਸ਼ਟੀ-ਖੇਤਰ, field of percaption, range

⇒ **ਗੋਚਰ**

**ਗੋਠ** ਗਊਆਂ ਦਾ ਵਾੜਾ; ਮਰਦਾਨਾ ਬੈਠਕ, ਢਾਰਾ, ਹਵੇਲੀ — **ਗੋਸ਼ਟੀ** ਦਾ ਵਿਕਸਤ ਰੂਪ; ਦੇਖੋ **ਗੋਸ਼ਟੀ**

**ਗੋਤ** (ਗੋਤਰ), ਕੁਲ, ਵੰਸ਼; ਢੁਕਵਾਂ ਅਰਥ 'ਘਰਾਣਾ'; *ਪ੍ਰਾਕ.* **ਗੋਤ** (gotta), ਕਬੀਲਾ, ਬਰਾਦਰੀ; *ਆਸਾ.* **ਗੋਤ-ਨਾਤਿ,** ਰਿਸ਼ਤੇਦਾਰ; *ਬੰਗਾ.* **ਗੋਤ,** ਬਰਾਦਰੀ; *ਮਰਾ.* **ਗੋਤ,** ਰਿਸ਼ਤੇਦਾਰ — *ਸੰਸ.* gotra, ਗਊਆਂ ਦਾ ਵਾੜਾ (ਰਿ.ਵੇ.); ਕਬੀਲਾ, ਵੰਸ਼ [go, ਗਊ + tra, ਰਖਸ਼ਾ ਦੇਣ ਦੀ ਥਾਂ < √trai, ਰਖਸ਼ਾ ਕਰਨਾ; ਦੇਖੋ **ਆਤਪਤ**]

~ **ਗੋਤਰ-ਗਮਨ** ਵਿਆਹ ਲਈ ਵਿਵਰਜਤ ਇਸਤਰੀ ਜਾਂ ਸੰਭੋਗ, incest [ਗੋਤਰ + ਗਮਨ]

**ਨੋਟ.** ਗਊ ਪਰਧਾਨ ਯੁੱਗ ਵਿਚ ਇਕ ਵਿਸ਼ੇਸ਼ ਗਊ-ਵਾੜਾ ਇਕ ਵਿਸ਼ੇਸ਼ ਘਰਾਣੇ ਨਾਲ ਜੁੜ ਗਿਆ, ਜਿਸ ਦੇ ਬਾਅਦ ਵਿਚ ਬਰਾਦਰੀ, ਕਬੀਲੇ ਆਦਿ ਦਾ ਭਾਵ ਪ੍ਰਗਟ ਹੋਇਆ

**ਗੋਤਾ** ਡੁਬਕੀ, ਚੁੱਭੀ — *ਅਰਬੀ* **ਗ਼ੋਤਾ,** ਪਾਣੀ ਵਿਚ ਦਾਖਲ ਹੋਣ, ਡੁੱਬਣ, ਚੁੱਭੀ [**ਗ਼ੋਤ,** ਪ੍ਰਵੇਸ਼ ਕਰਨਾ]; ਟ.ਕ. **ਗ਼ੋਤ,** ਪ੍ਰਵੇਸ਼, ਚੁੱਭੀ; ਚਿੰਤਨ, ਧਿਆਨ; ਬੇਹੋਸ਼ੀ, ਗ਼ਸ਼ੀ

**ਗੋਦਾਵਰੀ** ਦੱਖਣ ਦੀ ਇਕ ਨਦੀ ਦਾ ਨਾਮ; ਮੂਲ ਅਰਥ 'ਗਊਆਂ ਪ੍ਰਦਾਨ ਕਰਨ ਵਾਲੀ' — *ਸੰਸ.* godāvrī, ਇੰਜ [go, ਗਊ + dāv-, ਦੇਣਾ]

**ਗੋਧਨ** ਗਊਆਂ ਦਾ ਵੱਗ (ਟ.ਕ. "ਬੇਨੁ ਬਜਾਵੈ ਗੋਧਨ ਚਰੈ"; ਨਾਮਦੇਵ); ਗਊ-ਧਨ — *ਸੰਸ.* go-dhana, ਗਊਆਂ ਦਾ ਵੱਗ (ਜਿਸ ਨੂੰ ਸੰਪੱਤੀ ਸਮਝਿਆ ਜਾਂਦਾ ਹੈ [go, ਗਊ + dhana, ਮਾਲ, ਸੰਪੱਤੀ]

**ਨੋਟ. ਗਊ-ਧਨ** ਦੇ ਸੰਬਧ ਵਿਚ ਦੇਖੋ ਪੰਜਾ. **ਮਾਲ,** ਧਨ, ਦੌਲਤ, ਸਾਮਾਨ; ਹੋਰ ਅਰਥ 'ਪਸ਼ੂ, ਡੰਗਰ'। ਇੰਜ ਹੀ *ਅੰਗ.* pecuniary, ਰੁਪੈ ਪੈਸੇ ਸਬੰਧੀ, ਮਾਲੀ; ਮੂਲ ਅਰਥ ਪਸ਼ੂਆਂ ਸਬੰਧੀ < *ਲਾਤ.* pecus, ਪਸ਼ੂ (ਸਜਾਤੀ *ਪੰਜਾ.* **ਪਸ਼ੂ;** ਦੇਖੋ)

**ਗੋਧੂਲ** ਸ਼ਾਮ ਦਾ ਵੇਲਾ, ਜਦੋਂ ਗਊਆਂ ਦੇ ਵੱਗ ਧੂਲ ਉਡਾਉਂਦੇ ਚਰਾਂਦ ਤੋਂ ਘਰਾਂ ਵਲ ਮੁੜਦੇ ਹਨ; ਸਮਾਨ **ਗੋਧੂਲਕਾਂ** — **ਗੋ,** ਗਊ + **ਧੂਲ**

**ਗੋਪ: ਗੁਪਾਲ**

**ਗੋਪੀ ਚੰਦਨ** ਇਕ ਪ੍ਰਕਾਰ ਦੀ ਤਿਲਕ ਲਾਉਣ ਵਾਲੀ ਮਿੱਟੀ (ਟ.ਕ. "ਕਿਨ ਹੂੰ ਤਿਲਕ ਗੋਪੀ ਚੰਦਨ ਲਾਇਆ"; ਮ.5) — *ਸੰਸ.* gopī-candana, ਤਿਲਕ ਲਾਉਣ ਵਾਲੀ ਇਕ ਪ੍ਰਕਾਰ ਦੀ ਮਿੱਟੀ, ਜੋ ਕਿਸੇ ਸਮੇਂ ਦੁਆਰਕਾ ਤੋਂ ਲਿਆਂਦੀ ਜਾਂਦੀ ਸੀ; ਇਕ ਪ੍ਰਕਾਰ ਦਾ ਚੰਦਨ [gopī, ਗੋਪੀ + candana, ਚੰਦਨ]

**ਗੋਭ** (ਬਿਰਛ ਦੀ, ਵਿਸ਼ੇਸ਼ ਕਰਕੇ ਖਜੂਰ ਦੀ) ਕੂਮਲੀ, ਨਵੀਂ ਨਿਕਲੀ ਲਗਰ; *ਹਿੰਦੀ* **ਗਾਭਾ,** ਕੇਲੇ ਦਾ ਨਵਾਂ ਫੁੱਟਿਆ ਪੱਤਾ — *ਸੰਸ.* garbha, ਵਿਚਕਾਰ, ਅੰਤਰ; ਯੋਨ

~ **ਗਾਭ,** ਗੰਦਲ; (ਪਸ਼ੂ) ਭਰੂਣ, ਗਰਭ ਵਿਚਲਾ ਜੀਵ (ਦੇਖੋ ਪੰ.ਕੋ.)

~ **ਗੋਭਲਾ,** ਮੋਟਾ, ਤਾਜਾ, ਚੰਗੀ ਸਿਹਤ ਵਾਲਾ — ਉਪਰੋਕਤ **ਗੋਭ** ਨਾਲ ਸਬੰਧਤ

**ਗੋਭੀ** ਇਕ ਪ੍ਰਕਾਰ ਦੀ ਸਬਜ਼ੀ; *ਹਿੰਦੀ* **ਗੋਭੀ;** *ਮਰਾ.* **ਗੋਭੀ,** ਇਕ ਬੂਟੀ — *ਸੰਸ.* gojihvikā, ਇਕ ਕਿਸਮ ਦੀ ਬੂਟੀ; ਮੂਲ ਅਰਥ 'ਅਜਿਹੀ ਬੂਟੀ, ਜਿਸ ਦੇ ਪੱਤੇ ਗਊ ਦੀ ਜੀਭ ਸਮਾਨ ਹੁੰਦੇ ਹਨ' [go, ਗਊ + jihvā, ਜੀਭ]; ਦੇਖੋ ਟਰਨਰ; ਦੇਖੋ **ਗਾਵ-ਜ਼ਬਾਨ** ('ਕਾਹਜ਼ਬਾਨ' ਦੇ ਤਹਿਤ)

**ਨੋਟ.** ਸਮਾਨੰਤਰ ਵਿਕਾਸ ਲਈ ਟ.ਕ. *ਅੰਗ.* bugloss, ਇਕ ਪ੍ਰਕਾਰ ਦੀ ਬੂਟੀ; ਮੂਲ ਅਰਥ 'ਗਊ ਦੀ ਜੀਭ' < *ਲਾਤ.* bu, ਗਊ, ਬਲਦ + gloss, ਜੀਭ

**ਗੋਮਤੀ** ਉੱਤਰ-ਪ੍ਰਦੇਸ਼ ਦੀ ਇਕ ਨਦੀ (ਟ.ਕ. "ਹਜ ਹਮਾਰੀ ਗੋਮਤੀ ਤੀਰ"; ਕਬੀਰ); ਮੂਲ ਅਰਥ 'ਗਊਆਂ ਨਾਲ ਭਰਪੂਰ' — *ਸੰਸ.* gomati, ਇੰਜ [go, ਗਊ + ਪਿਛੇ. mati]

**ਗੋਰਖ** ਜੋਗੀਆਂ ਦਾ ਗੁਰੂ; ਮੂਲ ਅਰਥ 'ਗਊਆਂ ਦੀ ਰੱਖਿਆ ਕਰਨ ਵਾਲਾ, ਗਊ-ਪਾਲਕ — *ਸੰਸ.* goraksha, ਇੰਜ [go, ਗਊ + √raksh, ਰੱਖਿਆ ਕਰਨਾ]

**ਗੋਰਖਰ** ਜੰਗਲੀ ਗਧਾ — *ਫਾਰਸੀ* **ਗੋਰਖਰ,** ਇੰਜ [**ਗੋਰ,** ਇਕ ਜੰਗਲੀ ਜਾਨਵਰ + **ਖਰ,** ਗਧਾ]

+ *ਸੰਸ.* gaura-khara, ਜੰਗਲੀ ਗਧਾ [gaura, ਜੰਗਲੀ ਬਲਦ + khara, ਗਧਾ]; ਟ.ਕ. *ਅੰਗ.* gaur, ਜੰਗਲੀ ਬਲਦ, Bos gaurus

**ਗੋਰਾ**[1] ਸਫੈਦ ਰੰਗ ਦਾ; ਸਫੈਦ ਰੰਗ ਦਾ ਵਿਅਕਤੀ (ਕਾਲੇ ਰੰਗ ਦੇ ਵਿਅਕਤੀ ਦੇ ਉਲਟ); *ਪ੍ਰਾਕ.* **ਗੋਰ,** ਚਿੱਟਾ; *ਸਿੰਧੀ* **ਗੋਰੋ;** *ਬੰਗਾ.* **ਗੋਰਾ;** *ਮਰਾ.* **ਗੋਰਾ** — *ਸੰਸ.* gaura, ਚਿੱਟਾ, ਪੀਲੇ-ਲਾਲ ਰੰਗ ਦਾ; ਚਮਕਦਾਰ, ਸੁੰਦਰ

**ਗੋਰਾ**[2] (ਗੋਇਰਾ) ਪਿੰਡ ਦੇ ਨਾਲ ਲਗਦੀ ਜ਼ਮੀਨ; ਉਹ ਮੈਦਾਨ, ਜਿੱਥੇ ਡੰਗਰਾਂ ਦੇ ਵੱਗ ਇਕੱਠੇ ਹੁੰਦੇ ਹਨ (ਪੰ.ਕੋ.) — *ਸੰਸ.* gopura, ਸ਼ਹਿਰ ਦਾ ਮੁੱਖ-ਦੁਆਰ; ਮੰਦਰ ਦਾ ਮੁੱਖ-ਦੁਆਰ; ਮੌਲਿਕ ਅਰਥ 'ਗਊਆਂ ਦਾ ਸ਼ਹਿਰ', ਅਰਥਾਤ ਉਹ ਥਾਂ (ਸ਼ਹਿਰ ਦੇ ਮੁਖ-ਦੁਆਰ ਦੇ ਬਾਹਰਵਾਰ) ਜਿੱਥੇ ਗਊਆਂ ਦੇ ਵਾੜੇ ਹੁੰਦੇ ਸਨ [go, **ਗਊ** + pura, ਸ਼ਹਿਰ]; ਦੇਖੋ ਕਲਾਇਨ

**ਨੋਟ.** ਟਰਨਰ ਅਨੁਸਾਰ **ਗੋਰਾ** ਦਾ ਅਰਥ ਪਿੰਡ ਦੇ ਨਾਲ ਲਗਦੀ ਗੋਹੇ ਵਾਲੀ ਥਾਂ ਹੈ ਅਤੇ ਇਸ ਹਿਸਾਬ ਨਾਲ ਇਸ ਸ਼ਬਦ ਨੂੰ *ਸੰਸ.* gośakṛt (ਗੋਹਾ) ਤੇ ਆਧਾਰਤ ਕੀਤਾ ਹੈ। ਸਪਸ਼ਟ ਹੈ ਕਿ 'ਕਲਾਇਨ' ਦੀ ਵਿਆਖਿਆ ਠੁਕ-ਸਿਰ ਹੈ

**ਗੋਰੂ** ਗਊਆਂ ਦਾ ਵੱਗ (ਟ.ਕ. "ਹਮ ਗੋਰੂ ਤੁਮ ਗੁਆਰ ਗੁਸਾਈ"; ਕਬੀਰ) *ਪ੍ਰਾਕ.* **ਗੋਰੂ,** ਬਲਦ; *ਹਿੰਦੀ* **ਗੋਰੂ,** ਗੋਰੇ ਰੰਗ ਦਾ ਪਸ਼ੂ — *ਸੰਸ.* gorūpa, ਗਊ ਵਰਗਾ (ਦੇਖੋ ਟਰਨਰ); go, ਗਊ + rūpa, ਰੂਪ

**ਗੋਲ** ਗੇਂਦ ਦੇ ਆਕਾਰ ਦਾ, ਚੱਕਰਦਾਰ; *ਪ੍ਰਾਕ.* **ਗੋਲ,** ਗੋਲ; ਗੇਂਦ; *ਸਿੰਧੀ* **ਗੋਰੀ,** ਗੋਲੀ; *ਬੰਗਾ.* **ਗਲਾ,** ਗੇਂਦ; *ਉੜੀ.* **ਗੋਲਾ;** *ਗੁਜ.* **ਗੋਲ;** **ਗੋਲੀ** — *ਸੰਸ.* gola, ਗੇਂਦ, ਗਲੋਬ; ਦਾਇਰਾ (ਟ.ਕ. gola-krīḍa, ਗੇਂਦ ਨਾਲ ਖੇਡਣਾ)

~ **ਗੋਲ਼ੀ,** ਕੋਈ ਛੋਟੀ ਗੋਲ ਚੀਜ਼; ਬੰਦੂਕ ਜਾਂ ਦਵਾਈ ਦੀ ਗੋਲ਼ੀ — ਜਿਵੇਂ ਉੱਪਰ

**ਗੋਲਕ** ਰੁਪਏ ਪੈਸੇ ਜਮ੍ਹਾਂ ਕਰਨ ਵਾਲੀ ਸੰਦੂਕੜੀ — *ਫਾਰਸੀ* **ਗੋਲਕ,** ਇੰਜ;

*ਅਰਬੀ* ਰੂਪ **ਗ਼ੁਲਕ,** ਤਜੌਰੀ; ਟ.ਕ. **ਗ਼ੱਲਾ,** ਪੈਸੇ ਰੱਖਣ ਵਾਲੀ ਪੇਟੀ [√**ਗ਼ਲ,** ਪਾਉਣਾ, ਦਾਖ਼ਲ ਕਰਨਾ]
⇒ **ਗ਼ੱਲਾ**

**ਗੋਲ ਬੀਅਬਾਨੀ** ਜੰਗਲ ਦਾ ਛਲਾਵਾ (ਟ.ਕ. "ਗੋਲ ਬੀਆਬਾਨੀ ਮੇ ਸਭ ਹੀ ਕੋ ਮਾਰ ਹੈਂ"; ਚਰਿਤ੍ਰ 217) — *ਅਰਬੀ* **ਗ਼ੂਲ-ਏ-ਬਿਆਬਾਨੀ,** ਜੰਗਲ ਦਾ ਛਲੇਡਾ (ਜੋ ਕਈ ਰੂਪ ਧਾਰਨ ਕਰਦਾ ਹੈ) [**ਗ਼ੂਲ,** ਛਲਾਵਾ, ਛਲੇਡਾ + *ਫ਼ਾਰਸੀ* **ਬਿਆਬਾਨ,** ਜੰਗਲ]; ਟ.ਕ. *ਅੰਗ.* ghoul, ਇਕ ਮੁਰਦਾਰਖੋਰ ਦੁਰਆਤਮਾ < *ਅਰਬੀ,* ਜਿਵੇਂ ਉੱਪਰ
**ਨੋਟ.** ਟ.ਕ. *ਅਰਬੀ* **ਮੁਗ਼ੀਲਾਂ,** ਕਿੱਕਰ ਦਾ ਬਿਰਛ; ਮੂਲ ਅਰਥ 'ਛਲੇਡੇ ਦੀ ਮਾਂ (ਇਸ ਅੰਧ-ਵਿਸ਼ਵਾਸ ਤੋਂ ਕਿ ਕਿੱਕਰ ਦੇ ਬਿਰਛ ਤੇ ਭੂਤ ਰਹਿੰਦੇ ਹਨ); **ਉਮ,** ਮਾਤਾ + **ਗੀਲਾਨ,** ਬਹੁਵਚਨ ਵਲੋਂ **ਗ਼ੌਲ,** ਜਿਵੇਂ ਉੱਪਰ

**ਗੋਲਾ** ਗੁਲਾਮ, ਦਾਸ (ਟ.ਕ. 'ਤਾਸ਼ ਦਾ ਗੋਲਾ'); ਜੋ ਸਾਊ ਨਹੀਂ ('ਬੀਬੇ' ਦੇ ਉਲਟ) — *ਸੰਸ.* gola, golaka, ਵਿਧਵਾ ਦਾ ਜਾਰਜ ਪੁੱਤਰ
~**ਗੋਲੀ,** ਦਾਸੀ, ਬਾਂਦੀ — ਉਪਰੋਕਤ ਦਾ ਇਲਿੰਗ ਰੂਪ

**ਗੋਵਰਧਨ** ਵਿੰਦਰਾਬਨ ਦੇ ਨਿਕਟ ਇਕ ਪਹਾੜ ਦਾ ਨਾਂ; ਮੂਲ ਅਰਥ 'ਗਊਆਂ ਦਾ ਵਾਧਾ ਕਰਨ ਵਾਲਾ', ਅਰਥਾਤ 'ਗਊਆਂ ਦੀਆਂ ਚਰਾਂਦਾਂ ਵਾਲਾ' — *ਸੰਸ.* govardhana, ਇੰਜ [go, ਗਊ + √vardh, ਵਾਧਾ ਹੋਣਾ]
⇒ **ਗਊ; ਵਧਣਾ**

**ਗੋਵਿੰਦ** (ਗੋਬਿੰਦ), ਕ੍ਰਿਸ਼ਨ ਦੀ ਉਪਾਧੀ (ਟ.ਕ. "ਆਖਹਿ ਗੋਪੀ ਤੇ ਗੋਵਿੰਦ"; ਜਪੁ); ਗੁਰੂ ਗੋਬਿੰਦ ਸਿੰਘ ਜੀ — *ਸੰਸ.* govinda, ਕ੍ਰਿਸ਼ਨ ਅਤੇ ਵਿਸ਼ਨੂ ਦੀ ਉਪਾਧੀ; ਗੁਆਲਿਆ ਦਾ ਮੁਖੀ [go, ਗਊ + vinda, ਪ੍ਰਾਪਤ ਕਰਨ ਵਾਲਾ; ਸਮਾਨ vid]
**ਨੋਟ.** ਮੋਨੀਅਰ-ਵਿਲੀਅਮਜ਼ ਅਨੁਸਾਰ (ਸੰਭਵ ਤੌਰ ਤੇ) govinda ਦਾ ਸਬੰਧ gov-inda < gopendra (gopa, ਗਊਆਂ ਦੀ ਰੱਖਿਆ ਕਰਨ ਵਾਲਾ, ਗਊ-ਪਾਲਕਾਂ ਦਾ ਮੁਖੀ + indra, ਵੱਡਾ, ਉੱਤਮ) ਨਾਲ ਹੈ

**ਗੌਂ** ਲੋੜ, ਗਰਜ਼, ਸੁਆਰਥ (ਟ.ਕ. 'ਗੌਂ ਭੁਨਾਵੇ ਜੌਂ'); *ਬੰਗਾ.* **ਗੌਂ,** ਸਨਕ, ਸ਼ੁਦਾਅ; *ਹਿੰਦੀ* **ਗੌਂ,** ਮੌਕਾ, ਲੋੜ; *ਮਰਾ.* **ਗਵ,** ਮੌਕਾ — *ਸੰਸ.* gamana, ਗਤੀ, ਰਵਾਨਗੀ; ਨੇੜੇ ਪਹੁੰਚਣ, ਪ੍ਰਾਪਤ ਕਰਨ ਆਦਿ [√gam, ਜਾਣਾ]

**ਗੌਣ**[1] ਦੂਜੇ ਦਰਜੇ ਦਾ — *ਸੰਸ.* gauṇa, ਦੂਜੇ ਦਰਜੇ ਦਾ, ਗੈਰ ਜ਼ਰੂਰੀ
⇒ **ਗੁਣ**
**ਨੋਟ. ਗੁਣ** ਅਤੇ **ਗੌਣ** ਦੀ ਅਰਥ-ਵਿਆਖਿਆ ਇੰਜ ਕੀਤੀ ਜਾ ਸਕਦੀ ਹੈ; 1. ਤੰਦੀਆਂ (strands) ਨੂੰ ਪਰਸਪਰ ਮੇਲ ਕੇ ਵੱਟਿਆ ਧਾਗਾ = ਡੋਰੀ; 2. ਸਮੂਹ ਦਾ ਇਕ ਭਾਗ, one of the parts that are bound together to form the whole; ਸੰਘਟਕ ਭਾਗ = ਤੰਦੀ, ਲੜੀ, strand; ਇਸ ਲਈ ਭਾਗ, part = ਅੰਸ਼ਕ, partial, ਦੂਜੇ ਦਰਜੇ ਦਾ, secondary, subordinate, ਗੌਣ 3. ਭਾਗ, a part (ਬਹੁ-ਵਚਨ) = ਯੋਗਤਾ, ਖੂਬੀ, talent, ability (ਟ.ਕ. 'a man of parts')

**ਗੌਣ**[2] ਜਾਣ (ਟ.ਕ. 'ਆਵਾ-ਗੌਣ'); *ਬੰਗਾ.* **ਗੋਨਾ,** ਜਾਣਾ (ਜਿਵੇਂ 'ਆਨਾ ਗੋਨਾ'); *ਹਿੰਦੀ* **ਗੋਨਾ,** ਵਹੁਟੀ ਨੂੰ ਘਰ ਲਿਆਉਣ ਦਾ ਭਾਵ — **ਗਵਣ** ਦਾ ਵਿਕਸਤ ਰੂਪ; ਦੇਖੋ **ਗਮਨ**

**ਗੌਤਮ** ਮਹਾਤਮਾ ਬੁੱਧ ਦਾ ਨਾਂ; ਮਰਦਾਨਾਂ ਵਿਅਕਤੀਗਤ ਨਾਂ; ਮੂਲ ਅਰਥ 'ਗਊਆਂ ਵਿਚੋਂ ਉੱਤਮ' — *ਸੰਸ.* gotama, ਇੰਜ [go, ਗਊ + ਤੀਜੀ ਡਿਗਰੀ ਦਾ ਸੂਚਕ ਪਿਛੇ. tama]

**ਗ਼ੌਰ** ਧਿਆਨ, ਗਹੁ, ਸੋਚ ਵਿਚਾਰ —

*ਅਰਬੀ* **ਗ਼ੌਰ,** ਡੂੰਘਾਈ, ਥਾਹ, ਨੀਵੀਂ ਧਰਤੀ; ਹੇਠਾਂ ਜਾਂ ਤਹਿ ਵਿਚ ਜਾਣ ਦਾ ਭਾਵ, ਧਿਆਨ [√**ਗ਼ੌਰ,** ਗਹਿਰਾਈ ਵਿਚ ਜਾਣਾ]

**⇒ ਗਾਰ**

**ਗੌਰਜਾਂ** ਪਾਰਵਤੀ ਦੀ ਇਕ ਉਪਾਧੀ — *ਸੰਸ.* girijā, ਪਾਰਵਤੀ; ਮੂਲ ਅਰਥ 'ਪਰਬਤ ਦੀ ਜਾਈ' (ਇਸ ਲਈ ਕਿ ਪਾਰਵਤੀ ਹਿਮਾਲੀਆਂ ਪਰਬਤ ਦੀ ਬੇਟੀ ਹੈ) [giri, ਪਹਾੜ + jā, ਪੈਦਾ ਹੋਈ < [√jan, ਪੈਦਾ ਹੋਣਾ ਜਾਂ ਕਰਨਾ]

**ਗੌਰਵ** ਵਡੱਪਣ, ਰੁਤਬਾ, ਇੱਜਤ, ਮਾਨ; ਮੂਲ ਅਰਥ 'ਭਾਰੀਪਣ'; ਇਸ ਲਈ ਮਹੱਤਵ, ਸ਼ਾਨ (ਹਲਕੇ, ਅਰਥਾਤ ਘਟੀਆ ਜਾਂ ਤੁੱਛ ਦੇ ਉਲਟ) — *ਸੰਸ.* gaurava, ਵਡਿਆਈ, ਵਡੱਪਣ; ਭਾਰ; ਮਹੱਤਵ < guru (ਵਿਸ਼ੇਸ਼ਣ), ਭਾਰੀ, ਮਹੱਤਵਪੂਰਨ

**~ ਗੌਰਵਤਾਈ,** ਵਡਿਆਈ, ਬਜ਼ੁਰਗੀ, ਇਜ਼ਤ, ਮਾਣ — *ਸੰਸ.* gauravatā, ਭਾਰੀਪਣ, ਵਡਿਆਈ ਆਦਿ; ਦੇਖੋ **ਗੁਰੂਤਾ**

**ਗੌਰੀ** ਪਾਰਵਤੀ, ਸ਼ਿਵ ਦੀ ਪਤਨੀ; ਮੂਲ ਅਰਥ 'ਗੋਰੇ ਰੰਗ ਦੀ', "the brilliant goddess" (ਦੇਖੋ ਮੋਨ. ਵਿਲ.); gaura, ਗੋਰ, ਚਿੱਟਾ; ਪੀਲਾ; ਚਮਕਦਾਰ; ਉੱਜਲ; ਸੁੰਦਰ; ਕਣਕਵੰਨੀ; ਪ੍ਰਿਥਵੀ, ਧਰਤੀ; ਹਲਦੀ; ਚਿੱਟਾ ਰੰਗ

**ਨੋਟ.** *ਅੰਗ.* wheat (ਕਣਕ) ਅਤੇ white (ਚਿੱਟਾ) ਸਮ-ਮੂਲਕ ਸ਼ਬਦ ਹਨ

**ਗੌੜ** (ਪੁਰਾਤਨ) ਪੂਰਬੀ ਬੰਗਾਲ ਅਤੇ ਉੜੀਸਾ ਦੇ ਵਿਚਕਾਰਲਾ ਦੇਸ; *ਬੰਗਾਲ;* ਬ੍ਰਾਹਮਣਾਂ ਦੀ ਇਕ ਜਾਤੀ; ਮੂਲ ਅਰਥ 'ਗੁੜ-ਪ੍ਰਦੇਸ਼, sugar country' — *ਸੰਸ.* gauda, ਇੰਜ

**~ ਗੌੜੀ,** ਗੌੜ ਦੇਸ਼ ਨਾਲ ਸਬੰਧਤ; ਗੌੜ ਦੇਸ਼ ਦੇ ਕਾਵਿ ਨਾਲ ਸਬੰਧਤ; ਇਕ ਰਾਗਨੀ ਦਾ ਨਾਂ — *ਸੰਸ.* gaudī, ਇਕ ਰਾਗਨੀ; ਗੁੜ ਦੀ ਬਣੀ ਮਦਰਾ

# ਘ

**ਘਉ** (ਘੌਂ), ਹੁੱਟ, ਗਰਮੀ (ਟ.ਕ. 'ਘੌਂ ਪੈਣਾ') — **ਘਾਮ** ਦਾ ਵਿਕਸਤ ਰੂਪ; ਦੇਖੋ **ਘਾਮ**

**ਘਸਣਾ** ਰਗੜ ਨਾਲ ਘੱਟ ਜਾਣਾ; *ਪ੍ਰਾਕ.* **ਘਸ-;** *ਹਿੰਦੀ* **ਘਸਨਾ;** *ਉੜੀ.* **ਘਸਿਬਾ,** ਰਗੜਨਾ; ਮਾਲਸ਼ ਕਰਨਾ — *ਸੰਸ.* √gharsh, ਰਗੜਨਾ, ਮਲਣਾ; ਸਮਾਨ √ghṛsh

~ **ਘਸਰਨਾ,** ਲੰਘਦੇ ਹੋਏ ਰਗੜ ਖਾਣਾ, ਛੂਹਣਾ — **ਘਸਣਾ** ਤੋਂ 'ਰ' ਦੇ ਆਗਮ ਦੁਆਰਾ

⇒ **ਸੰਘਰਸ਼**

**ਘੱਗਰਾ** (ਪੁਰਾਣੇ ਜ਼ਮਾਨੇ ਪਾਇਆ ਜਾਣ ਵਾਲਾ) ਇਕ ਪ੍ਰਕਾਰ ਦਾ ਲਹਿੰਗਾ; *ਸਿੰਧੀ* **ਘਾਘਰੋ;** *ਗੁਜ.* **ਘਾਘਰੀ;** *ਮਰਾ.* **ਘਾਘਰੀ;** *ਹਿੰਦੀ* **ਘਾਘਰਾ, ਘੰਘੇਰਾ** — *ਸੰਸ.* gharghari, ਘੁੰਘਰੂਆਂ ਵਾਲਾ ਲਹਿੰਗਾ

**ਘਟ** ਦੇਹ, ਸਰੀਰ (ਟ.ਕ. "ਘਟ ਫੂਟੇ ਕੋਊ ਬਾਤ ਨ ਪੂਛੈ"; ਕਬੀਰ); ਦਿਲ, ਮਨ, ਅੰਤਹਕਰਣ (ਟ.ਕ. "ਘਟਿ ਘਟਿ", ਹਰਿ ਇਕ ਦਿਲ ਵਿਚ) — *ਸੰਸ.* ghaṭa, ਘੜਾ [√ghaṭ, ਜੋੜਨਾ, ਇਕੱਠਾ ਕਰਨਾ; ਇਸ ਲਈ ਬਣਾਉਨਾ, ਰਚਨਾ ਕਰਨਾ]

⇒ **ਘੜਨਾ**

**ਨੋਟ.** ਉਪਰੋਕਤ ਸੰਦਰਭ ਵਿਚ **ਘਟ** (ਸਰੀਰ) ਦਾ ਮੂਲ ਭਾਵ 'ਘਟਿਤ', ਅਰਥਾਤ (ਦੈਵੀ ਸ਼ਕਤੀ ਵਜੋਂ) 'ਘੜੀ ਹੋਈ ਵਸਤੂ' ਹੈ। ਇਸ ਸਬੰਧ ਵਿਚ ਦੇਖੋ **ਦੇਹ**

**ਘਟਣਾ** ਵਾਪਰਨਾ, ਮੂਲ ਅਰਥ 'ਜੁੜਨਾ, ਸੰਯੁਕਤ ਹੋਣਾ', ਅਰਥਾਤ (ਵੱਖ-ਵੱਖ ਪਰਿਸਥਿਤੀਆਂ ਦਾ) ਜੁੜਨਾ, ਹਾਲਾਤ ਦਾ ਬਣਨਾ — *ਸੰਸ.* √ghaṭ, ਜੋੜਨਾ, ਇਕੱਠਾ ਕਰਨਾ; ਬਣਾਉਨਾ

~ **ਘਟਕ,** ਰਚਨ-ਅੰਗ, constituent part — *ਸੰਸ.* ghaṭaka, ਯਤਨ ਕਰਨ ਵਾਲਾ; ਮੌਲਿਕ, ਬੁਨਿਆਦੀ; ਰਚਨ-ਅੰਗ — ਉਪਰੋਕਤ ਉੱਤੇ ਆਧਾਰਤ

⇒ **ਸੰਘਟਣ; ਘੜਨਾ**

**ਘੰਟਾ** ਵੱਡੀ ਘੜੀ, ਕਲਾਕ (ਟ.ਕ. 'ਘੰਟਾ-ਘਰ'); ਘੜਿਆਲ, ਟੱਲ; ਸੱਠਾਂ ਮਿੰਟਾਂ ਦਾ ਸਮਾਂ, ਮੂਲ ਅਰਥ 'ਧਾਤ ਦੀ ਪਲੇਟ, ਜਿਸ ਤੇ ਨਿਸ਼ਚਿਤ ਸਮੇਂ ਤੇ ਸੱਟ ਮਾਰਕੇ ਸਮੇਂ ਦੀ ਸੂਚਨਾ ਦਿੱਤੀ ਜਾਂਦੀ ਸੀ; *ਪ੍ਰਾਕ.* **ਘੰਟ;** *ਸਿੰਧੀ* **ਘੰਡੁ;** *ਉੜੀ.* **ਘੰਟਾ,** ਵੱਡੀ ਘੜੀ; *ਮਰਾ.* **ਘਾਂਟ** — *ਸੰਸ.* ghaṇṭa, ਘੜਿਆਲ

~ **ਘੰਡ** *(ਲਹਿੰ.)* ਬਲਦਾਂ ਦੇ ਗਲ ਵਿਚ ਪਾਉਣ ਵਾਲੀ ਟੱਲੀ — ਉਕਤ ਦਾ ਇਕ ਭੇਦ

**ਘਟਾਉਣਾ** ਕਿਸੇ ਤੇ ਲਾਗੂ ਕਰਨਾ, ਮਿਸਾਲ ਦੇਣਾ — *ਸੰਸ.* √ghaṭ, ਜੋੜਨਾ, ਮੇਲਣਾ; ਬਣਾਉਨਾ; ਵਾਪਰਨਾ, ਸੰਭਵ ਹੋਣਾ, ਮੇਲ ਖਾਣਾ, "to suit"

⇒ **ਘਟਣਾ** (ਵਾਪਰਨਾ); **ਘੜਨਾ**

**ਘੱਠਾ** ਘਸਿਆ (ਟ.ਕ. "ਖਾਦਿਆ ਖਾਦਿਆ ਮੁਹ ਘਠਾ"; ਮ.5); ਰਗੜ ਨਾਲ ਹੱਥ ਦੀ ਕਰੜੀ ਹੋਈ ਥਾਂ, ਘੱਟਨ; *ਪ੍ਰਾਕ.* **ਘੱਟ, ਘਿੱਟ;** *ਸਿੰਧੀ,* **ਘੱਠੋ,** ਘਸਿਆ — *ਸੰਸ.* ghṛshṭa; ਭੂ. ਕਿਰ. ਵਲੋਂ √gharsh, ਘਸਣਾ

⇒ **ਘਸਣਾ**

**ਘਣ** ਹਥੌੜਾ; ਚੌਰਸ ਸ਼ਕਲ, ਜੋ ਲੰਬਾਈ, ਚੁੜਾਈ ਅਤੇ ਉਚਾਈ ਵਿਚ ਇਕਸਾਰ ਹੋਵੇ, cube; ਬੱਦਲ (ਟ.ਕ. "ਘਣ ਵਰਸਹਿ ਰੁਤਿ ਆਏ"; ਤੁਖਾਰੀ ਬਾਰਹਮਾਹਾ); 'ਪਰੇ ਸੁੱਟਣ ਵਾਲਾ' ਦਾ ਸਮਾਸੀ ਰੂਪ (ਟ.ਕ. 'ਕ੍ਰਿਤ-ਘਣ') — *ਸੰਸ.* ghana < √han, ਸੱਟ ਮਾਰਨਾ, to strike; ਦੇਖੋ **ਘਣਾ** ਦੇ ਅਧੀਨ ਨੋਟ.

~ **ਘਣਸ਼ਾਮ,** ਕ੍ਰਿਸ਼ਨ ਦੀ ਇਕ ਉਪਾਧੀ; ਮੂਲ ਅਰਥ 'ਬੱਦਲ ਵਰਗੇ ਗੂੜ੍ਹੇ ਰੰਗ ਦਾ' — *ਸੰਸ.* ghana + śyāma, ਕਾਲਾ

⇒ **ਘਾਣ; ਘਾਣੀ; ਘਾਤ; ਘਣਾ; ਸੰਘ; ਘਾਉ**

~ **ਘਣਾ** ਸੰਘਣਾ, ਗਾੜ੍ਹਾ, ਬਹੁਤ, ਅਧਿਕ — *ਸੰਸ.* ghana, ਸੰਘਣਾ ਆਦਿ; ਦੇਖੋ **ਘਣ**

**ਨੋਟ.** ਮੋਟੀਅਰ-ਵਿਲੀਅਮਜ਼ ਨੇ ghana (ਮੂਲ ਅਰਥ 'ਸੱਟ ਮਾਰਨ, to strike) ਦੇ ਤਹਿਤ ਅਨੇਕ ਅਰਥ ਪੇਸ਼ ਕੀਤੇ ਹਨ, ਜਿਨ੍ਹਾਂ ਦੀ ਵਿਆਖਿਆ ਇੰਜ ਕੀਤੀ ਜਾ ਸਕਦੀ ਹੈ; ਸੱਟ ਮਾਰਨ ਦਾ ਸਾਧਨ = **ਹਥੌੜਾ;** ਧਾਤ ਦੀ ਪਲੇਟ, ਜਿਸ ਨੂੰ ਸੱਟ ਮਾਰ ਕੇ ਵਜਾਇਆ ਜਾਂਦਾ ਹੈ = ਘੜਿਆਲ; ਸੱਟ ਮਾਰੀ ਹੋਈ ਵਸਤੂ, any compresed or compact mass = ਮੇਘ, ਬੱਦਲ; ਘਣਤਾ *(ਲਾਖ.),* ਵਾਧਾ, ਵਿਸਥਾਰ, ਅਧਿਕਤਾ; a cube; (ਵਿਸ਼ੇਸ਼ਣ), ਠੋਸ, ਸੰਘਣਾ, ਘਣਾ; ਅਧਿਕ; ਸਮੂਹ; ਤਮਾਮ (ਟ.ਕ. "ਡੂਬੇ ਨਾਮ ਬਿਨੁ ਘਣ ਸਾਥ"; ਮ.5)।

ਉਕਤ ਸਬੰਧ ਵਿਚ ਹੋਰ ਦੇਖੋ : *ਸੰਸ.* saṃghāta, ਪਰਸਪਰ ਟਕਰਾਉ, ਕਤਲ, ਹੱਤਿਆ; ਯੁੱਧ; ਸੰਘਣਤਾ, ਜਮਾਉ; ਸੰਜੋਗ, ਇਕੱਠ, ਭੀੜ, ਸਮੂਹ; ਕਾਫਲਾ [ਅਗੇ. sam + ghāta, ਜਿਵੇਂ ਉੱਪਰ]। 'ਸੱਟ ਮਾਰਨਾ, 'to strike' ਅਤੇ 'ਅਧਿਕਤਾ, ਚੋਖਾਪਣ' ਲਈ ਹੋਰ ਦੇਖੋ *ਅਰਬੀ* **ਜ਼ਰਬ,** ਸੱਟ, ਚੋਟ; ਹੋਰ ਅਰਥ 'ਗੁਣਾ ਕਰਨ, multiplication', ਅਰਥਾਤ ਅਧਿਕ ਕਰਨ। ਇੰਜ ਹੀ ਘਣਾ ਸ਼ਬਦ ਮੂਲ ਅਰਥ ਦੀ ਦ੍ਰਿਸ਼ਟੀ ਤੋਂ *ਅੰਗ.* compression [< press, ਮੂਲ ਅਰਥ to strike] ਨਾਲ ਚੋਖਾ ਮੇਲ ਖਾਂਦਾ ਹੈ

**ਘਨਈਆ** (ਕਨ੍ਹਈਆ), ਭਗਵਾਨ ਕ੍ਰਿਸ਼ਨ; ਟ.ਕ. *ਪਾਲੀ.* **ਕਣ੍ਹ,** ਕਾਲਾ; *ਪ੍ਰਾਕ.* **ਕਿਣ੍ਹ,** ਕ੍ਰਿਸ਼ਨ — *ਸੰਸ.* kṛṣhṇa, ਕ੍ਰਿਸ਼ਨ; ਕਾਲਾ, ਸ਼ਿਆਮ

⇒ **ਕਾਨ੍ਹ**

**ਘਰ** ਰਹਿਣ ਦੀ ਥਾਂ; ਚੌਸਰ ਦਾ ਖਾਨਾ; ਛੰਦ ਦਾ ਚਰਨ — *ਸੰਸ.* gṛha, ਘਰ [√gṛh, ਪਕੜਨਾ, ਕਬਜ਼ਾ ਕਰਨਾ, ਮੱਲਣਾ; ਇਸ ਲਈ ਵਸਣਾ; ਸਬੰਧਤ √grah, ਪਕੜਨਾ, ਲੈਣਾ ਆਦਿ]

**ਘਰਾਟ** ਪਾਣੀ ਦੇ ਜ਼ੋਰ ਨਾਲ ਚੱਲਣ ਵਾਲੀ ਚੱਕੀ; *ਪ੍ਰਕਾ.* **ਘਰੱਟ** (ਦੇਖੋ ਟਰਨਰ) — *ਸੰਸ.* gharaṭṭa, ਚੱਕੀ ਦਾ ਪੁੜ; ਸਮਾਨ gharaṭṭaka

**ਨੋਟ.** ਟਰਨਰ ਅਨੁਸਾਰ **ਘਰਾਟ** ਦਾ ਆਧਾਰ *gharshṭra ਹੈ

**ਘਰੀਣੀ** ਇਕ ਕੀਟ, ਜੋ ਕੰਧਾਂ ਉਤੇ ਗਿੱਲੀ ਮਿੱਟੀ ਦੁਆਰਾ ਆਪਣਾ ਘਰ ਬਣਾਉਂਦਾ ਹੈ; *ਪ੍ਰਾਕ.* **ਗਿਹਣੀ;** *ਆਸਾ.* **ਘੈਨੀ,** ਘਰ ਦੀ ਮਾਲਕਣ — *ਸੰਸ.* gṛhiṇī, ਘਰ ਵਾਲੀ; ਦੇਖੋ **ਗ੍ਰਹਿਣੀ**

**ਘੜਨਾ** ਬਣਾਉਣਾ, ਰਚਨਾ ਕਰਨਾ (ਟ.ਕ. 'ਗਹਿਣੇ ਘੜਨਾ'); ਤਰਾਸ਼ਨਾ, ਛਿੱਲਣਾ (ਟ.ਕ. 'ਕਲਮ ਘੜਨਾ'); (ਭਾਂਡੇ) ਬਣਾਉਣਾ (ਟ.ਕ. "ਘੜਿ ਭਾਂਡੇ ਜਿਨਿ ਆਵਿ ਸਾਜੀ"; ਮ.1); *ਪਾਲੀ.* **ਘਾਟ,** ਜੋੜਨਾ; *ਸਿੰਧੀ* **ਘੜਣੁ,** ਘੜਨਾ; *ਗੁਜ.* **ਘੜਵੁੰ;** *ਮਰਾ.* **ਘਡਣੇਂ** — *ਸੰਸ.* √ghaṭ, ਜੋੜਨਾ, ਇਕੱਠਾ ਕਰਨਾ, to join together, unite, assemble

⇒ **ਘਟਣਾ; ਘੜਾ; ਉਘਾੜਨਾ; ਉਦਘਾਟਣ; ਸੁੱਘੜ; ਦੁਘੜਾ; ਸੰਘਟਣ**

**ਘੜਾ** ਭੀੜੇ ਮੂੰਹ ਵਾਲਾ ਮਿੱਟੀ ਦਾ ਭਾਂਡਾ, ਜਿਸ ਵਿਚ ਪਾਣੀ ਭਰਿਆ ਜਾਂਦਾ ਹੈ; *ਪਾਲੀ* **ਘਟ;** *ਪ੍ਰਾਕ.* **ਘਡ;** *ਸਿੰਧੀ* **ਘੜੋ;** *ਬੰਗਾ.* **ਘੜਾ;** *ਮਰਾ.* **ਘਡਾ** — *ਸੰਸ.* ghaṭa, ਘੜਾ [√ghaṭ, ਘੜਨਾ, ਬਨਾਉਣਾ ਆਦਿ]; ਦੇਖੋ **ਘੜਨਾ**

~ **ਘੜਵੰਜੀ** (ਘੜੌਂਜੀ), ਘੜੇ ਰੱਖਣ ਲਈ ਲੱਕੜੀ ਦਾ ਬਣਿਆ ਢਾਂਚਾ; *ਹਿੰਦੀ* **ਘੜੌਂਚੀ;** *ਬਿਹਾ.* **ਘੜੌਂਚੀ** — *ਸੰਸ.* ghaṭa-mañca, ਇੰਜ [ghaṭa + mañca, ਮੰਚ]; ਦੇਖੋ ਟਰਨਰ

**ਘੜਿਆਲ** ਸਮਾਂ ਦੱਸਣ ਲਈ ਵਜਾਈ ਜਾਂਦੀ ਤਵੇ ਦੇ ਆਕਾਰ ਦੀ ਘੰਟੀ; *ਹਿੰਦੀ* **ਘੜਿਆਲ;** *ਗੁਜ.* **ਘੜਿਯਾਲ;** *ਮਰਾ.* **ਘਡਿਯਾਲ** — *ghāṭitāla, ਵਜਾ ਕੇ ਸਮਾਂ ਦੱਸਣ ਦਾ ਸਾਧਨ [ghaṭi, ਘੜੀ + √tāḍ, ਵਜਾਉਣਾ, ਸੱਟ ਮਾਰਨਾ]

~ **ਘੜਿਆਲੀ,** ਘੜਿਆਲ ਵਜਾਉਣ ਵਾਲਾ; ਘੜਿਆਲ ਤੇ ਸੱਟ ਮਾਰ ਕੇ ਲੋਕਾਂ ਨੂੰ ਸਮੇਂ ਤੋਂ ਸੂਚਤ ਕਰਨ ਵਾਲਾ

⇒ **ਘੜੀ; ਤਾੜਨਾ**

**ਘੜੀ** ਸਮਾਂ ਦੱਸਣ ਵਾਲਾ ਯੰਤਰ; ਸੱਠ ਪਲਾਂ ਜਾਂ ਚੌਵੀ ਮਿੰਟਾਂ ਦਾ ਸਮਾਂ; ਮੂਲ ਅਰਥ 'ਛੋਟਾ ਘੜਾ'; ਇਸ ਲਈ ਜਲ-ਘੜੀ; *ਪਾਲੀ* **ਘੜੀ,** ਛੋਟਾ ਘੜਾ; *ਪ੍ਰਾਕ.* **ਘਡੀ,** ਜਲ-ਘੜੀ; *ਬੰਗਾ.* **ਘੜੀ,** ਛੋਟਾ ਘੜਾ; ਜਲ-ਘੜੀ; ਚੌਵੀ ਮਿੰਟਾਂ ਦਾ ਸਮਾਂ; *ਗੁਜ.* **ਘੜੀ;** *ਮਰਾ.* **ਘਡੀ** — *ਸੰਸ.* ghaṭi, ਛੋਟਾ ਘੜਾ, ਘਰੋਟੀ; ਜਲ-ਘੜੀ; ਚੌਵੀ ਮਿੰਟਾਂ ਦਾ ਸਮਾਂ

⇒ **ਘੜਾ**

**ਘੜੋਟੀ** ਛੋਟਾ ਘੜਾ — *ਸੰਸ.* ghaṭī, ਛੋਟਾ ਘੜਾ

~ **ਘੜੋਲੀ** *(ਲਹਿੰ.),* ਛੋਟਾ ਘੜਾ (ਟ.ਕ. ਘੜਾ-ਘੜੋਲੀ), ਵਿਆਹ ਦੀ ਇਕ ਰਸਮ, ਜਿਸ ਅਨੁਸਾਰ ਜ਼ਨਾਨੀਆਂ ਸ਼ਿੰਗਾਰਿਆ ਘੜਾ ਲੈ ਕੇ ਖੂਹ ਨੂੰ ਜਾਂਦੀਆਂ ਹਨ ਅਤੇ ਉਸ ਪਾਣੀ ਨਾਲ ਲਾੜੀ ਜਾਂ ਲਾੜੇ ਨੂੰ ਨਹਿਲਾਉਂਦੀਆਂ ਹਨ; *ਹਿੰਦੀ* **ਘੜੋਲਾ** — ਉਕਤ ਦਾ ਵਿਕਸਤ ਰੂਪ

~ **ਘੜੂਅਲੋ,** ਛੋਟਾ ਘੜਾ (ਟ.ਕ. "ਜਿਉ ਆਕਾਸੈ ਘੜੂਅਲੋ ਮ੍ਰਿਗ-ਤ੍ਰਿਸਨਾ ਭਰਿਆ"; ਨਾਮਦੇਵ)

⇒ **ਘੜਾ**

**ਘਾਉ** (ਘਾਅ), ਜ਼ਖਮ, ਫੱਟ (ਟ.ਕ. 'ਘਾਉ ਲੱਗਣਾ'); *ਪ੍ਰਾਕ.* **ਘਾਯ;** *ਸਿੰਧੀ* **ਘਾਉ;** *ਉੜੀ.* **ਘਾ;** *ਗੁਜ.* **ਘਾਂਵ, ਘਾ;** *ਮਰਾ.* **ਘਾਵ** — **ਘਾਤ** ਦਾ ਵਿਕਸਤ ਰੂਪ; ਦੇਖੋ **ਘਾਤ**

~ **ਘਾਇਲ** (ਘੈਲ), ਜ਼ਖਮੀ (ਟ.ਕ. 'ਘਾਇਲ ਹੋਣਾ') — ਉਪਰੋਕਤ ਤੇ ਆਧਾਰਤ

**ਘਾਟ** ਨਦੀ ਜਾਂ ਤਾਲਾਬ ਦਾ ਕੰਢਾ, ਜਿੱਥੇ ਪਾਣੀ ਵਿਚ ਉਤਰਨ ਲਈ ਪਉੜੀਆਂ ਬਣੀਆਂ ਹੋਣ; ਦਰਿਆ ਨੂੰ ਪਾਰ ਕਰਨ ਦੀ ਥਾਂ, ਪੱਤਣ; ਦਰਿਆ ਦਾ ਉਹ ਭਾਗ, ਜਿਥੇ ਪੀਣ ਲਈ ਪਾਣੀ ਭਰਿਆ ਜਾਵੇ (ਟ.ਕ. 'ਪੰਘਟ'); ਦਰਿਆ ਤੇ ਕੱਪੜੇ ਧੋਣ ਦੀ ਥਾਂ (ਟ.ਕ. 'ਧੋਬੀ-ਘਾਟ'); ਦਰਿਆ ਦੇ ਕੰਢੇ ਮੁਰਦੇ ਨੂੰ ਦਾਗ ਦੇਣ ਦੀ ਥਾਂ (ਟ.ਕ. 'ਸ਼ਮਸ਼ਾਨ ਘਾਟ'); ਲਾਂਘਾ, ਰਸਤਾ (ਟ.ਕ. 'ਜਾਊ ਨ ਜਮ ਕੈ ਘਾਟਿ"; ਮ.5) — *ਸੰਸ.* ghaṭṭa, ਘਾਟ, ਪੱਤਣ

**ਘਾਣ** ਪਕਵਾਨ ਬਣਾਉਣ ਲਈ ਕੜਾਹੀ ਵਿਚ ਪਾਈ ਗਈ ਸਮੱਗਰੀ , ਮਿਕਦਾਰ (ਟ.ਕ. 'ਘਾਣ ਪਾਉਣਾ'); ਢੇਰ, ਇਕੱਠ; ਕੇਲਿਆਂ ਦਾ ਗੁੱਛਾ; ਸ਼ਹਿਦ ਦੀਆਂ ਮੱਖੀਆਂ ਦਾ ਸਮੂਹ, ਛੱਤਾ; ਮਾਰ-ਵੱਢ, ਕਤਲੇਆਮ (ਟ.ਕ. 'ਘਾਣ ਕਰਨਾ'); *ਪ੍ਰਾਕ.* **ਘਾਯਣ, ਘਾਇਣਾ;** *ਸਿੰਧੀ* **ਘਾਣੀ,** ਬਿਪਤਾ; *ਗੁਜ.* **ਘਾਣ,** ਤਬਾਹੀ — *ਸੰਸ.* ghana; ਦੇਖੋ **ਘਣ**

**ਘਾਣੀ** ਕੋਹਲੂ ਵਿਚ ਪੀੜਣ ਲਈ ਇਕ

ਵਾਰ ਪਾਈ ਤੇਲ-ਬੀਜਾਂ ਦੀ ਮਿਕਦਾਰ; ਲਿਪਾਈ ਲਈ ਤਿਆਰ ਕੀਤਾ ਗਾਰਾ (ਟ.ਕ. 'ਘਾਣੀ ਕਰਨਾ'); ਟ.ਕ. *ਪ੍ਰਾਕ.* **ਘਾਣ,** ਕੋਹਲੂ; *ਸਿੰਧੀ* **ਘਾਣੋ,** ਇੰਜ; *ਗੁਜ.* **ਘਾਣੀ,** ਕੋਹਲੂ; ਕਮਾਦ ਪੀੜਣ ਦਾ ਵੇਲਣਾ; ਮੂਲ ਅਰਥ 'ਨਿਪੀੜਣ ਵਾਲਾ ਯੰਤਰ, a compresser, crusher' — ਦੇਖੋ **ਘਾਣ**

**ਘਾਤ** ਜਾਨੋਂ ਮਾਰਨ ਦਾ ਭਾਵ, ਹੱਤਿਆ (ਟ.ਕ. 'ਜੀਆ-ਘਾਤ'; 'ਆਤਮ-ਘਾਤ'; 'ਵਿਸ਼ਵਾਸ-ਘਾਤ'); ਤਾੜ (ਟ.ਕ. 'ਘਾਤ ਲਾ ਕੇ ਬੈਠਣਾ') — *ਸੰਸ.* ghāta, ਹਮਲਾ, ਨੁਕਸਾਨ; ਝਰੀਟ, ਰਗੜ, ਜਾਨੋਂ ਮਾਰਨ ਦਾ ਭਾਵ [√han, ਨੁਕਸਾਨ ਕਰਨਾ]; ਟ.ਕ. ghāta-tithi, ਅਸ਼ੁੱਭ ਤਿਥੀ

~ **ਘਾਤਕ,** ਘਾਤ ਕਰਨ ਵਾਲਾ, ਹਤਿਆਰਾ; ਮਾਰੂ (ਜਿਵੇਂ ਰੋਗ) — *ਸੰਸ.* ghātaka, ਮਾਰਨ ਵਾਲਾ, ਕਾਤਲ, ਹਿੰਸਕ, ਹਾਨੀਕਾਰਕ, ਤਬਾਹਕੁਨ

⇒ **ਘਣ**

**ਘਾਮ** ਧੁੱਪ, ਗਰਮੀ; *ਪ੍ਰਾਕ.* **ਘੱਮ,** ਗਰਮੀ, ਪਸੀਨਾ; *ਬੰਗਾ.* **ਘਾਮ,** ਧੁੱਪ ਪਸੀਨਾ; *ਹਿੰਦੀ* **ਘਾਮ;** *ਮਰਾ.* **ਘਾਮ** — *ਸੰਸ.* gharma, ਗਰਮੀ, ਤਾਪ; ਪਸੀਨਾ [√ghr̥, ਜਲਨਾ, ਚਮਕਣਾ; ਸਮਾਨ √ghar]

~ **ਘਿਮ** *(ਲਹਿੰ.),* ਵੱਟ, ਨਮੀ; ਉਪਰੋਕਤ ਦਾ ਰੂਪਅੰਤਰ

⇒ **ਘਉ**

**ਘਾਲ** (ਘਾਲਣਾ[1]), ਸਖਤ ਮਿਹਨਤ, ਔਖਾ ਕੰਮ; ਖੱਟੀ-ਕਮਾਈ (ਟ.ਕ. 'ਖੱਟ-ਘਾਲ'); ਟਹਿਲ, ਸੇਵਾ (ਟ.ਕ. "ਘਾਲ ਸਿਆਣਪ ਉਕਤਿ ਨ ਮੇਰੀ"; ਮ.5); ਮੂਲ ਅਰਥ 'ਜਾਂਮਾਰੀ, ਆਪਾ ਨਸ਼ਟ ਕਰ ਲੈਣ ਦਾ ਭਾਵ' — **ਘਾਲਣਾ[1],** ਤਬਾਹ ਕਰਨਾ ਆਦਿ; ਦੇਖੋ **ਘਾਲਣਾ[2]**

**ਘਾਲਣਾ[2]** ਭੇਜਣਾ, ਘੱਲਣਾ (ਟ.ਕ. "ਮਤ ਘਾਲਹੁ ਜਮ ਕੀ ਖਬਰੀ"; ਕਬੀਰ); ਤਬਾਹ ਕਰਨਾ, ਨਸ਼ਟ ਕਰਨਾ (ਟ.ਕ. "ਆਪੇ ਰਚਨੁ ਰਚਾਇ ਆਪੇ ਹੀ ਘਾਲਿਓਨੁ"; ਮ.4); ਪਾਉਣਾ (ਟ.ਕ. "ਹਮਰੀ ਭੂਮਿ ਕਉਣੁ ਘਾਲੈ ਪੈਰ?; ਮ.5); ਪਿਘਲਾਉਣਾ ਢਾਲਣਾ; *ਮਰਾ.* **ਘਾਲ੍ਹਣੇ,** ਪਾਉਣਾ, ਚੁਆਉਣਾ — *ਸੰਸ.* √ghal ਵਗਣਾ, ਵਹਿਣਾ; ਚੋਣਾ; ਡਿਗਣਾ < √ghr̥, ਇੰਜ

⇒ **ਘਿਰਤ**

**ਨੋਟ.** ਉਕਤ ਬਹੁਅਰਥਕਤਾ ਬਾਰੇ ਟ.ਕ. ਤੁਰਨਾ, ਵਗਣਾ, ਵਹਿਣਾ; ਚੋਣਾ, ਟਪਕਣਾ = ਰੁੜ੍ਹ ਜਾਣਾ, ਨਸ਼ਟ ਹੋਣਾ। ਵਗਾਉਣਾ to cause to flow = ਪਾਉਣਾ, to pour। ਅਗਾਂਹ ਤੁਰਨਾ ਜਾਂ ਤੋਰਨਾ = ਭੇਜਣਾ। ਵਹਾਉਣਾ, to cause to flow = ਪਿਘਲਾਉਣਾ

**ਘਿਣ** ਨਫਰਤ, ਕਚਿਆਣ, ਗਲਾਨੀ; *ਪ੍ਰਾਕ.* **ਘਿਣਾ;** *ਬੰਗਾ.* **ਘਿਨ** — **ਘਿਰਨਾ** ਦਾ ਵਿਕਸਤ ਰੂਪ; ਦੇਖੋ **ਘਿਰਨਾ**

~ **ਘਿਨਾਉਣਾ,** ਜਿਸ ਤੋਂ ਘਿਰਰਾ ਆਵੇ — ਉਪਰੋਕਤ ਦਾ ਆਧਾਰਤ

~ **ਘਿਣਾਧਾ** (ਘਿਣਾਦਾ), ਘਿਰਣਾਯੋਗ — *ਸੰਸ.* ghr̥nita; ਭੂ.ਕਿਰ. ਵਲੋਂ √ghr̥, ਗਰਮ ਹੋਣਾ]

**ਘਿੱਧਾ** *(ਲਹਿੰ.),* ਮੁੱਲ ਲਿਆ, ਖਰੀਦਿਆ (ਟ.ਕ. "ਮੁਲਿ ਨਾ ਘਿਧਾ ਮੈਕੂ ਸਤਿਗੁਰ ਦਿਤਾ"; ਮ.5); *ਸਿੰਧੀ* **ਗਿੱਧਾ** — *ਸੰਸ.* *grbdha < gr̥bhita; ਭੂ.ਕਿਰ. ਰੂਪ ਵਲੋਂ √gr̥bh, ਲੈਣਾ

+ *ਫਾਰਸੀ* **ਗਰਿਫਤਾ,** ਲਿਆ, ਪਕੜਿਆ (ਭੂ.ਕਿਰ. ਵਲੋਂ **√ਗਰਿਫ,** ਲੈਣਾ, ਪਕੜਨਾ)

⇒ **ਘਿਨਣਾ**

**ਘਿਨਣਾ** *(ਲਹਿੰ.),* ਮੁੱਲ ਲੈਣਾ, ਖਰੀਦਣਾ (ਟ.ਕ. "ਖੰਭ ਵਿਕਾਂਦੜੇ ਜੇ ਲਹਾ ਘਿੰਨਾ ਸਾਵੀ ਤੋਲਿ"; ਮ.5); *ਸਿੰਧੀ* **ਗਿਨ੍ਹਣੁ;** *ਪ੍ਰਾਕ.* **ਘਣ-;** *ਮਰਾ.* **ਘਣੇਂ,** ਲੈਣਾ, ਖਰੀਦਣਾ — *ਸੰਸ.* √gr̥bh, ਲੈਣਾ

(gṛbhṇati, ਲੈਂਦਾ ਹੈ); ਸਬੰਧਤ √grah, ਲੈਣਾ, ਪ੍ਰਾਪਤ ਕਰਨਾ, ਖਰੀਦਣਾ

⇒ **ਘਿੱਧਾ**

**ਨੋਟ.** ਟ.ਕ. "ਬਿਛੂਆ ਬੀਕਾਨੇਰੀ ਘਿਨਸਾਂ" (ਗੁਲਾਮ ਫਰੀਦ)

**ਘਿਰਤ** ਘਿਉ (ਟ.ਕ. "ਪੰਜਵਾਂ ਪਾਇਆ ਘਿਰਤੁ"; ਵਾਰ ਆਸਾ) — *ਸੰਸ.* ghṛta, ਮੱਖਣ ਨੂੰ ਗਰਮ ਕਰਕੇ ਬਣਾਇਆ ਪਦਾਰਥ, ਘਿਉ [√ghṛ, ਚੋਣਾ, ਟਪਕਣਾ]

~ **ਘਿਉ** (ਘੀ), ਉਪਰੋਕਤ ਦਾ ਵਿਕਸਤ ਰੂਪ; *ਪਾਲੀ* **ਘਤ;** *ਪ੍ਰਾਕ.* **ਘਿਅ;** *ਗੁਜ.* **ਘੀ;** *ਮਰਾ.* **ਘੀ** — ਉਕਤ ਦਾ ਵਿਕਸਤ ਰੂਪ

~ **ਘੀਆ,** ਇਕ ਤਰ੍ਹਾਂ ਦਾ ਕੱਦੂ (ਗੁੱਦੇ ਦੇ ਘਿਉ-ਸਮਾਨ ਹੋਣੀ ਦੀ ਦ੍ਰਿਸ਼ਟੀ ਤੋਂ; ਟ.ਕ. 'ਘੀਆ-ਕੱਦੂ'; 'ਘੀਆ ਤੋਰੀ'

~ **ਘੀ-ਕੁਆਰ,** ਕੁਆਰ ਦੀ ਬੂਟੀ — *ਸੰਸ.* ghṛta-kumari, ਇੰਜ ("supposed to resemble a virgin in delicacy"; ਦੇਖੋ ਮੋਨ. ਵਿਲ.); **ਘਿਉ; ਕੁਮਾਰੀ**

**ਘਿਰਨਾ** ਨਫਰਤ; ਮੂਲ ਅਰਥ 'ਜਲਣ, ਤਪਸ਼', ਇਸ ਲਈ 'ਭਾਵਨਾ ਦੀ ਤੀਬਰਤਾ', "a hot feeling' — *ਸੰਸ.* ghṛṇā, ਨਫਰਤ, ਤਰਸ, ਧਿਕਾਰ; **ਸਬੰਧਤ** ghṛṇa, **ਗਰਮੀ,** ਤਪਸ਼, ਤਾਪ [√ghṛ, ਗਰਮ ਹੋਣਾ, ਜਲਣਾ; ਸਮਾਨ √ghar]

**+** *ਕ੍ਰੋਸ਼.* gornje, ਜਲਣ , ਬਲਣ [√gor, ਜਲਣਾ]

⇒ **ਘਿਣ**

**ਘੁੱਸਣਾ** *(ਪੋਠੋ.),* ਭੁਲਣਾ, ਭਟਕਣਾ, ਉੱਕਣਾ; ਟ.ਕ. "ਸਤਿਗੁਰ ਕੀ ਗਣਤੈ ਘੁਸੀਐ, ਦੁਖੇ ਦੁਖਿ ਵਿਹਾਇ"; ਮ.3); *ਸਿੰਧੀ* **ਗੁਸਣੁ** — √*ghuss, ਭੁੱਲ ਕਰਨਾ (ਦੇਖੋ ਟਰਨਰ)

~ **ਘੁੱਥਣਾ,** ਉਪਰੋਕਤ ਦਾ ਇਕ ਭੇਦ (ਟ.ਕ. "ਖਸਮਹੁ ਘੁਥੀਆ ਫਿਰਹਿ ਨਿਮਾਣੀਆ"; ਮ.1)

~ **ਘੁੱਥਾ,** ਕੁਰਾਹੇ ਪਿਆ (ਟ.ਕ. "ਮੁੰਢਹੁ ਘੁਥਾ ਜਾਇ"; ਮ.2); *ਸਿੰਧੀ* **ਗੁਥੋ** (ਭੂ.ਕਿਰ. ਵਲੋਂ ghuss, ਜਿਵੇਂ ਉੱਪਰ)

**ਘੁੰਗਚੀ** ਰੱਤੀ, ਮਾਸੇ ਦਾ ਅੱਠਵਾਂ ਹਿੱਸਾ; *ਪ੍ਰਾਕ.* **ਗੁੰਜਾ;** *ਮਰਾ.* **ਗੂੰਜ** — *ਸੰਸ.* guñjā, ਰੱਤੀ

**ਘੁੱਗੂ** ਉੱਲੂ; ਬੇਵਕੂਫ, ਮੂਰਖ; ਮਿੱਟੀ ਦਾ ਖਿਡਾਉਣਾ, ਜੋ ਫੂਕ ਮਾਰਨ ਨਾਲ ਘੂੰ-ਘੂੰ ਕਰਦਾ ਹੈ — *ਸੰਸ.* ghūka, ਉੱਲੂ

~ **ਘੂਆਂ,** ਇਕ ਪ੍ਰਕਾਰ ਦਾ ਖਿਡਾਉਣਾ, ਜਿਸ ਨੂੰ ਘੁਮਾਉਣ ਨਾਲ ਘੂੰ ਘੂੰ ਦੀ ਆਵਾਜ਼ ਆਉਂਦੀ ਹੈ; ਗੱਲ ਨੂੰ ਨਾ ਸਮਝਣ ਵਾਲਾ — ਉਪਰੋਕਤ ਦਾ ਵਿਕਸਤ ਰੂਪ

**ਘੁਣ** ਲੱਕੜੀ ਨੂੰ ਖਰਾਬ ਕਰਨ ਵਾਲਾ ਇਕ ਕੀੜਾ; *ਪ੍ਰਾਕ.* **ਘੁਣ;** *ਸਿੰਧੀ* **ਘੁਣੁ** — *ਸੰਸ.* ghuṇa, ਘੁਣ (ਟ.ਕ. ghuṇa-jarjara, ਕੀਟ-ਖਾਧਾ)

**ਘੁੰਮਣਾ** ਚੱਕਰ ਲਾਉਣਾ, ਭਾਉਣਾ; *ਪ੍ਰਾਕ.* **ਘੁੱਮ-;** *ਸਿੰਧੀ* **ਘੁੱਮਣੁ;** *ਹਿੰਦੀ* **ਘੂਮਨਾ;** *ਮਰਾ.* **ਘੁਮਣੈਂ** — √*ghumm, ਘੁੰਮਣਾ (ਦੇਖੋ ਟਰਨਰ)

~ **ਘੁੰਮਰ,** ਪੱਛਮੀ ਪੰਜਾਬ ਦਾ ਘੇਰਾ ਪਾ ਕੇ ਨੱਚਣ ਵਾਲਾ ਇਕ ਨਾਚ; ਘੇਰਾ, ਚੱਕਰ

**ਘੁਮ੍ਹਾਰ** ਮਿੱਟੀ ਦੇ ਭਾਂਡੇ ਬਨਾਉਣ ਵਾਲਾ — **ਘੁਮਿਆਰ** ਦਾ ਰੂਪਾਂਤਰ; ਦੇਖੋ **ਘੁਮਿਆਰ**

**ਘੁਰਨਾ** ਗੱਜਣਾ (ਜਿਵੇਂ ਬੱਦਲ ਦਾ); ਟ.ਕ. "ਘੁਰਨ ਘਟਾ ਅਤਿ ਕਾਲੀਆ"; ਮ.5); **ਵੱਜਣਾ** (ਟ.ਕ. "ਸਿਰ ਪਰ ਛਤਰ ਨਸ਼ਾਨ ਸੁਨਹਿਰੀ, ਗਿਰਦੇ ਵਾਜੇ ਘੁਰਦੇ" (ਸੈਫ.; ਪੰ.ਕੋ.); *ਹਿੰਦੀ* **ਘੁਰਨਾ,** ਸ਼ੋਰ ਕਰਨਾ; ਸਾਜ਼ ਵਜਾਉਣਾ — *ਸੰਸ.* √ghur, ਫੁੰਕਾਰਨਾ, ਘੁਰ ਘੁਰ ਕਰਨਾ, ਭਿਆਨਕ ਹੋਣਾ; ਉੱਚੀ

ਆਵਾਜ਼ ਬੋਲ ਕੇ ਡਰਾਉਣਾ
⇒ **ਘੋਰ**

**ਘੁਰਾੜਾ** ਸੁੱਤੇ ਪਏ ਮਨੁੱਖ ਦੇ ਮੂੰਹ ਵਿਚ ਨਿਕਲਦੀ ਘੁਰ ਘੁਰ ਦੀ ਆਵਾਜ਼ — *ਸੰਸ.* ghurikā, ਘੁਰਾੜੇ ਮਾਰਨ
~ **ਘੁਰਘੁਰ,** ਕੁੱਤੇ ਜਾਂ ਬਿੱਲੀ ਦੀ ਗੁਰਾਉਣ ਦੀ ਆਵਾਜ਼ — *ਸੰਸ.* ghurghurā, ਕੁੱਤੇ ਜਾਂ ਬਿੱਲੀ ਦੀ ਘੁਰ-ਘਰ ਕਰਨ ਦੀ ਆਵਾਜ਼

**ਘੂਰਨਾ** ਗੁੱਸੇ ਨਾਲ ਦੇਖਣਾ, ਮੱਥੇ ਵੱਟ ਪਾਉਣਾ, ਤਾੜਨਾ; *ਸਿੰਧੀ* **ਘੂਰਣੁ;** *ਹਿੰਦੀ* **ਘੂਰਨਾ** — *ਸੰਸ.* √ghur, ਉੱਚੀ ਬੋਲ ਕੇ ਡਰਾਉਣਾ
~ **ਘੁਰਕਣਾ,** ਡਰਾਉਣਾ, ਝਿੜਕਣਾ; *ਸਿੰਧੀ* **ਘੁਰਕਣੁ;** *ਹਿੰਦੀ* **ਘੁਰਕਨਾ;** *ਗੁਜ.* **ਘੁਰਕਣੁੰ** — ਉਪਰੋਕਤ ਤੇ ਆਧਾਰਤ
⇒ **ਘੂਰਨਾ**

**ਘੇਵਰ** ਇਕ ਪ੍ਰਕਾਰ ਦੀ ਮਿਠਿਆਈ; *ਬੰਗਾ.* **ਘਿਉਰ;** *ਗੁਜ.* **ਘੇਬਰ;** *ਮਰਾ.* **ਘਿਵਰ** — *ਸੰਸ.* ghṛtapūra, ਆਟੇ, ਦੁੱਧ ਅਤੇ ਘਿਉ ਤੋਂ ਬਣੀ ਇਕ ਮਿਠਿਆਈ [ghṛta, ਘਿਉ + pūra, ਭਰਨ ਦਾ ਭਾਵ]
~ **ਘਿਉਰ,** ਉਕਤ ਦਾ ਵਿਕਸਤ ਰੂਪ

**ਘੋਸ਼ਣਾ** ਐਲਾਨ, ਸੂਚਨਾ — *ਸੰਸ.* ghoshaṇā, ਐਲਾਨ, ਮੁਨਾਦੀ, ਉੱਚੀ ਆਵਾਜ਼ ਵਿਚ ਬੋਲਣ [√ghush, ਉੱਚੀ ਆਵਾਜ਼ ਵਿਚ ਬੋਲਣਾ; ਐਲਾਨ ਕਰਨਾ]; ਟ.ਕ. ghosha, ਬੱਦਲਾਂ ਦੀ ਗਰਜ਼; ਐਲਾਨ, ਅਫਵਾਹ; ਅਹੀਰਾਂ ਦੀ ਬਸਤੀ (ਜਿਥੇ ਗਾਈਆਂ ਰੰਭਦੀਆਂ ਹਨ)
~ **ਘੋਖਣਾ,** ਉੱਚੀ ਆਵਾਜ਼ ਨਾਲ ਪੜ੍ਹਣਾ, ਘੋਟਾ ਲਾਉਣਾ; ਜਾਂਚ-ਪੜਤਾਲ ਕਰਨਾ — ਉਪਰੋਕਤ ਦਾ ਵਿਕਸਤ ਰੂਪ
~ **ਘੋਹਾ** *(ਲਹਿੰ.)*, ਐਲਾਨ, ਮੁਨਾਦੀ — ਉਪਰੋਕਤ **ਘੋਖ-** ਦਾ ਵਿਕਸਤ ਰੂਪ

**ਘੋਸੀ** ਦੁੱਧ ਵੇਚਣ ਵਾਲੀ ਇਕ ਜਾਤੀ; ਇਸ ਜਾਤੀ ਦਾ ਵਿਅਕਤੀ; *ਪ੍ਰਾਕ.* **ਘੋਸ,** ਗੁਆਲਿਆਂ ਦੀ ਬਸਤੀ; *ਹਿੰਦੀ* **ਘੋਸ,** ਗੁਆਲਿਆਂ ਦੀ ਇਕ ਜਾਤੀ; **ਘੋਸੀ,** ਗੁਆਲਾ — *ਸੰਸ.* ghosha, ਆਵਾਜ਼, ਧੁਨੀ; ਗੁਆਲਿਆਂ ਦੀ ਬਸਤੀ; ਗੁਆਲਾ [√ghush, ਉੱਚੀ ਆਵਾਜ਼ ਵਿਚ ਬੋਲਣਾ]
⇒ **ਘੋਖ**

**ਘੋਰ** ਡਰਾਉਣਾ, ਭਿਆਨਕ; ਸਖਤ; ਬਹੁਤ, ਜ਼ਿਆਦਾ; ਗਾੜ੍ਹਾ, ਸੰਘਣਾ; ਗਰਜ (ਟ.ਕ. "ਚਾਤ੍ਰਿਕ ਮੋਰ ਬੋਲਤ ਦਿਨ ਰਾਤੀ ਸੁਨਿ ਘਨਹਰ ਕੀ ਘੋਰ"; ਮ.4); *ਪ੍ਰਾਕ.* **ਘੋਰ,** ਡਰਾਉਣਾ — *ਸੰਸ.* ghora, ਭਿਆਨਕ, ਡਰਾਉਣਾ; ਪ੍ਰਚੰਡ [√ghur, ਡਰਾਉਣੀ ਆਵਾਜ਼ ਕੱਢਣਾ]
**ਨੋਟ.** ਉਕਤ ਹਾਲਤ ਵਿਚ "ਭਿਆਨਕ, ਡਰਾਉਣਾ" ਅਤੇ "ਬਦਲਾਂ ਦੀ ਗਰਜ" ਦੀ ਸਹਿਹੋਂਦ ਨੂੰ ਜਾਹਿਜ਼ ਠਹਿਰਾਉਂਦਿਆਂ *ਰੂਸੀ* groza (ਬੱਦਲਾਂ ਦੀ ਗਰਜ) ਦਾ ਹਵਾਲਾ ਥਾਂ ਸਿਰ ਹੈ, ਜੋ grozno (ਡਰਾਉਣਾ, ਖੌਫਨਾਕ) ਨਾਲ ਸਬੰਧਤ ਹੈ

**ਘੋਲਣਾ** ਰਲਾਉਣਾ, ਹੱਲ ਕਰਨਾ, ਖੋਰਨਾ; *ਪ੍ਰਾਕ.* **ਘੋਲ-,** ਹਿਲਾਉਣਾ; *ਬੰਗਾ.* **ਘੋਲਾ;** *ਹਿੰਦੀ* **ਘੋਲਨਾ;** *ਗੁਜ.* **ਘੋਲਵੇਂ,** ਹਿਲਾਉਣਾ; ਵਿਚਾਰ ਕਰਨਾ; *ਮਰਾ.* **ਘੋਲ਼ਣੇਂ,** ਹਿਲਾਉਣਾ — *ਸੰਸ.* √ghol, ਹੱਲ ਕਰਨਾ, ਮਿਲਾਉਣਾ (ਅਣ-ਆਰਿਆਈ ਮੂਲਕ ਸ਼ਬਦ; ਦੇਖੋ ਟਰਨਰ)
**ਨੋਟ.** ਇਥੇ 'ਹਿਲਾਉਣ' ਦਾ ਭਾਵ 'ਇਕ ਵਸਤੂ ਨੂੰ ਦੂਜੀ ਵਿਚ ਪਾ ਕੇ ਮਿਲਾਉਣ ਜਾਂ ਘੋਲਣ ਦਾ' ਹੈ

**ਘੋੜਾ** ਇਕ ਪਸ਼ੂ, ਜੋ ਭਾਰ ਢੋਣ ਅਤੇ ਸਵਾਰੀ ਆਦਿ ਦੇ ਕੰਮ ਆਉਂਦਾ ਹੈ — *ਸੰਸ.* ghoṭa, ਘੋੜਾ; ਸਮਾਨ ghoṭaka
~ **ਘੋੜੀ,** ਘੋੜੇ ਦੀ ਮਦੀਨ; ਫੱਟੀ, ਜਿਸ ਤੇ ਸਿਤਾਰ ਦੀਆਂ ਤਾਰਾਂ ਤਣੀਆਂ ਹੁੰਦੀਆਂ ਹਨ; ਸੇਵੀਆਂ ਵੱਟਣ ਦੀ ਮਸ਼ੀਨ; ਖੂਹ ਦੀ ਲਟੈਣ ਉੱਤੇ ਪਾੜਛਾ

ਟਿਕਾਉਣ ਲਈ ਧਰੀਆਂ ਲੱਕੜਾਂ; ਲੱਕੜਾਂ ਚੀਰਨ ਵਾਲਿਆਂ ਦਾ ਤਿੰਨ ਟੰਗਾਂ ਵਾਲਾ ਸਟੂਲ ਆਦਿ

**ਨੋਟ.** 'ਉਕਤ ਢੰਗ ਦੇ ਢਾਂਚੇ', 'ਚਾਰ ਟੰਗਾਂ ਵਾਲੇ ਪਸ਼ੂ' (ਜਿਸ ਤੇ ਬੰਦਾ ਸਵਾਰ ਹੁੰਦਾ ਹੈ) ਦੋ ਰੂਪਕ ਹਨ, ਜਿਨ੍ਹਾਂ ਤੇ ਕਿਸੇ ਵਸਤੂ ਨੂੰ ਰੱਖਿਆ ਜਾਂਦਾ ਹੈ, ਜਾਂ ਵਿਅਕਤੀ ਬੈਠਦਾ ਹੈ। ਸਮਾਂਤਰ ਅਰਥ-ਵਿਕਾਸ ਲਈ ਟ.ਕ. *ਅੰਗ.* saw-horse (ਲੱਕੜ ਚੀਰਨ ਵਾਲਿਆਂ ਦੀ ਘੋੜੀ; clothes-horse, ਕੱਪੜੇ ਸੁੱਕਣੇ ਪਾਉਣ ਵਾਲਾ ਫਰੇਮ। ਇਸ ਸਬੰਧ ਵਿਚ ਹੋਰ ਦੇਖੋ *ਅੰਗ.* cheval glass, ਫਰੇਮ ਵਿਚ ਲੱਗਾ ਸ਼ੀਸ਼ਾ (ਜਿਵੇਂ ਸ਼ਿੰਗਾਰ-ਮੇਜ਼ ਦਾ); ਮੂਲ ਅਰਥ 'ਘੋੜਾ ਸ਼ੀਸ਼ਾ'; ਅਰਥਾਤ ਘੋੜੇ, ਇਸ ਲਈ ਫਰੇਮ ਤੇ ਸਵਾਰ ਸ਼ੀਸ਼ਾ < *ਫ੍ਰਾਂ.* cheval, ਲੱਕੜ ਦਾ ਢਾਂਚਾ, ਘੋੜੀ [< *ਲਾਤ.* caball-, ਘੋੜਾ; ਇਸ ਲਈ *ਅੰਗ.* cavalry, ਘੁੜ-ਸਵਾਰ]

# ਚ

**ਚ,** ਲਘੂਤਾ-ਸੂਚਕ ਪਿਛੇਤਰ (ਟ.ਕ. 'ਬਗੀਚਾ', ਛੋਟਾ ਬਾਗ) — *ਫਾਰਸੀ* **ਚੁ,** ਇੰਜ
⇒ **ਕ**

**ਚਉ** ਚਾਰ ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਚਉਗਿਰਦ'; 'ਚਉਪਈ') — *ਸੰਸ.* catu, ਚਾਰ ਦਾ ਸੂਚਕ ਸਮਾਸੀ ਰੂਪ; ਸਮਾਨ catuḥ < catur-
~ **ਚੌ,** ਉਪਰੋਕਤ ਦਾ ਰੂਪਅੰਤਰ; ਸਮਾਨ **ਚੁ; ਚ; ਚਹੁ** (ਟ.ਕ. 'ਚੁਕੰਨਾ'; 'ਚਕੋਨਾ')
⇒ **ਚਾਰ**

**ਚਉਖੰਨ** ਚਾਰ ਟੁਕੜੇ (ਟ.ਕ. "ਹਉ ਤਿਸੁ ਵਿਟਹੁ ਚਉਖੰਨੀਐ"; ਮ:4) = ਮੈਂ ਤੈਥੋਂ ਚਾਰ ਟੁਕੜਿਆਂ ਵਿਚ ਵੰਡਿਆ ਜਾਂਦਾ ਹਾਂ, ਅਰਥਾਤ ਕੁਰਬਾਨ ਹੁੰਦਾ ਹਾਂ — *ਸੰਸ.* catush-khaṇḍa, ਚਾਰ ਭਾਗਾਂ ਵਾਲਾ; ਇੱਕੋ ਝਟਕੇ ਨਾਲ ਜਾਨਵਰ ਦਾ ਸਿਰ ਅਤੇ ਪੈਰ ਕੱਟਣ ਦਾ ਭਾਵ [catush, ਚਾਰ, catur ਦਾ ਇਕ ਭੇਦ + =khaṇḍa, ਟੁਕੜਾ; √khaṇḍ, ਟੁਕੜੇ ਕਰਨਾ]
⇒ **ਚਾਰ; ਖੰਡ**

**ਚਉਤਰਾ** ਥੜ੍ਹਾ; ਕੋਤਵਾਲ ਦੀ ਕਚਿਹਰੀ (ਟ.ਕ. "ਝਗੜਾ ਕਰਕੇ ਚਉਤੈ ਆਯਾ"; ਭਾ. ਗੁਰ.) — *ਸੰਸ.* catvara, ਚੌਰਸ ਥਾਂ, ਵਿਹੜਾ, ਚਬੂਤਰਾ [catur-, ਚਾਰ]
+ *ਕ੍ਰੋਸ਼.* četvoro, ਸਮਾਸ ਵਿਚ 'ਚਾਰ' ਦਾ ਸੂਚਕ
⇒ **ਚਤੁਆਰ**

**ਚਸਕਾ** ਸੁਆਦ, ਰਸ; ਆਦਤ, ਝੱਸ; *ਸਿੰਧੀ* **ਚਸ,** ਸੁਆਦ, **ਚਸਕਣੁ,** ਸੁਆਦ ਲੈਣਾ — *ਸੰਸ.* √cash, ਖਾਣਾ, ਚੱਖਣਾ
+ *ਫਾਰਸੀ* **ਚਸ਼ੀਦਨ,** ਚੱਖਣਾ, ਸੁਆਦ ਦੇਖਣਾ [√**ਚਸ਼**]
~ **ਚਸੂਲਾ** *(ਲਹਿੰ.),* ਸੁਆਦੀ, ਚੱਸਦਾਰ
⇒ **ਚਾਸ਼ਣੀ**

**ਚਸਪ** 'ਚਿਪਕਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਦਿਲ-ਚਸਪ', 'ਦਿਲ ਨੂੰ ਚਿਮਟ ਜਾਣ ਵਾਲਾ'; ਰੌਚਕ — *ਫਾਰਸੀ* **ਚਸਪ,** ਇੰਜ [**ਚਸਪੀਦਨ,** ਚਿਮਟਣਾ, ਚਿਪਕਣਾ]

**ਚਸ਼ਮ** ਅੱਖੀ — *ਫਾਰਸੀ* **ਚਸ਼ਮ,** ਇੰਜ
+ *ਸੰਸ.* cakshu, ਅੱਖੀ (ਰਿ.ਵੇ.) < √caksh, ਦੇਖਣਾ
⇒ **ਚਸ਼ਮਾ**

**ਚਸ਼ਮਾ** ਪਾਣੀ ਦਾ ਸੋਮਾ; ਐਨਕ — *ਫਾਰਸੀ* **ਚਸ਼ਮਾ,** ਪਾਣੀ ਦਾ ਸੋਮਾ; ਸੂਈ ਦਾ ਨੱਕਾ; ਐਨਕ
⇒ **ਚਸ਼ਮ**
**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* eye (ਅੱਖੀ; ਸੂਈ ਦਾ ਨੱਕਾ; ਮੋਰੀ, ਖਿੜਕੀ (ਟ.ਕ. window 'wind's eye'); ਚਸ਼ਮਾ, "a spring of water" (ਦੇਖੋ ਚੈਂਬਰਜ਼ ਡਿਕਸ਼ਨਰੀ)। ਹੋਰ ਦੇਖੋ *ਅਰਬੀ* **ਐਨ** (ਅੱਖੀ; ਪਾਣੀ ਦਾ ਸੋਮਾ; ਦੇਖੋ *ਫਾਰਸੀ-ਪੰਜਾਬੀ* ਕੋਸ਼); ਸਬੰਧਤ **ਐਨਕ**

**ਚਹਾ**[1] *(ਲਹਿੰ.),* ਪਾਣੀ ਦੇ ਕੰਢੇ ਰਹਿਣ ਵਾਲਾ ਬਗਲੇ ਵਰਗਾ ਇਕ ਪੰਛੀ; *ਪ੍ਰਾਕ.* **ਚਾਸ;** *ਹਿੰਦੀ* **ਚਹਾ** — *ਸੰਸ.* cāsa, ਨੀਲਕੰਠ, "blue jay" (ਰਿ.ਵੇ.)

**ਚਹਾ**[2] ਛੱਤ ਉੱਪਰ ਵਿਛਾਈ ਜਾਣ ਵਾਲੀ ਮਿੱਟੀ ਦੀ ਤਹਿ; *ਪਾਲੀ, ਪ੍ਰਾਕ.* **ਚਜ,**

ਤਹਿ; ਢੇਰ — *ਸੰਸ.* caya, ਮਕਾਨ ਦੀ ਕੁਰਸੀ ਨੂੰ ਉੱਚਾ ਚੁੱਕਣ ਲਈ ਪਈ ਮਿੱਟੀ, "a mound of earth raised to form the foundation of building"; ਦੇਖੋ ਮੋਨ.ਵਿਲ.; ਢੇਰ; ਕੋਟ [√ci, ਢੇਰ ਲਾਉਣਾ, ਇਕੱਠਾ ਕਰਨਾ]

⇒ **ਚਿਣਨਾ**

**ਚਹੁਚਕ** ਚਾਰੇ ਪਾਸੇ (ਟ.ਕ. "ਚਹੁਚਕੀ ਕੀਅਨੁ ਲੋਆ"; ਮ.3) — **ਚਹੁ,** ਚਾਰ + **ਚੱਕ,** ਪ੍ਰਾਂਤ, ਪ੍ਰਦੇਸ਼

⇒ **ਚੌਂ; ਚਾਰ; ਚਕ**

**ਚੱਕ**[1] *(ਲਹਿੰ.)*, ਪਿੰਡ ਦੀ ਭੋਂ, ਸਰਕਾਰੀ ਜ਼ਮੀਨ ਤੇ ਨਵਾਂ ਵਸਿਆ ਪਿੰਡ — *ਸੰਸ.* cakra, ਮੰਡਲ, ਦੇਸ਼ (ਟ.ਕ. cakra-pati, ਰਾਜਾ); cakra, ਦਾਇਰਾ, ਘੇਰਾ; ਪ੍ਰਦੇਸ਼; ਰਾਜ, ਸ਼ਾਸਨ + pati, ਪਤੀ

⇒ **ਚੱਕਰ**

**ਚੱਕਰ** ਦਾਇਰਾ, ਘੇਰਾ; ਸਮੇਂ ਦਾ ਫੇਰ; ਘੁੰਮਣ-ਘੇਰੀ; (ਟ.ਕ. 'ਚੱਕਰ ਆਉਣੇ'); ਉਲਝਣ, ਝਮੇਲਾ — *ਸੰਸ.* cakra, ਦਾਇਰਾ, ਘੇਰਾ; ਘੁੰਮਣਘੇਰੀ; ਕੁਮ੍ਹਾਰ ਦਾ ਚੱਕ; ਸੈਨਾ ਬੀੜਣ ਦੀ ਇਕ ਵਿਧੀ; ਸਮੇਂ ਦਾ ਗੇੜ; ਪ੍ਰਾਂਤ, ਪ੍ਰਦੇਸ਼; ਰਾਜ, ਸ਼ਾਸਨ; ਕਪਟਕਾਰੀ ਵਿਧੀ

⇒ **ਚੱਕਰਧਾਰੀ; ਚੱਕਰਵਰਤੀ; ਚੱਕਰਵਿਊ; ਚੌਧਰੀ; ਚੱਕ; ਚੱਕਾ; ਚੱਕੀ; ਚਾਕੀ; ਚਕਲਾ; ਚਕਰਾਉਣ**

**ਚੱਕਰਧਾਰੀ** ਸਿਰ ਤੇ ਚੱਕਰ ਧਾਰਨ ਕਰਨ ਵਾਲਾ, disc-bearer; ਕ੍ਰਿਸ਼ਨ ਅਤੇ ਵਿਸ਼ਨੂ ਦੀ ਉਪਾਧੀ; ਕਰਤਾਰ (ਟ.ਕ. "ਭਜ ਚਕ੍ਰਧਰ ਸਰਣੰ"; ਜੈਦੇਵ) — *ਸੰਸ.* cakra-dhara, ਵਿਸ਼ਨੂ, ਕ੍ਰਿਸ਼ਨ; ਅਧਿਰਾਜ, ਰਾਜਪਾਲ, ਮੰਡਲ ਦਾ ਨਿਗਰਾਨ, ਇਲਾਕੇ ਦਾ ਹਾਕਮ

⇒ **ਚੌਧਰੀ**

**ਚੱਕਰਵਰਤੀ** ਉਹ ਰਾਜਾ, ਜਿਸ ਦਾ ਰਾਜ ਚਾਰੇ ਪਾਸੇ ਦੂਰ ਦੂਰ ਤਕ ਫੈਲਿਆ ਹੋਵੇ — *ਸੰਸ.* cakra vartin, 'ਉਹ ਰਾਜਾ, ਜਿਸ ਦੇ ਰੱਥ ਦੇ ਪਹੀਏ ਬਿਨਾ ਰੁਕਾਵਟ ਹਰ ਥਾਂ ਘੁੰਮ ਰਹੇ ਹਨ'; ਜਿਸ ਦਾ ਰਾਜ ਚਹੁੰ ਪਾਸੇ ਫੈਲਿਆ ਹੋਇਆ ਹੈ, ਅਧਿਰਾਜ [cakra, ਪਹੀਆਂ + √vart, ਘੁੰਮਣਾ]

⇒ **ਚੱਕਰ; ਵਰਤਣਾ**

**ਚਕਰਵਿਊ** ਫੌਜ ਦੀ ਇਕ ਚੱਕਰਦਾਰ ਵਿਉਂਤ, ਜਿਸ ਦੇ ਘੇਰੇ ਵਿਚੋਂ ਕੋਈ ਬਾਹਰ ਨਹੀਂ ਨਿਕਲ ਸਕਦਾ — *ਸੰਸ.* cakra-vyūha, a circular array of troops [cakra, ਚੱਕਰ + vyūha, ਤਰਤੀਬ, ਫੌਜੀ ਤਰਤੀਬ, ਸਫਬੰਦੀ]

**ਚਕਰਾਉਣਾ** ਘੁੰਮਣਾ; ਸਿਰ ਨੂੰ ਘੁਮੇਰੀ ਆਉਣਾ; **ਚੱਕਰ** ਤੇ ਆਧਾਰਤ; ਟ.ਕ. *ਸੰਸ.* cakrikṛ, ਗੋਲ ਕਰਨਾ

⇒ **ਚੱਕਰ**

**ਚਕਲਾ** ਰੋਟੀਆਂ ਵੇਲਣ ਵਾਲਾ ਲੱਕੜ ਜਾਂ ਪੱਥਰ ਦਾ ਗੋਲ ਟੁਕੜਾ; ਬੂਟੇ ਨੂੰ ਦੂਜੀ ਥਾਂ ਲਾਉਣ ਲਈ ਜੜ੍ਹਾਂ ਸਮੇਤ ਪੁੱਟੀ ਮਿੱਟੀ; ਕਸਬ ਕਰਨ ਵਾਲੀਆਂ ਇਸਤਰੀਆਂ ਦਾ ਅੱਡਾ; ਮੂਲ ਅਰਥ 'ਗੋਲਾਕਾਰ ਸਥਾਨ ਜਾਂ ਵਸਤੂ'; *ਪ੍ਰਾਕ.* **ਚੱਕਲ,** ਗੋਲ; ਦਾਇਰਾ; *ਹਿੰਦੀ* **ਚਕਲਾ,** ਗੋਲ; ਚੌੜਾ — *ਸੰਸ.* *cakrala', ਗੋਲ < cakra, ਚੱਕਰ

⇒ **ਚੱਕਰ; ਚਾਕੀ**

**ਚਕਵਾ** ਇਕ ਪੰਖੇਰੂ, ਜਿਸ ਬਾਰੇ ਪ੍ਰਸਿਧ ਹੈ ਕਿ ਉਹ ਰਾਤੀਂ ਚਕਵੀ ਤੋਂ ਵਿੱਛੜ ਜਾਂਦਾ ਹੈ; ਸੁਰਖਾਬ; *ਪ੍ਰਾਕ.* **ਚੱਕਰਵਾਯ;** *ਬੰਗਾ.* **ਚਕਾ;** *ਹਿੰਦੀ* **ਚਕਵਾ;** *ਮਰਾ.* **ਚਕਵਾ** — *ਸੰਸ.* cakravāka, ਚਕਵਾ, the ruddy goose [cakra, ਚੱਕਰ + vāka, ਆਵਾਜ਼]

**ਚਕਿਤਸਾ** ਦਵਾਈਆਂ ਦਾ ਇਲਮ, ਹਕੀਮੀ; ਮੂਲ ਅਰਥ 'ਸੋਚ-ਵਿਚਾਰ ਕਰਨਾ, ਗਹੁ ਕਰਨਾ, ਧਿਆਨ ਦੇਣਾ' — *ਸੰਸ.* cikitsā, ਹਕੀਮੀ < cikit, ਜਾਣਨ ਦਾ ਭਾਵ, knowing; √cit

(ਵਿਹਾਰ ਕਰਨਾ, ਬਾਹਰੀ ਵਸਤੂਆਂ ਆਦਿ ਦਾ ਮਨ ਵਿਚ ਚਿੱਤਰ ਬਣਾਉਣਾ) ਦਾ ਤੀਬਰਤਾ-ਸੂਚਕ ਰੂਪ; ਅਰਥਾਤ kit (ਵਲੋਂ cit) ਅਤੇ ਆਰੰਭ ਵਿਚ ci ਦਾ **ਆਗਮ**
**⇒ ਚਿੱਤ**

**ਚੱਕੀ** ਪੱਥਰ ਦੇ ਪੁੜ, ਜਿਨ੍ਹਾਂ ਦੁਆਰਾ ਦਾਣੇ ਪੀਸੇ ਜਾਂਦੇ ਹਨ; ਆਟਾ ਪੀਹਣ ਦੀ ਮਸ਼ੀਨ; *ਸਿੰਧੀ* **ਚਕੀ,** ਚੱਕੀ; *ਬੰਗਾ.* **ਚਾਕੀ,** ਚੱਕੀ ਦਾ ਪੁੜ; *ਹਿੰਦੀ* **ਚਾਕੀ;** *ਗੁਜ.* **ਚਾਕ,** ਇੰਜ — *ਸੰਸ.* cakra, ਚੱਕਰ, ਪਹੀਆ; ਕੁਮ੍ਹਾਰ ਦਾ ਚੱਕ; ਕੋਹਲੂ; ਸਬੰਧਤ cakri, ਪਹੀਆ
~ **ਚੱਕਾ,** ਪਹੀਆ; *ਬਿਹਾ.* **ਚਾਕ,** ਪਹੀਆ — ਦੇਖੋ ਉੱਪਰ
~ **ਚੱਕ,** ਕੁਮ੍ਹਾਰ ਦਾ ਭਾਂਡੇ ਬਣਾਉਣ ਵਾਲਾ ਪਹੀਆ; *ਬਿਹਾ.* **ਚਾਕ;** *ਗੁਜ.* **ਚਾਕ,** ਇੰਜ — ਦੇਖੋ ਉੱਪਰ

**ਚਕੋਨਾ** ਚਾਰ ਖੂੰਜਿਆਂ ਵਾਲਾ; *ਪਾਲੀ* **ਚਤੁਕੋਣ;** *ਪ੍ਰਾਕ.* **ਚੌਕੋਣ;** *ਬੰਗਾ.* **ਚੌਕੋਣਾ;** *ਹਿੰਦੀ* **ਚੌਕੋਨਾ** — *ਸੰਸ.* catushkoṇa, ਚਕੋਨਾ [cutush < catur, ਚਾਰ + koṇa, ਕੋਣ]

**ਚੰਗਾ** ਅੱਛਾ, ਭਲਾ, ਮਨਭਾਉਂਦਾ; ਅਰੋਗ, ਨਰੋਆ; *ਸਿੰਧੀ* **ਚਗੋ;** *ਮਰਾ.* **ਚਾਂਗ, ਚਾਂਗਲਾ** — *ਸੰਸ.* caṅga, ਸਿਆਣਾ; ਸੋਹਣਾ

**ਚੰਗੇਰ** ਬਾਂਸ ਦੀ ਖੁੱਲ੍ਹੇ ਮੂੰਹ ਵਾਲੀ ਟੋਕਰੀ; *ਪਾਲੀ* **ਚੰਗਵਾਰ,** ਖੁੱਲ੍ਹੇ ਮੂੰਹ ਵਾਲਾ ਭਾਂਡਾ; *ਸਿੰਧੀ* **ਚੰਗੇਰੀ;** *ਉੜੀ.* **ਚਾਂਗੁੜਾ;** *ਹਿੰਦੀ* **ਚੰਗੇਰੀ** — *ਸੰਸ.* caṅgerika, ਟੋਕਰੀ; ਸਮਾਨ caṅgeri

**ਚੰਚਲ** ਨਾ ਟਿਕਣ ਵਾਲਾ, ਚੁਲਬਲਾ, ਸ਼ੋਖ਼; ਮੂਲ ਅਰਥ ਬਹੁਤੀ ਗਤੀ ਕਰਨ ਵਾਲਾ, ਕਪਕਪਾਉਂਦਾ — *ਸੰਸ.* cañcala, ਥਰਥਰਾਉਂਦਾ, ਅਸਥਿਰ; ਨਟਖਟ [√cal ਦਾ ਤੀਬਰਤਾ-ਸੂਚਕ ਰੂਪ, ਅਰਥਾਤ ca + cal]
**⇒ ਚੰਚਾਲੀ; ਚੱਲਣਾ**

**ਚੰਚਾਲੀ** ਪੰਜਾਬ ਦੀ ਉੱਤਰ-ਪੱਛਮੀ ਦਿਸ਼ਾ। ਇਸ ਦਿਸ਼ਾ ਵਿਚ ਬੱਦਲ ਗਰਜੇ ਤੇ ਫੌਰਨ ਹੀ ਮੀਂਹ ਵਰ੍ਹਨ ਲਗਦਾ ਹੈ (ਟ.ਕ. "ਚਚਾਲੀ ਬੱਦਲ ਗੱਜੇ, ਗਊ ਢੰਗੇਰਾ ਭੱਜੇ"; ਲਹਿੰਦੀ ਕਹਾਵਤ) — *ਸੰਸ.* cañcalā, ਬਿਜਲੀ ਦੀ ਲਿਸ਼ਕ, ਬਿਜਲੀ; ਮੂਲ ਅਰਥ ਕਪਕਪਾਹਟ
**⇒ ਚੰਚਲ**

**ਚੱਜ** ਵੱਲ, ਢੰਗ, ਜਾਂਚ; *ਪ੍ਰਾਕ.* **ਚੱਜਾ** — *ਸੰਸ.* caryā, ਵਤੀਰਾ, ਚਲਨ, ਆਚਰਨ [√car, ਚੱਲਣਾ, ਗਤੀ • ਕਰਨਾ; ਵਰਤਾਰਾ ਕਰਨਾ]
**⇒ ਕੁਚੱਜਾ; ਸੁਚੱਜਾ; ਚਰਨਾ**

**ਚਟ** ਝਟਪਟ, ਫੌਰਨ (ਟ.ਕ. 'ਚੱਟ ਮੰਗਣੀ ਤੇ ਪੱਟ ਵਿਆਹ'); ਮੂਲ ਅਰਥ 'ਕੜੱਕ ਕਰਕੇ'; ਇਸ ਲਈ 'ਕੜੱਕ ਮਾਤਰ ਸਮਾਂ' [**ਚਟਕਣਾ,** ਤੜਾਕ ਕਰਕੇ ਟੁੱਟਣਾ, ਤਿੜਕਣਾ, to snap]
~ **ਚਟੱਕ,** ਤੁਰੰਤ, ਛੇਤੀ [ਦੇਖੋ ਉੱਪਰ]
**ਨੋਟ.** ਅਰਥ ਵਿਕਾਸ ਲਈ ਦੇਖੋ *ਅੰਗ.* snap (ਟੁੱਟਣਾ, ਚਟਕਣਾ, ਤਿੜਕਣਾ); ਇਸ ਲਈ snap (ਝੱਟਪੱਟ ਦਾ, ਫੌਰੀ; ਜਿਵੇਂ snap decision)
**⇒ ਚਟਕਣਾ**

**ਚਟਕਣਾ** (ਤੜਾਕ ਕਰਕੇ) ਟੁੱਟਣਾ, ਤਿੜਕਣਾ; (ਫੁੱਲਾਂ ਦਾ) ਖਿੜਣਾ; (ਉਂਗਲੀਆਂ ਦੇ) ਕੜਾਕੇ ਨਿਕਲਣਾ (ਵਿਸ਼ੇਸ਼ ਕਰਕੇ **ਚਟਕਾਰਨਾ,** ਕੜਾਕੇ ਕੱਢਣਾ); ਗੁੱਸੇ ਹੋਣਾ (ਦੇਖੋ ਪੰ.ਕੋ.); ਮੂਲ ਅਰਥ (ਇਕਦਮ) 'ਟੁੱਟਣਾ; to snap, crackle'; *ਪ੍ਰਾਕ.* **ਚਡੱਕ;** ਕੜਕੜ, ਕੜਾਕਾ; *ਹਿੰਦੀ* **ਚਟਕਨਾ,** (ਤਿੜਕ ਕੇ) ਟੁੱਟਣਾ, ਤਿੜਕਣਾ; (ਕਲੀ) ਦਾ ਖਿੜਣਾ; ਖਿੜਣਾ — *ਸੰਸ.* √caṭ, ਟੁੱਟਣਾ
~ **ਚਟਾਕਾ,** ਟੁੱਟਣ ਦੀ ਆਵਾਜ਼; ਤਿੱਖੀ ਧੁੱਪ ਦਾ ਤਾਉ, ਕੜਾਕਾ; (ਉਂਗਲੀ) ਮੜਕਾਉਣ ਦਾ ਭਾਵ ਜਾਂ ਅਜਿਹੀ ਆਵਾਜ਼; (ਦਰਦ ਦੀ) ਚੀਸ

(ਟ.ਕ. 'ਚਟਾਕਾ ਪੈਣਾ) — ਦੇਖੋ ਉੱਪਰ

~ **ਚਟਕ,** ਕਲੀਆਂ ਦਾ ਖੇੜਾ, ਚੁਸਤੀ, ਹੁਸ਼ਿਆਰੀ, ਟਹਿਕ, ਚਮਕ, glitter (ਟ.ਕ. 'ਚਟਕ-ਮਟਕ') — ਦੇਖੋ **ਚਟਕਣਾ**

**ਨੋਟ.** ਉਪਰੋਕਤ ਅਰਥਗਤ ਵਿਕਾਸ ਲਈ ਟ.ਕ. *ਅੰਗ.* snap (ਉਂਗਲੀਆਂ ਮੁੜਕਾਉਣਾ; ਤੜੱਕ ਕਰਕੇ ਟੁੱਟਣਾ, ਚਟਕਣਾ); ਸਬੰਧਤ snappy (ਚਟਕ, ਚੁਸਤ)। ਹੋਰ ਦੇਖੋ *ਅੰਗ.* smart (ਚਟਕ, ਚੁਸਤ); ਇਸ ਲਈ smarten (ਦਰਦ ਦੀ ਚੀਸ ਪੈਣਾ, ਟਸਕਣਾ ਹੋਰ ਅਰਥ 'ਟੱਸ ਕੱਢਣਾ' ਚਟਕਣਾ)

**ਚੰਡ** ਤਿੱਖਾ, ਤੇਜ਼ (ਟ.ਕ. 'ਕਹੀ ਆਦਿ ਦੀ ਚੰਡ ਕੱਢਣਾ'); ਗੁੱਸਾ (ਟ.ਕ. 'ਚੰਡ ਚੜ੍ਹਨਾ'); *ਪ੍ਰਾਕ.* **ਚੰਡ** ਤੁੰਦ, ਉੱਗਰ; *ਉੜੀ,* **ਚੰਡੇ,** ਛੇਤੀ ਨਾਲ; *ਸਿੰਧੀ* **ਚੰਡਰੋ,** ਜ਼ਿਦੀ, ਸਿਰੜੀ — *ਸੰਸ.* caṇḍa, ਤੇਜ਼, ਤਿੱਖਾ; ਗਰਮ, ਤੱਤਾ; ਫੁਰਤੀਲਾ; ਕਰੋਧੀ; ਭਿਆਨਕ (ਟ.ਕ. caṇḍa-kiraṇa, ਜਲਦੀਆਂ ਕਿਰਨਾਂ ਵਾਲਾ)

~ **ਚੰਡੀ,** ਦੁਰਗਾ ਦੇਵੀ — *ਸੰਸ.* caṇḍikā, ਕਰੋਧੀ ਸੁਭਾਉ ਦੀ ਤੀਵੀਂ; ਲੜਾਕੀ ਤੀਵੀਂ, ਭਿਆਨਕ; ਪਾਰਵਤੀ ਦਾ ਪ੍ਰਚੰਡ ਰੂਪ; ਦੁਰਗਾ ਦੇਵੀ — ਉਪਰੋਕਤ ਤੇ ਆਧਾਰਤ

⇒ **ਚੰਡਣਾ**

**ਚੰਡਣਾ** (ਰੰਬਾ, ਕਹੀ ਆਦਿ) ਸੱਟ ਮਾਰ ਕੇ ਤਿੱਖਾ ਕਰਨਾ; ਮਾਰਨਾ, ਕੁੱਟਣਾ; ਸੁਧਾਰਨਾ, ਤਾੜਣਾ (ਟ.ਕ. 'ਚੰਡ ਮਾਰਨਾ', ਚਪੇੜ ਮਾਰਨਾ) — **ਚੰਡ** ਤੇ ਆਧਾਰਤ; ਦੇਖੋ **ਚੰਡ**

**ਚੰਡਲ** ਸ਼ਰਾਰਤ; ਮੂਲ ਅਰਥ 'ਕਰੋਧ-ਭਰਿਆ ਵਿਹਾਰ' — **ਚੰਡ** ਤੇ ਆਧਾਰਤ; ਦੇਖੋ **ਚੰਡ**

~ **ਚੰਡੀ** *(ਲਹਿੰ.),* ਗੁਸਤਾਖੀ, ਸ਼ੋਖੀ (ਟ.ਕ. 'ਚੰਡੀ ਕਰਨਾ') — ਉਕਤ ਨਾਲ ਸਬੰਧਤ

**ਚਤਰਬੇਦੀ** ਚਾਰ ਵੇਦਾਂ ਨੂੰ ਜ਼ਬਾਨੀ ਯਾਦ ਰੱਖਣ ਵਾਲਾ; ਬ੍ਰਾਹਮਣਾਂ ਦੀ ਇਕ ਜਾਤੀ — *ਸੰਸ.* caturvedin, ਇੰਜ [catur- ਚਾਰ + veda, ਵੇਦ]

~ **ਚੋਬਾ,** ਮਥਰਾ, ਬਿੰਦਰਾਬਣ ਆਦਿ ਦਾ ਪੰਡਾ, ਬ੍ਰਾਹਮਣਾਂ ਦੀ ਇਕ ਜਾਤੀ; *ਮਰਾ.* **ਚੋਬਾ,** ਇੰਜ — ਉਪਰੋਕਤ ਦਾ ਵਿਕਸਤ ਰੂਪ (ਦੇਖੋ ਟਰਨਰ)

⇒ **ਚਾਰ; ਵੇਦ**

**ਚਤੁਆਰ** ਚਾਰ (ਟ.ਕ. "ਵਰਤਹਿ ਜੁਗ ਚਤੁਆਰੇ"; ਮ.1) — *ਸੰਸ.* catvāra, ਚਾਰ; ਸਬੰਧਤ catur-, ਚਾਰ

⇒ **ਚਉਤਰਾ; ਚਾਰ**

**ਚਤੁਰ** ਸਮਾਸ ਵਿਚ ਚਾਰ ਦਾ ਅਰਥ-ਸੂਚਕ (ਟ.ਕ. ਚਤੁਰ-ਭੁਜ; 'ਚਤੁਰ-ਬੇਦੀ') — *ਸੰਸ.* catur, ਚਾਰ; ਸਮਾਨ catvār; *ਭਾਰੋਪੀ* kwetwer, ਚਾਰ

+ *ਰੂਸੀ.* četvero, ਚਾਰ; *ਕ੍ਰੋਸ਼* četiri, ਚਾਰ; ਸਮਾਨ četvoro-

+ *ਲਾਤ.* quattuor, ਚਾਰ; *ਫ੍ਰਾਂ.* quatre, ਚਾਰ

+ *ਯੂਨਾ.* tetra, ਚਾਰ ਦਾ ਸਮਾਸੀ ਰੂਪ (ਟ.ਕ. *ਅੰਗ.* tetragon, ਚਕੋਣ)

⇒ **ਚਾਰ**

**ਚੱਤੋ** ਸਮਾਸ ਵਿਚ 'ਚਾਰ' ਦਾ ਸੂਚਕ ਰੂਪ (ਟ.ਕ. 'ਚੱਤੋ-ਪਹਿਰ') — *ਸੰਸ.* catu, ਸਮਾਸ ਵਿਚ 'ਚਾਰ' ਦਾ ਸੂਚਕ (ਟ.ਕ. 'catu-stana, ਚਾਰ ਥਣਾਂ ਵਾਲੀ') < catur-, ਚਾਰ

⇒ **ਚਾਰ**

**ਚੰਦ**[1] ਰਾਤ ਨੂੰ ਚਮਕਣ ਵਾਲਾ ਇਕ ਗ੍ਰਹਿ; (ਲਾਖ.), ਪਿਆਰਾ ਬਾਲਕ; ਪ੍ਰੀਤਮ; *ਪ੍ਰਾਕ.* **ਚੰਦ;** *ਹਿੰਦੀ* **ਚਾਂਦ;** *ਬੰਗਾ.* **ਚਾਂਦ;** *ਮਰਾ.* **ਚਾਂਦ;** *ਸਿੰਧੀ* **ਚੰਡਰੁ** — *ਸੰਸ.* candra, ਚਮਕਦਾ; ਚੰਦ [√cand, ਚਮਕਣਾ]; *ਭਾਰੋਪੀ* √kand, ਚਮਕਣਾ

+ *ਅੰਗ.* ਵਲੋਂ *ਲਾਤ.* candle, ਮੋਮਬੱਤੀ [*ਲਾਤ.* √cand, ਚਮਣਾ,

ਉਜਾਲਾ ਹੋਣਾ]; ਟ.ਕ. chandelier, ਝਾੜ-ਫਾਨੂਸ [chand- < *ਲਾਤ.* cand- ਦਾ *ਫ਼੍ਰਾਂਸੀਸੀ* ਰੂਪ]

~ **ਚੰਦਰ,** ਉਕਤ ਦਾ ਲਹਿੰਦੀ ਰੂਪ

~ **ਚੰਨ,** ਉਕਤ **ਚੰਦ** ਦਾ ਵਿਕਸਤ ਰੂਪ

⇒ **ਚਾਂਦੀ; ਚੰਦਨ; ਚਾਂਦਨੀ; ਚੰਦੋਆ**

**ਨੋਟ**[1]**.** 'ਚੰਦਰਮਾ' ਅਤੇ 'ਮੋਮਬੱਤੀ' ਦੋਨੋਂ ਰਾਤ ਨੂੰ ਰੁਸ਼ਨਾਉਂਦੇ, ਅਰਥਾਤ ਦੀਪਕ ਦਾ ਕੰਮ ਦਿੰਦੇ ਹਨ। ਇਸ ਪ੍ਰਸੰਗ ਵਿਚ ਟ.ਕ. "ਗਗਨਮੈਥਾਲੁ ਰਵਿ ਚੰਦੁ ਦੀਪਕ ਬਨੇ"; ਮ.1

**ਨੋਟ**[2]**.** **ਚੰਦ** ਦੇ ਗੁਣਾਂ ਵਾਸਤੇ ਦੇਖੋ **ਚੰਦਨ**

**ਚੰਦ**[2] ਕੁਝ, ਥੋੜ੍ਹਾ (ਟ.ਕ. 'ਚੰਦ-ਰੋਜ਼ਾ') — *ਫਾਰਸੀ* **ਚੰਦ,** ਕਦੋਂ ਤਕ, ਕਿੰਨਾ; ਜੋ ਕੁਝ, ਥੋੜ੍ਹਾ [*ਪੁਰਾ. ਫਾਰਸੀ* cant, ਕਿੰਨ੍ਹਾ?]

~ **ਚੰਦਾ,** ਕਿਸੇ ਅਖਬਾਰ ਆਦਿ ਦੀ ਮਾਸਕ ਜਾਂ ਸਾਲਾਨਾ ਕੀਮਤ; ਕਿਸੇ ਕੰਮ ਲਈ ਉਗਰਾਹੀ ਗਈ ਰਕਮ, ਦਾਨ; ਮੂਲ ਅਰਥ 'ਜੋ ਕੁਝ (ਦਿੱਤਾ ਗਿਆ ਹੈ'), something

+ *ਸੰਸ.* kati, ਕਿੰਨੇ?

+ *ਲਾਤ.* quot, ਕਿੰਨਾਂ; ਟ.ਕ. *ਅੰਗ.* ਵਲੋਂ *ਲਾਤ.* quota, ਨਿਰਧਾਰਤ ਮਾਤਰਾ

**ਚੰਦਨ** ਇਕ ਪ੍ਰਕਾਰ ਦੀ ਖੁਸ਼ਬੂਦਾਰ ਲੱਕੜੀ ਜਾਂ ਅਜਿਹਾ ਬਿਰਛ; ਮੂਲ ਅਰਥ 'ਚਮਕਦਾਰ ਜਾਂ ਚਿੱਟੀ ਵਸਤੂ' — *ਸੰਸ.* candana, ਇੰਜ [√cand, ਚਮਕਣਾ]

~ **ਚੰਨਣ,** ਉਕਤ ਦਾ ਲਹਿੰਦੀ ਰੂਪ

⇒ **ਸੰਦਲ; ਚੰਦ**

**ਨੋਟ.** **ਚੰਦਨ** ਦਾ ਸ਼ਬਦ, ਜੋ **ਚੰਦ** ਦਾ ਰੂਪਅੰਤਰ ਹੈ, ਚੰਦਰਮਾਂ ਦੇ ਤਿੰਨਾਂ ਗੁਣਾਂ ਦਾ ਧਾਰਨੀ ਹੈ; ਜਿਵੇਂ (1) ਚੰਦ ਦੇ ਚਮਕਣ ਜਾਂ ਚਿੱਟੇ ਹੋਣ ਵਾਂਗ ਚੰਦਨ ਦੀ ਰੰਗਤ ਵੀ ਚਿੱਟੀ ਹੁੰਦੀ ਹੈ। ਇਸ ਲਿਹਾਜ਼ ਨਾਲ ਇਸ ਦਾ ਅੰਗਰੇਜ਼ੀ ਵਿਗਿਆਨਕ ਨਾਂ Santalum album (ਚੱਟਾ ਸੰਦਲ) ਹੈ; (2) ਚੰਦਰਮਾਂ ਦੀ ਇਕ ਉਪਾਧੀ *ਸੰਸ.* hima-kara (ਠੰਢ ਬਰਸਾਉਣ ਵਾਲਾ) ਵਜੋਂ ਮਿਲਦੀ ਹੈ। ਓਧਰ ਚੰਦਨ ਦੀ ਤਾਸੀਰ ਵੀ ਠੰਢੀ ਮੰਨੀ ਗਈ ਹੈ। ਇੰਜ ਕਰਕੇ ਗਰਮੀ ਤੋਂ ਹੋਈ ਸਿਰ-ਪੀੜ ਲਈ ਚੰਦਨ ਦਾ ਲੇਪ ਗੁਣਕਾਰੀ ਹੈ, ਇਤਿਆਦ; (3) ਚੰਦਰਮਾਂ ਨੂੰ ਸੁਗੰਧ ਨਾਲ ਸਬੰਧਤ ਕੀਤਾ ਗਿਆ ਹੈ (ਸ਼ਾਇਦ ਇਸ ਵਿਚਾਰ ਤੋਂ ਕਿ ਇਹ ਬਨਸਪਤੀ ਵਿਚ ਰਸ ਅਤੇ ਗੰਧ ਭਰਦਾ ਹੈ)। ਇਸ ਲਿਹਾਜ਼ ਨਾਲ *ਸੰਸ.* candra ਦਾ ਅਰਥ ਚੰਦ ਤੋਂ ਇਲਾਵਾ 'ਇਲਾਇਚੀ' ਦਾ ਵੀ ਹੈ। ਉਧਰ ਚੰਦਨ ਇਕ ਸੁਗੰਧਤ ਪਦਾਰਥ ਵਜੋਂ ਪ੍ਰਸਿੱਧ ਹੈ। ਉਕਤ ਵਿਚਾਰ ਤੋਂ ਚੰਦਰਮਾਂ ਦੇ ਸੂਚਕ ਸ਼ਬਦ ਚੰਦਨ ਤੇ ਵੀ ਠੀਕ ਬੈਠਦੇ ਹਨ।

**ਚੰਦਨ-ਹਾਰ** ਇਕ ਪ੍ਰਕਾਰ ਦਾ ਹਾਰ, ਜਿਸ ਵਿਚ ਚਾਂਦੀ ਜਾਂ ਸੋਨੇ ਦੇ ਗੋਲ ਟੁਕੜੇ, ਅਰਥਾਤ ਟਿੱਕੇ ਲੱਗੇ ਹੁੰਦੇ ਹਨ — **ਚੰਦਨ,** ਚੰਦ + **ਹਾਰ**

**ਨੋਟ.** ਉਪਰੋਕਤ ਅਰਥ-ਵਿਕਾਸ ਲਈ ਟ.ਕ. *ਅੰਗ.* lunette, ਇਕ ਚੰਦਰਹਾਰ ਗਹਿਣਾ, "a crescent-shaped ornament" [*ਲਾਤ.* luna, ਚੰਦਰਮਾਂ; ਚੰਦਰਮਾਂ ਦੀ ਦੇਵੀ Luna]

**ਚੰਦਰਬਦਨ** ਚੰਦਰਮੁਖੀ — *ਸੰਸ.* candra-vadana, ਚੰਦਰਮੁਖੀ ਤੀਵੀਂ [candra, ਚੰਦ + vadana, 'ਬੋਲਣ ਦ ਸਾਧਨ', ਮੂੰਹ]; ਦੂਜੇ ਅੰਸ਼ ਲਈ ਦੇਖੋ **ਬਦਨੀ**

~ **ਚੰਦਰਹਾਸ,** ਇਕ ਪ੍ਰਕਾਰ ਦੀ ਤਲਵਾਰ; ਰਾਵਨ ਦੀ ਤਲਵਾਰ ਦਾ ਨਾਂ; ਮੂਲ ਅਰਥ 'ਚੰਦ ਤੇ ਹੱਸਣ ਵਾਲੀ', ਅਰਥਾਤ ਚੰਦਰਮਾਂ ਤੋਂ ਵੱਧ ਚਮਕਦਾਰ; ਡਾਢੀ ਲਿਸ਼ਕਦੀ ਤਲਵਾਰ — *ਸੰਸ.* candra-hāsa, ਇੰਜ [candra + hāsa, ਹਾਸਾ, ਮਖੌਲ]

⇒ **ਚੰਦ; ਹਾਸਾ**

**ਚੰਦਾਕੀ** ਚਾਂਦਨੀ (ਟ.ਕ. "ਤ੍ਰਿਸਨਾ ਅਗਨਿ ਬੁਝਾਨੀ, ਸਿਵ ਚਰਿਓ ਚੰਦ ਚੰਦਾਕੀ"; ਮ.4); *ਪਾਲੀ* **ਚੰਦਿਕਾ;** *ਪ੍ਰਾਕ.* **ਚੰਦਿਅ** — *ਸੰਸ.* candrikā, ਚਾਂਦਨੀ [candra, ਚੰਦ]
⇒ **ਚੰਦ**

**ਚੰਦੂਆ** ਬੱਚਿਆਂ ਦੇ ਖਾਣ ਵਾਲੀ ਇਕ ਪ੍ਰਕਾਰ ਦੀ ਮਿੱਠੀ ਟਿੱਕੀ; ਮੂਲ ਅਰਥ 'ਚੰਦ ਦੀ ਸ਼ਕਲ ਦੀ ਟਿੱਕੀ' (ਬਾਲ-ਬੋਲੀ)
**ਨੋਟ.** 'ਟਿੱਕੀ' ਅਤੇ 'ਚੰਦਰਮਾ' ਦੀ ਉਪਰੋਕਤ ਸਾਂਝ ਲਈ ਦੇਖੋ *ਯੂਨਾ.* selene, ਚੰਦਰਮਾਂ (ਇਸ ਲਈ *ਅੰਗ.* Selene, ਚੰਦਰਮਾਂ ਦੀ ਦੇਵੀ); ਹੋਰ ਅਰਥ 'ਕਣਕ ਦੇ ਆਟੇ ਦੀ ਟਿੱਕੀ', "moon-shaped wheaten cake". ਉਪਰੋਕਤ ਸਬੰਧ ਵਿਚ ਹੋਰ ਦੇਖੋ 'ਚੰਦ ਪਕਾਵੇ ਰੋਟੀਆਂ ਤੇ ਤਾਰਾ ਕਰੇ ਰਸੋ' (ਲੋਕ-ਗੀਤ), ਜਿਸ ਤੋਂ ਚੰਦ ਦੇ ਰੋਟੀ ਨਾਲ ਸਬੰਧਤ ਹੋਣ ਦਾ ਸੰਕੇਤ ਮਿਲਦਾ ਹੈ
⇒ **ਚੰਦ**

**ਚੰਦੋਆ** ਸ੍ਰੀ ਗੁਰੂ ਗ੍ਰੰਥ ਸਾਹਿਬ ਉੱਪਰ ਤਾਣਿਆ ਕੱਪੜਾ canopy; *ਬੰਗਾ.* **ਚਾਂਦੁਯਾ;** *ਹਿੰਦੀ* **ਚਾਂਦਵਾ;** *ਸਿੰਧੀ* **ਚੰਦੋ;** *ਮਰਾ.* **ਚਾਂਦਵਾ,** ਇੰਜ — *ਸੰਸ.* candrodaya, 'ਚੰਦਰ-ਉਦੈ'; ਖੁੱਲਾ ਕਮਰਾ (ਦੇਖੋ ਟਰਨਰ); ਹੋਰ ਦੇਖੋ *ਸੰਸ.* candrā, ਚੰਦਰਮਾ; ਖੁੱਲਾ ਕਮਰਾ, "a hall covered at top, ਸ਼ਾਮਿਆਨਾ, ਚਾਂਦਨੀ, awning, canopy"
**ਨੋਟ.** ਮਹਾਨ ਕੋਸ਼ ਅਨੁਸਾਰ 'ਚੰਦੋਆ' ਦਾ ਮੂਲ ਅਰਥ "ਅਜਿਹਾ ਸਾਇਬਾਨ ਹੈ, ਜਿਸ ਵਿਚਕਾਰ ਚੰਦਰਮਾਂ ਦੀ ਮੂਰਤ ਬਣੀ ਹੋਵੇ।" ਇਸ ਸਬੰਧ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਚੰਦੋਆ, ਜੋ ਮੂਲ ਤੌਰ ਤੇ ਚਿੱਟੇ ਰੰਗ ਦਾ ਕੱਪੜਾ ਹੁੰਦਾ ਹੈ, ਚੰਦਰਮਾਂ ਦਾ ਇਕ ਰੂਪਕ ਹੈ
⇒ **ਚੰਦ; ਚਾਨਣੀ**

**ਚਨਾਬ** ਪੰਜਾਬ ਦੇ ਇਕ ਦਰਿਆ ਦਾ ਨਾਂ — *ਸੰਸ.* candra-bhāgā, ਇੰਜ; ਮੂਲ ਅਰਥ 'ਹਿਮਾਲਾ ਦੇ ਚੰਦ੍ਰਭਾਗ ਨਾਮੀ ਅਸਥਾਨ ਤੋਂ ਨਿਕਲਣ ਵਾਲਾ ਦਰਿਆ' (ਦੇਖੋ ਮਹਾ.ਕੋਸ਼) ; *ਪ੍ਰਾਕ.* **ਚੰਦ੍ਰਭਾਗ**
~ **ਝਨਾਂ,** ਉਕਤ ਦਾ ਵਿਕਸਤ ਰੂਪ

**ਚਪਟਾ** ਇਕੋ ਜੇਹੀ ਤਹਿ ਵਾਲਾ, ਚੌੜਾ, ਪੱਧਰਾ; flat; *ਹਿੰਦੀ* **ਚਪਟਾ;** *ਮਰਾ.* **ਚਪਟਾ;** *ਗੁਜ.* **ਚਪਟ, ਚਪਟੁ,** ਇੰਜ — *ਸੰਸ.* carpaṭa, ਫੈਲਿਆ ਹੱਥ; ਆਟੇ ਦੀ ਪਤਲੀ ਟਿੱਕੀ
⇒ **ਚੁਪੱਟ**

**ਚਪਲ** ਅਸਥਿਰ (ਟ.ਕ. "ਚਪਲਬੁਧਿ ਸਿਉ ਕਹਾ ਬਸਾਇ?"; ਕਬੀਰ) — *ਸੰਸ.* capala, ਡਾਵਾਂਡੋਲ, ਅਸਥਿਰ, ਬੇਅਸੂਲ [< √kamp, ਹਿੱਲਣਾ, ਕੰਪਨ ਕਰਨਾ]; ਟ.ਕ. capalā, ਬਿਜਲੀ ਦੀ ਲਿਸ਼ਕ; ਚੰਚਲ ਇਸਤਰੀ
~ **ਚਵਲ,** ਘਟੀਆ, ਤੁੱਛ; *ਪ੍ਰਾਕ.* **ਚਵਲ** — ਉਕਤ ਦਾ ਵਿਕਸਤ ਰੂਪ
~ **ਚਲ** *(ਲਹਿੰ.)*, ਕਮੀਨਾਪਣ (ਟ.ਕ. 'ਚਲ ਮਾਰਨੀ') — ਉਕਤ **ਚਵਲ** ਦਾ ਸਰਲ ਰੂਪ
~ **ਚਲ੍ਹਿਆ,** ਕਮੀਨਾ (ਜਿਵੇਂ 'ਚਲ੍ਹਿਆ ਹੋਇਆ') — ਉਕਤ ਨਾਲ ਸਬੰਧਤ
⇒ **ਚੰਚਲ; ਚਲਣਾ**

**ਚੰਪਾ** (ਚਮਪਾ), ਇਕ ਪੀਲੇ ਰੰਗ ਦਾ ਸੁਗੰਧਤ ਫੁਲਦਾਰ ਬੂਟਾ; *ਪ੍ਰਾਕ.* **ਚੰਪਯ;** *ਉੜੀ.* **ਚੰਪਾ;** *ਮਰਾ.* **ਚੰਪਕ;** *ਗੁਜ.* **ਚਾਂਪੁ,** ਇੰਜ — *ਸੰਸ.* campa, ਚੰਪਾ; ਸਮਾਨ campaka; ਟ.ਕ. campā, ਇਕ ਨਗਰ ਦਾ ਨਾਂ; ਇਸ ਲਈ campā-dhipa, ਚੰਪਾ ਦੇਸ਼ ਦਾ ਰਾਜਾ, ਚੰਬੇ ਦਾ ਰਾਜਾ
~ **ਚੰਪਈ,** ਗੂੜ੍ਹਾ ਖੱਟਾ, ਮਿੱਠਾ ਰੰਗ; *ਮਰਾ.* **ਚੰਪੀ,** ਪੀਲਾ
~ **ਚੰਪਾਕਲੀ,** ਇਕ ਪ੍ਰਕਾਰ ਦਾ ਗਹਿਣਾ
⇒ **ਚੰਬਾ; ਚੰਬੇਲੀ**

**ਚਪਾਤੀ** ਰੋਟੀ — *ਸੰਸ.* carpaṭī, ਪਤਲੀ ਰੋਟੀ < carpaṭa, ਚਪਟਾ
⇒ **ਚਪਟਾ**

**ਚੱਬਣਾ** ਚਿੱਥਣਾ, ਦਰੜਨਾ; *ਗੁਜ.* **ਚਾਵੁੰ;** *ਮਰਾ.* **ਚਾਵਣੇ;** *ਸਿੰਧੀ* **ਚਬਾਣੁ;** *ਬੰਗਾ.* **ਚਾਬਾਨ** — *ਸੰਸ.* √carv, ਚੱਬਣਾ; ਟ.ਕ. carvaṇa, ਦਾੜ੍ਹ

**ਚੰਬਾ** ਇਕ ਪੀਲੇ ਰੰਗ ਦਾ ਸੁਗੰਧਤ ਫੁਲਦਾਰ ਬੂਟਾ; *(ਲਹਿੰ.),* ਪੀਲੇ ਰੰਗ ਦੀ ਚੰਬੇਲੀ; *ਸਿੰਧੀ* **ਚਮਬੋ,** ਚੰਬਾ — **ਚੰਪਾ** ਦਾ ਵਿਕਸਤ ਰੂਪ; ਦੇਖੋ **ਚੰਪਾ**

~ **ਚੰਬੇਲੀ,** ਸੁਗੰਧਤ ਫੁੱਲਾਂ ਵਾਲਾ ਇਕ ਝਾੜੀਦਾਰ ਬੂਟਾ; *ਸਿੰਧੀ* **ਚੰਮਬੇਲੀ;** *ਬੰਗਾ.* **ਚਮੇਲੀ;** *ਗੁਜ.* **ਚਾਪੇਲੀ,** **ਚਾਬਲੀ** — *ਸੰਸ.* campavelli, ਚੰਬੇਲੀ [campa < campaka, ਚੰਪਾ + velli ?; ਦੇਖੋ ਟਰਨਰ]
⇒ **ਚੰਪਾ**

**ਚੰਮ** ਪਸ਼ੂ ਦੀ ਖੱਲ; *ਪਾਲੀ, ਪ੍ਰਾਕ.* **ਚੱਮ;** *ਸਿੰਧੀ* **ਚਮੁ;** *ਬੰਗਾ.* **ਚਾਮ,** ਖੱਲ; ਛਿੱਲ; *ਹਿੰਦੀ* **ਚਾਮ** — *ਸੰਸ.* carman-, ਖੱਲ, ਚਮੜਾ (ਰਿ.ਵੇ.); ਸਮਾਨ carma
+ *ਫਾਰਸੀ* **ਚਿਰਮ,** ਚਮੜਾ

~ **ਚਮੜਾ,** ਉਪਰੋਕਤ ਦਾ ਵ੍ਰਿਧੀ ਰੂਪ; *ਬੰਗਾ.* **ਚਾਮੜਾ;** *ਹਿੰਦੀ* **ਚਮੜਾ;** *ਗੁਜ.* **ਚਮਡੁ;** *ਮਰਾ.* **ਚਮਡੇ,** ਇੰਜ

~ **ਚਮਾਰ,** ਚਮੜੇ ਦਾ ਕੰਮ ਕਰਨ ਵਾਲਾ, ਜੁੱਤੀਆਂ ਬਣਾਉਨ ਵਾਲਾ — *ਸੰਸ.* carma-kāra, ਇੰਜ; ਸਮਾਨ carmāra

**ਚਮਤਕਾਰ** ਹੈਰਾਨੀ ਦੀ ਗੱਲ, ਅਚੰਭਾ; ਚਮਕ, ਪ੍ਰਕਾਸ਼ (ਟ.ਕ. "ਦਾਮਿਨੀ ਚਮਤਕਾਰ ਤਿਉ ਵਰਤਾਰਾ ਜਗਖੇ"; ਮ.5) — *ਸੰਸ.* camat-kāra, ਹੈਰਾਨੀ, ਅਸਚਰਜਤਾ [*camakka, ਅਚਨਚੇਤ ਗਤੀ + kāra]

~ **ਚਮਕਣਾ,** ਪ੍ਰਕਾਸ਼ਤ ਹੋਣਾ, ਲਿਸ਼ਕਣਾ; ਉਤੇਜਤ ਹੋਣਾ, ਭੜਕਣਾ; *ਸਿੰਧੀ* **ਚਮਕਣੁ;** *ਹਿੰਦੀ* **ਚਮਕਨਾ;** *ਮਰਾ.* **ਚਮਕਣੇ** — ਉਕਤ ਤੇ ਆਧਾਰਤ
⇒ **ਚੌਂਕਣਾ**

**ਚਮਨ** ਫੁਲਵਾੜੀ; ਮੂਲ ਅਰਥ 'ਘੁੰਮਣ-ਫਿਰਨ ਦੀ ਥਾਂ, ਸੈਰਗਾਹ' — *ਫਾਰਸੀ* **ਚਮਨ,** ਇੰਜ [**ਚਮੀਦਨ,** ਟਹਿਲਣਾ, ਮਟਕ ਚਾਲ ਚੱਲਣਾ]; ਟ.ਕ. **ਚਮਾਨ,** ਨਖਰੇ ਨਾਲ ਚੱਲਣ ਵਾਲਾ

**ਚਮਰ** ਪਸ਼ੂ ਦੀ ਪੂਛ ਦੇ ਵਾਲਾਂ ਦਾ ਗੁੱਛਾ, ਜਿਸ ਨੂੰ ਲੱਕੜ ਦੀ ਡੰਡੀ ਵਿਚ ਲਾ ਕੇ ਝੁਲਾਇਆ ਜਾਂਦਾ ਹੈ; *ਪ੍ਰਾਕ.* **ਚਮਰ;** *ਬੰਗਾ.* **ਚਮਰ,** ਯਾਕ ਦੀ ਪੂੰਛ; *ਗੁਜ.* **ਚਮਰੀ** — *ਸੰਸ.* camara, ਸੁਰਾ-ਗਾਂ, ਅਰਥਾਤ ਯਾਕ ਦੀ ਪੂਛ

~ **ਚਵਰ,** ਉਕਤ ਦਾ ਵਿਕਸਤ ਰੂਪ (ਟ.ਕ. "ਪਵਨੁ ਚਵਰੋ ਕਰੇ"; ਸੋਹਿਲਾ); *ਮਰਾ.* **ਚਾਵਰ, ਚਾਵਰੀ**

~ **ਚਾਵਰੀ,** ਉਕਤ ਦਾ ਲਹਿੰਦੀ ਰੂਪ

~ **ਚੌਰ,** ਉਪਰੋਕਤ **ਚਵਰ** ਦਾ ਵਿਕਸਤ ਰੂਪ; *ਸਿੰਧੀ* **ਚੌਰੋ,** ਚਿੱਟੀ ਪੂਛ ਵਾਲੀ (ਜਿਵੇਂ ਗਊ)

~ **ਚੌਰਾ,** ਚੌਰ ਜਿਹੀ ਦਾੜ੍ਹੀ ਵਾਲਾ, ਚਿੱਟੀ ਤੇ ਵੱਡੀ ਦਾੜ੍ਹੀ ਵਾਲਾ (ਟ.ਕ. 'ਚੌਰ-ਦਾੜ੍ਹੀਆ')

**ਚਮੁਖੀਆ** ਚਾਰ ਮੂੰਹਾਂ ਵਾਲਾ, ਵਿਸ਼ੇਸ਼ ਕਰਕੇ ਦੀਵਾ — *ਸੰਸ.* caturmukha, ਚਾਰ ਮੂੰਹਾਂ ਵਾਲਾ; ਬ੍ਰਹਮਾਂ ਦੀ ਇਕ ਉਪਾਧੀ [catur, ਚਾਰ + mukha, ਮੂੰਹ]

**ਚਰ** ਚਰਨ ਦੀ ਥਾਂ, ਚਰਾਂਦ (ਟ.ਕ. 'ਗੋਚਰ'); ਸੂਹ ਲੈਣ ਵਾਲਾ ਫਿਰਨ ਵਾਲਾ (ਟ.ਕ. 'ਗੁਪਤਚਰ') — *ਸੰਸ.* cara, ਜਾਸੂਸ; 'ਰਹਿਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. giri-cara, ਪਰਬਤ ਵਾਸੀ); ਵਿਚਰਨ ਵਾਲਾ ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. gagana-cara, ਅਕਾਸ਼ ਵਿਚ ਵਿਚਰਨ ਵਾਲਾ, ਪੰਛੀ); ਦੇਖੋ **ਚਰਨਾ**

**ਚਰਖਾ** ਸੂਤ ਕੱਤਣ ਦਾ ਯੰਤਰ; ਮੂਲ

ਅਰਥ 'ਘੁੰਮਣ ਵਾਲਾ ਯੰਤਰ' — *ਫ਼ਾਰਸੀ* **ਚਰਖਾ,** ਇੰਜ; ਟ.ਕ. **ਚਰਖ,** ਅਸਮਾਨ (ਪੁਰਾਣੇ ਵਿਸ਼ਵਾਸ ਮੁਜਬ ਅਜਿਹਾ ਪਿੰਡ, ਜੋ ਧਰਤੀ ਦੇ ਦੁਆਲੇ ਘੁੰਮਦਾ ਹੈ); ਘੁਮਿਆਰ ਦਾ ਚੱਕ, ਪਹੀਆ

**ਨੋਟ.** ਪਲੈਟਸ ਅਨੁਸਾਰ *ਫ਼ਾਰਸੀ* **ਚਰਖ** ਦਾ ਸਜਾਤੀ ਸਬੰਧ *ਸੰਸ.* cakra (ਚੱਕਰ) ਨਾਲ ਹੈ

**ਚਰਚਰੀ** ਹੋਲੀ ਦੇ ਤਿਉਹਾਰ ਤੇ ਗਾਇਆ ਜਾਣ ਵਾਲਾ ਗੀਤ, ਨਾਚ ਤੇ ਗਾਇਨ (ਟ.ਕ. "ਕਰਤ ਕਰਤ ਚਰਚ ਚਰਚ ਚਰਚਰੀ"; ਮ.5) — *ਸੰਸ.* carcari, ਇਕ ਪ੍ਰਕਾਰ ਦਾ ਗੀਤ; ਰਾਗ-ਰੰਗ, ਮੌਜ-ਮੇਲਾ, ਤਿਉਹਾਰ; ਸਮਾਨ carcarika

⇒ **ਚਾਚਰੀ**

**ਚਰਚਾ** ਗੱਲਾਂ ਬਾਤਾਂ, ਜ਼ਿਕਰ; ਬਦਨਾਮੀ, ਨਿੰਦਿਆ (ਟ.ਕ. 'ਚਰਚਾ ਹੋਣਾ') — *ਸੰਸ.* carcā, ਜ਼ਿਕਰ, ਗੱਲਬਾਤ, ਬਹਿਸ; ਵਾਰ ਵਾਰ ਪੜ੍ਹਣ ਦਾ ਭਾਵ, ਦੁਹਰਾਉ [√carc, ਵਿਚਾਰ ਕਰਨਾ; ਨਿੰਦਾ ਕਰਨਾ]

**ਚਰਨ** ਪੈਰ, ਕਦਮ; ਛੰਦ ਦੀ ਤੁਕ; ਮੂਲ ਅਰਥ 'ਗਤੀ ਕਰਨ ਦਾ ਸਾਧਨ' — *ਸੰਸ.* carṇa, ਪੈਰ; ਘੁੰਮਣ-ਫਿਰਨ, ਗਤੀ; ਥੰਮ (ਇਸ ਦ੍ਰਿਸ਼ਟੀ ਤੋਂ ਕਿ ਪ੍ਰਾਣੀ ਦਾ ਥੱਲਵਾਂ ਭਾਗ ਉਸ ਦੇ ਸਰੀਰ ਨੂੰ ਥੰਮਣ ਦਾ ਕਾਰਜ ਕਰਦਾ ਹੈ); (ਬਹੁਵਚਨ ਵਜੋਂ), ਪੂਜਨੀਕ ਵਿਅਕਤੀ ਦੇ ਪੈਰ [√car, ਗਤੀ ਕਰਨਾ; ਸਮਾਨ √cal]

~ **ਚਰਨਾਮਤ,** ਗੁਰੂ ਦੇ ਚਰਨਾਂ ਦਾ ਜਲ, ਜੋ ਅੰਮ੍ਰਿਤ ਸਮਾਨ ਸਮਝਿਆ ਜਾਂਦਾ ਹੈ — *ਸੰਸ.* caraṇāmṛta, ਜਲ, ਜਿਸ ਨਾਲ ਗੁਰੂ ਦੇ ਪੈਰ ਧੋਤੇ ਗਏ ਹਨ ਅਤੇ ਜਿਸ ਨੂੰ ਅੰਮ੍ਰਿਤ ਸਮਝਿਆ ਜਾਂਦਾ ਹੈ [carṇa + amṛta, ਅੰਮ੍ਰਿਤ]

⇒ **ਚਰਨਾ**

**ਚਰਨਾ** ਪਸ਼ੂ ਦਾ ਤੁਰ ਫਿਰ ਕੇ ਘਾਹ ਖਾਣਾ; ਚਲਨ ਕਰਨਾ; *ਪ੍ਰਾਕ.* **ਚਰ;** *ਬੰਗਾ.* **ਚਰਾ,** ਘੁੰਮਣਾ, ਫਿਰਨਾ ਤੁਰਨਾ; ਚਰਨਾ; *ਗੁਜ.* **ਚਰਵੂੰ** — *ਸੰਸ.* √car, ਪਸ਼ੂ ਦਾ ਫਿਰ-ਤੁਰ ਕੇ ਘਾਹ ਖਾਣਾ; ਚਲਨ ਕਰਨ; ਵਰਤਾਉ ਕਰਨਾ, ਕੰਮ ਚਲਾਉਣਾ; ਜੀਵਤ ਹੋਣਾ, ਰਹਿਣਾ (ਟ.ਕ. giri-cara, ਪਰਬਤ-ਵਾਸੀ); ਸਬੰਧਤ **ਚੱਲਣਾ**

⇒ **ਆਚਾਰ; ਚਰਿੱਤਰ; ਉਚਾਰਨਾ, ਚਰਨ; ਵਿਚਾਰ, ਵਿਚਰਨਾ; ਗੋਚਰ; ਕਰਮਚਾਰੀ; ਬ੍ਰਹਮਚਾਰੀ; ਪ੍ਰਚਾਰ; ਸੰਚਾਰ; ਚਾਰਾ, ਚੱਜ**

**ਚਰਨਾਰਬਿੰਦ** (ਚਰਣਾਰਵਿੰਦ), ਚਰਨ-ਕਮਲ, ਗੁਰੂ ਦੇ ਪੈਰ (ਟ.ਕ. "ਚਰਨਾਰਬਿੰਦ ਬਸਾਇ ਹਿਰਦੈ"; ਮ.5) — *ਸੰਸ.* carṇāravinda, ਚਰਨ-ਕਮਲ [carṇa, ਪੈਰ + aravinda, ਕਮਲ]

⇒ **ਮੁਖਾਰਬਿੰਦ**

**ਚਰਮ** ਢਾਲ (ਜੋ ਗੈਂਡੇ ਦੀ ਖੱਲ ਤੋਂ ਬਣਾਈ ਜਾਂਦੀ ਹੈ) — *ਸੰਸ.* carman, ਚਮੜਾ; ਚਮੜੀ (ਚਮੜੇ ਦੀ ਬਣੀ ਹੋਈ) ਢਾਲ; ਸਮਾਸੀ ਰੂਪ carma

\+ *ਫ਼ਾਰਸੀ* **ਚਰਮ,** ਚਮੜਾ

⇒ **ਚਮਾਰ**

**ਚਰਮਖ** ਚਮੜੇ ਦਾ ਉਹ ਟੁਕੜਾ, ਜੋ ਚਰਖੇ ਦੇ ਤੱਕਲੇ ਨੂੰ ਟਿਕਾਉਣ ਲਈ ਅਗਲੀ ਮੁੰਨੀ ਦੇ ਛੇਕ ਵਿਚ ਲੱਗਾ ਹੁੰਦਾ ਹੈ — *ਫ਼ਾਰਸੀ* **ਚਰਮਕ,** ਤੱਕਲੇ ਦੀ ਬੀੜੀ, ਚਰਮਖ; ਮੂਲ ਅਰਥ 'ਚਮੜੇ ਦਾ ਟੁਕੜਾ' [**ਚਰਮ,** ਚਮੜਾ]

**ਨੋਟ.** ਉਕਤ **ਚਰਮਖ** ਵਾਂਗ **ਚਰਖਾ** ਵੀ *ਫ਼ਾਰਸੀ* ਮੂਲਕ ਸ਼ਬਦ ਹੈ

**ਚਰਿਤ** ਕਰਨੀ, ਆਚਾਰ; ਕਰਮ (ਟ.ਕ. "ਅਪਨੇ ਚਰਤਿ ਪ੍ਰਭਿ ਆਪਿ ਬਨਾਏ"; ਸੁਖਮਨੀ); *ਪਾਲੀ, ਪ੍ਰਾਕ.* **ਚਰਿੱਤ;** *ਹਿੰਦੀ* **ਚਰਿਤ;** *ਮਰਾ.* **ਚਰਿਤ** — *ਸੰਸ.* caritra, ਚਲਨ, ਵਤੀਰਾ, ਰੀਤੀ; ਦੇਖੋ **ਚਰਿੱਤਰ**

⇒ **ਚਰਨਾ**

**ਚਰਿੱਤਰ** ਕਰਨੀ, ਕਰਤੂਤ, ਆਚਰਨ — *ਸੰਸ.* caritra, ਚਲਨ, ਕਰਨੀ, ਵਤੀਰਾ, ਰੀਤੀ [√car, ਗਤੀਸ਼ੀਲ ਹੋਣਾ, ਚਲਨ ਕਰਨਾ; ਵਰਤਾਅ ਕਰਨਾ]
~ **ਚਲਿੱਤਰ,** ਚਲਾਕੀ, ਛਲ, ਮਕਰ — ਉਪਰੋਕਤ ਦਾ ਵਿਕਸਤ ਰੂਪ
+ *ਅੰਗ.* culture, ਸਾਧਨਾ; ਸੰਸਕ੍ਰਿਤੀ; ਖੇਤੀ < *ਲਾਤ.* cultus; ਭੂ.ਕਿਰ. ਵਲੋਂ √cul, ਸਾਧਨਾ ਕਰਨਾ; ਖੇਤੀ ਕਰਨਾ
⇒ **ਚਰਨਾ**

**ਚਰਿੰਦਾ** (ਚਰਿੰਦ), ਚੱਲਣ ਵਾਲਾ ਜਾਨਵਰ (ਉਡਣ ਵਾਲੇ, ਅਰਥਾਤ 'ਪਰਿੰਦਾ' ਜਾਂ 'ਪਰਿੰਦ' ਦੇ ਉਲਟ) — *ਫਾਰਸੀ* **ਚਰਿੰਦਾ,** ਚਿਰਿੰਦ; [√**ਚਰ,** 'ਘੁੰਮਣਾ ਫਿਰਨਾ']
+ *ਸੰਸ.* √car, ਘੁੰਮਣਾ ਫਿਰਨਾ, ਗਤੀ ਕਰਨਾ; ਚਰਨਾ (ਸਮਾਨ √cal)
⇒ **ਚਰਨਾ**
**ਨੋਟ. ਚਰ** ਤੋਂ **ਚਰਿੰਦਾ** ਦੀ ਰੂਪ-ਰਚਨਾ ਲਈ ਟ.ਕ. **ਪਰ** > **ਪਰਿੰਦਾ;** ਇੰਜ ਹੀ **ਦਰ** > **ਦਰਿੰਦਾ**

**ਚੱਲਣਾ** ਹਰਕਤ ਵਿਚ ਆਉਣਾ, ਹਿੱਲਣਾ; ਤੁਰਨਾ, ਕ੍ਰਿਆਸ਼ੀਲ ਹੋਣਾ; ਸ਼ੁਰੂ ਹੋਣਾ, ਹੰਢਣਾ; *ਪ੍ਰਾਕ.* **ਚਲ-;** *ਬੰਗਾ.* **ਚਲਾ;** *ਗੁਜ.* **ਚਲਵੂੰ,** ਚੱਲਣਾ — *ਸੰਸ.* √cal, ਹਰਕਤ ਕਰਨਾ; ਹਿੱਲਣਾ, ਡੋਲਣਾ, ਕਪਕਪਾਉਣਾ; ਅਗਾਂਹ ਵਧਣਾ; ਕੁਰਾਹੇ ਪੈਣਾ; *ਭਾਰੋਪੀ* √kwel
+. *ਲਾਤ.* √cul, ਵਾਹੀ ਕਰਨਾ; ਸੋਧਣਾ
⇒ **ਚਲ; ਚਲਿੱਤਰ; ਭੂਚਾਲ; ਚੰਚਲ; ਹਿਮਾਚਲ; ਨਿਹਚਲ; ਅਬਿਚਲ;** ਹੋਰ ਦੇਖੋ **ਚਰਨਾ**

**ਚਲ੍ਹਿਆ; ਚਪਲ**

**ਚਵਣ** *(ਸਿੰਧੀ),* ਕਥਨ, ਉਚਾਰਨ (ਟ.ਕ. "ਝੂਠੇ ਬੈਣ ਚਵੇ ਕਾਮਿ ਨ ਆਵਏ ਜੀਉ"; ਮ.1); *ਗੁਜ.* **ਚੰਵੂੰ;** *ਮਰਾ.* **ਚਾਵਲ਼ਣੇ,** ਕਹਿਣਾ — *ਸੰਸ.* √cyu, ਤੁਪਕਾ ਤੁਪਕਾ ਕਰਕੇ ਵਗਣਾ, ਟਪਕਣਾ, ਚੋਣਾ; ਨਸ਼ਟ ਹੋਣਾ, ਘਟਣਾ; cyuta, ਵਿਚੋਂ ਨਿਕਲਿਆ, ਵਗਦਾ, ਵਹਿੰਦਾ; ਜਿਵੇਂ ਮੂੰਹ ਚੋਂ ਭਾਸ਼ਨ [ਭੂ. ਕਿਰ.ਵਲੋਂ √cyu]
⇒ **ਚੋਣਾ; ਚੋ; ਅਚੁਤ**
**ਨੋਟ.** "ਵਗਣ" ਅਤੇ "ਬੋਲਣ" ਦੀ ਉਕਤ ਸਾਂਝ ਬਾਰੇ ਟ.ਕ. "ਉਨ੍ਹਾਂ ਦੇ ਮੂੰਹ ਚੋਂ ਤੇਲਗੂ ਭਾਸ਼ਾ ਦੇ ਸ਼ਬਦ-ਬਹੁਲਤਾ ਦੀ ਅਟੁਟ ਧਾਰਾ ਵੀ ਨਹੀਂ ਝਰਦੀ" (ਦੇਖੋ ਅੰਮ੍ਰਿਤ ਸੰਤਾਨ)। ਇਸ ਸਬੰਧ ਵਿਚ ਹੋਰ ਦੇਖੋ *ਅੰਗ.* pour, (ਵਗਾਉਣਾ, ਡੋਲ੍ਹਣਾ; ਹੋਰ ਅਰਥ "to utter"; ਦੇਖੋ ਵੈਬਸਟਰ ਕੋਸ਼)

**ਚਾਉਣਾ** *(ਲਹਿੰ.),* ਚੁੱਕਣਾ, ਉਠਾਉਣਾ; *ਬੰਗਾ.* **ਉਚਾਨ;** *ਹਿੰਦੀ* **ਉਚਾਨਾ** — *ਸੰਸ.* ucca, ਉੱਚਾ ਤੇ ਆਧਾਰਤ (ਦੇਖੋ ਟਰਨਰ)
~ **ਚਾਵਣਾ** *(ਮੁਲ.),* ਚੁੱਕਣਾ; *ਪ੍ਰਾਕ.* **ਉੱਚਾਵ-;** *ਮਰਾ.* **ਊਚਾਵਣੇ** *ਸੰਸ.* — ਜਿਵੇਂ ਉੱਪਰ
⇒ **ਚੁੱਕਣਾ**

**ਚਾਇਆ** ਤੀਬਰ ਇੱਛਾ, ਖੁਸ਼ੀ; ਮੂਲ ਅਰਥ 'ਚੁੱਕਿਆ' (ਟ.ਕ. "ਮਨਿ ਉਪਜਿਆ ਚਾਇਆ"; ਮ.5) — **ਚਾਉਣਾ** ਤੇ ਆਧਾਰਤ; ਦੇਖੋ **ਚਾਉਣਾ**
~ **ਚਾਉ,** ਉਤਸ਼ਾਹ, ਉਮੰਗ, ਖੁਸ਼ੀ — ਉਪਰੋਕਤ ਦਾ ਰੂਪਅੰਤਰ

**ਚਾਸ਼ਣੀ** ਚੀਨੀ ਜਾਂ ਗੁੜ ਦਾ ਕਾੜ੍ਹਿਆ ਹੋਇਆ ਘੋਲ, ਜੋ ਮਠਿਆਈ ਬਣਾਉਨ ਲਈ ਵਰਤਿਆ ਜਾਂਦਾ ਹੈ — *ਫਾਰਸੀ* **ਚਾਸ਼ਨੀ,** ਮਿਠਾਸ, ਸ਼ੀਰਨੀ; ਮਜ਼ਾ [**ਚਸ਼ੀਦਨ,** ਚੱਖਣਾ, ਸੁਆਦ ਦੇਖਣਾ]
~ **ਚਾਸ,** ਉਪਰੋਕਤ ਦਾ ਛੋਟਾ ਰੂਪ
~ **ਚਾਹਣੀ,** ਉਕਤ **ਚਾਸ਼ਣੀ** ਦਾ ਵਿਕਸਤ ਰੂਪ
⇒ **ਚਸਕਾ**

**ਚਾਹ**[1] ਖੂਹ — *ਫਾਰਸੀ* **ਚਾਹ,** ਖੂਹ; ਖੱਡਾ, ਟੋਆ, ਡੂੰਘ (ਟ.ਕ. 'ਚਾਹ-ਏ-

ਜ਼ਕਨ', ਠੋਡੀ ਹੇਠਲਾ ਡੂੰਘ)

~ **ਚਾਹੀ,** 'ਖੂਹ ਨਾਲ ਸਬੰਧਤ', ਉਹ ਜ਼ਮੀਨ, ਜਿਸ ਨੂੰ ਖੂਹ ਦਾ ਪਾਣੀ ਲਗਦਾ ਹੋਵੇ ('ਬਾਰਸ਼ ਨਾਲ ਸਿੰਜੀ ਜਾਣ ਵਾਲੀ ਧਰਤੀ', ਅਰਥਾਤ 'ਬਾਰਾਨੀ ਦੇ ਉਲਟ)

**ਚਾਹ²: ਚਾਹੁੰਣਾ**

**ਚਾਹੁਣਾ** ਇੱਛਾ ਕਰਨਾ, ਦੀ ਰੁਚੀ ਰੱਖਣਾ, ਪਸੰਦ ਕਰਨਾ; ਮੂਲ ਅਰਥ 'ਸੁਆਦ ਲੈਣਾ'; ਇਸ ਲਈ 'ਰੁਚੀ ਰੱਖਣਾ'; *ਪ੍ਰਾਕ.* **ਚਾਹ-;** *ਸਿੰਧੀ* **ਚਾਹਣੁ;** *ਹਿੰਦੀ* **ਚਾਹਨਾ,** ਦੀ ਇੱਛਾ ਕਰਨਾ — *ਸੰਸ.* √caksh, ਦੇਖਣਾ; ਸੁਆਦ ਦੇਖਣਾ, ਸੁਆਦ ਲੈਣਾ

⇒ **ਚੱਖਣਾ; ਚਾਖਣਾ**

**ਨੋਟ.** 'ਦੇਖਣਾ' (= ਅੱਖਾਂ ਦੁਆਰਾ ਗਿਆਨ ਪ੍ਰਾਪਤ ਕਰਨਾ); 'ਚੱਖਣਾ' (= ਜੀਭ ਦੁਆਰਾ ਅਨੁਭਵ ਕਰਨਾ), ਅਤੇ 'ਚਾਹੁਣਾ' ਦੀ ਅਰਥਗਤ ਸਾਂਝ ਲਈ ਟ.ਕ. (1) **ਲੋਚਨਾ,** ਇੱਛਾ ਕਰਨਾ; ਮੂਲ ਅਰਥ 'ਦੇਖਣਾ, ਤੱਕਣਾ'; ਇਸ ਲਈ ਸਬੰਧਤ **ਲੋਚਨ,** ਨੇਤਰ; (2) *ਲਾਤ.* √sap- (ਦੇਖਣਾ, ਅਨੁਭਵ ਕਰਨਾ; ਚੱਖਣਾ, ਸੁਆਦ ਦੇਖਣਾ); ਇਸ ਲਈ *ਅੰਗ.* sapient (ਅਨੁਭਵੀ ਵਿਅਕਤੀ, ਬੁੱਧੀਮਾਨ); ਸਬੰਧਤ sapid (ਸੁਆਦੀ)

~ ਥੀਸਾਰਸ ਅਨੁਸਾਰ to see ਦਾ ਸੰਕਲਪ "to look for, expect, hope, long for, wish" ਦਾ ਬੋਧਕ ਬਣਦਾ ਹੈ

**ਚਾਕ¹** ਕੁੜਤੇ ਦਾ ਗਲ਼ ਵਲ ਦਾ ਖੁੱਲਾ ਹਿੱਸਾ, ਜਿਸ ਦੁਆਰਾ ਕੁੜਤਾ ਗਲ਼ ਵਿਚ ਪਾਈਦਾ ਹੈ; ਕਮੀਜ ਦੇ ਬਟਨ ਨੂੰ ਬੰਦ ਕਰਨ ਲਈ ਦੂਜੀ ਪੱਟੀ ਵਿਚ ਕੀਤੀ ਮੋਰੀ; ਕੱਪੜੇ ਦੇ ਪਾਟਣ ਦਾ ਭਾਵ (ਟ.ਕ. 'ਪਰਦਾ ਚਾਕ ਹੋਣਾ') — *ਫਾਰਸੀ* **ਚਾਕ,** ਚੀਰਿਆ ਹੋਇਆ, ਪਾਟਿਆ; ਬਾਰੀ, ਖਿੜਕੀ; ਪਹੁ-ਫੁਟਾਲਾ, ਪ੍ਰਭਾਤ, "burst or crack of dawn" (ਟ.ਕ. "ਸੁਬਹ ਕੇ ਚਾਕ ਸੇ ਨਿਕਲੇਗੀ ਸ਼ੁਆਓਂ ਕੀ ਲਕੀਰ"; ਫੈਜ਼)

**ਚਾਕ²** ਬਲੈਕ-ਬੋਰਡ ਤੇ ਲਿਖਣ ਵਾਲੀ ਬੱਤੀ — *ਅੰਗ.* chalk, ਇੰਜ (*ਪੁਰਾ. ਅੰਗ.* cealc) < *ਲਾਤ.* calx, ਚੂਨੇ ਦਾ ਪੱਥਰ; ਚਾਕ; ਸਬੰਧਤ **ਕੈਲਸ਼ੀਅਮ** (calcium) ਇਕ ਪ੍ਰਕਾਰ ਦਾ ਤੱਤ

**ਨੋਟ.** *ਲਾਤੀਨੀ* **ਧੁਨੀ** ca ਦਾ *ਫ੍ਰਾਂਸੀਸੀ* ch ਵਿਚ ਪਰਿਵਰਤਨ ਇਕ ਆਮ ਕਿਰਿਆ ਹੈ। ਉਪਰੋਕਤ ਵਾਂਗ ਹੋਰ ਦੇਖੋ canal > channel

**ਚਾਕਰ** ਨੌਕਰ, ਸੇਵਾਦਾਰ (ਟ.ਕ. 'ਨੌਕਰ-ਚਾਕਰ') — *ਫਾਰਸੀ* **ਚਾਕਰ,** ਸੇਵਾਦਾਰ, ਨੌਕਰ

~ **ਚਾਕਰੀ,** ਸੇਵਕੀ — *ਫਾਰਸੀ* **ਚਾਕਰੀ,** ਸੇਵਾਦਾਰੀ

~ **ਚਾਕ,** ਨੌਕਰ — **ਚਾਕਰ** ਦਾ ਸੰਖੇਪ ਰੂਪ

**ਚਾਕੀ¹** (ਸਾਬਣ ਦੀ) ਟਿੱਕੀ; ਫੋੜੇ ਦੇ ਆਲੇ-ਦੁਆਲੇ ਦਾ ਲਾਲ ਤੇ ਪੀਡਾ ਘੇਰਾ; ਬੂਟੇ ਦੇ ਆਲੇ-ਦੁਆਲੇ ਦੀ ਮਿਟੀ, ਜਿਸ ਨੂੰ ਬੂਟੇ ਸਮੇਤ ਦੂਜੀ ਥਾਂ ਲਾਇਆ ਜਾਂਦਾ ਹੈ, ਗਾਚੀ — ਦੇਖੋ **ਚੱਕਰ**

⇒ **ਚੱਕ²**

**ਚਾਕੀ²** *(ਮੁਲ.),* ਕੋਹਲੂ ਚਲਾਉਣ ਵਾਲਾ, ਤੇਲੀ — *ਸੰਸ.* cākrika, ਤੇਲ ਕੱਢਣ ਵਾਲਾ, ਤੇਲੀ < cakra, ਚੱਕਰ; ਕੋਹਲੂ ਆਦਿ

~ **ਚਕਾਣੀ** *(ਮੁਲ.)* ਤੇਲਣ

⇒ **ਚੱਕ; ਚੱਕੀ**

**ਚਾਖਣਾ** ਜੀਭ ਦੇ ਸਪਰਸ਼ ਦੁਆਰਾ ਖਾਣੇ ਵਿਚ ਮਿੱਠੇ, ਲੂਣ ਆਦਿ ਦਾ ਅਨੁਭਵ ਕਰਨਾ, to taste (= **ਚੱਖਣਾ**); ਅਨੁਭਵ ਕਰਨਾ; ਦੇਖਣਾ (ਟ.ਕ. 'ਦੇਖਣਾ ਚਾਖਣਾ')। ਇਸ ਸਬੰਧ ਵਿਚ ਹੋਰ ਦੇਖੋ 'ਦਾਲ ਵਿਚ ਲੂਣ ਦੇਖਣਾ', ਅਰਥਾਤ 'ਦਾਲ ਵਿਚ ਲੂਣ ਨੂੰ ਜੀਭ ਦੇ ਸਪਰਸ਼ ਦੁਆਰਾ ਅਨੁਭਵ ਕਰਨਾ'; *ਹਿੰਦੀ* **ਚਾਖਣਾ;** *ਗੁਜ.* **ਚਾਖਵੁੰ;** *ਮਰਾ.*

**ਚਾਖਣੋ,** ਚੱਖਣਾ — *ਸੰਸ.* √caksh, ਦੇਖਣਾ, to see, notice (ਦਿਸਣਾ); ਜ਼ਾਇਕਾ ਦੇਖਣਾ, to taste
⇒ **ਚਾਹੁਣਾ**
**ਨੋਟ. ਚਾਖਣਾ** ਦੇ ਸਬੰਧ ਵਿਚ ਟਰਨਰ ਦੇਖਣ (to see, notice) ਅਤੇ ਸੁਆਦ ਦੇਖਣ (to taste) ਵਿਚਕਾਰ ਭੇਦ-ਭਾਵ ਕਰਦਾ ਹੈ, ਜੋ ਅਨੁਚਿਤ ਹੈ

**ਚਾਚਰੀ** ਇਕ ਛੰਦ ਦਾ ਨਾਂ (ਜਿਵੇਂ "ਅਲੇਖੇ ਹੈ। ਅਭੇਖ ਹੈ"; ਇੰਜ ਹੀ "ਅਨਾਮ ਹੈ। ਅਕਾਮ ਹੈ"; ਜਾਪੁ); *ਹਿੰਦੀ* **ਚਾਚਰ,** ਹੋਲੀ ਦੇ ਤਿਉਹਾਰ ਦਾ ਗਾਣਾ ਅਤੇ ਨਾਚ; *ਉੜੀ.* **ਚਾਚਰੀ,** ਡੋਲ ਤਿਉਹਾਰ ਦੀਆਂ ਰੰਗ-ਰਲੀਆਂ — *ਸੰਸ.* carcari, ਰਾਗ-ਰੰਗ, ਮੌਜ-ਮੇਲੇ ਦਾ ਗੀਤ; ਤਿਉਹਾਰ
⇒ **ਚਰਚਰੀ**

**ਚਾਟੜਾ** (ਚਾਟਾ), ਚੇਲਾ, ਸ਼ਾਗਿਰਦ (ਟ.ਕ. "ਆਪਿ ਹੈ ਪਾਧਾ, ਆਪੇ ਚੇਟੜੇ ਪੜਣ ਕਉ ਆਣੇ"; ਮ.4); *ਪ੍ਰਾਕ.* **ਚੇਡ,** ਦਾਸ, ਲੌਂਡਾ; **ਚੇਡੀ,** ਲੌਂਡੀ; *ਮਰਾ.* **ਚੇਡਾ,** ਮੁੰਡਾ; **ਚੇਡੀ,** ਕੁੜੀ — *ਸੰਸ.* ceṭa, ਚਾਕਰ, ਦਾਸ; ceḍa; ceṭi; ਜਾਂ ceḍi (ਉਕਤ ਦਾ ਇਲਿੰਗੀ ਰੂਪ)

**ਚਾਂਦਨੀ** ਚੰਦ ਦੀ ਰੋਸ਼ਨੀ (ਲਾਖ.), ਫਰਸ਼ ਤੇ ਵਿਛਾਉਣ ਵਾਲੀ ਚਿੱਟੀ ਚਾਦਰ; ਇਕ ਫੁੱਲਦਾਰ ਬੂਟਾ; *ਪ੍ਰਾਕ.* **ਚਾਦਿਣ;** *ਸਿੰਧੀ* **ਚਾਂਦਰਿਣੀ;** *ਹਿੰਦੀ* **ਚਾਂਦਨ, ਚਾਨਨੀ;** *ਮਰਾ.* **ਚਾਂਦਨੇ** — *ਸੰਸ.* *cāndraṇa, ਚੰਦ ਦੀ ਲੋਅ < candra, ਚੰਦਰਮਾ
⇒ **ਚਾਨਣੀ**

**ਚਾਦਰ** ਬਿਸਤਰ ਤੇ ਵਿਛਾਉਣ ਵਾਲਾ ਜਾਂ ਉੱਪਰ ਲੈਣ ਵਾਲਾ ਕੱਪੜਾ; ਟੀਨ ਜਾਂ ਜਿਸਤ ਦਾ ਪੱਤਰਾ — *ਫ਼ਾਰਸੀ* **ਚਾਦਰ,** ਪਲੰਗ ਤੇ ਵਿਛਾਉਣ ਵਾਲਾ ਕੱਪੜਾ; ਦੁਪੱਟਾ; ਧਾਤ ਦੇ ਚੌੜੇ ਤੇ ਪਤਲੇ ਪੱਤਰੇ; ਚਿੱਟੀ ਚਾਦਰ, ਜੋ ਹੱਜ ਦੇ ਸਮੇਂ ਹਾਜੀ ਪਹਿਨਦੇ ਹਨ; ਸਮਾਨ **ਚਾਦਰਾ**
**ਨੋਟ. ਚਾਂਦਨੀ** (ਫਰਸ਼ ਤੇ ਵਿਛਾਉਣ ਵਾਲਾ ਚਿੱਟਾ ਕਪੜਾ); ਮੂਲ ਤੌਰ ਤੇ 'ਚੰਦ ਦੀ ਰੋਸ਼ਨੀ') ਨੂੰ ਦ੍ਰਿਸ਼ਟੀਗੋਚਰ ਰੱਖਦਿਆਂ *ਫ਼ਾਰਸੀ* **ਚਾਦਰ** ਦਾ ਸਬੰਧ *ਸੰਸ.* cāndrī (ਚੰਦ ਦੀ ਲੋਅ, ਚਾਂਦਨੀ) ਨਾਲ ਜੋੜਿਆ ਜਾ ਸਕਦਾ ਹੈ; ਦੇਖੋ **ਚਾਂਦਨੀ**

**ਚਾਂਦੀ** ਚਿੱਟੇ ਰੰਗ ਦੀ ਧਾਤ — ਮੂਲ ਅਰਥ 'ਚੰਦ ਵਰਗੀ', ਅਰਥਾਤ 'ਚਿੱਟੀ ਧਾਤ [*ਸੰਸ.* canda, ਚੰਦ]
**ਨੋਟ.** *ਅੰਗ.* ਵਲੋਂ *ਲਾਤ.* luna (ਚਾਂਦੀ) ਦਾ ਸਬੰਧ *ਲਾਤ.* Luna (ਚੰਦ ਦੀ ਦੇਵੀ) ਨਾਲ ਹੈ। ਇਸ ਦੇ ਉਲਟ ਸੂਰਜ ਆਪਣੇ ਰੰਗ ਕਾਰਨ ਤਾਂਬੇ ਅਤੇ ਸੋਨੇ ਦਾ ਪਰਤੀਕ ਹੈ; ਜਿਵੇਂ *ਸੰਸ.* ravi-priya (ਮੂਲ ਅਰਥ 'ਸੂਰਜ ਦਾ ਪਿਆਰਾ') ਤਾਂਬੇ ਦਾ ਅਰਥ-ਸੂਚਕ ਹੈ। ਇੰਜ ਹੀ *ਅੰਗ.* ਵਲੋਂ *ਲਾਤ.* sol (ਸੋਨਾ) ਦਾ ਸਬੰਧ *ਲਾਤ.* sol (ਸੂਰਜ ਦੇਵਤਾ) ਨਾਲ ਹੈ
⇒ **ਚੰਦ**

**ਚਾਨਣੀ** ਚੰਦਰਮਾਂ ਦੀ ਰੋਸ਼ਨੀ; ਤਾਣਿਆਂ ਹੋਇਆ ਕੱਪੜਾ, ਸ਼ਾਮਿਆਨਾ; ਖਿੱਚ ਦੀ ਬੀਮਾਰੀ (ਜਿਸ ਦੇ ਰੋਗੀ ਨੂੰ ਚਾਨਣ ਤੋਂ ਬਚਾ ਕੇ ਰੱਖਿਆ ਜਾਂਦਾ ਹੈ) — **ਚਾਂਦਨੀ** ਦਾ ਰੂਪਅੰਤਰ; ਦੇਖੋ **ਚਾਂਦਨੀ**
⇒ **ਚੰਦੋਆ**
**ਨੋਟ.** ਚਿੱਟੇ ਕੱਪੜੇ ਦਾ ਸ਼ਾਮਿਆਨਾ, ਜੋ ਆਮ ਤੌਰ ਤੇ ਚਾਰੇ ਪਾਸਿਆਂ ਤੋਂ ਖੁੱਲਾ ਹੁੰਦਾ ਹੈ, ਚੰਦਰਮਾਂ ਦਾ ਰੂਪਕ ਪ੍ਰਤੀਤ ਹੁੰਦਾ ਹੈ। ਇਸ ਸਬੰਧ ਵਿਚ ਟ.ਕ. *ਫ਼ਾਰਸੀ* **ਮਾਹਤਾਬੀ,** ਅਜਿਹਾ ਚੌਤਰਾ, ਜਿਸ ਤੇ ਬੈਠ ਕੇ ਚੰਨ-ਚਾਨਣੀ ਦਾ ਅਨੰਦ ਮਾਣਿਆਂ ਜਾਂਦਾ ਹੈ < **ਮਾਹਤਾਬ,** ਚੰਦ; ਚਾਂਦਨੀ

**ਚਾਪਣਾ** ਦਬਾਉਣਾ, ਸਰੀਰ ਦੇ ਅੰਗ ਦਬਾਉਣੇ, ਘੁੱਟਣਾ, ਮੁੱਠੀਆਂ ਭਰਨਾ; *ਸਿੰਧੀ* **ਚਾਪਣੁ;** *ਬੰਗਾ.* **ਚਾਪਾ;** *ਉੜੀ.* **ਚਾਪਬਾ;** *ਹਿੰਦੀ* **ਚਾਪਨਾ** (ਟ.ਕ. ਰਕਤ-ਚਾਪ); *ਮਰਾ.* **ਚਾਪਣੇ** —

*capp, ਦਬਾਉਣਾ, ਘੁੱਟਣਾ; ਦੇਖੋ ਟਰਨਰ
~ **ਚਾਪੀ,** ਘੁੱਟਣ, ਦਬਾਉਣ (ਟ.ਕ. 'ਮੁੱਠੀ-ਚਾਪੀ') — ਉਪਰੋਕਤ ਤੇ ਆਧਾਰਤ
⇒ **ਚੰਪੀ**

**ਚਾਬੀ** ਕੁੰਜੀ; ਰੈਂਚ < *ਪੁਰਤ.* chave, ਕੁੰਜੀ; ਪਾਨਾ, ਰੈਂਚ, *ਇਤਾ.* chiave, ਇੰਜ
**ਨੋਟ.** *ਅੰਗ.* key ਦਾ ਅਰਥ 'ਕੁੰਜੀ' ਤੋਂ ਇਲਾਵਾ 'ਰੈਂਚ' ਵੀ ਹੈ
⇒ **ਕਾਬਲਾ**

**ਚਾਮਚੜਿੱਕ** ਚਮਗਿੱਦੜ — *ਸੰਸ.* carmacaṭaka, ਚਮਗਿੱਦੜ; ਮੂਲ ਅਰਥ 'ਚਮੜੇ ਦੀ ਚਿੜੀ' [carma, ਚਮੜਾ + caṭaka, ਚਿੜੀ]
~ **ਚਾਮਚਿਟੀ,** ਉਕਤ ਦਾ ਮੁਲਤਾਨੀ ਰੂਪ; ਟ.ਕ. *ਲਹਿੰ.* **ਚਾਮਚਿੜੀ**

**ਚਾਰ** ਤਿੰਨ ਅਤੇ ਇਕ — *ਸੰਸ.* catur, ਚਾਰ
⇒ **ਚੱਤੋ; ਚਉ (ਚੌ, ਚਹੁੰ); ਚੌਸਾ; ਚੌਥਾ; ਚੌਪਈ; ਚੌਦਾਂ**

**ਚਾਰ ਸੌ** 400 — *ਸੰਸ.* catuḥ-śata, ਇੰਜ [catuḥ, ਚਾਰ; ਸਮਾਨ catur + śata, ਸੌ]
+ *ਫ਼ਾਰਸੀ* **ਚਹਾਰ-ਸਦ,** ਚਾਰ ਸੌ [**ਚਹਾਰ,** ਚਾਰ + **ਸਦ,** ਸੌ]
+ *ਕ੍ਰੋਸ਼* ĉetristo, ਚਾਰ ਸੌ [ĉetri, ਚਾਰ + sto, ਸੌ]
+ *ਅੰਗ.* quattrocento, 'ਚਾਰ ਸੌ' [< *ਲਾਤ.* quattour, ਚਾਰ + cent-, ਸੌ]
⇒ **ਚੌਸਾ**

**ਚਾਰਟ** ਨਕਸ਼ਾ — *ਅੰਗ.* chart, ਇੰਜ < *ਪੁਰਾ. ਫ਼੍ਰਾਂ.* charte < *ਲਾਤ.* carta, ਕਾਗਜ; ਟ.ਕ. *ਅੰਗ.* charter, ਅਧਿਕਾਰ-ਪੱਤਰ
⇒ **ਕਾਰਡ**

**ਚਾਰਾ** ਉਪਾਉ, ਵੱਸ (ਟ.ਕ. 'ਬੇਚਾਰਾ') — *ਫ਼ਾਰਸੀ* **ਚਾਰਾ** ਇਲਾਜ, ਤਦਬੀਰ; ਸਹਾਇਤਾ; ਠਗੀ, ਮਕਰ (ਟ.ਕ. **ਚਾਰਾਗਰ,** ਸਹਾਇਤਾ ਕਰਨ ਵਾਲਾ)
+ *ਸੰਸ.* √car, ਜਾਣਾ; ਸੇਵਾ ਕਰਨਾ; ਵਿਚਾਰ ਕਰਨਾ; ਉੱਤਮ ਆਚਰਨ ਕਰਨਾ; ਠਗਣਾ
⇒ **ਚਰਨਾ**

**ਚਾਰੀ** 'ਅਭਿਆਸ ਕਰਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਦੇਖੋ **ਬ੍ਰਹਮਚਾਰੀ; ਕਰਮਚਾਰੀ**) — *ਸੰਸ.* cārin, ਚਲਦਾ; ਅਭਿਆਸ ਕਰਦਾ; ਰਹਿੰਦਾ, ਵਸਦਾ [√car, ਚੱਲਣਾ, ਗਤੀ; ਕਰਨਾ]; ਹੋਰ ਅਰਥ 'ਰਹਿਣ ਵਾਲਾ' ਦਾ ਸਮਾਸੀ ਰੂਪ (ਦੇਖੋ **ਜਲਚਰ**)
⇒ **ਚਰਨਾ**

**ਚਾਵਾਂ** ਜੋ ਚੱਕਿਆ ਜਾ ਸਕੇ (ਟ.ਕ. 'ਚਾਵਾਂ ਚੁੱਲ੍ਹਾ') — **ਚਾਵਣਾ** ਤੇ ਆਧਾਰਤ; ਦੇਖੋ **ਚਾਵਣਾ**

**ਚਿਹਨ** ਨਿਸ਼ਾਨ; ਆਕਾਰ, ਸ਼ਕਲ; ਲੱਛਣ; ਅਲਾਮਤ (ਟ.ਕ. "ਸੋਹਾਗਣਿ ਕਾ ਕਿਆ ਚਿਹਨੁ ਹੈ?; ਮ.3) — *ਸੰਸ.* cihna, ਨਿਸ਼ਾਨ, ਅਲਾਮਤ; ਛਾਪ; ਝੰਡਾ
~ **ਚਿੰਨ੍ਹ,** ਉਪਰੋਕਤ ਦਾ ਵਿਕਸਤ ਰੂਪ; ਟ.ਕ. *ਪ੍ਰਾਕ.* **ਚਿਣ੍ਹ;** *ਸਿੰਧੀ* **ਚਿਨਹੁ;** *ਬੰਗਾ.* **ਚਿਨ**

**ਚਿਹਰਾ** ਸਿਰ ਦਾ ਸਾਹਮਣੇ ਵਾਲਾ ਹਿੱਸਾ, ਮੁੱਖ, ਮੂੰਹ; ਸਰੀਰ ਦਾ ਚਿਹਨ-ਚੱਕਰ — *ਫ਼ਾਰਸੀ* **ਚਿਹਰਾ,** ਮੂੰਹ, ਸ਼ਕਲ; ਮੂਲ ਅਰਥ 'ਨਿਸ਼ਾਨੀ, ਪਛਾਣ' [*ਜ਼ੰਦ* cithra; ਦੇਖੋ ਪਲੈਟਸ]; ਟ.ਕ. 'ਚਿਹਰਾ-ਕੁਸ਼ਾਈ', ਚਿੱਤਰਕਾਰੀ, ਨੱਕਾਸ਼ੀ
+ *ਸੰਸ.* citra, ਨਿਸ਼ਾਨ ਆਦਿ

**ਚਿੱਟਾ** ਸਫੈਦ; *ਹਿੰਦੀ* **ਚਿੱਟਾ,** ਚਮਕਦਾਰ, ਚਾਂਦੀ ਵਰਗਾ, ਚਿੱਟਾ — *ਸੰਸ.* citra, ਚਮਕਦਾਰ; ਪਰਤੱਖ (ਦੇਖੋ ਟਰਨਰ)
**ਨੋਟ.** ਟਰਨਰ ਅਨੁਸਾਰ **ਚਿੱਟਾ** ਦਾ ਸਬੰਧ *ਸੰਸ.* śvitra ਨਾਲ ਵੀ ਹੋ ਸਕਦਾ ਹੈ

**ਚਿਣਨਾ** ਇਕ ਚੀਜ਼ ਨੂੰ ਦੂਜੀ ਉੱਪਰ ਠੁਕ-

ਸਿਰ ਰੱਖਣਾ; ਇਟਾਂ ਜੋੜਣਾ, ਉਸਾਰੀ ਕਰਨਾ; *ਪ੍ਰਾਕ.* **ਚਿਣ-;** *ਹਿੰਦੀ* **ਚਿਨਨਾ,** ਉਸਾਰੀ ਕਰਨਾ; (ਕੱਪੜੇ ਨੂੰ) ਪਲੇਟ ਪਾਉਣਾ); *ਮਰਾ.* **ਚਿਣੇ** — *ਸੰਸ.* √ci, ਢੇਰ ਲਾਉਣਾ, ਇਕੱਠਾ ਕਰਨਾ; ਟ.ਕ. cinoti, ਚਿਣਦਾ ਹੈ

⇒ **ਚੁਣਨਾ**

**ਚਿੱਤ** ਜੀ, ਦਿਲ, ਅੰਤਹਕਰਣ; ਖਿਆਲ, ਧਿਆਨ — *ਸੰਸ.* citta, ਅੰਤਹਕਰਣ; ਬੁੱਧੀ, ਸਮਝ; ਯਾਦ; ਜੀਵਆਤਮਾ; ਦ੍ਰਿਸ਼ਟਮਾਨ, ਪ੍ਰਤੱਖ; ਮੂਲ ਅਰਥ 'ਬਾਹਰੀ ਵਸਤੂਆਂ ਆਦਿ ਨੂੰ ਭੀਤਰ ਵਿਚ ਚਿਤਰਨ', ਅਰਥਾਤ 'ਮੂਰਤੀਮਾਨ ਕਰਨ ਦੀ ਥਾਂ, ਚਿੱਤਰਸ਼ਾਲਾ' [√cit, ਅਨੁਭਵ ਕਰਨਾ, ਨਿਰੀਖਣ ਕਰਨਾ, ਮਨ ਵਿਚ ਕਿਸੇ ਚੀਜ਼ ਦਾ ਚਿੱਤਰ ਬਨਾਉਣਾ]

⇒ **ਚਿੱਤਰ; ਚਿੱਤਲ; ਚਿੱਤੀ; ਚਿਤ੍ਰਨੀ; ਚਿੰਤਾ; ਚਿੰਤਤ; ਚੇਤਾ; ਚੇਤਨਾ; ਚਕਿਤਸਾ; ਵਿਚਿੱਤਰ**

**ਨੋਟ.** ਟ.ਕ. *ਅੰਗ.* imagine, ਮਨ ਵਿਚ ਕਿਸੇ ਵਸਤੂ ਆਦਿ ਦੀ ਆਕ੍ਰਤੀ (image) ਲਿਆਉਣਾ। ਇੰਜ ਹੀ *ਅਰਬੀ* **ਤਸੱਵਰ,** ਮਨ ਵਿਚ ਕਿਸੇ ਵਸਤੂ ਆਦਿ ਦੀ 'ਤਸਵੀਰ' ਲਿਆਉਣਾ

**ਚਿਤਕਬਰਾ** ਚਿਤਰ-ਮਿਤਰਾ, ਡੱਬਖੜੱਬਾ — *ਸੰਸ.* *citra-karvara, ਇੰਜ [citra, ਚਿਤ੍ਰਿਆ + karvara, ਡੱਬ-ਖੜੱਬਾ]

⇒ **ਚਿੱਤਰ; ਕਬਰਾ**

**ਚਿੰਤਤ** ਫਿਕਰਮੰਦ, ਚਿੰਤਾ-ਗ੍ਰਸਤ (ਟ.ਕ. "ਚਿੰਤਤ ਹੀ ਦੀਸੈ ਸਭੁਕੋਇ"; ਓਅੰਕਾਰ); ਹੋਰ ਅਰਥ 'ਚਿਤਵਿਆ, ਮਨ ਵਿਚ ਲਿਆਂਦਾ (ਟ.ਕ. "ਮਨਚਿੰਤਤ ਸਗਲੇ ਫਲ ਪਾਏ"; ਮ.5) — *ਸੰਸ.* cintita, ਸੋਚਿਆ; ਸੋਚ, ਵਿਚਾਰ, ਫਿਕਰ, ਚਿੰਤਾ [ਭੂ. ਕਿਰ. ਵਲੋਂ cint, ਮਨ ਵਿਚ ਕਿਸੇ ਵਸਤੂ ਆਦ ਦਾ ਚਿਤਰ ਲਿਆਉਣਾ, to imagine, ਸੋਚਣਾ; ਸਮਾਨ √cit]

⇒ **ਚਿੱਤ**

**ਚਿੰਤਨ** ਸਿਮਰਨ, ਧਿਆਨ — *ਸੰਸ.* cintana, ਸੋਚਣ, ਸਮਝਣ [√cint, ਮਨ ਵਿਚ ਕਿਸੇ ਵਸਤੂ ਜਾਂ ਵਿਚਾਰ ਦਾ ਚਿੱਤਰ ਲਿਆਉਣਾ, ਧਿਆਨ ਕਰਨਾ, ਵਿਚਾਰ ਕਰਨਾ; ਸਿਮਰਨਾ, ਯਾਦ ਕਰਨਾ < √cit

⇒ **ਚਿੱਤ**

**ਚਿੱਤਰ** (ਚਿਤਰ), ਮੂਰਤੀ, ਆਕ੍ਰਿਤੀ, ਨਕਸ਼ਾ; ਡੱਬਖੜੱਬਾ, 'ਚਿਤਰ-ਮਿਤਰਾ' — *ਸੰਸ.* citra, ਚਿਤਰ-ਮਿਤਰਾ, ਡੱਬਖੜੱਬਾ, spotted; (ਲਾਖ.) ਅਜੀਬ, ਹੈਰਾਨੀਜਨਕ; ਤਸਵੀਰ, ਨਕਸ਼ਾ [√cit, ਮਨ ਵਿਚ ਕਿਸੇ ਵਸਤੂ ਆਦਿ ਦਾ ਚਿੱਤਰ ਲਿਆਉਣਾ, ਅਨੁਭਵ ਕਰਨਾ]

~ **ਚਿੱਤੀ,** ਟਿਮਕਣਾ, ਨਿਸ਼ਾਨ; ਡੱਬ; ਚਿਤਲੀਦਾਰ ਕੌਡੀ; *ਸਿੰਧੀ* **ਚਿਤ** ਉਕਤ ਦਾ ਵਿਕਸਤ ਰੂਪ; *ਪ੍ਰਾਕ.* **ਚਿੱਤ,** ਚਿਤਰ-ਮਿਤਰਾ; ਤਸਵੀਰ; *ਬੰਗਾ.* **ਚਿਤਾ,** ਚਿਤਰ

⇒ **ਚੀਤਲ; ਚੀਤਾ; ਚਿਤਲੀ; ਵਿਚਿੱਤਰ**

**ਚਿਤ੍ਰਨੀ** ਇਸਤਰੀਆਂ ਦੇ ਚਹੁੰ ਭੇਦਾਂ (ਪਦਮਨੀ, ਸ਼ੰਖਣੀ, ਹਸਤਨੀ) ਵਿਚੋਂ ਇਕ — *ਸੰਸ.* citriṇī, ਇੰਜ; ਮੂਲ ਅਰਥ 'ਰੰਗ-ਬਰੰਗੀ, variegated; ਇਸ ਲਈ "a woman endowed with various talents" — ਦੇਖੋ **ਚਿੱਤਰ**

**ਚਿੰਤਾ** ਸੋਚ, ਵਿਚਾਰ, ਫਿਕਰ — *ਸੰਸ.* cintā, ਸੋਚ, ਫਿਕਰ; ਖਿਆਲ; ਧਾਰਨਾ [√cit, ਸੋਚਣਾ, ਧਿਆਨ ਕਰਨਾ]

~ **ਚਿੰਤਾਮਣਿ,** ਇਕ ਰਤਨ ਜੋ ਮਨ-ਚਿਤਵੇ ਪਦਾਰਥ ਦਿੰਦਾ ਹੈ (ਗੁਰਬਾਣੀ ਅਨੁਸਾਰ 'ਪਾਰ ਬ੍ਰਹਮ') — *ਸੰਸ.* cintā-maṇi, ਇੰਜ

~ **ਚਿੰਤਪੁਰਨੀ,** ਹਿਮਾਚਲ ਵਿਖੇ ਇਕ ਦੇਵੀ ਦਾ ਨਾਂ (ਦੇਵੀ ਦੇ ਨਾਂ ਤੇ ਇਸ ਅਸਥਾਨ ਦਾ ਵੀ ਇਹੀ ਨਾਮ ਹੈ); ਮੂਲ ਅਰਥ 'ਚਿਤਵੇ ਸੰਕਲਪਾਂ ਦੀ ਪੂਰਤੀ ਕਰਨ ਵਾਲੀ' — *ਸੰਸ.* cintā-pūrṇi, ਜੋ ਕੁਝ ਚਿਤਵਿਆ ਹੈ, ਉਸ ਦੀ ਪੂਰਤੀ ਕਰਨ ਵਾਲੀ
⇒ **ਚਿੱਤ**

**ਚਿਪਟਾ** (ਚਪਟਾ) ਜੋ ਕਿਤੋਂ ਉੱਭਿਆ ਨਾਂ ਹੋਵੇ, ਬੈਠਵਾਂ; *ਪਾਲੀ* **ਚਿਪਟ;** *ਪ੍ਰਾਕ.* **ਚਿਵਡ;** *ਮਰਾ.* **ਚਿਵ਼ਲ਼** — *ਸੰਸ.* cipiṭa, ਚਪਟਾ, flattened
⇒ **ਚਿਉੜਾ; ਚਿੜਵਾ; ਚਿੱਬਾ**

**ਚਿੱਬ** ਭਾਂਡੇ ਆਦਿ ਵਿਚ ਪਿਆ ਵਿੰਗ; ਤਲ ਦਾ ਥੱਲੇ ਬੈਠ ਜਾਣ ਦਾ ਭਾਵ; *ਸਿੰਧੀ* **ਚਿਬੁ;** *ਗੁਜ.* **ਚੀਬੂ, ਚਿਬਰੂ,** ਚਪਟੇ ਮੂੰਹ ਵਾਲਾ; *ਮਰਾ.* **ਚੀਬਾ,** ਚਪਟਾ — *ਸੰਸ.* carpaṭa, ਫੈਲਿਆ, ਚਪਟਾ
~ **ਚਿਬੜੀ** *(ਮੁਲ.),* ਇਕ ਪ੍ਰਕਾਰ ਦਾ ਉੱਲੂ; ਮੂਲ ਅਰਥ 'ਚਪਟੇ ਮੂੰਹ ਵਾਲਾ'; *ਸਿੰਧੀ* **ਚਿਬੜੋ;** *ਗੁਜ.* **ਚਿਬੜੀ,** ਇੰਜ — ਉਪਰੋਕਤ ਤੇ ਆਧਾਰਤ

**ਚਿੱਭੜ** ਇਕ ਜੰਗਲੀ ਵੇਲ, ਇਸ ਦਾ ਫਲ; *ਪ੍ਰਾਕ.* **ਚਿਭੱਡ;** *ਸਿੰਧੀ* **ਚਿਭਿੜੁ;** *ਮਰਾ.* **ਚਿਭੂਡ** — *ਸੰਸ.* cirbhaṭa (cirbhiṭa), ਇਕ ਪ੍ਰਕਾਰ ਦੀ ਸਬਜ਼ੀ (ਟ.ਕ. gaja-cirbhiṭa, ਕੱਦੂ ਜਾਤੀ ਦੀ ਸਬਜ਼ੀ; ਸਮਾਨ carbhaṭa

**ਚਿਮਨੀ** ਚੁੱਲ੍ਹੇ ਆਦਿ ਵਿਚੋਂ ਧੂਆਂ ਕੱਢਣ ਦਾ ਰਾਹ — *ਅੰਗ.* chimney < *ਪੁਰਾ. ਫ੍ਰਾਂ.* < *ਲਾਤ.* caminus, ਭੱਠੀ; ਚਿਮਨੀ < *ਯੂਨਾ.* kaminos, ਚੁੱਲ੍ਹਾ

**ਚਿਰ** ਅਵੇਰ, ਦੇਰੀ; *ਪ੍ਰਾਕ.* **ਚਿਰ,** ਦੇਰੀ; *ਗੁਜ, ਮਰਾ.* **ਚਿਰ,** ਦੇਰ ਤੋਂ — *ਸੰਸ.* cira, ਦੇਰ; ਟ.ਕ. ciram, ਦੇਰ ਤੋਂ
~ **ਚਿਰੰਜੀਵ,** ਚਿਰ ਤਕ ਜੀਊਣ ਵਾਲਾ — *ਸੰਸ.* ciramjīva, ਇੰਜ
~ **ਚਿਰੋਕਾ,** ਚਿਰਾਂ ਦਾ, ਬਹੁਤ ਦੇਰ ਦਾ; *ਸਿੰਧੀ* **ਚਿਰਕੁ** — ਉਕਤ ਦਾ ਵ੍ਰਿਧ ਰੂਪ
~ **ਚਿਰੋਕਣਾ,** ਬੜੀ ਦੇਰ ਦਾ — ਉਪਰੋਕਤ ਦਾ ਇਕ ਭੇਦ

**ਚਿਲਮਿਲ** ਬਿਜਲੀ ਦੀ ਚਮਕ (ਟ.ਕ. "ਚਿਲਮਿਲਿ ਬਿਸੀਆਰ ਦੁਨੀਆ ਫਾਨੀ"; ਮ.1) — *ਸੰਸ.* cilamīlikā ਬਿਜਲੀ; ਜੁਗਨੂ

**ਚਿੱਲਾ** (ਕਿਸੇ ਜਿੰਨ ਭੂਤ ਨੂੰ ਕਾਬੂ ਕਰਨ ਲਈ), ਚਾਲੀ ਦਿਨਾਂ ਦੀ ਤਪੱਸਿਆ, ਮੰਤਰ ਦਾ ਜਾਪ — *ਫ਼ਾਰਸੀ* **ਚਿੱਲਾ,** ਚਾਲੀ, ਅਰਥਾਤ ਚਾਲੀ ਦਿਨਾਂ ਦੀ ਤਪੱਸਿਆ [**ਚਿਲ,** ਚਾਲੀ < **ਚਿਹਲ,** ਇੰਜ]
⇒ **ਛਿਲਾ**

**ਚਿੜਵਾ** ਭਿਉਂ ਕੇ ਅਤੇ ਭੱਠੀ ਵਿਚ ਭੁੰਨ ਕੇ ਚੌੜੇ ਕੀਤੇ ਹੋਏ ਚਾਵਲ; *ਪ੍ਰਾਕ.* **ਚਿਵਡ–,** ਚਪਟਾ; *ਬੰਗਾ.* **ਚਿੜਾ;** *ਮਰਾ.* **ਚਿਵਡਾ** — *ਸੰਸ.* cipiṭa, ਚਪਟਾ
~ **ਚਿਉਵਾ,** ਉਪਰੋਕਤ ਦਾ ਇਕ ਭੇਦ
⇒ **ਚਿਪਟਾ**

**ਚਿੜੀ** ਇਕ ਛੋਟਾ ਪੰਛੀ; ਤਾਸ਼ ਦਾ ਚਿੜੀ ਦੇ ਨਿਸ਼ਾਨ ਵਾਲਾ ਪੱਤਾ (=ਚਿੜੀਆ); ਕੁੜੀ ਦਾ ਬੋਧਕ ਸ਼ਬਦ (ਟ.ਕ. ਕੁੜੀਆਂ-ਚਿੜੀਆਂ; ਇੰਜ ਹੀ 'ਚਿੜੀਆਂ ਦਾ ਚੰਬਾ', ਕੁਆਰੀਆਂ ਕੁੜੀਆਂ ਦਾ ਝੁਰਮਟ); ਮੂਲ ਅਰਥ 'ਚਿੜ-ਚਿੜ ਕਰਨ ਵਾਲਾ ਪੰਛੀ'; *ਪ੍ਰਾਕ.* **ਚਡਯ;** *ਸਿੰਧੀ* **ਚਿੜੀ;** *ਗੁਜ.* **ਚਿਡਿਯੋ;** *ਮਰਾ.* **ਚਿਡੀ** — *ਸੰਸ.* caṭaka, ਸਮਾਨ; ciṭaka, ਚਿੜੀ [√caṭ, ਟੁੱਟਣਾ, ਚਟਕਣਾ, ਤਿੜਣਾ, to break, crackle]

**ਚੀਕਣਾ** ਲੇਸਦਾਰ, ਥਿੰਦਾ; *ਪ੍ਰਾਕ.* **ਚਿੱਕਣ;** *ਬੰਗਾ.* **ਚਿਕਨ;** ਤੇਲ; *ਬਿਹਾ.* **ਚਿਕਨਾ** ਤੇਲ ਦੇ ਬੀਜ — *ਸੰਸ.* cikkaṇa, ਥਿੰਧਾ; ਮੁਲਾਇਮ, ਤਿਲਕਵਾਂ
~ **ਚਿਕਣਾਈ,** ਚਿਕਨਾਹਟ — *ਸੰਸ.* cikkaṇatā, ਇੰਜ

**ਚੀਜ਼** ਵਸਤ, ਸ਼ੈ; ਮੂਲ ਅਰਥ 'ਕੁਝ ਕੁ — *ਫ਼ਾਰਸੀ* **ਚੀਜ਼,** ਵਸਤ; ਹੋਰ ਅਰਥ

ਥੋੜ੍ਹਾ; ਵਲੋਂ **ਚਿਹ,** ਕੀ? ਕੀ ਕੁਝ [ਸਬੰਧਤ **ਕਿਹ,** ਕੌਣ, ਕਿਉਂ ਜੋ, ਜੇ] + *ਲਾਤ.* quis, ਕੋਈ ਵੀ, ਕੋਈ ਚੀਜ਼ ਵੀ [qui, ਕੀ?]

**ਚੀਣਾ** ਕੰਗਣੀ ਵਰਗਾ ਇਕ ਅਨਾਜ, ਜਿਸ ਨੂੰ ਪਾਣੀ ਜਾਂ ਦੁੱਧ ਵਿਚ ਉਬਾਲ ਕੇ ਚੌਲਾਂ ਵਾਂਗ ਖਾਧਾ ਜਾਂਦਾ ਹੈ; *ਸਿੰਧੀ* **ਚੀਣੋ;** *ਬੰਗਾ.* **ਚੀਨਾ;** *ਹਿੰਦੀ* **ਚੀਨਾ,** ਇੰਜ — *ਸੰਸ.* cīna, ਚੀਣਾ, Panicum miliaceum; ਸਮਾਨ cīnaka (ਦੇਖੋ ਮੋਨ. ਵਿਲ.)

**ਨੋਟ.** ਮੋਨੀਅਰ-ਵਿਲੀਅਮਜ਼ ਦੇ ਕੋਸ਼ ਵਿਚ *ਸੰਸ.* jīra (ਸਮਾਨ jīraṇa) ਦੇ ਤਹਿਤ ਵੀ Panicum miliaceum ਦਾ ਸ਼ਬਦ ਮਿਲਦਾ ਹੈ; ਦੇਖੋ **ਜੀਰੀ**

**ਚੀਤਲ** ਡੱਬਖੜੱਬਾ ਹਿਰਨ; *ਪ੍ਰਾਕ.* **ਚਿੱਤਲ;** *ਹਿੰਦੀ* **ਚੀਤਲ;** *ਗੁਜ.* **ਚੀਤਲ਼,** ਚਿਤਰ-ਮਿਤਰਾ ਸੱਪ (ਟ.ਕ. *ਸੰਸ.* citra, ਇਕ ਤਰ੍ਹਾਂ ਦਾ ਸੱਪ) — *ਸੰਸ.* citra; ਦੇਖੋ **ਚਿੱਤਰ**

~ **ਚੀਤਾ,** ਇਕ ਜੰਗਲੀ ਜਾਨਵਰ — *ਸੰਸ.* citraka, ਡੱਬ ਖੜੱਬਾ, ਚਿਤਲੀਦਾਰ; ਚੀਤਾ

~ **ਚਿਤਰਾ,** ਉਕਤ ਦਾ ਲਹਿੰਦੀ ਰੂਪ

⇒ **ਚਿਤਰ; ਚਿੱਤ**

**ਚੀਨਣਾ** ਜਾਣਨਾ, ਸਮਝਣਾ (ਟ.ਕ. "ਜਿਨਿ ਆਤਮਤਤੁ ਨ ਚੀਨਿਆ"; ਬੇਣੀ); *ਬੰਗਾ.* **ਚਿਨਾਨ;** *ਹਿੰਦੀ* **ਚਿਨ੍ਹਨਾ;** *ਗੁਜ.* **ਚਿਨਵੂੰ** — *ਸੰਸ.* cihna, ਨਿਸ਼ਾਨ

**ਚੀਨੀ** ਦਾਣੇਦਾਰ ਖੰਡ; ਸ਼ਾਬਦਕ ਅਰਥ 'ਚੀਨ ਦੇਸ ਨਾਲ ਸਬੰਧਤ ਪਦਾਰਥ'; ਮੂਲ ਰੂਪ ਵਿਚ 'ਜਾਵਾ, ਸਮਾਟਰਾ ਤੋਂ ਆਈ ਖੰਡ'; ਚੀਨ ਦੇਸ਼ ਦੀ ਸਫੈਦ ਮਿੱਟੀ, ਜਿਸ ਦੇ ਬਰਤਨ ਬਣਦੇ ਹਨ (ਟ.ਕ. 'ਚੀਨੀ ਦੀ ਪਲੇਟ'); *ਅੰਗ.* china, ਚੀਨੀ ਦੇ ਭਾਂਡੇ

⇒ **ਦਾਲਚੀਨੀ**

**ਚੀਫ** ਵੱਡਾ, ਮੁਖ, ਸਰਦਾਰ (ਟ.ਕ. 'ਚੀਫ-ਮਨਿਸਟਰ') — *ਅੰਗ.* chief, ਇੰਜ < chieftain, *ਫ੍ਰਾਂਸੀਸੀ* ਰੂਪ [ਵਲੋਂ *ਲਾਤ.* captain, ਕਪਤਾਨ, ਨੇਤਾ, ਆਗੂ]; ਦੇਖੋ **ਕਪਤਾਨ**

**ਚੀਰ** ਵਸਤਰ ("ਕਾਇਆ ਕਚੀ, ਕਚਾ ਚੀਰ ਹੰਢਾਏ"; ਮ.3); *ਪ੍ਰਾਕ.* cīra, cirī, ਚੀਥੜਾ; *ਹਿੰਦੀ* **ਚੀਰ;** *ਮਰਾ.* **ਚੀਰਾ** ਕੱਪੜੇ ਦਾ ਟੋਟਾ, ਲੀਰ — *ਸੰਸ.* cīra, ਛਿੱਲ ਜਾਂ ਕੱਪੜੇ ਦਾ ਟੋਟਾ; ਵਸਤਰ; ਬੋਧੀ ਭਿਕਸ਼ੂ ਦੇ ਵਸਤਰ; ਸਬੰਧਤ cirikā, ਕਾਗਜ਼ ਦਾ ਪੁਰਜ਼ਾ

~ **ਚੀਰਾ,** ਧਾਰੀਦਾਰ ਜਾਂ ਛਪੀ ਹੋਈ ਪਗੜੀ, ਲਾੜੇ ਦੀ ਲਾਲ ਰੰਗ ਦੀ ਪਗੜੀ — ਉਪਰੋਕਤ ਦਾ ਇਕ ਭੇਦ

~ **ਚੀਰੀ,** ਚਿੱਠੀ (ਟ.ਕ. "ਚੀਰੀ ਆਈ ਢਿਲ ਨ ਕਾਊ"; ਮ.1); ਹੋਰ ਦੇਖੋ 'ਚੀਰੀ ਆਉਣਾ', ਮੌਤ ਦਾ ਸੁਨੇਹਾ ਆਉਣਾ); ਜਿਵੇਂ ਉਪਰ

**ਚੀਰਨਾ** ਪਾੜਨਾ, ਆਰੀ ਨਾਲ ਲੱਕੜੀ ਕੱਟਣਾ; *ਸਿੰਧੀ* **ਚੀਰਣੁ;** *ਬੰਗਾ.* **ਚਿਰਾ;** *ਹਿੰਦੀ* **ਚੀਰਨਾ;** *ਗੁਜ.* **ਚੀਰਵੂੰ;** *ਮਰਾ.* **ਚੀਰਣੇ** — *ਸੰਸ.* √cīr-, ਚੀਰਨਾ; ਟ.ਕ. cirṇa-parṇa, 'ਚੀਰਵੇਂ ਪੱਤਿਆਂ ਵਾਲਾ', ਧਰੇਕ ਦਾ ਬਿਰਛ

~ **ਚੀਰਨੀ** (ਚੀਰ), ਸਿਰ ਦੇ ਵਾਲਾਂ ਨੂੰ ਦੋ ਹਿੱਸਿਆਂ ਵਿਚ ਕਰਨ ਲਈ ਲਕੀਰ — ਉਕਤ ਤੇ ਆਧਾਰਤ

**ਚੀਰਾ** ਸ਼ਕਤੀ, ਬਲ (ਟ.ਕ. "ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ"; ਮ.3) — *ਫਾਰਸੀ* **ਚੀਰਾ,** ਗਾਲਬ, ਕਾਬੂ ਪਾਉਣ ਦਾ ਭਾਵ, ਵਿਜੈ (ਟ.ਕ. **ਚੀਰਾਦਸਤੀ,** ਗਲਬਾ, ਸ਼ਕਤੀ)

**ਚੀਲ੍ਹ** ਇੱਲ੍ਹ; *ਪ੍ਰਾਕ.* **ਚਿੱਲਾ,** ਇਕ ਸ਼ਿਕਾਰੀ ਪੰਛੀ; *ਸਿੰਧੀ* **ਚੀਲ,** ਇੱਲ; *ਬੰਗਾ.* **ਚਿਲ;** *ਹਿੰਦੀ* **ਚੀਲ੍ਹ;** — *ਸੰਸ.* cillā, ਇੱਲ੍ਹ; ਟ.ਕ. cilli, ਇਕ ਸ਼ਿਕਾਰੀ ਪੰਛੀ

**ਚੀੜ੍ਹ** ਇਕ ਪਹਾੜੀ ਰੁੱਖ ਜਿਸ ਦੀ ਗੂੰਦ ਨੂੰ ਬਰੋਜਾ ਕਿਹਾ ਜਾਂਦਾ ਹੈ; *ਪ੍ਰਾਕ.* **ਚੀਡ;**

*ਹਿੰਦੀ* **ਚੀਰ, ਚੀੜ,** ਇੰਜ — *ਸੰਸ.* ciḍa, ਚੀੜ੍ਹ, pine

~ **ਚੀਲ੍ਹ,** ਉਪਰੋਕਤ ਦਾ ਰੂਪਅੰਤਰ

~ **ਚੀੜ੍ਹਾ,** ਗਾੜ੍ਹਾ, gummy (ਮੂਲ ਤੌਰ ਤੇ 'ਚੀਲ ਵਿਚੋਂ ਨਿਕਲਦੇ ਚੀਕਣੇ ਪਦਾਰਥ ਵਾਂਗ') — ਉਪਰੋਕਤ **ਚੀੜ੍ਹ** ਤੇ ਆਧਾਰਤ (ਦੇਖੋ ਟਰਨਰ)

**ਚੁਸਤ** ਹੁਸ਼ਿਆਰ, ਚਲਾਕ, ਫੁਰਤੀਲਾ; ਕੱਸਿਆ ਹੋਇਆ, ਘੁੱਟਵਾਂ (ਜਿਵੇਂ 'ਚੁਸਤ ਪਜਾਮਾ') — *ਫ਼ਾਰਸੀ* **ਚੁਸਤ,** ਫੁਰਤੀਲਾ, ਤੰਗ, ਭੀੜਾ; ਪੱਕਾ, ਮਜ਼ਬੂਤ

**ਚੁੱਕਣਾ** ਉਠਾਉਣਾ, ਉਤਾਂਹ ਕਰਨਾ; ਭੜਕਾਉਣਾ; ਖੁੰਝ ਜਾਣਾ — **ਉਚਕਣਾ** ਦਾ ਬਦਲਿਆ ਰੂਪ; ਦੇਖੋ **ਉਚਕਣਾ**

⇒ **ਚਾਉਣਾ; ਉੱਚਾ**

**ਚੁੰਗ** ਬੁੱਕ ਭਰ ਦੀ ਮਿਣਤੀ, ਜਿਵੇਂ ਭੱਠੀ ਤੇ ਦਾਣੇ ਭੁਨਾਉਣ ਜਾਂ ਘਰਾਟ ਤੇ ਆਟਾ ਪਿਸਾਉਣ ਲਈ ਭਾੜੇ ਵਜੋਂ ਦਿੱਤੀ ਜਾਣ ਵਾਲੀ ਦਾਣਿਆਂ ਦੀ ਜਾਂ ਆਟੇ ਦੀ ਮੁੱਠ; ਫਸਲ ਦਾ ਉਹ ਹਿੱਸਾ, ਜੋ ਪੁਜਾਰੀ ਆਦਿ ਨੂੰ ਦਿੱਤਾ ਜਾਂਦਾ ਹੈ — ਟ.ਕ. *ਫ਼ਾਰਸੀ* **ਚੁੰਗ ਚੁੰਗ,** ਥੋੜ੍ਹਾ ਥੋੜ੍ਹਾ

~ **ਚੁੰਗੀ,** ਸ਼ਹਿਰ ਦੇ ਅੰਦਰ ਆਉਣ ਵਾਲੀਆਂ ਚੀਜ਼ਾਂ ਤੇ ਲਗਾ ਮਸੂਲ; ਚੌਕੀ, ਜਿੱਥੇ ਅਜਿਹਾ ਮਸੂਲ ਵਸੂਲ ਕੀਤਾ ਜਾਂਦਾ ਹੈ; ਸੰਭਵ ਤੌਰ ਤੇ (ਇਤਿ.) ਚੁੰਗ ਦੇ ਰੂਪ ਵਿਚ ਲਿਆ ਜਾਂਦਾ ਮਸੂਲ

**ਚੁਗਾਠ** ਖਿੜਕੀ ਜਾਂ ਦਰਵਾਜ਼ੇ ਦੇ ਆਸੇ-ਪਾਸੇ ਦੀਆਂ (ਚਾਰ) ਲੱਕੜਾਂ; ਮੰਜੇ ਦਾ ਢਾਂਚਾ; *ਪ੍ਰਾਕ.* **ਚੌਕੱਠੀ;** *ਬੰਗਾ.* **ਚੌਕਾਠ;** *ਹਿੰਦੀ* **ਚੌਖਾਟ;** *ਮਰਾ.* **ਚੌਕਟ,** ਦਰਵਾਜ਼ੇ ਦਾ ਫਰੇਮ — *ਸੰਸ.* cātush-kāshṭha, ਚੌਰਸ ਫ੍ਰੇਮ (ਟਰਨਰ); [catush, ਚਾਰ; ਸਮਾਨ catur + kāshṭha, ਕਾਠ]

~ **ਚੌਕਾਠ,** ਉਪਰੋਕਤ ਦਾ ਲਹਿੰਦੀ ਰੂਪ

~ **ਚੌਖਟਾ,** ਫ੍ਰੇਮ — ਉਪਰੋਕਤ ਦਾ ਇਕ ਭੇਦ

~ **ਚੁਗਾਠਾ,** ਸਰੀਰ ਦਾ ਢਾਂਚਾ, ਡੀਲ-ਡੌਲ — **ਚੁਗਾਠ** ਦਾ ਇਕ ਭੇਦ

**ਚੁਣਨਾ** ਜੁਗਤ ਨਾਲ ਰਖਣਾ, ਤਰਤੀਬ ਦੇਣਾ; ਪਸੰਦ ਕਰਨਾ, ਚੋਣ ਕਰਨਾ; ਕੱਪੜੇ ਨੂੰ ਪਲੇਟ ਪਾਉਣਾ; *ਹਿੰਦੀ* **ਚੁਨਨਾ,** ਚੁੱਕਣਾ; ਉਸਾਰੀ ਕਰਨਾ; ਪਲੇਟ ਪਾਉਣਾ; *ਬੰਗਾ.* **ਚੁਨਾ,** ਚੋਣ ਕਰਨਾ; ਪਲੇਟ ਪਾਉਣਾ — **ਚਿਣਨਾ,** ਦਾ ਇਕ ਭੇਦ; ਦੇਖੋ **ਚਿਣਨਾ**

\+ *ਫ਼ਾਰਸੀ* **ਚੁਨੀਦਨ,** ਚੁਣਨਾ; ਟ.ਕ. **ਚੀਂ,** 'ਚੁਣਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਗੁਲਚੀਂ'); **ਚੀਦਾ,** ਚੁਣਿਆ ਹੋਇਆ; ਭੂ.ਕਿਰ. ਵਲੋਂ √**ਚੀ** (ਸਜਾਤੀ *ਸੰਸ.* cita, ਚਿਣਿਆ ਗਿਆ)

⇒ **ਚਿਤਾ; ਸੰਚਾ; ਕਾਇਆ; ਸੰਕੇਤ**

**ਚੁੰਨ੍ਹਾ** ਜਿਸ ਦੀਆਂ ਅੱਖਾਂ ਰੌਸ਼ਨੀ ਬਰਦਾਸ਼ਤ ਨਾ ਕਰ ਸਕਣ, ਕਮਜ਼ੋਰ ਅੱਖਾਂ ਵਾਲਾ; *ਹਿੰਦੀ* **ਚੁੱਲਾ** — *ਸੰਸ.* culla, ਇੰਜ; ਸਮਾਨ cuḍḍa

~ **ਚੁੰਧਾ,** ਚੁੰਨ੍ਹਾ; *ਹਿੰਦੀ* **ਚੂੰਧਾ, ਚੂੰਧਾ;** *ਲਹਿ.* **ਚੂੰਧੂ,** ਇੰਜ — ਉਪਰੋਕਤ ਦਾ ਇਕ ਭੇਦ

~ **ਚੁੰਧਿਆਉਣਾ,** ਤੇਜ਼ ਰੌਸ਼ਨੀ ਕਰਕੇ ਸਾਫ ਦਿਖਾਈ ਨਾ ਦੇਣਾ — ਉਕਤ ਤੇ ਆਧਾਰਤ

**ਚੁਪੱਤਾ** (ਚੁਪਤਰਾ), ਚਾਰ ਪੱਤੀਆਂ ਵਾਲਾ (ਬੂਟਾ); ਚਾਰ ਤਹਿਆਂ ਵਾਲਾ (ਕਾਗਜ਼) — *ਸੰਸ.* catush-pattri, ਚੁਪੱਤੀਆ [catush < catur, ਚਾਰ + pattra, ਪੱਤਰ; ਖੰਭ]

\+ *ਅੰਗ.* ਵਲੋਂ *ਯੂਨਾ.* tetropterous, ਚਾਰ ਖੰਭਾਂ ਵਾਲਾ [tetro, ਚਾਰ + pteron, ਖੰਭ]

**ਚੁਬਾਰਾ** ਘਰ ਦੀ ਉਤਲੀ ਛੱਤ ਦਾ ਕਮਰਾ; ਮੂਲ ਅਰਥ 'ਚਾਰੇ ਪਾਸੇ ਦਰਵਾਜ਼ਿਆਂ ਜਾਂ ਬਾਰੀਆਂ ਵਾਲਾ ਮਕਾਨ'; *ਪ੍ਰਾਕ.* **ਚੌਵਾਰ,** ਚਾਰ ਦਰਵਾਜ਼ਿਆਂ ਵਾਲਾ; *ਸਿੰਧੀ* **ਚੌਬਾਰੋ,** ਚਾਰੇ ਪਾਸੇ ਦਰਵਾਜ਼ਿਆਂ

ਵਾਲਾ ਮਕਾਨ — *ਸੰਸ.* caturdvāra, ਚਾਰ ਦਰਾਂ ਵਾਲਾ [catur, ਚਾਰ + dvāra, ਦਰਵਾਜ਼ਾ]

**ਚੁੰਮਣਾ** (ਚੁੰਬਣਾ), ਬੁੱਲ੍ਹਾਂ ਨਾਲ ਸਰੀਰ ਦੇ ਕਿਸੇ ਅੰਗ ਨੂੰ ਛੂਹਣਾ; *ਪ੍ਰਾਕ.* **ਚੁੰਬ;** *ਬੰਗਾ.* **ਚੁਮਾ;** *ਉੜੀ.* **ਚੁਚੁਮਿਬਾ;** *ਹਿੰਦੀ* **ਚੂਮਨਾ,** ਇੰਜ — *ਸੰਸ.* √cumb, ਚੁੰਮਣਾ

~ **ਚੁੰਬਕ,** ਇਕ ਖਾਸ ਕਿਸਮ ਦਾ ਲੋਹਾ, ਜੋ ਲੋਹੇ ਨੂੰ ਆਪਣੇ ਵਲ ਖਿੱਚ ਲੈਂਦਾ ਹੈ, ਮਿਕਨਾਤੀਸ, ਚਮਕ-ਪੱਥਰ — *ਸੰਸ.* cumbaka-maṇī, ਚਮਕ-ਪੱਥਰ [cumbaka, ਛੂਹਣ ਵਾਲਾ + maṇi, ਮਣਕਾ]

**ਚੁਮਾਸਾ** (ਬਰਸਾਤ ਅਤੇ ਗਰਮੀ ਦੇ) ਚਾਰ ਮਹੀਨੇ, ਅਰਥਾਤ ਹਾੜ੍ਹ, ਸਾਉਣ , ਭਾਦੋਂ, ਅੱਸੂ; *ਪਾਲੀ.* **ਚਤੁਮਾਸ;** *ਮਹਾ.* **ਚੌਮਾਸ,** ਚਾਰ ਮਹੀਨੇ ਦਾ ਸਮਾਂ — *ਸੰਸ.* caturmāsa, ਚਾਰ ਮਹੀਨੇ ਦਾ ਸਮਾਂ [catur, ਚਾਰ + māsa, ਮਹੀਨਾ]

~ **ਚੁਮਾਹਾ,** ਚਾਰ ਮਹੀਨਿਆਂ ਦਾ — ਉਪਰੋਕਤ ਦਾ ਵਿਕਸਤ ਰੂਪ

**ਚੁਰਾਸੀ** ਚਾਰ ਅਤੇ ਅੱਸੀ; ਜੂਨਾਂ ਦੀ ਗਿਣਤੀ, ਜੋ ਚੁਰਾਸੀ ਲੱਖ ਦੱਸੀ ਜਾਂਦੀ ਹੈ; *ਪਾਲੀ* **ਚੁਲ਼ਾਸੀਤਿ;** *ਪ੍ਰਾਕ.* **ਚੁਲਸੀ;** *ਸਿੰਧੀ* **ਚੋਰਾਸੀ;** *ਬੰਗਾ.* **ਚੁਰਾਸੀ;** *ਹਿੰਦੀ* **ਚੌਰਾਸੀ** — *ਸੰਸ.* caturaśiti, ਚੁਰਾਸੀ [catur, ਚਾਰ + aśiti, ਅੱਸੀ]

~ **ਚੋਰਾਸੀ,** ਉਪਰੋਕਤ ਦਾ ਲਹਿੰਦੀ ਰੂਪ

**ਚੁਰਾਨਵੇਂ** (ਚੌਰਾਨਮੇਂ), ਨੱਬੇ ਅਤੇ ਚਾਰ; *ਸਿੰਧੀ* **ਚੋਰਾਨਵੇ;** *ਹਿੰਦੀ* **ਚੌਰਾਨਵੇ;** *ਮਰਾ.* **ਚੌਰਯਾਣੱਵ,** ਇੰਜ — *ਸੰਸ.* caturnavati, ਚੁਰਾਨਵੇਂ [catur, ਚਾਰ + navati, ਨੱਬੇ]

**ਚੂਸਣਾ** ਮੂੰਹ ਦੁਆਰਾ ਕਿਸੇ ਪਦਾਰਥ ਦਾ ਰਸ ਖਿੱਚਣਾ, ਅੰਦਰ ਜਜ਼ਬ ਕਰਨਾ; *ਬੰਗਾ.* **ਚੁਸ;** *ਉੜੀ.* **ਚੂਸਿਬਾ;** *ਹਿੰਦੀ* **ਚੂਸਨਾ** — *ਸੰਸ.* √cūsh, ਚੂਸਣਾ; ਟ.ਕ. coshaṇa, ਚੂਸਣ

~ **ਚੋਖਣ,** ਚੂਸਣ ਦਾ ਭਾਵ; **ਚੋਖਤਾ,** ਚੂਸਦਾ, ਚੁੰਘਦਾ (ਟ.ਕ. "ਥਨ ਚੋਖਤਾ ਮਾਖਨ ਘੂਟਲਾ"; ਨਾਮਦੇਵ) — *ਸੰਸ.* cūshati, ਚੂਸਦਾ ਹੈ

~ **ਚੁੰਘਣਾ,** ਥਣਾਂ ਰਾਹੀਂ ਦੁੱਧ ਪੀਣਾ, ਚੂਸਣਾ; *ਸਿੰਧੀ* **ਚੂਹਣੁ,** ਚੂਸਣਾ — **ਚੂਸਣਾ** ਦਾ ਰੂਪਅੰਤਰ

**ਚੂਚੀ** ਥਣ ਦੀ ਡੋਡੀ, ਜਿਸ ਨੂੰ ਬੱਚਾ ਚੁੰਘਦਾ ਹੈ, nipple; *ਬੰਗਾ.* **ਚੂਚੀ,** ਚੂਚੀ, ਥਣ, ਛਾਤੀ; *ਹਿੰਦੀ* **ਚੂਚੀ;** *ਗੁਜ.* **ਚੂਚੀ** — *ਸੰਸ.* cūcuka, ਚੂਚੀ (ਟ.ਕ. stana-cūcuka, ਥਣ ਦੀ ਡੋਡੀ)

~ **ਚੂਚਾ,** ਦੁੱਧ ਚੁੰਘਣ ਵਾਲਾ, ਛੋਟਾ ਬੱਚਾ — ਉਪਰੋਕਤ ਤੇ ਆਧਾਰਤ

**ਚੂੰਡਾ** (ਜ਼ਨਾਨੀਆਂ ਦਾ) ਵਾਲਾਂ ਦਾ ਜੂੜਾ (ਮੂਲ ਤੌਰ ਤੇ ਸਿਰ ਦੇ ਉੱਪਰ ਬੱਧੇ ਵਾਲ); *ਪ੍ਰਾਕ.* **ਚੂਡਾ, ਚੂਲਾ,** ਸਿਰ ਦੇ ਵਾਲ, ਚੋਟੀ; ਕੁੱਕੜ-ਕਲਗੀ; *ਬੰਗਾ.* **ਚੁਲਾ,** ਚੂੰਡਾ; *ਉੜੀ.* **ਚੂਲ਼;** *ਹਿੰਦੀ* **ਚੂੜ** — *ਸੰਸ.* cūḍā, ਜੂੜਾ, ਚੋਟੀ, ਬੋਦੀ; (ਕੁੱਕੜ ਦੀ) ਕਲਗੀ; ਸਿਰ; ਤਾਜ, ਮੁਕਟ; ਸਿਖਰ, ਅਟਾਰੀ; ਚੂੜੀ

~ **ਚੂੜਾ-ਮਣੀ,** ਸਿਰ ਤੇ ਪਹਿਨਣ ਦਾ ਰਤਨ; ਕਲਗੀ ਜਾਂ ਤਾਜ ਵਿਚ ਜੜਿਆ ਮਣੀ; (ਲਾਖ.), ਸਿਰਤਾਜ, ਸ਼੍ਰੋਮਣੀ — *ਸੰਸ.* cūḍā-maṇī, ਇੰਜ [cūḍa, ਚੋਟੀ, ਸਿਰ, ਜੂੜਾ + maṇī, ਰਤਨ]

~ **ਚੁੰਡ,** *(ਲਹਿੰ.),* ਸਿਰ (ਟ.ਕ. "ਰੁਲਦੇ ਗੋਰਿਆਂ ਦੇ ਉਥੇ ਚੁੰਡ ਮੀਆਂ")

**ਚੂਨਾ** ਇਕ ਕਿਸਮ ਦੇ ਪੱਥਰ ਨੂੰ ਭਸਮ ਕਰਕੇ ਬਣਾਇਆ ਆਟੇ ਵਰਗਾ ਪਦਾਰਥ; *ਪ੍ਰਾਕ.* **ਚੁੱਣ;** *ਹਿੰਦੀ* **ਚੂਨਾ;** *ਮਰਾ.* **ਚੁਨਾ** — *ਸੰਸ.* cūrṇa, ਚੂਰਨ ਕੀਤੀ ਵਸਤ; ਆਟਾ; ਚੂਨਾ

⇒ **ਚੂਰਨ**

**ਨੋਟ.** cūrṇa ਦਾ ਪੰਜਾਬੀ ਰੂਪ **ਚੁੱਣ**

ਬਣਦਾ ਹੈ, ਜਿਵੇਂ ਕਿ *ਪ੍ਰਾਕ.* **ਚੁੱਣ** ਤੋਂ ਇਸ ਦਾ ਸਬੂਤ ਮਿਲਦੀ ਹੈ। **ਚੂਨੇ** ਦੀ ਅਜਿਹੀ ਬਣਤਰ ਹਿੰਦੀ ਧੁਨੀ-ਵਿਕਾਸ ਦੀ ਉਪਜ ਹੈ

**ਚੂਰੀ** ਚੂਰਨ ਕੀਤੀ ਰੋਟੀ; ਘਿਉ ਖੰਡ ਰਲਾ ਕੇ ਗੁੰਨ੍ਹੀ ਹੋਈ ਰੋਟੀ; *ਸਿੰਧੀ* **ਚੂਰੀ** — *ਸੰਸ.* cūrṇa, ਪੀਸੀ ਹੋਈ ਵਸਤੂ, ਚੂਰਾ ਕੀਤੀ ਵਸਤੂ; ਆਟਾ; ਚੂਨਾ [√cūrṇ, ਚੂਰਾ ਕਰਨਾ, ਪੀਹਣਾ, ਦਲਣਾ]

~ **ਚੂਰਾ,** ਟੁਕੜੇ ਕੀਤੀ ਵਸਤੂ, ਭੋਰਾ (ਟ.ਕ. 'ਚੂਰ ਹੋਣਾ', ਥੱਕ ਟੁੱਟ ਜਾਣਾ)

⇒ **ਚੂਨਾ**

**ਚੂਲੀ** ਹਥੇਲੀ ਵਿਚ ਪਾਣੀ ਲੈ ਕੇ ਦੰਦ, ਮੂੰਹ ਸਾਫ ਕਰਨ ਦਾ ਭਾਵ, ਕੁਰਲੀ; *ਪ੍ਰਾਕ.* **ਚੁਲੁ,** ਹੱਥ ਵਿਚ ਆਉਣ ਜੋਗਾ (ਪਾਣੀ); *ਬੰਗਾ.* **ਚੂਲਾ,** ਚੂਲੀ; *ਹਿੰਦੀ* **ਚੁਲੂ;** *ਮਰਾ.* **ਚੂਲ਼,** ਇੰਜ — *ਸੰਸ.* culu, ਹੱਥ ਵਿਚ ਆਉਣ ਜੋਗਾ ਪਾਣੀ

~ **ਚੁੱਲੂ,** ਹੱਥ ਵਿਚ ਆਉਣ ਜੋਗਾ ਪਾਣੀ — ਦੇਖੋ ਉੱਪਰ

**ਚੂੜੀ** ਜ਼ਨਾਨੀਆਂ ਦੇ ਗੁੱਟ ਤੇ ਪਾਉਣ ਵਾਲਾ ਕੱਚ ਆਦਿ ਦਾ ਕੜਾ, ਵੰਗ; ਪੇਚ; *ਪ੍ਰਾਕ.* **ਚੂਡ;** *ਸਿੰਧੀ* **ਚੂੜੋ,** ਚੂੜੀ; *ਮਰਾ.* **ਚੂਡਾ** — *ਸੰਸ.* cūḍā, ਵੰਗ, ਕੰਗਣ; ਚੋਟੀ, ਸਿਖਰ; ਜੂੜਾ; ਮੁਕਟ; ਅਟਾਰੀ

⇒ **ਚੂੰਡਾ; ਚੂੜਾਮਣੀ**

**ਨੋਟ.** *ਸੰਸ.* cūḍa ਦਾ ਅਸਲ ਭਾਵ 'ਉੱਪਰ ਨੂੰ ਵਲ ਖਾਂਦਾ, ਪੇਚਦਾਰ ਅਰਥਾਤ spiral ਜਾਂ helical ਹੈ, ਜਿਸ ਤੋਂ 'ਚੂੜੀ' ਅਤੇ 'ਜੂੜੇ ਜਾਂ ਮੁਕਟ' ਅਰਥਾਤ 'ਗੁਲਾਈ' ਅਤੇ 'ਉਚਾਈ' ਦੀ ਆਪਸੀ ਸਾਂਝ ਨੂੰ ਜਾਇਜ਼ ਠਹਿਰਾਇਆ ਜਾ ਸਕਦਾ ਹੈ

**ਚੇਤਾ** ਸੋਚ ਸ਼ਕਤੀ, ਯਾਦਦਾਸ਼ਤ; ਦਿਲ, ਮਨ — *ਸੰਸ.* cetas, ਮਨ, ਆਤਮਾ; ਵਿਚਾਰ ਸ਼ਕਤੀ, ਵਿਵੇਕ ਆਦਿ [√cit, ਵਿਚਾਰ ਕਰਨਾ, ਯਾਦ ਕਰਨਾ, ਮਨ ਵਿਚ ਕਿਸੇ ਚੀਜ਼ ਦਾ ਚਿੱਤਰ ਬਣਾਉਣਾ]

~ **ਚੇਤਨਾ,** ਬੁੱਧੀ, ਵਿਚਾਰ; ਹੋਸ਼, ਅਕਲ — *ਸੰਸ.* cetanā, ਗਿਆਨ, ਬੋਧ, ਸਮਝ; ਸਜੀਵਤਾ [√cit, ਜਿਵੇਂ ਉੱਪਰ]

⇒ **ਚਿੱਤ**

**ਚੇਰੀ** ਦਾਸੀ, ਟਹਿਲਣ; ਮਾਇਆ (ਟ.ਕ. "ਚੇਰੀ ਕੀ ਸੇਵਾ ਕਰੈ ਠਾਕੁਰ ਨਹੀ ਦੀਸੈ"; ਮ.1); *ਪ੍ਰਾਕ.* **ਚੇਡੀ,** ਦਾਸੀ; *ਬੰਗਾ.* **ਚੇੜੀ;** *ਹਿੰਦੀ* **ਚੇੜੀ** — *ਸੰਸ.* ceṭī, ਦਾਸੀ; ceṭa, ਦਾਸ, ਗੁਲਾਮ

**ਨੋਟ. ਚੇਰੀ** ਅਤੇ **ਚੇਲੀ** ਭਿੰਨ-ਮੂਲਕ ਸ਼ਬਦ ਹਨ

**ਚੇਲਾ** ਸ਼ਿਸ਼, ਮੁਰੀਦ; ਕਿਸੇ ਦੇਵੀ ਦੇਵਤੇ ਦਾ ਭਗਤ, ਜੋ ਪ੍ਰਸ਼ਨਾਂ ਦੇ ਉੱਤਰ ਦਿੰਦਾ ਅਤੇ ਭੂਤ ਕੱਢਦਾ ਹੈ; *ਪ੍ਰਾਕ.* **ਚੇਲ, ਚਿੱਲ;** *ਸਿੰਧੀ* **ਚੇਲੋ;** *ਹਿੰਦੀ* **ਚੇਲਾ;** *ਮਰਾ.* **ਚੇਲਾ** — *ਸੰਸ.* cella, ਮੁੰਡਾ

~ **ਚੇਲੜਾ,** ਉਕਤ ਦਾ ਲਹਿੰਦੀ ਰੂਪ

**ਚੈਂਬਰ** ਜੱਜ ਦਾ ਨਿੱਜੀ ਕਮਰਾ; ਕਮਰਾ, ਸਦਨ; ਸੰਸਦ-ਭਵਨ — *ਅੰਗ.* chamber, ਇੰਜ; *ਫ਼੍ਰਾਂਸੀਸੀ* ਰੂਪ; ਵਲੋਂ *ਲਾਤ.* camera, ਡਾਟ, ਮਹਿਰਾਬ, a vault < *ਯੂਨਾ.* kamara, ਮਹਿਰਾਬਦਾਰ ਮਕਾਨ (ਟ.ਕ. *ਅੰਗ.* camera, ਜੱਜ ਦਾ ਨਿੱਜੀ ਕਮਰਾ ਆਦਿ)

+ *ਫ਼ਾਰਸੀ* **ਚੰਬਰ,** ਆਸਮਾਨ; ਮੂਲ ਅਰਥ 'vaulted sky', ਅਰਥਾਤ ਆਸਮਾਨ, ਜੋ ਮਹਿਰਾਬਦਾਰ, ਅਰਥਾਤ ਗੁੰਬਦ ਵਰਗਾ ਪ੍ਰਤੀਤ ਹੁੰਦਾ ਹੈ; ਹੋਰ ਅਰਥ 'ਘੇਰਾ, ਚੱਕਰ'; ਗਰਦਨ ਦੀ ਹਸਲੀ (ਜੋ ਗੋਲ ਆਕਾਰ ਹੈ)

⇒ **ਕਮਰਾ**

**ਨੋਟ.** ਆਸਮਾਨ ਦੇ ਸਬੰਧ ਵਿਚ ਮਹਿਰਾਬਦਾਰ ਦਾ ਅਸਲੀ ਮਨਸ਼ਾ 'ਗੁੰਬਦ ਆਕਾਰ' ਹੈ, ਜੋ *ਅੰਗ.* vaulted ਦੀ ਤਰਜਮਾਨੀ ਕਰਦਾ ਹੈ। ਇਥੇ ਇਹ ਤੱਥ ਧਿਆਨਯੋਗ ਹੈ ਕਿ *ਅਰਬੀ* **ਮਿਹਰਾਬ** (ਡਾਟ) ਦਾ ਅਰਥ

'ਬਾਦਸ਼ਾਹ ਦਾ ਨਿੱਜੀ ਕਮਰਾ, a kings' closet or private chamber' ਵੀ ਹੈ (ਦੇਖੋ ਪਲੈਟਸ)

**ਚੋ: ਚੋਣਾ**

**ਚੋਆ: ਚੋਣਾ**

**ਚੋਖਾ** ਖਾਸਾ, ਕਾਫੀ; *ਪ੍ਰਾਕ.* **ਚੋੱਖ,** ਸਾਫ; *ਸਿੰਧੀ* **ਚੋਖੋ,** ਚੰਗਾ; ਛੜੇ ਹੋਏ ਅਰਥਾਤ ਸਾਫ ਕੀਤੇ ਚਾਵਲ; *ਉੜੀ.* **ਚੋਖ,** ਚੋਖਾ, ਚੰਗਾ, ਤਾਜ਼ਾ, ਤਿੱਖਾ; *ਬਿਹਾ.* **ਚੋਖਾ,** ਉਪਜਾਊ (ਧਰਤੀ); *ਹਿੰਦੀ* **ਚੋਖਾ,** ਸਾਫ, ਖਰਾ ਖਾਲਸ; ਸੁੰਦਰ; ਤਿੱਖਾ; *ਗੁਜ.* **ਚੋਖ,** ਸਾਫ, ਸੁਥਰਾ clean; *ਮਰਾ.* **ਚੋਖ,** ਸਾਫ, ਅਸਲੀ, ਚੰਗਾ — *ਸੰਸ.* coksha, ਸਾਫ, ਖਰਾ, ਸਵੱਛ; ਚਤਰ, ਹੁਸ਼ਿਆਰ

**ਚੋਜ** ਹੈਰਾਨੀ ਵਾਲੀ ਗੱਲ, ਕੌਤਕ, ਚਮਤਕਾਰ (ਟ.ਕ. "ਸਭ ਤੇਰੇ ਚੋਜ ਵਿਡਾਣਾ"; ਸੋਪੁਰਖੁ); ਮੂਲ ਅਰਥ 'ਉਕਸਾਉਣ ਜਾਂ ਟੁੰਬਣ ਵਾਲੀ ਘਟਨਾ'; *ਹਿੰਦੀ* **ਚੋਜ,** ਕੌਤਕ; *ਮਰਾ.* **ਚੋਜ** — *ਸੰਸ.* codya, ਹੈਰਾਨੀ, ਅਚੰਭਾ, ਕੌਤਕ [√cud, ਚੋਭਣਾ, ਉਕਸਾਉਣਾ, to incite, excite]; ਟ.ਕ. coda, ਆਰ, ਅੰਕੁਸ਼

~ **ਚੋਜੀ,** ਕੌਤਕ ਕਰਨ ਵਾਲਾ — ਉਕਤ ਤੇ ਆਧਾਰਤ

+ *ਕ੍ਰੋਸ਼.* čudo, ਹੈਰਾਨੀ, ਚਮਤਕਾਰ, ਅਚੰਭਾ [√čud, ਹੈਰਾਨ ਹੋਣਾ]; ਟ.ਕ. čodan, ਅਨੋਖਾ, ਵਿਲੱਖਣ

**ਚੋਟੀ** ਸਿਰ ਦਾ ਉਤਲਾ ਹਿੱਸਾ; ਬੋਦੀ, ਇਸਤਰੀਆਂ ਦਾ ਜੂੜਾ; ਸਬੰਧਤ **ਚੋਟਾ,** ਬੋਦਾ, ਸਿਰ ਦੇ ਵਾਲਾਂ ਦੀ ਇਕ ਲੱਟ (ਦੇਖੋ ਪੰ.ਕੋ.); *ਪ੍ਰਾਕ.* **ਚੋਟੀ** (cotti), *ਉੜੀ.* **ਚੁਟਿ,** ਬੋਦੀ; *ਹਿੰਦੀ* **ਚੁਟੀਆ,** ਬੋਦੀ; (ਇਸਤਰੀ ਦੇ) ਵਾਲਾਂ ਦਾ ਜੂੜਾ — *ਸੰਸ.* cūḍā, ਜੂੜਾ, ਬੋਦੀ, ਤਾਜ, ਮੁਕਟ; ਸਿਖਰ, ਚੁਬਾਰਾ ਆਦਿ

⇒ **ਚੂੰਡਾ; ਚੂੜਾ**

**ਚੋਣ** (ਕੱਪੜੇ ਨੂੰ) ਪਲੇਟ ਪਾਉਣ ਦਾ ਭਾਵ (ਟ.ਕ. 'ਚੋਣਾਂ ਪਾਉਣਾ') — **ਚੁਣਨਾ** ਦਾ ਇਕ ਭੇਦ; ਦੇਖੋ **ਚੁਣਨਾ**

**ਚੋਣਾ** ਗਊ ਜਾਂ ਮੱਝ ਦੀ ਧਾਰ ਕੱਢਣਾ (ਟ.ਕ. ਦੁੱਧ ਚੋਣਾ); ਬੂੰਦ ਬੂੰਦ ਕਰਕੇ ਡਿਗਣਾ, ਟਪਕਣਾ, ਝਰਨਾ; *ਸਿੰਧੀ* **ਚੁਏਣੁ;** *ਗੁਜ.* **ਚੁਵੁੰ,** ਚੋਣਾ, ਟਪਕਣਾ — *ਸੰਸ.* √cyu, ਵਗਣਾ, ਟਪਕਣਾ, ਝਰਨਾ; ਘਟਣਾ, ਨਸ਼ਟ ਹੋਣਾ; cyavate, ਟਪਕਦਾ ਹੈ; ਟ.ਕ. cyuta; ਭੂ. ਕਾਲ ਰੂਪ

~ **ਚੋਆ,** ਅਗਰ ਦੀ ਲੱਕੜੀ ਤੋਂ ਟਪਕਿਆ ਤੇਲ (ਟ.ਕ. 'ਚੋਆ ਚੰਦਨ', ਚੰਦਨ ਦਾ ਤੇਲ); *ਸਿੰਧੀ* **ਚੋਯੁ,** ਇਤਰ — *ਸੰਸ.* cyuta, ਚੋਇਆ, ਜਿਵੇਂ ਉੱਪਰ

~ **ਚੋ,** ਬਰਸਾਤੀ ਨਦੀ — *ਸੰਸ.* √cyu (ਵਗਣਾ) ਤੇ ਆਧਾਰਤ

⇒ **ਅਚੁਤ; ਚਵਣ**

**ਚੋਬ** ਸ਼ਾਮਿਆਨੇ ਦੀ ਬੱਲੀ; ਨਗਾਰਾ ਵਜਾਉਣ ਵਾਲਾ ਡਗਾ; ਡੰਡਾ — *ਫਾਰਸੀ* **ਚੋਬ,** ਸ਼ਾਮਿਆਨੇ ਨੂੰ ਸਹਾਰਾ ਦੇਣ ਵਾਲੀ ਬੱਲੀ; ਡਗਾ; ਲੱਕੜ, ਕਾਠ (ਟ.ਕ. **ਚੋਬੀ,** ਲੱਕੜ ਦਾ, ਕਾਠਾ)

~ **ਚੋਬਦਾਰ,** 'ਲਾਠੀ ਧਾਰਨ ਕਰਨ ਵਾਲਾ', ਦਰਵਾਜ਼ੇ ਤੇ ਪਹਿਰਾ ਦੇਣ ਵਾਲਾ — *ਫਾਰਸੀ* **ਚੋਬਦਾਰ,** ਇੰਜ; ਟ.ਕ. **ਚੌਬਾਨ;** ਚਰਵਾਹਾ; ਮੂਲ ਤੌਰ ਤੇ 'ਡੰਡਾ ਧਾਰਨ ਕਰਨ ਵਾਲਾ'

**ਚੋਬਾ: ਚਤਰਬੇਦੀ**

**ਚੋਰ** ਚੋਰੀ ਕਰਨ ਵਾਲਾ; *ਪ੍ਰਾਕ.* **ਚੋਰ;** *ਸਿੰਧੀ* **ਚੋਰੁ;** *ਬੰਗਾ.* **ਚੋਰ;** *ਹਿੰਦੀ* **ਚੋਰ** — *ਸੰਸ.* cora, ਚੋਰ

~ **ਚੁਰਾਉਣਾ,** ਚੋਰੀ ਕਰਨਾ; *ਪਾਲੀ* **ਚੋਰ-;** *ਬੰਗਾ.* **ਚੋਰਾ;** *ਹਿੰਦੀ* **ਚੁਰਾਨਾ;** *ਗੁਜ.* **ਚੋਰਵੁੰ;** *ਮਰਾ.* **ਚੋਰਣੇਂ** — *ਸੰਸ.* √cor-, ਚੁਰਾਉਣਾ

**ਚੌਸਾ** *(ਲਹਿੰ.),* 'ਚਾਰ ਸੌ ਤੰਦਾਂ ਦੀ ਤਾਣੀ ਵਾਲਾ ਕੱਪੜਾ', ਇਕ ਤਰ੍ਹਾਂ ਦਾ ਸੂਤੀ

ਕੱਪੜਾ; *ਸਿੰਧੀ* **ਚੌਸੋ,** ਚਾਰ ਸੌ < *ਸੰਸ.* catuhśata, ਚਾਰ ਸੌ [catur, ਚਾਰ + śata, ਸੌ]
⇒ **ਚਾਰ ਸੌ**

**ਚੌਕ** (ਚੌਂਕ) ਚੁਰਸਤਾ; ਚੌਰਸ ਬਾਜ਼ਾਰ; *ਪ੍ਰਾਕ.* **ਚੌਕ,** ਚੁਰਸਤਾ; *ਬੰਗਾ.* **ਚੌਕ;** *ਉੜੀ.* **ਚੌਕ,** ਵਰਗ; *ਮਰਾ.* **ਚੌਕ,** **ਚੌਕਾ,** ਅੰਗਣ — *ਸੰਸ.* catushka, ਵਰਗ ਆਕਾਰ ਬਿਹੜਾ, ਸਿਹਨ; ਚੁਰੱਸਤਾ, ਚੌਂਕ [catush, ਚਾਰ < catur]
~**ਚੌਕੀਦਾਰ,** ਪਹਿਰੇਦਾਰ; ਮੂਲ ਤੌਰ ਤੇ ਚੌਂਕ ਦੀ ਰਾਖੀ ਕਰਨ ਵਾਲਾ

**ਚੌਕਸ** ਹੁਸ਼ਿਆਰ, ਖਬਰਦਾਰ — *ਸੰਸ.* *cakshin, ਦੇਖਣ ਵਾਲਾ [√caksh, ਦੇਖਣਾ, ਗੌਰ ਕਰਨਾ, ਧਿਆਨ ਦੇਣਾ]; ਟ.ਕ. cakshaṇa, ਦੇਖਦਾ]
⇒ **ਬਿਚੱਖਣ**

**ਚੌਂਕਣਾ** ਅਚਾਨਕ ਜਾਗਣਾ, ਉੱਭੜਵਾਹੇ ਉੱਠਣਾ, ਤਭਕ ਪੈਣਾ; *ਪ੍ਰਾਕ.* **ਚਮੱਕੁ;** *ਬੰਗਾ.* **ਚਮਕਾਨ,** ਚੌਂਕਣਾ; ਚਮਕਣਾ; *ਹਿੰਦੀ* **ਚਮਕਨਾ,** ਚੌਂਕਣਾ; ਚਮਕਣਾ — **ਚਮਤਕਾਰ** ਦਾ ਵਿਕਸਤ ਰੂਪ; ਦੇਖੋ **ਚਮਤਕਾਰ**

**ਚੌਂਕਾ** ਲਿੱਪੀ-ਪੋਚੀ ਥਾਂ, ਜਿੱਥੇ ਬੈਠ ਕੇ ਰੋਟੀ ਖਾਧੀ ਜਾਂਦੀ ਹੈ; ਮੂਲ ਅਰਥ 'ਵਰਗਆਕਾਰ ਥਾਂ'; *ਬੰਗਾ.* **ਚੌਕਾ;** *ਉੜੀ.* **ਚੌਕਾ;** *ਹਿੰਦੀ* **ਚੌਕਾ;** *ਮਰਾ.* **ਚੌਕਾ** — ਦੇਖੋ **ਚੌਕ**

**ਚੌਗੁਣਾ** ਚਾਰ ਵਾਰੀ ਗਿਣਿਆ ਹੋਇਆ; *ਪ੍ਰਾਕ.* **ਚੌਗੁੱਣ;** *ਬੰਗਾ.* **ਚੌਗੁਨ;** *ਹਿੰਦੀ* **ਚੌਗੁਨਾ,** ਇੰਜ — *ਸੰਸ.* caturguṇa, ਚੌਗੁਣਾ [catur, ਚਾਰ + guṇa, ਹਿੱਸਾ]
~**ਚੌਣਾ,** ਚਾਰ ਗੁਣਾ — ਉਪਰੋਕਤ ਦਾ ਵਿਕਸਤ ਰੂਪ

**ਚੌਥਾ** ਚਾਰ ਦੀ ਗਿਣਤੀ ਪੂਰੀ ਕਰਨ ਵਾਲਾ; ਚੌਥੇ ਦਿਨ ਚੜ੍ਹਣ ਵਾਲਾ (ਬੁਖਾਰ); (ਕਿਸੇ ਦੇ ਮਰਨ ਤੇ) ਚੌਥਾ ਦਿਨ; *ਪ੍ਰਾਕ.* **ਚੌੱਥ;** *ਸਿੰਧੀ* **ਚੋਥੋ;** *ਹਿੰਦੀ* **ਚੌਥਾ;** ਇੰਜ — *ਸੰਸ.* caturtha, ਚੌਥਾ [catur, ਚਾਰ]
⇒ **ਚਾਰ**

**ਚੌਦਸ** ਚੰਦਰ-ਮਾਸ ਦੀ ਚੌਦ੍ਹਵੀਂ ਤਿਥੀ; *ਪ੍ਰਾਕ.* **ਚੌਦੱਸੀ;** *ਮਰਾ.* **ਚੌਦਸ,** ਚੌਦਵਾਂ — *ਸੰਸ.* caturdaśa, ਚੌਦ੍ਹਵਾਂ [catura, ਚਾਰ + daśa, ਦਸ]
~ **ਚੌਦਾਂ,** ਚਾਰ ਅਤੇ ਦਸ; *ਪ੍ਰਾਕ.* **ਚੌਦੱਸ;** *ਸਿੰਧੀ* **ਚੋਡਾਹ;** *ਹਿੰਦੀ* **ਚੌਦਹ;** *ਮਰਾ.* **ਚੌਦਾ;** *ਬੰਗਾ.* **ਚੌੱਦ** — ਦੇਖੋ ਉੱਪਰ
+ *ਫਾਰਸੀ* **ਚਾਰ-ਦਹ,** ਚੌਦਾਂ [**ਚਾਰ,** ਚਾਰ + **ਦਹ,** ਦਸ]; ਸਮਾਨ **ਚਹਾਰ-ਦਹ**

**ਚੌਧਰੀ** ਮੁਖੀਆ; ਸਨਮਾਨ ਸੂਚਕ ਸੰਬੋਧਨ; *ਹਿੰਦੀ* **ਚੌਧਰੀ;** *ਗੁਜ.* **ਚੌਧਰੀ** — *ਸੰਸ.* caturdhara, ਇਕ ਜਾਤੀ ਦਾ ਨਾਂ [catur, ਚਾਰ + dhara, ਧਾਰਨ ਕਰਨ ਵਾਲਾ]; ਦੇਖੋ ਟਰਨਰ
**ਨੋਟ.** ਉਕਤ ਸ਼ਬਦ ਬਾਰੇ ਟ.ਕ. *ਸੰਸ.* cakradhara, ਚੱਕਰ ਧਾਰਨ ਕਰਨ ਵਾਲਾ, ਪ੍ਰਦੇਸ਼ ਦਾ ਹਾਕਮ, "ਸੂਬੇ ਦਾ ਰਾਜਪਾਲ" [cakra, ਇਲਾਕਾ, ਪ੍ਰਦੇਸ਼ + dhara, ਧਾਰਨ ਕਰਨ ਵਾਲਾ]; ਇਸ ਲਈ *ਪੰਜਾ.* **ਚੌਧਰੀ**

**ਚੌਪਈ** ਚਾਰ ਚਰਨਾਂ ਵਾਲੀ ਕਵਿਤਾ; *ਹਿੰਦੀ* **ਚੌਪਈ,** ਇੰਜ; *ਉੜ.* **ਚੌਪਾਯਾ,** ਖਾਟ; *ਮਰਾ.* **ਚੌਪਾਈ,** ਚਾਰ ਲਤਾਂ ਵਾਲਾ — *ਸੰਸ.* catushpāda, ਚਾਰ-ਪੈਰਾਂ ਵਾਲਾ; ਚਾਰ-ਪਦਾਂ ਵਾਲੀ (ਕਵਿਤਾ) — [catush < catur, ਚਾਰ + pada, ਪੈਰ; ਕਵਿਤਾ ਦੀ ਲਾਈਨ]
+ *ਫਾਰਸੀ* **ਚਾਰਪਾਯਾ,** ਚਾਰ ਟੰਗਾਂ ਵਾਲਾ ਜਾਨਵਰ [**ਚਾਰ,** ਚਾਰ + **ਪਾਯਾ,** ਪੈਰ; ਸਮਾਨ **ਪਾ**]; ਇਸ ਲਈ *ਉਰਦੂ* **ਚੁਪਾਯਾ**
+ *ਅੰਗ.* quadriped, ਚੁਟੰਗਾ ਜਾਨਵਰ, ਚੌਪਾਇਆ [*ਲਾਤ.* quadri,

ਚਾਰ + ped-, ਪੈਰ]
⇒ **ਚਾਰ; ਪਾ; ਤਪਾਈ**

**ਚੌਪੱਟ** (ਚੁਪੱਟ), ਪਿੱਠ ਪਰਨੇ ਪਿਆ, ਸਪਾਟ, flat; (ਲਾਖ.), ਤਬਾਹ, ਬਰਬਾਦ — **ਚਪਟਾ** ਦਾ ਰੂਪਅੰਤਰ; ਦੇਖੋ **ਚਪਟਾ**
~ **ਚੌੜ,** ਤਬਾਹ, ਬਰਬਾਦ (ਟ.ਕ. 'ਚੌੜ-ਚਪੱਟ') — ਉਪਰੋਕਤ ਦਾ ਵਿਕਸਤ ਰੂਪ
**ਨੋਟ.** ਉਕਤ ਬਾਰੇ ਟ.ਕ. *ਅੰਗ.* flat, ਚਪਟਾ; (ਲਾਖ.), ਕੰਗਾਲ। ਇੰਜ ਹੀ *ਅੰਗ.* flatten, ਚਪੱਟ ਕਰਨਾ, to knock down, ਚਿੱਤ ਕਰਨਾ

**ਚੌਪੜ** ਇਕ ਪ੍ਰਕਾਰ ਦੀ ਖੇਡ; ਸੜਕਾਂ, ਜੋ ਇਕ ਦੂਜੀ ਨੂੰ ਕੱਟ ਕੇ ਲੰਘਣ; ਇਕ ਤਰ੍ਹਾਂ ਦੀ ਮੰਜੇ ਦੀ ਬੁਣਤੀ; *ਉੜੀ* **ਚੌਪੱਟ;** *ਮਰਾ.* **ਚੌਪਟ** — *ਸੰਸ.* *catushpaṭṭa, ਚੌਰਸ ਫੱਟੀ [catush < catur, ਚਾਰ + paṭṭa, ਤਖਤੀ]

**ਚੌਬੀ** ਚਾਰ ਅਤੇ ਵੀਹ; *ਪ੍ਰਾਕ.* **ਚੌਵੀਸ;** *ਹਿੰਦੀ* **ਚੌਬੀਸ;** *ਮਰਾ.* **ਚਵੀੱਸ,** ਚੁਵੀੱਸ, ਇੰਜ — *ਸੰਸ.* caturviṁśati, ਚੌਬੀ [catur, ਚਾਰ + viṁśati, ਵੀਹ]; ਦੇਖੋ **ਵੀਹ**

**ਚੌਰ: ਚਮਰ**

**ਚੌਰਸ** ਚਾਰ ਬਰਾਬਰ ਪਹਿਲੂਆਂ ਵਾਲਾ; *ਬੰਗਾ.* **ਚੌਰਸ;** *ਹਿੰਦੀ* **ਚੌਰਸ;** *ਮਰਾ.* **ਚੌਰਸ,** ਇੰਜ — *ਸੰਸ.* caturaśri, ਚਕੋਰ [catur, ਚਾਰ + aśri, ਨੁੱਕਰ, ਅੱਸੀ]

## ਛ

**ਛੱਕ** ਗਹਿਣੇ ਕੱਪੜੇ ਆਦਿ, ਜੋ ਨਾਨਕੇ ਆਪਣੀ ਦੋਹਤਰੀ ਆਦਿ ਨੂੰ ਦਿੰਦੇ ਹਨ, ਨਾਨਕਿਆਂ ਵਲੋਂ ਦਿੱਤਾ ਜਾਣ ਵਾਲਾ ਦਹੇਜ (ਟ.ਕ. 'ਨਾਨਕੀ ਛੱਕ') — *ਸੰਸ.* śulka, ਕੀਮਤ; ਕਰ; ਦਹੇਜ; ਭਾੜਾ

**ਛਕੜਾ** ਗੱਡਾ; *ਸਿੰਧੀ* **ਛਕਿੜੋ;** *ਬੰਗਾ.* **ਛਕੜਾ;** *ਹਿੰਦੀ* **ਛਕੜਾ;** *ਗੁਜ.* **ਛਕੜੂੰ** — *ਸੰਸ.* śakaṭa, ਇੰਜ (ਰਿ.ਵੇ.)

**ਛੱਕਾ** ਛੇ ਦਾ ਅੰਕ; ਛੇ ਦਾ ਸਮੂਹ; ਜੂਏ ਦਾ ਇਕ ਦਾਉ, ਜਿਸ ਵਿਚ ਛੇ (ਅਰਥਾਤ ਸਾਰੀਆਂ) ਕੌਡੀਆਂ ਚਿੱਤ ਪੈਂਦੀਆਂ ਹਨ; ਵੱਡੀ ਜਿੱਤ (ਟ.ਕ. 'ਛੱਕੇ ਛੁਡਾਉਣਾ' (ਪਾਸੇ ਦੀ ਖੇਡ ਵਿਚ) ਛੇ ਕੌਡੀਆਂ ਦੀ ਜਿੱਤ ਪ੍ਰਾਪਤ ਕਰਨਾ, ਇਸ ਲਈ ਵਿਰੋਧੀ ਨੂੰ ਕਰਾਰੀ ਹਾਰ ਦੇਣਾ, ਭਜਾ ਦੇਣਾ; *ਪਾਲੀ, ਪ੍ਰਾਕ.* **ਛੱਕ;** *ਸਿੰਧੀ* **ਛਕੋ;** *ਉੜੀ.* **ਛਕਾ,** ਤਾਸ਼ ਦਾ ਛੇ ਦਾ ਨਿਸ਼ਾਨ; *ਹਿੰਦੀ* **ਛੱਕਾ;** *ਮਰਾ.* **ਸਕ** — *ਸੰਸ.* shakṭa, ਛੇ ਦਾ ਸਮੂਹ [shash, ਛੇ]

**ਛਛੂੰਦਰ** ਇਕ ਪ੍ਰਕਾਰ ਦਾ ਗੰਧ ਮਾਰਦਾ ਚੂਹਾ, musk-rat, mole; *ਪ੍ਰਾਕ.* **ਛਛੂੰਦਰ;** *ਬੰਗਾ.* **ਛੁਛੁੰਦ੍ਰੀ;** *ਉੜੀ* **ਛੁਛੁੰਦਰਾ, ਛੁਛੁੰਦ੍ਰੀ;** *ਹਿੰਦੀ* **ਛੁਛੂੰਦਰ;** *ਗੁਜ.* **ਛਛੂੰਦਰ** — *ਸੰਸ.* chucchundara, ਇੰਜ

**ਛੱਟਣਾ** ਛੱਜ ਦੁਆਰਾ ਅਨਾਜ ਵਿਚੋਂ ਤੂੜੀ ਆਦਿ ਬਾਹਰ ਕੱਢਣਾ; ਮੂਲ ਅਰਥ 'ਪਰੇ ਸੁੱਟਣਾ' — **ਛੱਡਣਾ** (ਪਰੇ ਕਰਨਾ ਆਦਿ ਤੇ ਆਧਾਰਤ) ਦੇਖੋ **ਛੱਡਣਾ**

~ **ਛਜਣਾ,** ਉਪਰੋਕਤ ਦਾ ਰੂਪਅੰਤਰ

~ **ਛੱਜ,** ਅਨਾਜ ਵਿਚੋਂ ਤੂੜੀ ਆਦਿ ਦਾ ਤਿਆਗ ਕਰਨ ਲਈ ਇਕ ਪ੍ਰਕਾਰ ਦੀ ਚਪਟੀ ਟੋਕਰੀ

⇒ **ਛੱਡਣਾ**

**ਛਟਾਂਕ** ਇਕ ਤੋਲ, ਸੇਰ ਦਾ ਸੋਲ੍ਹਵਾਂ ਹਿੱਸਾ; ਪੰਜ ਤੋਲੇ ਦਾ ਵਜ਼ਨ; *ਬੰਗਾ.* **ਛਟਾਂਕ;** *ਹਿੰਦੀ* **ਛਟਾਂਕ** — *shaṭṭaṅka, ਛੇ ਟਕੇ ਵਜ਼ਨ [shash, ਛੇ + taṅka, ਚਾਰ ਮਾਸ਼ੇ ਦਾ ਤੋਲ

⇒ **ਛੇ**

**ਛੱਟੀ** ਛੇਵੀਂ; ਬੱਚਾ ਜੰਮਣ ਪਿੱਛੋਂ ਛੇਵਾਂ ਦਿਨ, ਜਦੋਂ ਕੁਝ ਰਸਮਾਂ ਕੀਤੀਆਂ ਜਾਂਦੀਆਂ ਹਨ (ਟ.ਕ. 'ਛਟੀ ਦਾ ਦੁੱਧ') — *ਸੰਸ.* shashithị, ਚੰਦਰ-ਮਾਸ ਦੀ ਛੇਵੀ ਤਿੱਥੀ; ਬੱਚਾ ਜਨਮਨ ਤੇ ਛੇਵੀਂ ਤਿੱਥੀ ਤੇ ਕੀਤੀ ਜਾਂਦੀ ਰਸਮ [shash, ਛੇ]

**ਛੱਡਣਾ** ਜਾਣ ਦੇਣਾ, ਤਿਆਗਣਾ, ਰਿਹਾ ਕਰਨਾ; ਪਰੇ ਹਟਣਾ; *ਗੁਜ.* **ਛਾਂਡਵੂੰ;** **ਛਾਂਡਣ,** ਛੱਡਿਆ ਹੋਇਆ ਖਾਣਾ; *ਮਰਾ.* **ਸਾਂਡਣੇ,** ਡੋਲ੍ਹਣਾ; ਤਿਆਗਣਾ; ਟ.ਕ. *ਪ੍ਰਾਕ.* **ਛੰਡਿਆ,** ਤਿਆਗਿਆ, "deserted" — *ਸੰਸ.* chard, ਬਾਹਰ ਕੱਢਣਾ, ਜਾਣ ਦੇਣਾ; ਉਲਟੀ ਕਰਨਾ

⇒ **ਛੰਡਣਾ; ਛੱਟਣਾ; ਛੜਣਾ**

**ਨੋਟ.** (ਜ਼ੋਰ ਨਾਲ) ਬਾਹਰ ਕੱਢਣਾ, ਤਿਆਗਣਾ, ਸੁੱਟਣਾ; ਵੱਖ ਕਰਨਾ (ਜਿਵੇਂ ਅਨਾਜ ਵਿਚੋਂ ਤੂੜੀ); (ਖਾਧਾ ਹੋਇਆ ਭੋਜਨ) ਬਾਹਰ ਕੱਢਣਾ, ਉਗਲੱਛਣਾ। ਇਸ ਸਬੰਧ ਵਿਚ ਦੇਖੋ throw away = leave, discard, throw off = separate; throw up = vomit (ਦੇਖੋ ਥੀਸਾਰਸ)

**ਛੰਡਣਾ** *(ਲਹਿੰ.)*, ਉਲਟੀ ਕਰਨਾ; *ਪ੍ਰਾਕ.* **ਛਡ-** ਜਾਣ ਦੇਣਾ, ਛੱਡਣਾ; ਉਲਟੀ ਕਰਨਾ; *ਪਾਲੀ* **ਛਡ-,** ਉਲਟੀ ਕਰਨਾ; *ਸਿੰਧੀ* **ਛਾਂਡਣ,** ਉਲਟੀ ਕਰਨਾ; *ਹਿੰਦੀ* **ਛਾਂਡਨਾ** — *ਸੰਸ.* √chard, ਬਾਹਰ ਕੱਢਣਾ, ਉਲਟੀ ਕਰਨਾ, ਉਗਲੱਛਣਾ
⇒ **ਛੱਡਣਾ**

**ਛੱਤ** ਕੋਠੇ ਦਾ ਉਤਲਾ ਹਿੱਸਾ (ਫਰਸ਼ ਦੇ ਉਲਟ); *ਸਿੰਧੀ* **ਛਤਿ;** *ਹਿੰਦੀ* **ਛਾਤ;** *ਉੜੀ.* **ਛਾਤ;** *ਗੁਜ.* **ਛਤ** — *ਸੰਸ.* *chatti, ਪਰਦਾ, ਕੱਜਣ [√chad, ਢਕਣਾ, ਕੱਜਣਾ]
~ **ਛਤੜਾ,** ਘਰ ਦੇ ਅੱਗੇ ਖੁਲ੍ਹੀ ਛਤ ਦਾ ਬਰਾਂਡਾ, ਦਰਵਾਜ਼ਿਆਂ ਤੋਂ ਬਗੈਰ ਛੱਤੀ ਹੋਈ ਥਾਂ — ਉਪਰੋਕਤ ਦਾ ਲਘੂ ਰੂਪ
~ **ਛੱਤਣਾ** ਛੱਤ ਪਾਉਣਾ — *ਸੰਸ.* √chad, ਛੱਤਣਾ; ਢੱਕਣਾ, ਕੱਜਣਾ, ਲੁਕਾਉਣਾ, ਛੁਪਾਉਣਾ
⇒ **ਛੱਤ; ਛਤੜਾ; ਛਤਰੀ; ਛਾਤਰ; ਛੱਪਰ; ਛਾਉਣੀ; ਛਾਉਣਾ; ਛਾਦਨ; ਛਦਮ; ਛੰਨ; ਪ੍ਰਛੰਨਾ**

**ਛਤਰੀ** ਧੁੱਪ ਜਾਂ ਮੀਂਹ ਤੋਂ ਬਚਣ ਵਾਲਾ ਇਕ ਜੁਗਾੜ; ਛਤਰੀ ਵਰਗੀ ਬਨਸਪਤੀ ; ਬਿਰਛ ਦਾ ਛਤਰੀਦਾਰ ਭਾਗ; *ਪ੍ਰਾਕ.* **ਛੱਤ;** *ਸਿੰਧੀ* **ਛਟਰੀ;** *ਬੰਗਾ.* **ਛਾਤਾ** — *ਸੰਸ.* chattra, ਛਤਰੀ; ਖੁੰਬ; ਛਤਰੀ ਦੇ ਆਕਾਰ ਦਾ ਸ਼ਹਿਦ ਦੀਆਂ ਮੱਖੀਆਂ ਦਾ ਛੱਤਾ; ਟ.ਕ. chattra, ਸੌਂਫ ਦਾ ਬੂਟਾ
~ **ਛਤਰ,** ਵੱਡੀ ਛਤਰੀ; ਇਕ ਸ਼ਾਹੀ ਨਿਸ਼ਾਨ (ਟ.ਕ. 'ਛਤਰਪਤੀ'; 'ਛਤਰਧਾਰੀ') — ਦੇਖੋ ਉੱਪਰ
**ਨੋਟ.** ਸੌਂਫ ਜਾਤੀ ਦੇ ਬੂਟਿਆਂ ਨੂੰ (ਉਨਾਂ ਦੇ ਫੁੱਲਾਂ ਦੀ ਛਤਰੀਦਾਰ ਬਣਤਰ ਤੋਂ) ਅੰਗਰੇਜ਼ੀ ਵਿਚ umbeliferous ਕਿਹਾ ਜਾਂਦਾ ਹੈ, ਜਿਸ ਦੀ ਬਣਤਰ ਵਿਚ umbel ਦਾ ਲਾਤੀਨੀ ਸ਼ਬਦ umbrella (ਛਤਰੀ) ਨਾਲ ਸਬੰਧਤ ਹੈ; ਇਸ ਪ੍ਰਸੰਗ ਵਿਚ ਦੇਖੋ *ਸੰਸ.* chattra, ਛਤਰੀ; ਹੋਰ ਅਰਥ 'ਸੌਂਫ ਦਾ ਬੂਟਾ' (ਜਿਵੇਂ ਉੱਪਰ)
⇒ **ਛੱਤਰੀ; ਕਸ਼ੱਤਰੀ**

**ਛੱਤਾ** ਸ਼ਹਿਦ ਦੀਆਂ ਮੱਖਿਆਂ ਦਾ ਘਰ, ਜਿਸ ਤੋਂ ਛਤਰੀ ਦਾ ਪ੍ਰਭਾਵ ਪੈਂਦਾ ਹੈ, ਖੱਗਾ; ਭਰਿੰਡਾਂ ਦਾ ਘਰ; *ਸਿੰਧੀ* **ਛਟਰੋ,** ਇੰਜ (ਦੇਖੋ ਟਰਨਰ) — *ਸੰਸ.* chattra, ਛਤਰੀ; ਸ਼ਹਿਦ ਦੀਆਂ ਮੱਖੀਆਂ ਦਾ ਘਰ
⇒ **ਛੱਤਰੀ**

**ਛਦਮ** ਬਹਾਨਾ, ਭੇਸ, ਉਹਲਾ, ਲੁਕਾਉ (ਟ.ਕ. "ਆਪਿ ਆਪੁ ਕੀਓ ਛਦਮ"; ਮ.4); *ਪਾਲੀ* **ਛੱਦ,** ਪੜਦਾ; *ਬੰਗਾ.* **ਛਾਦ,** ਛੱਤ — *ਸੰਸ.* chadman, ਛੱਤ; ਧੋਖਾ, ਭੇਸ [√chad, ਛੱਤਣਾ, ਢੱਕਣਾ, ਲੁਕਾਉਣਾ]; ਟ.ਕ. chadmatāpasa, ਭੇਖੀ ਤਪੱਸਵੀ
⇒ **ਛੱਤਣਾ**

**ਛੰਨ** ਕੱਖਾਂ ਦੀ ਕੁੱਲੀ, ਝੁੱਗੀ; *ਪ੍ਰਾਕ.* **ਛਣ,** ਢੱਕਿਆ; *ਸਿੰਧੀ* **ਛਨੋ,** ਸ਼ੈਡ — *ਸੰਸ.* channa, ਢੱਕਿਆ, [ਭੂ.ਕਿਰ. ਵਲੋਂ √chad, ਢੱਕਣਾ; ਛੱਤਣਾ]
⇒ **ਛੰਨੀ**[2]

**ਛੰਨੀ**[1] ਚਲਾਕ ਤੀਵੀਂ, ਛਿਨਾਰ; ਨਾਚੀ (ਟ.ਕ. "ਛੈਲ ਛਿਦਰੇ ਛੰਨੀਏ ਨੀ"; ਹੀਰ ਵਾਰਿਸ); *ਹਿੰਦੀ* **ਛਿਨਾ,** ਕੰਜਰੀ — ਦੇਖੋ **ਛਿਨਾਲ**

**ਛੰਨੀ**[2] ਛੁਪੀ ਹੋਈ, ਗੁਪਤ (ਟ.ਕ. "ਗੁਝੀ ਛੰਨੀ ਨਾਹੀ ਬਾਤ"; ਮ.5); ਸਮਾਨ **ਛਾਨੀ** (ਟ.ਕ. "ਰਹੈ ਨ ਕਛੂਐ ਛਾਨੀ"; ਮ.5); *ਸਿੰਧੀ* **ਛਾਨ,** ਧੋਖਾ; *ਗੁਜ.* **ਛਾਨੁੰ,** ਛੁਪਿਆ, ਗੁਪਤ — *ਸੰਸ.* channa, ਛੱਤਿਆ, ਢੱਕਿਆ; ਲਕਿਆ [ਭੂ.ਕਿਰ. ਵਲੋਂ √chad, ਢੱਕਣਾ]
⇒ **ਪ੍ਰਛੰਨਾ; ਛੱਤਣਾ**

**ਛਪੰਜਾ** 56; *ਪ੍ਰਾਕ.* **ਛੱਪੱਣ;** *ਸਿੰਧੀ* **ਛਾਵੰਜਾਹ;** *ਉੜੀ.* **ਛਪਨ;** *ਮਰਾ.* **ਛੱਪੱਨ** — *ਸੰਸ.* shaṭpañcāśat,

ਸੱਠ ਅਤੇ ਪੰਜ, ਛਪੰਜਾ [shashṭi, ਸੱਠ + pañca, ਪੰਜ]

~ **ਛਿਵੰਜਾ,** ਉਪਰੋਕਤ ਦਾ ਲਹਿੰਦੀ ਰੂਪ

**ਛੱਪਰ** ਫੂਸ ਜਾਂ ਕਾਨਿਆਂ ਦਾ ਬਣਿਆ ਮਕਾਨ; ਅੱਖਾਂ ਦਾ ਪੜਦਾ; *ਸਿੰਧੀ* **ਛਪਰੋ;** *ਗੁਜ.* **ਛਾਪਰੂ** — *ਸੰਸ.* chattvara, ਛੱਪਰ; ਕੁੰਜ [√chad, ਛੱਡਣਾ, ਕੱਜਣਾ]

⇒ **ਛੱਤਣਾ**

**ਛਬ** ਸੁਹੱਪਣ, ਰੂਪ, ਸੂਰਤ; ਚਮਕ; *ਪ੍ਰਾਕ.* **ਛਵੀ,** ਚਮੜੀ; ਰੂਪ, ਸੁਹੱਪਣ — *ਸੰਸ.* chavi, ਚਮੜੀ; ਚਮੜੀ ਦੀ ਰੰਗਤ; ਸੁਹੱਪਣ

~ **ਛਬੀਲਾ,** ਛਬ ਵਾਲਾ, ਬਾਂਕਾ (ਟ.ਕ. 'ਸ਼ੈਲ-ਛਬੀਲਾ'); *ਗੁਜ.* **ਛਬੀਲੁ,** ਬਾਂਕਾ; *ਹਿੰਦੀ* **ਛਬੀਲਾ** — ਉਕਤ ਦਾ ਵ੍ਰਿਧ ਰੂਪ

~ **ਛੈਲਾ,** ਸੁੰਦਰ, ਬਾਂਕਾ; *ਗੁਜ.* **ਛੇਲ,** ਬਾਂਕਾ; *ਉੜੀ.* **ਛੈਲਾ,** ਹੁਸ਼ਿਆਰ, ਚੰਟ — ਉਪਰੋਕਤ ਛਬੀਲਾ ਦਾ ਵਿਕਸਤ ਰੂਪ

**ਛਬੀਲ** ਜਿੱਥੇ ਰੱਬ ਦੇ ਨਾਂ ਤੇ ਪਾਣੀ ਜਾਂ ਸ਼ਰਬਤ ਪਿਲਾਇਆ ਜਾਵੇ — *ਅਰਬੀ* **ਸਬੀਲ,** ਵਕਫ ਕੀਤੀ ਚੀਜ਼; ਪਾਣੀ ਜਾਂ ਸ਼ਰਬਤ, ਜੋ ਖੁਦਾ ਦੇ ਨਾਂ ਤੇ ਵਕਫ ਕੀਤਾ ਜਾਵੇ; ਤਰਕੀਬ, ਢੰਗ

**ਛਬੀਲਾ; ਛਬ**

**ਛਲ** ਧੋਖਾ, ਫਰੇਬ; *ਪ੍ਰਾਕ.* **ਛਲ;** *ਬੰਗਾ.* **ਛਲ;** *ਹਿੰਦੀ* **ਛਲ** — *ਸੰਸ.* chala, ਧੋਖਾ, ਚਲਾਕੀ [√chal, ਛਲਣਾ]

~ **ਛਲੀਆ,** ਛਲ ਕਰਨ ਵਾਲਾ, ਕਪਟੀ; *ਪ੍ਰਾਕ.* **ਛੈਲ;** *ਬੰਗਾ.* **ਛਲੀ;** *ਗੁਜ.* **ਛਲ਼ੀ,** ਇੰਜ — *ਸੰਸ.* chalin, ਛਲੀਆ

**ਛੱਲ** ਪਾਣੀ ਦੀ ਲਹਿਰ, ਪਾਣੀ ਦਾ ਉਛਾਲ; *ਹਿੰਦੀ* **ਛਾਲ,** ਲਹਿਰ — *ਸੰਸ.* *chala, ਛਿੱਟੇ ਪਾਉਣਾ, to splash (ਦੇਖੋ ਟਰਨਰ)

~ **ਛਲਕਣਾ,** ਪਾਣੀ ਦਾ ਡੁੱਲ੍ਹ ਡੁੱਲ੍ਹ ਬਾਹਰ ਪੈਣਾ; *ਸਿੰਧੀ* **ਛਲਕੋ,** ਮੀਂਹ ਦੀ ਬੁਛਾੜ; *ਗੁਜ.* **ਛਾਲਕ,** ਲਹਿਰ — ਉਪਰੋਕਤ ਉੱਤੇ ਆਧਾਰਤ (ਦੇਖੋ ਟਰਨਰ)

**ਛਾਉਣਾ** ਢੱਕਣਾ (ਜਿਵੇਂ ਬੱਦਲਾਂ ਦਾ ਅਕਾਸ਼ ਨੂੰ; ਟ.ਕ. "ਉਨਵਿ ਘਨ ਛਾਏ ਬਰਸੁ ਸੁਭਾਏ"; ਤੁਖਾ. ਬਾਰਹਮਾਹਾ); ਫੈਲਣਾ, ਵਿਸਤ੍ਰਿਤ ਹੋਣਾ (ਟ.ਕ. "ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ"; ਮ.5); ਛੱਤਣਾ (ਟ.ਕ. "ਊਚੇ ਮੰਦਰ ਸੁੰਦਰ ਛਾਇਆ"; ਮ.5); *ਪ੍ਰਾਕ.* **ਛਾਯ-;** *ਸਿੰਧੀ* **ਛਾਇਣੁ,** ਛੱਤ ਪਾਉਣਾ; *ਹਿੰਦੀ* **ਛਾਨਾ,** ਛਾ ਜਾਣਾ; *ਗੁਜ.* **ਛਾਵੂੰ,** ਛੱਤ ਪਾਉਣਾ — *ਸੰਸ.* √chād, ਢੱਕਣਾ, ਛਾਉਣਾ

⇒ **ਛਾਉਣੀ**

**ਛਾਉਣੀ** ਫੌਜੀਆਂ ਦੇ ਰਹਿਣ ਦੀ ਥਾਂ; ਮੂਲ ਅਰਥ 'ਛੱਪਰਾਂ ਵਾਲੀ ਥਾਂ'; *ਪ੍ਰਾਕ.* **ਛਾਯਣੀ,** ਡੇਰਾ ਲਾਉਣ ਦੀ ਥਾਂ; *ਉੜੀ.* **ਛਾਅਣ,** ਛੱਪਰ; *ਬੰਗਾ.* **ਛਾਉਨੀ,** ਛੱਪਰ; *ਗੁਜ.* **ਛਾਵਣ,** ਛੱਪਰ, **ਛਾਵਣੀ,** ਛਾਉਣੀ — *ਸੰਸ.* chādana, ਢੱਕਣ ਦਾ ਭਾਵ [√chād, ਢੱਕਣਾ, ਛੱਤ ਪਾਉਣਾ]

⇒ **ਛਾਉਣਾ; ਛੱਤਣਾ**

**ਛਾਇਆ** ਛਾਂ, ਛਾਉਂ, ਸਾਇਆ; ਅਕਸ, ਪਰਛਾਵਾਂ; ਭੂਤ, ਪ੍ਰੇਤ ਦਾ ਅਸਰ — *ਸੰਸ.* chāya, ਪਰਛਾਈਂ, ਸਾਇਆ; ਬਿੰਬ, ਅਕਸ; ਭਰਮ, ਧੋਖਾ; ਰੰਗ; ਪ੍ਰਕਾਸ਼; ਟ.ਕ. chāya-taru, ਛਾਂ ਦਾਰ ਬਿਰਛ

~ **ਛਾਇਆਵਾਦ,** ਰਹੱਸਵਾਦ — **ਛਾਇਆ** (ਭਰਮ, ਧੋਖਾ) ਤੇ ਆਧਾਰਤ

**ਛਾਂਈ ਮਾਂਈ** ਲੁਪਤ ਹੋ ਜਾਣ ਵਾਲਾ (ਟ.ਕ. "ਕਹਾ ਸੁ ਪਾਨ ਤੰਬੋਲੀ ਹਰਮਾ ਹੋਇਆ ਛਾਈਮਾਈ"; ਮ.1) — *ਸੰਸ.* chāya-māyā, ਛਾਂ ਅਤੇ ਮਾਇਆ, ਭਰਮ ਅਤੇ ਮਾਇਆ

**ਛਾਗਲ** ਬੱਕਰੇ ਦੀ ਖੱਲ ਦੀ ਥੈਲੀ, ਜਿਸ ਵਿਚ ਪਾਣੀ ਰੱਖਿਆ ਜਾਂਦਾ ਹੈ — *ਸੰਸ.*

chāgalya, ਬੱਕਰੀ ਨਾਲ ਸਬੰਧਤ; ਟ.ਕ. chāga, ਬੱਕਰੇ ਦੀ ਖੱਲ; ਬੱਕਰਾ

**ਛਾਤਰ** ਵਿਦਿਆਰਥੀ, ਸ਼ਾਗਿਰਦ; ਮੂਲ ਅਰਥ (ਗੁਰੂ ਦੀ) 'ਛਤਰ-ਛਾਇਆ ਥੱਲੇ ਰਹਿਣ ਵਾਲਾ' — *ਸੰਸ.* chāttra, ਵਿਦਿਆਰਥੀ; ਆਸਰਾ; ਪਨਾਹ; sheltering [√chad, ਛੱਤਣਾ, ਢੱਕਣਾ]

⇒ **ਛਤਰ; ਛੱਤ**

**ਛਾਦਨ** ਕੱਜਣ, ਵਸਤਰ (ਟ.ਕ. "ਛਾਦਨ ਭੋਜ ਕੀ ਆਸਾ"; ਮ.1); *ਪਾਲੀ* **ਛਾਦਨ,** ਵਸਤਰ — *ਸੰਸ.* chādana, ਕੱਜਣ, ਲੁਕਾਉ [√chād, ਢੱਕਣਾ, ਕੱਜਣਾ]

⇒ **ਅਛਾਦਿਆ; ਛੱਤਣਾ**

**ਛਾਪਣਾ** ਠੱਪਾ ਲਾਉਣਾ, ਮਸ਼ੀਨ ਦੁਆਰਾ ਕਿਸੇ ਲਿਖਤ ਦੀ ਨਕਲ ਕਰਨਾ, ਮੂਲ ਅਰਥ 'ਕਿਸੇ ਤਲ ਉੱਪਰ ਦਬਾ ਕੇ (ਜਾ ਠੋਕ ਕੇ) ਨਿਸ਼ਾਨ ਬਣਾਉਨਾ, to impress' [*ਸੰਸ.* *chapp, ਦਬਾਉਣਾ, to press; ਢੱਕਣਾ, ਛੁਪਾਉਣਾ; ਸਬੰਧਤ capp-, ਦਬਾਉਣਾ, ਘੁੱਟਣਾ; ਲਕਾਉਣਾ; ਦੇਖੋ ਟਰਨਰ]; ਟ.ਕ. *ਫਾਰਸੀ* **ਚਾਪ,** ਛਾਪ, ਛਾਪਾ

~ **ਛਪਣਾ,** ਲੁਕਣਾ [ਦੇਖੋ ਉੱਪਰ]; *ਸਿੰਧੀ* **ਛਪਣੁ,** ਛੁਪਣਾ; *ਬੰਗਾ.* **ਛਾਪਾ,** ਛੁਪਣਾ; ਹੋਰ ਅਰਥ 'ਛਪਣਾ, ਛਾਪਿਆ ਜਾਣਾ'

**ਛਿਆਨਮੇਂ** ਛੇ ਅਤੇ ਨੱਬੇ; *ਪ੍ਰਾਕ.* **ਛੱਣਵੈਂ;** *ਉੜੀ.* **ਛਯਾਨਬੇ;** *ਗੁਜ.* **ਛੱਣੂੰ;** *ਮਰਾ.* **ਸ਼ਾਣੱਵ** — *ਸੰਸ.* shaṇṇavati, ਛਿਆਨਮੇਂ [shaṇ < shash, ਛੇ + navati, ਨੱਬੇ]

~ **ਛਿਆਨਵੇ,** ਉਪਰੋਕਤ ਦਾ ਲਹਿੰਦੀ ਰੂਪ

**ਛਿੱਕਣਾ** *(ਪੋਠੋ.),* ਧੂਣਾ, ਖਿੱਚਣਾ (ਟ.ਕ. 'ਡੰਡ ਛਿੱਕਣਾ', ਚਪੇੜ ਕੱਢ ਮਾਰਨੀ); **ਖਿਚਣਾ** ਦਾ (ਧੁਨੀਆਂ ਦੇ ਸਥਾਨ-ਅੰਤਰਨ ਦੁਆਰਾ) ਬਦਲਿਆ ਰੂਪ; ਦੇਖੋ **ਖਿੱਚਣਾ**

~ **ਛਿੱਕਮ-ਛਿੱਕੀ** (ਛਿੱਕਾ-ਛਿੱਕੀ, ਖਿਚਾ-ਖਿੱਚੀ *(ਪੋਠੋ.)*

**ਛਿੱਕਣਾ** ਨਿਸ਼ ਮਾਰਨਾ — *ਸੰਸ.* chikkana, ਛਿੱਕਣਾ; chikkā, ਛਿੱਕ

**ਛਿੱਕੜੀ** ਛੇ ਵਿਅਕਤੀਆਂ ਦਾ ਸਮੂਹ; ਛੇ ਕੌਡੀਆਂ ਨਾਲ ਖੇਡਿਆ ਜਾਣ ਵਾਲਾ ਪਾਸਾ; ਮੂਲ ਰੂਪ **ਛੱਕੜੀ;** *ਬਿਹਾਰੀ* **ਛਕੜਾ,** ਛੇ ਕੌਡੀਆਂ — *ਸੰਸ.* shakta, ਛੀਆਂ ਦਾ ਸਮੂਹ [shash, ਛੇ]

~ **ਛਿੱਕਾ,** ਛੀ ਦਾ ਅੰਕ; ਤਾਸ਼ ਦਾ ਪੱਤਾ, ਜਿਸ ਉੱਤੇ ਛੇ ਦਾ ਨਿਸ਼ਾਨ ਹੁੰਦਾ ਹੈ — ਦੇਖੋ **ਛੱਕਾ**

**ਛਿੱਕਾ** ਰੱਸੀਆਂ ਦਾ ਬੁਣਿਆਂ ਜਾਲ, ਜੋ ਖਾਣ-ਪੀਣ ਦੀਆਂ ਚੀਜ਼ਾਂ ਰੱਖਣ ਲਈ ਛੱਤ ਨਾਲ ਲਟਕਾਇਆ ਜਾਂਦਾ ਹੈ; *ਸਿੰਧੀ* **ਛਿਕੋ;** *ਬੰਗਾ.* **ਛਿਕਾ;** *ਹਿੰਦੀ* **ਛੀਕਾ** — *ਸੰਸ.* sikya, ਇੰਜ

~ **ਛਿੱਕੂ,** ਛੋਟੀ ਟੋਕਰੀ, ਮੂਲ ਤੌਰ ਤੇ 'ਰੋਟੀਆਂ ਆਦਿ ਰੱਖਣ ਲਈ ਛਿੱਕਾ — ਉਕਤ ਦਾ ਰੂਪਅੰਤਰ

~ **ਛਿੱਕਲੀ,** ਪਸ਼ੂ ਦੇ ਮੂੰਹ ਤੇ ਬੰਨ੍ਹਣ ਲਈ ਰੱਸੀਆਂ ਦੀ ਜਾਲੀ — ਉਕਤ ਦਾ ਵ੍ਰਿਧੀ ਰੂਪ

**ਛਿੱਜਣਾ** ਪਾਟਣਾ, ਫਟਣਾ; ਨਸ਼ਟ ਹੋਣਾ; *ਸਿੰਧੀ* **ਛਿਜਣੁ** — **ਛੇਦਣਾ** ਤੇ ਆਧਾਰਤ; ਦੇਖੋ **ਛੇਦਣਾ**

~ **ਛਿਜੰਦੜਾ,** ਛਿੱਜਣ ਵਾਲਾ, ਨਾਸ਼ ਹੋਣ ਵਾਲਾ (ਟ.ਕ. "ਦੇਹ ਛਿਜੰਦੜੀ ਊਣਮਝੂਣਾ"; ਮ.5) — ਉਕਤ ਤੇ ਆਧਾਰਤ

**ਛਿਦਰ** ਛੇਕ, ਮੋਰੀ; (ਲਾਖ.), ਦੋਸ਼, ਐਬ — *ਸੰਸ.* chidra, ਫਟਿਆ; ਛੇਕਾਂ ਵਾਲਾ; ਛੇਕ; ਬੋਦਾ, ਕਮਜ਼ੋਰ; ਦੋਸ਼, ਐਬ

~ **ਛਿਦਰਾ,** ਛੇਦਾਂ ਵਾਲਾ, ਜਿਸ ਵਿਚ ਵਿੱਥ ਹੋਵੇ, ਜੋ ਸੰਘਣਾ ਨਹੀਂ; ਸਮਾਨ

**ਛਿੱਦਾ;** *ਪਾਲੀ* **ਛਿੱਦ;** *ਸਿੰਧੀ* **ਛਿਡ;** *ਹਿੰਦੀ* **ਛੀਦਾ** — *ਸੰਸ.* chidra, ਫਟਿਆ; ਛੇਕਾਂ ਵਾਲਾ; ਛੇਕ [√chid, ਜਿਵੇਂ ਉੱਪਰ]

⇒ **ਛੀਂਡਾ; ਛੇਕ; ਛਿਨਾਲ**

**ਛਿਨ** ਪਲ, ਬਹੁਤ ਥੋੜ੍ਹਾ ਸਮਾਂ, ਅੱਖ ਦੀ ਝਮਕ ਜਿੰਨਾ ਸਮਾਂ — *ਸੰਸ.* kshaṇa, ਛਿਨ; ਉਤਸਵ

~ **ਛਿਨ-ਭੰਗਰ,** ਛਿਨ ਵਿਚ ਨਾਸ਼ ਹੋ ਜਾਣ ਵਾਲਾ — *ਸੰਸ.* kshaṇa-bhangin, ਇੰਜ [kshaṇa + √bhang, ਨਾਸ਼ ਹੋਣਾ]

**ਛਿੰਨਾ** ਪਾਟਿਆ, ਘਸਿਆ, ਖੱਦਾ (ਟ.ਕ. "ਚੀਰ ਸਭਿ ਛਿੰਨਾ"; ਵਾਰ ਜੈਤ); *ਪ੍ਰਾਕ.* **ਛਿਣ;** *ਸਿੰਧੀ* **ਛਿਣੋ** — *ਸੰਸ.* chinna, ਪਾਟਿਆ [ਭੂ.ਕਿਰ. ਵਲੋਂ √chid, ਕੱਟਣਾ, ਕੱਟ ਕੇ ਵੱਖ ਕਰਨਾ; ਨਸ਼ਟ ਕਰਨਾ]

~ **ਛਿੰਨ ਭਿੰਨ,** ਭੱਜਿਆ ਟੁੱਟਿਆ — ਨਸ਼ਟ — *ਸੰਸ.* chinna-bhinna, ਇੰਜ [chinna, ਵੱਖ ਕੀਤਾ ਗਿਆ + bhinna, ਵੱਖਰਾ

⇒ **ਛੇਦਣਾ; ਭੇਦ**

**ਛਿਨਾਲ** ਵਿਭਚਾਰਨੀ; ਸਮਾਨ **ਛਿਨਾਰ;** *ਪ੍ਰਾਕ.* **ਛਿੱਣਾਲਿਆ;** *ਬੰਗਾ.* **ਛਿਨਾਲ;** *ਉੜੀ.* **ਛਿੰਡਾਲ਼;** *ਮਰਾ.* **ਸ਼ਿਨਾਲ਼** — *chinnāli, ਛਿਨਾਲ < *ਸੰਸ.* chinnā, ਕੰਜਰੀ, "a harlot"; ਦੇਖੋ ਮੋਨ.ਵਿਲ. [√chid, ਕੱਟਣਾ, ਕੱਟ ਕੇ ਵੱਖ ਕਰਨਾ]

⇒ **ਛਿੰਨ**

**ਛਿੱਲਣਾ** ਛਿਲਕਾ ਲਾਹੁਣਾ; *ਪ੍ਰਾਕ.* **ਛਿੱਲਿ-,** ਫਟਿਆ; *ਸਿੰਧੀ* **ਛਿਲਣੁ;** *ਬੰਗਾ.* **ਛਿਲਾ;** *ਹਿੰਦੀ* **ਛੀਲਨਾ** — √chill, ਕੱਟਣਾ < *ਸੰਸ.* chid, ਕੱਟ ਕੇ ਵੱਖ ਕਰਨਾ (ਦੇਖੋ ਟਰਨਰ)

**ਛਿਲਾ** ਜਿੰਨ ਭੂਤ ਨੂੰ ਮੰਤਰ ਦੁਆਰਾ ਵੱਸ ਕਰਨ ਲਈ ਚਾਲੀ ਦਿਨਾਂ ਦੀ ਤਪੱਸਿਆ (ਟ.ਕ. 'ਛਿਲਾ ਕਰਨਾ'); ਪ੍ਰਸੂਤ ਦੇ ਚਾਲੀ ਦਿਨ — *ਫਾਰਸੀ* **ਚਿਲਾ,** ਚਾਲੀ ਦਿਨ ਦਾ ਸਮਾਂ [**ਚਹਲ,** ਚਾਲੀ]

⇒ **ਚਿੱਲਾ**

**ਛੀਂਡਾ** ਛੇਕ (ਜਿਵੇਂ ਕੱਪੜੇ ਤੇ, ਵਿਸ਼ੇਸ਼ ਕਰਕੇ ਜਲਣ ਕਰਕੇ); *ਪ੍ਰਾਕ.* **ਛਿੰਡੀ;** *ਗੁਜ.* **ਛੀਂਡੂ** — *ਸੰਸ.* chidra, ਫਟਿਆ, ਛੇਕਾਂ ਵਾਲਾ [√chid, ਪਾੜ ਕੇ ਵੱਖ ਕਰਨਾ]

⇒ **ਛਿਦਰ; ਛੇਦਣਾ**

**ਛੀਪਰ** ਕੱਪੜਾ ਛਾਪਣ ਵਾਲਾ (ਟ.ਕ. "ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ"; ਧੰਨਾ) — √chipp, ਛਾਪਣਾ < √chapp

~ **ਛੀਪਾ,** ਛੀਂਬਾ (ਟ.ਕ. "ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕ ਛੀਪਾ ਕਹੈ ਬੁਲਾਇ"; ਮ.4); ਟ.ਕ. *ਹਿੰਦੀ* **ਛੀਪਨਾ,** ਕੱਪੜੇ ਤੇ ਠੱਪਾ ਲਾਉਣਾ

~ **ਛੀਬਾ,** ਉਪਰੋਕਤ ਦਾ ਇਕ ਭੇਦ

~ **ਛੀਮਾ,** ਉਪਰੋਕਤ ਦਾ ਪੋਠੋਹਾਰੀ ਰੂਪ

**ਛੂਛਾ** ਘਟੀਆ, ਖਾਲੀ, ਹਲਕਾ; *ਪ੍ਰਾਕ.* **ਛੁੱਛ;** *ਹਿੰਦੀ* **ਛੂਛਾ;** *ਬੰਗਾ.* **ਛੂਛੋ** — *ਸੰਸ.* tucchya, ਘਟੀਆ, ਖਾਲੀ

⇒ **ਤੁੱਛ**

**ਛੇ** ਪੰਜ ਅਤੇ ਇਕ; *ਪ੍ਰਾਕ.* **ਛ;** *ਬੰਗਾ.* **ਛਯ;** *ਗੁਜ.* **ਛ** — *ਸੰਸ.* shash, ਛੇ (ਸਮਾਸੀ ਰੂਪ sha; shaṭ; shaḍ; shaṇ); *ਭਾਰੋਪੀ* seks

\+ *ਫਾਰਸੀ* **ਸ਼ਸ਼,** ਛੇ

\+ *ਅੰਗ.* six, ਛੇ

\+ *ਲਾਤ.* sex, ਛੇ (ਟ.ਕ. *ਅੰਗ.* sexennial, ਛੇ ਸਾਲਾ)

\+ *ਯੂਨਾ.* hexa, ਛੇ (ਟ.ਕ. *ਅੰਗ.* hexavalent, ਛੇ ਦੀ ਸ਼ਕਤੀ ਵਾਲਾ)

⇒ **ਛਟੀ; ਛਟਾਂਕ; ਛੱਕਾ**

**ਛੇਆ** ਨਾਸ਼ਵਾਨ (ਟ.ਕ. "ਛੇਆ ਨਿਤ ਦੇਖਹੁ ਜਗਿ ਹੰਢਿ"; ਓਅੰਕਾਰ); *ਪ੍ਰਾਕ.* **ਛੇਆ,** ਨਾਸ਼, ਤਬਾਹੀ — *ਸੰਸ.* kshaya, ਤਬਾਹੀ; ਦੇਖੋ **ਖੈ**

**ਨੋਟ.** ਟਰਨਰ ਅਨੁਸਾਰ **ਛੇਆ** ਦਾ ਸਬੰਧ *ਸੰਸ.* chedana (ਇਸ ਲਈ *ਪੰਜ.* **ਛੇਦਣਾ**) ਨਾਲ ਹੈ

**ਛੇਕ** ਸੁਰਾਖ, ਮੋਰੀ — **ਛੇਦ** ਦਾ ਬਦਲਿਆ ਰੂਪ; ਦੇਖੋ **ਛੇਦ**

~ **ਛੇਕਣਾ,** ਛੇਕ ਕਰਨਾ, ਪਾੜਨਾ; ਬਰਾਦਰੀ ਤੋਂ ਕੱਢਣਾ — ਉਪਰੋਕਤ ਤੇ ਆਧਾਰਤ

**ਛੇਦਣਾ** ਸੁਰਾਖ ਕੱਢਣਾ, ਛੇਕ ਕਰਨਾ — *ਸੰਸ.* √chid, ਕੱਟਣਾ, ਕੱਟ ਕੇ ਵੱਖ ਕਰਨਾ (ਟ.ਕ. vana-cchid, ਲੱਕੜੀ ਕੱਟਣ ਵਾਲਾ, ਲੱਕੜਹਾਰਾ); *ਭਾਰੋਪੀ* √skeid

+ *ਲਾਤ.* √scind, ਕੱਟਣਾ, ਕਤਰਨਾ (ਟ.ਕ. *ਅੰਗ.* rescind)

+ *ਯੂਨਾ.* √schiz, ਛੇਦਣਾ (ਟ.ਕ. *ਅੰਗ.* schizopod, ਪਾਟੇ ਹੋਏ ਪੈਰ, ਅਰਥਾਤ ਖੁਰ ਵਾਲਾ)

~ **ਛੇਦ,** ਵਿਰਲ, ਮੋਰੀ; *ਪਾਲੀ* **ਛੇਦ,** ਕਟੌਤੀ, ਘਾਟਾ — *ਸੰਸ.* cheda, ਸੁਰਾਖ; ਟੁੱਟ-ਭੱਜ, ਟੁਕੜਾ, ਖੰਡ; ਕਟੌਤੀ

⇒ **ਛਿੰਨਾ; ਛਿਨਾਲ; ਛਿਦਰਾ; ਛਿੱਜਣਾ; ਛੀਂਡਾ; ਵਿਛਿੰਨਾ**

**ਛੇਲਾ** (ਛੇਲੀ), ਬੱਕਰੀ ਦਾ ਬੱਚਾ, ਲੇਲਾ; *ਸਿੰਧੀ* **ਛੇਲੋ,** ਛੇਲਾ; *ਬੰਗਾ.* **ਛੇਲੀ** ਬੱਕਰੀ; *ਉੜੀ.* **ਛੇਲੀ;** *ਗੁਜ.* **ਛਾਲੀ;** *ਮਰਾ.* **ਸ਼ੇਲ਼ੀ,** ਬੱਕਰੀ — *ਸੰਸ.* chagala, ਬੱਕਰੀ; ਸਮਾਨ chaga

~ **ਛਾਲਾ** *(ਲਹਿੰ.),* 'ਬੱਕਰੀਆਂ ਦਾ ਸਮੂਹ', ਇੱਜੜ — *chāgalya (ਦੇਖੋ ਟਰਨਰ); ਟ.ਕ. **ਛਾਇਲਾ, ਛੇਲਾ** (ਹੀਰ ਵਾਰਿਸ)

~ **ਛਲਾਰੂ,** ਬੱਕਰੀ ਦਾ ਬਹੁਤ ਛੋਟਾ ਬੱਚਾ — ਉਕਤ **ਛੇਲਾ** ਤੇ ਆਧਾਰਤ

**ਛੇੜਣਾ** ਸਤਾਉਣਾ, ਖਿਝਾਉਣਾ; ਛੂਹਣਾ (ਟ.ਕ. 'ਗੱਲ ਛੇੜਣਾ'); ਚੀਰਨਾ (ਟ.ਕ. 'ਫੋੜਾ ਛੇੜਣਾ'); ਘੋੜਾ ਹੱਕਣਾ; ਡੰਗਰਾਂ ਨੂੰ ਚਰਾਉਣ ਲੈ ਜਾਣਾ (ਟ.ਕ. '**ਛੇੜੂ**', ਚਰਵਾਹਾ; ਹੋਰ ਅਰਥ ਸੀਖਣ ਵਾਲਾ) — *ਸੰਸ.* chedana, ਕੱਟਣ, ਪਾੜਣ; ਨਸ਼ਟ ਕਰਨ [√chid, ਕੱਟਣਾ, ਕੱਟ ਕੇ ਵੱਖ ਕਰਨਾ; ਵਿੰਨ੍ਹਣਾ, to pierce]

**ਛੈ** ਹੈ (ਟ.ਕ. "ਦੁਤਰ ਮਾਇਆ ਛੈ"; ਮ.5) — *ਡਿੰਗਲ* **ਛੈ,** ਇੰਜ < *ਸੰਸ.* asti, ਹੈ; ਦੇਖੋ **ਅਸਤਿ**

**ਛੈਲ-ਛਿੱਦਰ** ਚਲਿੱਤਰਹਾਰ (ਟ.ਕ. "ਉਧਲਾਕਨੇ, ਟੋਹਨੀਏਂ ਗਹਿਰੀਏ ਨੀ ਛੈਲ ਛਿਦਰੇ ਛੰਨੀਏਂ ਛਹਿਰੀਏ ਨੀ"; ਹੀਰ ਵਾਰਿਸ); ਦੇਖੋ **ਛੈਲ; ਛਿਦਰ**

~ **ਛਲਛਿੱਦਰ,** ਕਪਟ, ਚਲਾਕੀ, ਚਲਿੱਤਰ — ਉਕਤ ਦਾ ਇਕ ਭੇਦ

**ਛੈਲਾ: ਛਬ**

**ਛੋਪ** *(ਲਹਿੰ.),* ਤ੍ਰਿੰਜਣ ਦੀਆਂ ਕੁੜੀਆਂ ਦੀਆਂ ਛੱਜ ਵਿਚ ਰਖੀਆਂ ਪੂਣੀਆਂ; ਅਜਿਹੀ ਟੋਕਰੀ (ਟ.ਕ. "ਲੈ ਕੇ ਜੋਗੀ ਨੂੰ ਆਣ ਵਿਖਾਲਿਉ ਨੇ, ਜਿਥੇ ਵਹੁਟੀਆਂ ਛੋਪ ਰਲ ਪਾਉਂਦੀਆਂ ਨੀ"; ਹੀਰ ਵਾਰਿਸ); *ਪ੍ਰਾਕ.* **ਸੁਪ;** *ਸਿੰਧੀ;* **ਸੁਪੁ;** *ਗੁਜ.* **ਸੁਪਰੁੰ,** ਛੱਜ — *ਸੰਸ.* śurpa, ਇਕ ਪ੍ਰਕਾਰ ਦੀ ਚਪਟੀ ਟੋਕਰੀ, ਛੱਜ

~ **ਸੂਪ,** ਜਿਵੇਂ **ਸੂਪਨਖਾ,** ਰਾਵਣ ਦੀ ਭੈਣ — *ਸੰਸ.* śurpa-nakhā, ਰਾਵਣ ਦੀ ਭੈਣ [śurpa, ਛੱਜ + nakha, ਨੌਂਹ]; ਮੂਲ ਅਰਥ 'ਛੱਜ ਵਰਗੇ ਨੌਂਹਾਂ ਵਾਲੀ'

# ਜ

**ਨੋਟ.** ਪੰਜਾਬੀ **ਜ** ਦੇ ਉੱਤਰ ਵਿਚ *ਅਰਬੀ, ਫ਼ਾਰਸੀ* ਦੀਆਂ ਨਿਮਨ ਧੁਨੀਆਂ ਮਿਲਦੀਆਂ ਹਨ: (1) **ਜੀਮ,** (ਜੁਰਮ); (2) **ਜ਼ੇ,** (ਜ਼ਰਦ); (3) **ਜ਼ਾਲ,** (ਜ਼ਿਕਰ); (4) **ਜ਼ੁਆਦ,** (ਜ਼ਰੂਰੀ); ਅਤੇ (5) **ਜ਼ੋਏ,** (ਜ਼ਾਲਮ)

**ਜ** 'ਪੈਦਾ ਹੋਇਆ' ਦਾ ਅਰਥ-ਸੂਚਕ ਸਮਾਸੀ ਰੂਪ (ਦੇਖੋ **ਸਹਿਜ; ਸਰੋਜ; ਜਲਜ**) — *ਸੰਸ.* ja, ਇੰਜ [√jan, ਪੈਦਾ ਹੋਣਾ ਜਾਂ ਕਰਨਾ]

+ *ਅੰਗ.* ਵਲੋਂ *ਯੂਨਾ.* gen, 'ਪੈਦਾ ਕਰਨ ਵਾਲਾ' ਦਾ ਸਮਾਸੀ ਰੂਪ (ਟ.ਕ. *ਅੰਗ.* hydrogen; oxygen)

⇒ **ਜਾ; ਜ਼ਾਦਾ** (ਜਿਵੇਂ **ਸਾਹਿਬਜਾਦਾ**); **ਜਣਨਾ**

**ਜਸ** ਕੀਰਤੀ, ਵਡਿਆਈ, ਸ਼ੋਭਾ (ਟ.ਕ. 'ਜਸ ਖੱਟਣਾ') — *ਸੰਸ.* yaśas, ਖੂਬਸੂਰਤੀ, ਸ਼ਾਨ (ਰਿ.ਵੇ.); ਪ੍ਰਸਿੱਧੀ, ਮਹਿਮਾ, ਨੇਕਨਾਮੀ; ਟ.ਕ. yaśaḥ, ਉਕਤ ਦਾ ਸਮਾਸੀ ਰੂਪ

~ **ਜਸਵੰਤ,** ਕੀਰਤੀ ਵਾਲਾ, ਪ੍ਰਸਿੱਧ — *ਸੰਸ.* yaśasvat, ਇੰਜ

~ **ਜਸ਼ੋਧਾ** (ਜਸ਼ੋਧਾ), ਕ੍ਰਿਸ਼ਨ ਦੀ ਪਾਲਕ-ਮਾਤਾ ਦਾ ਨਾਂ — *ਸੰਸ.* yashodā; ਮੂਲ ਅਰਥ 'ਸ਼ਾਨ ਵਿਚ ਵਾਧਾ ਕਰਨ ਵਾਲੀ'

**ਜਸ਼ਨ** ਖੁਸ਼ੀ ਦੀ ਮਹਿਫਲ, ਰੰਗ-ਰਲੀਆਂ; ਕਿਸੇ ਉਤਸਵ ਦਾ ਸਮਾਗਮ; ਮੂਲ ਅਰਥ 'ਧਾਰਮਕ ਰਸਮ, ਤਿਉਹਾਰ' — *ਫ਼ਾਰਸੀ* **ਜਸ਼ਨ,** ਇੰਜ [*ਜ਼ੰਦ* **ਯਜ਼ਨ,** ਜੱਗ, ਪੂਜਾ-ਪਾਠ; ਸਮਾਨ **ਯਜ਼**]; ਟ.ਕ. **ਯਜ਼ਦ,** ਪਰਮਾਤਮਾ

+ *ਸੰਸ.* yajña, ਜੱਗ [√yaj, ਯੱਗ ਕਰਨਾ]

⇒ **ਇਸ਼ਟ** (ਪੂਜਿਆ ਗਿਆ)

**ਨੋਟ.** ਉਕਤ *ਫ਼ਾਰਸੀ* **ਯਜ਼ਦ** ਦੇ ਟਾਕਰੇ ਤੇ ਦੇਖੋ *ਸੰਸ.* yajita; ਉਕਤ √yaj ਦਾ ਭੂ.ਕਿਰ. ਰੂਪ

**ਜਹੰਨਮ** ਨਰਕ, ਦੋਜ਼ਖ — *ਅਰਬੀ* **ਜਹੰਨਮ,** ਇੰਜ; ਟ.ਕ. *ਅੰਗ.* Gehenna, ਨਰਕ — *ਯੂਨਾ.* Geenna < *ਇਬਰਾ.* gehinnom, ਯੋਰੋਸ਼ਲਮ ਦੇ ਨੇੜੇ ਇਕ ਵਾਦੀ, ਜਿਥੇ ਬਾਈਬਲੀ ਸਮੇਂ ਕੂੜਾ-ਕਰਕਟ ਜਲਾਇਆ ਜਾਂਦਾ ਸੀ (ਦੇਖੋ ਵੈਬਸਟਰ ਡਿਕਸ਼ਨਰੀ)

**ਜਹਾਜ** ਬਹੁਤ ਵੱਡੀ ਕਿਸ਼ਤੀ — *ਅਰਬੀ* **ਜਹਾਜ਼,** ਊਠ ਦਾ ਲੱਦ; ਜਹਾਜ਼; ਹੋਰ ਅਰਥ 'ਦਾਜ'; 'ਮੁਰਦੇ ਦਾ ਕਫਨ'

⇒ **ਦਹੇਜ** (< ਜਹੇਜ)

**ਨੋਟ.** ਉਪਰੋਕਤ ਅਰਥਾਂ ਦੇ ਪਿਛੋਕੜ ਵਿਚ ਲਿਜਾਣ ਜਾਂ ਢੋਣ ਦਾ ਭਾਵ ਜਾਪਦਾ ਹੈ।

**ਜਹਾਦ** ਧਰਮ ਯੁੱਧ — *ਅਰਬੀ* **ਜਿਹਾਦ,** ਕੋਸ਼ਿਸ਼, ਜਤਨ, ਸੰਘਰਸ; ਧਰਮ ਯੁੱਧ [√**ਜਹਦ,** ਸੰਘਰਸ਼ ਕਰਨਾ]

⇒ **ਜੱਦੋ ਜਹਿਦ; ਮੁਜਾਹਦ**

**ਜਹਿਮਤ** ਦੁੱਖ; ਰੋਗ; ਖੇਚਲ (ਟ.ਕ. 'ਜ਼ਹਿਮਤ ਵਿਚ ਪੈਣਾ'); ਮੂਲ ਅਰਥ 'ਦਬਾਉ, ਭੀੜ' — *ਅਰਬੀ* **ਜ਼ਹਮਤ,** ਦੁੱਖ, ਤਕਲੀਫ, ਖੇਚਲ; ਲੋਕਾਂ ਦਾ ਇਕੱਠ, ਭੀੜ [√**ਜ਼ਹਮ,** ਦਬਾਉਣਾ, to press upon]; ਟ.ਕ. **ਮੁਜ਼ਾਹਿਮਤ,** ਰੋਕ (ਮੁ + ਜ਼ਾਹਿਮਤ)

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* pressure (ਦਬਾਉ; ਸਖਤੀ, ਮੁਸੀਬਤ, ਤੰਗੀ); ਸਬੰਧਤ press

(ਦਬਾਉ ਆਦਿ; ਲੋਕਾਂ ਦੀ ਭੀੜ, ਹਜੂਮ)

**ਜੰਕਸ਼ਨ: ਜੁਗਤ**

**ਜਕਾਰਾ** ਜਿੱਤ ਦੀ ਭਾਵਨਾ ਪ੍ਰਗਟਾਉਂਦਾ ਨਾਹਰਾ; *ਪ੍ਰਾਕ.* **ਜਉਕਾਰ** — jayakāra, ਜੈ ਜੈ ਕਾਰ [jaya, ਜਿੱਤ + kāra, ਗੀਤ]

~ **ਜੁਹਾਰ,** ਪ੍ਰਨਾਮ!, ਨਮਸਕਾਰ!; *ਮਰਾ.* **ਜੋਹਾਰ** — ਉਪਰੋਕਤ ਦਾ ਵਿਕਸਤ ਰੂਪ (ਦੇਖੋ ਟਰਨਰ)

**ਜਗ੍ਹਾ** ਥਾਂ, ਸਥਾਨ — *ਫਾਰਸੀ* **ਜਾਯਗਾਹ,** ਇੰਜ [**ਜਾਯ;** ਸਮਾਨ; **ਜਾ,** ਥਾਂ + ਪਿਛੇ. **ਗਾਹ**]

~ **ਜਾਇਦਾਦ,** ਮਕਾਨ, ਜ਼ਮੀਨ, ਪੂੰਜੀ — *ਫਾਰਸੀ* ਇੰਜ < **ਜਾ,** ਜਿਵੇਂ ਉੱਪਰ

~ **ਜਾਗੀਰ,** ਸਰਕਾਰ ਵਲੋਂ ਇਨਾਮ ਵਿਚ ਮਿਲੀ ਜ਼ਮੀਨ — *ਫਾਰਸੀ* **ਜਾਗੀਰ,** ਇੰਜ [**ਜਾ + ਗੀਰ,** ਧਾਰਨ ਕਰਨ ਦਾ ਭਾਵ]

⇒ **ਜਾਨਸ਼ੀਨ**

**ਜਗਤ** ਦੁਨੀਆ, ਸੰਸਾਰ — *ਸੰਸ.* jagat, ਗਤੀਸ਼ੀਲ, ਜੀਵੰਤ, moving, living (ਰਿ.ਵੇ.); ਦੁਨੀਆ [ja ਦੇ ਆਗਮ ਦੁਆਰਾ ਬਣਿਆ gat ਦਾ ਆਵ੍ਰਿਤੀਸੂਚਕ ਰੂਪ < √gam, ਜਾਣਾ, ਚੱਲਣਾ]

~ **ਜੱਗ,** ਉਪਰੋਕਤ ਦਾ ਸੰਖੇਪ ਰੂਪ

~ **ਜਗਦੰਬਾ,** 'ਜਗਤ ਦੀ ਮਾਤਾ', ਦੁਰਗਾ ਦੇਵੀ — **ਜਗਤ + ਅੰਬਾ,** ਮਾਤਾ

~ **ਜਗਦੀਸ਼,** 'ਜਗਤ ਦਾ ਸੁਆਮੀ', ਪਰਮਾਤਮਾ — **ਜਗਤ + ਈਸ਼;** ਸਮਾਨ ਈਸ਼ਵਰ

⇒ **ਗਤ; ਗਮਨ**

**ਜਗਦੀਸ਼: ਜਗਤ**

**ਜੰਗਮ** ਇਕ ਜਗ੍ਹਾਂ ਨਾਂ ਟਿਕਣ ਵਾਲਾ, ਫਿਰਨ-ਤੁਰਨ ਵਾਲਾ (ਟ.ਕ. "ਅਸਥਾਵਰ ਜੰਗਮ ਕੀਟ ਪੰਤੰਗਾ"; ਕਬੀਰ); ਜੋਗੀਆਂ ਦਾ ਇਕ ਫਿਰਕਾ — *ਸੰਸ.* jaṅgama, ਚੱਲਣ ਫਿਰਨ ਵਾਲਾ (ਇਕ ਥਾਂ ਨਾ ਟਿਕਣ ਵਾਲਾ — ਜਿਵੇਂ ਬਿਰਛ ਦੇ ਉਲਟ); √gam (ਜਾਣਾ) ਦਾ jaṅ ਦੇ ਆਗਮ ਦੁਆਰਾ ਬਣਿਆ ਰੂਪ, ਜੋ ਤੀਬਰਤਾ ਦਾ ਸੂਚਕ ਹੈ; ਟ.ਕ. jagmi, ਵਲ ਨੂੰ ਜਾਂਦਾ, ਗਤੀ ਕਰਨਾ [ja + gmi < √gam]

⇒ **ਗਮਨ**

**ਜੰਜ** ਬਰਾਤ; *ਪ੍ਰਾਕ.* **ਜੱਣਾ;** *ਸਿੰਧੀ* **ਜਣਾ** — *ਸੰਸ.* janya, ਲਾੜੇ ਦਾ ਸਾਥੀ, ਸਰਵਾਲਾ (ਦੇਖੋ ਟਰਨਰ)

~ **ਜਨੇਤ,** ਬਰਾਤ — *ਸੰਸ.* janya-yātra, ਇੰਜ (ਦੇਖੋ ਟਰਨਰ)

**ਜਜ਼ਬ** ਆਪਣੇ ਵੱਲ ਖਿੱਚਣ ਦਾ ਭਾਵ, ਸੋਖਣ — *ਅਰਬੀ* **ਜਜ਼ਬ,** ਕਸ਼ਸ਼, ਖਿੱਚ, ਚੂਸਨ [√**ਜਜ਼ਬ,** ਖਿੱਚਣਾ, ਚੂਸ ਲੈਣਾ]

⇒ **ਜਜ਼ਬਾ**

**ਜਜ਼ਬਾ** ਦਿਲ ਦਾ ਜੋਸ਼, ਵਲਵਲਾ — *ਅਰਬੀ* **ਜਜ਼ਬਾ,** ਦਿਲ ਦੀ ਖਿੱਚ, ਜੋਸ਼, ਤੀਬਰ ਇੱਛਾ [√**ਜਜ਼ਬ,** ਖਿੱਚਣਾ]; ਟ.ਕ. **ਮਜਜ਼ੂਬ,** ਜੋ ਖਿੱਚਿਆ ਗਿਆ ਹੈ, ਜਿਸ ਦੀ ਵਿਰਤੀ ਪਰਮਾਤਮਾ ਵੱਲ ਖਿੱਚੀ ਗਈ ਹੋਵੇ, ਲਿਵਲੀਨ (ਮ + ਜਜ਼ੂਬ)

⇒ **ਜਜ਼ਬ**

**ਜਜਮਾਨ** ਸ਼ਾਦੀ ਗ਼ਮੀ ਦੇ ਮੌਕੇ ਲਾਗੀਆਂ ਤੋਂ ਕੰਮ ਕਰਾਉਣ ਵਾਲਾ, ਘਰ ਦਾ ਸੁਆਮੀ (ਲਾਗੀ ਦੇ ਵਿਰੋਧ ਵਿਚ), host, ਮੇਜ਼ਬਾਨ; ਮੂਲ ਅਰਥ 'ਯੱਗ ਦੀ ਧਾਰਮਕ ਰਸਮ ਕਰਾਉਣ ਵਾਲਾ, ਦੱਛਣਾ ਆਦਿ ਦੇ ਕੇ ਬ੍ਰਾਹਮਣਾਂ ਤੋਂ ਯੱਗ ਕਰਾਉਣ ਵਾਲਾ — *ਸੰਸ.* yajamāna, ਯੱਗ ਕਰਾਉਣ ਵਾਲਾ [yaja, ਯੱਗ + ਪਿਛੇ. māna]

⇒ **ਯੱਗ**

**ਜ਼ੰਜ਼ਵਾਰ** ਪੂਰਬੀ ਅਫ਼ਰੀਕਾ ਦਾ ਇਕ ਟਾਪੂ — *ਫਾਰਸੀ* **ਜ਼ੰਗੀ,** ਹਵਸ਼ੀ; ਮੂਲ ਰੂਪ ਵਿਚ **ਜ਼ੰਜੀ,** ਅਰਥਾਤ ਜੰਜੀਬਾਰ ਦਾ ਵਸਨੀਕ

**ਜਟਾ** ਸਿਰ ਦੇ ਲੰਮੇ ਉਲਝੇ ਹੋਏ ਵਾਲ — *ਸੰਸ.* jaṭā, ਆਪਸ ਵਿਚ ਉਲਝੇ ਹੋਏ ਕੇਸ; ਬਿਰਛ ਦੀ ਜੜ੍ਹ

~ **ਜਟਿਲ,** ਉਲਝਿਆ, ਪੇਚੀਦਾ — *ਸੰਸ.* jaṭila, ਗੁੰਝਲਦਾਰ, ਉਲਝਵਾਂ, ਜਟਾਧਾਰੀ — ਉਕਤ ਤੇ ਆਧਾਰਤ

**ਜਠੇਰਾ: ਜੇਠ**

**ਜੰਡ** ਇਕ ਜੰਗਲੀ ਰੁੱਖ, ਜਿਸ ਨੂੰ ਫਲੀਆਂ ਲੱਗਦੀਆਂ ਹਨ (ਇਸ ਬਿਰਛ ਦਾ ਸੰਸਕ੍ਰਿਤ ਨਾਂ **ਸ਼ਮੀ** ਹੈ। ਕਿਸੇ ਸਮੇਂ ਇਸ ਬਿਰਛ ਦੀ ਲੱਕੜ ਚੋਂ ਅਗਨੀ ਪ੍ਰਾਪਤ ਕੀਤੀ ਜਾਂਦੀ ਸੀ)

~ **ਜੰਡੀ,** ਜੰਡ ਦੇ ਬਿਰਛ ਦੀ ਇਕ ਛੋਟੀ ਕਿਸਮ; *(ਪੋਠੋ.)* ਬੇਰੀ (ਟ.ਕ. 'ਜੰਡੀ ਵੱਢਣਾ', ਵਿਆਹ ਦੀ ਇਕ ਰਸਮ)

**ਜਣਦਾ** ਜਣਨ ਵਾਲਾ, ਪਿਤਾ — *ਸੰਸ.* janitṛ, ਪੈਦਾ ਕਰਨ ਵਾਲਾ, ਬਾਪ [√jan, ਪੈਦਾ ਕਰਨਾ]

+ *ਅੰਗ.* ਵਲੋਂ *ਲਾਤ.* genitor, ਪੈਦਾ ਕਰਨ ਵਾਲਾ, ਬਾਪ [√gen, ਪੈਦਾ ਕਰਨਾ]

⇒ **ਜਣਨਾ**

**ਜਣਨਾ** ਪੈਦਾ ਕਰਨਾ; *ਪ੍ਰਾਕ.* **ਜਣ-,** *ਸਿੰਧੀ* **ਜਣਣੁ;** *ਹਿੰਦੀ* **ਜਨਨਾ;** ਇੰਜ — *ਸੰਸ.* √jan, ਪੈਦਾ ਕਰਨਾ; *ਭਾਰੋਪੀ* √gen, ਜਰਮੈਨਕ √ken

+ *ਫਾਰਸੀ* **ਜ਼ਾਦਨ,** ਪੈਦਾ ਕਰਨਾ [*ਜ਼ਦ* **√ਜ਼ਨ**]

+ *ਅੰਗ.* √kin, ਪੈਦਾ ਕਰਨਾ; ਇਸ ਲਈ kind, ਜਾਤੀ

+ *ਲਾਤ.* √gen, ਪੈਦਾ ਕਰਨਾ (ਟ.ਕ. *ਅੰਗ.* generate)

+ *ਯੂਨਾ.* √gen, ਪੈਦਾ ਕਰਨਾ (ਟ.ਕ. *ਅੰਗ.* genetics, ਉਤਪੱਤੀ ਵਿਗਿਆਨ)

⇒ **ਜਨ; ਜਾਤੀ; ਜ਼ਾਦਾ; ਆਜ਼ਾਦ; ਸਜਾਤੀ; ਸਹਿਜ; ਪਰਜਾ; ਫਰਜ਼ੰਦ** ਆਦਿ

**ਜਣਿਆ** ਪੈਦਾ ਕੀਤਾ; *ਪ੍ਰਾਕ.* **ਜਣਿਆ** — *ਸੰਸ.* janita, ਜਣਿਆ [ਭੂ.ਕਿਰ. ਵਲੋਂ √jan, ਪੈਦਾ ਕਰਨਾ]

+ *ਲਾਤ.* gnat-, ਜਣਿਆ, ਪੈਦਾ ਹੋਇਆ [ਭੂ.ਕਿਰ. ਵਲੋਂ √gn, ਪੈਦਾ ਹੋਣਾ; ਸਮਾਨ √gen]; ਟ.ਕ. *ਅੰਗ.* cognate, 'ਨਾਲ ਪੈਦਾ ਹੋਇਆ', ਸਜਾਤੀ)

⇒ **ਜਾਇਆ; ਜਣਨਾ**

**ਜਤ** ਇੰਦਰੀਆਂ ਨੂੰ ਕਾਬੂ ਕਰਨ ਦਾ ਭਾਵ; ਮੂਲ ਅਰਥ 'ਕਾਬੂ, ਰੋਕ, ਬੰਦਸ਼' — *ਸੰਸ.* yata, ਇੰਜ [ਭੂ.ਕਿਰ. ਵਲੋਂ √yam, ਪੱਕਾ ਕਰਨਾ, ਕਾਬੂ ਕਰਨਾ]; ਟ.ਕ. yama, ਲਗਾਮ

⇒ **ਨਿਯੰਤਰਣ; ਜੰਮਣਾ**[2]

**ਜੰਤ** ਵਾਜਾ (ਟ.ਕ. "ਹਮ ਤੇਰੇ ਜੰਤ ਤੂ ਬਜਾਵਨਹਾਰਾ"; ਮ.5) — *ਸੰਸ.* yantra; ਦੇਖੋ **ਯੰਤਰ**

~ **ਜੰਤੈਨੀ,** ਵਾਜਾ ਵਜਾਉਣ ਵਾਲਾ (ਟ.ਕ. "ਹਮ ਜੰਤੁ ਤੂੰ ਪੁਰਖੁ ਜੰਤੈਨੀ"; ਮ.4) — *ਸੰਸ.* yantṛ, ਚਲਾਉਣ ਵਾਲਾ, ਚਾਲਕ [ਉਪਰੋਕਤ ਤੇ ਆਧਾਰਤ]

⇒ **ਜੰਤਰ**

**ਜੰਤਰ** ਔਜ਼ਾਰ, ਸੰਦ; ਕਲਾ, ਮਸ਼ੀਨ; ਟੂਣਾ, ਜਾਦੂ (ਟ.ਕ. 'ਜੰਤਰ-ਮੰਤਰ'); ਮੂਲ ਅਰਥ 'ਕਾਬੂ ਜਾਂ ਵੱਸ ਵਿਚ ਕਰਨ ਦਾ ਸਾਧਨ, a controlling device'; *ਪ੍ਰਾਕ.* **ਜੰਤ,** ਕੋਹਲੂ; *ਸਿੰਧੀ* **ਜੰਡਰੁ,** ਚੱਕੀ; **ਜੰਡਰੋ,** ਜਿੰਦਾ; *ਬਿਹਾ.* **ਜਾਂਤ,** ਚੱਕੀ; *ਬੰਗਾ.* **ਜਾਂਤਾ,** ਚੱਕੀ ਦਾ ਪੁੜ — *ਸੰਸ.* yantra, ਔਜ਼ਾਰ, ਸੰਦ; ਕਲਾ, ਮਸ਼ੀਨ, implements, appliances (ਜਿਵੇਂ ਦਰਵਾਜ਼ੇ ਦੀ ਚਿਟਕਣੀ; ਤਾਲਾ; ਕਿਸ਼ਤੀ ਦਾ ਚੱਪੂ); ਬੰਧਨੀ; ਬੇੜੀ; ਕਾਬੂ, ਰੋਕ; ਜਾਦੂ, ਟੂਣਾ [√yam, ਕਾਬੂ ਕਰਨਾ, ਰੋਕਣਾ, ਪੱਕਾ ਕਰਨਾ]; ਟ.ਕ. yantraka, ਆਟਾ ਪੀਹਣ ਦੀ ਚੱਕੀ

~ **ਜੰਦਰ** *(ਲਹਿੰ.),* ਪਣ-ਚੱਕੀ, ਘਰਾਟ

~ **ਜੰਦਰਾ** (ਜਿੰਦਾ), ਤਾਲਾ; ਖੇਤ ਦੀਆਂ

ਵੱਟਾ ਪਾਉਣ ਵਾਲਾ ਇਕ ਸੰਦ

**ਜੰਤੂ** ਜੀਵ, ਪ੍ਰਾਣੀ — *ਸੰਸ.* jantu, ਪ੍ਰਾਣੀ, ਮਨੁੱਖ, ਪਸ਼ੂ, ਕੀੜਾ-ਮਕੌੜਾ [√jan, ਪੈਦਾ ਕਰਨਾ]

~ **ਜਨਤਾ,** ਲੋਕ, ਲੁਕਾਈ, ਪਰਜਾ — *ਸੰਸ.* jantā, ਇੰਜ [jana, ਬੰਦਾ, ਜਣਾ + ਪਿਛੇ. tā]

⇒ **ਜਣਨਾ**

**ਜਥਾ** ਟੋਲੀ, ਮੰਡਲੀ; *ਪਾਲੀ* **ਯੂਥ** — *ਸੰਸ.* yūtha, ਟੋਲੀ (ਦੇਖੋ ਮਹਾ. ਕੋਸ਼)

**ਜੰਦਰਾ: ਜੰਤਰ**

**ਜੰਦਰੀ** (ਜੰਦੀ), ਸੇਵੀਆਂ ਵੱਟਣ ਵਾਲੀ ਮਸ਼ੀਨ; ਛੋਟਾ ਘਰਾਟ

⇒ **ਨਿਯੰਤਰ; ਜੰਮਣਾ**[2]

**ਜੱਦੀ** ਬਾਪ ਦਾਦੇ ਦਾ, ਖਾਨਦਾਨੀ, ਦਾਦੇਲਾਹੀ (ਟ.ਕ. 'ਜੱਦੀ ਜਾਇਦਾਦ')

— *ਅਰਬੀ* **ਜੱਦੀ,** ਪਿਉ ਦਾਦੇ ਦਾ, ਮੌਰੂਸੀ < **ਜੱਦ,** ਦਾਦਾ, ਨਾਨਾ, ਵੱਡਾ ਵਡੇਰਾ; ਵਡਿਆਈ, ਅਮੀਰੀ [√**ਜੱਦ,** ਵੱਡਾ ਹੋਣਾ]; ਟ.ਕ. **ਅਜਦਾਦ,** ਵੱਡੇ-ਵਡੇਰੇ, ਪੁਰਖੇ (ਬਹੁਵਚਨ ਵਲੋਂ **ਜੱਦ**); ਟ.ਕ. **ਅਬਾਉ-ਅਜਦਾਦ,** ਵੱਡੇ ਵਡੇਰੇ [**ਅਬਾਉ** ਲਈ ਦੇਖੋ **ਅੱਬਾ**]

~ **ਜੱਦ,** ਖਾਨਦਾਨ, ਕੁੱਲ, ਵੱਡੇ ਵਡੇਰੇ — *ਅਰਬੀ* **ਜੱਦ,** ਇੰਜ

**ਜਦੋ ਜਹਿਦ** ਕੋਸ਼ਿਸ਼, ਉਪਰਾਲਾ, ਸੰਘਰਸ਼ — *ਅਰਬੀ* **ਜਿੱਦੋ ਜਹਦ,** ਇੰਜ [**ਜਿਦ,** ਕੋਸ਼ਿਸ਼ + **ਜਹਦ,** ਕੋਸ਼ਿਸ਼, ਉਪਰਾਲਾ]

⇒ **ਜਹਾਦ**

**ਨੋਟ.** *ਅਰਬੀ* **ਜਿੱਦ** ਅਤੇ **ਜਹਦ** ਦੀ ਹਾਲਤ ਵਿਚ ਸਮਾਨਅਰਥਕ ਸ਼ਬਦਾਂ ਦੀ ਸਹਿਹੋਂਦ ਅਰਥ ਨੂੰ ਤੀਬਰਤਾ ਪ੍ਰਦਾਨ ਕਰਦੀ ਹੈ (ਜਿਵੇਂ 'ਕਾਲਾ-ਸਿਆਹ')

**ਜਨ** ਪੁਰਖ, ਪਰਾਣੀ (ਦੇਖੋ **ਮਹਾਜਨ; ਸੱਜਣ**); ਮੂਲ ਅਰਥ 'ਜਣਿਆ; ਹੋਇਆ'; *ਸਿੰਧੀ* **ਜਣੋ;** *ਬੰਗਾ.* **ਜਨਾ** — *ਸੰਸ.* jana, ਇੰਜ [√jan, ਪੈਦਾ ਹੋਣਾ]

+ *ਅੰਗ.* kin, ਸਾਕ, ਰਿਸ਼ਤੇਦਾਰ; ਕੁਲ, ਵੰਸ਼

+ *ਅੰਗ.* ਵਲੋਂ *ਲਾਤ.* genus, ਜਾਤੀ; ਕਿਸਮ; ਪ੍ਰਕਾਰ

+ *ਅੰਗ.* ਵਲੋਂ *ਯੂਨਾ.* geno, 'ਨਸਲ, ਕੁੱਲ' ਦਾ ਸਮਾਸੀ ਰੂਪ (ਟ.ਕ. *ਅੰਗ.* geno-cide, ਜਨ-ਨਾਸ਼)

~ **ਜਣਾ,** ਉਪਰੋਕਤ ਦਾ ਇਕ ਭੇਦ (ਟ.ਕ. 'ਦੋ ਜਣੇ'; 'ਜਣਾ-ਖਣਾ')

⇒ **ਜਣਨਾ**

**ਨੋਟ.** ਉਪਰੋਕਤ genus ਦੇ ਟਾਕਰੇ ਤੇ ਦੇਖੋ *ਸੰਸ.* janus, ਉਤਪਤੀ; ਜਾਤੀ, ਪ੍ਰਕਾਰ, "genus, class, kind"; ਰਿ.ਵੇ. (ਦੇਖੋ ਮੋਨ. ਵਿਲ)

**ਜਨ** ਗੋਡਾ (ਟ.ਕ. "ਸਉ ਨਿਸਲ ਜਨ ਟੰਗ ਧਰਿ"; ਮ.4); *ਪ੍ਰਾਕ.* **ਜਣੂੱ,** ਗੋਡਾ — *ਸੰਸ.* jānu, ਗੋਡਾ; *ਭਾਰੋਪੀ* genu,

+ *ਫਾਰਸੀ* **ਜ਼ਾਨੂ,** ਗੋਡਾ

+ *ਅੰਗ.* knee, ਗੋਡਾ

+ *ਲਾਤ.* genu, ਗੋਡਾ (ਟ.ਕ. *ਅੰਗ.* genuflect, ਗੋਡਿਆਂ ਭਾਨੇ ਹੋਣਾ)

**ਜ਼ਨ** ਵਹੁਟੀ, ਤੀਵੀ, ਔਰਤ — *ਫਾਰਸੀ* **ਜ਼ਨ,** ਇੰਜ

+ *ਸੰਸ.* gnā, ਪਤਨੀ; ਸਬੰਧਤ janī, ਤੀਵੀਂ; ਪਤਨੀ; ਸਮਾਨ jani

+ *ਰੂਸੀ* zena, ਪਤਨੀ; ਟ.ਕ. zenit, ਵਿਆਹ ਕਰਨਾ

~ **ਜ਼ਨਾਨੀ,** ਤੀਵੀਂ, ਵਹੁਟੀ — *ਫਾਰਸੀ* **ਜ਼ਨਾਨਾ,** ਤੀਵੀਆਂ ਦਾ; ਤੀਵੀਂ; ਜਨਾਨੜਾ

~ **ਜਨਖਾ,** ਹਿਜੜਾ, ਨਿਪੁੰਸਕ — *ਫਾਰਸੀ* **ਜ਼ਨਚ** ਤੀਵੀਆਂ ਦੇ ਸੁਭਾਉ ਵਾਲਾ [**ਜ਼ਨ** + ਛੁਟਿਆਈ-ਸੂਚਕ ਪਿਛੇ. **ਚ**]

⇒ **ਜਣਨਾ**

**ਜਨਕ** 'ਪਿਤਾ, ਪੈਦਾ ਕਰਨ ਵਾਲਾ' ਦਾ ਸਮਾਸੀ ਰੂਪ (ਟ.ਕ. 'ਉਤਸ਼ਾਹ-ਜਨਕ') — *ਸੰਸ.* janaka, ਇੰਜ

[√jan, ਪੈਦਾ ਕਰਨਾ]

**+** *ਅੰਗ.* ਵਲੋਂ *ਯੂਨਾ.* genic, 'ਜਣਨ ਸਬੰਧੀ' ਦਾ ਸੂਚਕ ਸਮਾਸੀ ਰੂਪ (ਟ.ਕ. phylogenic)

⇒ **ਜਣਨਾ**

**ਜਨਮ** ਪੈਦਾਇਸ਼, ਜੀਵਨ, ਜੂਨ — *ਸੰਸ.* janman, ਇੰਜ [√jan, ਪੈਦਾ ਕਰਨਾ]

~ **ਜੰਮ,** ਪੈਦਾਇਸ਼ (ਟ.ਕ. 'ਜੰਮ-ਪਲ'); *ਪ੍ਰਾਕ.* **ਜੱਮ** — ਉਪਰੋਕਤ ਦਾ ਵਿਕਸਤ ਰੂਪ

~ **ਜੰਮਣਾ**[1]**,** ਪੈਦਾ ਹੋਣਾ; *ਪ੍ਰਾਕ.* **ਜੱਮ;** *ਸਿੰਧੀ,* **ਜਮਣੁ** — ਉਪਰੋਕਤ ਤੇ ਆਧਾਰਤ

⇒ **ਜਣਨਾ**

**ਜਨੂਨ : ਜਿੰਨ**

**ਜਨੇਤ : ਜੰਜ**

**ਜ਼ਫਰ** ਫ਼ਤਹਿ, ਵਿਜੈ — *ਅਰਬੀ* **ਜ਼ਫਰ,** ਵਿਜੈ, ਜਿੱਤ [√**ਜ਼ਫਰ,** ਸਫਲ ਹੋਣਾ]; ਟ.ਕ. **ਮੁਜ਼ੱਫਰ,** ਵਿਜੇਤਾ (ਮੁ + ਜ਼ਫਰ)

~ **ਜ਼ਫਰਨਾਮਾ,** 'ਵਿਜੈ ਪੱਤਰ'; ਦਸਵੇਂ ਗੁਰੂ ਜੀ ਦੀ ਔਰੰਗਜ਼ੇਬ ਦੇ ਨਾਂ ਕਵਿਤਾ ਵਿਚ ਲਿਖੀ ਚਿੱਠੀ — *ਅਰਬੀ* **ਜ਼ਫਰ** + *ਫ਼ਾਰਸੀ* **ਨਾਮਾ,** ਚਿੱਠੀ, ਲਿਖਤ

**ਜ਼ਬਤ** ਕਾਬੂ, ਰੋਕ, ਨਿਯੰਤਰਨ — *ਅਰਬੀ* **ਜ਼ਬਤ,** ਕਾਬੂ, ਰੋਕ; ਪ੍ਰਬੰਧ [√**ਜ਼ਬਤ,** ਪੱਕੀ ਤਰ੍ਹਾਂ ਫੜਨਾ, ਕਾਬੂ ਵਿਚ ਰੱਖਣਾ]

~ **ਜ਼ਾਬਤਾ,** ਨਿਯਮ, ਦਸਤੂਰ, ਵਿਧਾਨ; ਮੂਲ ਅਰਥ 'ਬੰਦਸ਼, ਨਿਯੰਤਰਨ'

⇒ **ਮਜ਼ਬੂਤ**

**ਨੋਟ.** **ਜ਼ਬਤ** ਅਤੇ **ਜ਼ਾਬਤਾ** ਦੀ ਪਰਸਪਰ ਸਾਂਝ ਲਈ ਟ.ਕ. *ਪੰਜਾ.* **ਨਿਯੰਤਰਨ** (ਕਾਬੂ); ਸਬੰਧਤ **ਨਿਯਮ**

**ਜ਼ਬਰ** *ਫ਼ਾਰਸੀ, ਅਰਬੀ* ਅੱਖਰ ਦੇ ਉੱਤੇ ਲਾਈ ਲਕੀਰ — *ਫ਼ਾਰਸੀ* **ਜ਼ਬਰ,** ਅੱਖਰ ਦੇ ਉਪਰ ਲਾਈ ਲਗ; ਉੱਪਰ, ਉੱਚਾ; ਸ਼ਕਤੀਸ਼ਾਲੀ (**ਜ਼ੇਰ** ਦੇ ਉਲਟ)

~ **ਜ਼ਬਰਦਸਤ,** ਤਕੜਾ, ਡਾਢਾ, ਜ਼ੋਰਾਵਰ; ਮੂਲ ਅਰਥ 'ਸ਼ਕਤੀਸ਼ਾਲੀ ਹੱਥ ਵਾਲਾ' — *ਫ਼ਾਰਸੀ* **ਜ਼ਬਰਦਸਤ,** ਇੰਜ [**ਜ਼ਬਰ,** ਉੱਚਾ, ਸ਼ਕਤੀਸ਼ਾਲੀ + **ਦਸਤ,** ਹੱਥ]

**ਨੋਟ.** ਅਰਥ ਵਿਕਾਸ ਲਈ ਟ.ਕ. *ਅੰਗ.* high handed, ਆਪ ਹੁਦਰਾ, ਡਾਢਾ, ਜ਼ਬਰਦਸਤ [high, ਉੱਚਾ + hand, ਹੱਥ]

**ਜਬਰੀਲ** (ਜਬਰਾਈਲ), ਇਕ ਫਰਿਸ਼ਤੇ ਦਾ ਨਾਂ; ਮੂਲ ਅਰਥ 'ਅੱਲ੍ਹਾ (ਈਲ) ਦੀ ਸ਼ਕਤੀ' — *ਅਰਬੀ* **ਜਬਰੀਲ, ਜਿਬਰਾਈਲ,** ਖੁਸ਼ਖਬਰੀ ਲਿਆਉਣ ਵਾਲਾ ਇਕ ਫਰਿਸ਼ਤਾ [**ਜਬਰ,** ਜ਼ੋਰ, ਸ਼ਕਤੀ + **ਈਲ,** ਅੱਲਾ]; ਟ.ਕ. *ਅੰਗ.* Gabriel , ਜਬਰਾਈਲ < *ਇਬਰਾਨੀ* gabhriel (ਵੇਖੋ **ਵੈਬਸਟਰ**); ਦੂਜੇ ਅੰਸ਼ ਲਈ ਟ.ਕ. **ਇਜ਼ਰਾਈਲ**

⇒ **ਜਬਰ; ਈਲ**

**ਜਬ੍ਹਾ** ਚਿਹਰੇ ਦਾ ਪ੍ਰਭਾਵ, ਦਬਦਬਾ — *ਅਰਬੀ* **ਜਬਹਾ,** ਮੱਥਾ, ਮਸਤਕ; ਸਮਾਨ **ਜਬੀਨ,** ਮਸਤਕ; ਮੱਥੇ ਦੇ ਦੋਵੇਂ ਪਾਸੇ (ਟ.ਕ. *ਫ਼ਾਰਸੀ* **ਮਾਹ-ਜਬੀਨ,** ਚੰਦ ਜੇਹੇ ਮੱਥੇ ਵਰਗਾ); ਦੇਖੋ ਪਲੈਟਸ

**ਜਮ** (ਯਮ), ਮੌਤ ਦਾ ਦੇਵਤਾ; ਮੂਲ ਅਰਥ 'ਜੌੜੇ ਜੰਮੇ ਹੋਏ ਬੱਚੇ' — *ਸੰਸ.* yama, ਮੌਤ ਦਾ ਦੇਵਤਾ; ਜੋੜਾ [√yam, ਇਕੱਠਾ ਕਰਨਾ; ਸੰਜੋਗ ਕਰਨਾ; ਜਤਨ ਕਰਨਾ; ਰੋਕਣਾ]; ਟ.ਕ. yami, ਜਮ ਦੀ ਭੈਣ, ਜੋ ਜਮਨਾ ਨਦੀ ਦੇ ਰੂਪ ਵਿਚ ਵਗਦੀ ਹੈ

~ **ਜਮਨਾ,** ਇਕ ਦਰਿਆ ਦਾ ਨਾਂ, ਜਿਸ ਨੂੰ ਸੂਰਜ ਦੀ ਪੁੱਤਰੀ ਸਮਝਿਆ ਜਾਂਦਾ ਹੈ — *ਸੰਸ.* yamunā, ਇੰਜ [ਉਪਰੋਕਤ yamī ਦਾ ਵ੍ਰਿਧੀ ਰੂਪ]

**ਨੋਟ.** ਉਕਤ ਸੰਦਰਭ ਵਿਚ 'ਜੋੜੇ' ਦਾ ਸਬੰਧ **ਯਮ** ਅਤੇ **ਯਮੀ** ਦੇ ਜੋੜੇ ਜਾਂ ਜੌੜੇ ਹੋਣ ਤੋਂ ਹੈ

**ਜਮਹੂਰੀ** ਆਮ ਲੋਕਾਂ ਦਾ, ਲੋਕ-ਰਾਜੀ — *ਅਰਬੀ* **ਜਮਹੂਰ,** ਲੋਕਾਂ ਦਾ ਇਕੱਠ,

ਸਮਾਜ [√**ਜਮਹਰ,** ਇਕੱਠੇ ਹੋਣਾ]; ਟ.ਕ. **ਜਮ,** ਇਕੱਠ, ਭੀੜ, ਹਜੂਮ

**ਜੰਮਣਾ**[1]**: ਜਨਮ**

**ਜੰਮਣਾ**[2] (ਤਰਲ ਪਦਾਰਥ ਦਾ ਠੰਡ ਨਾਲ) ਠੋਸ ਰੂਪ ਧਾਰਨ ਕਰਨਾ; ਟਿਕਣਾ; ਪੱਕਾ ਹੋਣਾ (ਟ.ਕ. 'ਪੈਰ ਜੰਮਣਾ'; 'ਮਹਿਫਲ ਜੰਮਣਾ'); *ਸਿੰਧੀ* **ਜਮਣੁ;** *ਗੁਜ.* **ਜਮਵੁੰ** — *ਸੰਸ.* √yam, ਪੱਕਾ ਕਰਨਾ; ਕਾਬੂ ਕਰਨਾ, ਰੋਕਣਾ; ਬੰਨ੍ਹਣਾ]

~ **ਜੰਮਣ,** ਦੁੱਧ ਨੂੰ ਜਮਾਉਣ ਵਾਲਾ ਪਦਾਰਥ; *ਗੁਜ.* **ਜਾਮਣੁੰ** — ਉਪਰੋਕਤ ਤੇ ਆਧਾਰਤ

⇒ **ਉੱਦਮ; ਨਿਯਮ; ਸੰਜਮ; ਪ੍ਰਾਣਾਯਾਮ; ਜੰਤਰ; ਨਿਯੰਤਰਨ; ਜਤ**

**ਜਮ੍ਹਾ** ਜੋੜ; ਸੰਗ੍ਰਹਿ ਕੀਤੀ ਰਕਮ; ਹਿਸਾਬ ਵਿਚ ਵੱਖ ਵੱਖ ਅੰਕੜਿਆਂ ਨੂੰ ਇਕੱਠਾ ਕਰਨ ਦਾ ਭਾਵ — *ਅਰਬੀ* **ਜਮਅ਼,** ਇੰਜ [√**ਜਮਅ਼,** ਇਕੱਠੇ ਕਰਨਾ]

~ **ਜਮਾਬੰਦੀ,** ਮਾਲਗੁਜ਼ਾਰੀ ਦਾ ਲੇਖਾ — *ਅਰਬੀ, ਫਾਰਸੀ* **ਜਮਅ਼ਬੰਦੀ,** ਲਗਾਨ ਦਾ ਹਿਸਾਬ-ਕਿਤਾਬ [**ਜਮਅ਼ +** *ਫਾਰਸੀ* **ਬੰਦੀ**]

~ **ਜਮਾਂਦਾਰ,** ਫੌਜ ਦਾ ਇਕ ਅਫਸਰ; (ਸੁਭਾਸ਼ੀ), ਸਫਾਈ ਮਜ਼ਦੂਰਾਂ ਦਾ ਮੁਖੀ, ਮਿਹਤਰ — *ਅਰਬੀ* **ਜਮਅ਼ਦਾਰ,** ਇਕ ਫੌਜੀ ਅਫਸਰ; ਮੂਲ ਤੌਰ ਤੇ ਕਿਸੇ ਜਮਾਇਤ ਜਾਂ ਟੋਲੀ ਦਾ ਮੁਖੀ [**ਜਮਅ਼ +** *ਫਾਰਸੀ* **ਦਾਰ**]

⇒ **ਜਮਾਇਤ; ਜੁੱਮਾ; ਜਾਮਅ** (ਮਸਜਦ)

**ਜਮਾਇਤ** ਇਕੱਠ, ਸਮੂਹ, ਜਥਾ; ਕਲਾਸ — *ਅਰਬੀ* **ਜਮਾਅ਼ਤ,** ਇੰਜ [√**ਜਮਅ਼,** ਇਕੱਠੇ ਹੋਣਾ]

⇒ **ਜਮ੍ਹਾ**

**ਜਮਾਤਰਾ** *(ਪੋਠੋ.),* ਬੇਟੀ ਦਾ ਪਤੀ, ਜੁਆਈ; *ਪਾਲੀ* **ਜਾਮਾਤਰ** — *ਸੰਸ.* jāmātr, ਜੁਆਈ; ਪਤੀ, ਸੁਆਮੀ; ਟ.ਕ. jāmi, ਭੈਣ, ਭਾਈ; ਰਿਸ਼ਤੇਦਾਰ; ਸਬੰਧਤ jāmā, ਨੋਂਹ; ਧੀ; *ਭਾਰੋਪੀ* √gem, ਵਿਆਹ ਕਰਨਾ

**+** *ਫਾਰਸੀ* **ਦਾਮਾਦ,** ਜੁਆਈ [*ਜ਼ੰਦ* zāmātar, ਦੇਖੋ ਪਲੈਟਸ]

**+** *ਅੰਗ.* ਵਲੋਂ *ਯੂਨਾ.* gamete, ਜਣਨ-ਸੈਲ; ਸਬੰਧਤ gamo, ਵਿਆਹ (ਟ.ਕ. *ਅੰਗ.* polygamy, ਬਹੁ-ਵਿਵਾਹ)

~ **ਜਵਾਤਰਾ,** ਉਕਤ ਦਾ ਲਹਿੰਦੀ ਰੂਪ

**ਨੋਟ.** *ਅੰਗ.* (poly) gamy ਅਤੇ *ਸੰਸ.* jāmi ਦੀ ਸਗੋਤੀ ਸਾਂਝ ਲਈ ਦੇਖੋ ਵੈਬਸਟਰ ਡਿਕਸ਼ਨਰੀ

**ਜ਼ਮਾਨਾ** ਸਮਾਂ; ਜੁੱਗ; ਸੰਸਾਰ, ਜਗਤ; ਲੁਕਾਈ — *ਅਰਬੀ* **ਜ਼ਮਾਨਾ,** ਵਕਤ, ਸਮਾਂ; ਅਰਸਾ, ਮੁੱਦਤ; ਰੁੱਤ; ਜੁੱਗ, ਦੁਨੀਆਂ, ਸਬੰਧਤ **ਜ਼ਮਾਨ,** ਵਕਤ, ਸਮਾਂ, ਮੁਹਲਤ [√**ਅਜ਼ਮਨ,** ਬਹੁਤ ਦੇਰ ਤਕ ਜਾਰੀ ਰਹਿਣਾ]; ਟ.ਕ. **ਮੁਜ਼ਮਿਨ,** ਬਹੁਤ ਪੁਰਾਣਾ, ਦੇਰੀਨਾ, ਜਿਵੇਂ ਰੋਗ (ਮੁ **+** ਜ਼ਮਿਨ)

**ਜਮਾਲ** ਖ਼ੂਬਸੂਰਤੀ, ਸ਼ਾਨ — *ਅਰਬੀ* **ਜਮਾਲ,** ਖ਼ੂਬਸੂਰਤੀ; ਖ਼ੂਬੀ, ਗੁਣ [√**ਜਮਲ,** ਸੁੰਦਰ ਹੋਣਾ]; ਟ.ਕ. **ਅਜਮਲ,** ਵਧੇਰੇ ਸੁੰਦਰ, ਬਹੁਤ ਸੋਹਣਾ [**ਜਮਲ** ਦੀ ਦੂਜੀ ਜਾਂ ਤੀਜੀ ਡਿਗਰੀ < **ਅ + ਜਮਲ**]

**ਜ਼ਮੀਨ** ਧਰਤੀ, ਪ੍ਰਿਥਵੀ, ਭੋਂ, ਮਿੱਟੀ — *ਫਾਰਸੀ* **ਜ਼ਮੀਨ,** ਭੂਮੰਡਲ, ਧਰਤੀ [*ਜ਼ੰਦ,* zem; ਦੇਖੋ ਪਲੈਟਸ]

**+** *ਰੂਸੀ,* zemlya, ਧਰਤੀ, ਪ੍ਰਿਥਵੀ, ਭੋਂ, ਦੁਨੀਆਂ; ਟ.ਕ. *ਅੰਗ.* Novaya Zemlya, ਰੂਸ ਦੇ ਉੱਤਰ-ਪੱਛਮ ਵਿਖੇ ਇਕ ਦੀਪ-ਸਮੂਹ; ਮੂਲ ਅਰਥ 'ਨਵੀ ਧਰਤੀ'

~ **ਜ਼ਿਮੀਂਦਾਰ,** ਕਿਸਾਨ — *ਫਾਰਸੀ* **ਜ਼ਮੀਂਦਾਰ,** ਜ਼ਮੀਨ ਦਾ ਮਾਲਕ, ਕਿਸਾਨ [**ਜ਼ਮੀਨ + ਦਾਰ,** ਰੱਖਣ ਵਾਲਾ; ਦੇਖੋ **ਧਾਰ**]

**ਜ਼ਮੁੱਰਦ** ਇਕ ਹਰੇ ਰੰਗ ਦਾ ਮਣੀ — *ਅਰਬੀ* **ਜ਼ਮੁੱਰੁਦ,** ਇੰਜ < *ਫਾਰਸੀ* **ਸੁਮਰੁਦ** (ਦੇਖੋ ਪਲੈਟਸ); ਟ.ਕ. *ਅੰਗ.*

emerald, ਜ਼ਮੱਰਦ < *ਲਾਤ.* smaragdus < *ਯੂਨਾ.* smaragdos, ਪੂਰਬੀ ਮੂਲ ਦਾ ਸ਼ਬਦ (ਦੇਖੋ **ਵੈਬਸਟਰ ਕੋਸ਼**)

**ਜਰ** ਜੰਗਾਲ — *ਸੰਸ.* jāraṇa, ਜੰਗਾਲ ਲੱਗਣ [√jṛī, ਭੱਜ-ਟੁੱਟ ਜਾਣਾ, ਘਸ ਜਾਣਾ; ਪੁਰਾਣਾ ਹੋਣਾ; ਬੁੱਢਾ ਹੋਣਾ; ਸਮਾਨ √jar]

⇒ **ਜਰਾ; ਜੀਰਨ**

**ਨੋਟ.** **ਜਰ** (ਜੰਗਾਲ) ਅਤੇ **ਜਰਾ** (ਬੁਢਾਪਾ) ਦੇ ਸਮ-ਮੂਲਕ ਹੋਣ ਬਾਰੇ ਕਿਹਾ ਜਾ ਸਕਦਾ ਹੈ ਕਿ ਜਿਵੇਂ ਜੰਗਾਲ ਕਿਸੇ ਵਸਤੂ ਨੂੰ ਨਸ਼ਟ ਕਰ ਦਿੰਦਾ ਹੈ, ਬੁਢਾਪਾ ਮਨੁੱਖੀ ਸਰੀਰ ਨੂੰ ਹੌਲੀ ਹੌਲੀ ਖੈਅ ਕਰ ਦਿੰਦਾ ਹੈ

**ਜ਼ਰ** ਸੋਨਾ; ਇਸ ਲਈ **ਜ਼ਰੀ,** ਸੋਨੇ ਚਾਂਦੀ ਦੀ ਤਾਰ ਵਾਲਾ ਕੱਪੜਾ — *ਫਾਰਸੀ* **ਜ਼ਰ,** ਪੀਲੇ ਰੰਗ ਦੀ ਧਾਤ, ਸੋਨਾ; *ਭਾਰੋਪੀ* √ghel, ਚਮਕਦਾਰ ਹੋਣਾ

+ *ਸੰਸ.* harita, ਪੀਲਾ; ਹੋਰ ਅਰਥ 'ਸੋਨਾ'; ਟ.ਕ. hari, ਪੀਲਾ, ਹਰਾ

+ *ਅੰਗ.* gold, ਸੋਨਾ; ਸਬੰਧਤ yellow, ਪੀਲਾ [ਵਲੋਂ gealu]

+ *ਰੂਸੀ.* zolot, ਸੋਨਾ; ਸਬੰਧਤ zelty, ਪੀਲਾ

⇒ **ਜ਼ਰਦ**

**ਜਰਜਰਾ** ਪੁਰਾਣਾ, ਛੇਤੀ ਟੁੱਟ-ਭੱਜ ਜਾਣ ਵਾਲਾ, ਖੱਢਾ, ਬੋਦਾ (ਟ.ਕ. "ਬੇੜਾ ਜਰਜਰਾ ਫੂਟੇ ਛੇਕ ਹਜਾਰ"; ਕਬੀਰ) — *ਸੰਸ.* jarjara, ਇੰਜ [√jar, ਭੱਜ-ਟੁੱਟ ਜਾਣਾ, ਬੁੱਢਾ ਹੋਣਾ ਦਾ jar ਦੇ ਆਗਮ ਦੁਆਰਾ ਬਣਿਆ ਤੀਬਰਤਾ-ਸੂਚਕ ਰੂਪ ਅਰਥਾਤ jar + jara)

~ **ਜਜਰਾ,** ਪੁਰਾਣਾ, ਜੀਰਣ (ਟ.ਕ. "ਇਹੁ ਸਰੀਰੁ ਜਜਰੀ ਹੈ"; ਮ.3); *ਪ੍ਰਾਕ.* **ਜਜੱਰ;** *ਗੁਜ.* **ਜਾਜਰੁ,** ਖੀਣ — ਉਪਰੋਕਤ ਦਾ ਵਿਕਸਤ ਰੂਪ

⇒ **ਜਰਾ**

**ਜ਼ਰਦ** ਪੀਲਾ — *ਫਾਰਸੀ* **ਜ਼ਰਦ,** ਪੀਲਾ [*ਪਹਿਲ.* zart; *ਜ਼ੰਦ,* zarita; ਦੇਖੋ **ਪਲੈਟਸ**]

+ *ਸੰਸ.* harita, ਪੀਲਾ, ਹਰਾ [hari, ਪੀਲਾ]

+ *ਅੰਗ.* yellow, ਪੀਲਾ [ਪੁਰਾਤਨ ਰੂਪ gealu]

+ *ਰੂਸੀ* zelty, ਪੀਲਾ

⇒ **ਜ਼ਰ**

**ਜਰਨਾ** ਬਰਦਾਸ਼ਤ ਕਰਨਾ, ਸਹਿ ਜਾਣਾ; ਢੁੱਕਵਾਂ ਅਰਥ 'ਪਚਾ ਲੈਣਾ, ਹਜ਼ਮ ਕਰਨਾ' — ਦੇਖੋ **ਜੀਰਨਾ**

⇒ **ਜਰਾ**

**ਜ਼ਰਬ** ਸੱਟ, ਚੋਟ; ਗੁਣਨ, multiplication — *ਅਰਬੀ* **ਜ਼ਰਬ,** ਮਾਰਨਾ; ਠੱਪਾ ਲਾਉਣਾ; ਸੱਟ, ਚੋਟ; ਕਿਸੇ ਅੰਕ ਦਾ ਗੁਣਾ ਕਰਨਾ [**√ਜ਼ਰਬ,** ਸੱਟ ਮਾਰਨਾ, to strike]; ਟ.ਕ. **ਮਿਜ਼ਰਾਬ,** ਉਹ ਸੰਦ, ਜਿਸ ਨਾਲ ਸੱਟ ਮਾਰੀ ਜਾਵੇ; ਸਤਾਰ ਵਜਾਉਣ ਵਾਲਾ ਸੰਦ (ਮਿ + ਜ਼ਰਾਬ)

**ਨੋਟ.** "ਸੱਟ ਮਾਰਨਾ" ਅਤੇ "ਗੁਣਾ ਕਰਨਾ" ਦੀ ਅਰਥਗਤ ਸਾਂਝ ਲਈ ਦੇਖੋ **ਘਣ** ਦੇ ਅਧੀਨ ਦਿੱਤਾ ਨੋਟ

**ਜਰਾ** ਬੁਢਾਪਾ (ਟ.ਕ. "ਜਰਾ ਕਾ ਭਉ ਨ ਹੋਵਈ"; ਮ.3); ਮੂਲ ਅਰਥ 'ਟੁੱਟਣਾ-ਭੱਜਣਾ, ਵਿਘਟਿਤ ਹੋਣਾ, ਘਸ ਜਾਣਾ, ਪੁਰਾਣਾ ਹੋਣਾ'; *ਪਾਲੀ, ਪ੍ਰਾਕ.* **ਜਰਾ;** *ਬੰਗਾ.* **ਜਰ,** ਜੀਰਣਤਾ; *ਉੜੀ.* **ਜਰ,** ਘਸਣ ਦਾ ਭਾਵ — *ਸੰਸ.* jarā, ਬੁਢਾਪਾ; ਪਾਚਨ ਸ਼ਕਤੀ [√jar, ਟੁੱਟ-ਫੁਟ ਜਾਣਾ, ਘਸ ਜਾਣਾ, ਵਿਘਟਿਤ ਹੋਣਾ, ਬੁੱਢਾ ਹੋਣਾ; ਪੱਕ ਜਾਣਾ; ਹਜ਼ਮ ਹੋਣਾ; ਸਮਾਨ √jṛī; *ਭਾਰੋਪੀ* √ger, ਬੁੱਢਾ ਹੋਣਾ, ਪੱਕ ਜਾਣਾ

+ *ਯੂਨਾ.* gero, ਬੁਢਾਪਾ (ਟ.ਕ. *ਅੰਗ.* geroderma, ਜਿਲਦ ਦਾ ਅਗਾਊਂ ਬੁੱਢਾ ਹੋ ਜਾਣਾ-ਇਕ ਰੋਗ ਵਜੋਂ)

⇒ **ਜਰ; ਜਰਜਰਾ; ਜੀਰਾ; ਜੀਰੀ;**

**ਅਜੀਰਨ; ਜੀਰਨ; ਜਰਨਾ**
**ਨੋਟ.** √jar, ਨਾਲ ਜੁੜੇ ਭਾਵਾਂ ਨੂੰ ਨਿਮਨ ਰੂਪ ਵਿਚ ਵਿਆਖਿਆਇਆ ਜਾ ਸਕਦਾ ਹੈ; 1. ਵਿਅਕਤੀ ਦੇ ਅੰਗਾਂ ਦਾ ਘਸ ਜਾਣਾ, ਖੀਣ ਹੋਣਾ, ਵਿਘਟਣਾ = ਬੁੱਢਾ ਹੋਣਾ; 2. ਕਿਸੇ ਵਸਤੂ ਦਾ ਘਸ ਜਾਣਾ = ਖੱਦਾ ਹੋਣਾ, ਬੋਦਾ ਹੋਣਾ; ਜੰਗਾਲ ਲੱਗਣਾ; 3. ਕਿਸੇ ਵਸਤੂ ਦਾ ਕਾਲ ਦੇ ਅਧੀਨ ਘਸ ਜਾਣਾ, ਪੁਰਾਣਾ ਹੋਣਾ; 4. ਵਿਅਕਤੀ ਦੇ ਪੱਕੀ ਉਮਰ ਦੇ ਹੋਣ ਵਾਂਗ ਫਸਲ ਦਾ ਪੱਕ ਜਾਣਾ, to mature = ਬੀਜ ਬਣਨਾ; 5. ਖਾਧੇ ਹੋਏ ਭੋਜਨ ਦੇ ਟੁੱਟ-ਫੁੱਟ ਕੇ ਸਰੀਰ ਦੀ ਖੁਰਾਕ ਬਣਨਾ = ਹਜ਼ਮ ਹੋਣਾ, ਪਚਣਾ; ਪਾਚਕ ਵਸਤੂ, ਅਰਥਾਤ ਜੀਰਾ; 6. ਹਜ਼ਮ ਕਰਨਾ, ਪਚਾਉਣਾ (ਜਿਵੇਂ ਉੱਪਰ) = ਬਰਦਾਸ਼ਤ ਕਰਨਾ, ਪੀ ਜਾਣਾ; ਚੂਸ ਲੈਣਾ

**ਜ਼ਰਾ** ਥੋੜ੍ਹਾ ਜਿਹਾ, ਮਾਮੂਲੀ, ਘੱਟ; ਮੂਲ ਅਰਥ 'ਭੋਰਾ, ਕਣ' (ਟ.ਕ. 'ਜ਼ਰਾ ਕੁ') — *ਅਰਬੀ* **ਜ਼ੱਰਾ,** ਕਣ, a mote; ਥੋੜ੍ਹਾ [√**ਜ਼ੱਰ,** ਛਿੜਕਣਾ, "to sprinkle, scatter]
**ਨੋਟ.** 'ਛਿੜਕਣ' ਦਾ ਸਬੰਧ ਪਾਣੀ ਦੀ ਬੂੰਦ ਜਾਂ ਛਿੱਟ ਨਾਲ ਹੈ। ਫਿਰ ਬੂੰਦ ਦਾ ਭਾਵ ਕਣ ਜਾਂ ਜ਼ੱਰੇ ਨਾਲ ਮੇਲ ਖਾਂਦਾ ਹੈ। ਟ.ਕ. *ਕ੍ਰੋਸ਼* prskati (ਛਿੜਕਣਾ); ਸਬੰਧਤ praśka, ਕਣ, ਜ਼ੱਰਾ (*ਕ੍ਰੋਸ਼,* √prś ਦੇ ਸਜਾਤੀ ਸਬੰਧ ਲਈ ਟ.ਕ. *ਸੰਸ.* √prash ਛਿੜਕਣਾ)

**ਜ਼ਰਾਇਤ** ਖੇਤੀ-ਬਾੜੀ — *ਅਰਬੀ* **ਜ਼ਰਾਅ਼ਤ,** ਖੇਤੀ-ਬਾੜੀ, ਖੇਤੀ [√**ਜ਼ਰਅ਼,** ਬੀਜਣਾ]
⇒ **ਮੁਜਾਰਾ**

**ਜਰੀਬ** ਜ਼ਮੀਨ ਕੱਛਣ ਵਾਲੀ ਜੰਜੀਰ; ਮੂਲ ਤੌਰ ਤੇ 'ਲੰਬਾਈ ਮਾਪਣ ਵਾਲਾ ਡੰਡਾ ਜਾਂ ਗਜ਼' — *ਅਰਬੀ* **ਜਰੀਬ,** ਲੰਬਾਈ ਮਾਪਣ ਦੀ ਜ਼ੰਜੀਰ; ਡੰਡਾ, ਹੱਥ ਵਿਚ ਫੜਣ ਵਾਲਾ ਸੋਟਾ, ਖੂੰਟਾ

**ਜ਼ਰੂਰਤ** ਲੋੜ, ਹਾਜਤ; ਮੂਲ ਅਰਥ 'ਘਾਟ, ਥੁੜ' — *ਅਰਬੀ* **ਜ਼ਰੂਰਤ,** ਲੋੜ; ਦਬਾਉ, ਮਜਬੂਰੀ [√**ਜ਼ਰਰ,** ਹਾਨੀ ਹੋਣਾ, "to harm"; ਦੇਖੋ ਪਲੈਟਸ]; ਟ.ਕ. **ਜ਼ਰਰ;** ਨੁਕਸਾਨ, ਹਾਨੀ; ਤਕਲੀਫ

**ਜਲ** ਪਾਣੀ; *ਪ੍ਰਾਕ.* **ਜਲ;** *ਸਿੰਧੀ* **ਜਰੋ;** *ਹਿੰਦੀ* **ਜਲ** — *ਸੰਸ.* jala, ਪਾਣੀ
~ **ਜਲਹਰ,** ਬੱਦਲ (ਟ.ਕ. "ਜਲਹਰੁ ਬਰਸਨਹਾਰੁ"; ਮ.2) — *ਸੰਸ.* jala-dhara, ਪਾਣੀ ਨੂੰ ਧਾਰਨ ਕਰਨ ਵਾਲਾ, ਬੱਦਲ [jala + √dhar, ਧਾਰਨ ਕਰਨਾ]
~ **ਜਲਜ,** ਪਾਣੀ ਤੋਂ ਪੈਦਾ ਹੋਇਆ; ਇਸ ਲਈ ਮੋਤੀ (ਦੇਖੋ ਮਹਾ. ਕੋਸ਼) — *ਸੰਸ.* jalaja, ਇੰਜ [jala + ja, ਜਨਮਿਆਂ < √jan, ਪੈਦਾ ਹੋਣਾ
~ **ਜਲਧਿ,** ਜਲ ਨੂੰ ਧਾਰਨ ਕਰਨ ਵਾਲਾ, ਸਮੁੰਦਰ (ਟ.ਕ. "ਜਲਧਿ ਬਾਂਧਿ ਧ੍ਰੂ ਥਾਪਿਓ ਹੋ"; ਨਾਮਦੇਵ) — *ਸੰਸ.* jalādhi, ਜਲ ਨੂੰ ਧਾਰਨ ਕਰਨ ਵਾਲਾ; ਝੀਲ, ਸਾਗਰ [jala + dhi < dhā, ਰੱਖਣਾ, to hold]; ਦੂਜੇ ਅੰਸ਼ ਲਈ ਦੇਖੋ **ਉਦਧਿ**
~ **ਜਲੋਦਰ,** ਪੇਟ ਵਿਚ ਪਾਣੀ ਭਰ ਜਾਣ ਦੀ ਬੀਮਾਰੀ, dropsy — *ਸੰਸ.* jaladara, ਇੰਜ [jala + udara, ਪੇਟ]

**ਜਲਸਾ** ਉਤਸਵ ਆਦਿ ਮਨਾਉਣ ਲਈ ਲੋਕਾਂ ਦਾ ਇਕੱਠ; ਸਭਾ, ਦੀਵਾਨ — *ਅਰਬੀ* **ਜਲਸਾ,** ਬੈਠਕ, ਇਕੱਠ; ਜਸ਼ਨ [√**ਜਲਸ,** ਬੈਠਣਾ; ਇਕੱਠੇ ਹੋਣਾ]
~ **ਜਲੂਸ,** ਸੱਜ-ਧੱਜ ਦੀ ਸਵਾਰੀ ਅਤੇ ਲੋਕਾਂ ਦਾ ਇਕੱਠ — *ਅਰਬੀ* **ਜਲੂਸ,** ਬੈਠਕ, ਕਚੈਹਰੀ; ਰਾਜਗੱਦੀ ਤੇ ਬੈਠਣ ਦਾ ਭਾਵ; ਕਿਸੇ ਵੱਡੇ ਆਦਮੀ ਦੀ ਸਵਾਰੀ ਦਾ ਨਿਕਲਨਾ; ਟ.ਕ. **ਜਲੀਸ,** ਨਾਲ ਬੈਠਣ ਵਾਲਾ, ਸਾਥੀ
⇒ **ਮਜਲਸ**

**ਜਲਣਾ** ਬਲਣਾ; *ਪਾਲੀ* **ਜਲ–;** *ਪ੍ਰਾਕ.* **ਜਲ–;** — *ਸੰਸ.* √jval, ਜਲਣਾ

**⇒ ਬਲਣਾ; ਪਰਜਾਲਣਾ; ਜਵਾਲਾ; ਉਜਾਲਾ; ਉਜਲਾ**

**ਜਲਵਾ** ਨੂਰ, ਚਮਕ; ਝਲਕ, ਨਜ਼ਾਰਾ, ਦੀਦਾਰ — *ਅਰਬੀ* **ਜਲਵਾ,** ਆਪਣੇ ਆਪ ਨੂੰ ਪ੍ਰਗਟ ਕਰਨਾ, ਨਜ਼ਾਰਾ; ਨਖਰੇ ਵਾਲੀ ਚਾਲ, ਮਟਕ ਚਾਲ [√**ਜਲੌ,** ਰੌਸ਼ਨ ਕਰਨਾ]

~ **ਜਲੌ,** ਸ਼ਾਨ, ਠਾਠ-ਬਾਠ — *ਅਰਬੀ* **ਜਿਲੌ,** ਇੰਜ; ਟ.ਕ. **ਤਜੱਲੀ,** ਰੌਸ਼ਨੀ, ਚਮਕ; ਜਲਵਾ, ਝਲਕ; ਰੱਬੀ ਨੂਰ (ਤ + ਜੱਲੀ)

**ਜੱਲਾਦ; ਜਿਲਦ**

**ਜਲਾਲ** ਦਬਦਬਾ, ਪਰਤਾਪ; ਨੂਰ, ਪ੍ਰਕਾਸ਼; ਬਜ਼ੁਰਗੀ — *ਅਰਬੀ* **ਜਲਾਲ,** ਸ਼ਾਨ, ਵਡਿਆਈ, ਜੋਸ਼, ਗੁੱਸਾ [√**ਜੱਲ,** ਵੱਡਾ ਹੋਣਾ]

**ਜਵਾਸਾ** ਪਾਣੀ ਕੱਢੇ ਉੱਗਣ ਵਾਲੀ ਇਕ ਝਾੜੀ; *ਪ੍ਰਾਕ.* **ਜਵਾਸ,** ਇਕ ਲਾਲ ਫੁੱਲਾਂ ਵਾਲੀ ਝਾੜੀ; *ਹਿੰਦੀ* **ਜਵਾਸਾ, ਜਵਾਸ** — *ਸੰਸ.* yavāsa, ਇਕ ਤਰ੍ਹਾਂ ਦੀ ਝਾੜੀ

~ **ਜਵਾਹਾਂ,** ਉਪਰੋਕਤ ਦਾ ਵਿਕਸਤ ਰੂਪ

**ਜਵਾਨ** ਗਭਰੂ, ਫੌਜੀ ਸਿਪਾਹੀ — *ਫਾਰਸੀ* **ਜਵਾਨ,** ਇੰਜ; ਸਜਾਤੀ *ਸੰਸ.* yuvan, ਇੰਜ; *ਭਾਰੋਪੀ* yuwen

\+ *ਲਾਤ.* juvenis, ਨੌਜਵਾਨ (ਟ.ਕ. *ਅੰਗ.* juvenile)

~ **ਜੁਆਨ,** ਉਕਤ ਦਾ ਵਿਕਸਤ ਰੂਪ; *ਪ੍ਰਾਕ.* **ਯੁਵਾਨ;** *ਸਿੰਧੀ* **ਜੁਅਣ;** *ਬੰਗਾ.* **ਜੁਯਾਨ**

\+ *ਫ੍ਰਾਂ.* jeune, ਜਵਾਨ, ਮੁਟਿਆਰ (ਟ.ਕ. *ਅੰਗ.* jeune fillie, ਮੁਟਿਆਰ ਕੁੜੀ; ਦੇਖੋ ਵੈਬਸਟਰ ਡਿਕਸ਼ਨਰੀ) — *ਲਾਤ.* juven-, ਜਿਵੇਂ ਉੱਪਰ

**⇒ ਯੁਵ; ਜੋਬਨ**

**ਜਵੀ: ਜੌਂ**

**ਜੜ੍ਹ** ਰੁੱਖ ਦਾ ਹਿੱਸਾ, ਜੋ ਧਰਤੀ ਅੰਦਰ ਹੁੰਦਾ ਹੈ; ਮੂਲ, ਬੁਨਿਆਦ; ਕਾਰਨ; *ਸਿੰਧੀ* **ਜੜ੍ਹ;** *ਹਿੰਦੀ* **ਜੜ;** *ਮਰਾ.* **ਜਡ** — *ਸੰਸ.* jaṭā, ਜੜ੍ਹ; ਸਿਰ ਦੇ ਉਲਝੇ ਹੋਏ ਵਾਲ, (ਅਰਥਾਤ ਬਿਰਛ ਦੀਆਂ ਜੜ੍ਹਾਂ ਵਾਂਗ ਆਪਸ ਵਿਚ ਉਲਝੇ ਹੋਏ)

**ਜੜ** (ਜੜ੍ਹ), ਮੂਰਖ, ਉਜੱਡ; ਨਿਰਜੀਵ; *ਪ੍ਰਾਕ.* **ਜਡ,** ਨਿਰਜੀਵ; ਠੰਡਾ; *ਸਿੰਧੀ* **ਜੜ੍ਹ,** ਮੂਰਖ; *ਬੰਗਾ.* **ਜੜ,** ਮੂਰਖ; ਠੰਢਾ; *ਹਿੰਦੀ* **ਜੜ,** ਮੂਰਖ, ਜਾੜਾ, ਠੰਢ — *ਸੰਸ.* jaḍa, ਨਿਰਜਿੰਦ; ਠੰਡਾ, ਮੂਰਖ

**ਜ਼ਾ** ਪੈਦਾ ਹੋਇਆ ਦਾ ਅਰਥ-ਸੂਚਕ ਸਮਾਸੀ ਰੂਪ — *ਫਾਰਸੀ* **ਜ਼ਾ,** ਇੰਜ; ਜਿਵੇਂ **ਮਿਰਜ਼ਾ** < **ਮੀਰਜ਼ਾ,** ਮੀਰ ਦਾ ਜਾਇਆ [**ਜ਼ਾਦ** ਦਾ ਵਿਕਸਤ ਰੂਪ, ਜਿਵੇਂ 'ਸ਼ਹਿਜ਼ਾਦਾ']

\+ *ਪਸ਼ਤੋ* **ਜ਼ਈ,** ਜਿਵੇਂ **ਯੂਸਫਜ਼ਈ,** ਇਕ ਅਫਗਾਨ ਕਬੀਲੇ ਦਾ ਨਾਂ; ਮੂਲ ਅਰਥ 'ਯੂਸਫ ਦੀ ਜਾਤੀ ਜਾਂ ਖਾਨਦਾਨ ਦੇ ਲੋਕ'

\+ *ਬੰਗਾ.* **ਜਾ,** ਜਾਤੀਗਤ ਨਾਵਾਂ ਵਿਚ ਪ੍ਰਯੁਕਤ, ਜਿਵੇਂ **ਬਸੁਜਾ;** *ਪੰਜਾ.* **ਜਾ,** ਜਿਵੇਂ **ਜਸੂਜਾ; ਜੁਨੇਜਾ**

**ਜਾਇਆ**[1] ਜੰਮਿਆ (ਟ.ਕ. 'ਮਾਂ-ਜਾਇਆ') — *ਸੰਸ.* jāta, ਜਨਮਿਆਂ; ਬੇਟਾ [ਭੂ.ਕਿਰ. ਵਲੋਂ √jan, ਪੈਦਾ ਹੋਣਾ ਜਾਂ ਕਰਨਾ]

~ **ਜਾਈ,** ਬੇਟੀ; *ਗੁਜ.* **ਜਾਯੁ** — ਉਕਤ ਦਾ ਇਲਿੰਗ

\+ *ਅੰਗ.* nee, ਜਾਈ, ਬੇਟੀ (ਵਿਆਹੁਤਾ ਇਸਤਰੀ ਦਾ ਉਸ ਦੇ ਕੰਵਾਰੇਪਣ ਦਾ ਨਾਂ ਦਰਸਾਉਣ ਲਈ), ਜਿਵੇਂ Mrs Helen Jones (ਵਿਆਹੁਤਾ ਨਾਂ ਵਜੋਂ) = nee Smith (ਕੰਵਾਰਪੁਣੇ ਦਾ ਨਾਂ; ਮੂਲ ਅਰਥ Smith ਦੀ ਜਾਈ ਜਾਂ ਬੇਟੀ [nat ਦਾ ਵਿਕਸਤ ਰੂਪ; ਭੂ.ਕਿਰ. ਵਲੋਂ √na < √gn, ਪੈਦਾ ਹੋਣਾ]

**⇒ ਜਣਨਾ; ਜ**

**ਜਾਇਆ[2]** ਪਤਨੀ (ਟ.ਕ. "ਤਹ ਮਾਤ ਨ ਬੰਧੁ ਨ ਮੀਤ ਨ ਜਾਇਆ"; ਮ.5) — *ਸੰਸ.* jāyā, ਪਤਨੀ (ਰਿ.ਵੇ.)
~ **ਜਾਈ[2]**, ਪਤਨੀ ਦਾ ਅਰਥ-ਸੂਚਕ ਸਮਾਸੀ ਰੂਪ; ਦੇਖੋ **ਭਰਜਾਈ**

**ਜ਼ਾਇਕਾ** ਸੁਆਦ — *ਅਰਬੀ* **ਜ਼ਾਇਕਾ,** ਚੱਖਣ ਦੀ ਸ਼ਕਤੀ, ਸੁਆਦ; ਸਬੰਧਤ **ਜ਼ੌਕ਼,** ਚੱਖਣ, ਸੁਆਦ ਦੇਖਣ, ਲੱਜਤ, ਮਜ਼ਾ, ਖੁਸ਼ੀ; ਸੁਹਜ-ਸੁਆਦ [√**ਜ਼ੌਕ,** ਸੁਆਦ ਲੈਣਾ]
⇒ **ਮਜ਼ਾਕ**

**ਜਾਇਜ਼** ਠੀਕ, ਯੋਗ, ਮੁਨਾਸਬ — *ਅਰਬੀ* **ਜਾਇਜ਼,** ਇੰਜ [√**ਜੌਜ਼,** ਪਰਖ ਕਰਨਾ]
~ **ਜਾਇਜ਼ਾ,** ਪਰਖ, ਪੜਤਾਲ, ਜਾਂਚ; ਮੂਲ ਅਰਥ 'ਯੋਗ ਠਹਿਰਾਉਣ ਦਾ ਭਾਵ' — *ਅਰਬੀ* **ਜਾਇਜ਼ਾ,** ਇੰਜ [ਉਪਰੋਕਤ ਦਾ ਇਸਤਰੀ-ਲਿੰਗ]

**ਜਾਈ : ਜਾਇਆ**

**ਜਾਸੂਸ** ਸੂਹੀਆ, ਮੁਖਬਰ, ਗੁਪਤ-ਦੂਤ; ਮੂਲ ਅਰਥ, 'ਟੋਹਣ ਵਾਲਾ' — *ਅਰਬੀ* **ਜਾਸੂਸ,** ਇੰਜ [√**ਜਸ,** ਟੋਹਣਾ, ਲੱਭਣਾ]; ਟ.ਕ. **ਤਜੱਸੁਸ,** ਤਲਾਸ਼, ਢੂੰਢ, ਖੋਜ (ਤ + ਜੱਸਸ)

**ਜਾਹਫਰਾਨ** ਕੇਸਰ — *ਅਰਬੀ* **ਜਅ਼ਫਰਾਨ,** ਇੰਜ ਟ.ਕ. *ਅੰਗ.* saffron, ਕੇਸਰ [*ਪੁਰਾ. ਫ੍ਰਾਂ.* safron] < *ਅਰਬੀ,* ਜਿਵੇਂ ਉੱਪਰ

**ਜ਼ਾਹਰ** ਪ੍ਰਗਟ, ਪ੍ਰਤੱਖ, ਖੁੱਲਮਖੁਲ੍ਹਾ — *ਅਰਬੀ* **ਜ਼ਾਹਿਰ,** ਪ੍ਰਗਟ, ਪ੍ਰਤੱਖ; ਸ਼ਹਿਰ ਦਾ ਆਲਾ-ਦੁਆਲਾ, ਖੁੱਲ੍ਹਾ ਮੈਦਾਨ [√**ਜ਼ਹਰ,** ਪ੍ਰਗਟ ਹੋਣਾ]; ਟ.ਕ. **ਜ਼ਹੂਰ,** ਪ੍ਰਗਟਾਉ; ਮਸ਼ਹੂਰੀ, ਪ੍ਰਤੱਖਤਾ; ਆਗਮਨ, ਪ੍ਰਕਾਸ਼; ਟ.ਕ. **ਮਜ਼ਹਰ,** ਜ਼ਾਹਰ ਹੋਣ ਦੀ ਥਾਂ (ਮ + ਜ਼ਹਰ)

**ਜਾਹਲ** ਮੂੜ੍ਹ, ਮੂਰਖ, ਅਣਪੜ੍ਹ — *ਅਰਬੀ* **ਜਾਹਿਲ,** ਅਣਪੜ੍ਹ, ਮੂਰਖ [√**ਜਹਲ**]; ਟ.ਕ. **ਮਜਹੂਲ,** ਨਾ-ਮਲੂਮ; ਗੁਮਨਾਮ; ਉਹ ਕਿਰਿਆ, ਜਿਸ ਦੇ ਕਰਤਾ ਦਾ ਪਤਾ ਨਾ ਹੋਵੇ; ਨਿਕੰਮਾ, ਨਖੱਟੂ (ਮ + ਜਹੂਲ)

**ਜਾਗਣਾ** ਨੀਂਦ 'ਚੋਂ ਉੱਠਣਾ; *(ਲਹਿੰ.),* ਮਚਣਾ, ਜਲ ਉੱਠਣਾ — *ਸੰਸ.* √jāgri, ਜਾਗਣਾ, ਨੀਂਦ ਤੋਂ ਉੱਠਣਾ; ਨਿਗਰਾਨੀ ਕਰਨਾ, ਸਾਵਧਾਨ ਹੋਣਾ; ਅੱਗ ਦਾ ਮਚਣਾ
~ **ਜਾਗਰਾ,** ਰਾਤ ਭਰ ਜਾਗਣ ਦਾ ਭਾਵ; ਜਗਰਾਤਾ — *ਸੰਸ.* jāgarā, ਜਾਗਣ

**ਜਾਗੀਰ: ਜਗ੍ਹਾ**

**ਜਾਣਨਾ** ਪਤਾ ਹੋਣਾ; *ਸਿੰਧੀ* **ਜਣਣੁ;** *ਬੰਗਾ.* **ਜਾਨਾ** — *ਸੰਸ.* √jñā, ਜਾਣਨਾ; [ਟ.ਕ. jānāti, ਜਾਣਦਾ ਹੈ]; *ਭਾਰੋਪੀ* √gen, ਜਾਣਨਾ; ਸਮਾਨ √gno; *ਜਰਮੈ.* √kno
**+** *ਫਾਰਸੀ* **ਦਾਨਿਸਤਨ,** ਜਾਣਨਾ [**ਦਾਨ** ਵਲੋਂ √**ਜ਼ਾਨ;** ਟ.ਕ. '**ਫਰਜ਼ਾਨਾ**', **ਸੂਝਵਾਨ**]
**+** *ਰੂਸੀ* √zna, ਜਾਣਨਾ
**+** *ਲਾਤ.* √gno, ਜਾਣਨਾ (ਟ.ਕ. *ਅੰਗ.* ignorant < in-gno-rant
**+** *ਯੂਨਾ.* √gno, ਜਾਣਨਾ (ਟ.ਕ. *ਅੰਗ.* gnosis, ਬ੍ਰਹਮਗਿਆਨ)
⇒ **ਜਾਤਾ; ਗਿਆਤਾ; ਗਿਆਨ; ਜਾਪਣਾ, ਵਿਗਿਆਨ; ਵਿਗਿਆਪਣ**

**ਜਾਣੂ** ਜਾਣਨ ਵਾਲਾ; ਸਮਾਨ **ਜਾਣੀ** (ਟ.ਕ. 'ਜਾਣੀ ਜਾਣ'); *ਪ੍ਰਾਕ.* **ਜਾਣ,** ਜਾਣਨ ਵਾਲਾ; *ਬੰਗਾ.* **ਜਾਨ,** ਜਾਦੂਗਰ; *ਮਰਾ.* **ਜਾਣ** — *ਸੰਸ.* jānant, ਜਾਣਦਾ (ਰਿ.ਵੇ.); √jñā, ਜਾਣਨਾ
⇒ **ਦਾਨਾ; ਜਾਣਨਾ**

**ਜਾਤ** ਸਮਾਜਕ ਵੰਡ; ਨਸਲ, ਅਸਲਾ; ਮੂਲ ਅਰਥ 'ਪੈਦਾਇਸ਼, ਉਤਪੱਤੀ, ਸ੍ਰਿਸ਼ਟੀ — *ਸੰਸ.* jāti, ਜਨਮ, ਉਤਪਤੀ; ਜਾਤ, ਕੁੱਲ, ਕੌਮ, ਸ਼੍ਰੇਣੀ; ਕਿਸਮ, ਪ੍ਰਕਾਰ < jāta; ਭੂ.ਕਿਰ. ਵਲੋਂ √jan, ਪੈਦਾ ਹੋਣਾ
**+** *ਫਾਰਸੀ* **ਜ਼ਾਦਾ,** 'ਜਨਮਿਆ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਸ਼ਹਿਜ਼ਾਦਾ'); ਸਬੰਧਤ **ਜ਼ਾਦ,** ਪੈਦਾ

ਹੋਇਆ (ਟ.ਕ. 'ਆਦਮ-ਜ਼ਾਦ') — **ਜ਼ਾਦਨ,** ਪੈਦਾ ਕਰਨਾ

+ *ਅੰਗ.* kind (ਨਾਂਵ ਵਜੋਂ), ਜਾਤੀ (ਟ.ਕ. *ਅੰਗ.* 'mankind'); ਹੋਰ ਅਰਥ 'ਕਿਸਮ, ਪ੍ਰਕਾਰ' [√kin, ਪੈਦਾ ਹੋਣਾ]

+ *ਲਾਤ.* gnatus (gnat-), ਪੈਦਾ ਹੋਇਆ [ਭੂ.ਕਿਰ. ਵਲੋਂ √gn, ਪੈਦਾ ਹੋਣਾ]; ਟ.ਕ. *ਅੰਗ.* cognate [*ਲਾਤ.* gnat- ਦਾ ਵਿਕਸਤ ਰੂਪ = natus; ਇਸ ਲਈ nation, etc]

⇒ **ਜਣਨਾ**

**ਜਾਤਕ** *(ਪੋਠੋ.)*, ਮੁੰਡਾ, ਲੜਕਾ — *ਸੰਸ.* jātaka, ਨਵ-ਜਨਮਿਆਂ ਬੱਚਾ < jāta; ਭੂ.ਕਿਰ. ਵਲੋਂ jan, ਪੈਦਾ ਕਰਨਾ

~ **ਜੁਆਕ,** ਛੋਟਾ ਲੜਕਾ — ਉਪਰੋਕਤ ਦਾ ਵਿਕਸਤ ਰੂਪ

⇒ **ਜਣਨਾ; ਜਾਤ**

**ਜਾਤਾ** *(ਲਹਿੰ.)*, ਜਾਣਿਆ ਹੋਇਆ, ਜਾਣਿਆ ਪਛਾਣਿਆ — *ਸੰਸ.* jñāta, ਇੰਜ [ਭੂ.ਕਿਰ. ਵਲੋਂ √jñā, ਜਾਣਨਾ]

~ **ਨਾਤਾ,** ਰਿਸ਼ਤਾ, ਸਬੰਧ; ਮੂਲ ਅਰਥ 'ਜਾਣ-ਪਛਾਣ'; *ਸਿੰਧੀ* **ਨਾਤੋ,** ਰਿਸ਼ਤੇਦਾਰ — ਉਪਰੋਕਤ ਦਾ ਵਿਕਸਤ ਰੂਪ

+ *ਲਾਤ.* notus (not-), ਜਾਣਿਆ ਗਿਆ [ਮੂਲ ਰੂਪ gnotus; ਭੂ.ਕਿਰ. ਵਲੋਂ √gno > √no]; ਟ.ਕ. *ਅੰਗ.* note, ਧਿਆਨ ਦੇਣਾ; ਮੂਲ ਅਰਥ 'ਚੰਗੀ ਤਰ੍ਹਾਂ ਜਾਣ ਲੈਣਾ, ਪਛਾਣ ਕਰਨਾ'

⇒ **ਜਾਣਨਾ**

**ਜਾਨਸ਼ੀਨ** ਉੱਤਰ ਅਧਿਕਾਰੀ — *ਫਾਰਸੀ* **ਜਾਨਸ਼ੀਨ** ਜਗ੍ਹਾ ਲੈਣ ਵਾਲਾ, ਉੱਤਰ ਅਧਿਕਾਰੀ [**ਜਾ,** ਜਗ੍ਹਾ + **ਨਸ਼ੀਨ** ਬੈਠਣ ਵਾਲਾ]; ਦੇਖੋ **ਜਗ੍ਹਾ** ਅਤੇ **ਨਸ਼ੀਨ**

**ਜਾਨਦ** ਜਾਣਦਾ ਹੈ (ਟ.ਕ. "ਸਗਲ ਗੁਣਾ ਬਿਧਿ ਜਾਨਦ"; ਮ.5) — *ਸੰਸ.* jānāti, ਜਾਣਦਾ ਹੈ [√jñā, ਜਾਣਨਾ]

+ *ਫਾਰਸੀ* **ਦਾਨਦ,** ਜਾਣਦਾ ਹੈ [**ਦਾਨਿਸਤਨ,** ਜਾਣਨਾ]

**ਜਾਨਬ** ਪਾਸਾ, ਤਰਫ — *ਅਰਬੀ* **ਜਾਨਿਬ,** ਪਾਸਾ, ਤਰਫ; side; ਬਗਾਨਾ, ਪਰਦੇਸੀ; ਧੜਾ; ਫਰੀਕ [√**ਜਨਬ**]; ਟ.ਕ. *ਅਰਬੀ* **ਜ਼ਾਤਲਜਨੰਬ,** ਵੱਖੀ ਦੀ ਪੀੜ (ਦੇਖੋ ਪੰ.ਕੋ.)

~ **ਜਾਨਬਦਾਰ,** ਤਰਫਦਾਰ, ਪੱਖੀ — **ਜਾਨਬ** + *ਫਾਰਸੀ* **ਦਾਰ**

⇒ **ਅਜਨਬੀ**

**ਜ਼ਾਬਤਾ; ਜ਼ਬਤ**

**ਜਾਮ** ਸ਼ਰਾਬ ਪੀਣ ਦਾ ਪਿਆਲਾ; ਪਿਆਲਾ ਭਰ ਸ਼ਰਾਬ; ਮੂਲ ਅਰਥ 'ਸ਼ੀਸ਼ੇ ਦਾ ਬਣਿਆ ਪਾਤਰ' — *ਫਾਰਸੀ* **ਜਾਮ,** ਸ਼ਰਾਬ ਦਾ ਪਿਆਲਾ; ਦਰਵਾਜ਼ਿਆਂ ਅਤੇ ਖਿੜਕੀਆਂ ਵਿਚ ਲਾਉਣ ਵਾਲਾ ਸ਼ੀਸ਼ਾ

**ਨੋਟ.** ਟ.ਕ. *ਅੰਗ.* glass, ਸ਼ੀਸ਼ੇ ਦਾ ਬਣਿਆ ਜਲ-ਪਾਤਰ; ਮੂਲ ਅਰਥ 'ਸ਼ੀਸ਼ਾ'

**ਜ਼ਾਮਨ** ਜ਼ਮਾਨਤ ਦੇਣ ਵਾਲਾ — *ਅਰਬੀ* **ਜ਼ਾਮਨ,** ਵਿਚ ਪੈਣ ਵਾਲਾ, ਸਮਰਥਕ; ਜ਼ੁੰਮੇਦਾਰੀ ਲੈਣ ਵਾਲਾ [√**ਜ਼ਮਨ,** ਜ਼ੁੰਮੇਦਾਰ ਹੋਣਾ]; ਟ.ਕ. **ਜ਼ਿਮਨ,** ਵਿਚਕਾਰ; ਮਦ, ਦਫਾ; **ਸਬੰਧਤ** **ਜ਼ਿਮਨੀ,** ਸਮਰਥਕ; ਵਿਚਕਾਰਲਾ

⇒ **ਮਜ਼ਮੂਨ**

**ਜਾਮਾ** ਕੱਪੜਾ, ਲਿਬਾਸ (ਟ.ਕ. 'ਪਾਜਾਮਾ', 'ਪੈਰਾਂ ਦਾ ਲਿਬਾਸ'; 'ਜੋੜਾ-ਜਾਮਾ', ਕੱਪੜਿਆਂ ਦਾ ਜੋੜਾ) — *ਫਾਰਸੀ* **ਜਾਮਾ,** ਕੱਪੜਾ, ਲਿਬਾਸ

**ਜਾਰਜ** ਈਸਾਈ ਵਿਅਕਤੀਗਤ ਨਾਂ — *ਅੰਗ.* ਵਲੋਂ *ਯੂਨਾ.* George, ਇੰਜ; ਮੂਲ ਅਰਥ 'ਜ਼ਮੀਨ ਤੇ ਕੰਮ ਕਰਨ ਵਾਲਾ'; ਇਸ ਲਈ 'ਜ਼ਿਮੀਂਦਾਰ, ਕਿਸਾਨ' [*ਯੂਨਾ.* gea, ਧਰਤੀ, ਜ਼ਮੀਨ + √erg, ਕੰਮ ਕਰਨਾ; ਦੇਖੋ **ਊਰਜਾ**]

⇒ **ਜੁਗਰਾਫੀਆ; ਜਿਉਮੈਟਰੀ**

**ਜਾਰੀ** ਪਿੱਛੇ ਤੋਂ ਚੱਲਦਾ, ਚਾਲੂ — *ਅਰਬੀ* **ਜਾਰੀ,** ਵਗਦਾ, ਅੱਗੇ ਵਧਦਾ,

ਪ੍ਰਚੱਲਤ, ਲਗਾਤਾਰ [√**ਜਰ,** ਖਿੱਚਣਾ]; ਟ.ਕ. **ਇਜਰਾਅ,** ਜਾਰੀ ਕਰਨਾ, ਕੰਮ ਚਲਾਉਣਾ; ਡਿਗਰੀ ਤੇ ਅਮਲ ਕਰਾਉਣ ਦੀ ਕਿਰਿਆ (ਇ + ਜਰਾਅ)

**ਜਿਓਮੈਟਰੀ** ਹਿਸਾਬ ਦੀ ਸ਼ਾਖਾ, ਜੋ ਪਿੰਡਾਂ, ਤਲਾਂ, ਲਕੀਰਾਂ ਆਦਿ ਦੀਆਂ ਮਿਣਤੀਆਂ ਅਤੇ ਗੁਣੇ ਆਦਿ ਕਰਦੀ ਹੈ — *ਅੰਗ.* ਵਲੋਂ *ਯੂਨਾ.* geometry, ਇੰਜ; ਮੂਲ ਅਰਥ 'ਧਰਤੀ ਦੀ ਪੈਮਾਇਸ਼' [*ਯੂਨਾ.* geo, ਧਰਤੀ + √met, ਮਿਣਤੀ ਕਰਨਾ; ਦੇਖੋ **ਮਿਣਨਾ**]

⇒ **ਜੁਗਰਾਫ਼ੀਆ**

**ਜ਼ਿਆਦਾ** ਬਹੁਤਾ, ਅਧਿਕ — *ਅਰਬੀ* **ਜ਼ਿਯਾਦਾ,** ਬਹੁਤਾ [√**ਜ਼ੈਦ,** ਵਧਣਾ]; ਟ.ਕ. **ਜ਼ਾਇਦ,** ਵਧਿਆ ਹੋਇਆ, ਫਾਲਤੂ; ਹੋਰ ਦੇਖੋ **ਮਜ਼ੀਦ,** ਜ਼ਿਆਦਤੀ, ਵਾਧਾ (ਮ + ਜ਼ੀਦ)

**ਜ਼ਿਆਰਤ** ਕਿਸੇ ਪਵਿੱਤਰ ਅਸਥਾਨ ਤੇ, ਜਾਂ ਕਿਸੇ ਬਜ਼ੁਰਗ ਦੇ ਦਰਸ਼ਨ ਕਰਨ ਵਾਸਤੇ ਜਾਣ ਦਾ ਭਾਵ, ਯਾਤਰਾ, ਤੀਰਥ-ਯਾਤਰਾ — *ਅਰਬੀ* **ਜ਼ਿਆਰਤ,** ਇੰਜ [√**ਜ਼ੋਰ,** ਯਾਤਰਾ ਕਰਨ ਜਾਣਾ]

⇒ **ਮਜ਼ਾਰ** ('ਜ਼ਿਆਰਤ ਦੀ ਥਾਂ')

**ਜਿਸਮ** ਸਰੀਰ, ਤਨ — *ਅਰਬੀ* **ਜਿਸਮ,** ਤਨ, ਆਕਾਰ [√**ਜਸਮ,** ਆਕਾਰ ਰੱਖਣਾ, ਵੱਡਾ ਹੋਣਾ]; ਟ.ਕ. **ਜਸਾਮਤ,** ਸਰੀਰ ਦਾ ਭਾਰ, ਮੁਟਾਪਾਪਣ; ਮਿਕਦਾਰ, ਚੁੜਾਈ ਤੇ ਡੂੰਘਾਈ; **ਮੁਜੱਸਮਾ,** ਠੋਸ ਕੀਤਾ ਗਿਆ, ਜਿਸਮ ਬਣਾਇਆ ਗਿਆ; ਪੱਥਰ ਜਾਂ ਧਾਤ ਦੀ ਮੂਰਤੀ; ਮੂਰਤੀਮਾਨ ਹੋਣ ਦਾ ਭਾਵ (ਮ + ਜੱਸਮਾ)

**ਜਿਗਰ** ਸਰੀਰ ਦਾ ਇਕ ਭੀਤਰੀ ਅੰਗ; (ਲਾਖ.), ਹੌਂਸਲਾ, ਹਿੰਮਤ, ਦਲੇਰੀ — *ਫ਼ਾਰਸੀ* **ਜਿਗਰ,** ਕਾਲਜਾ; ਹੌਂਸਲਾ, ਸ਼ਕਤੀ + *ਸੰਸ.* yakṛta, ਜਿਗਰ

~ **ਜੇਰਾ,** ਹਿੰਮਤ, ਹੌਂਸਲਾ — ਉਪਰੋਕਤ ਦਾ ਵਿਕਸਤ ਰੂਪ

**ਜਿਗਿਆਸੂ** ਜਾਣਨ ਦਾ ਇੱਛਕ — *ਸੰਸ.* jijñāsu, ਜਾਣਨ ਦਾ ਇੱਛਕ [ਇੱਛਾ-ਸੂਚਕ ਰੂਪ ਵਲੋਂ √jñā, ਜਾਣਨਾ [ji + √jñā + ਇੱਛਾ-ਸੂਚਕ ਪਿਛੇਤਰ su] + *ਯੂਨਾ.* gignoskein, ਜਾਣਨਾ [√gno, ਜਾਣਨਾ]; [< gi + √gno + sk-]

⇒ **ਜਾਣਨਾ**

**ਜਿਣਨਾ** *(ਲਹਿੰ.),* ਜਿੱਤਣਾ, ਫਤਿਹ ਕਰਨਾ (ਟ.ਕ. "....ਮਰਦਾਂ ਦੇ ਪਿੜ ਜਿਣੀਏ"; ਸੈਫ. ਮ.); *ਪਾਲੀ* **ਜਿਨਾਤਿ,** ਜਿੱਤਦਾ ਹੈ; *ਪ੍ਰਾਕ.* **ਜਿਣੈ-;** *ਬੰਗਾ.* **ਜਿਨਾ** — *ਸੰਸ.* jināti, ਜਿੱਤਦਾ ਹੈ [jin- ਵਲੋਂ √ji, ਜਿੱਤਣਾ]

⇒ **ਜਿੱਤਣਾ**

**ਜਿੱਤਣਾ** ਜਿੱਤ ਪ੍ਰਾਪਤ ਕਰਨਾ; *ਬੰਗਾ.* **ਜਿਤਾ;** *ਉੜੀ.* **ਜਿਤਿਬਾ;** *ਹਿੰਦੀ* **ਜੀਤਨਾ;** *ਸਿੰਧੀ* **ਜੀਤਣੁ** — *ਸੰਸ.* jita, ਜਿੱਤਿਆ [√ji, ਜਿੱਤਣਾ; jayati, ਜਿੱਤਦਾ ਹੈ]

⇒ **ਜਿਣਨਾ; ਜੈ; ਜੈਨੀ**

**ਜ਼ਿੱਦ** ਹੱਠ, ਸਿਰੜ, ਅੜਿੱਕਾ — *ਅਰਬੀ* **ਜ਼ਿੱਦ,** ਵਿਰੋਧ, ਵੈਰ [√**ਜ਼ਿੱਦ,** ਵਿਰੋਧ ਕਰਨਾ]; ਟ.ਕ. **ਤਜ਼ਾਦ,** ਵਿਰੋਧ, ਆਪਸ ਵਿਚ ਦੁਸ਼ਮਨੀ (ਤ + ਜ਼ਾਦ); **ਮੁਤਜ਼ਾਦ,** ਇਕ ਦੂਜੇ ਦੇ ਉਲਟ, ਪਰਸਪਰ ਵਿਰੋਧੀ, ਵਿਪ੍ਰੀਤ (ਮੁ-ਤ + ਜ਼ਾਦ)

**ਜਿੰਨ** ਭੂਤ, ਪ੍ਰੇਤ — *ਅਰਬੀ* **ਜਿੰਨ,** ਇੰਜ; ਟ.ਕ. **ਜਿੰਨਾਤ,** ਬਹੁਵਚਨ ਵਲੋਂ **ਜਿੰਨ;** ਟ.ਕ. *ਅੰਗ.* jinni, ਜਿੰਨ < *ਅਰਬੀ,* ਜਿਵੇਂ ਉੱਪਰ

~ **ਜਨੂਨ,** ਪਾਗਲਪਣ; ਮੂਲ ਅਰਥ 'ਭੂਤ ਸਵਾਰ ਹੋਣ ਦੀ ਬੀਮਾਰੀ' — *ਅਰਬੀ* **ਜਨੂਨ,** ਪਾਗਲਪਣ, ਖਬਤ

⇒ **ਮਜਨੂੰ**

**ਜਿਨਾ** ਜਿੱਤਿਆ (ਟ.ਕ. "ਜਨਮਪਦਾਰਥ ਸੋ ਜਿਨਾ"; ਮ.5) — *ਸੰਸ.* jina, ਜਿੱਤਣ ਵਾਲਾ; ਵਿਸ਼ੇ ਵਿਕਾਰਾਂ ਨੂੰ

ਜਿੱਤਣ ਵਾਲਾ; ਬੋਧੀ; ਜੈਨੀ [√ji, ਜਿੱਤਣਾ]

~ **ਜੈਨ,** ਇਕ ਧਰਮ ਦਾ ਨਾਂ (ਟ.ਕ. 'ਜੈਨ ਮਤ') — *ਸੰਸ.* jaina, 'ਜਿਨ' ਦਾ ਚਲਾਇਆ ਮਤ [jina, ਜੈਨ ਮਤ ਦੇ ਬਾਨੀ ਦੀ ਉਪਾਧੀ; ਮੂਲ ਅਰਥ 'ਜਿੱਤਣ ਵਾਲਾ', ਅਰਥਾਤ 'ਵਿਸ਼ੇ ਵਿਕਾਰਾਂ ਜਾਂ ਇੰਦਰੀਆਂ ਤੇ ਕਾਬੂ ਪਾਉਣ ਵਾਲਾ']

**ਜਿਰ੍ਹਾ** ਅਦਾਲਤ ਵਿਚ ਵਕੀਲ ਵਲੋਂ ਗਵਾਹ ਤੋਂ ਕੀਤੀ ਪੁੱਛ-ਗਿੱਛ (ਟ.ਕ. 'ਜਿਰ੍ਹਾ ਕਰਨਾ') — *ਅਰਬੀ* **ਜਿਰਹ,** ਜ਼ਖ਼ਮੀ ਕਰਨ; ਸਬੂਤ ਦਾ ਖੰਡਨ; ਮੂਲ ਅਰਥ 'ਚੀਰ-ਫਾੜ ਕਰਨਾ ਅਰਥਾਤ (ਵਾਲ ਦੀ) ਖੱਲ ਲਾਹੁਣਾ [√**ਜਰਾਹ,** ਜ਼ਖ਼ਮੀ ਕਰਨਾ]; ਟ.ਕ. **ਜਿਰਾਹ,** ਫੋੜੇ ਦੀ ਚੀਰ-ਫਾੜ ਕਰਨ ਵਾਲਾ, ਸਰਜਨ; ਹੋਰ ਦੇਖੋ **ਮਜਰੂਹ,** ਜ਼ਖ਼ਮੀ (ਮ + ਜਰੂਹ)

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* flay, ਖੱਲ ਲਾਹੁਣਾ; (ਲਾਖ), ਕੜੀ ਨੁਕਤਾਚੀਨੀ ਕਰਨਾ

**ਜਿਲਦ** ਚਮੜੀ, ਤੁਚਾ; **ਜਿਲਦ,** ਕਿਤਾਬ ਦੀ ਰੱਖਿਆ ਲਈ ਉਸ ਦੇ ਬਾਹਰ ਲਾਇਆ ਗੱਤਾ; ਮੂਲ ਅਰਥ 'ਚਮੜਾ' (ਇਸ ਦ੍ਰਿਸ਼ਟੀ ਤੋਂ ਕਿ ਕਿਸੇ ਸਮੇਂ ਜਿਲਦਬੰਦੀ ਲਈ ਗੱਤੇ ਦੀ ਥਾਂ ਚਮੜੇ ਦੀ ਵਰਤੋਂ ਕੀਤੀ ਜਾਂਦੀ ਸੀ [*ਅਰਬੀ* **ਜਿਲਦ,** ਚਮੜੀ, ਚਮੜਾ; ਕਿਤਾਬ ਦੀ ਜਿਲਦ]

~ **ਜੱਲਾਦ,** ਦੋਸ਼ੀ ਨੂੰ ਕਤਲ ਕਰਨ ਵਾਲਾ, ਫਾਂਸੀ ਚੜ੍ਹਾਉਣ ਵਾਲਾ; ਮੂਲ ਅਰਥ 'ਖੱਲ ਉਧੇੜਣ', ਅਰਥਾਤ 'ਕੋੜੇ ਮਾਰਨ ਵਾਲਾ' *ਅਰਬੀ* **ਜੱਲਾਦ,** ਇੰਜ [**ਜਿਲਦ,** ਜਿਵੇਂ ਉੱਪਰ]

**ਜ਼ਿਲਾ** ਸੂਬੇ ਦਾ ਇਕ ਭਾਗ — *ਅਰਬੀ* **ਜ਼ਿਲਅ਼,** ਪਾਸੇ ਦੀ ਹੱਡੀ, ਪੱਸਲੀ, ਪਾਸਾ; ਹੱਦ; ਮੁਲਕ ਦਾ ਹਿੱਸਾ

**ਨੋਟ.** ਅਰਥ-ਵਿਕਾਸ ਲਈ ਦੇਖੋ ਥੀਸਾਰਸ side (ਪਾਸਾ); ਹੱਦ, ਸੀਮਾ; ਖੇਤਰ, ਇਲਾਕਾ, ਪ੍ਰਦੇਸ਼

**ਜੀ**[1] ਜੀਵ, ਪ੍ਰਾਣੀ; ਮਨ, ਚਿੱਤ; *ਸਿੰਧੀ* **ਜਿਉ;** *ਉੜੀ.* **ਜੀਉ,** ਪ੍ਰੇਤ; **ਜੀ,** ਮਨ — ਜੀਵ; ਦੇਖੋ **ਜੀਵ**

**+** *ਯੂਨਾ.* bio, ਜਾਨ; ਜੀਵ (ਟ.ਕ. *ਅੰਗ.* biology, ਜੀਵ-ਵਿਗਿਆਨ)

~ **ਜੀਉ**[1], ਜਾਨ, ਜੀਵਆਤਮਾ (ਟ.ਕ. "ਜੀਉ ਪਿੰਡ ਸਭ ਤੇਰੀ ਰਾਸਿ"; ਸੁਖਮਨੀ) — ਦੇਖੋ ਉੱਪਰ

⇒ **ਜੀਣਾ**

**ਜੀ**[2] ਮੰਜਾ ਬੁਣਨ ਲਈ ਆਡੇ ਰੂਪ ਪਾਈ ਜਾਣ ਵਾਲੀ ਰੱਸੀ; *ਪ੍ਰਾਕ.* **ਜਿਆ** — *ਸੰਸ.* jiyā; ਦੇਖੋ **ਜੀਵਾ**

**+** *ਫਾਰਸੀ* **ਜ਼ਿਹ,** ਕਮਾਨ ਦੀ ਡੋਰੀ

⇒ **ਜੇਵਡਾ**

**ਜੀਉ**[1]**: ਜੀ**[1]

**ਜੀਉ**[2] (ਜੀ), ਸਨਮਾਨ-ਬੋਧਕ ਸ਼ਬਦ; ਮੂਲ ਅਰਥ 'ਜੀਂਦੇ ਰਹੋ' — ਦੇਖੋ **ਜੀਵਣਾ; ਜੀਣਾ**

**+** *ਅੰਗ.* ਵਲੋਂ *ਇਤਾ.* viva, ਜੀਵੇ! ਜ਼ਿੰਦਾਬਾਦ [*ਲਾਤ.* √viv, ਜੀਣਾ]

⇒ **ਜੀਣਾ**

**ਜੀਂਦਾ** (ਜੀਉਂਦਾ), ਜੀਵਤ; *ਪ੍ਰਾਕ.* **ਜੀਵੰਤ;** *ਬੰਗਾ.* **ਜਿਯੰਤ;** *ਹਿੰਦੀ* **ਜੀਤਾ;** *ਗੁਜ.* **ਜਿਵਤੁ;** *ਮਰਾ.* **ਜਿਤਾ** — *ਸੰਸ.* jīvant, ਜੀਉਂਦਾ (ਰਿ.ਵੇ.); √jiv, ਜੀਣਾ

**+** *ਫਾਰਸੀ* **ਜ਼ਿੰਦਾ,** ਜੀਵਤ, ਜਿਉਂਦਾ

~ **ਜਿੰਦ,** ਜਾਨ — *ਫਾਰਸੀ* **ਜ਼ਿੰਦਗੀ** ਦਾ ਛੋਟਾ ਰੂਪ

⇒ **ਜੀਣਾ**

**ਜੀਨ** ਪੈਂਟ ਬਣਾਉਣ ਲਈ ਇਕ ਮੋਟਾ ਕੱਪੜਾ; ਇਸ ਪ੍ਰਕਾਰ ਦੇ ਕੱਪੜੇ ਦੀ ਬਣੀ ਪੈਂਟ — *ਅੰਗ.* jean, ਇੰਜ [**ਮੱਧ** *ਅੰਗ.* gene < *ਪੁਰਾ.* **ਫ੍ਰਾਂ.** janne < *ਲਾਤ.* genua, ਸਮਾਨ Genoa, ਇਕ ਇਤਾਲਵੀ ਸ਼ਹਿਰ ਦਾ ਨਾਂ < *ਇਤਾ.* Genova, ਜਨੈਵਾ ਇਸ ਦ੍ਰਿਸ਼ਟੀ ਤੋਂ ਕਿ ਉਕਤ ਕਿਸਮ ਦਾ ਕੱਪੜਾ ਇਟਲੀ ਦੇ ਜਨੈਵਾ ਨਾਮੀ

ਸ਼ਹਿਰ ਵਿਖੇ ਤਿਆਰ ਹੁੰਦਾ ਸੀ]

**ਨੋਟ.** (ਘੋੜੇ ਦੀ) **ਜ਼ੀਨ,** *ਫਾਰਸੀ* ਮੂਲਕ ਸ਼ਬਦ ਹੈ

**ਜ਼ੀਨਤ** ਸਜਾਵਟ, ਸ਼ਿੰਗਾਰ — *ਅਰਬੀ* **ਜ਼ੀਨਤ,** ਇੰਜ [√**ਜ਼ੀਨ,** ਸ਼ਿੰਗਾਰਨਾ]; ਟ.ਕ. **ਮੁਜ਼ਈਨ,** ਸਜਾਇਆ ਗਿਆ (ਮ + ਜ਼ਈਨ) ਹੋਰ ਦੇਖੋ **ਤਜ਼ਈਨ,** ਸਜਾਵਟ (ਤ + ਜ਼ਈਨ)

**ਜੀਭ** ਸਰੀਰ ਦਾ ਇਕ ਅੰਗ, ਜਿਸ ਨਾਲ ਖਾਣ-ਪੀਣ ਦਾ ਸੁਆਦ ਆਉਂਦਾ ਹੈ ਅਤੇ ਜਿਸ ਨਾਲ ਬੋਲਿਆ ਜਾਂਦਾ ਹੈ — *ਸੰਸ.* jihvā, ਜੀਭ

+ *ਫਾਰਸੀ* **ਜ਼ਬਾਨ,** ਜੀਭ; ਭਾਸ਼ਾ

**ਜੀਰਨ** ਪਚਿਆ, ਹਜ਼ਮ ('ਅਜੀਰਨ' ਦੇ ਉਲਟ); ਘਸਿਆ-ਪਿਟਿਆ, ਬਹੁਤ ਪੁਰਾਣਾ ਜਾਂ ਬੁੱਢਾ — *ਸੰਸ.* jīrṇa, ਫਟਿਆ, ਪੁਰਾਣਾ, ਬੁਢਾਪੇ ਕਰਕੇ ਕਮਜ਼ੋਰ; ਪਚਣ ਵਾਲਾ [√jṛī, ਭੱਜਣਾ-ਟੁੱਟਣਾ, ਬੁੱਢਾ ਹੋਣਾ, ਵਿਘਟਿਤ ਹੋਣਾ, ਹਜ਼ਮ ਹੋਣਾ]

+ *ਯੂਨਾ.* geron, ਬੁੱਢਾ, ਬਜ਼ੁਰਗ

~ **ਜੀਰਨਤਾ,** ਪੁਰਾਣਤਾ, ਟੁੱਟੇ-ਭੱਜੇ ਹੋਣ ਦਾ ਭਾਵ

+ *ਸੰਸ.* jīrṇatā, ਖੀਣਤਾ, ਬੁਢਾਪਾ ਆਦਿ

+ *ਯੂਨਾ.* geront-, 'ਬੁੱਢੇ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. *ਅੰਗ.* gerontocracy, ਬੁੱਢਿਆਂ ਦਾ ਰਾਜ)

⇒ **ਜਰਾ**

**ਜੀਰਨਾ** ਪਾਣੀ ਚੂਸਣਾ, ਜਜ਼ਬ ਕਰਨਾ; ਢੁੱਕਵਾਂ ਅਰਥ ਪਚਾ ਲੈਣਾ, ਹਜ਼ਮ ਕਰਨਾ; *ਪਾਲੀ* **ਜੀਰ-,** ਹਜ਼ਮ ਹੋਣਾ, ਪਚਣਾ; *ਮਰਾ.* **ਜੀਰਣੇ,** ਪਚਣਾ; ਚੂਸੇ ਜਾਣਾ — *ਸੰਸ.* √jṛī, ਹਜ਼ਮ ਹੋਣਾ, ਖੁਰਨਾ, ਹੱਲ ਹੋਣਾ, ਵਿਘਟਿਤ ਹੋਣਾ ਆਦਿ

⇒ **ਜਰਨਾ; ਜੀਰਾ**

**ਜੀਰਾ** ਮਸਾਲੇ ਵਿਚ ਵਰਤੇ ਜਾਂਦੇ ਇਕ ਪ੍ਰਕਾਰ ਦੇ ਬੀਜ; ਮੂਲ ਅਰਥ 'ਪਾਚਕ ਵਸਤੂ' (ਇਸ ਪੱਖੋਂ ਕਿ ਅਜਿਹੇ ਬੀਜ ਭੋਜਨ ਨੂੰ ਖੀਣ ਕਰਨ, ਅਰਥਾਤ ਪਚਾਉਣ ਵਿਚ ਸਹਾਇਕ ਹੁੰਦੇ ਹਨ); *ਪ੍ਰਾਕ.* **ਜੀਰਯ;** *ਸਿੰਧੀ* **ਜੀਰੋ;** ਗੁਜ. **ਜੀਰੂੰ** — *ਸੰਸ.* jīraka, ਜੀਰਾ [√jṛī, ਭੱਜਣਾ-ਟੁੱਟਣਾ, ਪੁਰਾਣਾ ਹੋਣਾ; ਹੱਲ ਹੋਣਾ, ਹਜ਼ਮ ਹੋਣਾ]

⇒ **ਜੀਰਣ; ਜਰਾ**

**ਜੀਰਾਣ** ਕਬਰਸਤਾਨ (ਟ.ਕ. "ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ"; ਮ.1); ਢੁੱਕਵਾਂ ਅਰਥ 'ਨਸ਼ਟ, ਬਰਬਾਦ'; ਇਸ ਲਈ 'ਵੀਰਾਨ ਥਾਂ, ਵੀਰਾਨਾ' — *ਸੰਸ.* jīrṇa, ਭੱਜਾ-ਟੁੱਟਾ, ਨਸ਼ਟ, ਪੁਰਾਤਨ; ਬਰਬਾਦ, ਉੱਜੜਿਆ, "ruined"; ਟ.ਕ. jīrṇa-vāṭikā, ਸੁੰਨਾ ਘਰ

⇒ **ਜਰਾ**

**ਜੀਰੀ** ਧਾਨ ਦੀ ਇਕ ਕਿਸਮ; **ਡਿੰਗਲ, ਜੀਰਣ,** ਚਰ੍ਹੀ, ਜੁਆਰ (ਦੇਖੋ ਮਹਾ. ਕੋਸ਼) — *ਸੰਸ.* jīra, ਬਾਜਰੇ ਵਰਗਾ ਇਕ ਅਨਾਜ, ਚੀਣਾ, "Panicum milliaceum" (ਦੇਖੋ ਮੋਨ. ਵਿਲ.) < √jṛī, ਜੀਰਣ ਕਰਨਾ; jīrṇa, ਫਟਿਆ, ਪੁਰਾਣਾ

+ *ਰੂਸੀ.* zeron, ਅਨਾਜ; *ਕ੍ਰੋਸ਼.* zrno, ਅਨਾਜ (ਸਬੰਧਤ zrio, ਪੱਕਿਆ, ਤਿਆਰ, mature)

+ *ਅੰਗ.* corn, ਅਨਾਜ

**ਜੀਵਣਾ** (ਜੀਣਾ) ਜੀਵਨ ਬਤੀਤ ਕਰਨਾ, ਜੀਵਤ ਹੋਣਾ; *ਪ੍ਰਾਕ.* **ਜੀਵ-;** *ਜੀਵੂੰ* (jivvū) - *ਸੰਸ.* √jīv, ਜੀਣਾ; *ਭਾਰੋਪੀ* √gwei

+ *ਫਾਰਸੀ* **ਜ਼ੀਸਤਨ,** ਜੀਣਾ (√**ਜ਼ੀ**)

+ *ਰੂਸੀ* √ziv, ਜੀਣਾ; ਰਹਿਣਾ

+ *ਲਾਤ.* √viv, ਜੀਣਾ (ਟ.ਕ. *ਅੰਗ.* vivify)

+ *ਯੂਨਾ.* √bi, ਜੀਣਾ (ਟ.ਕ. *ਅੰਗ.* biology)

⇒ **ਜੀਵ; ਜੀਉ; ਜੀ**

**ਨੋਟ. ਜੀਣਾ** ਸਜਾਤੀ ਤੌਰ ਤੇ *ਅੰਗ.* quick (ਜੀਂਦਾ; ਜੀਵੰਤ; ਗਤੀਸ਼ੀਲ, ਤੇਜ਼ ਆਦਿ) ਨਾਲ ਸਜਾਤੀ ਤੌਰ ਤੇ ਸਬੰਧਤ ਹੈ

**ਜੀਵੰਦਿਆਂ** ਜਿਉਂਦਿਆਂ (ਟ.ਕ. "ਜੀਵੰਦਿਆ ਹਰਿ ਚੇਤਿਆ, ਮਰੰਦਿਆ ਹਰਿਰੰਗਿ" ਮ.5) — *ਸੰਸ.* jīvant, ਜੀਂਦਾ; ਵਰਤਮਾਨ ਕਿਰ. ਵਲੋਂ √jīv, ਜੀਣਾ]

+ *ਲਾਤ.* vivant, ਜੀਂਦਾ [√viv, ਜੀਣਾ]

⇒ **ਜੀਣਾ**

**ਜੀਵਾ** (ਗਣਿਤ), ਵਤਰ ਦੇ ਦੋਨਾਂ ਸਿਰਿਆ ਨੂੰ ਜੋੜਦੀ ਰੇਖਾ, ਵਤਰ, chord; ਮੂਲ ਅਰਥ 'ਕਮਾਨ ਦੀ ਤੰਦੀ, ਚਿੱਲਾ' — *ਸੰਸ.* jīvā, ਕਮਾਨ ਦੀ ਤੰਦੀ; ਸਮਾਨ jiyā

~ **ਜੇਵਡਾ** (ਜੇਉਣਾ), ਰੱਸੀ, ਡੋਰੀ (ਟ.ਕ. "ਤੇਰੇ ਮੁੰਧ ਕਟਾਰੇ ਜੇਵਡਾ"; ਮ.1) = ਹੇ ਮੁੰਧ! ਤੇਰੇ ਕਟਾਕਸ਼ ਇਕ ਡੋਰੀ ਜਾਂ ਫੰਧੇ ਦੇ ਸਮਾਨ ਹਨ; *ਹਿੰਦੀ* **ਜਿਉੜੀ;** *ਕੁਮਾ.* **ਜਯੁੜੀ,** ਰੱਸੀ, ਡੋਰੀ — ਉਪਰੋਕਤ ਤੇ ਆਧਾਰਤ

⇒ **ਜੀ**[2]

**ਜੁਆਈ: ਜਮਾਤਰਾ**

**ਜੁਆਕ; ਜਾਤਕ**

**ਜੁਆਨ: ਜਵਾਨ**

**ਜੁਆਲਾ** ਅਗਨੀ (ਟ.ਕ. 'ਜੁਆਲਾ-ਮੁਖੀ ਪਹਾੜ') — *ਸੰਸ.* jvālā, ਅਗਨੀ, ਲਾਟ, ਲੋਅ, ਤਪਸ਼, ਗਰਮੀ [√jval, ਜਲਣਾ, ਚਮਕਣਾ]

~ **ਜਾਲ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਚਿੰਤਾ ਜਾਲਿ ਤਨੁ ਜਾਲਿਆ"; ਕਬੀਰ); *ਪਾਲੀ* **ਜਾਲਾ,** ਲਾਟ; **ਜਾਲ** ਚਮਕ; *ਪ੍ਰਾਕ.* **ਜਾਲ,** ਅੱਗ ਦੀ ਲਾਟ

~ **ਜਲ,** ਅਗਨੀ, ਲਾਟ, ਭਾਂਬੜ (ਟ.ਕ. "ਹਉਮੈ ਜਲ ਤੇ ਜਲਿ ਮੁਏ"; ਮ.3) = ਹੰਕਾਰ ਦੀ ਅੱਗ ਨਾਲ ਜਲ ਕੇ ਮਰ ਗਏ — ਉਪਰੋਕਤ ਦਾ ਰੂਪਅੰਤਰ

⇒ **ਜਲਣਾ**

**ਜੁਗਤ** ਢੰਗ, ਤਰੀਕਾ, ਵਿਧੀ; ਚਤਰਾਈ; ਮਖੌਲ, ਟਿਚਕਰ (ਟ.ਕ. 'ਜੁਗਤਾ ਕਰਨੀਆਂ') — *ਸੰਸ.* yukti, ਉਪਾਅ, ਢੰਗ; ਮੇਲ-ਮਿਲਾਪ; ਰਸਮ, ਰਵਾਜ ਆਦਿ [< yukta; ਭੂ.ਕਿਰ. ਵਲੋਂ √yuj, ਜੋੜਣਾ]

+ *ਲਾਤ.* junct, ਜੁੜਿਆ [ਭੂ.ਕਿਰ. ਵਲੋਂ √jug, ਜੋੜਣਾ; ਟ.ਕ. *ਅੰਗ.* conjunct]

~ **ਜੁਗਤਾ,** ਜੁੜਿਆ ਹੋਇਆ, ਬੰਨ੍ਹਿਆ ਹੋਇਆ, ਬੰਧਕ (ਟ.ਕ. "ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ"; ਮ.5)

⇒ **ਜੋੜਣਾ**

**ਜੁਗਨੀ** ਪੰਜਾਬੀ ਲੋਕ-ਗੀਤਾਂ ਦੀ ਇਕ ਨਾਇਕਾ; ਮੂਲ ਅਰਥ 'ਜਾਦੂਗਰਨੀ'; ਹੋਰ ਅਰਥ ਗਲ ਵਿਚ ਪਾਉਣ ਵਾਲਾ ਇਕ ਗਹਿਣਾ — *ਸੰਸ.* yoginī, ਦੁਰਗਾ ਦੇਵੀ ਜਾਂ ਸ਼ਿਵ ਦੀ ਦਾਸੀ; ਜਾਦੂਗਰਨੀ; ਦੇਖੋ **ਜੋਗਣ**

**ਜੁਗਨੂੰ** ਇਕ ਉਡਣ-ਕੀਟ, ਜੋ ਰਾਤ ਨੂੰ ਚਮਕਦਾ ਹੈ, ਟਟਹਿਣਾ — *ਸੰਸ.* jaganu, ਜੀਵ; ਅਗਨੀ

**ਜੁਗਰਾਫੀਆ** ਭੂਗੋਲ — *ਅੰਗ.* geography, ਇੰਜ [ਵਲੋਂ *ਯੂਨਾ.* geo, ਧਰਤੀ + graphy, ਵਰਨਨ]

⇒ **ਜਿਉਮੈਟਰੀ**

**ਜੁਗਲ** ਦੋ ਦਾ ਜੁੱਟ (ਟ.ਕ. 'ਜੁਗਲਬੰਦੀ') — *ਸੰਸ.* yugala, ਇੰਜ [√yuj, ਜੋੜਣਾ]; *ਲਾਤ.* jugales (jugal-), ਘੋੜਿਆਂ ਦੀ ਜੋਗ [√yug, ਜੋੜਣਾ]; ਟ.ਕ. *ਅੰਗ.* conjugal

~ **ਜੂਲਾ,** ਗੱਡੇ ਦੇ ਸਿਰ ਤੇ ਲੱਗੀ ਲੱਕੜ, ਜਿਸ ਨਾਲ ਬਲਦਾਂ ਨੂੰ ਜੋੜਿਆ ਜਾਂਦਾ ਹੈ, yoke; *ਪ੍ਰਾਕ.* **ਜੁਲ;** *ਮਰਾ.* **ਜੂਲ,** ਜੋੜਾ; ਜੋਗ — ਉਪਰੋਕਤ ਦਾ ਵਿਕਸਤ ਰੂਪ

⇒ **ਜੋਗ**

**ਜੁੰਗਲਾ** ਜੂਲਾ; *ਪਸ਼ਾਈ* (ਦਾਰਦ ਉਪਭਾਸ਼ਾ), zoṅgolā, ਜੂਲੇ ਨਾਲ ਬੰਨ੍ਹਣ ਵਾਲੀ ਰੱਸੀ (ਦੇਖੋ ਟਰਨਰ) — *ਸੰਸ.* *yuṅga, ਜੂਲਾ; ਜੋਗ (ਦੇਖੋ ਟਰਨਰ); **ਜੁਗਲ** ਦਾ ਰੂਪਅੰਤਰ; ਦੇਖੋ **ਜੁਗਲ**

+ *ਲਾਤ.* jugal-, ਘੋੜਿਆਂ ਦੀ ਜੋਗ [√jug, ਜੋੜਨਾ]

⇒ **ਜੋਤਨਾ**

**ਜੁੱਟ** ਜੋੜ; ਟੋਲੀ — *ਸੰਸ.* yukta; ਭੂ.ਕਿਰ. ਵਲੋਂ ਧਾਤੂ yuj, ਜੋੜਨਾ

~ **ਜੁੰਡੀ** (ਜੁੰਡਲੀ), ਟੋਲਾ, ਮੰਡਲੀ — ਉਪਰੋਕਤ ਦਾ ਰੂਪਅੰਤਰ

+ *ਅੰਗ.* ਵਲੋਂ *ਸਪੇਨੀ* junta, ਹਾਕਮ-ਜੁੰਡਲੀ, ਟੋਲਾ [ਵਲੋਂ *ਲਾਤ.* junct, ਭੂ.ਕਿਰ. ਵਲੋਂ √jugo, ਜੋੜਨਾ]

⇒ **ਜੁੱਤ; ਜੋਤਣਾ**

**ਜੁੱਤਾ** *(ਲਹਿੰ.)*, ਜੁੜਿਆ ਹੋਇਆ; *ਪਾਲੀ* **ਯੁੱਤ;** *ਪ੍ਰਾਕ.* **ਯੁੱਤ;** *ਸਿੰਧੀ* **ਜੁਤੋ** — *ਸੰਸ.* yukta; ਦੇਖੋ **ਜੁਗਤ**

~ **ਜੋਤਣਾ,** 'ਪਸ਼ੂਆਂ ਨੂੰ ਹਲ ਨਾਲ ਜੋੜਨਾ', ਹਲ ਵਾਹੁਣਾ

⇒ **ਜੁੱਟ; ਜੋੜਨਾ**

**ਜੁੱਪਣਾ** *(ਲਹਿੰ.)*, ਜੋਤੇ ਜਾਣਾ, ਜੁਤਣਾ; *ਪ੍ਰਾਕ.* **ਜੁੱਪ-,** ਇੰਜ — *ਸੰਸ.* yuvati, ਜੋੜਦਾ ਹੈ, ਜੋਤਦਾ ਹੈ [√yu, ਜੋੜਨਾ]

**ਨੋਟ.** ਟਰਨਰ ਅਨੁਸਾਰ **ਜੁੱਪਣਾ** ਦਾ ਸਬੰਧ *ਸੰਸ.* √yuj (ਜੋੜਨਾ) ਨਾਲ ਹੈ। ਅਸਲ ਵਿਚ *ਸੰਸ.* √yu ਅਤੇ √yuj ਪਰਸਪਰ ਸਾਂਝੇ ਧਾਤੂ ਹਨ (ਦੇਖੋ ਮੋਨ.ਵਿਲ.)

⇒ **ਜੋੜਨਾ**

**ਜੁਮਾ** ਸ਼ੁੱਕਰਵਾਰ; ਇਸ ਦਿਨ ਇਕੱਠੇ ਹੋ ਕੇ ਪੜ੍ਹੀ ਜਾਣ ਵਾਲੀ ਨਮਾਜ਼ — *ਅਰਬੀ* **ਜੁਮਅ਼,** ਇੰਜ [√**ਜਮਅ਼,** ਇਕੱਠੇ ਹੋਣਾ, ਜਮ੍ਹਾ ਹੋਣਾ]

⇒ **ਜਾਮਅ; ਜਮ੍ਹਾ**

**ਜੁਰਮ** ਕਾਨੂੰਨ ਦੇ ਵਿਰੁਧ ਕਾਰਵਾਈ — *ਅਰਬੀ* **ਜੁਰਮ,** ਇੰਜ

~ **ਜੁਰਮਾਨਾ,** ਦੰਡ; ਮੂਲ ਅਰਥ 'ਜੁਰਮ ਕਰਨ ਦੇ ਬਦਲੇ ਵਿਚ ਸਜ਼ਾ ਵਜੋਂ ਦਿੱਤੀ ਗਈ ਰਕਮ — *ਅਰਬੀ* **ਜੁਰਮਾਨਾ,** ਇੰਜ

⇒ **ਮੁਜਰਮ**

**ਜ਼ੁਲਮ** ਅਤਿਆਚਾਰ, ਬੇਇਨਸਾਫੀ; ਮੂਲ ਅਰਥ 'ਹਨ੍ਹੇਰਾ', ਅਰਥਾਤ 'ਹਨ੍ਹੇਰ-ਗਰਦੀ' — *ਅਰਬੀ* **ਜ਼ੁਲਮ,** ਬੇਇਨਸਾਫੀ, ਅਤਿਆਚਾਰ; ਹਨੇਰਾ; ਟ.ਕ. **ਜ਼ੁਲਮੱਤ,** ਹਨ੍ਹੇਰਾ

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* atrocious (ਜ਼ਾਲਮਾਨਾ, ਅਤਿਆਚਾਰੀ) < *ਲਾਤ.* ater (ਕਾਲਾ)

**ਜੁਲਾਹਾ** ਕੱਪੜੇ ਬੁਣਨ ਵਾਲਾ — *ਫਾਰਸੀ* **ਜ਼ੁਲਾਹ,** ਜੁਲਾਹਾ; ਸਬੰਧਤ **ਜ਼ੁੱਲਾ,** ਸੂਤ ਦੀ ਛੱਲੀ, ਅੱਟੀ; ਹੋਰ ਦੇਖੋ **ਜ਼ੁਲਾ,** ਜੁਲਾਹਾ; ਮੱਕੜੀ

**ਜੂਆ** ਬਲਦਾਂ ਨੂੰ ਗਡੇ ਨਾਲ ਜੋੜਣ ਦੀ ਲੱਕੜ; *ਪ੍ਰਾਕ.* **ਜੁਅ;** *ਬੰਗਾ.* **ਜੁ;** *ਉੜੀ.* **ਜੁਆ;** *ਮਰਾ.* **ਜੁਵ** — *ਸੰਸ.* yuga, ਜੋੜਾ, ਜੋਗ [√yuj, ਜੋੜਨਾ]; ਟ.ਕ. yugma, ਜੋੜਾ; ਜੂਲਾ

+ *ਅੰਗ.* yoke, ਜੂਲਾ (*ਪੁਰਾ. ਅੰਗ.* geoc)

+ *ਲਾਤ.* jugum, ਜੂਆ; ਪਸ਼ੂਆਂ ਦੀ ਜੋੜੀ, ਜੋਗ (ਟ.ਕ. *ਅੰਗ.* jugum, ਪੰਛੀਆਂ ਦੇ ਪਰਾਂ ਦੀ), ਜੁਗਲਬੰਦੀ; ਹੋਰ ਦੇਖੋ *ਅੰਗ.* conjugal, 'ਜੁੱਟ ਬਣਨ ਸਬੰਧੀ', ਇਸ ਲਈ ਵਿਆਹ ਸਬੰਧੀ

+ *ਅੰਗ.* ਵਲੋਂ *ਯੂਨਾ.* zygo, ਸਮਾਸ ਵਿਚ 'ਜੂਲੇ ਦਾ ਅਰਥ-ਸੂਚਕ' (ਟ.ਕ. *ਅੰਗ.* zygo-spore; ਹੋਰ ਦੇਖੋ *ਅੰਗ.* zygoma; zygomatic)

⇒ **ਜੂਲਾ**

**ਜੂਹ** ਪਿੰਡ ਦੀ ਹੱਦ, ਸੀਮਾ; ਮੂਲ ਅਰਥ 'ਪਸ਼ੂਆਂ ਦੇ ਸਮੂਹ', ਅਰਥਾਤ ਵੱਗਾਂ ਦੇ ਚਰਨ ਦੀ ਥਾਂ; ਇਸ ਲਈ (ਪਿੰਡ ਦੇ ਬਸੀਮੇ ਤੇ) ਪਸ਼ੂਆਂ ਦੀ ਚਰਾਂਦ (ਟ.ਕ.

'ਜੂਹ-ਜੰਗਲ'); ਹੋਰ ਅਰਥ 'ਸਭ, ਤਮਾਮ' (ਟ.ਕ. "ਮਉਲਿਓ ਮਨ ਤਨ ਜੂਹ"; ਮ.5); *ਸਿੰਧੀ* **ਜੂਹੋ,** ਝੁੰਡ; *ਹਿੰਦੀ* **ਜੂਹ,** ਜਥਾ — *ਸੰਸ.* yutha; ਦੇਖੋ **ਜੂਥਾ**

**ਜੂਝਣਾ** ਯੁੱਧ ਕਰਨਾ, ਲੜ ਮਾਰਨਾ; *ਪਾਲੀ* √**ਯੋਧ;** *ਪ੍ਰਾਕ.* √**ਜੋਹ;** *ਸਿੰਧੀ* johaṇu, ਲੜਾਈ ਕਰਨਾ — *ਸੰਸ.* √yodh, ਯੁੱਧ ਕਰਨਾ

~ **ਜੁਝਾਰ,** ਯੁੱਧ ਕਰਨ ਵਾਲਾ, ਯੋਧਾ — *ਸੰਸ.* yoddhṛ, ਯੋਧਾ

⇒ **ਜੋਧਾ; ਅਜੁੱਧਿਆ**

**ਜੂਠਾ** ਸੇਵਨ ਕੀਤਾ, ਭੋਜਨ ਕੀਤਾ, ਵਰਤਿਆ; ਭਿੱਟਿਆ; ਮੂਲ ਅਰਥ 'ਚੱਖਿਆ, ਭੋਗਿਆ, tasted'; *ਪ੍ਰਾਕ.* **ਜੁੱਠ;** *ਸਿੰਧੀ* **ਜੂਠੋ** — *ਸੰਸ.* jushṭa, ਚੱਖਿਆ, ਮਾਣਿਆ [ਭੂ.ਕਿਰ. ਵਲੋਂ √jush, ਸੁਆਦ ਲੈਣਾ, ਭੋਗਣਾ]; ਟ.ਕ. jushṭi, ਸੰਤੁਸ਼ਟੀ; ਭੋਜਨ

\+ *ਅੰਗ.* ਵਲੋਂ *ਲਾਤ.* gusto, ਸੁਆਦ; ਹੋਰ ਦੇਖੋ disgusted; ਮੂਲ ਅਰਥ 'ਬੇ ਸੁਆਦਾ, ਬਦਮਜ਼ਾ'

\+ *ਯੂਨਾ.* geustos, ਚੱਖਣਜੋਗ (ਟ.ਕ. *ਅੰਗ.* agustia, ਮੂੰਹ ਦਾ ਸੁਆਦ ਖਰਾਬ ਹੋ ਜਾਣ ਦਾ ਰੋਗ; ਮੂਲ ਅਰਥ 'ਬਦਮਜ਼ਗੀ')

⇒ **ਝੂਠਾ**

**ਜੂਥ** ਗਰਹ, ਟੋਲਾ (ਟ.ਕ. "ਸਤਿਗੁਰਿ ਖੇਮਾ ਤਾਣਿਆ ਜੁਗਜੂਥ ਸਮਾਣੇ"; ਮ.4) = ਸਤਿਗੁਰੂ ਨੇ ਖੇਮਾ ਤਾਣਿਆ ਹੈ, ਜਿਸ ਵਿਚ ਜਗਤ ਦੇ ਟੋਲੇ ਸਮਾਏ ਹਨ"; *ਪਾਲੀ* **ਯੂਥ,** ਗਰੋਹ — *ਸੰਸ.* yūtha, ਜਥਾ, ਟੋਲਾ, ਸਮੂਹ, ਦਲ, ਝੁੰਡ; ਪਸ਼ੂਆਂ ਦਾ ਵੱਗ, "herd, flock"; ਟ.ਕ. yūthapati, ਦਲਪਤੀ

~ **ਜਥਾ,** ਦਲ, ਟੋਲਾ (ਟ.ਕ. 'ਜਥੇਦਾਰ') — ਉਪਰੋਕਤ ਦਾ ਰੂਪਅੰਤਰ

⇒ **ਜੂਹ**

**ਜੂਨ** ਪੁਨਰ-ਜਨਮ ਦੇ ਚੱਕਰ ਵਿਚੋਂ ਇਕ ਜਨਮ; *ਪ੍ਰਾਕ.* **ਜੋਣਿ;** *ਹਿੰਦੀ* **ਜੂਨ** — *ਸੰਸ.* yoni, ਬੱਚੇਦਾਨੀ; ਜਨਮ ਸਥਾਨ; ਕੁਲ, ਵੰਸ਼; ਭਾਂਡਾ; ਖਾਨਾ, "repository, receptacle"

⇒ **ਯੋਨੀ**

**ਜੂਨੀਅਰ** ਛੋਟੇ ਜਾਂ ਨਿਮਨ ਦਰਜੇ ਦਾ, ਹੇਠਲਾ, ਪਦਵੀ ਦੇ ਲਿਹਾਜ਼ ਨਾਲ ਛੋਟਾ; ਮੂਲ ਅਰਥ 'ਵਧੇਰੇ ਛੋਟੀ ਉਮਰ ਦਾ' — *ਅੰਗ.* junior, ਨੀਵੀ ਪਦਵੀ ਜਾਂ ਦਰਜੇ ਦਾ [*ਲਾਤ.* juvin-, ਜੁਆਨ ਦੀ ਤੁਲਨਾਤਮਕ ਡਿਗਰੀ]

\+ *ਸੰਸ.* yuvantara, ਵਧੇਰੇ ਛੋਟੀ ਉਮਰ ਦਾ [yuvan, ਛੋਟੀ ਉਮਰ ਦਾ + tara, ਦੂਜੀ ਡਿਗਰੀ ਦਾ ਸੂਚਕ ਪਿਛੇਤਰ]

**ਜੂਲਾ: ਜੁਗਲ**

**ਜੇਠ** ਪਤੀ ਦਾ ਵੱਡਾ ਭਰਾ; *ਪਾਲੀ, ਪ੍ਰਾਕ.* **ਜੇਠ** (jeṭṭh-), ਵੱਡਾ, ਮੁੱਖ; *ਸਿੰਧੀ* **ਜੇਠੁ;** *ਹਿੰਦੀ* **ਜੇਠ;** *ਗੁਜ.* **ਜੇਠ** — *ਸੰਸ.* jyeshṭha, ਪਹਿਲਾ, ਵੱਡਾ, ਸਭ ਤੋਂ ਵੱਡਾ ਭਰਾ [jya, ਵੱਡਾ + ਤੀਜੀ ਡਿਗਰੀ ਦਾ ਸੂਚਕ ਪਿਛੇਤਰ ishṭha]

~ **ਜੇਠਾ,** ਸਭ ਤੋਂ ਪਹਿਲਾ, ਪਲੇਠੀ ਦਾ ਸਭ ਤੋਂ ਵੱਡਾ; *ਹਿੰਦੀ* **ਜੇਠਾ**— ਉਪਰੋਕਤ **ਜੇਠ** ਦਾ ਇਕ ਭੇਦ

~ **ਜਠੇਰਾ,** ਕਿਸੇ ਕੁਲ ਦਾ ਵੱਡਾ ਵਡੇਰਾ, ਜਿਸ ਦੀ ਮਾਨਤਾ ਹੁੰਦੀ ਹੈ — ਉਪਰੋਕਤ **ਜੇਠ** ਤੇ ਆਧਾਰਤ

**ਜ਼ੇਬ** ਸਜਾਵਟ, ਫੱਬਤ (ਟ.ਕ. 'ਜ਼ੇਬ ਦੇਣਾ', ਸੱਜਣਾ, ਚੰਗਾ ਲੱਗਣਾ) — *ਫਾਰਸੀ* **ਜ਼ੇਬ,** ਸਜਾਵਟ, ਸ਼ਿੰਗਾਰ, ਸੁੰਦਰਤਾ; ਭੂਸ਼ਨ, ਗਹਿਣਾ; ਟ.ਕ. **ਜ਼ੀਬਾਇਸ਼,** ਸਜਾਵਟ, ਸੁਹੱਪਣ

⇒ **ਜ਼ੇਵਰ**

**ਜੇਰ** ਉਹ ਝਿੱਲੀ, ਜਿਸ ਅੰਦਰ ਬੱਚਾ ਲਪੇਟਿਆ ਹੁੰਦਾ ਹੈ; *ਸਿੰਧੀ* **ਜੇਰਿ;** *ਹਿੰਦੀ* **ਜੇਰ** — *ਸੰਸ.* jarāyu, ਜੇਰ

~ **ਜੇਰਜ,** ਗਰਭ ਦੀ ਝਿੱਲੀ ਤੋਂ ਪੈਦਾ

ਹੋਏ ਜੀਵ, ਜਿਵੇਂ ਮਨੁੱਖ, ਪਸ਼ੂ ਆਦਿ, viviparous [**ਜੇਰ + ਜੁ,** ਉਪਜਿਆ]

**ਜ਼ੇਰ** ਹੇਠਾਂ, ਥੱਲੇ; ਅਧੀਨ (ਟ.ਕ. 'ਜ਼ੇਰ ਜ਼ਬਰ ਕਰਨਾ', ਹੇਠ ਉੱਤੇ ਕਰਨਾ, ਉੱਥਲ ਪੁੱਥਲ ਕਰਨਾ — *ਫ਼ਾਰਸੀ* **ਜ਼ੇਰ,** *ਫ਼ਾਰਸੀ, ਉਰਦੂ* ਅੱਖਰ ਦੇ ਹੇਠ ਲਾਇਆ ਜਾਂਦਾ ਚਿੰਨ੍ਹ, ਇਕ ਲਗ, ਜੋ ਸਿਹਾਰੀ ਦੀ ਸੂਚਕ ਹੈ; ਹੇਠਾਂ, ਥੱਲੇ, ਸੰਗੀਤ ਵਿਚ ਧੀਮੀ ਸੁਰ (ਟ.ਕ. 'ਜ਼ੇਰਦਸਤ', ਕਮਜ਼ੋਰ; 'ਜ਼ਬਰਦਸਤ' ਦੇ ਵਿਪ੍ਰੀਤ)

~ **ਜ਼ੇਰਬੰਦ,** ਘੋੜੇ ਦੇ ਗਲ਼ ਤੋਂ ਲੈ ਕੇ ਢਿੱਡ ਦੇ ਹੇਠਾਂ ਤਕ ਬੰਨ੍ਹਣ ਵਾਲੀ ਚਮੜੇ ਦੀ ਪੱਟੀ — *ਫ਼ਾਰਸੀ* **ਜ਼ੇਰਬੰਦ,** ਇੰਜ [**ਜ਼ੇਰ + ਬੰਦ,** ਬੰਧਨੀ]

**ਜ਼ੇਵਰ** ਗਹਿਣਾ — *ਫ਼ਾਰਸੀ* **ਜ਼ੇਵਰ,** ਭੂਸ਼ਨ, ਗਹਿਣਾ; ਮੂਲ ਅਰਥ 'ਸਜਾਵਟ, ਸ਼ਿੰਗਾਰ', ਅਰਥਾਤ ਸਜਾਵਟ ਦੀ ਵਸਤੂ < **ਜ਼ੇਬ,** ਸਜਾਵਟ, ਸ਼ਿੰਗਾਰ, ਸੁੰਦਰਤਾ; **ਜ਼ੇਬਰ;** ਸਬੰਧਤ **ਜ਼ੀਬਾਇਸ਼,** ਸਜਾਵਟ, ਖ਼ੂਬਸੂਰਤੀ

**ਜੇਵੜਾ: ਜੀਵਾ**

**ਜੈਨ:** ਦੇਖੋ **ਜਿਨਾ**

**ਜ਼ੈਲ** ਮਾਲੀਆ ਉਗਰਾਹੁਣ ਲਈ ਕੁਝ ਕੁ ਪਿੰਡਾਂ ਦਾ ਮਿਲਵਾਂ ਇਲਾਕਾ — *ਅਰਬੀ* **ਜ਼ੈਲ,** ਪੱਲਾ, ਲੜ, ਆਂਚਲ, ਹੇਠ, ਥੱਲੇ

~ **ਜ਼ੈਲਦਾਰ,** (ਇਤਿ.) ਸਰਕਾਰ ਵਲੋਂ ਨੀਯਤ ਕੀਤਾ ਗਿਆ ਇਕ ਕਰਮਚਾਰੀ, ਜ਼ੈਲ ਦਾ ਮੁਖੀ

**ਜੋਈ** (ਲਹਿੰ.), ਪਤਨੀ (ਟ.ਕ. "ਘਰ ਕੀ ਜੋਇ ਗਵਾਈ"; ਨਾਮਦੇਵ); *ਪ੍ਰਾਕ.* **ਜੁਵਈ;** *ਸਿੰਧੀ* **ਜੋਇ;** *ਹਿੰਦੀ* **ਜੋਈ** — *ਸੰਸ.* yuvati, ਜਵਾਨ ਇਸਤਰੀ

~ **ਜੋ** *(ਲਹਿੰ.)* — ਉਕਤ ਦਾ ਵਿਕਸਤ ਰੂਪ

**ਜੋਸ਼** ਸਰਗਰਮੀ, ਸ਼ੌਕ, ਤੇਜ਼ੀ, ਜ਼ੋਰ; ਵਲਵਲਾ, ਧੁਨ — *ਫ਼ਾਰਸੀ* **ਜੋਸ਼,** ਉਬਾਲ, ਗਰਮੀ, ਤੇਜ਼ੀ; ਗੁੱਸਾ; ਸ਼ੌਕ [**ਜੋਸ਼ੀਦਨ,** ਉੱਬਲਣਾ]

~ **ਜੋਸ਼ਾਂਦਾ,** ਕਾੜ੍ਹਾ — *ਫ਼ਾਰਸੀ* **ਜੋਸ਼ਾਂਦਾ,** ਕਾੜ੍ਹਿਆ ਹੋਇਆ, ਉਬਾਲਿਆ, ਕਾੜ੍ਹਾ

~ **ਦੁਸ਼ਾਂਦਾ,** ਉਪਰੋਕਤ ਦਾ ਵਿਕਸਤ ਰੂਪ

**ਜੋਹਣਾ** ਤੱਕਣਾ; ਖੋਜਣਾ, ਤਲਾਸ਼ ਕਰਨਾ (ਟ.ਕ. "ਪਰਗ੍ਰਹਿ ਜੋਹ ਨ ਚੂਕੈ"; ਮ.5); *ਹਿੰਦੀ* **ਜੋਹਨਾ** — **ਜੋਖਣਾ;** ਦੇਖੋ **ਜੋਖਣਾ**

~ **ਜੋਇਨਾ,** ਉਪਰੋਕਤ ਦਾ ਰੂਪਅੰਤਰ (ਟ.ਕ. "ਬੇਦ ਪੁਰਾਨ ਸਭ ਦੇਖੇ ਜੋਇ"; ਦੇਖੋ ਮਹਾ.ਕੋਸ਼)

**ਜੋਖਣਾ** ਵਜ਼ਨ ਕਰਨਾ, ਭਾਰ ਤੋਲਣਾ; ਜਾਂਚ-ਪੜਤਾਲ ਕਰਨਾ; *ਸਿੰਧੀ* **ਜਖਣੁ;** *ਬੰਗਾ.* **ਜੋਖਾ;** *ਗੁਜ.* **ਜੋਖਵੁੰ,** *ਮਰਾ.* **ਜੋਖਣੇ** — *ਸੰਸ.* *yokshati, ਵਿਚਾਰ ਕਰਦਾ ਹੈ [ਇੱਛਾ-ਸੂਚਕ ਰੂਪ < √yuj, ਜੋੜਣਾ; ਦੇਖੋ ਟਰਨਰ]

~ **ਜੋਖਮ,** (ਜੋਖੋ.), ਕੋਈ ਮੁਸ਼ਕਲ ਕੰਮ ਜਾਂ ਵਿਉਹਾਰ; ਖਤਰਾ, ਅੰਦੇਸ਼ਾ; ਮੂਲ ਤੌਰ ਤੇ 'ਸੋਚ, ਵਿਚਾਰ'; ਇਸ ਲਈ 'ਚਿੰਤਾ, ਡਰ, ਭੈ'

⇒ **ਜੋਹਣਾ**

**ਨੋਟ. ਜੋਖਣਾ** ਵਾਂਗ *ਅੰਗ.* deliberate (ਵਿਚਾਰ ਕਰਨਾ, ਸੋਚਣਾ) ਦਾ ਮੂਲ ਅਰਥ ਵੀ 'ਵਜ਼ਨ ਕਰਨਾ' ਹੈ; ਸਬੰਧਤ *ਲਾਤ.* libra, ਭਾਰ ਤੋਲਣ ਦਾ ਸਾਧਨ, ਅਰਥਾਤ ਤੱਕੜੀ

**ਜੋਗ** ਬਲਦਾਂ ਦੀ ਜੋੜੀ; ਗ੍ਰਹਿਆਂ ਦਾ ਮੇਲ; ਚੰਗਾ ਮਹੂਰਤ; ਭਗਤੀ — *ਸੰਸ.* yoga, ਮੇਲ, ਸੰਗਮ; ਗ੍ਰਹਿਆਂ ਦਾ ਮੇਲ; ਭਗਤੀ ਦੀ ਇਕ ਕਿਸਮ (**ਯੋਗ**), ਧੰਦਾ, ਕੰਮ; ਕਾਬਲੀਅਤ; ਚਾਲਬਾਜ਼ੀ, ਛਲ; ਜਾਦੂ, ਟੂਣਾ ਆਦਿ [√yuj, ਜੋੜਣਾ]

**+** *ਅੰਗ.* yoka (ਬਲਦਾਂ ਦੀ) ਜੋੜੀ; ਜੂਲਾ

~ **ਜੋਗ ਜੁਗਤ,** ਜੋਗ ਵਿਚ ਜੁੜਿਆ ਹੋਇਆ — **ਜੋਗ + ਜੁਗਤ;** ਦੇਖੋ **ਜੁਗਤ**

⇒ **ਜੋਗੀ**

**ਜੋਗ** (ਵਿਸ਼ੇ.), ਮੁਨਾਸਬ, ਵਾਜਬ; ਕਾਬਲ; ਮੂਲ ਅਰਥ 'ਮੇਲ ਖਾਂਦਾ, fit for' (ਟ.ਕ. 'ਮਾਣਯੋਗ'; 'ਧਿਆਨਯੋਗ') — *ਸੰਸ.* yogya, ਜਿਵੇਂ ਉੱਪਰ
⇒ **ਜੋਤਨਾ**

**ਜੋਗਣਾ** ਯੋਗ ਅਭਿਆਸ ਕਰਨਾ (ਟ.ਕ. "ਜੋਗੀ ਹੋਵੈ ਜੋਗਵੈ, ਭੋਗੀ ਹੋਵੈ ਖਾਇ"; 5.1); ਦੇਖੋ **ਜੋਗੀ**

**ਜੋਗਾ** ਪੁਜਦਾ, ਕਾਬਲ, ਉਚਿਤ; *ਪ੍ਰਾਕ.* **ਜੋਗ**; *ਸਿੰਧੀ* **ਜੋਗੁ**; *ਉੜੀ.* **ਜੋਗਾ**; *ਗੁਜ.* **ਜੋਗ, ਜੋਗੁੰ** — *ਸੰਸ.* yogya, ਜੋਤਣਯੋਗ; (ਲਾਖ.), ਉਚਿਤ, ਮੁਨਾਸਬ, ਕਾਬਲ [√yuj, ਜੋੜਣਾ]
⇒ **ਜੋੜਨਾ; ਜੋਗ**

**ਜੋਗੀ** ਯੋਗ ਦਾ ਅਭਿਆਸ ਕਰਨ ਵਾਲਾ — *ਸੰਸ.* yogin, ਜੁੜਿਆ ਹੋਇਆ; ਯੋਗ-ਅਭਿਆਸੀ; ਸਿੱਧ ਪੁਰਸ਼; ਜਾਦੂਗਰ [√yuj, ਜੁੜਣਾ, ਜੁਤਣਾ]; ਦੇਖੋ **ਯੋਗ**
~ **ਜੋਗਣ,** ਜੋਗ ਸਾਧਨ ਵਾਲੀ ਇਸਤਰੀ; ਜੋਗੀ ਦੀ ਇਸਤਰੀ; ਜਾਦੂਗਰਨੀ, ਡੈਣ (ਟ.ਕ. 'ਕਲਜੋਗਣ') — *ਸੰਸ.* yoginī, ਜਾਦੂਗਰਨੀ; ਦੇਖੋ **ਜੁਗਨੀ**

**ਜੋਣਾ** ਵਾਹੁਣਾ; *ਪ੍ਰਾਕ.* **ਜੋ** — *ਸੰਸ.* yoj-ਜੋਤਨਾ, ਕੰਮ ਕਰਨਾ [√yuj, ਜੋੜਣਾ]
+ *ਅੰਗ.* ਵਲੋਂ *ਫ੍ਰਾਂ.* join, ਜੋੜਣਾ [*ਲਾਤ.* √jug, ਜੋੜਣਾ]
⇒ **ਜੋੜਣਾ**

**ਜੋਤਸ਼** ਗ੍ਰਹਿਆਂ ਦੀ ਚਾਲ ਤੇ ਆਧਾਰਤ ਗਿਆਨ, ਗ੍ਰਹਿਆਂ ਦੇ ਸ਼ੁੱਭ ਅਸ਼ੁੱਭ ਦੱਸਣ ਦਾ ਗਿਆਨ — *ਸੰਸ.* jyotisha, ਇੰਜ [√jyut, ਚਮਕਣਾ]; ਟ.ਕ. jyotis (ਸੂਰਜ, ਬਿਜਲੀ, ਅੱਗ ਦੀ) ਲੋਅ, ਪ੍ਰਕਾਸ਼; ਚਾਂਦਨੀ, ਗ੍ਰਹਿ)
~ **ਜੋਤਕੀ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਵਿਚਾਰ"; ਮ.3)
~ **ਜੋਸ਼ੀ,** ਬ੍ਰਾਹਮਣਾਂ ਦੀ ਇਕ ਜਾਤੀ — **ਜੋਤਸ਼ੀ** ਦਾ ਸੰਕੁਚਤ ਰੂਪ

**ਜੋਤਣਾ** ਵਾਹੁਣਾ; *ਬੰਗਾ.* **ਜੋਤਾ;** *ਉੜੀ.* **ਜੋਤਿਬਾ;** *ਹਿੰਦੀ* **ਜੋਤਨਾ;** *ਗੁਜ.* **ਜੋਤਰਵੁੰ** — *ਸੰਸ.* √yoktr-, ਜੋੜਣਾ [√yuj, ਜੋੜਣਾ]
~ **ਜੋਤਰਨਾ,** ਉਪਰੋਕਤ ਦਾ ਲਹਿੰਦੀ ਰੂਪ
⇒ **ਜੋਤਰ; ਜੋੜਣਾ**

**ਜੋਤਰ** ਬਲਦ ਨੂੰ ਜੂਲੇ ਨਾਲ ਜੋੜਣ ਦੀ ਰੱਸੀ ਆਦਿ; ਹਲ ਦਾ ਗੇੜਾ; *ਸਿੰਧੀ* **ਜੋਟਰੋ;** *ਗੁਜ.* **ਜੋਤਰ** — *ਸੰਸ.* yoktra, ਹਲ ਦੇ ਜੂਲੇ ਦੀ ਰੱਸੀ [√yuj, ਜੋੜਣਾ, ਜੋਤਣਾ]
~ **ਜੋਤਾ,** ਹਲ ਦਾ ਗੇੜਾ; ਕੋਈ ਤਿੰਨ ਘੰਟੇ ਦੀ ਵਹਾਈ ਦਾ ਸਮਾਂ (ਟ.ਕ. 'ਜੋਤਾ ਲਾਉਣਾ') — ਉਕਤ ਦਾ ਵਿਕਸਤ ਰੂਪ

**ਜੋਤੀ** ਚਾਨਣ, ਰੌਸ਼ਨੀ; ਦੀਵਾ, ਲਾਟ; ਆਤਮ-ਵਿੱਦਿਆ, enlightenment (ਟ.ਕ. "ਜੋਤੀ ਹੂ ਪ੍ਰਭੁ ਜਾਪਦਾ"; ਮ.3); ਪਾਰਬ੍ਰਹਮ (ਟ.ਕ. "ਤਿਉ ਜੋਤੀ ਸੰਗਿ ਜੋਤਿ ਸਮਾਨਾ"; ਸੁਖਮਨੀ) — *ਸੰਸ.* jyoti, ਪ੍ਰਕਾਸ਼, ਚਮਕ, ਲੋਅ, ਉਜਾਲਾ [√jyut, ਚਮਕਣਾ]

**ਜੋਧਾ** ਯੁੱਧ ਕਰਨ ਵਾਲਾ, ਸੂਰਮਾ; *ਸਿੰਧੀ* **ਜੋਧੋ;** *ਗੁਜ.* **ਜੋਧ;** *ਮਰਾ.* **ਜੋਧਾ** — *ਸੰਸ.* yoddhṛ, ਜੋਧਾ
~ **ਜੋਧ,** ਸੂਰਮਾ (ਟ.ਕ. "ਕਵਨ ਜੋਧ ਜੋ ਕਾਲ ਸੰਘਾਰੈ"; ਸਿਧਗੋਸਟਿ)
⇒ **ਯੁਧਿਸ਼ਟਰ; ਅਜੁੱਧਿਆ**

**ਜੋਬਨ** ਜਵਾਨੀ ਦੀ ਬਹਾਰ, ਜਵਾਨੀ; *ਪ੍ਰਾਕ.* **ਜੋਵਣ;** *ਗੁਜ.* **ਜੋਬਨ;** *ਹਿੰਦੀ* **ਜੋਬਨ** ਜਵਾਨੀ — *ਸੰਸ.* yauvana, ਜਵਾਨੀ; ਟ.ਕ. yauvana-matta, ਜੋਬਨ-ਮੱਤਾ
+ *ਲਾਤ.* juvenis ਜੁਆਨ (ਟ.ਕ. *ਅੰਗ.* juvenile, ਯੁਵਕਾਂ ਨਾਲ ਸਬੰਧਤ); juventa, ਜੁਆਨੀ ਦੀ ਬਹਾਰ, ਜੁਆਨੀ (ਟ.ਕ. *ਪੰਜਾ.* **ਜੋਬਨਤਾ**)
⇒ **ਜੁਆਨ**

**ਜੋੜਣਾ** ਮਿਲਾਉਣਾ, ਗੰਢਣਾ, ਇਕੱਠਾ ਕਰਨਾ — *ਸੰਸ.* yuj, ਜੋੜਣਾ; ਜੋਤਣਾ; *ਭਾਰੋਪੀ* √yeu

+ *ਅੰਗ.* yoke, ਜੋੜਣਾ, ਜੂਲਾ ਪਾਉਣਾ (*ਪੁਰਾ. ਅੰਗ.* geoc); *ਜਰਮ.* √joch, ਜੋਤਣਾ

+ *ਲਾਤ.* √jug, ਜੋਤਣਾ (ਟ.ਕ. *ਅੰਗ.* conjugate)

+ *ਯੂਨਾ.* √zyg, ਜੋੜਣਾ, ਜੋਤਣਾ (ਟ.ਕ. *ਅੰਗ.* syzygy, ਸੰਜੋਗ)

⇒ **ਜੋਤਨਾ; ਜੋਣਾ; ਜੂਆ; ਜੂਲਾ; ਜੋਗ; ਜੁਗਲ; ਜੁਗਤ; ਜੁੱਟ; ਜੋਗੀ; ਜੁੰਡਲੀ; ਸੰਜੋਗ; ਵਿਯੋਗ; ਯੁੱਗ**

**ਜੌਂ** ਕਣਕ ਵਰਗਾ ਇਕ ਅਨਾਜ; *ਪ੍ਰਾਕ.* **ਜਵ;** *ਬੰਗਾ.* **ਜ;** *ਗੁਜ.* **ਜਵ;** *ਮਰਾ.* **ਜਵ** — *ਸੰਸ.* yava, ਜੌਂ (ਰਿ.ਵੇ.)

+ *ਫਾਰਸੀ* **ਜੌਂ,** ਜੌਂ (ਟ.ਕ. '**ਜੌਆਬ**', ਜੌਆਂ ਦਾ ਪਾਣੀ)

+ *ਯੂਨਾ.* zea, ਜੌਂ (ਟ.ਕ. *ਅੰਗ.* zea, ਇਕ ਕਿਸਮ ਦਾ ਘਾਹ)

~ **ਜਵੀ,** ਇਕ ਕਿਸਮ ਦਾ ਅਨਾਜ; ਇਕ ਪ੍ਰਕਾਰ ਦਾ ਘਾਹ, ਜੋ ਘੋੜਿਆਂ ਦੀ ਖੁਰਾਕ ਹੈ — ਦੇਖੋ ਉੱਪਰ

~ **ਜੌਂਖਾਰ,** ਹਰੇ ਜੌਆਂ ਨੂੰ ਭਸਮ ਕਰਕੇ ਬਣਾਈ ਗਈ ਖਾਰ — *ਸੰਸ.* java-kshāra, ਇੰਜ

# ਝ

**ਝਕੱਲਣਾ** (ਕੱਪੜਾ ਧੋਣ ਲਈ) ਕੱਪੜੇ ਨੂੰ ਹੱਥਾਂ ਨਾਲ ਪਾਣੀ ਵਿਚ ਇਧਰ ਉਧਰ ਕਰਨਾ, ਹਲਾਉਣਾ-ਜੁਲਾਉਣਾ, ਮਲਣਾ, to rinse — *ਸੰਸ.* √kshal, ਪਾਣੀ ਨਾਲ ਧੋਣਾ [ਸਬੰਧਤ √kshar, ਵਗਣਾ, ਵਹਿਣਾ]

~ **ਝਕੋਲਣਾ,** ਪਾਣੀ ਆਦਿ ਹਿਲਾਉਣਾ, ਰਿੜਕਣਾ; *ਹਿੰਦੀ* **ਝਕੋਲਨਾ, ਝਕੋਰਨਾ;** ਟ.ਕ. *ਸਿੰਧੀ* **ਝਕੋਰ,** ਵਰਖਾ, ਝੜੀ; *ਗੁਜ.* **ਝਕੋਲ਼,** ਇੰਜ — ਉਪਰੋਕਤ ਦਾ ਰੂਪਅੰਤਰ

⇒ **ਘਚੋਲਣਾ**

**ਨੋਟ.** ਟਰਨਰ ਅਨੁਸਾਰ ਉਪਰੋਕਤ ਸ਼ਬਦਾਂ ਦਾ ਸਬੰਧ *jhakk ਨਾਲ ਹੈ

**ਝੱਖੜ** ਹਨ੍ਹੇਰੀ, ਤੂਫਾਨ; *ਸਿੰਧੀ* **ਝਕ,** ਹਨ੍ਹੇਰੀ — *ਸੰਸ.* *jhakk, ਹਵਾ ਦਾ ਬੁੱਲਾ (ਦੇਖੋ ਟਰਨਰ)

~ **ਝੱਖ,** ਬਕਵਾਸ, ਗੱਪ (ਟ.ਕ. 'ਝੱਖ ਮਾਰਨਾ'); ਮੂਲ ਅਰਥ 'ਫਰਾਟਾ'

**ਨੋਟ. ਝੱਖੜ** ਅਤੇ **ਝੱਖ** ਦੀ ਆਪਸੀ ਸਾਂਝ ਲਈ ਟ.ਕ. *ਅੰਗ.* bluster, ਜਿਸ ਦਾ ਇਕ ਅਰਥ ਸ਼ੇਖੀ ਜਾਂ ਡੀਂਗ ਮਾਰਨੀ ਅਤੇ ਦੂਜਾ ਝੱਖੜ ਜਾਂ ਤੂਫਾਨ ਹੈ

**ਝਗੜਾ** ਲੜਾਈ, ਟੰਟਾ, ਬਖੇੜਾ; *ਪ੍ਰਾਕ.* **ਝਗਡ;** *ਸਿੰਧੀ* **ਝਗੜੋ;** *ਹਿੰਦੀ* **ਝਗੜਾ;** *ਮਰਾ.* **ਝਗਡਾ** — *ਸੰਸ.* *jhagaḍ, ਝਗੜਾ (ਦੇਖੋ ਟਰਨਰ)

~ **ਝੇੜਾ,** ਉਪਰੋਕਤ ਦਾ ਵਿਕਸਤ ਰੂਪ; *ਸਿੰਧੀ* **ਝੇੜੋ,** ਝਗੜਾ

**ਝੰਜਟ;** ਦੇਖੋ **ਝਾਂਜਾ**

**ਝਪਟਣਾ** ਤੇਜ਼ੀ ਨਾਲ ਕਿਸੇ ਚੀਜ਼ ਵਲ ਵਧਣਾ, ਖੋਹ ਲੈਣਾ, ਹੱਲਾ ਕਰਕੇ ਪੈਣਾ; *ਸਿੰਧੀ* **ਝੱਪਣੁ;** *ਹਿੰਦੀ* **ਝਪਟਨਾ** — *ਸੰਸ.* jhampa, ਕੁੱਦਣ ਦਾ ਭਾਵ

~ **ਝੱਪਣਾ,** ਉਕਤ ਦਾ ਲਹਿੰਦੀ ਰੂਪ

~ **ਝੱਬ,** ਤੁਰਤ, ਛੇਤੀ (ਟ.ਕ. 'ਝੱਬਦੇ', ਛੇਤੀ ਨਾਲ); *ਬੰਗਾ.* **ਝਪ,** ਜਲਦੀ ਨਾਲ; *ਉੜੀ.* **ਝਪ;** *ਹਿੰਦੀ* **ਝਪ,** ਹੁਜਕਾ; *ਗੁਜ.* **ਝਪ** ਇਕ ਦਮ — ਉਕਤ ਤੇ ਆਧਾਰਤ

**ਝਰਨਾ** (ਕਿਰਿਆ ਵਜੋਂ), ਪਾਣੀ ਦਾ ਉੱਪਰੋਂ ਥੱਲੇ ਗਿਰਨਾ, ਵਗਣਾ, ਰਿਸਣਾ, ਟਪਕਣਾ; *ਸਿੰਧੀ* **ਝਰਣੁ,** ਇੰਜ; *ਆਸਾ.* **ਜਰਿਬ,** ਸੁੰਮਣਾ, ਵਗਣਾ (ਜਿਵੇਂ ਹੰਝੂ); *ਹਿੰਦੀ* **ਝਰਨਾ;** *ਗੁਜ.* **ਝਰਵੂੰ,** ਟਪਕਣਾ, ਵਗਣਾ; ਢਲਣਾ; *ਮਰਾ.* **ਝਰਣੇ** — jhar < *ਸੰਸ.* √kshar, ਵਹਿਣਾ, ਵਗਣਾ, ਟਪਕਣਾ; ਢਲਣਾ

~ **ਝਰਨਾ** (ਨਾਂਵ ਵਜੋਂ), ਆਬਸ਼ਾਰ, ਚਸ਼ਮਾ; ਹੋਰ ਅਰਥ (ਹਲਵਾਈਆਂ ਦਾ) ਛਾਨਣਾ, ਜੋ ਤੇਲ ਜਾਂ ਘਿਉ ਨੂੰ ਥੱਲੇ ਵਹਾਉਂਦਾ ਜਾਂ ਟਪਕਾਉਂਦਾ ਹੈ — ਦੇਖੋ ਉੱਪਰ

**ਝੱਲ** ਚਮਕ, ਰੌਸ਼ਨੀ, ਲਾਟ (ਟ.ਕ. "ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ"); ਸੁਦਾਅ, ਪਾਗਲਪਣ (ਟ.ਕ. 'ਝੱਲਾ'); ਮੂਲ ਅਰਥ 'ਤੀਬਰ ਭਾਵਨਾ, ਪ੍ਰਚੰਡਤਾ'; *ਬੰਗਾ.* **ਝਲਕਾ,** ਚਮਕ — ਉਪਰੋਕਤ ਤੇ ਆਧਾਰਤ

~ **ਝਲਕਣਾ,** ਚਮਕਣਾ, ਲਿਸ਼ਕ ਮਾਰਨਾ; *ਸਿੰਧੀ* **ਝਲਕਣੁ;** *ਗੁਜ.* **ਝਲ਼ਕਵੂੰ, ਝਲ਼ਵੂੰ,** ਜ਼ੋਰ ਦੀ ਜਲਣਾ √jhal, ਲਿਸ਼ਕ ਮਾਰਨਾ, ਤਪਣਾ < √jval, ਜਲਣਾ; ਚਮਕਣਾ

~ **ਝਾਲਾ,** ਤਪਸ਼, ਧੁੱਪ (ਟ.ਕ.

"ਸੂਰਜੁ ਤਪੈ ਅਗਨਿ ਬਿਖ ਝਾਲਾ"; ਮ.1) — ਉਪਰੋਕਤ ਦਾ ਇਕ ਭੇਦ

**ਝੜਨਾ** (ਪੱਤਿਆਂ, ਫਲਾਂ ਆਦਿ ਦਾ) ਡਿਗਣਾ — ***ਝਰਨਾ*** ਦਾ ਵਿਕਸਤ ਰੂਪ; ਦੇਖੋ ***ਝਰਨਾ*** (ਵਗਣਾ, ਵਹਿਣਾ, ਟਪਕਣਾ)

**ਨੋਟ.** "ਫਲਾਂ ਆਦਿ ਦੇ ਡਿਗਣ" ਅਤੇ "ਪਾਣੀ ਦੇ ਵਹਿਣ ਜਾਂ ਟਪਕਣ" ਦੀ ਅਰਥਗਤ ਸਾਂਝ ਲਈ ਦੇਖੋ *ਯੂਨਾ.* rheo-, ਪਾਣੀ ਦਾ ਵਹਿਣਾ; ਹੋਰ ਅਰਥ (ਫਲਾਂ ਆਦਿ ਦਾ) ਝੜਨਾ

**ਝੜੀ** (ਥੋੜ੍ਹੀ ਥੋੜ੍ਹ) ਬਾਰਸ਼, ਜੋ ਕਾਫੀ ਦੇਰ ਤਕ ਰਹਿੰਦੀ ਹੈ; *ਪ੍ਰਾਕ.* **ਝਡੀ;** *ਬੰਗਾ.* **ਝੜੀ,** ਮੀਂਹ ਦਾ ਤੂਫਾਨ; *ਗੁਜ.* **ਝੜੀ;** *ਹਿੰਦੀ* **ਝੜੀ,** ਮੀਂਹ ਅਤੇ ਹਵਾ ਦਾ ਤੂਫਾਨ — jhaḍī, ਮੀਂਹ ਦਾ ਤੂਫਾਨ, rainstorm (ਦਰਾਵੜ ਮੂਲ ਦਾ ਸ਼ਬਦ; ਦੇਖੋ ਟਰਨਰ)

~ **ਝੜ,** ਆਕਾਸ਼ ਵਿਚ ਬੱਦਲਾਂ ਦਾ ਇਕੱਠ; ਮੀਂਹ-ਨ੍ਹੇਰੀ; *ਬੰਗਾ.* **ਝੜ;** *ਉੜੀ.* **ਝੜ,** ਮੀਂਹ ਅਤੇ ਹਵਾ ਦਾ ਤੂਫਾਨ — ਉਕਤ ਦਾ ਇਕ ਭੇਦ

**ਝੰਜਾ** ਮੀਂਹ, ਹਨ੍ਹੇਰੀ, ਤੂਫਾਨ; ਝਗੜਾ, ਟੰਟਾ; *ਪ੍ਰਾਕ.* **ਝੰਝ,** ਝਗੜਾ; *ਹਿੰਦੀ* **ਜਾਂਝ,** ਹਵਾ ਅਤੇ ਮੀਂਹ ਦਾ ਤੂਫਾਨ; *ਗੁਜ.* **ਝੰਝ,** ਤੈਸ਼, ਕੋਪ — *ਸੰਸ.* jhañjhā, ਮੀਂਹ ਦਾ ਸ਼ੋਰ, ਮੀਂਹ ਅਤੇ ਹਵਾ ਦਾ ਤੂਫਾਨ

~ **ਝੰਜਟ,** ਝਗੜਾ, ਬਖੇੜਾ — ਉਪਰੋਕਤ ਦਾ ਰੂਪਅੰਤਰ

~ **ਝੱਜੂ,** ਝਗੜਾ, ਬਖੇੜਾ, ਟੰਟਾ — ਉਪਰੋਕਤ **ਝੰਜਟ** ਦਾ ਇਕ ਰੂਪ

**ਝਾਟਾ** ਸਿਰ ਦੇ ਉਲਝੇ ਹੋਏ ਵਾਲ (ਟ.ਕ. 'ਬੁੱਢੀ-ਮਾਈ ਦਾ ਝਾਟਾ') — *ਸੰਸ.* jhāṭa, ਬਿਰਛਾਂ ਦਾ ਝੁੰਡ

~ **ਝਾਟਲਾ,** ਸੰਘਣੀਆਂ ਟਾਹਣੀਆਂ ਵਾਲਾ, ਛਤਰੀਦਾਰ — ਦੇਖੋ ਉੱਪਰ

⇒ **ਝਾੜ**

**ਝਾਰਨਾ** (ਅਨਾਜ, ਤੂੜੀ ਆਦਿ ਨੂੰ) ਛਾਨਣਾ — √**ਝਾਰ,** ਵਹਾਉਣਾ, to cause to flow or pour, ਡੇਗਣਾ; ਦੇਖੋ ***ਝਰਨਾ*** < *ਸੰਸ.* √kshar, ਵਗਣਾ

~ **ਝਾਰਨੀ,** ਡੰਡੀ ਵਾਲੀ ਛਾਨਣੀ, ਜਿਸ ਨਾਲ ਤਲੀ ਹੋਈ ਚੀਜ਼ ਨੂੰ ਤੇਲ ਵਿਚੋਂ ਕੱਢਿਆ ਜਾਂਦਾ ਹੈ — ਸਮਾਨ ***ਝਰਨਾ,*** ਜਿਵੇਂ ਉੱਪਰ

⇒ ***ਝਰਨਾ***

**ਝਾਲ** ਤੜਕਾ; ਮੂਲ ਅਰਥ (ਸੂਰਜ ਦਾ) ਪ੍ਰਕਾਸ਼, ਚਮਕ (ਟ.ਕ. "ਸੁਤੀ ਸੁਤੀ ਝਾਲੁ ਥੀਆ"; ਮ.1); ਅੱਗ ਦੀ ਲਾਟ (ਟ.ਕ. "ਊਠੀ ਝਾਲੂ ਕੰਤੜੇ"; ਮ.5)

~ **ਝਾਲਾਘ** (ਝਾਲਾਗ), ਅੰਮ੍ਰਿਤ ਵੇਲਾ (ਟ.ਕ. "ਝਾਲਾਘੇ ਉਠਿ ਨਾਮੁ ਜਪਿ"; ਬਾਵਨ) — ਉਪਰੋਕਤ ਤੇ ਆਧਾਰਤ

⇒ **ਝਲਕਣਾ**

**ਝਾਲਰ** ਰੇਸ਼ਮ ਆਦਿ ਦਾ ਲਮਕਦਾ ਹਾਸ਼ੀਆ, ਜੋ ਸਜਾਵਟ ਲਈ ਕੱਪੜੇ ਨੂੰ ਲਾਇਆ ਜਾਂਦਾ ਹੈ, ਲਮਕਦੀ ਹੋਈ ਕੰਨੀ; ਹੋਰ ਅਰਥ ਘੰਟਾ, ਵਿਜੈ-ਘੰਟਾ (ਟ.ਕ. 'ਝਾਲਰ ਤਾਲ ਮ੍ਰਿਦੰਗ ਉਪੰਗ'; ਚੰਡੀ; ਦੇਖੋ ਮਹਾ.ਕੋਸ਼) — ਸਬੰਧਤ **ਝਾਲ,** ਪਾਣੀ ਦੀ ਡਿਗਦੀ ਹੋਈ ਧਾਰ

**ਨੋਟ. ਝਾਲਰ** ਅਤੇ **ਝਾਲ** ਦੇ ਪਰਸਪਰ ਸਬੰਧਤ ਹੋਣ ਲਈ ਟ.ਕ. *ਅੰਗ.* fall, ਜਿਸ ਦਾ ਅਰਥ ਪਾਣੀ ਦੀ ਉਪਰੋਂ ਥੱਲੇ ਡਿਗਦੀ ਹੋਈ ਧਾਰ (ਆਬਸ਼ਾਰ, waterfall) ਵੀ ਹੈ, ਅਤੇ ਇਸ ਦੇ ਨਾਲ ਹੀ ਕੱਪੜੇ ਨੂੰ ਲਾਈ ਜਾਣ ਵਾਲੀ ਕੰਨੀ ਜਾਂ ਝਾਲਰ ਵੀ

**ਝਾੜ** ਕੰਡੇਦਾਰ ਬੂਟਾ; **ਝਾੜੀ,** ਛੋਟਾ ਬੂਟਾ; *ਪ੍ਰਾਕ.* **ਝਾਡ,** ਝਾੜੀ; *ਸਿੰਧੀ* **ਝਾੜੁ,** ਬਿਰਛ; *ਹਿੰਦੀ* **ਝਾੜ** — *ਸੰਸ.* jhāṭa, ਜੰਗਲ

~ **ਝਰ** (*ਮੂਲ.*), ਜੰਗਲ

~ **ਝਾੜ-ਫਾਨੂਸ,** ਬੂਟੇ ਦੀ ਸ਼ਕਲ ਦਾ ਬਣਿਆ ਸ਼ਮ੍ਹਾਦਾਨ

⇒ **ਝਾੜੂ**

**ਝਾੜੂ** ਬਹੁਕਰ; ਮੂਲ ਅਰਥ 'ਝਾੜ-ਬੂਝੇ ਦਾ

ਮੁੱਠਾ'; ਸਬੰਧਤ **ਝਾੜੀ,** ਛੋਟਾ (ਕੰਡੇਦਾਰ) ਬੂਟਾ; ਦੇਖੋ **ਝਾੜ**

**ਨੋਟ.** ਉਪਰੋਕਤ ਅਰਥ ਵਿਕਾਸ ਲਈ ਦੇਖੋ *ਅੰਗ.* brush, ਕੂਚੀ, ਬੁਰਸ਼; ਹੋਰ ਅਰਥ 'ਝਾੜ-ਬੂਟਾ'; brush-wood, ਝਾੜੀਦਾਰ ਧਰਤੀ।

**ਨੋਟ.** ਇਥੇ ਇਹ ਦੇਖਣਯੋਗ ਹੈ ਕਿ ਟਰਨਰ ਅਨੁਸਾਰ *ਬਿਹਾਰੀ* jhāṛ ਦੇ ਅਧੀਨ "brush wood" ਦਾ ਅਰਥ ਦਿੱਤਾ ਗਿਆ ਹੈ (ਦੇਖੋ **ਝਾੜ**)

**ਝਿੜੀ** ਰੁੱਖਾਂ ਦਾ ਝੁੰਡ — jhiṭṭa; ਸਮਾਨ — *ਸੰਸ.* jhāṭa, ਦਰਖਤਾਂ ਦਾ ਝੁੰਡ; ਦੇਖੋ **ਝਾੜ**

**ਝੀਣ** ਧੀਮਾ (ਟ.ਕ. "ਰੋਵਾ ਝੀਣੀ ਬਾਣਿ"; ਮ.1); *ਪ੍ਰਾਕ.* **ਝੀਣ;** *ਸਿੰਧੀ* **ਝੀਣੋ,** ਲਿੱਸਾ; ਥੋੜ੍ਹਾ, ਹਲਕਾ; *ਗੁਜ.* **ਝੀਣੂ,** ਪਤਲਾ — jhīna, ਘਸਿਆ, ਪਤਲਾ < kshīṇa; ਦੇਖੋ **ਖੀਣ** (ਟਰਨਰ)

**ਝੀਵਰ** *(ਲਹਿੰ.),* ਪਾਣੀ ਭਰਨ ਵਾਲੀ ਇਕ ਜਾਤੀ, ਕਹਾਰ, ਮਹਿਰਾ; ਮਾਛੀ (ਟ.ਕ. "ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ"; ਮ.1); *ਪ੍ਰਾਕ.* **ਧੀਵਰ,** ਮਾਛੀਆਂ ਦੀ ਇਕ ਜਾਤੀ; *ਹਿੰਦੀ* **ਧੀਵਰ,** ਇੰਜ — *ਸੰਸ.* dhīvara, ਮਾਛੀ, ਇਕ ਜਾਤੀ ਦਾ ਨਾਂ; ਟ.ਕ. dhīvarī, ਮਾਛਣ; ਮੱਛੀ ਫੜਣ ਦੀ ਕੁੰਡੀ; ਮੱਛੀਆਂ ਪਾਉਣ ਦੀ ਟੋਕਰੀ

~ **ਝਿਉਰ** (ਝੀਰ), ਪਾਣੀ ਭਰਨ ਵਾਲੀ ਇਕ ਜਾਤੀ — ਉਕਤ ਦਾ ਵਿਕਸਤ ਰੂਪ

**ਝੁਰਨਾ** ਚਿੰਤਾ ਕਰਨਾ, ਅੰਦਰੋਂ ਅੰਦਰ ਤੜਫਣਾ (ਟ.ਕ. 'ਝੁਰੇਵਾਂ', ਗ਼ਮ, ਫਿਕਰ); *ਹਿੰਦੀ* **ਝੁਰਨਾ,** ਦੁੱਖ ਨਾਲ ਘੁਲਣਾ, ਖੁਰਨਾ; ਦੁਖੀ ਹੋਣਾ, to pine with grief, wither — **ਝਰਨਾ** (ਪਾਣੀ ਦਾ ਵਗਣਾ, ਟਪਕਣਾ) < *ਸੰਸ.* √kshar, ਵਗਣਾ; ਟਪਕਣਾ, ਢਲਣਾ, ਖੁਰਨਾ, ਖੈ ਹੋਣਾ

~ **ਝੂਰਨਾ** — ਉਕਤ ਦਾ ਇਕ ਭੇਦ

~ **ਝੋਰਾ,** ਚਿੰਤਾ, ਗ਼ਮ, ਪਛਤਾਵਾ — ਉਪਰੋਕਤ ਤੇ ਆਧਾਰਤ

**ਝੂਠਾ** ਸੱਚ ਨਾਂ ਬੋਲਣ ਵਾਲਾ, ਕੂੜ ਬੋਲਣ ਵਾਲਾ; ਨਕਲੀ, ਬਨਾਵਟੀ, ਖੋਟਾ, ਪਾਖੰਡੀ; ਅਪਵਿੱਤਰ, ਭਿੱਟਿਆ, ਜੂਠਾ, defiled (ਟ.ਕ. "ਝੂਠੇ ਚਉਕੇ ਨਾਨਕਾ"; ਮ.3); *ਪ੍ਰਾਕ.* **ਝੁੱਟ,** ਨਕਲੀ; *ਬੰਗਾ.* **ਝੂਠਾ;** *ਹਿੰਦੀ* **ਝੂਠਾ;** *ਗੁਜ.* **ਜੁਠੁ;** *ਮਰਾ.* **ਝੁਟਾ,** ਨਕਲੀ, ਝੂਠਾ; ਹੋਰ ਦੇਖੋ *ਪ੍ਰਾਕ.* juṭṭh, ਵਰਤਿਆ ਹੋਇਆ; *ਸਿੰਧੀ* **ਜੂਠੋ** — *ਸੰਸ.* jushṭa, ਸੁਆਦ ਲੀਤਾ ਗਿਆ; ਖਾਣੇ ਦੀ ਰਹਿੰਦ-ਖੂਹੰਦ

⇒ **ਜੂਠਾ**

**ਝੂਲਣਾ** ਹਿੱਲਣਾ, ਡੋਲਣਾ; *ਪ੍ਰਾਕ.* **ਝੁੱਲ-;** *ਸਿੰਧੀ* **ਝੂਲਣੁ,** ਹਿੱਲਣਾ, ਡੋਲਣਾ; *ਬੰਗਾ.* **ਝੂਲਾ,** ਝੂਲਣਾ, ਲਟਕਣਾ; *ਹਿੰਦੀ* **ਝੂਲਨਾ;** *ਮਰਾ.* **ਝੁਲਣੇ** — jhul, to swing (ਦੇਖੋ ਟਰਨਰ)

~ **ਝੱਲਣਾ,** ਹਵਾ ਨਾਲ ਇਧਰ ਉਧਰ ਹੋਣਾ, ਹਿੱਲਣਾ; ਗੁੱਸਾ ਚੜ੍ਹਨਾ — ਉਕਤ ਦਾ ਇਕ ਭੇਦ

**ਝੋਲਾ** ਥੈਲਾ; *ਪ੍ਰਾਕ.* **ਝੋਲਿਆ** — jhola, ਥੈਲਾ < *ਸੰਸ.* jhaulikā, ਛੋਟਾ ਥੈਲਾ

~ **ਝੋਲੀ,** ਪੱਲਾ, ਜੋ ਕੋਈ ਚੀਜ਼ ਲੈਣ ਲਈ ਫੈਲਾਇਆ ਜਾਵੇ; ਗੁਥਲੀ; *ਬੰਗਾ.* **ਝੋਲੀ,** ਥੈਲਾ; *ਮਰਾ.* **ਝੋਲੀ,** ਮੰਗਤੇ ਦੀ ਗੁਥਲੀ; *ਸਿੰਧੀ* **ਝੋਲ,** ਝੋਲੀ

# ਟ

**ਟੱਕ** ਬੱਝਵੀ ਨਜ਼ਰ, ਟਿਕਟਿਕੀ (ਟ.ਕ. "ਇਕ ਟਕ, ਲਗਾਤਾਰ"); *ਹਿੰਦੀ* **ਟਕ,** ਤਾੜ; *ਮਰਾ.* **ਟਕਣੇਂ,** ਨੀਝ ਲਾ ਕੇ ਦੇਖਣਾ – **ਤੱਕਣਾ** ਦਾ ਵਿਕਸਤ ਰੂਪ; ਦੇਖੋ **ਤੱਕਣਾ**

**ਟੰਕ** ਚਾਰ ਮਾਸ਼ੇ ਦਾ ਵੱਟਾ (ਟ.ਕ. "ਧਰਿ ਤਾਰਾਜੀ ਅੰਬਰ ਤੋਲੀ ਪਿਛੈ ਟੰਕੁ ਚੜਾਈ"; ਮ.1); *ਹਿੰਦੀ* **ਟਾਂਕ,** ਇਕ ਤੋਲ; *ਗੁਜ.* **ਟਾਂਕ;** *ਮਰਾ.* **ਟਾਂਕ** – *ਸੰਸ.* ṭaṅka, ਚਾਰ ਮਾਸ਼ੇ ਦਾ ਤੋਲ; ਇਕ ਮੁਦਰਿਤ ਸਿੱਕਾ; ਸਮਾਨ ṭaṅkaka

~ **ਟਕਾ,** ਦੋ ਪੈਸੇ ਦੇ ਮੁੱਲ ਦਾ ਇਕ ਪੁਰਾਣਾ ਸਿੱਕਾ; ਚਾਂਦੀ ਦਾ ਇਕ ਪੁਰਾਣਾ ਸਿੱਕਾ; ਰੁਪਿਆ; ਧਨ, ਦੌਲਤ; *ਸਿੰਧੀ* **ਟਕੋ;** *ਹਿੰਦੀ* **ਟਕਾ;** *ਮਰਾ.* **ਟਕਾ** – ਦੇਖੋ ਉੱਪਰ

⇒ **ਟਕਸਾਲ; ਛਟਾਂਕ**

**ਨੋਟ.** *ਸੰਸ.* taṅka (ਇਕ ਤੋਲ; ਇਕ ਸਿੱਕਾ) ਬਾਰੇ ਟ.ਕ. *ਅੰਗ.* pound (ਇਕ ਤੋਲ; ਇਕ ਸਿੱਕਾ)

**ਟਕਸਾਲ** ਉਹ ਥਾਂ, ਜਿੱਥੇ ਸਿੱਕੇ ਢਾਲੇ ਜਾਂਦੇ ਹਨ; *ਹਿੰਦੀ* **ਟਕਸਾਲ;** *ਗੁਜ.* **ਟਾਕਸਾਲ;** *ਮਰਾ.* **ਟਾਕਸਾਲ** – *ਸੰਸ.* taṅkaśālā, ਟਕਸਾਲ [taṅka, ਸਿੱਕਾ, ਰੁਪਿਆ, ਪੈਸਾ + śālā, ਅਸਥਾਨ]; ਦੇਖੋ **ਸ਼ਾਲਾ**

**ਟਕਾ: ਟੰਕ**

**ਟੰਗ** ਲੱਤ; *ਪ੍ਰਾਕ.* **ਟੰਕ;** *ਸਿੰਧੀ* **ਟੰਗ;** *ਉੜੀ.* **ਟਾਂਕ;** *ਗੁਜ.* **ਟਾਂਗ** – *ਸੰਸ.* taṅka, ਲੱਤ

**ਟਟਹਿਣਾ** ਰਾਤ ਨੂੰ ਚਮਕਣ ਵਾਲਾ ਇਕ ਕੀਟ, ਜੁਗਨੂੰ – **ਟਿੰਡਾਣਾ** ਦਾ ਰੂਪਅੰਤਰ; ਦੇਖੋ **ਟਿੰਡਾਣਾ**

~ **ਟਨਾਣਾ,** ਉਪਰੋਕਤ ਦਾ ਇਕ ਭੇਦ

⇒ **ਟਿੱਡਾ**

**ਟੱਟਰ** *(ਮੁਲ.),* ਲੋਹੇ ਦੀ ਵੱਡੀ ਦੇਗ, ਕੜਾਹਾ (ਟ.ਕ. "ਰਸੁ ਕਸੁ ਟਟਰਿ ਪਾਈਐ"; ਮ.1)

~ **ਟਟਰੀ,** ਸਿਰ ਦੀ ਖੋਪਰੀ (ਟ.ਕ. 'ਟਟਰੀ ਗੰਜੀ ਹੋਣਾ') – ਉਪਰੋਕਤ ਨਾਲ ਸਬੰਧਤ

~ **ਟੋਟਰ,** ਖੋਪਰੀ, ਗੰਜਾ ਜਾਂ ਮੁੰਨਿਆ ਸਿਰ, ਟਿੰਡ – ਉਪਰੋਕਤ ਦਾ ਰੂਪਅੰਤਰ

**ਟਟੀਰ੍ਹੀ** ਟੀਂ ਟੀਂ ਕਰਨ ਵਾਲਾ ਇਕ ਪੰਛੀ; *ਪ੍ਰਾਕ.* **ਟਿੱਟਿਭੀ;** *ਸਿੰਧੀ* **ਟਿਟ੍ਹਿਰੀ;** *ਬੰਗਾ.* **ਟਿਟਾਰੀ;** *ਹਿੰਦੀ* **ਟਿਟ੍ਹਿਰੀ;** *ਮਰਾ.* **ਟਿਟਵਰੀ** – *ਸੰਸ.* ṭiṭṭibha, ਟਟੀਰ੍ਹੀ; ਸਮਾਨ ṭiṭṭibhī

~ **ਟਿਟਿਔਲ਼ੀ,** ਉਪਰੋਕਤ ਦਾ ਲਹਿੰਦੀ ਰੂਪ

**ਟੱਡਣਾ** ਅੱਡਣਾ, ਖੋਲ੍ਹਣਾ, ਪਸਾਰਨਾ (ਟ.ਕ. 'ਮੂੰਹ ਟੱਡਣਾ'); *ਪ੍ਰਾਕ.* **ਟੱਡ,** ਫੈਲਣਾ – *ਸੰਸ.* tard, ਖੋਲ੍ਹਣਾ, ਛੇਦਣਾ; ਟ.ਕ. tardana, ਮੋਰੀ, ਛੇਕ; √tṛd, ਪਾੜਣਾ, ਖੋਲ੍ਹਣਾ

⇒ **ਤਰਾਡ**

**ਨੋਟ.** ਟਰਨਰ ਅਨੁਸਾਰ *ਲਹਿੰਦੀ* **ਤਰਾਡ** (ਸਾਨ੍ਹ ਦੀ ਅਵਾਜ) ਦਾ ਸਬੰਧ ਸੰਭਵ ਤੌਰ ਤੇ *ਸੰਸ.* tard (ਦੇਖੋ ਪੰਜਾ. ਟੱਡਣਾ) ਨਾਲ ਹੈ, ਜੋ ਠੀਕ ਜਾਪਦਾ ਹੈ। ਅਜਿਹੇ ਅਰਥ ਵਿਕਾਸ ਬਾਰੇ ਟ.ਕ. *ਕ੍ਰੋਸ਼.* rezati (ਕੱਟਣਾ, ਚੀਰਨਾ); ਸਬੰਧਤ rezati (ਗੜਗੜਾਉਣਾ)

**ਟੱਬਰ** ਪਰਿਵਾਰ, ਸੰਤਾਨ – *ਫ਼ਾਰਸੀ* **ਤਬਾਰ,** ਘਰਾਣਾ, ਖਾਨਦਾਨ, ਔਲਾਦ

**ਟਰੈਕਟਰ** ਇਕ ਮਸ਼ੀਨ, ਜਿਸ ਨਾਲ ਖੇਤੀਬਾੜੀ ਦਾ ਕੰਮ ਕੀਤਾ ਜਾਂਦਾ ਹੈ — *ਅੰਗ.* tractor, ਮੂਲ ਤੌਰ ਤੇ ਭਾਰੀਆਂ ਵਸਤੂਆਂ ਨੂੰ ਖਿੱਚਣ ਦੀ ਮਸ਼ੀਨਰੀ; ਟਰਾਲੀ ਨੂੰ ਖਿੱਚਣ ਦੀ ਮਸ਼ੀਨਰੀ [√tract-; ਭੂ.ਕਿਰ. ਵਲੋਂ *ਲਾਤ.* √trah, ਖਿੱਚਣਾ]; ਸਬੰਧਤ *ਅੰਗ.* attract, ਖਿੱਚ ਪਾਉਣਾ

**ਟਵਿਲ** ਇਕ ਪ੍ਰਕਾਰ ਦਾ ਖੇਸੀ ਦੀ ਬੁਣਤੀ ਵਾਲਾ ਕੱਪੜਾ — *ਅੰਗ.* twill; ਮੂਲ ਤੌਰ ਤੇ ਦੂਹਰੇ ਧਾਗੇ ਨਾਲ ਬੁਣਿਆ ਕੱਪੜਾ [twi, ਸਮਾਨ, two, ਦੋ]

~**ਟੂਲ** ਉਕਤ ਦਾ ਵਿਕਸਤ ਰੂਪ

**ਟਾਈਪ** ਸਿੱਕਾ ਢਾਲ ਕੇ ਬਣਾਏ ਅੱਖਰ, ਜੋ ਛਾਪੇ ਦੇ ਕੰਮ ਆਉਂਦੇ ਹਨ < *ਯੂਨਾ.* typos, ਆਕ੍ਰਿਤੀ, ਅੰਕ, ਨਮੂਨਾ; ਮੂਲ ਅਰਥ 'ਸੱਟ ਮਾਰਨ ਜਾਂ ਠੋਕਣ ਨਾਲ ਪਿਆ ਨਿਸ਼ਾਨ, ਚਿੰਨ੍ਹ' < √typ, ਸੱਟ ਮਾਰਨਾ; ਟ.ਕ. *ਅੰਗ.* tympan, ਮੂਲ ਅਰਥ 'ਢੋਲ' (ਜਿਸ ਤੇ ਡਗਾ ਮਾਰਿਆ ਜਾਂਦਾ ਹੈ)

**ਟਾਂਕਣਾ** ਜੋੜਨਾ, ਗੰਢਣਾ; ਟਾਂਕਾ ਲਾਉਣਾ; ਕਾਗਜ਼ ਉੱਤੇ ਕੋਈ ਯਾਦ-ਦਾਸ਼ਤ ਲਿਖਣਾ; *ਸਿੰਧੀ* **ਟਾਂਕਣੁ;** *ਬੰਗਾ.* **ਟਾਂਕਾ;** *ਹਿੰਦੀ* **ਟਾਂਕਨਾ;** *ਗੁਜ.* **ਟਾਂਕਵੂੰ** — *ਸੰਸ.* √taṅk, ਬੰਨ੍ਹਣਾ, ਨਾਲ ਲਾਉਣਾ

**ਟਾਂਡਾ: ਡੂੰਡਾ**

**ਟਾਫਟਾ** ਇਕ ਪ੍ਰਕਾਰ ਦਾ ਚਮਕੀਲਾ ਕੱਪੜਾ — *ਫਾਰਸੀ* **ਤਾਫਤਾ,** ਇਕ ਪ੍ਰਕਾਰ ਦਾ ਚਮਕੀਲਾ ਰੇਸ਼ਮੀ ਕੱਪੜਾ (ਮੂਲ ਅਰਥ 'ਵੱਟਿਆ ਹੋਇਆ', ਅਰਥਾਤ 'ਵੱਟੇ ਹੋਏ ਧਾਗੇ ਤੋਂ ਤਿਅਰ ਕੀਤਾ ਕੱਪੜਾ'); **ਤਾਫਤਨ,** ਵੱਟਣਾ; ਚਮਕਣਾ, ਲਿਸ਼ਕਣਾ

**ਟਾਰਚ** ਸੈਲਾਂ ਦੁਆਰਾ ਜਗਣ ਵਾਲੀ ਇਕ ਤਰ੍ਹਾਂ ਦੀ ਬੱਤੀ — *ਅੰਗ.* torch, ਇੰਜ < *ਲਾਤ.* *torca, ਘਾਹ ਫੂਸ ਨੂੰ ਵਲੇਟ ਕੇ ਬਣਾਈ ਮਸ਼ਾਲ, ਲਾਂਬੂ [√torq, ਵੱਟਣਾ, ਮਰੋੜਨਾ]

**ਨੋਟ.** ਉਕਤ ਅਰਥ-ਵਿਕਾਸ ਲਈ ਟ.ਕ. *ਸੰਸ.* valika, ਸਰਕੰਡਾ, ਘਾਹ ਫੂਸ (ਮਸ਼ਾਲ ਬਣਾਉਨ ਲਈ) < √val, ਮਰੋੜਨਾ

**ਟਾਲ** ਲੱਕੜੀ ਆਦਿ ਦਾ ਉੱਚਾ ਢੇਰ; *ਹਿੰਦੀ* **ਅਟਾਲ,** ਢੇਰ, ਦੜਾ, ਕੁੰਨੂੰ, stack; ਸਬੰਧਤ **ਅਟਾਲਾ** (ਟ.ਕ. 'ਅਟਾਲਾ ਬਣਾਉਣਾ, ਉੱਚੀ ਇਮਾਰਤ ਬਨਾਉਣਾ') — *ਸੰਸ.* aṭṭāla, (ਪਹਿਰੇ ਲਈ) ਬੁਰਜ

⇒ **ਅਟੱਲ; ਅਟਾਰੀ**

**ਟਿੱਕਾ** ਤਿਲਕ, ਰਾਜੇ ਦਾ ਵੱਡਾ ਪੁੱਤਰ, ਰਾਜ-ਗੱਦੀ ਦਾ ਅਧਿਕਾਰੀ; ਇਸਤਰੀਆਂ ਦਾ ਮੱਥੇ ਤੇ ਲਾਉਣ ਵਾਲਾ ਇਕ ਗੋਲ ਅਕਾਰ ਗਹਿਣਾ; ਦਾਗ, ਧੱਬਾ (ਟ.ਕ. 'ਕਲੰਕ ਦਾ ਟਿੱਕਾ'); *ਪ੍ਰਾਕ.* **ਟਿੱਕ;** *ਸਿੰਧੀ* **ਟਿਕੋ;** *ਉੜੀ.* **ਟਿਕਾ,** ਨਿਸ਼ਾਨ; *ਹਿੰਦੀ* **ਟੀਕਾ;** *ਮਰਾ.* **ਟਿਕੇ,** ਮੂੰਹ ਤੇ ਪਿਆ ਤਿਲ — *ਸੰਸ.* tilka, ਮੱਥੇ ਤੇ ਲਾਇਆ ਹੋਇਆ ਟਿੱਕਾ; ਤਿਲਕ ਲਾਉਣ ਦੀ ਰਸਮ (ਰਾਜ-ਗਦੀ ਤੇ ਬੈਠਣ ਲਈ); ਇਸਤਰੀਆਂ ਦੇ ਮੱਥੇ ਦਾ ਗਹਿਣਾ

~ **ਟਿੱਕਣਾ,** ਰਾਜ-ਤਿਲਕ ਲਾਉਣਾ; ਨਿਯੁਕਤ ਕਰਨਾ — ਉਪਰੋਕਤ ਤੇ ਆਧਾਰਤ

⇒ **ਟਿੱਕੀ**

**ਟਿੱਕੀ** ਰੋਟੀ; ਚੰਦ ਦਾ ਗੋਲ ਘੇਰਾ; ਮੋਰ ਦੇ ਖੰਭਾਂ ਦਾ ਗੋਲ ਨੀਲਾ ਨਿਸ਼ਾਨ; *ਸਿੰਧੀ* **ਟਿਕੀ;** *ਆਸਾ.* **ਟਿਕਰਾ;** *ਬਿਗ.* **ਟਿਕਾ;** *ਹਿੰਦੀ,* **ਟਿਕੀਆ; ਟਿੱਕਰ;** *ਗੁਜ.* **ਟੀਕੀ, ਟਿੱਕੜ;** *ਮਰਾ.* **ਟਿਕਲੀ** — ਦੇਖੋ **ਟਿੱਕਾ**

~**ਟਿਕੜੀ,** ਉਪਰੋਕਤ ਦਾ ਰੂਪਅੰਤਰ

**ਨੋਟ.** ਟਰਨਰ ਅਨੁਸਾਰ ਉਕਤ **ਟਿੱਕੀ** ਦਾ ਸਬੰਧ ṭikka ਨਾਲ ਹੈ

**ਟਿੱਡਾ** ਇਕ ਪ੍ਰਕਾਰ ਦਾ ਉਡਣਾ ਕੀਟ; *ਪ੍ਰਾਕ.* **ਟਿੰਡ;** *ਸਿੰਧੀ* **ਟਿਡੋ;** *ਗੁਜ.* **ਟੀਡ** — *ਸੰਸ.* *tṛḍḍa, ਟਿੱਡਾ; ਸਿਲ੍ਹਾ

~ **ਤ੍ਰਿੰਡਾ,** ਉਕਤ ਦਾ ਲਹਿੰਦੀ ਰੂਪ

⇒ **ਟਿੰਡਾਣਾ; ਟੀਂਡ**

**ਟਿੰਡਾਣਾ** *(ਮੁਲ.)* ਜੁਗਨੂੰ; *ਸਿੰਧੀ* **ਟੰਡਾਣ** — **ਟਿੱਡਾ** ਤੇ ਆਧਾਰਤ; ਦੇਖੋ **ਟਿੱਡਾ**

~ **ਟਿੱਡਾਣੀ** *(ਮੁਲ.),* ਫੁੱਲਾਂ ਜਾਂ ਫਲਾਂ ਨੂੰ ਲੱਗਣ ਵਾਲੇ ਕੀਟ — ਉਪਰੋਕਤ ਦਾ ਇਕ ਭੇਦ

⇒ **ਟਟਿਹਣਾ; ਟਣਾਣਾ**

**ਟਿੱਪੀ** ਗੁਰਮੁਖੀ ਲਿੱਪੀ ਦਾ ਇਕ ਚਿੰਨ੍ਹ; *ਪ੍ਰਾਕ.* **ਟਿੱਪੀ,** ਮੱਥੇ ਦਾ ਦਾਗ; *ਸਿੰਧੀ* **ਟਿਪੋ,** ਟਿੱਪੀ; *ਬੰਗਾ.* **ਟਿਪਾ,** ਟਪਕਣਾ; *ਹਿੰਦੀ* **ਟਿਪਕਾ,** ਕਤਰਾ — *ṭapp, ਕਤਰਾ (ਦੇਖੋਂ ਟਰਨਰ)

~ **ਟਿੱਪਣੀ** (ਨਿਸ਼ਾਨ ਲਾ ਕੇ) ਗ੍ਰੰਥ ਦੇ ਹਾਸ਼ੀਏ ਵਿਚ ਵਿਆਖਿਆ ਆਦਿ ਕਰਨਾ; ਆਲੋਚਨਾ (ਟ.ਕ. 'ਟੀਕਾ-ਟਿੱਪਣੀ'); ਮੂਲ ਅਰਥ 'ਨਿਸ਼ਾਨ ਲਾਉਣਾ'; ਇਸ ਲਈ 'ਨਿਸ਼ਾਨ ਦੁਆਰਾ ਸੂਚਤ ਕਰਨਾ ਆਦਿ, to mark'; ਇਸ ਲਈ 'to remark'

**ਟੀਟ** ਬਹੁਤ ਖੱਟਾ (ਟ.ਕ. 'ਖੱਟਾ ਟੀਟ'); *ਪਾਲੀ* **ਤਿੱਤ;** *ਆਸਾ.* **ਤਿਤਾ;** *ਬੰਗਾ.* **ਤਿਤਾ;** *ਹਿੰਦੀ* **ਤੀਤਾ** — *ਸੰਸ.* tikta, ਕੌੜਾ, ਤੇਜ਼, ਤਿੱਖਾ

**ਟੀਡ** ਬਿੰਡਾ (ਟ.ਕ. "ਟੀਡੁ ਲਵੈ ਮੰਝਿ ਬਾਰੇ"; ਤੁਖਾ. ਬਾਰਹਮਾਹਾ) = ਜੰਗਲ ਵਿਚ ਬਿੰਡੇ ਬੋਲਦੇ ਹਨ — **ਟਿੱਡਾ** ਦਾ ਇਕ ਭੇਦ; ਦੇਖੋ **ਟਿੱਡਾ**

**ਟੀਰਾ** ਇਕ ਪਾਸੇ ਨੂੰ ਦੇਖਣ ਵਾਲਾ, ਭੈਂਗਾ; *ਹਿੰਦੀ* **ਟੇਰਾ;** *ਬੰਗਾ.* **ਟੇਰ ਭੈਂਗਾਪਣ;** *ਉੜੀ.* **ਟੇਰਾ** — *ਸੰਸ.* ṭeraka, ਭੈਂਗਾ, ਸਮਾਨ ṭera

**ਟੁੱਕਣਾ** ਟੱਕ ਲਾਉਣਾ, ਕੱਟਣਾ; ਟੁਕੜੇ ਕਰਨਾ; *ਸਿੰਧੀ* **ਟੁਕਣੁ** — √ṭukk, ਕੱਟਣਾ < *ਸੰਸ.* √truṭ, ਤੋੜਣਾ

~ **ਟੁਕੜਾ,** ਭਾਗ, ਹਿੱਸਾ, ਭੋਰਾ; *ਬਿਹਾ.* **ਟੂਕ,** ਟੁਕੜਾ; *ਹਿੰਦੀ* **ਟੂਕ,** ਭੋਰਾ; *ਗੁਜ.* **ਟੂਕ** ਛੋਟਾ; *ਮਰਾ.* **ਟੁਕਡਾ** — ਉਪਰੋਕਤ ਤੇ ਆਧਾਰਤ

~ **ਟੁੱਕੜ,** ਟੁਕੜਾ, ਵਿਸ਼ੇਸ਼ ਕਰਕੇ ਰੋਟੀ ਦਾ; ਰੋਟੀ; *ਸਿੰਧੀ* **ਟੁਕਰੋ;** *ਬਿਹਾ.* **ਟੁਕਰੀ,** ਰੋਟੀ ਦਾ ਚੌਥਾ ਹਿੱਸਾ — ਉਪਰੋਕਤ ਦਾ ਰੂਪਅੰਤਰ

**ਟੁਚਾ** ਕਮੀਨਾ, ਘਟੀਆ — *ਸੰਸ.* tucchya, ਘਟੀਆ, ਮਮੂਲੀ; ਖਾਲੀ, ਥੋਥਾ; ਦੇਖੋ **ਤੁੱਛ**

~ **ਟਿੱਚ,** ਨਗੂਣਾ, ਨਕਾਰਾ (ਟ.ਕ. 'ਟਿੱਚ ਸਮਝਣਾ') — ਉਪਰੋਕਤ ਦਾ ਇਕ ਭੇਦ

**ਟੁੱਟਣਾ** ਭੱਜ ਜਾਣਾ, ਟੁਕੜੇ-ਟੁਕੜੇ ਹੋਣਾ; ਭੰਗ ਹੋਣਾ; *ਪ੍ਰਾਕ.* **ਟੁੱਟ-;** *ਬੰਗਾ.* **ਟੁਟਾ;** *ਮਰਾ.* **ਟੁਟਣੇਂ** — *ਸੰਸ.* √truṭ, ਟੁੱਟਣਾ; **ਤਰੁੱਟਣ,** ਉਪਰੋਕਤ ਦਾ ਲਹਿੰਦੀ ਰੂਪ; *ਸਿੰਧੀ* **ਟਰੁਟਣੁ**

~ **ਤਰੁਟੀ,** ਘਾਟ, ਨੁਕਸ, ਕਸਰ — *ਸੰਸ.* truṭi, ਘਾਟ; ਵਾਅਦਾ ਤੋੜਨ ਦਾ ਭਾਵ

**ਟੂਟੀ** ਪਾਣੀ ਨੂੰ ਖੋਲ੍ਹਣ ਜਾਂ ਬੰਦ ਕਰਨ ਲਈ ਬਣਿਆ ਪੁਰਜਾ; *ਹਿੰਦੀ* **ਟੋਟ,** ਚੁੰਝ; **ਟੋਟੀ,** ਟੂਟੀ; *ਬਿਹਾ.* **ਟੂਟੀ,** ਗਲਾ — ਸੰਸ. tuṇḍa, ਚੁੰਜ (ਦੇਖੋ ਟਰਨਰ)

**ਨੋਟ.** ਟੂਟੀ ਦਾ ਪੰਛੀ ਦੀ ਚੁੰਜ ਨਾਲ ਮੇਲ ਖਾਣਾ ਸੁਭਾਵਕ ਹੈ। ਇਸ ਦ੍ਰਿਸ਼ਟੀ ਤੋਂ *ਅੰਗ.* cock ਦਾ ਇਕ ਅਰਥ ਪਾਣੀ ਦੀ ਟੂਟੀ ਵੀ ਹੈ, ਜੋ cock (ਕੁੱਕੜ) ਦੀ ਚੁੰਜ ਅਤੇ ਇਸ ਦੇ ਸਿਰ ਦਾ ਰੂਪਕ ਹੈ

**ਟੇਲਰ** ਦਰਜ਼ੀ — *ਅੰਗ.* tailor, ਇੰਜ; ਮੂਲ ਅਰਥ 'ਕੱਪੜਿਆਂ ਦੀ ਕਟਾਈ ਕਰਨ ਵਾਲਾ' [*ਲਾਤ.* √tail, ਕੱਟਣਾ]; ਟ.ਕ. *ਅੰਗ.* curtail (ਕੱਟ ਕੇ) ਘੱਟ ਕਰਨਾ, ਛੋਟਾ ਕਰਨਾ [ਅਗੇ. cur + √tail]

**ਟੈਰ** ਛੋਟੇ ਕੱਦ ਦੀ ਘੋੜੀ; ਟੱਟੂ; *ਪ੍ਰਾਕ.* **ਟਾਰ,** ਟੱਟੂ; *ਬੰਗਾ.* **ਟਾਰ;** *ਗੁਜ.* **ਟਾਯੜੂ;** *ਹਿੰਦੀ* **ਟਾਇਰ** — *ਸੰਸ.* ṭāra, ਘੋੜਾ

**ਟੈਲੀਵਿਜ਼ਨ** ਇਕ ਤਰ੍ਹਾਂ ਦਾ ਰੇਡੀਓ, ਜਿਸ ਵਿਚ ਆਵਾਜ਼ ਤੋਂ ਇਲਾਵਾ ਬੋਲਣ ਵਾਲੇ

ਆਦਿ ਦੀ ਤਸਵੀਰ ਵੀ ਆਉਂਦੀ ਹੈ — *ਅੰਗ.* television, ਇੰਜ; ਮੂਲ ਅਰਥ 'ਦੂਰ-ਦਰਸ਼ਨ' [*ਯੂਨਾ.* tele, ਦੂਰ + *ਲਾਤ.* vision, ਦ੍ਰਿਸ਼ਟੀ; ਭੂ.ਕਿਰ. ਵਲੋਂ √vid, ਦੇਖਣਾ]; ਸਜਾਤੀ *ਸੰਸ.* vedana, ਗਿਆਨ, ਅਨੁਭਵ [√vid, ਜਾਣਨਾ]

**ਟੋਟਾ** ਟੁਕੜਾ; ਘਾਟ, ਕਮੀ — *ਸੰਸ.* troṭaka, ਟੁੱਟਣ; ਇਕ ਤਰ੍ਹਾਂ ਦਾ ਨਾਟਕ [√truṭ, ਟੁੱਟਣਾ]

~**ਟੋਟਕਾ,** ਕਿਸੇ ਦਵਾਈ ਦਾ ਨੁਸਖਾ; ਲਤੀਫਾ, ਚੁਟਕਲਾ; ਮੂਲ ਅਰਥ 'ਸੰਖੇਪ-ਵਧੀਆ ਗੱਲ' — ਦੇਖੋ ਉੱਪਰ

**ਨੋਟ.** ਉਪਰੋਕਤ "ਇਕ ਤਰ੍ਹਾਂ ਦਾ ਨਾਟਕ" ਅਤੇ "ਚੁਟਕਲਾ" ਦੀ ਸਾਰਥਕਤਾ ਬਾਰੇ ਦੇਖੋ *ਅੰਗ.* titbit (ਚੁਟਕਲਾ); ਮੂਲ ਅਰਥ 'ਛੋਟਾ ਟੁਕੜਾ' ਇਸ ਸਬੰਧ ਵਿਚ ਹੋਰ ਦੇਖੋ *ਅੰਗ.* bit, "a small part or short performance in a play or entertainment" (ਦੇਖੋ ਵੈਬਸਟਰ ਡਿਕਸ਼ਨਰੀ); ਮੂਲ ਅਰਥ 'ਟੋਟਾ'

**ਟੋਡੀ** ਇਕ ਰਾਗਣੀ; *ਸਿੰਧੀ* **ਟੋਡ਼ੀ;** *ਬੰਗਾ.* **ਤੋਡ਼ਿ;** *ਗੁਜ.* **ਤੋਡ਼ੀ;** *ਮਰਾ.* **ਤੋਡੀ** — *ਸੰਸ.* troṭaka, ਇਕ ਤਰ੍ਹਾਂ ਦਾ ਨਾਟਕ; ਇਕ ਰਾਗਣੀ ਦਾ ਨਾਂ [√truṭ, ਤੋੜਨਾ, ਟੁੱਟਣਾ]

**ਨੋਟ.** ਵੇਖੋ **ਟੋਟਾ** ਦੇ ਅਧੀਨ

**ਟੌਮੀ** ਬਰਤਾਨਵੀ ਸੈਨਾ ਦੇ ਸਿਪਾਹੀ ਦੀ ਉਪਾਧੀ — *ਅੰਗ.* Tommy, ਇੰਜ; ਪੂਰਨ ਰੂਪ Thomas, ਇਕ ਵਿਅਕਤੀਗਤ ਨਾਂ < *ਅਰਬੀ* teoma, ਸ਼ਾਬਦਕ ਅਰਥ 'ਜੌੜੇ', ਅਰਥਾਤ 'ਇਕ ਤੋਂ ਵੱਧ ਇਕੱਠੇ ਜਨਮੇ ਬੱਚੇ'; ਟ.ਕ. *ਅਰਬੀ* **ਤੌਅਮ,** (ਤੁਵਾਮ) ਜੌੜੇ

# ਠ

**ਠੱਗ** ਧੋਖਾ ਦੇ ਕੇ ਲੁੱਟ ਲੈਣ ਵਾਲਾ; *ਪ੍ਰਾਕ.* **ਠਗ;** *ਸਿੰਧੀ* **ਠਗੁ;** *ਬੰਗਾ.* **ਠਗ;** *ਹਿੰਦੀ* **ਠਗ** — *ਸੰਸ.* sthaga, ਚਲਾਕ, ਛਲੀਆ, ਧੋਖੇਬਾਜ [√sthag, ਛਪਾਉਣਾ, ਲੁਕਾਉਣਾ]
~ **ਠਗਾਉਣਾ,** ਕੋਈ ਗੱਲ ਝੂਠ-ਮੂਠ ਕਹਿਣਾ — ਉਕਤ ਤੇ ਆਧਾਰਤ

**ਠਗਮੂਰੀ** ਬੂਟੀ, ਜਿਸ ਨਾਲ ਬੇਹੋਸ਼ ਕਰਕੇ ਠਗ ਲੁੱਟ ਲੈਂਦੇ ਹਨ, ਠਗ ਬੂਟੀ (ਟ.ਕ. "ਭੂਲੋ ਰੇ, ਠਗਮੂਰੀ ਖਾਇ"; ਨਾਮਦੇਵ) — ਦੇਖੋ **ਠਗ + ਮੂਰੀ** ਜੜ੍ਹ, ਕੰਦ-ਮੂਲ; ਸਮਾਨ **ਮੂਲੀ**

**ਠੱਠ** ਸ਼ੋਭਾ, ਸ਼ਾਨ; ਅਡੰਬਰ; ਸਾਜ਼ਾਂ ਦੀ ਇਕਸੁਰਤਾ; ਭੀੜ, ਜਮਘਟਾ — ਦੇਖੋ **ਠਾਠ;** ਟ.ਕ. ਠੱਠ ਜੋੜਨਾ' ਜਾਂ ਠੱਠ ਬੰਨ੍ਹਣਾ'; ਟ.ਕ. "ਠੱਠਾਂ ਜੋੜ ਕੇ ਬੱਦਲਾਂ ਘਟ ਬੱਧੀ, ਵੇਖਾਂ ਕਿਹੜਾ ਦੇਸ਼ ਨਿਹਾਲ ਹੋਵੇ; ਹੀਰ ਵਾਰਿਸ (ਦੇਖੋ ਪੰ.ਕੋ.)

**ਠਰਨਾ** ਠੰਢਾ ਹੋਣਾ, ਪਾਲੇ ਨਾਲ ਸੁੰਨ ਹੋਣਾ; ਮੂਲ ਅਰਥ (ਜਿਸਮ) ਦਾ ਸਥਿਰ ਹੋਣਾ; ਜੰਮ ਜਾਣਾ; *ਸਿੰਧੀ* **ਠਰਣੁ;** *ਗੁਜ.* **ਠਰਵੁੰ;** *ਮਰਾ.* **ਠਰਣੇ,** ਪੱਕਾ ਹੋਣਾ, ਥਿਰ ਹੋਣਾ — *ਸੰਸ.* √*sthār, ਥਿਰ ਹੋਣਾ, ਜੰਮ ਜਾਣਾ < √sthar < √sthā, ਖੜਾ ਹੋਣਾ; ਟਿਕਣਾ
~ **ਠਰਾਉਣਾ,** ਸਰਦੀ ਲੱਗਣ ਨਾਲ ਸੁੰਨ ਹੋਣਾ; ਸਰਦੀ ਨਾਲ ਠੁਰ ਠੁਰ ਕਰਨਾ — ਉਕਤ ਦਾ ਇਕ ਭੇਦ

**ਠਾਕਰ** ਦੇਵਤਾ, ਦੈਵ-ਮੂਰਤੀ (ਟ.ਕ. 'ਠਾਕੁਰਦੁਆਰਾ'); ਪਰਮੇਸ਼ਰ; ਸੁਆਮੀ, ਮਾਲਕ; ਰਾਜਪੂਤਾਂ ਦੀ ਇਕ ਉਪਾਧੀ; *ਪ੍ਰਾਕ.* **ਠੱਕਰ,** ਰਾਜਪੂਤ, ਪਿੰਡ ਦਾ ਮੁਖੀ; *ਸਿੰਧੀ* **ਠਕਰੁ,** ਇਕ ਕੁੜਮ ਦਾ ਦੂਜੇ ਕੁੜਮ ਲਈ ਸੰਬੋਧਨ; *ਆਸਾ.* **ਠਾਕੁਰ,** ਬ੍ਰਹਮਣ — *ਸੰਸ.* ṭhakkura, ਦੇਵ-ਮੂਰਤੀ; ਮੁਖੀਆ
~ **ਠਕੁਰਾਣੀ,** ਰਾਜਪੂਤ ਇਸਤਰੀ; *ਹਿੰਦੀ* **ਠਾਕੁਰਾਨੀ** — ਉਪਰੋਕਤ ਦਾ ਇਲਿੰਗ ਰੂਪ

**ਠਾਟਣਾ** ਰਚਣਾ ਕਰਨਾ, ਬਣਾਉਨਾ; **ਠਾਟ,** ਰਚਨਾ, ਬਨਾਵਟ (ਕਬੀਰ; ਦੇਖੋ ਮਹਾ. ਕੋਸ਼) — *ਸੰਸ.* sthāp, ਖੜਾ ਕਰਨਾ, ਸਥਾਪਨਾ, ਨਿਰਮਾਣ ਕਰਨਾ, "to set up, erect, build" (ਦੇਖੋ ਮੋਨ.ਵਿਲ.) < √sthā, ਖੜਾ ਹੋਣਾ, ਟਿਕਣਾ, ਠਹਿਰਨਾ ਆਦਿ

**ਠਾਠ** ਛੱਪਰ ਦੀ ਛੱਤ ਦਾ ਢਾਂਚਾ; ਰਚਨਾ, ਬਣਤਰ; ਸਾਜ਼ ਸਮਾਨ; ਸਜਾਵਟ, ਸ਼ਾਨ, ਸੱਜ ਧੱਜ, ਸ਼ੋਭਾ (ਟ.ਕ. 'ਠਾਠ ਬਾਠ'); ਅਡੰਬਰ, ਦਿਖਾਵਾ; ਸਾਜ਼ਾਂ ਦੀ ਇਕਸੁਰਤਾ; ਪ੍ਰਬੰਧ — ਦੇਖੋ **ਠਾਟਣਾ,** ਰਚਨਾ ਕਰਨਾ
~ **ਠੱਟਣਾ,** ਬਣਾਉਨਾ, ਰਚਨਾ ਕਰਨਾ (ਦੇਖੋ ਪੰ.ਕੋ.); ਇਸ ਲਈ **ਠਟੜੀ,** ਝੁੱਗੀ, ਟੱਪਰੀ; **ਠਟਾ** (ਠੱਠੀ), ਬਸਤੀ (ਪੰ.ਕੋ.); ਦੇਖੋ **ਠਾਟਣਾ**

**ਠਾਠਾਬਾਗਾ** ਲਿਬਾਸ ਦੀ ਸ਼ੋਭਾ; ਬਾਹਰੀ ਸਜਾਵਟ ਜਾਂ ਦਿਖਲਾਵਾ (ਟ.ਕ. "ਲੋਗਨ ਸਿਉ ਮੇਰਾ ਠਾਠਾਬਾਗਾ"; ਮ.5) — **ਠਾਠ,** ਬਣਤਰ; ਸਜਾਵਟ + **ਬਾਗਾ,** ਪੋਸ਼ਾਕ, ਵਸਤਰ; ਦੇਖੋ **ਠਾਠ** ਅਤੇ **ਬਾਗਾ**

**ਠਾਢਾ** ਖੜੋਤਾ (ਟ.ਕ. "ਦਰਮਾਦੇ ਠਾਢੇ ਦਰਬਾਰਿ"; ਕਬੀਰ); ਸਥਿਰ, ਅਚਲ (ਟ.ਕ. "ਹਰਿ ਮੰਤ੍ਰੁ ਦੀਆ ਮਨ ਠਾਢੇ"; ਮ.4) — ਦੇਖੋ **ਠਾਟਣਾ** (ਖੜਾ ਕਰਨਾ)

**ਠਾਣ** ਥਾਂ; *ਪ੍ਰਾਕ.* **ਥਾਣ,** ਜਗ੍ਹਾ; *ਹਿੰਦੀ* **ਥਾਨਾ** — ਦੇਖੋ **ਥਾਨ**

~ **ਠਾਣਾ,** ਪੁਲਸ ਸਟੇਸ਼ਨ; ਠਹਿਰਨ ਦੀ ਜਗ੍ਹਾ (ਟ.ਕ. "ਨਿਹਚਲੁ ਤਿਨ ਕਾ ਠਾਣਾ"; ਮ.5) — ਉਪਰੋਕਤ ਦਾ ਇਕ ਭੇਦ

~ **ਠਾਉ,** ਸਥਾਨ, ਜਗ੍ਹਾ (ਟ.ਕ. "ਸੰਤ ਕੇ ਦੋਖੀ ਕਉ ਨਾਹੀ ਠਾਉ"; ਸੁਖਮਨੀ); *ਸਿੰਧੀ* **ਠਾਇ** — **ਥਾਨ** ਦਾ ਵਿਕਸਤ ਰੂਪ

**ਠਾਣਨਾ** ਮਨ ਵਿਚ ਧਾਰਨ ਕਰਨਾ, ਪੱਕਾ ਇਰਾਦਾ ਕਰਨਾ; ਮੂਲ ਅਰਥ (ਮਨ ਨੂੰ) ਟਿਕਾਉਣਾ, ਪੱਕਾ ਕਰਨਾ; ਸਬੰਧਤ **ਠਾਣ,** ਥਾਂ, ਜਗ੍ਹਾ < **ਸਥਾਨ** [√sthā, ਖੜਾ ਹੋਣਾ, ਟਿੱਕਣਾ, ਥਿਰ ਹੋਣਾ, ਇਸ ਲਈ ਰਹਿਣਾ, ਵਸਣਾ]

**ਨੋਟ. ਠਾਣਨਾ** ਅਤੇ **ਠਾਣ** ਦੀ ਪ੍ਰਸਤੁਤ ਸਾਂਝ ਲਈ ਟ.ਕ. *ਅੰਗ.* steady (ਠਹਿਰਿਆ, ਅਟੱਲ, ਅਡੋਲ); ਸਬੰਧਤ stead (ਟਿਕਾਣਾ, ਥਾਂ) < *ਭਾਰੋਪੀ* √sta, ਖੜੇ ਹੋਣਾ

**ਠੀਆ** (ਠੀਹਾ), ਬੈਠਣ ਦੀ ਥਾਂ, ਅੱਡਾ; ਤਰਖਾਣਾਂ ਦਾ ਯੰਤਰ, ਜਿਸ ਵਿਚ ਲੱਕੜੀ ਫਸਾ ਕੇ ਚੀਰਦੇ ਹਨ; ਸਰਹੱਦੀ ਚਿੰਨ੍ਹ, ਠੱਡਾ; *ਪਾਲੀ.* **ਠਿਤ,** ਖੜਾ; ਪੱਕਾ; *ਪ੍ਰਾਕ.* **ਠਿਇ,** ਸਿੱਧਾ ਖੜਾ — *ਸੰਸ.* sthita, ਖੜਾ, ਠਹਿਰਿਆ; ਦ੍ਰਿੜ [√sthā, ਖੜਾ ਹੋਣਾ]

⇒ **ਥਾਨ**

**ਠੀਕ** ਸਹੀ, ਦਰੁਸਤ; ਉਚਿਤ; *ਸਿੰਧੀ* **ਠੀਕੁ;** *ਹਿੰਦੀ* **ਠੀਕ;** ਹੋਰ ਦੇਖੋ *ਉੜੀ.* **ਠਿਕ,** ਸਥਿਰਤਾ, ਦਰੁਸਤੀ, ਸੁਨਿਸ਼ਚਤਾ; *ਹਿੰਦੀ* **ਠਿਕਾਨਾ** — *ṭhikka, ਸਥਿਰ, ਪੱਕਾ; ਠੀਕ < *ਸੰਸ.* sthita; ਭੂ.ਕਿਰ. ਵਲੋਂ sthā, ਖੜਾ ਹੋਣਾ, ਠਹਿਰਨਾ (ਦੇਖੋ ਟਰਨਰ) < *ਭਾਰੋਪੀ* √sta, ਖੜਾ ਹੋਣਾ; ਥਿਰ ਹੋਣਾ ਆਦਿ

**ਠੁੱਲਾ** ਮੋਟਾ; *ਪ੍ਰਾਕ.* **ਥੂਲ;** *ਸਿੰਧੀ* **ਥੁੱਲੋ,** ਗਾੜ੍ਹਾ; ਮੋਟਾ; *ਹਿੰਦੀ* **ਥੂਲਾ;** *ਮਰਾ.* **ਠੂਲਾ,** ਮੋਟੂ — *ਸੰਸ.* sthūla; ਦੇਖੋ **ਸਥੂਲ**

~ **ਥੁੱਲਾ,** ਉਕਤ ਦਾ ਲਹਿੰਦੀ ਰੂਪ

~ **ਠੁੱਲ,** ਮੁਟਾਪਾ (ਦੇਖੋ ਪੰ.ਕੋ.)

**ਠੇਰਾ** ਬਹੁਤ ਬੁੱਢਾ (ਜਿਵੇਂ 'ਬੁੱਢਾ-ਠੇਰਾ'); *ਪਾਲੀ* **ਥੇਰ,** (ਬੁੱਧ-ਮੱਤ), ਸੰਘ ਦਾ ਮੁਖੀ; *ਪ੍ਰਾਕ.* **ਠਵਿਰ; ਠੇਰ** — *ਸੰਸ.* sthavira, ਮੋਟਾ, ਠੋਸ, ਮਜ਼ਬੂਤ; ਬੁੱਢਾ, ਬਜ਼ੁਰਗ

⇒ **ਥੇਰ**

**ਠੋਲ੍ਹ** *(ਲਹਿੰ.)*, ਮੋਟਾ ਬੰਦਾ — *ਸੰਸ.* sthaula, ਹੱਟਾ ਕੱਟਾ, ਤਕੜਾ

~ **ਠੁਲ੍ਹ,** ਉਪਰੋਕਤ ਦਾ ਰੂਪਅੰਤਰ; ਟ.ਕ. *ਸਿੰਧੀ,* **ਠੁੱਲ੍ਹੋ**

**ਠੌਰ** ਠਹਿਰਨ ਦੀ ਥਾਂ, ਟਿਕਾਣਾ; *ਪ੍ਰਾਕ.* **ਠਾਵਰ, ਥਾਵਰ,** ਸਥਿਰ; *ਆਸਾ.* **ਠਾਵਰ;** *ਬੰਗਾ.* **ਠੌਰ,** ਸਥਿਰਤਾ, ਪਕਿਆਈ; *ਉੜੀ.* **ਠੌਰ,** ਪੱਕਾ, ਅਵੱਸ਼ — *ਸੰਸ.* sthāvara, ਥਿਰ, ਖੜਾ [√sthā, ਖੜਾ ਹੋਣਾ, ਟਿਕਣਾ]

# ਡ

**ਡਉ** (ਡਉਂ), ਜੰਗਲ ਦੀ ਅੱਗ (ਟ.ਕ. "ਆਗੈ ਦੇਖਉ ਡਉ ਜਲੈ"; ਮ.5); ਡਾਢੀ ਪਿਆਸ (ਟ.ਕ. ਡਉਂ ਲੱਗਣਾ); *ਹਿੰਦੀ* **ਦੌ** — *ਸੰਸ.* dava, ਜਲਣ; ਅਗਨੀ; ਜੰਗਲ ਦੀ ਅੱਗ [√du, ਜਲਣਾ]

⇒ **ਡਵ; ਦਵ**

**ਡਗ** ਕਦਮ, ਪੈਰ; *ਹਿੰਦੀ* **ਡਗ;** *ਮਰਾ.* **ਡਗ** — ḍag, ਕਦਮ

~ **ਡਗਰ,** ਰਸਤਾ, ਰਾਹ; *ਹਿੰਦੀ* **ਡਗਰ;** *ਉੜੀ.* **ਡਗਰ,** ਕਦਮ; ਰਸਤਾ; *ਗੁਜ.* **ਡਗਰ** — ਉਕਤ ਤੇ ਆਧਾਰਤ

~ **ਡੱਗਰ-ਰਾਹ** (ਲਹਿੰ.), ਖੁਲ੍ਹੀ ਸੜਕ

**ਡੰਗ** ਬਿੱਛੂ ਆਦਿ ਦਾ ਤਿੱਖਾ ਕੰਡਾ, ਜੋ ਜ਼ਹਿਰੀਲਾ ਹੁੰਦਾ ਹੈ; ਸੱਪ ਦਾ ਜ਼ਹਿਰੀਲਾ ਦੰਦ; *ਪ੍ਰਾਕ.* **ਡੰਕ;** *ਸਿੰਧੀ* **ਡੰਗੁ;** *ਹਿੰਦੀ* **ਡਾਂਕ** — *ਸੰਸ.* daṇśa, ਡੰਗ

**ਨੋਟ.** ਟਰਨਰ ਅਨੁਸਾਰ **ਡੰਗ** ਦਾ ਰਿਸ਼ਤਾ *ਸੰਸ.* daṇśa ਨਾਲ ਸੰਦੇਹਜਨਕ ਹੈ

**ਡੰਡ** ਇਕ ਕਸਰਤ, ਜਿਸ ਵਿਚ ਸਰੀਰ ਨੂੰ (ਡੰਡੇ ਵਾਂਗ) ਸਿੱਧਾ ਰੱਖ ਕੇ ਜ਼ਮੀਨ ਵੱਲ ਝੁਕਿਆ ਜਾਂਦਾ ਹੈ — ਦੇਖੋ **ਡੰਡਾ**

~ **ਡੰਡਉਤ,** ਸਰੀਰ ਨੂੰ (ਡੰਡੇ ਵਾਂਗ) ਸਿੱਧਾ ਕਰਕੇ ਮੱਥਾ ਟੇਕਣ ਦੀ ਕਿਰਿਆ — *ਸੰਸ.* daṇḍavat; ਮੂਲ ਰੂਪ daṇḍavat-praṇamya, ਡੰਡੇ ਵਾਂਗ ਝੁਕਣ ਦਾ ਭਾਵ

⇒ **ਡੰਡਾ**

**ਡੰਡ** ਸਜ਼ਾ; ਮੂਲ ਤੌਰ ਤੇ ਡੰਡੇ ਨਾਲ ਕੁੱਟਣ ਦਾ ਭਾਵ — *ਸੰਸ.* daṇḍa, ਡੰਡਾ, ਸੋਟਾ; ਸਜ਼ਾ, ਜੁਰਮਾਨਾ; ਬਲ ਦਾ ਪ੍ਰਯੋਗ, ਤਸ਼ੱਦਦ

~ **ਡੰਨ,** ਜੁਰਮਾਨਾ (ਟ.ਕ. 'ਡੰਨ ਲਾਉਣਾ') — ਉਕਤ ਦਾ ਰੂਪਅੰਤਰ; *ਸਿੰਧੀ* **ਡੰਨ**

⇒ **ਡੰਡਾ**

**ਡੰਡਾ** ਸੋਟਾ; *ਸਿੰਧੀ* **ਡੰਡੋ;** *ਮਰਾ.* **ਡਾਂਡਾ;** *ਉੜੀ.* **ਦੰਡਾ** — *ਸੰਸ.* daṇḍa, ਡੰਡਾ, ਸੋਟਾ; ਦੰਡ, ਜੁਰਮਾਨਾ, ਸਜ਼ਾ, ਕੈਦ; ਟ.ਕ. daṇḍaka, ਸੋਟਾ; ਪੰਗਤੀ, ਕਤਾਰ

~ **ਡੰਡੀ,** ਛਤਰੀ ਦੀ ਡੰਡੀ; ਫਲ ਜਾਂ ਫੁੱਲ ਨੂੰ ਡਾਲ੍ਹੀ ਨਾਲ ਜੋੜਨ ਵਾਲੀ ਪਤਲੀ ਸ਼ਾਖ਼; ਘੱਟ ਚੌੜਾ ਸਿੱਧਾ, ਪੱਧਰਾ ਰਸਤਾ — ਉਪਰੋਕਤ ਤੇ ਆਧਾਰਤ

⇒ **ਡੰਡ; ਡੰਡੌਤ; ਡੰਨ; ਡੰਡੀ; ਡਾਂਟ**

**ਨੋਟ.** ਡੰਡਾ ਨਿਮਨ ਅਰਥਾਂ ਦਾ ਬੋਧਕ ਬਣਦਾ ਹੈ; ਮਾਰ-ਕੁੱਟ, ਸਜ਼ਾ; ਨਿਯੰਤਰਨ; ਸੈਨਾ, ਫੌਜ (ਟ.ਕ. ਸ. kośa-daṇḍa, ਖਜ਼ਾਨਾ ਅਤੇ ਫੌਜ); ਰਾਜ-ਸੱਤਾ (ਟ.ਕ. daṇḍa-dhāra, ਰਾਜਾ); ਸੇਧ, ਸਿਧਾਈ; ਲਕੀਰ, ਸਿੱਧਾ ਰਸਤਾ, ਡੰਡੀ

**ਡਡੀਆ** ਗੋਟੇ ਦੀਆਂ ਧਾਰੀਆਂ ਵਾਲੀ ਸਾੜ੍ਹੀ (ਟ.ਕ. "ਕਹੁ ਡਡੀਆ ਬਾਧੈ ਧਨ ਖੜੀ ਪਾਹੂ ਘਰਿ ਆਏ ਮੁਕਲਾਊ ਆਏ"; ਕਬੀਰ); ਮੂਲ ਅਰਥ 'ਲਾਈਨ, ਲਕੀਰ'; ਇਸ ਲਈ 'ਧਾਰੀ, stripe' — **ਡਾਂਡ,** ਲਕੀਰ; ਦੇਖੋ **ਡਾਂਡ**

**ਡੰਭਣਾ** ਤੱਤੇ ਲੋਹੇ ਨਾਲ ਦਾਗਣਾ (ਟ.ਕ. 'ਮੱਥਾ ਡੰਭਣਾ', ਕਿਸੇ ਨੂੰ ਮਾੜੀ ਮੋਟੀ ਚੀਜ਼ ਦੇ ਕੇ ਮਗਰੋਂ ਲਾਹੁਣਾ; ਮੂਲ ਅਰਥ 'ਕਲੰਕਤ ਕਰਨਾ'); *ਸਿੰਧੀ* **ਡੰਭਣੁ;**

*ਗੁਜ.* **ਡਾਂਭਵੁੰ,** ਦਾਗਣਾ — *ਸੰਸ.* dagdha; ਭੂ.ਕਿਰ. ਵਲੋਂ √dah, ਜਲਣਾ, ਸੜਣਾ; ਦੇਖੋ ਟਰਨਰ]

⇒ **ਦਾਹ; ਦਾਗ**

**ਡਰ** ਭੈ, ਖੌਫ — *ਸੰਸ.* dara, ਇੰਜ; ਮੂਲ ਅਰਥ (ਮਾਨਸਕ ਤੌਰ ਤੇ) 'ਫਟ ਜਾਣ ਦਾ ਭਾਵ' [√dar, ਫਟਣਾ, ਪਾਟਣਾ; ਸਮਾਨ √drī]

⇒ **ਦਰਦ; ਬਿਦਾਰਨ**

**ਡਲੀ** ਛੋਟਾ ਟੁਕੜਾ (ਟ.ਕ. 'ਮਿੱਟੀ ਦੀ ਡਲੀ'; 'ਮਿਸਰੀ ਦੀ ਡਲੀ') — *ਸੰਸ.* dalanī, ਮਿੱਟੀ ਦੀ ਡਲੀ "a clod of earth" [√dal, ਟੁਕੜੇ ਕਰਨਾ ਆਦਿ]

**ਡਵ** ਜੰਗਲ ਨੂੰ ਲਗੀ ਅੱਗ (ਟ.ਕ. "ਜਿਉ ਡਵਿ ਦਧਾ ਕਾਨੁ"; ਮ.1) — **ਦਾਵਾ** ਦਾ ਵਿਕਸਤ ਰੂਪ; ਦੇਖੋ **ਦਾਵਾ**

**ਡਾਕਣੀ** ਚੁੜੇਲ; *ਪਾਲੀ* **ਡਾਕਣ;** *ਬੰਗਾ.* **ਡਾਕਿਨਿ;** *ਗੁਜ.* **ਡਾਕਣ** — *ਸੰਸ.* ḍākinī, ਕਾਲੀ ਮਾਤਾ ਦੀ ਦਾਸੀ

~ **ਡਾਇਣ** (ਡੈਣ), ਉਪਰੋਕਤ ਦਾ ਵਿਕਸਤ ਰੂਪ; *ਪ੍ਰਾਕ.* **ਡੈਣੀ;** *ਸਿੰਧੀ* **ਡੈਣੀ;** *ਉੜੀ.* **ਡੈਣਿ;** *ਹਿੰਦੀ* **ਡੈਨ**

**ਡਾਂਡ** *(ਲਹਿੰ.),* ਡੰਡਾ, ਸੋਟੀ; ਲਕੀਰ; ਸਰੀਰ ਤੇ ਪਈ ਲਾਸ — ਦੇਖੋ **ਡੰਡਾ**

~ **ਡਾਂਡਾ** (ਖੇਤ ਦੀ) ਸੀਮਾ, ਬੰਨਾ; ਮੂਲ ਅਰਥ 'ਲਕੀਰ, ਲਾਈਨ' — ਦੇਖੋ ਉੱਪਰ

**ਡਾਂਟਣਾ** ਝਿੜਕਣਾ, ਤਾੜਨਾ, ਧਮਕਾਉਣਾ — **ਡੰਡਣਾ** ਦਾ ਰੂਪਅੰਤਰ; ਦੇਖੋ **ਡੰਡਣਾ**

⇒ **ਡੰਡਾ**

**ਡਾਢਾ** ਦਿਰੜ੍ਹਤਾ ਵਾਲਾ, ਪੱਕਾ, ਜ਼ੋਰਾਵਰ; *ਪ੍ਰਾਕ.* **ਦਿਢ;** *ਉੜੀ.* **ਦੜ, ਦੜ੍ਹ** — *ਸੰਸ.* dṛḍha, ਦ੍ਰਿੜ੍ਹਤਾ ਵਾਲਾ; ਪ੍ਰਚੰਡ, ਜ਼ਬਰਦਸਤ, violent, mighty, ਆਦਿ

⇒ **ਦਿਰਿੜ੍ਹ**

**ਡਾਲ੍ਹੀ** ਛੋਟੀ ਟਹਿਣੀ — *ਸੰਸ.* dala, ਨਵੀਂ ਫੁੱਟੀ ਪੱਤੀ, ਕੂੰਬਲੀ ਆਦਿ [√dal, ਫਟਣਾ, ਫੁੱਟਣਾ, "to crack, open as a bud"] ਆਦਿ

~ **ਡਾਹਣੀ,** ਉਪਰੋਕਤ ਦਾ ਵਿਕਸਤ ਰੂਪ

**ਡਿਉੜੀ** (ਡਿਓਢੀ), ਪ੍ਰਵੇਸ਼-ਦੁਆਰ ਦੇ ਨਾਲ ਲਗਦਾ ਕਮਰਾ; ਰਾਜ-ਮਹਿਲ ਦਾ ਦਰਸ਼ਨੀ ਦਰਵਾਜ਼ਾ; ਦਹਿਲੀਜ਼; *ਗੁਜ.* **ਦੇਵੜੀ,** ਘਰ ਦੇ ਬੂਹੇ ਅੱਗੇ ਬਣਿਆ ਚਬੂਤਰਾ; *ਮਰਾ.* **ਦੇਹੁਡੀ,** ਇੰਜ; *ਸਿੰਧੀ* **ਡਿਉਢੀ,** ਪੋਰਚ — dehuḍī, ਥੜਾ, ਮਿੱਟੀ ਦੀ ਉੱਚੀ ਢੇਰੀ, mound; ਦਹਿਲੀਜ਼ < *ਸੰਸ.* dehali, ਘਰ ਦੇ ਮੋਹਰੇ ਬਣਿਆ ਚਬੂਤਰਾ; ਦਹਿਲੀਜ਼; ਟ.ਕ. dehi, ਮਿੱਟੀ ਦੀ ਉੱਚੀ ਢੇਰੀ; ਧੁੱਸੀ, ਕੰਢਾ; ਚਾਰਦੀਵਾਰੀ, ਫਸੀਲ (ਮੁਢਲੇ ਤੌਰ ਤੇ ਮਿੱਟੀ ਦੇ ਉੱਚੇ ਢੇਰ ਦੇ ਰੂਪ ਵਿਚ)

⇒ **ਦੇਹੀ**

**ਡਿੰਹ: ਦਿਵਸ**

**ਡਿੱਠਾ** ਦੇਖਿਆ; *ਪਾਲੀ* **ਡਿੱਠ;** *ਸਿੰਧੀ* **ਡਿਠੋ;** *ਹਿੰਦੀ* **ਡੀਠ;** *ਗੁਜ.* **ਦੀਠੁੰ** — *ਸੰਸ.* dṛshṭa; ਭੂ.ਕਿਰ. ਵਲੋਂ √dṛiś, ਦੇਖਣਾ

⇒ **ਦਿਸਣਾ; ਦਰਸ਼ਨ**

**ਡੁਮਨਾ** ਉਦਾਸ, ਗਮਗੀਨ — **ਦੁਮਣਾ** ਦਾ ਲਹਿੰਦੀ ਰੂਪ; ਦੇਖੋ **ਦੁਮਣਾ**

~ **ਡੁਮੜਾ,** ਉਪਰੋਕਤ ਦਾ ਰੂਪਅੰਤਰ

**ਡੂਮ** ਮਰਾਸੀ; *ਪ੍ਰਾਕ.* **ਡੋਂਬ, ਡੁੰਬ;** *ਸਿੰਧੀ* **ਡੂਮੁ;** *ਆਸਾ.* **ਡੋਮ,** ਮਾਛੀ; *ਉੜੀ.* **ਡੋਮ; ਡੰਬ** — *ਸੰਸ.* ḍomba, ਇਕ ਆਦਿ-ਵਾਸੀ ਨਿਮਨ ਜਾਤੀ ਦਾ ਵਿਅਕਤੀ, ਜੋ ਗਾਉਣ ਵਜਾਉਣ ਦਾ ਕੰਮ ਕਰਦੀ ਹੈ

**ਡੇਂਹ** *(ਲਹਿੰ.)* ਦਿਨ (ਟ.ਕ. "ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ"; ਮ.3) — **ਦੇਂਹ** ਦਾ ਇਕ ਭੇਦ; ਦੇਖੋ **ਦੇਂਹ**

~ **ਡੀਹੜਾ,** ਦਿਨ (ਟ.ਕ. "ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ"; ਫਰੀਦ) — ਉਪਰੋਕਤ ਤੇ ਆਧਾਰਤ

**ਡੇਕ** (ਡੇਂਕ), ਨਿੰਮ ਦੀ ਜਾਤੀ ਦਾ ਇਕ ਬਿਰਛ — *ਸੰਸ.* drekā, ਇੰਜ

~ **ਡਕਾਨੂੰ,** ਉਕਤ ਬਿਰਛ ਦਾ ਫਲ
⇒ **ਧਰੇਕ; ਧਰਕੋਨਾ**

**ਡੇਢ** ਇਕ ਉੱਤੇ ਅੱਧਾ; *ਪਾਲੀ* **ਦਿਯਢੋ;** *ਸਿੰਧੀ* **ਡੇਢ;** *ਬੰਗਾ.* **ਡੇਰ;** *ਉੜੀ.* **ਦੇੜ੍ਹ** — *ਸੰਸ.* dvyardha, ਢੇਡ; ਮੂਲ ਅਰਥ (ਇਕ ਪੂਰਾ) ਅਤੇ ਦੂਜਾ ਅੱਧਾ [dvy, ਦੂਜਾ + ardha, ਅੱਧਾ]
~ **ਡੂਢਾ** *(ਪੁਆਧੀ),* ਜਿਵੇਂ ਉੱਪਰ
~ **ਡਿਉਢਾ** *(ਲਹਿੰ.),* ਜਿਵੇਂ ਉੱਪਰ
⇒ **ਦੋ; ਅੱਧ; ਅੱਧ**

**ਡੋਈ** ਲੱਕੜ ਦੀ ਕੜਛੀ; *ਪ੍ਰਾਕ.* **ਡੋਅ, ਡੋਵ;** *ਸਿੰਧੀ* **ਡੋਈ;** *ਬਿਹਾ.* **ਡੋਈ;** *ਗੁਜ.* **ਡੋਈ;** *ਹਿੰਦੀ* **ਡੋਈ** — dova, ਚਮਚਾ (ਦੇਖੋ ਟਰਨਰ); ਸੰਭਵ ਤੌਰ ਤੇ < *ਸੰਸ.* darvi, ਕੜਛੀ

**ਡੋਸ** *(ਲਹਿੰ.)* ਔਗਣ — **ਦੋਸ਼** ਦਾ ਵਿਕਸਤ ਰੂਪ; ਦੇਖੋ **ਦੋਸ਼**
~ **ਡੋਸੜਾ,** ਔਗਣ (ਟ.ਕ. "ਮੰਞੁ ਕੁਚਜੀ ਅੰਮਾਵਣਿ ਡੋਸੜੇ"; ਮ.1) — ਉਕਤ ਦਾ ਵ੍ਰਿਧੀ ਰੂਪ

**ਡੋਹ** *(ਲਹਿੰ.),* ਪਾਪ, ਅਪਰਾਧ; *ਸਿੰਧੀ* **ਡੋਹੁ** — **ਡੋਸ** ਦਾ ਰੂਪਅੰਤਰ; ਦੇਖੋ **ਡੋਸ**
⇒ **ਦੋਸ਼**

**ਡੋਂਗਾ** ਸਬਜ਼ੀ ਆਦਿ ਪਾਉਣ ਲਈ ਇਕ ਕਿਸਮ ਦਾ ਚੌੜੇ ਮੂੰਹ ਵਾਲਾ ਭਾਂਡਾ; ਬੇੜੀ; ਕਿਸ਼ਤੀ; *ਪ੍ਰਾਕ.* **ਡੋਂਗੀ,** ਪਾਨ ਰੱਖਣ ਵਾਲਾ ਡੱਬਾ; *ਆਸਾ.* **ਡੋਂਗਾ,** ਬੇੜੀ; *ਬੰਗਾ.* **ਡੋਨ;** *ਉੜੀ.* **ਡੁੰਗਿ;** *ਮਰਾ.* **ਡੋਂਗਾ,** ਇਕ ਤਰ੍ਹਾਂ ਦੀ ਬੇੜੀ — ḍaṅga, ਪਾਣੀ ਦਾ ਕੁੰਡ; ਕਿਸ਼ਤੀ
**ਨੋਟ.** ਟ.ਕ. *ਫਾਰਸੀ* **ਕਿਸ਼ਤੀ** (ਬੇੜੀ; ਪਿਆਲਾ, ਰਕਾਬੀ); ਹੋਰ ਦੇਖੋ *ਅੰਗ.* vessel (ਕਟੋਰਾ, ਪਿਆਲਾ; ਹੋਰ ਅਰਥ 'ਬੇੜੀ, ਜਹਾਜ਼)

# ਢ

**ਢਹਿਣਾ** ਡਿਗਣਾ (ਜਿਵੇਂ ਮਕਾਨ ਦਾ); ਕੁਸ਼ਤੀ ਵਿਚ ਪਿੱਠ ਲਗਣੀ; ਬਰਬਾਦ ਹੋਣਾ; (*ਪੋਠੋ.*) ਬਹੁਤ ਗਲ ਜਾਣਾ (ਜਿਵੇਂ ਦਾਲ ਜਾਂ ਚਾਵਲ); ਨਰਮ ਹੋਣਾ (ਟ.ਕ. "ਲੋਹਾ ਮਾਰਿਣ ਪਾਈਐ ਢਹੈ ਨ ਹੋਇ ਕਪਾਸ"; ਮ.1) — *ਸੰਸ.* √dhvas, ਗਿਰਨਾ, ਨਸ਼ਟ ਹੋਣਾ; ਸਮਾਨ √dhvans

⇒ **ਢੱਠਣਾ**

**ਢਕਣਾ** ਕੱਜਣਾ, ਬੰਦ ਕਰਨਾ, ਲੁਕਾਉਣਾ; *ਪ੍ਰਾਕ.* **ਢੱਕ-;** *ਸਿੰਧੀ* **ਢਕਣੁ;** *ਬੰਗਾ.* **ਢਾਕਾ;** *ਹਿੰਦੀ* **ਢਾਂਕਨਾ;** *ਮਰਾ.* **ਢਾਂਕਣੇ** — *ਸੰਸ.* ḍhakkan (ਦਰਵਾਜ਼ਾ) ਬੰਦ ਕਰਨ (ਦੇਖੋ ਟਰਨਰ)

**ਢੱਠਾ** ਡਿਗਿਆ ਹੋਇਆ, ਨਸ਼ਟ (ਟ.ਕ. 'ਢੱਠਾ ਖੂਹ') — *ਸੰਸ.* dhvasta, ਡਿਗਿਆ, ਨਸ਼ਟ ਹੋਇਆ [ਭੂ.ਕਿਰ. ਵਲੋਂ √dhvas, ਡਿਗਣਾ, ਨਸ਼ਟ ਹੋਣਾ]

~ **ਢੱਠਣਾ,** ਡਿਗਣਾ; ਚਿੱਤ ਹੋਣਾ — ਉਪਰੋਕਤ ਤੇ ਆਧਾਰਤ

⇒ **ਢਹਿਣਾ**

**ਢਲਣਾ** (ਢਾਲਣਾ), ਘਟਣਾ, ਉੱਤਰਨਾ, ਜਿਵੇਂ ਦਿਨ ਦਾ (ਟ.ਕ. 'ਦਿਨ ਢਲਣਾ'); ਨਰਮ ਹੋਣਾ, ਜਿਵੇਂ ਬਰਫ ਜਾਂ ਧਾਤ ਦਾ ਪਿਘਲਣਾ (ਟ.ਕ. 'ਬਰਫ ਢਲਣਾ'; 'ਲੋਹਾ ਢਾਲਣਾ'); ਮੁਰਝਾਉਣਾ (ਟ.ਕ. "ਪਬਨਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰੁ"; ਮ.1); (ਧਰਤੀ ਦੇ ਤਲ ਦਾ) ਥੱਲੇ ਨੂੰ ਜਾਣਾ (ਟ.ਕ. 'ਢਾਲ'; 'ਢਲਾਨ'); ਥੱਲੇ ਨੂੰ ਸੁੱਟਣਾ, ਜਿਵੇਂ ਚੌਪੜ ਦਾ ਪਾਸਾ (ਟ.ਕ. 'ਪਾਸਾ ਢਾਲਣਾ') — *ḍhal, ਥੱਲੇ ਨੂੰ ਝੁਕਨਾ (ਦੇਖੋ ਟਰਨਰ)

~ **ਢਾਲਾ** ਬਨਾਵਟ, ਰਚਨਾ (ਟ.ਕ. "ਕੰਚਨ ਕਾਇਆ ਸੁਇਨੇ ਕੀ ਢਾਲਾ"; ਮ.1) — **ਢਾਲਣ** ਤੇ ਆਧਾਰਤ

**ਨੋਟ.** ਅਰਥ-ਵਿਕਾਸ ਲਈ ਟ.ਕ. ਕਿਸੇ ਚੀਜ਼ ਦੀ ਪਕਿਆਈ, ਚੜ੍ਹਤ ਆਦਿ ਦਾ ਘਟਣਾ, ਉੱਤਰਨਾ (= ਦਿਨ ਦਾ ਢਲਣਾ; ਧਰਤੀ ਦੀ ਉਤਰਾਈ, ਅਰਥਾਤ ਢਲਾਨ); ਨਰਮ ਹੋਣਾ, ਪਿਘਲਣਾ (= ਬਰਫ ਜਾਂ ਲੋਹਾ ਪਿਘਲਣਾ); ਪਿਘਲਾਉਣਾ = ਵਹਾਉਣਾ, to cause to flow; to pour, ਅਰਥਾਤ ਪਾਉਣਾ, ਸੁੱਟਣਾ ('ਪਾਸਾ ਢਾਲਣਾ'); ਉਕਤ ਸਬੰਧ ਵਿਚ ਹੋਰ ਦੇਖੋ *ਅੰਗ.* cast, ਸੁੱਟਣਾ, ਪਾਸਾ ਢਾਲਣਾ (ਟ.ਕ. cast dice); ਪਾਉਣਾ (ਜਿਵੇਂ ਵੋਟ); ਢਾਲਣਾ, ਜਿਵੇਂ ਲੋਹਾ (ਟ.ਕ. cast-iron); ਹੋਰ ਦੇਖੋ cast (ਨਾਂਵ) ਪਾਸੇ ਦੀ ਸੱਟ; ਢਲਾਈ; ਆਕਾਰ, ਰੂਪ (ਟ.ਕ. **ਢਾਲਾ,** ਢੁੱਕਵਾਂ ਅਰਥ 'a cast, mould')

**ਢਾਹ** ਢਾਉਣ ਦਾ ਭਾਵ; ਦਰਿਆ ਦੀ ਮਾਰ ਨਾਲ ਕੰਢੇ ਦੇ ਢਹਿਣ ਦਾ ਭਾਵ; ਦਰਿਆ ਦਾ ਉੱਚਾ ਕੰਢਾ — *ਸੰਸ.* √dhvas, ਡਿਗਣਾ; ਨਸ਼ਟ ਹੋਣਾ

~ **ਢਾਹਾ,** ਪਾਣੀ ਦੀ ਖਾਰ ਤੋਂ ਬਣਿਆ ਦਰਿਆ ਦਾ ਉੱਚਾ ਕੰਢਾ; ਦਰਿਆ ਦੇ ਕੰਢੇ ਵਾਲਾ ਇਲਾਕਾ; ਸਮਾਨ **ਢਹਾ** — ਉਪਰੋਕਤ ਤੇ ਆਧਾਰਤ

⇒ **ਢਾਉਣਾ**

**ਢਾਂਗਰਾ** *(ਪੋਠੋ.),* ਦਰਖਤਾਂ ਦੀਆਂ ਟਾਹਣੀਆਂ ਲਾਹੁਣ ਲਈ ਲੰਮੀ ਪਤਲੀ ਖੂੰਟੀ (ਜਾਂ ਦਾਤੀ) ਵਾਲੀ ਲੱਕੜੀ — *ਸੰਸ.* lāngula, ਹਲ; ਨਾਰੀਅਲ ਦਾ

ਬਿਰਛ; ਢਾਂਗਾ, "a kind of pole used in gathering fruit from a tree"

~ **ਢਾਂਗਾ** — ਉਪਰੋਕਤ ਦਾ ਇਕ ਭੇਦ

**ਢੀਠ** ਨਿਰਲੱਜ, ਗੁਸਤਾਖ, ਜ਼ਿਦੀ; *ਉੜੀ.* **ਧਿਟ;** *ਹਿੰਦੀ* **ਢੀਠ,** *ਗੁਜ.* **ਧੀਟ;** *ਮਰਾ.* **ਧਟ; ਧਿੱਟ** — *ਸੰਸ.* dhrshta, ਇੰਜ (ਰਿ.ਵੇ.)

**ਢੁੱਕਣਾ** ਨੇੜੇ ਪਹੁੰਚਣਾ; ਫੱਬਣਾ, ਠੀਕ ਬੈਠਣਾ; *ਪ੍ਰਾਕ.* **ਢੁਕ–;** *ਸਿੰਧੀ* **ਢੁੱਕਣੁ;** *ਬੰਗਾ.* **ਢੁਕਾ,** ਦਾਖਲ ਹੋਣਾ; *ਉੜੀ.* **ਢੁਕਿਬਾ** — *ਸੰਸ.* √ḍhuk, ਪਹੁੰਚਾਉਣਾ

⇒ **ਢੋਆ**

**ਢੁੱਟਾ** *(ਲਹਿੰ.)*, ਭੈੜਾ ਬੰਦਾ, ਬਦਮਾਸ਼ — *ਸੰਸ.* dushta, ਪਾਪੀ, ਗੁੰਡਾ [√duh, ਬੁਰਾ ਆਚਾਰ ਕਰਨਾ; ਦੇਖੋ ਟਰਨਰ]

⇒ **ਦੁਸ਼ਟ**

**ਢੋਆ** ਬਰਾਤ ਦੇ ਢੁੱਕਣ ਦਾ ਭਾਵ, ਢੁਕਾਉ (ਟ.ਕ. "ਮਿਲਿ ਇਕਤ੍ਰ ਹੋਏ ਸਹਜਿ ਢੋਏ"; ਮ.5); ਭੇਟ ਕੀਤੀ ਵਸਤੂ; ਲਾੜੀ ਦੇ ਵਿਆਹ ਤੋਂ ਪਹਿਲਾਂ ਭੇਜੇ ਗਏ ਵਸਤਰ ਆਦਿ; ਮੇਲ, ਮੁਲਾਕਾਤ (ਦੇਖੋ ਮਹਾ.ਕੋਸ਼) — ḍhauka < *ਸੰਸ.* — ḍhaukana, ਢੋਆ (ਦੇਖੋ ਟਰਨਰ)

~ **ਢੋਈ,** ਰਸਾਈ, ਪਹੁੰਚ; ਓਟ, ਸਹਾਰਾ, ਆਸਰਾ (ਟ.ਕ. "ਜਾਕਉ ਮੁਸਕਲ ਅਤਿ ਬਣੈ, ਢੋਈ ਕੋਇ ਨ ਦੇਇ; ਮ.5) — ਦੇਖੋ ਉੱਪਰ

~ **ਢੋਅ,** ਮੇਲ, ਸਬੱਬ, ਬਿਧ, ਮੌਕਾ (ਟ.ਕ. 'ਢੋਅ ਮਿਲਣਾ'; 'ਢੋਅ ਮੇਲ'); ਵਿਆਹ ਦੀ ਪਹਿਲੀ ਰਾਤ (ਦੇਖੋ ਪੰ.ਕੋਸ਼) — ਦੇਖੋ ਉੱਪਰ

⇒ **ਢੁੱਕਣਾ**

**ਢੋਣਾ** ਭਾਰ ਚੁੱਕ ਕੇ ਇਕ ਥਾਂ ਤੋਂ ਦੂਜੀ ਥਾਂ ਪਹੁੰਚਾਉਣਾ; ਪੇਸ਼ ਕਰਨਾ, ਲਿਆਉਣਾ; ਭੀੜਣਾ, ਬੰਦ ਕਰਨਾ; *ਪ੍ਰਾਕ.* **ਢੋਵਣ,** ਮਿਲਣ; *ਸਿੰਧੀ* **ਢੋਇਣੁ,** ਢੋਣਾ; *ਬੰਗਾ.* **ਢੋਯਾ;** *ਹਿੰਦੀ* **ਢੋਨਾ** — √ḍhauk, ਪਹੁੰਚਾਉਣਾ, ਪੇਸ਼ ਕਰਨਾ

⇒ **ਢੁੱਕਣਾ**

# ਤ

**ਤੱਸ** *(ਲਹਿੰ.)*, ਪਿਆਸ; *ਸਿੰਧੀ* **ਤਸੋ,** ਭੁੱਖ ਤੇ ਪਿਆਸ — *ਸੰਸ.* tarsha, ਪਿਆਸ [√tṛsh, ਪਿਆਸਾ ਹੋਣਾ]
~ **ਤੱਸਾ** *(ਲਹਿੰ.)*, ਪਿਆਸਾ
⇒ **ਤ੍ਰਿਸ਼ਨਾ**

**ਤਸਕਰ** ਚੋਰੀ ਕਰਨ ਵਾਲਾ, ਚੋਰ (ਟ.ਕ. "ਤੇ ਤਸਕਰ ਜੋ ਨਾਮ ਨ ਲੇਵਹਿ"; ਮ.1) — *ਸੰਸ.* taskara, ਇੰਜ [tas + kara]
+ *ਕ੍ਰੋਸ਼.* tat, ਚੋਰ
~ **ਤਸ,** ਚੋਰ (ਟ.ਕ. "ਭਵਨ ਭਯਾਨ ਅੰਧਕਾਰ ਤ੍ਰਾਸ ਤਸ ਕੋ"; ਭਾਗੁਰ) — ਉਪਰੋਕਤ ਦਾ ਸੰਖੇਪ ਰੂਪ
**ਨੋਟ.** ਮੋਨ.ਵਿਲ. ਨੇ 'ਯਾਸਕ' ਦੇ ਹਵਾਲੇ ਸਹਿਤ *ਸੰਸ.* taskara ਦਾ ਮੂਲ ਰੂਪ tatkara (tat-) ਦੱਸਿਆ ਹੈ, ਜਿਸ ਦੀ *ਕ੍ਰੋਸ਼.* tat, ਚੋਰ ਤੋਂ ਭਲੀ-ਭਾਂਤ ਪੁਸ਼ਟੀ ਹੁੰਦੀ ਹੈ

**ਤਸਕੀਨ** ਸ਼ਾਂਤੀ, ਤਸੱਲੀ, ਧੀਰਜ; ਮੂਲ ਅਰਥ (ਮਾਨਸਿਕ) ਠਹਿਰਾਉ — *ਅਰਬੀ* **ਤਸਕੀਨ,** ਤਸੱਲੀ, ਧੀਰਜ [√**ਸਕਨ,** ਠਹਿਰਨਾ; ਰਹਿਣਾ]; ਟ.ਕ. **ਮਸਕਨ,** ਰਹਿਣ ਦੀ ਥਾਂ, ਨਿਵਾਸ (ਮ + ਸਕਨ)
⇒ **ਸਕੂਨ; ਮਸਕੀਨ**

**ਤਸ਼ਤਰੀ** ਥਾਲੀ — *ਫ਼ਾਰਸੀ* **ਤਸ਼ਤਰੀ** ਥਾਲੀ, ਪਲੇਟ; ਟ.ਕ. **ਤਸ਼ਤ,** ਹੱਥ ਮੂੰਹ ਧੋਣ ਵਾਲੀ ਚਿਲਮਚੀ
~ **ਤਾਸੀ,** ਛੋਟੀ ਥਾਲੀ — *ਫ਼ਾਰਸੀ* **ਤਾਸ,** ਪਿਆਲਾ, ਥਾਲ (ਟ.ਕ. 'ਤਾਸ-ਏ-ਜ਼ਰ', ਸੋਨੇ ਦਾ ਥਾਲ, ਅਰਥਾਤ ਸੂਰਜ) — **ਤਸ਼ਤ** ਦਾ ਸੰਖੇਪ ਰੂਪ

**ਤਸ਼ੱਦਦ** ਸਖ਼ਤੀ, ਜ਼ੁਲਮ, ਜਬਰ; ਤੀਬਰਤਾ, ਪਰਬਲਤਾ — *ਅਰਬੀ* **ਤਸ਼ੱਦਦ,** ਜ਼ੁਲਮ, ਜਬਰ, ਕਠੋਰਤਾ ਆਦਿ (ਤ + ਸ਼ੱਦਦ); [√**ਸ਼ੱਦ,** ਸਖਤੀ ਕਰਨਾ]; **ਸ਼ੱਦ,** ਸਖਤ ਕਰਨਾ, ਉੱਚੀ ਸੁਰ ਕੱਢਣਾ, (ਲਿਖਤ ਵਿਚ) ਅਧਕ ਦਾ ਨਿਸ਼ਾਨ, ਜੋ ਸਬੰਧਤ ਧੁਨੀ ਨੂੰ ਬਲ ਦਿੰਦਾ ਹੈ; ਹੋਰ ਦੇਖੋ **ਸ਼ਿੱਦਤ,** ਸਖਤੀ, ਜਬਰ, ਜ਼ੋਰ, ਪਰਚੰਡਤਾ, ਤੀਬਰਤਾ

**ਤਸਦੀਕ** ਪ੍ਰਮਾਣਕ ਸਿੱਧ ਕਰਨ ਦਾ ਭਾਵ; ਮੂਲ ਅਰਥ 'ਸੱਚਾ ਜਾਂ ਠੀਕ ਸਿੱਧ ਕਰਨ ਦਾ ਭਾਵ' — *ਅਰਬੀ* **ਤਸਦੀਕ,** ਸੱਚ ਜਾਣਨਾ, ਮੰਨ ਲੈਣਾ; ਸਚਾਈ, ਸਹੀ, ਸਬੂਤ, ਗਵਾਹੀ [√**ਸਦਕ,** ਸੱਚ ਬੋਲਣਾ]; ਟ.ਕ. **ਸਾਦਿਕ,** ਸਚਾਈ ਵਾਲਾ, ਸੱਚਾ, ਅਸਲੀ
⇒ **ਸਿਦਕ**

**ਤਸਬੀ** ਨਾਮ ਜਪਣ ਲਈ ਮਣਕਿਆਂ ਦੀ ਮਾਲਾ; ਮੂਲ ਅਰਥ (ਪਰਮਾਤਮਾ ਦੀ) 'ਸ਼ੋਭਾ ਕਰਨਾ, ਵਡਿਆਈ ਕਰਨਾ' — *ਅਰਬੀ* **ਤਸਬੀਹ,** ਖ਼ੁਦਾ ਦੀ ਵਡਿਆਈ ਕਰਨਾ; ਸਿਮਰਨੀ [√**ਸੁਬਹ**]; ਟ.ਕ. **ਸੁਬਹਾਨ,** ਅੱਲਾਹ ਨੂੰ ਯਾਦ ਕਰਨਾ; ਹੈਰਾਨ ਤੇ ਪ੍ਰਸੰਸਾ ਬੋਧਕ ਸ਼ਬਦ, ਵਿਸਮੈ-ਬੋਧਕ ਸ਼ਬਦ

**ਤਸ਼ਰੀਹ** ਖੋਲ੍ਹ ਕੇ ਦੱਸਣ ਦਾ ਭਾਵ, ਵਿਆਖਿਆ; ਮੂਲ ਅਰਥ 'ਖੋਲ੍ਹਣ ਦਾ ਭਾਵ' — *ਅਰਬੀ* **ਤਸ਼ਰੀਹ,** ਖੋਲ੍ਹਣਾ; ਵਿਆਖਿਆ ਕਰਨਾ, ਪ੍ਰਗਟ ਕਰਨਾ [√**ਸ਼ਰਹ,** ਖੋਲ੍ਹਣਾ]; ਟ.ਕ. **ਸ਼ਰਾਹ,** ਵਿਆਖਿਆ, assessment
**ਨੋਟ. ਸ਼ਰਹ** (ਵਿਆਖਿਆ) ਅਤੇ **ਸ਼ਰ੍ਹਾ** (ਧਰਮ) ਦੀ ਹਾਲਤ ਵਿਚ ਤਰਤੀਬਵਾਰ

ਅੰਤਮ ਧੁਨੀ 'ਹੇ' ਅਤੇ 'ਐਨ' ਦੀ ਸੂਚਕ ਹੈ

**ਤਸ਼ਰੀਫ** ਵਡਿਆਈ, ਸਨਮਾਨ (ਟ.ਕ. 'ਤਸ਼ਰੀਫ ਲਿਆਉਣਾ', ਬਿਰਾਜਣਾ, ਪਧਾਰਨਾ; ਮੂਲ ਰੂਪ ਵਿਚ 'ਇੱਜ਼ਤ ਬਖਸ਼ਣਾ, ਰੌਣਕ ਵਧਾਉਣਾ') — *ਅਰਬੀ* **ਤਸ਼ਰੀਫ,** ਵਡਿਆਈ ਦੇਣਾ; ਸ਼ਾਹੀ ਸਰੋਪਾ (ਤ + ਸ਼ਰੀਫ); [√**ਸ਼ਰਫ,** ਵੱਡਾ ਹੋਣਾ]; ਟ.ਕ. **ਮੁਸ਼ਰਿਫ,** ਉੱਚਾ, ਵਡਿਆਇਆ, ਉੱਚੇ ਥਾਂ ਚੜ੍ਹਣ ਵਾਲਾ; ਮੀਰ ਮੁਨਸ਼ੀ (ਮੁ + ਸ਼ਰਿਫ)

⇒ **ਸ਼ਰੀਫ**

**ਤਸੱਲੀ** ਸੰਤੁਸ਼ਟੀ, ਢਾਰਸ; ਨਿਸ਼ਚਾ — *ਅਰਬੀ* **ਤਸੱਲੀ,** ਧੀਰਜ, ਨਿਸ਼ਾ [√**ਸਲਵ,** ਖੁਸ਼ ਹੋਣਾ]; ਟ.ਕ. **ਇਸਲਾ,** ਤਸੱਲੀ

**ਨੋਟ.** ਪਲੈਟਸ ਨੇ *ਅਰਬੀ* √**ਸਲਵ** ਦਾ ਅਰਥ ਖੁਸ਼ ਹੋਣ ਤੋਂ ਇਲਾਵਾ ਭੁੱਲ ਜਾਣਾ, "to be forgetful" ਅਤੇ **ਤਸੱਲੀ** ਦਾ ਮੂਲ ਅਰਥ "being diverted from remembrance" ਵਜੋਂ ਦਿੱਤਾ ਹੈ। ਇਸ ਹਿਸਾਬ ਨਾਲ **ਤਸੱਲੀ** ਦਾ ਮੂਲ ਅਰਥ 'ਯਾਦ ਜਾਂ ਸਮ੍ਰਿਤੀ', ਅਰਥਾਤ 'ਸੋਚ (care') ਤੋਂ ਲਾਂਭੇ ਹੋਣ ਦਾ ਬਣਦਾ ਹੈ

**ਤਸੱਵਰ: ਤਸਵੀਰ**

**ਤਸਵੀਰ** ਮੂਰਤ, ਚਿੱਤਰ — *ਅਰਬੀ* **ਤਸਵੀਰ,** ਮੂਰਤ, ਸ਼ਕਲ, ਰੂਪ; ਚਿੱਤਰ; ਢੰਗ, ਨਮੂਨਾ [√**ਸਵਰ,** ਰੂਪ ਦੇਣਾ]; ਟ.ਕ. **ਤਸੱਵਰ,** ਖਿਆਲ, ਕਲਪਨਾ; ਮੂਲ ਅਰਥ 'ਮਾਨਸਿਕ ਚਿੱਤਰ (ਤ + ਸੱਵਰ)

⇒ **ਮੁਸੱਵਰ**

**ਨੋਟ. ਤਸਵੀਰ** ਅਤੇ **ਤਸੱਵਰ** ਦੀ ਅਰਥਗਤ ਸਾਂਝ ਲਈ ਦੇਖੋ *ਅੰਗ.* image (ਮੂਰਤੀ, ਚਿੱਤਰ); ਸਬੰਧਤ imagination (ਖਿਆਲ, ਤਸੱਵਰ)। ਇੰਜ ਹੀ *ਅੰਗ.* idol (ਬੁੱਤ, ਮੂਰਤੀ); ਸਬੰਧਤ idea (ਖਿਆਲ ਵਿਚਾਰ)। ਫਿਰ ਇਹੀ ਗੱਲ **ਚਿੱਤਰ** ਅਤੇ **ਚਿੱਤ** ਦੀ ਆਪਸੀ ਸਾਂਝ ਤੋਂ ਵੀ ਸਿੱਧ ਹੁੰਦੀ ਹ

**ਤਸੀਹਾ** ਕਸ਼ਟ, ਤਕਲੀਫ (ਟ.ਕ. 'ਤਸੀਹੇ ਦੇਣਾ'); ਮੂਲ ਅਰਥ 'ਪਾੜਨਾ' — *ਅਰਬੀ* **ਤਸਦੀਅ਼,** ਸਰਦਰਦ; ਕਸ਼ਟ [√**ਸਦਅ਼,** ਪਾੜਨਾ]; ਟ.ਕ. **ਸੁਦਾਅ਼,** ਸਿਰਦਰਦ

**ਨੋਟ.** ਉਪਰੋਕਤ ਵਾਂਗ *ਫ਼ਾਰਸੀ* **ਦਰਦ** (ਪੀੜ) ਦਾ ਮੂਲ ਸਬੰਧ **ਦਰੀਦਨ** (ਪਾੜਨਾ) ਨਾਲ ਹੈ; ਦੇਖੋ **ਦਰਦ**

**ਤਸੀਲ** ਸਰਕਾਰੀ ਮਾਮਲਾ ਦਾਖਲ ਕਰਨ ਦੀ ਥਾਂ; ਜ਼ਿਲ੍ਹੇ ਦਾ ਇਕ ਹਿੱਸਾ; ਮਾਲ-ਅਫਸਰ ਦੀ ਕਚਹਿਰੀ — *ਅਰਬੀ* **ਤਹਸੀਲ,** ਹਾਸਲ ਕਰਨਾ, ਜਮ੍ਹਾ ਕਰਨਾ, ਇਲਮ ਸਿੱਖਣਾ; ਮਸੂਲ; ਖਰਾਜ; ਆਮਦਨੀ [√**ਹਸਲ,** ਪ੍ਰਾਪਤ ਕਰਨਾ]

⇒ **ਹਾਸਲ; ਮਸੂਲ**

**ਤਹੱਕਮ** ਹੁਕਮ ਚਲਾਉਣਾ ਦਾ ਭਾਵ, ਦਾਬਾ — *ਅਰਬੀ* **ਤਹੱਕੁਮ,** ਹਕੂਮਤ ਕਰਨਾ, ਦਾਬਾ ਪਾਉਣਾ, ਜ਼ਬਰਦਸਤੀ (ਤ + ਹੱਕੁਮ); [√**ਹਕਮ,** ਹੁਕਮ ਕਰਨਾ]

⇒ **ਹੁਕਮ; ਹਕੂਮਤ**

**ਤਹੱਮਲ** ਧੀਰਜ, ਬਰਦਾਸ਼ਤ ਦੀ ਸ਼ਕਤੀ; ਮੂਲ ਅਰਥ 'ਭਾਰ ਚੁੱਕਣ ਦਾ ਭਾਵ' — *ਅਰਬੀ* **ਤਹੱਮੁਲ,** ਭਾਰ ਚੁੱਕਣਾ, ਬਰਦਾਸ਼ਤ ਕਰਨਾ, ਸਹਿਣਸ਼ੀਲਤਾ, ਸਬਰ [√**ਹਮਲ,** ਭਾਰ ਚੁੱਕਣਾ, to bear]; ਟ.ਕ. **ਹੱਮਾਲ,** ਭਾਰ ਢੋਣ ਵਾਲਾ, ਪਾਂਡੀ, ਕੁਲੀ

⇒ **ਹਮਲ**

**ਤਹਿਸ** ਜਿਵੇਂ **ਤਹਿਸ ਨਹਿਸ,** ਤਬਾਹ, ਬਰਬਾਦ (ਟ.ਕ. 'ਤਹਿਸ ਨਹਿਸ' ਹੋਣਾ) — *ਅਰਬੀ* **ਤਅ਼ੱਸ,** ਸਿਰ ਦੇ ਭਾਰ ਡਿਗਣਾ; ਤਬਾਹੀ, ਬਰਬਾਦੀ + **ਨਹਸ,** ਬਦਕਿਸਮਤ, ਅਭਾਗਾ

⇒ ਦੂਜੇ ਅੰਸ਼ ਲਈ ਦੇਖੋ **ਨਹਿਸ; ਮਨਹੂਸ**

**ਤਹਿਕੀਕ** ਜਾਂਚ-ਪੜਤਾਲ — *ਅਰਬੀ* **ਤਹਕੀਕ,** ਸਚਾਈ ਦਾ ਪਤਾ ਕਰਨਾ, ਖੋਜਣਾ; ਠੀਕ, ਸਹੀ, ਤਸਦੀਕ (ਤ +

ਹਕੀਕ); [√**ਹੱਕ,** ਸਚਾਈ ਦੀ ਭਾਲ ਕਰਨਾ]

⇒ **ਹੱਕ; ਹਕੀਕਤ**

**ਤਹਿਜ਼ੀਬ** ਸੱਭਿਅਤਾ, ਸਿਸ਼ਟਾਚਾਰ — *ਅਰਬੀ* **ਤਹਜ਼ੀਬ,** ਸਾਫ ਸੁਥਰਾ ਕਰਨਾ, ਸੋਧ, ਸਫਾਈ, ਸਜਾਵਟ [√**ਹਜ਼ਬ,** ਸ਼ੁੱਧ ਕਰਨਾ, ਸਾਫ ਕਰਨਾ]; ਟ.ਕ. **ਮੁਹਜ਼ੱਬ,** ਸਾਫ ਕੀਤਾ ਗਿਆ, ਸੱਭਿਆ (ਮੁ + ਹਜ਼ਬ)

**ਨੋਟ.** ਸਮਾਨ ਅਰਥ-ਵਿਕਾਸ ਲਈ ਟ.ਕ. *ਪੰਜਾ.* **ਸੰਸਕ੍ਰਿਤੀ** (ਸੱਭਿਅਤਾ); ਸਬੰਧਤ **ਸੰਸਕ੍ਰਿਤ** (ਮੂਲ ਅਰਥ 'ਸ਼ੁੱਧ ਕੀਤੀ ਗਈ, ਬਣਾਈ-ਸੰਵਾਰੀ, ਸ਼ਿੰਗਾਰੀ', ਜਿਵੇਂ ਭਾਸ਼ਾ)

**ਤਹਿਰੀਕ** ਅੰਦੋਲਨ, ਲਹਿਰ — *ਅਰਬੀ* **ਤਹਰੀਕ,** ਹਿਲਾਉਣਾ; ਉਕਸਾਉਣਾ; ਕੋਸ਼ਿਸ਼, ਹੰਭਲਾ (ਤ + ਹਿਰੀਕ); [√**ਹਰਕ,** ਗਤੀ ਕਰਨਾ]; ਟ.ਕ. **ਮੁਤਹੱਰਿਕ,** ਹਿੱਲਣ-ਜੁੱਲਣ ਵਾਲਾ (ਮੁ + ਤਹੱਰਕ < ਹਰਿਕ)

⇒ **ਹਰਕਤ**

**ਤਹਿਲਕਾ** ਤਰਥੱਲੀ, ਹਲਚਲ; ਬਰਬਾਦੀ — *ਅਰਬੀ* **ਤਹਲੁਕਾ,** ਤਬਾਹੀ, ਬਰਬਾਦੀ; ਤ੍ਰਾਹ, ਹਾਲ-ਪਹਿਰਿਆ, alarm, panic (ਤ + ਹਿਲੁਕਾ) [√**ਹਲਕ,** ਤਬਾਹ ਹੋਣਾ]

⇒ **ਹਲਾਕ; ਮੁਹਲਕ**

**ਤਕਸੀਮ** ਵੰਡ; (ਗਣਿਤ), ਭਾਗ (ਟ.ਕ. 'ਤਕਸੀਮ ਕਰਨਾ') — *ਅਰਬੀ* **ਤਕ਼ਸੀਮ,** ਹਿੱਸੇ ਕਰਨਾ, ਵੰਢਣਾ (ਗਣਿਤ), ਭਾਗ (ਤ + ਕਸੀਮ); [√**ਕ਼ਸਮ,** ਵੰਡਣਾ, ਹਿੱਸੇ ਕਰਨਾ]; ਟ.ਕ. **ਮਕਸੂਮ,** ਵੰਡਿਆ ਗਿਆ, ਭਾਗਾਂ ਵਿਚ ਲਿਖਿਆ (ਮ + ਕਸੂਮ)

⇒ **ਕਿਸਮਤ; ਕਿਸਮ**

**ਤਕਸੀਰ** ਕਸੂਰ, ਦੋਸ਼ — *ਅਰਬੀ* **ਤਕਸੀਰ,** ਜੁਰਮ, ਦੋਸ਼, ਕੋਤਾਹੀ (ਤ + ਕ਼ਸੀਰ); [√**ਕ਼ਸਰ,** ਛੋਟਾ ਕਰਨਾ]

⇒ **ਕਸੂਰ**

**ਤੱਕਣਾ** ਵੇਖਣਾ, ਝਾਕਣਾ; ਜਾਚਣਾ; ਆਸ ਰੱਖਣਾ; ਮੂਲ ਅਰਥ (ਕਿਸੇ ਗੱਲ ਜਾਂ ਖਿਆਲ ਨੂੰ, ਮਨ ਵਿਚ) ਘੁਮਾਉਣਾ, ਗੇੜਾ ਦੇਣਾ; ਇਸ ਲਈ 'ਅੰਦਾਜ਼ਾ ਲਾਉਣਾ, ਜਾਂਚਣਾ'; *ਪ੍ਰਾਕ.* **ਤੱਕ-**; *ਹਿੰਦੀ* **ਤਾਕਨਾ,** ਅੰਦਾਜ਼ਾ ਲਾਉਣਾ; *ਬੰਗਾ.* **ਤਾਕਾ,** ਤੱਕਣਾ — *ਸੰਸ.* tark, ਘੁਮਾਉਣਾ; ਅੰਦਾਜ਼ਾ ਲਾਉਣਾ, ਜਾਚਣਾ

⇒ **ਤੱਕਲਾ**

**ਨੋਟ.** ਅਰਥ-ਵਿਕਾਸ ਲਈ ਟ.ਕ. 'ਮੰਥਨ ਕਰਨਾ' (ਸੋਚ-ਵਿਚਾਰ ਕਰਨਾ); ਮੂਲ ਅਰਥ 'ਰਿੜਕਣਾ', ਅਰਥਾਤ 'ਮਧਾਣੀ ਨੂੰ ਘੁਮਾਉਣਾ'

**ਤਕਦੀਰ** ਕਿਸਮਤ, ਭਾਗ, ਨਸੀਬ — *ਅਰਬੀ* **ਤਕ਼ਦੀਰ,** ਹਾੜਾ, ਅੰਦਾਜ਼ਾ; (ਲਾਖ.) ਭਾਗ, ਨਸੀਬ (ਤ + ਕਦੀਰ); [√**ਕਦਰ,** ਹਾੜਾ ਕਰਨਾ, ਅੰਦਾਜ਼ਾ ਕਰਨਾ; ਇਸ ਲਈ 'ਹਾੜੀ ਹੋਈ ਮਾਤਰਾ ਪ੍ਰਦਾਨ ਕਰਨਾ]

⇒ **ਮੁਕੱਦਰ, ਕਦਰ**

**ਤਕੱਬਰ** ਹੰਕਾਰ — *ਅਰਬੀ* **ਤਕੱਬਰ,** ਅਭਿਮਾਨ, ਆਪਣੇ ਆਪ ਨੂੰ ਵੱਡਾ ਸਮਝਣਾ (ਤ + ਕਬਰ); [√**ਕਬਰ,** ਵੱਡਾ ਹੋਣਾ]

~ **ਤਕਬੀਰ,** ਅੱਲ੍ਹਾ ਹੂ ਅਕਬਰ (ਰੱਬ ਵੱਡਾ ਹੈ) ਕਹਿਣ ਦਾ ਭਾਵ (ਟ.ਕ. 'ਨਾਰਾ-ਏ-ਤਕਬੀਰ', ਅੱਲ੍ਹਾ ਹੂ ਅਕਬਰ ਦਾ ਜੈਕਾਰਾ) — *ਅਰਬੀ* **ਤਕਬੀਰ,** ਵਡਿਆਈ ਕਰਨਾ, ਅੱਲ੍ਹਾ ਹੂ ਅਕਬਰ ਕਹਿਣਾ (ਤ + ਕਬੀਰ)

⇒ **ਅਕਬਰ**

**ਤਕਰਾਰ** ਬਹਿਸ, ਝਗੜਾ — *ਅਰਬੀ* **ਤਕਰਾਰ,** ਦੁਹਰਾਉਣਾ; ਸਵਾਲ-ਜਵਾਬ ਕਰਨਾ; ਜ਼ਬਾਨੀ ਲੜਣਾ, ਝਗੜਾ (ਤ + ਕਰਾਰ); [√**ਕੱਰ,** ਬਾਰ ਬਾਰ ਕਹਿਣਾ]

⇒ **ਮੁਕਰੱਰ**

**ਤਕਰੀਬਨ** ਅੰਦਾਜ਼ਨ, ਨੇੜੇ-ਤੇੜੇ, ਲੱਗਭਗ; ਮੂਲ ਅਰਥ 'ਨੇੜੇ ਤੇੜੇ' — *ਅਰਬੀ* **ਤਕਰੀਬਨ,** ਇੰਜ [√**ਕਰਬ,**

ਨੇੜੇ ਹੋਣਾ]; ਟ.ਕ. **ਕੁਰਬ,** ਨੇੜਤਾ, ਨਿਕਟਤਾ

**⇒ ਕਰੀਬ; ਕੁਰਬਾਨ**

**ਤਕਰੀਰ** ਭਾਸ਼ਨ — *ਅਰਬੀ* **ਤਕਰੀਰ,** ਗੱਲਬਾਤ, ਭਾਸ਼ਨ [√**ਕ਼ੱਰਾ,** ਟਪਕਾਉਣ, to pour, ਇਸ ਲਈ (ਕਿਸੇ ਦੇ ਕੰਨਾਂ ਵਿਚ ਸ਼ਬਦ) ਪਾਉਣ ਦਾ ਭਾਵ, ਪੜ੍ਹਣਾ]

**ਨੋਟ.** "ਟਪਕਾਉਣਾ" ਅਤੇ "ਭਾਸ਼ਨ" ਦੀ ਅਰਥਗਤ ਸਾਂਝ ਲਈ ਟ.ਕ. *ਅੰਗ.* pour, 'to emit, discharge, utter' etc; (ਦੇਖੋ ਵੈਬਸਟਰ ਡਿਕਸ਼ਨਰੀ)

**ਤਕੱਲਫ** ਉਚੇਚ, ਖੇਚਲ — *ਅਰਬੀ* **ਤਕੱਲੁਫ,** ਬਨਾਵਟ, ਉਚੇਚ, ਔਖ, ਤਕਲੀਫ ਉਠਾਉਣ ਦਾ ਭਾਵ (ਤ + ਕੱਲਫ); [√**ਕਲਫ,** ਬਨਾਵਟ ਕਰਨਾ]

**⇒ ਤਕਲੀਫ**

**ਤੱਕਲਾ** ਚਰਖੇ ਦੀ ਘੁੰਮਣ ਵਾਲੀ ਸਲਾਈ, ਜਿਸ ਦੁਆਰਾ ਸੂਤ ਕੱਤਿਆ ਜਾਂਦਾ ਹੈ; ਮੂਲ ਅਰਥ 'ਘੁੰਮਣ ਜਾਂ ਗਿੜਣ ਵਾਲਾ ਯੰਤਰ'; *ਪ੍ਰਾਕ.* **ਤੱਕੁ;** *ਸਿੰਧੀ* **ਤ੍ਰਕੁ;** *ਉੜੀ.* **ਟਾਕੁ;** *ਗੁਜ.* **ਤ੍ਰਾਕ** — *ਸੰਸ.* tarku, ਤੱਕਲਾ [√tark, ਘੁੰਮਣਾ]

~ **ਤਰੱਕਲਾ,** ਉਕਤ ਦਾ ਲਹਿੰਦੀ ਰੂਪ

**ਤਕਲੀਫ** ਦੁੱਖ, ਕਸ਼ਟ — *ਅਰਬੀ* **ਤਕਲੀਫ,** ਔਖ, ਦੁੱਖ, ਤੰਗੀ (ਤ + ਕਲਿਫ); [√**ਕਲਫ,** ਬਨਾਵਟ ਕਰਨਾ]; ਟ.ਕ. **ਮੁਕੱਲਫ,** ਮਿਹਨਤ ਨਾਲ ਕੀਤਾ ਗਿਆ; ਸਜਾਇਆ ਗਿਆ; ਸ਼ਾਨਦਾਰ, ਵਧੀਆ, ਸਜਾਵਟੀ, (ਦੇਖੋ ਪਲੈਟਸ); (ਮੁ + ਕਲਫ)

**⇒ ਤਕੱਲਫ**

**ਤੱਕੜੀ** ਭਾਰ ਤੋਲਣ ਦਾ ਜੰਤਰ; ਮੂਲ ਅਰਥ (ਭਾਰ ਨੂੰ) ਜਾਂਚਣ ਦਾ ਸਾਧਨ; *ਹਿੰਦੀ* **ਤਾਕ** — *ਸੰਸ.* tarka, ਜਾਂਚ, ਅਨੁਮਾਨ, ਹਾੜਾ [√tark, ਦਲੀਲ ਦੇਣਾ; ਜਾਂਚਣਾ]

~ **ਤਰੱਕੜੀ,** ਉਪਰੋਕਤ ਦਾ *ਲਹਿੰਦੀ* ਰੂਪ

**⇒ ਤੱਕਣਾ; ਤਰਕ**

**ਤਕਾਵੀ** ਬੀਜ ਆਦਿ ਖਰੀਦਣ ਲਈ ਕਿਸਾਨਾਂ ਨੂੰ ਦਿੱਤੀ ਗਈ ਮਾਲੀ ਸਹਾਇਤਾ; ਮੂਲ ਅਰਥ 'ਤਕੜਾ ਕਰਨਾ, ਬਲ ਦੇਣਾ' — *ਅਰਬੀ* **ਤਕ਼ਾਵੀ,** ਇੰਜ [√**ਕਵੀ,** ਤਕੜਾ ਹੋਣਾ]; ਟ.ਕ. **ਤਕ਼ਵੀਅਤ,** ਸ਼ਕਤੀ, ਪੁਸ਼ਟੀ; ਵਿਸ਼ਵਾਸ [ਤ + ਕਵੀਅਤ]; ਹੋਰ ਦੇਖੋ **ਕੁੱਵਤ,** ਸ਼ਕਤੀ, ਬੱਲ

**ਤਕੀਆ** ਸਿਰ੍ਹਾਣਾਂ; ਕਿਸੇ ਫਕੀਰ ਦਾ ਡੇਰਾ — *ਫ਼ਾਰਸੀ* **ਤਕੀਆ,** ਆਸਰਾ; ਸਿਰ੍ਹਾਣਾ, ਢਾਸਣਾ; ਆਰਾਮ ਕਰਨ ਦੀ ਥਾਂ; ਕਿਸੇ ਫਕੀਰ ਦਾ ਡੇਰਾ

**ਤਖਤ** ਬਾਦਸ਼ਾਹ ਦਾ ਆਸਨ, ਸਿੰਘਾਸਨ; ਫੱਟਿਆਂ ਦੀ ਬਣੀ ਹੋਈ ਚੌਂਕੀ, ਤਖਤਪੋਸ਼; ਮੂਲ ਅਰਥ 'ਛਿੱਲ ਤਰਾਸ਼ ਕੇ ਬਣਾਇਆ ਲੱਕੜ ਦਾ ਟੋਟਾ, ਫੱਟਾ' — *ਫ਼ਾਰਸੀ* **ਤਖ਼ਤ,** ਇੰਜ + *ਸੰਸ.* taṣhṭa, ਛਿੱਲਿਆ, ਤਰਾਸ਼ਿਆ, ਕੱਟਿਆ, ਘੜਿਆ [ਭੂ.ਕਿਰ. ਵਲੋਂ √taksh, ਕੱਟਣਾ, ਘੜਣਾ]

~ **ਤਖਤਾ,** ਫੱਟਾ; ਬੂਹਾ, ਦਰਵਾਜ਼ਾ — ਉਪਰੋਕਤ ਦਾ ਵਿਕਸਤ ਰੂਪ

**⇒ ਤੱਛਣਾ**

**ਤਖੱਲਸ** ਉਹ ਛੋਟਾ ਨਾਂ, ਜੋ ਕਵੀ ਆਪਣੀ ਕਵਿਤਾ ਵਿਚ ਵਰਤਦੇ ਹਨ; ਪਦਵੀ — *ਅਰਬੀ* **ਤਖ਼ੱਲੁਸ,** ਮੁਕਤੀ ਪ੍ਰਾਪਤ ਕਰਨ; ਕਵੀ ਦਾ ਉਪਨਾਮ [√**ਖਲਸ,** ਮੁਕਤੀ ਪ੍ਰਾਪਤ ਕਰਨਾ], "to become safe or secure"; ਦੇਖੋ ਪਲੈਟਸ]

**⇒ ਖਾਲਸ**

**ਨੋਟ. ਤਖਲਸ** ਦੇ ਮੂਲ ਅਰਥ ਦੀ ਗਵਾਹੀ *ਅਰਬੀ* **ਖੁਲਾਸਾ** (ਮਿਲਾਵਟ, ਅਸ਼ੁੱਧਤਾ ਆਦਿ ਤੋਂ) ਮੁਕਤ, ਅਰਥਾਤ ਸਾਫ, ਪਾਕ; ਸਾਰ, ਸੰਖੇਪ, ਚੋਣਵਾਂ ਤੋਂ ਭਲੀ-ਭਾਂਤ ਮਿਲਦੀ ਹੈ। ਇੰਜ **ਤਖੱਲਸ** ਦਾ ਮੂਲ ਮੁੱਦਾ 'ਖਾਲਸ ਕੀਤਾ, ਸ਼ੁੱਧ; ਨਿਚੋੜ, ਤੱਤ, ਸਾਰ'; ਇਸ ਲਈ 'ਸੰਖੇਪ ਨਾਂ' ਹੈ

**ਤੰਗ** ਭੀੜਾ, ਕੱਜਿਆ ਹੋਇਆ; ਦੁਖੀ — *ਫਾਰਸੀ* **ਤੰਗ,** ਸੁੰਗੜਿਆ, ਥੋੜ੍ਹਾ; ਪਹਾੜੀ ਦੱਰਾ < **ਤੁਨਕ,** ਥੋੜ੍ਹਾ, ਘੱਟ, ਬਰੀਕ, ਸੂਖਮ; ਹਲਕਾ

⇒ **ਤਨਕ**

**ਤੰਗੜ** ਤੂੜੀ ਬੰਨ੍ਹਣ ਵਾਲਾ ਰੱਸੇ ਦਾ ਬੁਣਿਆ ਜਾਲ; *ਮਰਾ.* **ਤਾਂਗਡ** — *ਸੰਸ.* tryaṅgata (ਭਾਰ ਚੁੱਕਣ ਲਈ) ਤਿੰਨ ਰੱਸਿਆਂ ਨੂੰ ਲਟਕਾ ਕੇ ਤੱਕੜੀ ਵਾਂਗ ਬਣਾਈ ਬਹਿੰਗੀ, "three strings suspended from either end of a carrying pole"; ਦੇਖੋ ਟਰਨਰ [try, ਤਿੰਨ + aṅka?; ਦੇਖੋ ਟਰਨਰ]

~ **ਤਰੰਗੜ,** ਉਕਤ ਦਾ ਲਹਿੰਦੀ ਰੂਪ

**ਤਗਾਦਾ** ਝਗੜਾ; ਔਖ — *ਅਰਬੀ* **ਤਕ਼ਾਜ਼ਾ,** ਤਲਬ, ਮੰਗ (ਤ + ਕਾਜ਼ਾ); [√**ਕਜ਼ੀ,** ਫੁਰਮਾਨ ਜਾਰੀ ਕਰਨਾ]

⇒ **ਕਾਜ਼ੀ; ਕ਼ਜ਼ਾ**

**ਤਗਾਰੀ** ਸੀਮਿੰਟ ਜਾਂ ਗਾਰਾ ਪਾਉਣ ਲਈ ਲੋਹੇ ਦੀ ਹਲਕੀ ਕੜਾਹੀ — *ਅਰਬੀ* **ਤਗ਼ਾਰ,** ਮਿੱਟੀ ਦਾ ਕੂੰਡਾ, ਘੋੜੇ ਦੀ ਖੁਰਜੀ; ਸਬੰਧਤ **ਤਗਾਰਾ,** ਨ੍ਹਾਉਣ ਦਾ ਟੱਬ

**ਤੱਛਣਾ** ਲੱਕੜ ਤਰਾਸ਼ਣਾ, ਘੜਣਾ; *ਸਿੰਧੀ* **ਤੱਛਣੁ;** *ਗੁਜ.* **ਤਾਛਵੋਂ,** ਤੱਛਣਾ — *ਸੰਸ.* √taksh, ਲੱਕੜ ਕੱਟਣਾ, ਘੜਨਾ; takshaṇa, ਘੜਨ ਦੀ ਕਿਰਿਆ

+ *ਫਾਰਸੀ* **ਤਖਤਾ,** ਫੱਟਾ; ਮੂਲ ਅਰਥ 'ਲੱਕੜ ਦੀ ਘੜੀ ਹੋਈ ਵਸਤੂ' (ਟ.ਕ. *ਸੰਸ.* tashṭa, ਤਰਾਸ਼ਿਆ, ਘੜਿਆ; ਭੂ.ਕਿਰ. ਵਲੋਂ √taksh, ਜਿਵੇਂ ਉੱਪਰ)

+ *ਰੂਸੀ* test, ਲੱਕੜ ਘੜਨਾ, ਕੱਟ-ਵੱਢ ਕੇ ਠੀਕ ਕਰਨਾ

⇒ **ਤਰਖਾਣ; ਤਖਤਾ**

**ਤੱਜਣਾ** ਛੱਡਣਾ, ਤਿਆਗ ਕਰਨਾ (ਟ.ਕ. "ਤਜਿਐ ਅੰਨਿ ਨ ਮਿਲੈ ਗੁਪਾਲ"; ਕਬੀਰ) — *ਸੰਸ.* √tyaj, ਤਿਆਗ ਕਰਨਾ; ਪਰਹੇਜ਼ ਕਰਨਾ, ਬਚਣਾ

⇒ **ਤਿਆਗ**

**ਤਜਰਬਾ** ਅਜ਼ਮਾਇਸ਼, ਪਰਤਾਵਾ, ਪ੍ਰਯੋਗ; ਮੂਲ ਅਰਥ 'ਕੋਸ਼ਿਸ਼ ਕਰਨਾ' — *ਅਰਬੀ* **ਤਜਰਿਬਾ,** ਪਰੀਖਿਆ, ਅਜ਼ਮਾਇਸ਼, ਸਬੂਤ [√**ਜਰਬ,** ਕੋਸ਼ਿਸ਼ ਕਰਨਾ]; ਟ.ਕ. **ਮੁਜੱਰਬ,** ਤਜਰਬਾ ਕੀਤਾ ਗਿਆ, ਵਰਤ ਕੇ ਠੀਕ ਸਿੱਧ ਕੀਤਾ ਗਿਆ (ਮੁ + ਜੱਰਬ)

**ਤਜਾਰਤ** ਵਪਾਰ — *ਅਰਬੀ* **ਤਿਜਾਰਤ,** ਸੌਦਾਗਰੀ, ਵਿਉਪਾਰ, ਲੈਣ-ਦੇਣ (ਤਿ + ਜਾਰਤ); [√**ਅਜਰ,** ਅਦਲ-ਬਦਲ ਕਰਨਾ, ਲੈਣ-ਦੇਣ ਕਰਨਾ]

⇒ **ਉਜਰਤ**

**ਤਟ** ਕੰਢਾ, ਕਿਨਾਰਾ — *ਸੰਸ.* taṭa, ਕੰਢਾ; ਸਰੀਰ ਦਾ ਉੱਭਰਿਆ ਭਾਗ (ਟ.ਕ. 'śroṇi-taṭa', ਪਿੱਛੇ ਦਾ ਉਭਾਰ); ਉਭਾਰ, ਢਾਲ

~ **ਤਟਾ,** ਤਲਾਉ (ਟ.ਕ. "ਜੋ ਓਹ ਕੂਪ ਤਟਾ ਦੇਵਾਵੈ"; ਰਵਿਦਾਸ) — *ਸੰਸ.* taṭāka, ਇੰਜ

~ **ਤੜ,** ਘਾਟ, ਅਸ਼ਨਾਨ-ਘਾਟ (ਦੇਖੋ ਮਹਾ.ਕੋਸ਼); *ਸਿੰਧੀ* **ਤੜ,** ਅਸ਼ਨਾਨ; *ਬੰਗਾ.* **ਤੜ, ਤੜਾ,** ਕੰਢਾ; *ਗੁਜ.* **ਤੜ,** ਧੜਾ, ਫਿਰਕਾ; *ਹਿੰਦੀ* **ਤੜ,** ਪਾਸਾ; ਪਾਰਟੀ

**ਤਣੀ** ਕੱਪੜੇ ਦੀ ਵੱਟੀ ਹੋਈ ਡੋਰੀ — *ਸੰਸ.* tanikā, ਰੱਸੀ, ਡੋਰੀ [√tan, ਤਾਨਣਾ, ਖਿੱਚਣਾ]

+ *ਯੂਨਾ.* tainia, ਬੰਧਨੀ, ਡੋਰੀ [√tein, ਖਿੱਚਣਾ]; ਟ.ਕ. *ਅੰਗ.* Taenia, ਕੱਦੂ-ਕੀੜਾ; tape worm; ਮੂਲ ਅਰਥ 'ਕੀੜਿਆਂ ਦੀ ਲੜੀ'

~ **ਤਣਾਂ** *(ਲਹਿੰ.),* ਕੱਪੜੇ ਟੰਗਣ ਵਾਲੀ ਡੋਰੀ; **ਤਣਾਵਾਂ,** ਤੱਕੜੀ ਦੀਆਂ ਰੱਸੀਆਂ (ਟ.ਕ. 'ਤਣਾਵਾਂ ਕੱਸਣਾ', ਸ਼ਿਕੰਜਾ ਖਿੱਚਣਾ, ਤਾੜਨਾ)

⇒ **ਤੰਦ; ਤਾਣਨਾ**

**ਤਤ** ਉਹ (ਟ.ਕ. 'ਤਤਕਾਲ', ਉਸੇ ਵੇਲੇ)

— *ਸੰਸ.* tat, ਉਹ [ਮੂਲ ਆਧਾਰ ta]; ਸਬੰਧਤ tad ਅਤੇ tath-

**+** *ਰੂਸੀ* tat, ਉਹ [ਮੂਲ ਆਧਾਰ to, ਤਾਂ, ਤਦ]

**+** *ਅੰਗ.* that, ਉਹ [ਮੂਲ ਆਧਾਰ the]

**⇒ ਤੱਤ; ਤੱਥ**

**ਨੋਟ.** ਉਪਰੋਕਤ the, that ਆਦਿ ਨਿਸ਼ਚਿਤਾ-ਸੂਚਕ definite) ਅੰਸ਼ ਹਨ (ਕੋਈ, ਕਿਸੇ ਜਾਂ a, any ਦੇ ਉਲਟ)। ਇਹੀ ਕਾਰਨ ਹੈ ਕਿ tat, ਦਾ ਸ਼ਬਦ tattva (ਉਹਪਣਾ, ਨਿਸ਼ਚਿਤਤਾ, ਅਰਥਾਤ ਅਸਲੀਅਤ ਜਾਂ ਯਥਾਰਥ) ਦੇ ਰੂਪ ਵਿਚ ਮਿਲਦਾ ਹੈ। ਇਸ ਸਬੰਧ ਵਿਚ ਹੋਰ ਦੇਖੋ **ਤ,** ਜਿਸ ਨੂੰ ਮਹਾ.ਕੋਸ਼ ਵਿਖੇ ਇੰਜ ਦਰਸਾਇਆ ਗਿਆ ,ਹੈ; "ਨਿਸ਼ਚੇ ਕਰਕੇ, ਯਕੀਨਨ, ਨਿਰਾ ਕੇਵਲ"। ਇਸ ਦੇ ਟਾਕਰੇ ਤੇ *ਅੰਗ.* the ਦਾ ਸ਼ਬਦ ਮਿਲਦਾ ਹੈ, ਜਿਸ ਦੇ ਅਰਥ ਕੁਝ ਇੰਜ ਦਿੱਤੇ ਜਾ ਸਕਦੇ ਹਨ: ਉਹ, ਪਹਿਲਾਂ ਵਰਣਿਤ; ਪ੍ਰਤੱਖ, ਵਰਤਮਾਨ। ਇਹ ਨਾਵਾਂ ਨਾਲ ਲੱਗ ਕੇ ਵਿਸ਼ੇਸ਼ਤਾ ਅਤੇ ਪ੍ਰਤੱਖਤਾ ਦਾ ਸੂਚਕ ਬਣਦਾ ਹੈ

**ਤੱਤ** ਕਿਸੇ ਪਦਾਰਥ ਦਾ ਮੂਲ ਅੰਸ਼, ਸਾਰ; ਪੰਜ ਭੌਤਕ ਪਦਾਰਥਾਂ (ਅੱਗ, ਪਾਣੀ, ਹਵਾ ਆਦਿ) ਵਿਚੋਂ ਇਕ ਪਦਾਰਥ, ਭੂਤ, ਅਨਸਰ; ਮੱਖਣ (ਟ.ਕ. "ਜਲ ਮਥੈ ਤਤੁ ਲੋੜੈ ਅੰਧ ਅਗਿਆਨਾ"; ਮ.1); ਅਸਲੀਅਤ (ਟ.ਕ. "ਤੱਤ ਗਿਆਨ"); ਕਰਤਾਰ, ਹੱਕ (ਟ.ਕ. "ਗੁਰਮੁਖਿ ਤਤੁ ਵਿਚਾਰੁ"; ਮ.1) — *ਸੰਸ.* tattva, ਅਸਲੀ ਹੋਣ ਦਾ ਭਾਵ, ਸਚਾਈ; ਮੂਲ ਗੁਣ, ਸਾਰ; ਪਾਰਬ੍ਰਹਮ; ਮੂਲ ਅਰਥ 'ਉਹਪੁਣਾ, thatness' [tat, ਉਹ + ਭਾਵ-ਵਾਚੀ ਸੰਗਿਆ ਦਾ ਪਿਛੇਤਰ tav]

**⇒ ਤਤ; ਤੱਥ**

**ਤੰਤ** ਤੰਦ (ਟ.ਕ. "ਛੋਛੀ ਨਲੀ ਤੰਤੁ ਨਹੀਂ ਨਿਕਸੈ; ਕਬੀਰ); *ਪ੍ਰਾਕ.* **ਤੰਤੁ;** *ਬੰਗਾ.* **ਤਾਂਤ,** ਡੋਰੀ; *ਮਰਾ.* **ਤਾਂਤੂ,** ਰੱਸੀ — *ਸੰਸ.* tantu, ਧਾਗਾ; ਤਾਣਾ

~ **ਤਾਂਤ,** ਧਾਗਾ, ਡੋਰੀ; ਆਂਦਰ ਦੀ ਵੱਟੀ ਹੋਈ ਤੰਦੀ

~ **ਤਾਂਤਾ,** ਕਤਾਰ, ਲੜੀ, ਲਾਮਡੋਰੀ (ਟ.ਕ. 'ਤਾਂਤਾ ਬੱਝਣਾ')

~ **ਤੰਦ,** ਤੱਕਲੇ ਉੱਤੇ ਕੱਢੀ ਪੂਣੀ ਦੀ ਤਾਰ (ਟ.ਕ. 'ਤੰਦ ਪਾਉਣਾ'); ਧਾਗਾ

**+** *ਫਾਰਸੀ* **ਤੰਦੂ,** ਮੱਕੜੀ ਦਾ ਜਾਲਾ, ਮੱਕੜੀ

**⇒ ਤਾਣਾ; ਤਾਣਨਾ**

**ਤਤਸਮ** ਉਹ ਸ਼ਬਦ, ਜੋ ਕਿਸੇ ਦੂਜੀ ਭਾਸ਼ਾ ਵਿਚ ਮੂਲ ਰੂਪ ਵਿਚ ਮਿਲਦਾ ਹੈ; ਮੂਲ ਅਰਥ 'ਉਸ ਸਮਾਨ' — *ਸੰਸ.* tatsama, ਇੰਜ [tat, ਉਹ + sama, ਸਮਾਨ]; ਦੇਖੋ **ਤਦਭਵ**

**⇒ ਤਤ + ਸਮ**

**ਤੰਤਰ** ਜਾਦੂ (ਟ.ਕ. 'ਤੰਤਰ ਮੰਤਰ'); ਰਾਜ-ਪ੍ਰਬੰਧ ਜਾਂ ਸ਼ਾਸਨ ਦਾ ਸੂਚਕ ਸਮਾਸੀ ਰੂਪ (ਟ.ਕ. 'ਗਣਤੰਤਰ') — *ਸੰਸ.* tantra, ਤਾਣੀ, ਤਾਣਾ; (ਲਾਖ.), ਪ੍ਰਬੰਧ, ਢਾਂਚਾ; ਮੱਤ; ਪੁਸਤਕ, ਜਿਸ ਵਿਚ ਮੰਤਰ ਆਦਿ ਨਾਲ ਦੇਵਤਿਆਂ ਦੀ ਪੂਜਾ ਅਤੇ ਰਿੱਧੀਆਂ ਸਿੱਧੀਆਂ ਪ੍ਰਾਪਤ ਕਰਨ ਦਾ ਵਰਨਨ ਹੈ: ਜਾਦੂ, ਟੂਣਾ; ਰਾਜ-ਪ੍ਰਬੰਧ

**⇒ ਤੰਤੂ; ਤਾਣਨਾ**

**ਤੱਤਾ** ਗਰਮ; ਕ੍ਰੋਧੀ; ਦੁਖੀ; *ਪ੍ਰਾਕ.* **ਤੱਤ;** *ਸਿੰਧੀ* **ਤਤੋ;** *ਬੰਗਾ.* **ਤਾਤ;** *ਗੁਜ.* **ਤਾਤੁ,** ਤੱਤਾ — *ਸੰਸ.* tapta, ਗਰਮ; ਭੂ.ਕਿਰ. ਵਲੋਂ √tap, ਗਰਮ ਹੋਣਾ

~ **ਤੱਤੜੀ,** ਬਦਕਿਸਮਤ, ਦੁਖੀ — ਉਕਤ ਤੇ ਆਧਾਰਤ

~ **ਤੱਤਲਾ,** *(ਪੋਠੋ.),* ਤੇਜ਼-ਤਬੀਅਤ; ਮੂਲ ਅਰਥ 'ਛੇਤੀ ਗਰਮ ਹੋ ਜਾਣ ਵਾਲਾ'

**⇒ ਤਪਣਾ**

**ਤਥਾ** ਉਸੇ ਤਰ੍ਹਾਂ, ਉਹੇ ਜਿਹਾ, ਅਤੇ; ਮੂਲ ਅਰਥ 'ਇਵੇਂ ਹੀ'; 'ਨਿਸ਼ਚਿਤ'

(ਟ.ਕ. "ਗੁਰ ਕੈ ਸਬਦਿ ਤਥਾ ਚਿਤੁ ਲਾਏ"; ਮ.1) — *ਸੰਸ.* tathā, ਇਵੇਂ ਹੀ

~ **ਤੱਥ,** ਹਕੀਕਤ, ਯਥਾਰਥ, ਸਚਾਈ — *ਸੰਸ.* tathya, ਵਾਸਤਵਕ, ਅਸਲੀ; ਹਕੀਕਤ; tat ਦਾ ਇਕ ਭੇਦ

⇒ **ਤਤ; ਤੱਤ**

**ਤਦ** ਉਸ ਸਮੇਂ; ਉਸ, ਉਹ ('ਤਦ-ਅਰਥ', ਉਸੇ ਅਰਥ ਜਾਂ ਮਤਲਬ ਲਈ, ਵਕਤੀ) — *ਸੰਸ.* tada, ਉਹ (ਟ.ਕ. tada-deśya, ਉਸੇ ਦੇਸ਼ ਦਾ, ਇੱਕੋ ਦੇਸ਼ ਦੇ); ਵਲੋਂ tat, ਉਹ, ਉਸ [ਮੂਲ ਆਧਾਰ ta]; *ਭਾਰੋਪੀ* to

+ *ਕ੍ਰੋਸ਼.* tada, ਉਸ ਵੇਲੇ, ਤਦ [taj, ਇਹ]

+ *ਅੰਗ.* that, ਉਹ [ਮੂਲ ਆਧਾਰ the, ਨਿਸ਼ਚਤਾ-ਸੂਚਕ ਅੰਸ਼]; ਸਬੰਧਤ then, ਉਦੋਂ, ਉਸ ਸਮੇਂ

⇒ **ਤਤ; ਤਾਂ**

**ਨੋਟ.** ਟ.ਕ. **ਤਦਰੂਪ,** ਉਸ ਜਿਹਾ; **ਤਦਿਨ,** ਉਸ ਦਿਨ (ਤਦ-ਦਿਨ)

**ਤੰਦ: ਤੰਤ**

**ਤਦਭਵ** ਮੂਲ ਰੂਪ ਤੋਂ ਕੁਝ ਬਦਲੇ ਹੋਏ ਰੂਪ ਵਾਲਾ ਸ਼ਬਦ (ਤਤਸਮ ਦੇ ਉਲਟ); ਮੂਲ ਅਰਥ 'ਇੰਜ ਹੋ ਗਿਆ' — *ਸੰਸ.* tadbhava, ਇੰਜ [tad, ਉਹ + bhava, ਹੋਣ < √bhū, ਹੋਣਾ] — ਦੇਖੋ **ਤਤਸਮ**

**ਤੱਦੀ** ਸਖਤੀ, ਜ਼ੁਲਮ (ਟ.ਕ. 'ਤੱਦੀਆਂ ਕਰਨਾ', ਧੱਕਾ ਕਰਨਾ) — *ਅਰਬੀ* **ਤਅੱਦੀ,** ਜ਼ੁਲਮ, ਅਤਿਆਚਾਰ, ਸਖਤੀ, ਵਧੀਕੀ (ਤ + ਅਦੀ) [√**ਅ਼ਦਾ,** ਵਾਧਾ ਕਰਨਾ]; ਟ.ਕ. **ਅ਼ਦਦ,** ਸ਼ੁਮਾਰ, ਗਿਣਤੀ, number

⇒ **ਅਦਾਵਤ**

**ਨੋਟ.** ਪਲੈਟਸ ਨੇ *ਅਰਬੀ* **ਤਅ਼ੱਦੀ** (ਜ਼ੁਲਮ) ਅਤੇ **ਤਅ਼ਦਾਦ** (ਗਿਣਤੀ) ਦੇ ਪਰਸਪਰ ਸਾਂਝੇ ਹੋਣ ਬਾਰੇ ਕੋਈ ਸੰਕੇਤ ਨਹੀਂ ਦਿੱਤਾ। ਇਥੇ ਇਹ ਕਿਹਾ ਜਾ ਸਕਦਾ ਹੈ ਕਿ ਵਾਧੇ ਜਾਂ ਵਧੀਕੀ ਦਾ ਭਾਵ ਇਕ ਪਾਸੇ ਸਖਤੀ, ਅਤਿਆਚਾਰ ਅਤੇ ਦੂਜੇ ਪਾਸੇ ਗਿਣਤੀ ਅਰਥਾਤ number (ਇਸ ਲਈ numerous ਬਹੁਤ, ਬੇਸ਼ੁਮਾਰ) ਨਾਲ ਮੇਲ ਖਾਂਦਾ ਹੈ

**ਤੰਦੂਰ** ਰੋਟੀਆਂ ਪਕਾਉਣ ਵਾਲੀ ਭੱਠੀ — *ਫਾਰਸੀ, ਅਰਬੀ* **ਤਨੂਰ,** ਇੰਜ [ਸੰਭਵ ਤੌਰ ਤੇ < *ਅਰਬੀ* ਅਗੇਤਰ ਤ + ਨੂਰ; ਸਬੰਧਤ **ਨਾਰ,** ਅਗਨੀ]; ਟ.ਕ. *ਅਰਬੀ* **ਤਨਵੀਰ,** ਚਮਕ [ਅਗੇ. ਤ + ਨਵੀਰ < ਨੂਰ]

**ਤਨ**[1] ਸਰੀਰ; *ਪ੍ਰਾਕ.* **ਤਣੁ;** *ਬੰਗਾ.* **ਤਨੁ;** *ਹਿੰਦੀ* **ਤਨ** — *ਸੰਸ.* tanu, ਸਰੀਰ, ਖੁਦ [√tan, ਤਣਨਾ]

+ *ਫਾਰਸੀ* **ਤਨ,** ਸਰੀਰ, ਪਿੰਡਾ; ਟ.ਕ. **ਤਨਾ,** ਸਰੀਰ, ਜਿਸਮ; ਬਿਰਛ ਦਾ ਧੜ; ਮੱਕੜੀ ਦਾ ਜਾਲਾ

~ **ਤਨਹਾਈ,** ਇਕੇਲਾਪਣ — *ਫਾਰਸੀ* **ਤਨਹਾਈ,** ਇੰਜ; **ਤਨਹਾ,** ਇਕੇਲਾ

⇒ **ਤਾਣਨਾ**

**ਤਨ**[2] ਪੁੱਤ (ਟ.ਕ. "ਗੁਰੁ ਰਾਮਦਾਸ ਤਨੁ ਸਰਬਮੈ ਸਹਿਜ ਚੰਦੋਆ ਤਾਣਿਅਉ"; ਮ.5); ਮੂਲ ਅਰਥ 'ਤਣਨਾ, to stretch'; ਇਸ ਲਈ 'ਜਾਰੀ ਰਹਿਣਾ' — *ਸੰਸ.* tanaya, ਪੁੱਤਰ [√tan, ਤਾਣਨਾ, ਖਿੱਚਣਾ, to stretch; ਪਸਰਨਾ]

⇒ **ਸੰਤਾਨ**

**ਤਨਕ** ਥੋੜ੍ਹਾ ਜਿਹਾ (ਟ.ਕ. "ਤਨ ਵਿਚ ਤਨਕ ਨਾ ਜੋਰ"; ਹਾਸ਼ਮ) ਦੇਖੋ ਪੰ.ਕੋ. — *ਸੰਸ.* tanuka, ਪਤਲਾ; ਸੂਖਮ, ਕੋਮਲ; ਛੋਟਾ, ਘੱਟ; ਸਮਾਨ tanu

+ *ਫਾਰਸੀ* **ਤੁਨਕ,** ਥੋੜ੍ਹਾ, ਘੱਟ; ਪਤਲਾ; ਨਾਜ਼ੁਕ, ਸੂਖਮ (ਟ.ਕ. 'ਤੁਨਕ-ਦਿਲ', ਤੰਗ-ਦਿਲ)

+ *ਲਾਤ.* tenius (teni-), ਪਤਲਾ (ਟ.ਕ. *ਅੰਗ.* tenuity, ਪਤਲਾਪਣ); ਸਜਾਤੀ *ਸੰਸ.* tanutā, ਇੰਜ

+ *ਅੰਗ.* thin, ਪਤਲਾ

⇒ **ਤੰਗ**

**ਤਨਾਸਬ** ਅਨੁਪਾਤ, ਸਬੰਧ — *ਅਰਬੀ* **ਤਨਾਸਬ,** ਪਰਸਪਰ ਸਬੰਧ; ਇਕ ਦੂਜੇ ਨਾਲ ਸਬੰਧ ਜਾਂ ਰਿਸ਼ਤਾ ਰੱਖਣ ਦਾ ਭਾਵ (ਤ + ਨਾਸਬ); [√**ਨਸਬ,** ਸਬੰਧ ਦੱਸਣਾ]

⇒ **ਨਿਸਬਤ; ਮੁਨਾਸਬ**

**ਤਨਾਜ਼ਅ** ਝਗੜਾ; ਮੂਲ ਅਰਥ 'ਖਿੱਚ-ਧੂ' — *ਅਰਬੀ* **ਤਨਾਜ਼ੁਅ਼,** ਝਗੜਾ, ਤਕਰਾਰ (ਤ + ਨਾਜ਼ਅ); [√**ਨਜ਼ਅ਼,** ਖਿੱਚਣਾ, ਕੱਢਣਾ]; ਟ.ਕ. **ਨਿਜ਼ਅ਼,** ਕਿਸੇ ਚੀਜ਼ ਨੂੰ ਉਸ ਦੀ ਥਾਂ ਤੋਂ ਖਿੱਚਣਾ, ਉਖੇੜਨਾ; ਮਰਨ ਸਮੇਂ ਦਾ ਦੁੱਖ, agony

**ਤਪਣਾ** ਗਰਮ ਹੋਣਾ; ਗੁੱਸੇ ਵਿਚ ਆਉਣਾ; ਦੁਖੀ ਹੋਣਾ — *ਸੰਸ.* √tap, ਗਰਮ ਹੋਣਾ; ਚਮਕਣਾ; ਦੁਖੀ ਹੋਣਾ, ਕੁੜ੍ਹਣਾ, ਪਛਤਾਉਣਾ; ਘਾਲਣਾ ਕਰਨਾ, ਤਪ ਕਰਨਾ; ਪਿਘਲਾਉਣਾ

+ *ਫ਼ਾਰਸੀ* **ਤਪੀਦਨ** (√**ਤਪ-**), ਤਪਣਾ, ਗਰਮ ਹੋਣਾ; ਤੜਫਣਾ; ਟ.ਕ. **ਤਪੀਦਾ,** ਗਰਮ (ਸਜਾਤੀ *ਸੰਸ.* tapta)

+ *ਰੂਸੀ* √tap, ਗਰਮਾਉਣਾ, ਤਪਾਉਣਾ; ਨਿੱਘਾ ਕਰਨਾ; ਹੋਰ ਅਰਥ 'ਪਿਘਲਾਉਣਾ' (ਦੁੱਧ) ਕਾੜ੍ਹਨਾ

⇒ **ਤਾਪ**

**ਤਫਸੀਲ** ਵਿਆਖਿਆ, ਵਿਸਤਾਰ — *ਅਰਬੀ* **ਤਫਸੀਲ,** ਇੰਜ (ਤ + ਫਸੀਲ); [√**ਫਸਲ,** ਕੱਟਣਾ, ਕੱਟ ਕੇ ਵੱਖ ਕਰਨਾ]

⇒ **ਫਸਲ**

**ਨੋਟ. ਤਫਸੀਲ** ਦੇ ਅਰਥ-ਵਿਕਾਸ ਲਈ ਟ.ਕ. *ਅੰਗ.* detail (ਤਫਸੀਲ particulars); ਮੂਲ ਅਰਥ 'ਜੋ ਕੁੱਝ ਕੱਟਿਆ ਗਿਆ ਹੈ', ਅਰਥਾਤ 'ਜਿਸ ਦੀ ਛਾਣ-ਬੀਣ ਕੀਤੀ ਗਈ ਹੈ [ਅਗੇ. de + *ਲਾਤ.* √tail, ਕੱਟਣਾ)

**ਤਫਰੀਹ** ਮਨ-ਪਰਚਾਵਾ; ਅੱਧੀ ਛੁੱਟੀ — *ਅਰਬੀ* **ਤਫ਼ਰੀਹ,** ਆਨੰਦ, ਮਨੋਰੰਜਨ; ਸੈਰ, ਤਾਜ਼ਗੀ (ਤ + ਫਰੀਹ); [√**ਫ਼ਰਹ,** ਖੁਸ਼ ਹੋਣਾ]; ਟ.ਕ. **ਫਰਹਤ,** ਖ਼ੁਸ਼ੀ, ਆਨੰਦ, ਰਾਹਤ (ਫਰਹ + ਤ); ਹੋਰ ਦੇਖੋ **ਮੁਫੱਰਿਹ,** ਖ਼ੁਸ਼ੀ ਦੇਣ ਵਾਲਾ; ਉਹ ਦਵਾਈ, ਜੋ ਦਿਲ ਨੂੰ ਖ਼ੁਸ਼ੀ ਤੇ ਤਾਕਤ ਦੇਣ ਵਾਲੀ ਹੋਵੇ (ਮ + ਫਰਿੱਹ)

**ਤਫਰੀਕ** ਫਰਕ ਕੱਢਣ ਦਾ ਕੰਮ, ਘਟਾਉਣ ਦਾ ਕੰਮ — *ਅਰਬੀ* **ਤਫਰੀਕ,** ਅੱਡ ਕਰਨ, ਫਰਕ ਕੱਢਣ, (ਤ + ਫਰੀਕ); [√**ਫਰਕ,** ਅੱਡ ਕਰਨਾ]; ਟ.ਕ. **ਤਫਰਿਕਾ,** ਅੰਤਰ, ਵਿੱਥ, ਜੁਦਾਈ; ਵਿਤਕਰਾ, ਫੁੱਟ (ਤ + ਫਰਿਕਾ)

⇒ **ਫਰਕ; ਫਿਰਕਾ**

**ਤਬਸਰਾ** ਆਲੋਚਨਾ — *ਅਰਬੀ* **ਤਬਸਿਰਾ,** ਰਾਹ ਦੱਸਣ ਵਾਲਾ, ਅੱਖਾਂ ਦੀ ਰੌਸ਼ਨੀ ਦੇਣਾ, ਸੁਜਾਖਾ; ਟਿੱਪਣੀ (ਤ + ਬਸਰਾ); [√**ਬਸਰ,** ਦੇਖਣਾ]; ਟ.ਕ. **ਬਸਾਰਤ,** ਅੱਖਾਂ ਦੀ ਰੌਸ਼ਨੀ, ਨਜ਼ਰ; **ਬਸੀਰ,** ਦੇਖਣ ਵਾਲਾ, ਸਿਆਣਾ; ਪਰਮਾਤਮਾ ਦੀ ਇਕ ਉਪਾਧੀ

**ਨੋਟ.** ਅਰਥ-ਵਿਕਾਸ ਲਈ ਟ.ਕ. *ਪੰਜਾਬੀ.* **ਆਲੋਚਨਾ** (ਤਬਸਰਾ); ਸਬੰਧਤ **ਲੋਚਨ** (ਅੱਖਾਂ, ਨਿਗਾਹ)

**ਤਬਕ** ਲੋਕ, ਦੇਸ਼, ਖੰਡ (ਟ.ਕ. 'ਚੌਦਾਂ ਤਬਕ', ਧਰਤੀ ਦੇ ਸੱਤ ਖੰਡ ਅਤੇ ਸੱਤ ਅਸਮਾਨ) — *ਅਰਬੀ* **ਤਬਕ,** ਥਾਲ; ਪਰਤ, ਤਹਿ; ਚੱਕਰ, ਘੇਰਾ, orb, ਅਕਾਸ਼ੀ ਮੰਡਲ, "vault of heaven"; ਮਕਾਨ ਦੀ ਮੰਜ਼ਲ; ਇਕ ਦੂਜੇ ਉੱਪਰ ਰੱਖੇ ਭਾਂਡੇ, ਟੀਂਡ; ਸ਼ਰੇਣੀ, ਦਰਜਾ

⇒ **ਤਬਾਕ; ਤਬਕਾ; ਮੁਤਾਬਕ**

**ਨੋਟ**[1]. **ਤਬਾਕ** (ਥਾਲ, ਪਰਾਤ) ਨਾਲ ਜੁੜੇ ਅਰਥਾਂ ਦੀ ਸਾਰਥਕਤਾ ਇੰਜ ਹੈ; ਥਾਲ, ਪਰਾਤ (ਇਕ ਗੋਲ ਆਕਾਰ ਵਸਤੂ), ਜੋ ਮੂੰਧੇ-ਮੂਹ ਆਸਮਾਨ ਦੀ ਪ੍ਰਤੀਕ ਹੈ (ਟ.ਕ. 'ਤਸ਼ਤ-ਏ-ਨਗੂਨ', ਮੂਧਾ ਥਾਲ; ਇਸ ਲਈ ਆਸਮਾਨ); ਚੱਕਰ, ਘੇਰਾ; ਅਕਾਸ਼ੀ ਮੰਡਲ, orb,

sphere, vault of heaveṇ; ਲੋਕ, ਖੰਡ, ਤਲ — (ਸੱਤ) ਅਕਾਸ਼ੀ ਮੰਡਲ, ਜੋ ਇਕ ਦੂਜੇ ਦੇ ਉੱਪਰ ਸਮਝੇ ਜਾਂਦੇ ਹਨ; ਭਾਂਡਿਆਂ ਆਦਿ ਦੀ ਟੀਂਡ; ਪਰਤ, ਤਹਿ; ਮਕਾਨ ਦੀ ਗੁੰਬਦ-ਦਾਰ ਛੱਤ; ਸ਼ਰੇਣੀ, ਦਰਜਾ

**ਨੋਟ²**. ਪਲੈਟਸ ਨੇ √**ਤਬਕ** ਦਾ ਅਰਥ 'ਨਾਲ ਚਿੰਬੜਣਾ' ("stick or cleave to") ਜਾਂ ਢੱਕਣਾ ("to cover") ਦਿੱਤਾ ਹੈ। ਇਨ੍ਹਾਂ ਵਿਚੋਂ 'ਚਿੰਬੜਣ' ਦਾ √**ਤਬਕ** ਨਾਲ ਕੋਈ ਸਬੰਧ ਨਹੀਂ ਜਾਪਦਾ; 'ਇਕ ਦੂਜੇ ਦੇ ਉੱਪਰ' ਹੋਣ ਤੋਂ "cover" ਵਾਲੀ ਗੱਲ ਢੁੱਕਦੀ ਜਾਪਦੀ ਹੈ

**ਤਬਦੀਲੀ** ਬਦਲੀ, ਪਰਿਵਰਤਨ — *ਅਰਬੀ* **ਤਬੱਦੁਲ,** ਅਦਲਾ-ਬਦਲੀ (ਤ + ਬਦੀਲ); [√**ਬਦਲ,** ਪਰਿਵਰਤਨ ਕਰਨਾ, to change, exchange]

⇒ **ਬਦਲਨਾ; ਬਦਲ; ਬਦਲਾ**

**ਤਬਾਕ** (ਤਬਾਖ) ਆਟਾ ਗੁੰਨ੍ਹਣ ਦੀ ਪਰਾਤ — *ਅਰਬੀ* **ਤੱਬਾਕ,** ਥਾਲ, ਪਲੇਟ; ਆਟਾ ਗੁਨ੍ਹਣ ਦੀ ਪਰਾਤ (ਮੂਲ ਅਰਥ 'ਗੋਲਾ ਆਕਾਰ ਵਸਤੂ')

~ **ਤਬਾਕੜਾ,** ਵੱਡੀ ਪਲੇਟ — ਉਕਤ ਤੇ ਆਧਾਰਤ

⇒ **ਤਬਕ; ਤਬਕਾ; ਮੁਤਾਬਕ**

**ਤਬੀਅਤ** ਸਰੀਰ ਦੀ ਹਾਲਤ; ਚਿੱਤ, ਮਨ; ਸੁਭਾਉ — *ਅਰਬੀ* **ਤ਼ਬੀਅਤ,** ਸੁਭਾਉ, ਪ੍ਰਕਿਰਤੀ; ਸਬੰਧਤ **ਤਬਅ਼,** ਛਾਪ, ਨਿਸ਼ਾਨ, ਜਨਮਜਾਤ ਪ੍ਰਵਿਰਤੀ, ਮਿਜ਼ਾਜ, temperament [√**ਤ਼ਬਅ਼,** ਛਾਪ ਲਾਉਣਾ]; ਟ.ਕ. **ਮਤ਼ਬਅ਼,** ਛਾਪਾ-ਖਾਨਾ (ਮ਼ + ਤ਼ਬਅ਼)

⇒ **ਤਬੀਬ**

**ਨੋਟ.** ਉਪਰੋਕਤ ਸਬੰਧ ਵਿਚ ਟ.ਕ. *ਅੰਗ.* ਵਲੋਂ *ਯੂਨਾ.* character, ਮੂਲ ਅਰਥ 'ਉਕਰਾਈ, engraving'; ਇਸ ਲਈ ਸ਼ਨਾਖਤੀ ਚਿੰਨ੍ਹ ਆਦਿ

**ਤਬੀਬ** ਯੂਨਾਨੀ ਢੰਗ ਨਾਲ ਇਲਾਜ ਕਰਨ ਵਾਲਾ, ਹਕੀਮ — *ਅਰਬੀ* **ਤਬੀਬ,** ਵੈਦ, ਹਕੀਮ [√**ਤਿੱਬ,** ਇਲਾਜ ਕਰਨਾ]; ਟ.ਕ. **ਤਿੱਬ,** ਹਕੀਮੀ; ਟ.ਕ. **ਤਬੀਈ,** ਸੁਭਾਉ ਨਾਲ ਸਬੰਧਤ, ਕੁਦਰਤੀ, ਫਿਤਰਤੀ; ਭੌਤਿਕ

**ਨੋਟ. ਤਬੀਬ,** ਜੋ **ਤਬੀਅਤ** ਨਾਲ ਸਬੰਧਤ ਹੈ, ਮੂਲ ਤੌਰ ਤੇ ਪ੍ਰਕਿਰਤਕ ਵਿਗਿਆਨੀ ਜਾਂ ਭੌਤਿਕ-ਵਿਗਿਆਨੀ ਹੈ (ਟ.ਕ. *ਅੰਗ.* physics, ਭੌਤਿਕ ਵਿਗਿਆਨ; ਸਬੰਧਤ physcian, ਭੌਤਿਕ-ਵਿਗਿਆਨੀ, ਤਬੀਬ)। ਇਸ ਸਬੰਧ ਵਿਚ ਹੋਰ ਦੇਖੋ *ਅਰਬੀ* **ਇਲਮ-ਏ-ਤਬੀਈ,** natural or physical science (ਪਲੈਟਸ)

**ਤਬੇਲਾ : ਅਸਤਬਲ**

**ਤਮ** 'ਹਨ੍ਹੇਰ' ਦਾ ਅਰਥ ਸੂਚਕ ਸਮਾਸੀ ਰੂਪ (ਟ.ਕ. "ਤਮ ਸੰਸਾਰੁ ਚਰਨ ਲਗਿ ਤਰੀਐ"; ਮ.5) — *ਸੰਸ.* tama < tamas, ਹਨ੍ਹੇਰਾ; ਨਰਕ ਦਾ ਹਨ੍ਹੇਰਾ; ਨਰਕ [√tam, ਹਨ੍ਹੇਰਾ ਹੋਣਾ; ਸਾਹ ਘੁੱਟਣਾ]; *ਭਾਰੋਪੀ* √tem

+ *ਰੂਸੀ* temno, 'ਹਨ੍ਹੇਰੇ ਦਾ ਅਰਥ-ਸੂਚਕ ਸਮਾਸੀ ਰੂਪ; *ਕ੍ਰੋਸ਼.* tama, ਹਨ੍ਹੇਰਾ

+ *ਅੰਗ.* ਵਲੋਂ *ਲਾਤ.* temerity, ਅੰਧਪੁਣਾ, ਬੇਤਹਾਸ਼ਾਪਣ; ਟ.ਕ. *ਸੰਸ.* timiratā, ਅੰਧਕਾਰ, ਅੰਧਰਾਤਾ

~ **ਤਮੋ,** ਜਿਵੇਂ **ਤਮੋ ਗੁਣ,** ਅੰਧਿਕਾਰ ਦੀ ਖਾਸੀਅਤ, ਜਿਵੇਂ ਅਗਿਆਨ; ਛਲਾਵਾ, ਮਾਇਆ, ਮੋਹ; ਕ੍ਰੋਧ; ਅਭਿਮਾਨ

⇒ **ਤਮਕਣਾ**

**ਤਮੱਸਕ** ਰਸੀਦੀ ਲਿਖਤ; ਮੂਲ ਅਰਥ 'ਪੱਕੀ ਲਿਖਤ' — *ਅਰਬੀ* **ਤਮੱਸਕ,** ਪੱਕੀ ਤਰ੍ਹਾਂ ਫੜਣਾ, ਕਿਸੇ ਗੱਲ ਨਾਲ ਬੱਝਣਾ; ਦਸਤਾਵੇਜ਼, ਲਿਖਤ (ਤ + ਮਸਕ) [√**ਮਸਕ,** ਘੁੱਟ ਕੇ ਪਕੜਣਾ]; ਟ.ਕ. **ਇਮਸਾਕ,** ਬੰਦ ਕਰਨ, ਰੋਕਣ, ਪੱਕੀ ਤਰ੍ਹਾਂ ਫੜਨ ਆਦਿ (ਇ + ਮਸਾਕ)

**ਤਮਕਣਾ** ਗੁੱਸੇ ਵਿਚ ਆਉਣਾ (ਟ.ਕ. 'ਤਮੱਕ ਲੱਗਣਾ', ਗੁੱਸਾ ਲਗਣਾ) — *ਸੰਸ.* tamaka, ਦਮੇ ਦਾ ਰੋਗ [√tam, ਹਨੇਰਾ ਹੋਣਾ; ਸਾਹ ਘੁੱਟਣਾ, ਦਮ ਚੜ੍ਹਣਾ]

~ **ਤਮੱਕ,** ਕ੍ਰੋਧ, ਗੁੱਸਾ; ਇਕ ਤਰ੍ਹਾਂ ਦਾ ਦਮਾਂ — **ਦੇਖੋ ਉੱਪਰ**

**ਤਮਾਸ਼ਾ** ਖੇਲ੍ਹ, ਹਾਸਾ, ਦਿਲ-ਪ੍ਰਚਾਵਾ — *ਅਰਬੀ* **ਤਮਾਸ਼ਾ,** ਸੈਰ; ਮਨੋਰੰਜਨ, ਮਜ਼ਾਕ; ਹੈਰਾਨੀ ਨਾਲ ਦੇਖੀ ਜਾਣ ਵਾਲੀ ਚੀਜ਼ (ਤ + ਮਾਸ਼ਾ); [√**ਮਸ਼ੀ,** ਸੈਰ ਕਰਨਾ]

**ਤਮਾਮ** ਪੂਰਾ, ਸਾਰਾ — *ਅਰਬੀ* **ਤਮਾਮ,** ਸਾਰਾ; ਖਤਮ, ਸਮਾਪਤ [√**ਤੰਮ**]; ਟ.ਕ. **ਅਤੱਮ,** ਵਧੇਰੇ ਜਾਂ ਬਹੁਤ ਪੂਰਾ; [**ਤਾਮ** ਦੀ ਦੂਜੀ ਜਾਂ ਤੀਜੀ ਡਿਗਰੀ]

**ਤਮੀਜ਼** ਪਛਾਣ, ਚੱਜ; ਮੂਲ ਅਰਥ 'ਨਿਖੇੜਾ' — *ਅਰਬੀ* **ਤਮੀਜ਼,** ਅੱਡ ਕਰਨਾ, ਸੱਚ ਅਤੇ ਝੂਠ ਦਾ ਨਿਖੇੜਾ ਕਰਨਾ; ਸ਼ਨਾਖਤ; ਅਕਲ; (ਤ + ਮੀਜ਼); [√**ਮੈਜ਼,** ਨਿਖੇੜਨਾ]; ਟ.ਕ. **ਇਮਤਿਯਾਜ਼,** ਸਮਝ, ਸ਼ਊਰ; (ਇ) ਮ (ਤਿ) ਯਾਜ਼

**ਤਰਸੋਂ** ਪਰਸੋਂ ਤੋਂ ਅਗਲਾ ਦਿਨ, ਤੀਜਾ ਦਿਨ — *ਸੰਸ.* tṛtīya-divasa, ਤੀਜਾ ਦਿਨ, ਕਲ੍ਹ ਤੋਂ ਅਗਲਾ ਜਾਂ ਪਿਛਲਾ ਦਿਨ [tṛtīya, ਤੀਜਾ + divasa, ਦਿਨ]

**ਤਰਕ** ਦਲੀਲਬਾਜ਼ੀ; ਮੂਲ ਅਰਥ 'ਘੁੰਮਾਉਣ ਦਾ ਭਾਵ', ਅਰਥਾਤ 'ਕਿਸੇ ਵਿਚਾਰ ਨੂੰ ਮਨ ਵਿਚ ਘੁੰਮਾਉਣ ਜਾਂ ਫੇਰਨ ਦਾ ਭਾਵ' — *ਸੰਸ.* tarka, ਦਲੀਲਬਾਜ਼ੀ, ਜਾਂਚ [√tark, ਦਲੀਲਬਾਜ਼ੀ ਕਰਨਾ, ਜਾਂਚ ਕਰਨਾ, ਸੋਚ-ਵਿਚਾਰ ਕਰਨਾ; ਮੂਲ ਤੌਰ ਤੇ, 'ਘੁਮਾਉਣਾ']

+ *ਲਾਤ.* √torq, ਮਰੋੜਾ ਦੇਣਾ, ਘੁੰਮਾਉਣਾ (ਟ.ਕ. *ਅੰਗ.* distort, ਤੋੜ ਮਰੋੜ ਕਰਨਾ)

⇒ **ਤੱਕਲਾ**

**ਤਰਕਾਲਾਂ** ਸ਼ਾਮ ਦਾ ਵੇਲਾ; ਮੂਲ ਅਰਥ 'ਦਿਨ ਦਾ ਤੀਜਾ ਕਾਲ, ਤਪਹਿਰ' — **ਤ੍ਰੈ,** ਤਿੰਨ + **ਕਾਲ,** ਸਮਾਂ

~ **ਤਕਾਲਾਂ,** ਉਕਤ ਦਾ ਸੰਕੁਚਤ ਰੂਪ

**ਤਰੱਕੀ** ਉੱਨਤੀ, ਵਾਧਾ — *ਅਰਬੀ* **ਤਰੱਕੀ,** ਉੱਨਤੀ (ਤ + ਰੱਕੀ); [√**ਰਕੀ,** ਚੜ੍ਹਨਾ]; ਟ.ਕ. **ਇਰਤਿਕ਼ਾ,** ਚੜ੍ਹਾਈ, ਉੱਨਤੀ, ਵਿਕਾਸ; (ਇ) ਰ (ਤ) ਕਾ

**ਤਰਕੀਬ** ਢੰਗ, ਤਰੀਕਾ — *ਅਰਬੀ* **ਤਰਕੀਬ,** ਜੋੜਨਾ, ਕਈ ਵਸਤਾਂ ਨੂੰ ਪਰਸਪਰ ਮਿਲਾਉਣਾ; ਜੜਾਈ, ਮਿਲਾਵਟ, ਬਨਾਵਟ; ਵਿਧੀ, ਜੁਗਤ (ਤ + ਰਕੀਬ); [√**ਰਕਬ,** ਜੋੜਨਾ]; ਟ.ਕ. **ਮੁਰੱਕਬ,** ਨਾਲ ਜੋੜਿਆ ਗਿਆ, ਮਿਲਾਇਆ ਗਿਆ; ਮਿਸ਼ਰਨ (ਮੁ + ਰੱਕਬ)

**ਤਰਖਾਣ** ਲੱਕੜ ਦਾ ਕੰਮ ਕਰਨ ਵਾਲਾ; ਮੂਲ ਰੂਪ **ਤਖਾਣ;** *ਪ੍ਰਾਕ.* **ਤੱਖਾਣ;** *ਸਿੰਧੀ* **ਤਰਖਾਣੂ,** ਤਰਖਾਣ — *ਸੰਸ.* takshaṇa, ਲੱਕੜੀ ਘੜਨ ਦੀ ਕਿਰਿਆ, ਤਰਖਾਣ [√takś, ਲੱਕੜੀ ਘੜਨਾ]; ਟ.ਕ. takshaka, ਲੱਕੜੀ ਕੱਟਣ ਵਾਲਾ, ਤਰਖਾਣ; *ਪਾਲੀ.* **ਤਛੱਕ,** ਤਰਖਾਣ

+ *ਕ੍ਰੋਸ਼.* tesac, ਤਰਖਾਣ

⇒ **ਤੱਛਣਾ**

**ਤਰੰਗ** ਪਾਣੀ ਦੀ ਮੌਜ, ਛੱਲ; (ਲਾਖ.), ਮਨ ਦੀ ਮੌਜ, ਲੋਰ, ਉਮੰਗ — *ਸੰਸ.* taraṃga, ਛੱਲ, ਲਹਿਰ; ਛਾਲ; (ਘੋੜੇ ਦੇ) ਸਰਪਟ ਦੌੜਣ ਦਾ ਭਾਵ, gallop [√tṛi, ਦਰਿਆਓਂ ਪਾਰ ਲੰਘਣਾ; ਤਰਨਾ]

~ **ਤੁਰੰਗ,** ਘੋੜਾ; ਮੂਲ ਅਰਥ 'ਤੇਜ਼ ਚੱਲਣ ਵਾਲਾ' — *ਸੰਸ.* turaga, ਛੇਤੀ ਚੱਲਣ ਵਾਲਾ; ਘੋੜਾ [√tur, ਦੌੜਣਾ; ਸਮਾਨ √tṛi, ਜਿਵੇਂ ਉੱਪਰ]

**ਨੋਟ.** ਪਾਣੀ ਦੀ ਛੱਲ ਅਤੇ ਘੋੜੇ ਦੀ ਅਰਥਗਤ ਸਾਂਝ ਬਾਰੇ ਟ.ਕ. *ਅੰਗ.*

white horse, ਪਾਣੀ ਦੀ ਵੱਡੀ ਛੱਲ, ਜਿਸ ਦਾ ਉਪਰਲਾ ਭਾਗ ਝੱਗਦਾਰ ਹੁੰਦਾ ਹੈ

**ਤਰਜ਼** ਗਾਉਣ ਦਾ ਢੰਗ, ਧਾਰਨਾ, ਲੈਅ, ਸ਼ੈਲੀ; ਢੰਗ — *ਅਰਬੀ* **ਤਰਜ਼,** ਢੰਗ, ਤਰੀਕਾ; ਸ਼ਕਲ, ਸੂਰਤ [√**ਤਰਜ਼,** ਸਡੋਲ ਹੋਣਾ]; ਟ.ਕ. **ਤੱਰਾਜ਼,** ਸ਼ਕਲ, ਢੰਗ

**ਤਰਜੀਹ** ਪਹਿਲ ਦੇਣ ਦਾ ਭਾਵ — *ਅਰਬੀ* **ਤਰਜੀਹ,** ਪਹਿਲ ਦੇਣਾ; ਝੁਕਾਉ ਰੱਖਣਾ (ਤ + ਰਜੀਹ); [√**ਰਜ਼ਅ,** ਝੁਕਾਉ ਰੱਖਣਾ]

⇒ **ਰਜੂਹ**

**ਤਰਤੀਬ** ਚਿਣਨ ਦੀ ਕਿਰਿਆ, ਕ੍ਰਮ — *ਅਰਬੀ* **ਤਰਤੀਬ,** ਇੰਜ (ਤ + ਰਤੀਬ); [√**ਰਤਬ**]; ਟ.ਕ. **ਮੁਰੱਤਬ,** ਸਿਲਸਿਲੇਵਾਰ; ਸੰਪਾਦਿਤ (ਮ + ਰੱਤਬ)

**ਤਰਨਾ** ਪਾਣੀ ਦੇ ਉੱਪਰ ਵਹਿਣਾ; ਮੁਕਤ ਹੋਣਾ; ਮੂਲ ਅਰਥ (ਦਰਿਆ) ਪਾਰ ਕਰਨਾ; *ਪ੍ਰਾਕ.* **ਤਰਣ,** ਪਾਰ ਲੰਘਣ; *ਗੁਜ.* **ਤਰਵੋਂ;** *ਸਿੰਧੀ* **ਤਾਰਣੁ,** ਪਾਰ ਲੰਘਾਉਣ, ਮੁਕਤ ਕਰਨਾ — *ਸੰਸ.* √tar, ਪਾਰ ਲੰਘਣਾ; ਮੁਕਤ ਹੋਣਾ; √tār, ਪਾਰ ਲੰਘਾਉਣਾ, ਮੁਕਤ ਕਰਨਾ]

~ **ਤਰਣ** (ਤਰਨ), ਬੇੜਾ (ਟ.ਕ. "ਤਰਣਤਾਰਣ ਪ੍ਰਭੁ ਤੇਰੋ ਨਾਉ"; ਮ.5) = ਜਹਾਜ ਵਾਂਗ ਪਾਰ ਕਰਾਉਣ ਵਾਲਾ..; *ਸਿੰਧੀ* **ਤਰਿ** (ਘੜਿਆਂ ਦੀ ਬਣਾਈ) ਬੇੜੀ; *ਗੁਜ.* **ਤਰਣਿ, ਤਰਣ,** ਬੇੜੀ — *ਸੰਸ.* taraṇi, ਬੇੜੀ [√tar, ਜਿਵੇਂ ਉੱਪਰ]

**ਤਰਪਨ** ਦੇਵਤਿਆਂ ਜਾਂ ਪਿੱਤਰਾਂ ਦੀ ਤ੍ਰਿਪਤੀ ਲਈ ਅਰਘ ਦੇਣ ਦਾ ਭਾਵ (ਟ.ਕ. "ਸੰਧਿਆ ਤਰਪਣੁ ਕਰਹਿ ਗਾਇਤ੍ਰੀ"; ਮ.3) — *ਸੰਸ.* tarpaṇa, ਪ੍ਰਸੰਨ ਕਰਨ; ਪਿਤਰਾਂ ਦੀ ਤ੍ਰਿਪਤੀ; ਤਾਜ਼ਾ ਦਮ ਕਰਨ ਵਾਲੀ ਖੁਰਾਕ, refreshments [√tṛp, ਪ੍ਰਸੰਨ ਕਰਨਾ]

+ *ਯੂਨਾ.* terpein, ਖੁਸ਼ ਹੋਣਾ; ਟ.ਕ. *ਅੰਗ.* Terpsichore (*ਯੂਨਾ.* ਮਿਥਿ.) ਨ੍ਰਿਤ ਦੀ ਦੇਵੀ; ਮੂਲ ਅਰਥ 'ਨ੍ਰਿਤ ਤੋਂ ਖੁਸ਼ ਹੋਣ ਵਾਲੀ' [terp-, ਪ੍ਰਸੰਨ ਹੋਣ ਦਾ ਭਾਵ + choros, ਨਾਚ]

⇒ **ਤ੍ਰਿਪਤੀ**

**ਤਰਪਾਈ** ਤਿੰਨਾਂ ਲੱਤਾਂ ਵਾਲਾ ਸਟੂਲ — *ਸੰਸ.* tripadikā, ਤਰਪਾਈ [tri, ਤਿੰਨ + pada, ਪੈਰ]; ਟ.ਕ. tripadā, ਤਿੰਨ ਚਰਨਾਂ ਵਾਲੀ ਕਾਵਿ-ਰਚਨਾ

+ *ਅੰਗ.* ਵਲੋਂ *ਯੂਨਾ.* tripod, ਤਰਪਾਈ [tri, ਤਿੰਨ + pod, ਪੈਰ]; ਟ.ਕ. tripody, ਤਿੰਨ ਚਰਨਾਂ ਵਾਲੀ ਕਵਿਤਾ

⇒ **ਤ੍ਰੈ; ਪਾਇ; ਚੁਪਾਇਆ**

**ਤਰਫ** ਵਲ, ਪਾਸਾ, ਦਿਸ਼ਾ; ਪੱਖਪਾਤ (ਟ.ਕ. 'ਤਰਫਦਾਰੀ') — *ਅਰਬੀ* **ਤਰਫ,** ਪਾਸਾ, ਧਿਰ , ਦਿਸ਼ਾ; ਕੰਢਾ, ਸੀਮਾ; ਸੀਮਾਵਰਤੀ ਖੇਤਰ, ਪ੍ਰਦੇਸ਼ (ਟ.ਕ. **ਤਰਫਦਾਰ** ਸਰਹੱਦ ਦਾ ਹਾਕਮ); ਵੇਲਾ, ਸਮਾਂ (ਟ.ਕ. **ਤਰਫ-ਏ-ਸ਼ਾਮ,** ਸ਼ਾਮ ਦਾ ਵੇਲਾ

~ **ਤਰਫੈਨ** ਦੋਨੋਂ ਧਿਰਾਂ — *ਅਰਬੀ* **ਤਰਫੈਨ,** ਇੰਜ

**ਨੋਟ.** 'ਕੰਢੇ' ਅਤੇ 'ਵੇਲੇ' ਦੀ ਅਨੁਸਾਰਤਾ ਲਈ ਦੇਖੋ **ਵੇਲਾ**

**ਤਰਬੀਅਤ** ਪਾਲਣ-ਪੋਸਣ, ਸਿੱਖਿਆ — *ਅਰਬੀ* **ਤਰਬੀਅਤ,** ਪਾਲਣ, ਪਰਵਰਸ਼, ਸਿੱਖਿਆ, ਸੁਧਾਈ; (ਤ + ਰਬੀਅਤ); [√**ਰਬ,** ਪਾਲਣਾ]

**ਤਰਮੀਮ** ਸੋਧ, ਸੰਸ਼ੋਧਨ — *ਅਰਬੀ* **ਤਰਮੀਮ,** ਬਦਲੀ; ਦਰੁਸਤੀ; (ਤ + ਰਮੀਮ); [√**ਰਮ,** ਦਰੁਸਤ ਕਰਨਾ]

⇒ **ਮੁਰੱਮਤ**

**ਤਰਲ** ਵਹਿਣ ਵਾਲਾ ਪਦਾਰਥ, ਦ੍ਰਵ, ਪਾਣੀ; ਮੂਲ ਅਰਥ 'ਹਿਲਹਿਲਾਂਉਦੀ ਜਾਂ ਕੰਪਨਸ਼ੀਲ ਵਸਤੂ' — *ਸੰਸ.* tarala,

ਦ੍ਰਵ; ਲਹਿਰ; (ਵਿਸ਼ੇਸ਼ਣ ਵਜੋਂ), ਕਪਕਪਾਉਂਦਾ, ਡੋਲਦਾ, ਚੰਚਲ; ਟ.ਕ. tarala-locanā, ਅੱਖਾਂ ਮਟਕਾਉਣ ਵਾਲੀ ਤੀਵੀਂ

~ **ਤਰਲਾ,** ਹਾੜ੍ਹਾ, ਮਿੰਨਤ; ਮੂਲ ਅਰਥ 'ਕੰਪਨ ਕਰਨਾ, ਤੜਫਣਾ' (ਟ.ਕ. 'ਤਰਲੋ ਮੱਛੀ ਹੋਣਾ', ਮੱਛੀ ਵਾਂਗ ਤੜਫਣਾ)

**ਤਰਵੈਣੀ** ਗੰਗਾ ਜਮਨਾ ਅਤੇ ਸੁਰੱਸਤੀ ਦਾ ਸੰਗਮ; ਇਲਾਹਾਬਾਦ, ਜਿੱਥੇ ਉਕਤ ਨਦੀਆਂ ਦਾ ਸੰਗਮ ਹੁੰਦਾ ਹੈ — *ਸੰਸ.* tri-veṇī, ਇੰਜ [tri, ਤਿੰਨ + veṇī, ਨਦੀ)

⇒ **ਬੇਈਂ**

**ਤਰਾ** (ਤਰਾਂ), ਢੰਗ, ਤਰੀਕਾ (ਟ.ਕ. 'ਇਸ ਤਰ੍ਹਾਂ'; 'ਚੰਗੀ ਤਰ੍ਹਾਂ'); ਕਵਿਤਾ ਦੀ ਪੂਰਤੀ ਲਈ ਦਿੱਤਾ ਹੋਇਆ ਮਿਸਰਾ, ਸਮੱਸਿਆ — *ਅਰਬੀ* **ਤਰਹ,** ਸੁੱਟਣਾ; ਅੱਡ ਹੋਣਾ; ਨੀਂਹ ਰੱਖਣਾ; ਖਾਕਾ; ਢੰਗ, ਤਰੀਕਾ; ਟ.ਕ. **ਮਤਰੂਹ,** ਸੁੱਟਿਆ ਗਿਆ; ਤਿਆਗਿਆ ਗਿਆ (ਮ + ਤਰੂਹ)

**ਨੋਟ.** 'ਸੁੱਟਣ' ਦਾ ਭਾਵ ਵਿਕਸਤ ਹੋ ਕੇ 'ਧਰਨ, ਰੱਖਣ' ਦਾ ਬੋਧਕ ਬਣਦਾ ਹੈ (ਇਸ ਦ੍ਰਿਸ਼ਟੀ ਤੋਂ ਉਪਰੋਕਤ **ਤਰਹ** ਦੇ ਸਬੰਧ ਵਿਚ ਦਿੱਤਾ 'ਸਮੱਸਿਆ' ਦਾ ਸ਼ਬਦ ਧਾਤੂ √as (ਸੁੱਟਣਾ, ਵਗਾਹੁਣਾ) ਤੇ ਆਧਾਰਤ ਹੈ (ਦੇਖੋ **ਅਸਤਰ**)। ਫਿਰ 'ਢੰਗ, ਤਰੀਕਾ' (ਜਿਵੇਂ 'ਇਸ ਤਰ੍ਹਾਂ') ਵੀ ਇਥੇ ਥਾਂ ਸਿਰ ਹੈ, ਜਿਵੇਂ *ਸੰਸ.* vidhā, 'ਢੰਗ, ਤਰੀਕਾ' [ਅਗੇ. vi + dhā, ਰੱਖਣਾ, ਧਰਨਾ] ਅਤੇ **ਵਿਧੀ,** ਢੰਗ, ਤਰੀਕਾ

**ਤਰਾਡ** *(ਲਹਿੰ.),* ਸਾਨ੍ਹ ਜਾਂ ਝੋਟੇ ਦੀ ਦਿਹਾੜ; *ਗੁਜ.* **ਤਰਾਡ,** ਇੰਜ; *ਸਿੰਧੀ* **ਟਰਡਣੁ; ਟਰਡੁ,** ਪਸ਼ੂਆਂ ਦਾ ਵੱਗ — √tard, ਰੰਭਣਾ (ਦੇਖੋ ਟਰਨਰ)

~ **ਤਰਾਂਡ** (ਮੁਲ.), ਸਿਰ ਜਾਂ ਅੱਖਾਂ ਦੀ ਚੁੱਭਵੀ ਪੀੜ

~ **ਤਰਾਟ,** ਅੱਖਾਂ ਦੀ ਚੁੱਭਵੀਂ ਪੀੜ, ਚਸਕ (ਟ.ਕ. 'ਤਰਾਟਾਂ ਪੈਣੀਆ') — ਉਕਤ **ਤਰਾਂਡ** ਦਾ ਰੂਪਅੰਤਰ

**ਨੋਟ.** ਟਰਨਰ ਅਨੁਸਾਰ √tard (ਰੰਭਣਾ) ਸੰਭਵ ਤੌਰ ਤੇ *ਸੰਸ.* √tard (ਪਾੜਣਾ, ਘਾਤ ਕਰਨਾ) ਨਾਲ ਸਬੰਧਤ ਹੈ। ਇਸ ਹਾਲਤ ਵਿਚ 'ਪਾਟਣ, ਫਟਣ' ਦਾ ਭਾਵ 'ਚੀਕ ਮਾਰਨ, ਦਹਾੜਣ ਜਾਂ ਰੰਭਣ' ਅਰਥਾਤ 'ਸੰਘ ਪਾੜਣ' ਨਾਲ ਸੂਤ ਬੈਠਦਾ ਹੈ

**ਤਰੀਕ** ਤਿੱਥ, ਮਿਤੀ — *ਅਰਬੀ* **ਤਾਰੀਖ,** ਸਮਾਂ, ਮਹੀਨੇ ਦਾ ਇਕ ਦਿਨ; ਘਟਨਾ, ਘਟਨਾਵਾਂ ਦੀ ਵਿੱਦਿਆ, ਇਤਿਹਾਸ; (ਤ + ਅਰੀਖ); [√**ਅਰਖ**]; ਟ.ਕ. **ਮੁਵੱਰਿਖ,** ਇਤਿਹਾਸਕਾਰ (ਮ + ਵੱਰਖ < ਅਰਖ)

**ਤਰੀਕਾ** ਢੰਗ, ਕਾਇਦਾ, ਵਿਧੀ, ਜੁਗਤ; ਮੂਲ ਅਰਥ 'ਘਸਿਆ ਪਿੱਟਿਆ', ਅਰਥਾਤ 'ਘਸਿਆ ਪਿਟਿਆ ਰਸਤਾ, ਪੰਧ' (a beaten track); ਇਸ ਲਈ 'ਮਾਰਗ' — *ਅਰਬੀ* **ਤਰੀਕਾ,** ਰਸਤਾ, ਮਾਰਗ; ਢੰਗ, ਵਿਧੀ; ਧਰਮ, ਪੰਥ, ਸ਼ਰੀਅਤ, ਕਰਮ-ਕਾਂਡ [√**ਤਰਕ,** ਕੁੱਟਣਾ, to beat]; ਟ.ਕ. **ਤਰੀਕ਼ਤ,** ਮਾਰਗ; ਸੂਫੀਆਂ ਦਾ ਪੰਥ

**ਨੋਟ.** ਉਕਤ ਸਬੰਧ ਵਿਚ ਮਾਰਗ ਦਾ ਮੂਲ ਭਾਵ ਅਜਿਹਾ ਲਾਂਘਾ ਹੈ, ਜੋ ਰਾਹ-ਗੁਜ਼ਰਾਂ ਦੇ ਪੈਰਾਂ ਨਾਲ ਲਿਤੜਿਆ ਗਿਆ ਹੈ, ਅਰਥਾਤ ਜਿਸ ਦੀ ਵਰਤੋਂ ਆਮ ਕੀਤੀ ਜਾਂਦੀ ਹੈ। ਇਸ ਸਬੰਧ ਵਿਚ ਟ.ਕ. *ਅੰਗ.* route (ਰਸਤਾ), "a broken path < *ਲਾਤ.* √rup, to break" (ਦੇਖੋ ਵੈਬਸਟਰ ਡਿਕਸ਼ਨਰੀ)

**ਤਰੁ** ਬਿਰਛ (ਟ.ਕ. "ਸੈਲ ਤਰੂਅ ਫਲ ਫੂਲ ਦੀਅਉ"; ਮ.4) — *ਸੰਸ.* taru, ਇੰਜ

~ **ਤਰਵਰ,** ਬਿਰਛ; ਮੂਲ ਅਰਥ 'ਵਧੀਆ ਬਿਰਛ' (ਟ.ਕ. "ਤਰਵਰ ਫੂਲੇ ਬਨ ਹਰੇ"; ਮ.1) — *ਸੰਸ.*

taru-vara, ਵਧੀਆ ਬਿਰਛ [taru + vara, ਵਧੀਆ, ਚੋਣਵਾਂ]

**ਨੋਟ.** ਦੂਜੇ ਅੰਸ਼ ਲਈ ਟ.ਕ. **ਸਰੋਵਰ**

**ਤਰੋਪਾ** *(ਲਹਿੰ.)*, ਸਿਉਣ, ਜੋੜ; **ਤਰੁੱਪਣਾ,** ਸੀਉਣਾ; ਹੋਰ ਅਰਥ 'ਛੇਕਣਾ, ਸੁਰਾਖ ਕਰਨਾ' (ਦੇਖੋ ਪੰ.ਕੋ.); *ਕੁਮਾ.* **ਤੁਰਪਣੋ,** ਟੰਕਾ ਲਾਉਣਾ; *ਬੰਗਾ.* **ਤੁਰਪਾ,** ਚਭੋਣਾ, to pierce; ਸੀਣਾ; *ਹਿੰਦੀ* **ਤੁਰਪਨਾ** — *ਸੰਸ.* √trup, ਚੋਭਣਾ, to pierce (ਦੇਖੋ ਟਰਨਰ)

~ **ਤੋਪਾ,** ਉਪਰੋਕਤ ਦਾ ਵਿਕਸਤ ਰੂਪ (ਟ.ਕ. 'ਗੰਢ-ਤੁਪ ਕਰਨਾ'); *ਗੁਜ.* **ਟੂਪਵੂੰ,** ਚੋਭਣਾ; *ਮਰਾ.* **ਟੂਪਣੇਂ,** ਘਭੋਣਾ (ਜਿਵੇਂ ਸੂਈ)

⇒ **ਟੂੰਬਣਾ**

**ਨੋਟ.** ਮੋਨ.ਵਿਲ. ਦੇ ਕੋਸ਼ ਵਿਚ *ਸੰਸ.* √trup ਦਾ ਅਰਥ "to hurt" ਵਜੋਂ ਮਿਲਦਾ ਹੈ, ਜੋ "to pierce" ਨਾਲ ਮੇਲ ਖਾਂਦਾ ਹੈ।

**ਤਲਬ** ਚਾਹ, ਇੱਛਾ; ਸੱਦਾ, ਬੁਲਾਵਾ (ਟ.ਕ. "ਆਈ ਤਲਬ ਗੋਪਾਲਰਾਇ ਕੀ"; ਕਬੀਰ); ਤਨਖਾਹ — *ਅਰਬੀ* **ਤ਼ਲਬ,** ਇੱਛਾ, ਤਲਾਸ਼, ਮੰਗ, ਬੁਲਾਵਾ, ਤਨਖਾਹ

~ **ਤਾਲਬ,** ਮੰਗਣ ਵਾਲਾ, ਇੱਛਕ, ਉਮੀਦਵਾਰ (ਟ.ਕ. "ਤਾਲਿਬ-ਇਲਮ', ਵਿਦਿਆਰਥੀ) — *ਅਰਬੀ* **ਤ਼ਾਲਿਬ,** ਚਾਹਵਾਨ, ਇੱਛਕ

⇒ **ਮਤਲਬ**

**ਤਲਣਾ** ਗਰਮ ਘਿਉ ਜਾਂ ਤੇਲ ਵਿਚ ਪਕਾਉਣਾ; *ਪ੍ਰਾਕ.* **ਤਲ-;** *ਉੜ.* **ਤਲਿਯਾ;** *ਗੁਜ.* **ਤਲਵੂੰ;** *ਮਰਾ.* **ਤਲ਼ਣੇਂ** — *ਸੰਸ.* √***ਤਲ,** ਤਲਣਾ; ਟ.ਕ. *ਸੰਸ.* talita, ਤਲਿਆ

**ਤਲਾਕ** ਪਤੀ ਪਤਨੀ ਦੀ ਛੱਡ-ਛਡਾਈ — *ਅਰਬੀ* **ਤਲਾਕ,** ਨਿਕਾਹ ਤੋਂ ਮੁਕਤੀ; ਆਜ਼ਾਦੀ; ਐਸ਼, ਖੁਸ਼ੀ; [√**ਤਲਕ,** ਰਿਹਾ ਕਰਨਾ]; ਟ.ਕ. **ਮੁਤਲਕ,** ਆਜ਼ਾਦ, ਕੈਦ ਤੋਂ ਰਹਿਤ; ਜਿਸ ਤੇ ਕੋਈ ਸ਼ੁਰਤ ਨਾ ਲਾਈ ਗਈ ਹੋਵੇ; ਇਸ ਲਈ ਬਿਲਕੁਲ, ਅਸਲੋਂ (ਟ.ਕ. 'ਮੁਤਲਕ-ਉਲ-ਇਨਾਨ', ਲਗਾਮ ਤੋਂ ਰਹਿਤ, ਬਿਲਕੁਲ ਆਜ਼ਾਦ, ਨਿਰੰਕੁਸ਼ (ਮੁ + ਤਲਕ)

**ਤਲਿਸਮ** ਜਾਦੂ — *ਅਰਬੀ* **ਤਿਲਿਸਮ,** ਜਾਦੂ, ਤਵੀਤ; *ਯੂਨਾ.* telesma, ਜੰਤਰ-ਮੰਤਰ; ਟ.ਕ. *ਅੰਗ.* talisman, ਤਵੀਤ, ਰੱਖ

**ਤਵੱਕਲ** ਭਰੋਸਾ, ਨਿਸ਼ਚਾ; ਮੂਲ ਅਰਥ 'ਸਪੁਰਦਗੀ, ਸਮਰਪਣ' — *ਅਰਬੀ* **ਤਵੱਕੁਲ,** ਭਰੋਸਾ (ਜਿਵੇਂ ਰੱਬ ਤੇ); ਵਿਸ਼ਵਾਸ; ਆਪਣਾ ਕੰਮ ਕਿਸੇ ਨੂੰ ਸੌਂਪਣ ਦਾ ਭਾਵ (ਤ + ਵੱਕਲ); [√**ਵਕਲ,** ਹਵਾਲੇ ਕਰਨਾ, ਸਪੁਰਦ ਕਰਨਾ]

⇒ **ਵਕੀਲ**

**ਤਵੱਜੋ** ਧਿਆਨ — *ਅਰਬੀ* **ਤਵੱਜੁਹ,** ਕਿਸੇ ਵਲ ਮੂੰਹ ਕਰਨਾ, ਧਿਆਨ ਦੇਣਾ; ਮਿਹਰਬਾਨੀ, ਲਿਹਾਜ਼ (ਤ + ਵੱਜੁਹ); [√**ਵਜਾ,** ਵਲ ਨੂੰ ਮੂੰਹ ਕਰਨਾ]

⇒ **ਵਜ੍ਹਾ**

**ਤਵਾ** ਰੋਟੀ ਪਕਾਉਣ ਲਈ ਲੋਹੇ ਦਾ ਪੱਤਰਾ; *ਪ੍ਰਾਕ.* **ਤਵਯ;** *ਸਿੰਧੀ* **ਤਪਉ;** *ਮਰਾ.* **ਤਵੀ** — *ਸੰਸ.* tāpaka, ਖਾਣਾ ਪਕਾਉਣ ਦਾ ਭਾਂਡਾ; ਕੜਾਹੀ, **ਤਵੀ,** ਹਲਵਾਈਆਂ ਦੀ ਕੜਾਹੀ

**ਤਵੀਤ** ਕਾਗਜ਼ ਤੇ ਲਿਖਿਆ ਜੰਤਰ; ਚਾਂਦੀ ਆਦਿ ਦੀ ਬਣਾਈ ਡੱਬੀ, ਜਿਸ ਵਿਚ ਜੰਤਰ ਲਿਖ ਕੇ ਗਲ ਵਿਚ ਪਾਇਆ ਜਾਂਦਾ ਹੈ; ਗਲ ਵਿਚ ਪਾਉਣ ਵਾਲਾ ਇਕ ਗਹਿਣਾ (ਟ.ਕ. 'ਧਾਗਾ ਤਵੀਤ[1]) — *ਅਰਬੀ* **ਤਅ਼ਵੀਜ਼** (ਕਿਸੇ ਆਫਤ ਤੋਂ ਬਚਣ ਲਈ ਦੁਆ, ਜਾਂ ਕਿਸੇ ਬਲਾ ਤੋਂ ਬਚਣ ਲਿਆ ਲਿਖਿਆ ਮੰਤਰ, ਜਿਸ ਨੂੰ ਗਲ਼ ਵਿਚ ਪਾਇਆ ਜਾਂਦਾ ਹੈ ਜਾਂ ਡੌਲੇ ਤੇ ਬੰਨ੍ਹਿਆ ਜਾਂਦਾ ਹੈ; ਸ਼ਰਨ; (ਤ + ਅਵੀਜ਼) [√**ਊਜ਼**]; ਟ.ਕ. **ਊਜ਼,** ਸ਼ਰਨ, ਪਨਾਹ (ਰੱਬ ਦੀ)

**ਤੜਕਾ** ਸੂਰਜ ਨਿਕਲਣ ਦਾ ਸਮਾਂ; ਮੂਲ ਅਰਥ 'ਸੂਰਜ ਦਾ ਅਸਮਾਨ ਵਿਚੋਂ ਫੁੱਟਣਾ', ਇਸ ਲਈ (ਪਹੁ) ਫੁਟਾਲਾ, crack of dawn; *ਹਿੰਦੀ* **ਤੜਕਣਾ,** ਫੁੱਟਣਾ; **ਤੜਕਾ;** *ਗੁਜ.* **ਤੜਕਵੁੰ;** *ਮਰਾ.* **ਤਡਕਣੇ,** ਤਿੜਣਾ, ਫੁੱਟਣਾ — *ਸੰਸ.* √taḍ, ਸੱਟ ਮਾਰਨਾ, ਆਘਾਤ ਕਰਨਾ, to strike

**ਨੋਟ.** ਟਰਨਰ ਅਨੁਸਾਰ **ਤੜਕਾ** < *ਸੰਸ.* √traṭ (crackle) ਦੀ ਦੇਣ ਹੈ

**ਤ੍ਰੂੰਡਾ** *(ਲਹਿੰ.),* ਗ੍ਰੋਹ, ਭੀੜ; ਸਬੰਧਤ **ਤਰੰਡੀ,** ਗਊਆਂ ਜਾਂ ਮੱਝਾਂ ਦਾ ਚੌਣਾ; *ਸਿੰਧੀ* **ਤ੍ਰੂੰਣਡੋ,** ਪਸ਼ੂਆਂ ਦਾ ਚੌਣਾ; *ਮਰਾ.* **ਤਾਂਡਾ,** ਪਸ਼ੂਆਂ ਦੀ ਕਤਾਰ; ਜਥਾ — *ਸੰਸ.* tandra, ਕਤਾਰ, ਲਾਈਨ

~ **ਟਾਂਡਾ,** ਅੰਨ ਆਦਿ ਵਪਾਰ ਦੀ ਸਾਮੱਗਰੀ ਨਾਲ ਲੱਦਿਆ ਹੋਇਆ ਬੈਲਾਂ ਦਾ ਵੱਗ (ਟ.ਕ. "ਮੇਰਾ ਟਾਂਡਾ ਲਾਦਿਆ ਜਾਇ ਰੇ"; ਰਵਿਦਾਸ); ਵਪਾਰੀਆਂ ਦੀ ਟੋਲੀ — ਉਪਰੋਕਤ ਦਾ ਵਿਕਸਤ ਰੂਪ

~ **ਟਾਂਡ,** ਕੰਧ ਵਿਚ ਲਾਈ ਹੋਈ ਤਖ਼ਤੀ, ਜਿਸ ਪੁਰ ਸਾਮਨ ਰੱਖਿਆ ਜਾਂਦਾ ਹੈ, ਮੂਲ ਅਰਥ 'ਚਿਣ ਕੇ ਜਾਂ ਕਤਾਰ ਵਿਚ ਸਾਮਾਨ ਰੱਖਣ ਦਾ ਭਾਵ'

**ਤ੍ਰਾਸ** ਡਰ, ਭੈ — *ਸੰਸ.* trāsa, ਇੰਜ; ਟ.ਕ. [√tras, ਕੰਬਣਾ; ਡਰਨਾ; ਸਬੰਧਤ √trās, ਕੰਬਾਉਣਾ, ਡਰਾਉਣਾ]

+ *ਫ਼ਾਰਸੀ* **ਤਰਸ,** ਡਰਨ ਵਾਲਾ (ਟ.ਕ. 'ਖ਼ੁਦਾ-ਤਰਸ'); **ਤਰਸੀਦਨ,** ਡਰਨਾ

+ *ਕ੍ਰੋਸ਼* √tres, ਕੰਬਣਾ; ਡਰਨਾ; ਸਬੰਧਤ √tras, ਡਰਾਉਣਾ

~ **ਤ੍ਰਾਹ** ਡਰ, ਭੈ; ਦੁਹਾਈ; ਹੋਰ ਅਰਥ 'ਭਾਜੜ, ਹਫੜਾ-ਦਫੜੀ' (ਦੇਖੋ ਪੰ.ਕੋ.); **ਤ੍ਰਾਹਣਾ** ਡਰਨਾ; *ਸਿੰਧੀ* **ਟ੍ਰਾਹਣੁ,** ਡਰਨਾ — ਉਪਰੋਕਤ ਦਾ ਵਿਕਸਤ ਰੂਪ

+ *ਕ੍ਰੋਸ਼.* strah, ਭੈ [ਅਗੇ. s + trah < √tras, ਜਿਵੇਂ ਉੱਪਰ]

**ਤ੍ਰਾਹ : ਤ੍ਰਾਸ**

**ਤ੍ਰਿਸ਼ਨਾ** ਪਾਣੀ ਪੀਣ ਦੀ ਇੱਛਾ, ਪਿਆਸ; ਇੱਛਾ, ਲਾਲਸਾ (ਟ.ਕ. "ਤ੍ਰਿਸਨਾ ਪੰਖੀ ਫਾਸਿਆ"; ਮ.5) — *ਸੰਸ.* tṛshṇā, ਪਿਆਸ; ਤੀਬਰ ਇੱਛਾ [√tṛsh, ਪਿਆਸਾ ਹੋਣਾ]; ਟ.ਕ. tarshaṇa, ਪਿਆਸ; ਇੱਛਾ

+ *ਫ਼ਾਰਸੀ* **ਤਸ਼ਨਾ,** ਪਿਆਸਾ; ਦੇਖੋ **ਤਿਸਨਾ**

+ *ਅੰਗ.* thirsty, ਪਿਆਸਾ; ਟ.ਕ. *ਸੰਸ.* tṛshita, ਪਿਆਸਾ

+ *ਅੰਗ.* ਵਲੋਂ *ਲਾਤ.* torrid, ਸੁੱਕਾ, ਝੁਲਸਿਆ, ਖੁਸ਼ਕ < tors [√torr, ਖੁਸ਼ਕ ਹੋਣਾ]

⇒ **ਤਿਸਨਾ; ਤ੍ਰਿਖਿ; ਤਿਸ; ਤਿਖ; ਤ੍ਰੇਹ; ਤੇਹ; ਤਿਹਾ**

**ਤ੍ਰਿਕੁਟੀ** ਮੱਥੇ ਤੇ ਪਏ ਤਿੰਨ ਵਲ (ਟ.ਕ. "ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰ"; ਮ.5) — *ਸੰਸ.* trikuṭi, ਮੱਥੇ ਤੇ ਪਏ ਤਿੰਨ ਵਲ [tri, ਤਿੰਨ + kuṭi, ਵਕਰ]

~ **ਤੀੜੀ** (ਤਿਉੜੀ), ਗੁੱਸੇ ਕਾਰਨ ਮੱਥੇ ਤੇ ਪਏ ਵਲ; *ਹਿੰਦੀ* **ਤਿਊੜੀ** — ਉਕਤ ਦਾ ਵਿਕਸਤ ਰੂਪ

~ **ਤਰ੍ਹੇੜੀ,** ਉਕਤ ਦਾ ਲਹਿੰਦੀ ਰੂਪ; ਟ.ਕ. *ਸਿੰਧੀ* **ਟਰਿਉੜੀ**

**ਤ੍ਰਿਣ** ਕੱਖ, ਤੀਲਾ; ਤੁੱਛ ਵਸਤੂ (ਟ.ਕ. "ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ"; ਸੁਖਮਨੀ); *ਗੁਜ.* **ਤਰਣ** — *ਸੰਸ.* tṛṇa, ਘਾਹ ਦਾ ਤੀਲਾ; ਘਾਹ, ਕੱਖ; ਬੂਟਾ (ਜਿਵੇਂ vana-tṛṇa)

+ *ਕ੍ਰੋਸ਼.* trn, ਕੰਡਾ; ਡੰਗ, ਚੋਭ; trnje, ਕੰਡੇਦਾਰ ਝਾੜੀ

+ *ਅੰਗ.* thorn, ਕੰਡਾ

⇒ **ਤਿਨਕਾ**

**ਤ੍ਰਿਪਤ** ਸੰਤੁਸ਼ਟ, ਰਾਜੀ, ਖੁਸ਼ — *ਸੰਸ.* tṛpta; ਭੂ.ਕਿਰ. ਵਲੋਂ √tṛp, ਸੰਤੁਸ਼ਟ ਕਰਨਾ, ਖੁਸ਼ ਕਰਨਾ

+ *ਯੂਨਾ.* √terp, ਖੁਸ਼ ਹੋਣਾ; ਟ.ਕ. *ਅੰਗ.* Terpisichore, ਨ੍ਰਿਤ

ਦੀ ਯੂਨਾਨੀ ਦੇਵੀ < terpis, ਖ਼ੁਸ਼ੀ + chore, ਨ੍ਰਿਤ

~ **ਤਿਪਤ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਨਹਿ ਤਿਪਤੈ ਭੁਖਾ ਤਿਹਾਇਆ"; ਮ.1)

**ਤ੍ਰਿਪਤੀ** ਰੱਜਣ ਦਾ ਭਾਵ, ਪ੍ਰਸੰਨਤਾ (ਟ.ਕ. "ਤ੍ਰਿਪਤਿ ਭਈ ਸਚੁ ਭੋਜਨ ਖਾਇਆ; ਮ.5) — *ਸੰਸ.* tṛpti [< tṛpta; ਭੂ.ਕਿ. ਵਲੋਂ √tṛp, ਰੱਜਣਾ, ਪ੍ਰਸੰਨ ਹੋਣਾ]

**ਤ੍ਰਿਮਣਾ** *(ਲਹਿੰ.),* ਤ੍ਰਿਪ ਤ੍ਰਿਪ ਚੋਣਾ, ਟਪਕਣਾ — *ਸੰਸ.* √tim, ਗਿੱਲਾ ਹੋਣਾ

**ਤ੍ਰੀਆ**[1] *(ਲਹਿੰ.),* ਤੀਜਾ — *ਸੰਸ.* tṛtiya, ਤੀਜਾ [tri, ਤਿੰਨ]; ਦੇਖੋ ਟਰਨਰ

~ **ਤੀਆ,** ਉਕਤ ਦਾ ਵਿਕਸਤ ਰੂਪ; *ਪ੍ਰਾਕ.* **ਤੀਅ**

⇒ **ਤ੍ਰੀਜਾ; ਤੀਜਾ**

**ਤ੍ਰੀਆ**[2] ਪਤਨੀ (ਟ.ਕ. "ਤਬ ਇਹ ਤ੍ਰਿਅ ਉਹ ਕੰਤੁ ਕਹਾਵਾ"; ਕਬੀਰ) — *ਸੰਸ.* strī, ਜ਼ਨਾਨੀ, ਪਤਨੀ

~ **ਤਿਰੀਆ,** ਉਪਰੋਕਤ ਦਾ ਇਕ ਭੇਦ; *ਹਿੰਦੀ* **ਤਰਿਯਾ**

~ **ਤੀ,** ਜੋਰੂ, ਵਹੁਟੀ (ਟ.ਕ. "ਪਰ ਧਨ ਪਰ ਤਨ ਪਰ ਤੀ ਨਿੰਦਾ"; ਮ.5) — **ਤਿਰਿਆ** ਦਾ ਸੰਕੁਚਤ ਰੂਪ

**ਤ੍ਰੀਜਾ** *(ਲਹਿੰ.),* ਤੀਜਾ; *ਗੁਜ.* **ਤ੍ਰੀਜੁ** — *ਸੰਸ.* tṛtīya, ਤੀਜਾ [tri, ਤਿੰਨ]; ਦੇਖੋ ਟਰਨਰ

~ **ਤੀਜਾ,** ਉਪਰੋਕਤ ਦਾ ਵਿਕਸਤ ਰੂਪ; *ਮਰਾ.* **ਤੀਜਾ**

⇒ **ਤ੍ਰੀਆ**

**ਤ੍ਰੇਤਾ** ਤੀਜਾ, 'ਤਿੱਕੜੀ ਦਾ ਯੁੱਗ', ਦੂਜਾ ਯੁੱਗ — *ਸੰਸ.* tretā, ਇੰਜ [traya, ਤਿੰਨ]; ਟ.ਕ. trita, ਤੀਜਾ

+ *ਅੰਗ.* third, ਤੀਜਾ [three]

+ *ਯੂਨਾ.* trito, ਸਮਾਸ ਵਿਚ 'ਤੀਜਾ' ਦਾ ਸੂਚਕ [tri, ਤਿੰਨ]

~ **ਤੇਈਆ,** (ਆਉਣ ਵਾਲਾ) ਤੀਜਾ ਦਿਨ (ਟ.ਕ. 'ਤੇਈਆ ਤਾਪ') — *ਸੰਸ.* tṛitiya, ਤੀਜਾ; ਟ.ਕ. tṛitīyaka-jvara, ਤੇਈਆ ਤਾਪ

+ *ਅੰਗ.* tertian, ਤੇਈਆ (ਜਿਵੇਂ ਤਾਪ) < *ਲਾਤ.* tertius, ਤੀਜਾ [tri, ਤਿੰਨ]

**ਤ੍ਰੈ** *(ਲਹਿੰ.)* ਤਿੰਨ — *ਸੰਸ.* traya, ਤਿੰਨ; ਸਮਾਸੀ ਰੂਪ trayo, tri; *ਭਾਰੋਪੀ* tre

+ *ਰੂਸੀ* tri, ਤਿੰਨ

+ *ਅੰਗ.* three, ਤਿੰਨ; *ਸਵੀ.* tre; *ਡੇਨ.* tre, ਤਿੰਨ

+ *ਲਾਤ.* tri, ਤਿੰਨ (ਟ.ਕ. *ਅੰਗ.* trilingual)

+ *ਯੂਨਾ.* tri, ਤਿੰਨ (ਟ.ਕ. *ਅੰਗ.* tripod)

**ਤਾਂ** ਇਸ ਲਈ, ਇੰਜ; *ਪ੍ਰਾਕ.* **ਤਾ,** ਤਦੇ, ਇਸ ਲਈ — *ਸੰਸ.* ta, ਉਹ

+ *ਕ੍ਰੋਸ਼.* taj ਇਹ; *ਰੂਸੀ* to, ਉਹ, ਤਾਂ (ਟ.ਕ. neto, ਨਹੀਂ ਤਾਂ)

+ *ਅੰਗ.* then, ਉਸ ਸਮੇਂ, ਉਦੋਂ; ਤਦੋਂ [the, 'ਇਹ, ਉਹ' ਤੇ ਆਧਾਰਤ

⇒ **ਤਦ; ਤਤ**

**ਤਾਊਣੀ** ਸੇਕ, ਟਕੋਰ; ਗਰਮੀ, ਪਸੀਨਾ; ਮਾਰ-ਕੁਟ (ਟ.ਕ. 'ਤਾਊਣੀ ਲਾਉਣਾ', ਕੁੱਟ-ਮਾਰ ਕਰਨਾ; 'ਤਾਊਣੀ ਚੜ੍ਹਨਾ', ਸਖਤ ਬੁਖਾਰ ਚੜ੍ਹਨਾ-*ਲਹਿੰ.*); *ਪ੍ਰਾਕ.* **ਤਾਵਣ;** *ਮਰਾ.* **ਤਾਵਣੀ,** ਘਿਉ ਆਦਿ ਨੂੰ ਗਰਮ ਕਰਨ — *ਸੰਸ.* tāpana, ਗਰਮ ਕਰਨ ਦੀ ਕਿਰਿਆ [√tap, ਤਪਣਾ]

**ਨੋਟ.** 'ਕੁੱਟ-ਮਾਰ' ਦੇ 'ਗਰਮ ਕਰਨ' ਨਾਲ ਸਬੰਧਤ ਹੋਣ ਬਾਰੇ ਹੋਰ ਦੇਖੋ *ਪੰਜ.* **ਸੇਕਣਾ,** ਸੇਕ ਦੇਣਾ, ਗਰਮ ਕਰਨਾ; ਹੋਰ ਅਰਥ 'ਕੁੱਟਣਾ' (ਟ.ਕ. 'ਪਾਸੇ ਸੇਕਣਾ')

**ਤਾਊਸ** ਮੋਰ (ਟ.ਕ. 'ਤਖਤ-ਤਾਊਸ'); ਸਾਰੰਗੀ ਵਰਗਾ ਇਕ ਸਾਜ਼ — *ਅਰਬੀ* **ਤਾਊਸ,** ਮੋਰ; ਇਕ ਸਾਜ਼ ਦਾ ਨਾਂ < *ਯੂਨਾ.* taos, ਮੋਰ; ਟ.ਕ. *ਅੰਗ.* peacock, ਮੋਰ [pea, ਸੰਭਵ ਤੌਰ ਤੇ

< *ਯੂਨਾ.* taos (ਦੇਖੋ ਵੈਬਸਟਰ ਡਿਕਸ਼ਨਰੀ)

**ਤਾਅਨਾ** ਮਿਹਣਾ — *ਅਰਬੀ* **ਤਅ਼ਨਾ,** ਨੇਜ਼ਾ ਮਾਰਨਾ; ਮਿਹਣਾ [√**ਤਅ਼ਨ,** ਨੇਜ਼ਾ ਮਾਰਨਾ, ਚੋਭਣਾ, to pierce]; ਟ.ਕ. **ਤਅ਼ਨ-ਉ-ਜ਼ਰਬ,** ਨੇਜ਼ਾ ਤੇ ਚੋਟ, ਅਰਥਾਤ ਨੇਜ਼ਾ ਅਤੇ ਤਲਵਾਰ ਦਾ ਘਾਤ, ਇਸ ਲਈ ਜੰਗ; **ਤਾਊਨ,** ਪਲੇਗ; ਮੂਲ ਅਰਥ 'ਆਘਾਤ'

⇒ **ਲਹਨ-ਤਅਨ**

**ਤਾਇਆ** ਪਿਤਾ ਦਾ ਵੱਡਾ ਭਾਈ; *ਪਾਲੀ* **ਤਾਤ;** *ਪ੍ਰਾਕ.* **ਤਾ** — *ਸੰਸ.* tāta, ਪਿਤਾ; ਤਾਇਆ, ਚਾਚਾ (ਇਹ ਸਨਮਾਨ-ਸੂਚਕ ਸੰਬੋਧਤ ਆਪਣੇ ਤੋਂ ਵੱਡਿਆਂ ਅਤੇ ਛੋਟਿਆਂ ਦੋਨਾਂ ਲਈ ਵਰਤਿਆ ਜਾਂਦਾ ਹੈ)

**+** *ਸਪੇਨੀ* tio, ਚਾਚਾ; *ਪੁਰਤ.* tio, ਇੰਜ < *ਲਾਤ.* tata, ਪਿਤਾ

**ਤਾਇਨਾਤ** ਨਿਯੁਕਤ ਕਰਨਾ, ਮੁਕੱਰਰ ਕਰਨਾ — *ਅਰਬੀ* **ਤਾਈਨਾਤ,** ਨਿਯੁਕਤ ਕਰਨ ਦਾ ਭਾਵ (ਤ + ਈਨਾਤ); [√**ਐਨ,** ਦੇਖਣਾ]; ਟ.ਕ. **ਮੁਅਈਨ,** ਨਿਸ਼ਚਤ, ਵਿਸ਼ੇਸ਼ ਕੀਤਾ ਗਿਆ, ਮੁਕੱਰਰ ਕੀਤਾ ਗਿਆ, ਪੱਕਾ (ਮੁ + ਅਈਨ); ਹੋਰ ਦੇਖੋ **ਐਨ,** ਅੱਖੀ

⇒ **ਮਅਨੀ**

**ਤਾਈਦ** ਸਮਰਥਨ — *ਅਰਬੀ* **ਤਾਈਦ,** ਮਦਦ, ਸਹਾਇਤਾ; ਪੁਸ਼ਟੀ (ਤ + ਈਦ); [√**ਈਦ,** ਸ਼ਕਤੀਸ਼ਾਲੀ ਹੋਣਾ]; ਟ.ਕ. **ਮੁਵੀਦ,** ਬਲ ਦੇਣਾ, ਸਮਰਥਿਤ (ਮੁ + ਵੀਦ < ਈਦ)

**ਤਾਸ਼** ਇਕ ਪ੍ਰਕਾਰ ਦੇ ਖੇਡਣ ਵਾਲੇ ਪੱਤੇ — *ਅਰਬੀ* **ਕ਼ਰਤਾਸ,** ਕਾਗਜ਼ < *ਯੂਨਾ.* chartes, ਵਰਕਾ, ਕਾਗਜ਼ > *ਅੰਗ.* card, ਸਮਾਨ chart

**ਨੋਟ.** *ਗੁਜ.* **ਕਰਾਟਾ** (ਤਾਸ਼) ਦਾ ਸਬੰਧ *ਪੁਰਤ.* carta ਨਾਲ ਜਾਪਦਾ ਹੈ

**ਤਾਸੀਰ** ਅਸਰ, ਪ੍ਰਭਾਵ, ਗੁਣ — *ਅਰਬੀ* **ਤਾਸੀਰ,** ਨਿਸ਼ਾਨ; ਨਤੀਜਾ; ਗੁਣ; ਲੱਛਣ; ਅਸਰ; (ਤ + ਅਸੀਰ); [√**ਅਸਰ** ਕਿਸੇ ਚੀਜ਼ ਤੇ ਨਿਸ਼ਾਨ ਛੱਡਣਾ, ਵਿਲੱਖਣ ਕਰਨਾ]; ਟ.ਕ. **ਮੁਅਸਿਰ,** ਅਸਰ ਕਰਨ ਵਾਲਾ, ਕਾਰਗਰ (ਮੁ + ਅਸਿਰ)

⇒ **ਅਸਰ**

**ਤਾਕਤ** ਸ਼ਕਤੀ, ਜ਼ੋਰ — *ਅਰਬੀ* **ਤਾਕਤ,** ਇੰਜ [√**ਤੌਕ,** ਸ਼ਕਤੀਵਾਨ ਹੋਣਾ]; ਟ.ਕ. **ਤੌਕ,** ਤਾਕਤ; ਗਲ ਦਾ ਪਟਾ, ਹੰਸਲੀ

**ਤਾਕੀ** ਖਿੜਕੀ; ਅਲਮਾਰੀ — *ਅਰਬੀ* **ਤਾਕ਼,** ਮਹਿਰਾਬ, ਡਾਟ; ਵੱਡਾ ਆਲਾ, ਅਲਮਾਰੀ; ਗੁੰਬਦਆਕਾਰ ਭਵਨ; ਟ.ਕ. **ਤਾਕ-ਏ-ਮੀਨਾ,** 'ਨੀਲਾ ਗੁੰਬਦ'; ਇਸ ਲਈ ਆਸਮਾਨ [*ਫਾਰਸੀ* ਮੂਲ ਦਾ ਸ਼ਬਦ; ਦੇਖੋ ਪਲੈਟਸ]

**ਤਾਕੀਦ** ਕਹਿਣ ਅਤੇ ਜ਼ੋਰ ਦੇਣ ਦਾ ਭਾਵ (ਟ.ਕ. 'ਤਾਕੀਦ ਕਰਨਾ') — *ਅਰਬੀ* **ਤਾਕੀਦ,** ਪਕਿਆਈ, ਮਜ਼ਬੂਤੀ; ਜ਼ਿਦ, ਹੱਠ [√**ਅਕਦ,** ਪੱਕਾ ਕਰਨਾ]; ਟ.ਕ. **ਮੁਅੱਕਦ,** ਪੱਕਾ, ਸਥਿਰ (ਮ + ਅਕਦ)

**ਤਾਜ਼ੀਆ** ਇਮਾਮ ਹਸਨ ਤੇ ਹੁਸੈਨ ਦੀ ਸ਼ਹੀਦੀ ਦੇ ਸ਼ੋਕ ਵਿਚ ਕਢਿਆ ਤਾਬੂਤ; ਮਾਤਮ — *ਅਰਬੀ* **ਤਅ਼ਜ਼ੀਯਾ,** ਇੰਜ; ਮੂਲ ਅਰਥ 'ਮਾਤਮ'; (ਤ + ਅਜ਼ੀਆ); [√**ਅਜ਼ਾ,** ਮਾਤਮ ਕਰਨਾ]; ਟ.ਕ. **ਅ਼ਜ਼ਾ,** ਮਾਤਮ-ਪੁਰਸੀ; ਮੁਸੀਬਤ ਵਿਚ ਸਬਰ ਕਰਨ ਦਾ ਭਾਵ; **ਤਅ਼ਜ਼ੀਯਤ,** ਮਾਤਮ ਪੁਰਸੀ (ਤ + ਅ਼ਜ਼ੀਯਤ)

**ਤਾਣਨਾ** ਫੈਲਾਉਣਾ, ਕੱਸਣਾ, ਖਿੱਚਣਾ — *ਸੰਸ.* √tan, ਤਣਨਾ; ਵਲ ਨੂੰ ਵਧਣਾ; ਜਾਰੀ ਰਹਿਣਾ (ਜਿਵੇਂ ਇਕ ਪੀੜ੍ਹੀ ਤੋਂ ਦੂਜੀ ਤਕ); *ਭਾਰੋਪੀ* √ten

**+** *ਫਾਰਸੀ* **ਤਨੀਦਨ,** ਖਿੱਚਣਾ, ਤਾਣਨਾ; ਟ.ਕ. **ਤਨੰਦਾ,** ਖਿਚਣ, ਜੁਲਾਹੇ ਦੀ ਨਾਲੀ

**+** *ਅੰਗ.* ਵਲੋਂ *ਲਾਤ.* tend, ਫੈਲਣਾ, ਪਸਰਨਾ; ਵਲ ਨੂੰ ਵਧਣਾ; ਵਲ

ਨੂੰ ਰੁੱਖ ਹੋਣਾ; ਸੇਵਾ ਜਾਂ ਦੇਖਭਾਲ ਕਰਨਾ [√ten, ਖਿੱਚਣਾ]; ਟ.ਕ. tense, ਤਣਿਆ, ਖਿੱਚਿਆ; ਮਾਨਸਕ ਤਣਾਉ ਵਾਲਾ (ਭੂ.ਕਿਰ. ਰੂਪ ਵਲੋਂ √ten]

+ *ਯੂਨਾ.* √tein, ਤਣਨਾ, ਫੈਲਣਾ (ਟ.ਕ. *ਅੰਗ.* tetanus, ਖਿੱਚ ਦੀ ਬੀਮਾਰੀ)

⇒ **ਤਨਾ; ਤਾਣ; ਤਨ; ਤੰਦ; ਤੰਤੂ; ਤੰਤਰ; ਤਨਕ; ਸੰਤਾਨ**

**ਤਾਦਾਦ** ਗਿਣਤੀ, ਸੰਖਿਆ — *ਅਰਬੀ* **ਤਅ਼ਦਾਦ,** ਗਿਣਤੀ, ਸੰਖਿਆ, ਮਿਕਦਾਰ (ਤ + ਅ਼ਾਦ); [**√ਅ਼ੱਦ,** ਗਿਣਤੀ ਕਰਨਾ, ਵਾਧਾ ਕਰਨਾ]; ਟ.ਕ. **ਅ਼ਦਦ,** ਗਿਣਤੀ, ਅੰਕ

⇒ **ਤੱਦੀ**

**ਤਾਨ** (ਸੰਗੀਤ), ਸੁਰ ਦਾ ਵਿਸਥਾਰ; *ਬੰਗਾ.* **ਤਾਨ,** ਫੈਲਾਉ — *ਸੰਸ.* tāna, ਵਿਸਥਾਰ, ਸੰਗੀਤ ਵਿਚ ਸੁਰ ਦਾ ਉਤਰਾਉ ਚੜ੍ਹਾਉ [√tan, ਖਿੱਚਣਾ; ਫੈਲਣਾ]

~ **ਤਾਣ,** ਬਲ, ਸ਼ਕਤੀ; ਮੂਲ ਅਰਥ 'ਤਣੇ ਜਾਂ ਕੱਸੇ ਹੋਏ ਹੋਣ ਦਾ ਭਾਵ' (ਢਿੱਲੇ ਦੇ ਉਲਟ)

+ *ਫ਼ਾਰਸੀ* **ਤਨੂ,** ਸ਼ਕਤੀ [**ਤਨੀਦਨ,** ਤਾਣਨਾ]

+ *ਅੰਗ.* ਵਲੋਂ *ਯੂਨਾ.* tone, ਸਰੀਰਕ ਅੰਗਾਂ ਦੀ ਤੰਦਰੁਸਤੀ (ਟ.ਕ. *ਅੰਗ.* tonic, ਬਲਦਾਇਕ ਦਵਾਈ); ਹੋਰ ਅਰਥ (ਸੰਗੀਤ) ਤਾਨ; ਸਬੰਧਤ *ਅੰਗ.* tune, ਤਰਜ਼ — [*ਯੂਨਾ.* tein, ਤਣਨਾ]

⇒ **ਤਾਣਨਾ**

**ਤਾਪਣਾ** ਗਰਮ ਕਰਨਾ, ਤਪਾਉਣਾ — *ਸੰਸ.* √tāp, ਗਰਮ ਕਰਨਾ

~ **ਤਾਵਣਾ,** ਤਪਾਏ ਜਾਣਾ (ਟ.ਕ. "ਤੇਲ ਤਾਵਣਿ ਤਾਤਓ"; ਮ.1); *ਲਹਿੰ.* **ਤਾਵਣ,** ਗਰਮ ਕਰਨਾ; *ਪ੍ਰਾਕ.* **ਤਾਵ-;** *ਮਰਾ.* **ਤਾਵਣੇ** (ਦੁੱਧ) ਕਾੜ੍ਹਣਾ; *ਗੁਜ.* **ਤਾਵਵੇਂ,** ਘਿਉ ਨੂੰ **ਤਾੜਣਾ** — ਉਪਰੋਕਤ ਦਾ ਵਿਕਸਤ ਰੂਪ

+ *ਫ਼ਾਰਸੀ* **ਤਾਬੀਦਨ,** ਚਮਕਣਾ — **ਤਪੀਦਨ** ਦਾ ਵਿਕਸਤ ਰੂਪ

~ **ਤਾਉਣਾ,** ਗਰਮ ਕਰਨਾ; *ਸਿੰਧੀ* **ਤੌਣੁ,** ਗਰਮ ਕਰਨਾ; ਸਤਾਉਣਾ; *ਹਿੰਦੀ* **ਤੌਨਾ,** ਗਰਮ ਕਰਨਾ, ਢਾਲਣਾ — ਉਪਰੋਕਤ **ਤਾਵਣਾ** ਦਾ ਵਿਕਸਤ ਰੂਪ

**ਤਾਬ** ਚਮਕ, ਆਭਾ; (ਲਾਖ.) ਤੇਜ, ਪ੍ਰਤਾਪ, ਸਮਰਥਾ — *ਫ਼ਾਰਸੀ* **ਤਾਬ,** ਗਰਮੀ; ਚਮਕ, ਰੌਸ਼ਨੀ; ਸ਼ਕਤੀ; ਗੁੱਸਾ; ਗ਼ਰੂਰ [**ਤਾਬੀਦਨ,** ਚਮਕਣਾ < **√ਤਾਪ-]**

⇒ **ਤਪਣਾ; ਮਹਿਤਾਬ**

**ਤਾਂਬਾ** ਲਾਲ ਜਿਹੇ ਰੰਗ ਦੀ ਇਕ ਧਾਤ; *ਪ੍ਰਾਕ.* **ਤੰਬ;** *ਆਸਾ.* **ਤਾਮ;** *ਬੰਗਾ.* **ਤਾਂਬਾ; ਤਾਮਾ;** *ਹਿੰਦੀ* **ਤਾਂਬਾ** — *ਸੰਸ.* tāmra, ਪੱਕੇ ਲਾਲ ਰੰਗ ਦਾ, "dark red"; ਤਾਂਬਾ

~ **ਤਾਂਬੜਾ,** ਚੌੜੇ ਮੂੰਹ ਵਾਲਾ ਤਾਂਬੇ ਦਾ ਭਾਂਡਾ; ਤਾਂਬੇ ਦੇ ਰੰਗ ਦਾ; *ਗੁਜ.* **ਤਾਂਬੜੀ** — ਉਕਤ ਤੇ ਆਧਾਰਤ

⇒ **ਤਾਮਰਾ; ਤਾਮਰ-ਪੱਤਰ**

**ਤਾਬਿਆ** ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਵਿਚ ਬੈਠਣ ਦੀ ਕਿਰਿਆ (ਟ.ਕ. 'ਤਾਬਿਆਦਾਰ', ਆਗਿਆਕਾਰ) — *ਅਰਬੀ* **ਤਾਬਿਅ਼,** ਪੈਰਵੀ ਕਰਨ ਵਾਲਾ, ਮਾਤਹਿਤ, ਆਗਿਆਕਾਰ, ਨੌਕਰ

**ਤਾਮਰਾ** *(ਲਹਿੰ.)* ਤਾਂਬੇ ਦੇ ਰੰਗ ਦਾ (ਜਿਵੇਂ ਕਬੂਤਰ); *ਹਿੰਦੀ* **ਤਾਮੜਾ,** ਤਾਂਬੜਾ — *ਸੰਸ.* tāmra, ਤਾਂਬਾ; ਤਾਂਬੇ-ਰੰਗਾ

~ **ਤਾਮਰ-ਪੱਤਰ,** ਸਨਦ ਜਾਂ ਸਨਮਾਨ ਵਜੋਂ ਦਿੱਤੀ ਜਾਣ ਵਾਲੀ ਤਾਂਬੇ ਦੀ ਪਲੇਟ, ਜਿਸ ਤੇ ਖੁਣੀ ਹੋਈ ਲਿਖਤ ਹੁੰਦੀ ਹੈ — *ਸੰਸ.* tāmra-pattra, ਇੰਜ [tāmra, ਤਾਂਬਾ + pattra, ਪਲੇਟ]

⇒ **ਤਾਂਬਾ; ਤਾਂਬੜਾ**

**ਤਾਮੀਰ** ਨਿਰਮਾਣ — *ਅਰਬੀ* **ਤਅ਼ਮੀਰ,** ਉਸਾਰੀ, ਇਮਾਰਤ, ਬਨਾਵਟ; ਲੰਬੀ

ਉਮਰ ਲਈ ਦੁਆ (ਤ + ਅ਼ਮੀਰ); [√**ਅ਼ਮਰ,** ਜੀਵਨ ਦੇਣਾ]

⇒ **ਇਮਾਰਤ; ਉਮਰ**

**ਤਾਮੀਲ** ਹੁਕਮ ਅਨੁਸਾਰ ਕਾਰਵਾਈ ਕਰਨ ਦਾ ਭਾਵ, ਪਾਲਣ — *ਅਰਬੀ* **ਤਅ਼ਮੀਲ,** ਹੁਕਮ ਦੀ ਪਾਲਣਾ; (ਤ + ਅ਼ਮੀਲ); [√**ਅ਼ਮਲ,** ਕੰਮ ਕਰਨਾ]

⇒ **ਅਮਲ; ਮਾਮੂਲੀ**

**ਤਾਰਾ** ਇਕ ਅਕਾਸ਼ੀ ਪਿੰਡ; ਅੱਖ ਦੀ ਪੁਤਲੀ; *ਪ੍ਰਾਕ.* **ਤਾਰਾ;** *ਸਿੰਧੀ* **ਤਾਰੋ;** *ਬੰਗਾ.* **ਤਾਰਾ;** *ਮਰਾ.* **ਤਾਰਾ** — *ਸੰਸ.* tārā, ਤਾਰਾ; ਅੱਖ ਦੀ ਪੁਤਲੀ , tāra, ਚਮਕਦਾਰ, ਪ੍ਰਕਾਸ਼ਮਈ, ਆਬਦਾਰ

~ **ਤਾਰਿਕ,** ਤਾਰੇ ਜਾਂ ਤਾਰਿਆਂ ਨਾਲ ਸਬੰਧਤ (ਟ.ਕ. "ਤਾਰਿਕਾ ਮੰਡਲ"; ਮ.1) — *ਸੰਸ.* tārakā, 'ਤਾਰੇ' ਦਾ ਸੂਚਕ ਸਮਾਸੀ ਰੂਪ

**ਨੋਟ.** ਸਜਾਤੀ ਸ਼ਬਦਾਂ ਲਈ ਦੇਖੋ **ਸਿਤਾਰਾ**

**ਤਾਰੀਖ** ਇਤਿਹਾਸ; ਮਿਤੀ — *ਅਰਬੀ* **ਤਾਰੀਖ,** ਸਮਾਂ ਨਿਸ਼ਚਤ ਕਰਨਾ, ਸਮਾਂ; ਘਟਨਾਵਾਂ ਦਾ ਬਿਆਨ; ਇਤਿਹਾਸ; (ਤ + ਅਰੀਖ); [√**ਅਰਖ,** ਸਮਾਂ ਦੱਸਣਾ]; ਟ.ਕ. **ਮੁਵੱਰਿਖ,** ਇਤਿਹਾਸਕਾਰ (ਮੁ + ਵੱਰਖ; ਸਮਾਨ ਅਰਖ); **ਮੁਵੱਰਖਾ,** ਮਿਤੀ ਕੀਤਾ ਗਿਆ, dated

⇒ **ਤਰੀਕ**

**ਤਾਰੀਫ** ਉਪਮਾ, ਪ੍ਰਸੰਸਾ; ਮੂਲ ਅਰਥ 'ਪਛਾਣ' — *ਅਰਬੀ* **ਤਅ਼ਰੀਫ,** ਜਾਣ-ਪਛਾਣ ਕਰਾਉਣਾ, ਸ਼ਲਾਘਾ ਕਰਨਾ; ਵਰਨਨ, ਵਿਆਖਿਆ, ਪਰਿਭਾਸ਼ਾ [√**ਉ਼ਰਫ,** ਜਾਣਨਾ]; ਟ.ਕ. **ਤੁਅ਼ਾਰਫ,** ਜਾਣ-ਪਛਾਣ (ਤੁ + ਅ਼ਾਰਫ)

⇒ **ਮਾਰਫਤ**

**ਤਾਲਬ : ਤਲਬ**

**ਤਾਲਾ** ਜੰਦਰਾ; ਮੂਲ ਅਰਥ 'ਅਜਿਹਾ ਯੰਤਰ, ਜਿਸ ਦਾ ਇਕ ਸਿਰਾ ਦੂਜੇ ਵਿਚ ਮਾਰਿਆ ਜਾਂਦਾ ਹੈ', ਇਸ ਲਈ 'ਦਰਵਾਜ਼ੇ ਦਾ ਕੁੰਡਾ (ਟ.ਕ. 'ਕੁੰਡਾ ਜਾਂ ਤਾਲਾ ਮਾਰਨਾ' ਅਰਥਾਤ ਕੁੰਡਾ ਜਾਂ ਤਾਲਾ ਲਾਉਣਾ); *ਸਿੰਧੀ* **ਤਾੜੀ,** ਦਰਵਾਜ਼ੇ ਦੀ ਕੁੰਡੀ; *ਹਿੰਦੀ* **ਤਾਲਾ,** ਜੰਦਰਾ — *ਸੰਸ.* tāla, ਚਿਟਕਣੀ; ਜੰਦਰਾ; ਹੋਰ ਅਰਥ 'ਤਾਲੀ' (ਟ.ਕ. 'ਤਾਲੀਆਂ ਵਜਾਉਣਾ ਜਾਂ ਮਾਰਨਾ'); [√taḍ, ਵਿਚ ਮਾਰਨਾ, ਸੱਟ ਮਾਰਨਾ; ਵਜਾਉਣਾ]

~ **ਤਾੜਨਾ**[1]**,** ਕਮਰੇ ਆਦਿ ਵਿਚ ਬੰਦ ਕਰਨਾ, ਹੁੜਨਾ; ਮੂਲ ਤੌਰ ਤੇ (ਕਿਸੇ ਨੂੰ ਅੰਦਰ ਵਾੜ ਕੇ ਬਾਹਰੋਂ) ਕੁੰਡੀ ਲਾਉਣਾ — ਦੇਖੋ ਉੱਪਰ

**ਤਾਲੀ: ਤਾੜੀ**

**ਤਾਲੀਮ** ਵਿੱਦਿਆ, ਪੜ੍ਹਾਈ; ਉਪਦੇਸ਼ — *ਅਰਬੀ* **ਤਅ਼ਲੀਮ,** ਵਿੱਦਿਆ, ਸਿੱਖਿਆ (ਤ + ਅਲੀਮ); [√**ਅ਼ਲਮ,** ਜਾਣਨਾ]; ਟ.ਕ. **ਮੁਅ਼ਲਮ,** ਸਿਖਿਆ ਦੇਣ ਵਾਲਾ, ਅਧਿਆਪਕ [ਮੁ + ਅ਼ਲਮ]

⇒ **ਇਲਮ; ਮਅਲੂਮ**

**ਤਾੜ** ਖਜੂਰ ਦੀ ਭਾਂਤ ਦਾ ਇਕ ਬਿਰਛ, palm; ਮੂਲ ਅਰਥ 'ਅਜਿਹਾ ਬਿਰਛ, ਜਿਸ ਦੇ ਪੱਤੇ ਹਥੇਲੀ ਵਾਂਗ ਫੈਲੇ ਹੁੰਦੇ ਹਨ' (ਟ.ਕ. 'ਤਾੜੀ', ਉਪਰੋਕਤ ਬਿਰਛ ਤੋਂ ਪ੍ਰਾਪਤ ਹੋਣ ਵਾਲਾ ਨਸ਼ੀਲਾ ਦ੍ਰਵ) — *ਸੰਸ.* tāla, ਤਾੜ ਦਾ ਬਿਰਛ; ਹੋਰ ਅਰਥ 'ਹਥੇਲੀ, ਤਲੀ'; ਜਿੰਦਰਾ, ਤਾਲਾ [√taḍ, ਵਿਚ ਮਾਰਨਾ, ਵਜਾਉਣਾ]

⇒ **ਤਾੜੀ** (ਹਥੇਲੀ); **ਤਾਲੀ**

**ਨੋਟ. ਤਾੜ** (ਇਕ ਪ੍ਰਕਾਰ ਦਾ ਬਿਰਛ, palm) ਅਤੇ **ਤਾੜੀ** ਜਾਂ **ਤਾਲੀ** (ਹਥੇਲੀ) ਦੀ ਆਪਸੀ ਸਾਂਝ ਲਈ ਟ.ਕ. *ਅੰਗ.* palm (ਤਾੜ ਦਾ ਬਿਰਛ; ਤਾਲੀ, ਹਥੇਲੀ)

**ਤਾੜਨਾ**[2] ਡਾਂਟਣਾ, ਧਮਕਾਉਣਾ, ਦੰਡ ਦੇਣਾ; *ਪ੍ਰਾਕ.* **ਤਾਡ-,** ਤਾੜਨਾ; *ਬੰਗਾ.* **ਤਾੜਾਨ,** ਹੱਕਣਾ; *ਗੁਜ.* **ਤਾੜਵੂੰ,** — ਮਾਰਨਾ — *ਸੰਸ.* √tāḍ, ਵਿਚ ਮਾਰਨਾ,

ਸੱਟ ਮਾਰਨਾ, to strike; ਟ.ਕ. tāḍanī, ਛੈਂਟਾ, ਚਾਬਕ

~ **ਤੜੀ,** ਧੌਂਸ, ਝਾੜ (ਟ.ਕ. 'ਤੜੀ ਦੇਣਾ') — ਉਪਰੋਕਤ ਤੇ ਆਧਾਰਤ

~ **ਤਾੜਾ,** ਰੂੰ ਪਿੰਜਣ ਦੀ ਧੁਣਖੀ; ਮੂਲ ਅਰਥ 'a striker'; *ਸਿੰਧੀ* **ਤਾੜੋ,** ਤਾੜਾ — ਦੇਖੋ ਉੱਪਰ

**ਤਾੜੀ** ਇਕ ਹੱਥ ਨੂੰ ਦੂਜੇ ਵਿਚ ਮਾਰ ਕੇ ਆਵਾਜ਼ ਪੈਦਾ ਕਰਨ ਦਾ ਭਾਵ (ਟ.ਕ. 'ਤਾੜੀਆਂ ਮਾਰਨਾ ਜਾਂ ਵਜਾਉਣਾ'); ਮੂਲ ਅਰਥ 'ਵਿਚ ਮਾਰਨਾ, ਵਜਾਉਣਾ'; *ਸਿੰਧੀ* **ਤਾੜੀ** — *ਸੰਸ.* tāla, ਤਾੜੀ ਆਦਿ

~ **ਤਾਲੀ,** ਉਪਰੋਕਤ ਦਾ ਇਕ ਭੇਦ (ਟ.ਕ. 'ਤਾਲੀਆਂ ਵਜਾਉਣਾ'); *ਗੁਜ.* **ਤਾਲੀ;** *ਮਰਾ.* **ਟਾਲੀ**

~ **ਟੱਲੀ** (ਟੱਲ), ਘੰਟੀ (ਟ.ਕ. 'ਟੱਲੀ ਵਜਾਉਣਾ'); *ਗੁਜ.* **ਟਾਲ,** ਘੜਿਆਲ; *ਹਿੰਦੀ* **ਟਾਲ,** ਪਸ਼ੂ ਦੇ ਗਲ ਵਿਚ ਪਾਉਣ ਵਾਲੀ ਘੰਟੀ

**ਤਿਉਹਾਰ** ਉਤਸਵ; *ਸਿੰਧੀ* **ਤਿਥਾਰੋ;** *ਹਿੰਦੀ* **ਤਿਵਹਾਰ;** *ਗੁਜ.* **ਤੇਹਵਾਰ** — tithivāra, ਤਿਹਾਰ [tithi, ਤਿਥ + vāra, ਦਿਨ]

**ਤਿਆਗ** ਛੱਡਣ ਦੀ ਕਿਰਿਆ — *ਸੰਸ.* tyāga, ਛੱਡਣ ਦਾ ਭਾਵ, ਛੁਟਕਾਰਾ [√tyaj, ਛੱਡਣਾ, ਖਾਰਜ ਕਰਨਾ; ਤੋਂ ਪਰਹੇਜ਼ ਕਰਨਾ ਆਦਿ]

⇒ **ਤੱਜਣਾ**

**ਤਿਆਰ** ਵਰਤਣਯੋਗ, ਸੰਪੂਰਨ; ਤੱਤਪਰ — *ਫਾਰਸੀ* **ਤਿਆਰ,** ਇੰਜ < *ਅਰਬੀ* **ਤ਼ੱਯਾਰ,** ਉਡਣ ਵਾਲਾ, ਤੇਜ਼ ਭੱਜਣ ਵਾਲਾ (ਦੇਖੋ ਪਲੈਟਸ); ਟ.ਕ. **ਤ਼ਾਇਰ,** ਉਡਣ ਵਾਲਾ ਜੀਵ, ਪੰਛੀ, ਪਤੰਗਾ

**ਤਿਸਟ** ਠਹਿਰਨ ਦਾ ਭਾਵ, ਰਹਿਣ ਦਾ ਭਾਵ (ਟ.ਕ. "ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ ਨ ਕੋਇ"; ਮ.4) — *ਸੰਸ.* tishṭhati, ਖੜਾ ਹੈ < tisthā; ਧਾਤੂ sthā (ਖੜਾ ਹੋਣਾ, ਠਹਿਰਨਾ, ਥਿਰ ਹੋਣਾ) ਦਾ ਆਗਮ ti ਦੀ ਦ੍ਵਿਧੀ ਦੁਆਰਾ ਬਣਿਆ ਤੀਬਰਤਾ-ਸੂਚਕ (frequentative) ਰੂਪ

+ *ਲਾਤ.* sisto, ਧਾਤੂ sto (ਖੜਾ ਹੋਣਾ) ਦਾ si ਦੇ ਆਗਮ ਦੁਆਰਾ ਬਣਿਆ ਤੀਬਰਤਾ-ਸੂਚਕ ਰੂਪ (ਟ.ਕ. *ਅੰਗ.* persist < per + sisto < √sto)

~ **ਤਿਸਟਸਿ,** ਠਹਿਰਨਾ, ਕਾਇਮ ਰਹਿਣਾ (ਟ.ਕ. "ਤਿਸਟਸਿ ਨਾਹੀ ਦੇਹਾ"; ਮ.5) — ਦੇਖੋ ਉੱਪਰ

**ਤਿਸਨਾ** ਲਾਲਸਾ (ਟ.ਕ. "ਤਿਸਨਾਅਗਨਿ ਬੁਝੀ ਖਿਨ ਅੰਤਰਿ"; ਮ.4) — **ਤ੍ਰਿਸ਼ਨਾ** ਦਾ ਵਿਕਸਤ ਰੂਪ; ਦੇਖੋ **ਤ੍ਰਿਸ਼ਨਾ**

+ *ਫਾਰਸੀ* **ਤਿਸ਼ਨਾ,** ਪਿਆਸਾ, ਇੱਛਾਵਾਨ

**ਤਿਹੱਤਰ** ਤਿੰਨ ਅਤੇ ਸੱਤਰ; *ਬੰਗਾ.* **ਤਿਯਾਤਰੋ** *ਹਿੰਦੀ* **ਤਿਹੱਤਰ** — *ਸੰਸ.* trayaḥsaptati, ਇੰਜ [tri, ਤਿੰਨ + saptati, ਸੱਤਰ]

~ **ਤਿਰਹੱਤਰ,** ਉਪਰੋਕਤ ਦਾ ਲਹਿੰਦੀ ਰੂਪ; *ਸਿੰਧੀ* **ਟਰੇਹਤਰਿ**

**ਤਿਕ** ਲੱਕ, ਕਮਰ — *ਸੰਸ.* trika, ਤਿੱਗਣਾ; ਕੂਲ੍ਹਾ, loins, hips, "ਅਜਿਹਾ ਸਥਾਨ ਜਿੱਥੇ ਤਿੰਨ ਹੱਡੀਆਂ ਜੁੜਦੀਆਂ ਹਨ" [tri, ਤਿੰਨ]

~ **ਤ੍ਰਿਕ,** ਉਪਰੋਕਤ ਦਾ ਲਹਿੰਦੀ ਰੂਪ

**ਤਿੱਖਾ** ਤੇਜ਼; ਫੁਰਤੀਲਾ, ਹੁਸ਼ਿਆਰ; ਜ਼ਿਆਦਾ ਮਸਾਲੇ ਵਾਲਾ; *ਪ੍ਰਾਕ.* **ਤਿੱਖ;** *ਹਿੰਦੀ* **ਤੀਖਾ;** *ਮਰਾ.* **ਤੀਖ** — *ਸੰਸ.* tikshṇa, ਤਿੱਖਾ; ਕਰਾਰਾ

~ **ਤੀਖਣ,** ਤੇਜ਼, ਤਿੱਖਾ — ਉਕਤ ਦਾ ਇਕ ਭੇਦ

~ **ਤੀਖਣੀ,** ਨੋਕਦਾਰ ਤੀਲਾ, ਡੱਖਾ, ਤੀਲੀ — ਉਪਰੋਕਤ ਤੇ ਆਧਾਰਤ

~ **ਤ੍ਰਿਖਾ** ਉਕਤ **ਤਿੱਖਾ** ਦਾ ਲਹਿੰਦੀ ਰੂਪ

**ਤਿਣ : ਤਿਲ[2]**

**ਤਿੱਤਰ** ਚਿਤਰ-ਮਿਤਰੇ ਖੰਭਾਂ ਵਾਲਾ ਇਕ ਪੰਛੀ — *ਸੰਸ.* tittira, ਇੰਜ
~ **ਤਿੱਤਰ-ਖੰਭੀ,** ਤਿੱਤਰ ਦੇ ਖੰਭਾ ਵਰਗੀ, ਚਿਤਰ-ਮਿਤਰੀ (ਜਿਵੇਂ ਬਦਲੀ)
**ਨੋਟ.** ਉਕਤ ਸਬੰਧ ਵਿਚ ਟ.ਕ. *ਅੰਗ.* partridge-wood, ਇਕ ਪ੍ਰਕਾਰ ਦੀ ਤਿਤਰਮਿਤਰੀ ਲੱਕੜ [partridge, ਤਿੱਤਰ + wood, ਲੱਕੜ]

**ਤਿੱਦਿਨ** *(ਲਹਿੰ.)* ਉਸ ਦਿਨ, ਤਿਸ ਦਿਨ, ਤਦੋਂ; **ਤਦਣ,** ਉਸ ਦਿਨ — *ਸੰਸ.* tada-dina, ਉਸੇ ਦਿਨ [tada, ਉਹ, ਉਸ + dina, ਦਿਨ)
⇒ **ਤਦ; ਦਿਨ**

**ਤਿੰਨ** ਦੋ ਅਤੇ ਇਕ; *ਹਿੰਦੀ* **ਤੀਨ** — *ਸੰਸ.* triṇ, ਤਿੰਨ (ਰਿ.ਵੇ.); tri, ਤਿੰਨ
+ *ਅੰਗ.* trine, ਤਿੱਗਣਾ; ਤਿੱਕੜੀ < *ਲਾਤ.* trinus (trin-), ਇੰਨ; ਟ.ਕ. trinity, ਤ੍ਰੈ-ਮੂਰਤੀ
⇒ **ਤ੍ਰੈ**

**ਤਿਨਕਾ** ਕੱਖ — *ਸੰਸ.* tṛṇaka, ਛੋਟਾ ਤੀਲਾ [tṛṇa, ਤੀਲਾ + ਛੁਟਿਆਈ-ਸੂਚਕ ਪਿਛੇ. ka]
~ **ਤਿਨ** (ਤਿਣ), ਕੱਖ-ਕਾਣ; *ਪ੍ਰਾਕ.* **ਤਿਣ** — ਉਕਤ tṛṇa ਦਾ ਵਿਕਸਤ ਰੂਪ
~ **ਤਿੜ੍ਹ,** ਘਾਹ ਦਾ ਲੰਬਾ ਤੀਲਾ, ਘਾਹ ਦੀ ਜੜ੍ਹ — ਉਕਤ **ਤਿਣ** ਦਾ ਬਦਲਿਆ ਰੂਪ
~ **ਤ੍ਰਿੜ,** ਉਕਤ ਦਾ ਲਹਿੰਦੀ ਰੂਪ
⇒ **ਤ੍ਰਿਣ**

**ਤਿਮਰ** ਅੰਧੇਰਾ; ਅਗਿਆਨ (ਟ.ਕ. "ਤਿਮਰ ਅਗਿਆਨੁ ਗਵਾਇਆ"; ਮ.4); ਅੱਖਾਂ ਦਾ ਧੁੰਧਲਾਪਣ (ਟ.ਕ. "ਨਯਨ ਕੇ ਤਿਮਰ ਮਿਟਹਿ ਖਿਨੁ"; ਮ.4) — *ਸੰਸ.* timira, ਅੰਧੇਰਾ; ਅਗਿਆਨ ਆਦਿ [√**ਤਮ,** ਹਨੇਰ ਹੋਣਾ]; tamara, ਸਿਰ ਚਕਰਾਉਣ ਦਾ ਭਾਵ
+ *ਫ਼ਾਰਸੀ* **ਤੀਰਾ,** ਹਨੇਰਾ; ਕਾਲਾ, ਧੁੰਦਲਾ
**ਨੋਟ.** ਉਕਤ *ਫ਼ਾਰਸੀ* **ਤੀਰਾ** ਰੂਪ-ਵਿਕਾਸ ਦਾ ਸੂਚਕ ਹੈ। ਇਸ ਬਾਰੇ ਟ.ਕ. *ਸੰਸ.* timira (ਹਨੇਰਾ), ਜਿਸ ਦਾ **ਤਿਵਰ, ਤੌਰ** ਵਿਚ ਵਿਕਸਤ ਹੋਣਾ ਸੰਭਵ ਹੈ; ਟ.ਕ. *ਸੰਸ.* tamra > *ਮਰਾ.* **ਤਵਰ** (ਦੇਖੋ ਟਰਨਰ)।

**ਤਿਰਸਕਾਰ** ਨਿਰਾਦਰ, ਅਪਮਾਨ; ਮੂਲ ਅਰਥ 'ਆਢੇ ਹੋਣ ਦਾ ਭਾਵ' (ਸਿੱਧੇ ਹੋਣ ਦੇ ਉਲਟ) — *ਸੰਸ.* tiraskāra, ਇਕ ਪਾਸੇ ਜਾਂ ਲਾਂਭੇ ਰੱਖਣ ਦਾ ਭਾਵ, ਲੁਕਾਉ; ਅਪਮਾਨ, ਨਿਰਾਦਰ [tiras, ਪਾਰ, ਤਿਰਛਾ, ਆਡਾ, ਟੇਢਾ + kāra, ਕਰਨ]
⇒ **ਧਿਕਾਰ**

**ਤਿਰਹਾਣ** *(ਲਹਿੰ.),* ਤਿੰਨ ਸਾਲਾਂ ਦਾ ਊਠ; *ਸਿੰਧੀ* **ਟਰਿਹਾਣੂ,** ਤਿੰਨ ਸਾਲ ਦਾ ਪਸ਼ੂ — *ਸੰਸ.* trihāyaṇa, ਤਿੰਨ ਸਾਲ ਦਾ (ਜਿਵੇਂ ਗਊ ਜਾਂ ਬਲਦ) — tri, ਤਿੰਨ + hāyana, ਸਾਲ
⇒ **ਹਾਣੀ**

**ਤਿਰਛਾ** ਆਡਾ, ਟੇਢਾ — *ਸੰਸ.* tiras, ਵਿੰਗਾ, ਆਡਾ, ਟੇਢਾ; ਟ.ਕ. tiraścina, ਆਡਾ, across; ਇਕ ਪਾਸੜ; ਲੁਕਵਾ, ਲਾਂਭੇ; *ਭਾਰੋਪੀ* ter, ਵਿਚੋਂ ਦੀ, ਆਰਪਾਰ, ਪਰੇ
+ *ਅੰਗ.* through, ਵਿਚੋਂ ਦੀ, ਆਰਪਾਰ
+ *ਅੰਗ.* ਵਲੋਂ *ਲਾਤ.* trans, ਆਰਪਾਰ, ਵਿਚੋਂ ਦੀ; ਪਰਲਾ, ਦੂਜੇ ਪਾਸੇ ਦਾ, ਪਰਲਾ

**ਤਿਰਮਰਾ** ਪਾਣੀ ਉੱਤੇ ਤਰਦੀ ਹੋਈ ਥਿੰਦਿਆਈ; *ਹਿੰਦੀ* **ਤਿਰਮਿਰੀ; ਤਿਰਮਿਰਾਨਾ,** ਚਕਰਾ ਜਾਣਾ — tirmiri, ਚਕਾਚੌਂਧ ਹੋਣ ਦਾ ਭਾਵ (ਦੇਖੋ ਟਰਨਰ)
~ **ਤਿਰਵਰਾ,** ਉਕਤ ਦਾ ਵਿਕਸਤ ਰੂਪ; *ਸਿੰਧੀ* **ਤਿਰਵਿਰਿ**

**ਤਿਰੀਆ : ਤ੍ਰੀਆ**

**ਤਿਲ**[1] ਇਕ ਤਰ੍ਹਾਂ ਦੇ ਬੀਜ, ਜਿਨ੍ਹਾਂ ਚੋਂ ਤੇਲ ਕੱਢਿਆ ਜਾਂਦਾ ਹੈ; ਤਿਲ-ਮਾਤਰ ਵਸਤੂ, ਥੋੜੀ ਵਸਤੂ; *ਪ੍ਰਾਕ.* **ਤਿਲ;** *ਗੁਜ.* **ਤਿਲ;** *ਮਰਾ.* **ਤੀਲ;** *ਸਿੰਧੀ* **ਤਿਰੁ** — *ਸੰਸ.* tila, ਤਿਲ

~ **ਤੇਲ,** ਬੀਜਾਂ ਆਦਿ ਵਿਚੋਂ ਕੱਢਿਆ ਜਾਂਦਾ ਚਿਕਣਾ ਤਰਲ; ਮੂਲ ਅਰਥ 'ਤਿਲਾਂ ਵਿਚੋਂ ਕੱਢਿਆ ਜਾਣ ਵਾਲਾ ਅਜਿਹਾ ਪਦਾਰਥ; *ਪ੍ਰਾਕ.* **ਤੇਲ; ਤਿੱਲ;** *ਸਿੰਧੀ* **ਤੇਲੁ** — *ਸੰਸ.* taila, ਤਿਲਾਂ ਨਾਲ ਸਬੰਧਤ, ਤੇਲ

~ **ਤੇਲੀਆ,** ਕਾਲੀ ਭਾਹ ਮਾਰਦਾ ਗੂੜ੍ਹਾ ਲਾਲ ਰੰਗ; ਮੂਲ ਅਰਥ (ਤਿਲੀ ਦੇ) ਤੇਲ ਦੇ ਰੰਗ ਵਰਗਾ; ਇਕ ਤਰ੍ਹਾਂ ਦਾ ਸੱਪ (ਹੀਰ ਵਾਰਿਸ)

**ਤਿਲ**[2] ਸਰੀਰ ਤੇ ਪਿਆ ਕਾਲੇ ਰੰਗ ਦਾ ਨਿਸ਼ਾਨ; ਮੂਲ ਅਰਥ (ਕਾਲੇ) ਤਿਲ ਵਰਗਾ ਨਿਸ਼ਾਨ; ਕਿਣਮਾਤਰ (ਟ.ਕ. "ਖਿਨੁ ਆਵੈ ਤਿਲੁ ਜਾਵੈ"; ਮ.1); *ਉੜੀ.* **ਤਿਲ਼ਿਆ,** ਤਿਲਾਂ ਵਾਲਾ — *ਸੰਸ.* tila, ਇਕ ਤਰ੍ਹਾਂ ਦੇ ਬੀਜ; ਤਿਲ ਵਰਗਾ ਦਾਗ

~ **ਤਿਣ,** ਉਪਰੋਕਤ ਦਾ ਵਿਕਸਤ ਰੂਪ

⇒ **ਤਿਲ**[1]

**ਤਿੱਲਾ** ਸੋਨੇ ਦੀਆਂ ਤੰਦਾਂ ਦਾ ਧਾਗਾ — *ਅਰਬੀ* **ਤ਼ਿਲਾ,** ਸੋਨਾ; ਟ.ਕ. **ਮੁਤੱਲਾ,** ਸੋਨੇ ਨਾਲ ਮੜ੍ਹਿਆ (ਮੁ + ਤੱਲਾ)

**ਤਿਲਾਂਜਲੀ** ਸੰਸਕਾਰ ਸਮੇਂ ਤਿਲ ਛਿੜਕਣ ਦੀ ਕਿਰਿਆ; ਹਮੇਸ਼ਾ ਲਈ ਛੱਡ ਦੇਣ ਦਾ ਭਾਵ — *ਸੰਸ.* tila, ਤਿਲ + añjali, ਬੁੱਕ

**ਤੀਖਣੀ : ਤਿੱਖਾ**

**ਤੀਮੀਂ** ਜ਼ਨਾਨੀ, ਔਰਤ — *ਸੰਸ.* strīmaya, ਤੀਵੀ; ਸਬੰਧਤ strī, ਇਸਤਰੀ

~ **ਤੀਵੀਂ,** ਉਪਰੋਕਤ ਦਾ ਇਕ ਭੇਦ

**ਤੀਰ**[1] ਦਰਿਆ ਦਾ ਕੰਢਾ; ਭਾਂਡੇ ਦਾ ਕੰਢਾ — *ਸੰਸ.* tīra, ਦਰਿਆ ਦਾ ਕੰਢਾ; ਭਾਂਡੇ ਦਾ ਕੰਢਾ [√tṛ, ਪਾਰ ਲੰਘਣਾ]

~ **ਤੀਰਥ,** ਪਵਿੱਤਰ ਅਸਥਾਨ — *ਸੰਸ.* tīratha, ਰਸਤਾ; ਘਾਟ ਨੂੰ ਜਾਂਦਾ ਰਸਤਾ; ਘਾਟ; ਘਾਟ ਤੇ ਬਣਿਆ ਇਸ਼ਨਾਨ-ਘਰ; ਪਵਿੱਤਰ ਵਿਅਕਤੀ [√tṛ, ਜਿਵੇਂ ਉੱਪਰ]

**ਤੀਰ**[2] ਗੱਡੇ ਦੇ ਢਾਂਚੇ ਦੀਆਂ ਦੋ ਲੰਬੀਆਂ ਲੱਕੜਾਂ ਵਿਚੋਂ ਇਕ; ਬਾਲਾ; ਹਲਟ ਦੀ ਲੱਠ; ਇਕ ਮੋਢੇ ਤੋਂ ਲੈ ਕੇ ਦੂਜੇ ਤਕ ਕਮੀਜ਼ ਦੇ ਪਿੱਛੇ ਲੱਗੀ ਫੱਟੀ; ਮੂਲ ਅਰਥ 'ਆਰ-ਪਾਰ ਲੱਗੀ ਲੱਕੜ ਆਦਿ; ਲੇਟਮੇਂ ਦਾਅ ਲੱਗੀ ਲੱਕੜ ਆਦਿ — *ਸੰਸ.* tiras, ਆਡਾ, ਲੇਟਵੇ' ਦਾਅ, traverse, ਆਰ-ਪਾਰ, across ਆਦਿ; ਸਮਾਸੀ ਰੂਪ tiro

**ਨੋਟ.** ਉਪਰੋਕਤ ਅਰਥ-ਵਿਕਾਸ ਬਾਰੇ ਟ.ਕ. *ਅੰਗ.* cross-bar, ਆਰ-ਪਾਰ ਜਾਂਦੀ ਕੋਈ ਸੀਖ, ਲੱਕੜ ਜਾਂ ਪੱਟੀ; ਫੁੱਟਬਾਲ ਦੇ ਗੋਲ ਉੱਪਰ ਲੱਗੀ ਹੋਈ ਲੱਕੜ

**ਤੀਵੀਂ** (ਤੀਮੀ), ਜ਼ਨਾਨੀ, ਔਰਤ — *ਸੰਸ.* strīmaya, ਤੀਵੀਂ; ਸਮਾਨ strī

⇒ **ਤ੍ਰਿਆ : ਇਸਤਰੀ**

**ਤੀੜੀ : ਤ੍ਰਿਕੁਟੀ**

**ਤੁਅੱਲਕ** ਸਬੰਧ, ਸਰੋਕਾਰ, ਵਾਸਤਾ; ਮੂਲ ਅਰਥ 'ਨਾਲ ਬੱਝਣ ਦਾ ਭਾਵ' — *ਅਰਬੀ* **ਤੁਅੱਲਕ਼,** ਲਗਾਉ, ਸਬੰਧ; ਜ਼ਿਲੇ ਦਾ ਭਾਗ, ਜਾਗੀਰ (ਤ + ਅਲਕ); [√**ਅਲਕ,** ਬੰਨ੍ਹਣਾ]

~ **ਤੁਅੱਲਕਾ,** ਇਲਾਕਾ, ਜ਼ਿਲੇ ਦਾ ਭਾਗ — *ਅਰਬੀ* **ਤੁਅੱਲਕਾ,** ਲਗਾਉ, ਸਬੰਧ; ਜ਼ਮੀਨ ਦਾ ਕਬਜ਼ਾ; ਜ਼ਿਲੇ ਦਾ ਭਾਗ, ਜਾਗੀਰ — ਉਪਰੋਕਤ ਦਾ ਇਕ ਭੇਦ

⇒ **ਇਲਾਕਾ**

**ਤੁਆਰਫ** ਜਾਣ-ਪਛਾਣ, ਪਰੀਚੈ — *ਅਰਬੀ* **ਤਆਰੁਫ,** ਪਰਸਪਰ ਜਾਣ-ਪਛਾਣ; ਆਉਭਗਤ (ਤ + ਆਰਫ); [√**ਉਰਫ,** ਪਛਾਨਣਾ]

⇒ **ਮਾਰਫਤ**

**ਤੁਸ** *(ਪੁਆ.)* ਜੌਂ, ਚਾਵਲ ਆਦਿ ਦੇ ਉਪਰਲਾ ਛਿਲਕਾ; *ਬੰਗਾ* **ਤੁਸ;** *ਹਿੰਦੀ* **ਤੂਸ, ਤੁਸਾ;** *ਮਰਾ.* **ਤੁਸਾ** — *ਸੰਸ.* tusha, ਇੰਜ
~ **ਤੁਖ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ"; ਮ.5)
⇒ **ਤੋਹ**

**ਤੁੱਸਣਾ** ਖੁਸ਼ ਹੋਣਾ, ਰੀਝਣਾ (ਟ.ਕ. "ਟੇਕ ਸਤਿਗੁਰਿ ਦਿਤੀ ਤੁਸਿਕੈ"; ਮ.5) — *ਸੰਸ.* √tush, ਤ੍ਰਿਪਤ ਹੋਣਾ, ਖੁਸ਼ ਹੋਣਾ
~ **ਤੁੱਠਣਾ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਤੁਠਾ ਸਚਾਪਾਤਿਸਾਹੁ"; ਮ.5)
~ **ਤ੍ਰੁੱਠਣਾ,** ਉਪਰੋਕਤ ਤੋਂ 'ਰ' ਦੇ ਵਾਧੇ ਨਾਲ

**ਤੁਕ** ਕਵਿਤਾ ਜਾਂ ਗੀਤ ਦੀ ਇਕ ਸਤਰ, ਛੰਦ ਦਾ ਚਰਣ, rhyme; ਵਜ੍ਹਾ; ਤਰਕ, ਉਚਿਤਤਾ (ਟ.ਕ. 'ਬੇਤੁਕਾ', ਬੇਢੰਗਾ); ਮੂਲ ਅਰਥ 'ਸੁਰ-ਮੇਲ'
— **ਨੋਟ. ਬੇਤੁਕਾ** ਦੇ ਮੂਲ ਅਰਥ ਬਾਰੇ ਟ.ਕ. *ਅੰਗ.* without rhyme and reason, ਬੇਤੁਕਾ

**ਤੁਖਮ : ਤੂਈ**

**ਤੁਖਾਰ** ਪਾਲਾ (ਟ.ਕ. "ਪੋਖਿ ਤੁਖਾਰੁ ਨ ਵਿਆਪਈ"; ਮਾਝ ਬਾਰਹਮਾਹਾ); ਤੁਖਾਰ ਦੇਸ਼ ਦਾ ਘੋੜਾ (ਟ.ਕ. "ਤਾਜੀ ਰਥ ਤੁਖਾਰ"; ਮ.1) — *ਸੰਸ.* tushāra, ਪਾਲਾ, ਕੱਕਰ; ਇਕ ਦੇਸ਼, ਜੋ ਹਿਮਾਲਾ ਦੇ ਉੱਤਰ-ਪੱਛਮ ਵਲ ਦੱਸਿਆ ਜਾਂਦਾ ਹੈ; ਇਸ ਦੇਸ਼ ਦਾ ਘੋੜਾ

**ਤੁਚਾ** ਖੱਲੜੀ, ਚਮੜੀ; *ਪਾਲੀ* **ਤਚੋ** — *ਸੰਸ.* tvac-, ਖੱਲੜੀ, ਚਮੜੀ; ਛਿੱਲ

**ਤੁੰਦ** ਤੇਜ਼, ਤਿੱਖਾ, ਜੋਸ਼ੀਲਾ, ਪਰਚੰਡ — *ਫ਼ਾਰਸੀ* **ਤੁੰਦ,** ਤੇਜ਼; ਗੁੱਸੇ ਵਾਲਾ; ਟ.ਕ. **ਤੁੰਦਰ,** ਬੱਦਲਾਂ ਦੀ ਕੜਕ, ਗਰਜ; *ਭਾਰੋਪੀ* (s) ten; *ਸੰਸ.* √stan + *ਅੰਗ.* thunder, ਬੱਦਲਾਂ ਦੀ ਗਰਜ (*ਪੁਰਾ. ਅੰਗ.* thunor)

**ਤੁੱਨਣਾ** ਕੱਟ ਕੁੱਟ ਕੇ ਭਰਨਾ, ਕਿਸੇ ਚੀਜ਼ ਨੂੰ ਜ਼ੋਰ ਲਾ ਕੇ ਭਰਨਾ, ਘੁਸੇੜਨਾ; ਰੱਜ ਕੇ ਖਾਣਾ — *ਸੰਸ.* tunna; ਭੂ.ਕਿਰ. ਵਲੋਂ √tud, ਚੋਭਣਾ, ਘਭੋਣਾ

**ਤੁਰੰਗ : ਤਰੰਗ**

**ਤੁਰੰਤ** ਝਟਪਟ; *ਪ੍ਰਾਕ.* **ਤੁਰੰਤ** — *ਸੰਸ.* turant, ਜਲਦੀ
~ **ਤੁਰਤ,** ਉਪਰੋਕਤ ਦਾ ਵਿਕਸਤ ਰੂਪ (ਟ.ਕ. 'ਤੁਰਤ-ਫੁਰਤ'); *ਹਿੰਦੀ* **ਤੁਰਤ;** *ਸਿੰਧੀ* **ਤੁਰਤੁ;** *ਮਰਾ.* **ਤੁਰਤ**

**ਤੁਰਨ** *(ਮੁਲ.)* ਹਰੇ ਅਤੇ ਰੇਸ਼ਮੀ ਜਿਹੇ ਪੱਤਿਆਂ ਵਾਲਾ ਜਵਾਰ ਦਾ ਟਾਂਡਾ — *ਸੰਸ.* taruṇa, ਨੌਜਵਾਨ, ਕੋਮਲ, ਮੁਲਾਇਮ, ਤਾਜ਼ਾ; ਨਵੀਂ ਫੁੱਟੀ ਕੂੰਬਲੀ (ਟ.ਕ. kuśa-taruṇa)
~ **ਤਰੁਣੀ,** ਜਵਾਨ ਇਸਤਰੀ, ਯੁਵਤੀ — *ਸੰਸ.* taruṇi, ਨੌਜਵਾਨ ਇਸਤਰੀ; ਘੀ-ਕੁਆਰ (ਕੋਮਲ ਗੰਦਲਾਂ ਦੀ ਦ੍ਰਿਸ਼ਟੀ ਤੋਂ)

**ਤੁਰਨਾ** ਚੱਲਣਾ, ਫਿਰਨਾ; *ਪਾਲੀ* **ਤੁਰੁ-,** ਜਲਦੀ ਚੱਲਣਾ; *ਪ੍ਰਾਕ.* **ਤੁਰ;** *ਸਿੰਧੀ* **ਟੁਰਣੁ** — *ਸੰਸ.* √tur, ਛੇਤੀਂ ਪੈਰ ਪੁੱਟਣਾ, ਚੱਲਣਾ
~ **ਟੁਰਨਾ,** ਉਪਰੋਕਤ ਦਾ ਵਿਕਸਤ ਰੂਪ

**ਤੁਲ** ਬਰਾਬਰ, ਵਰਗਾ, ਸਮਾਨ, ਮੂਲ ਅਰਥ 'ਤੱਕੜੀ ਦੇ ਦੋਨਾਂ ਪੱਲਿਆ ਦਾ ਇਕੋ ਜਿਹਾ ਹੋਣਾ', ਬਰਾਬਰ ਹੋਣਾ — *ਸੰਸ.* tulya, ਇੰਜ [√tul, ਤੋਲਣਾ]
~ **ਤੁਲਨਾ,** ਟਾਕਰਾ, ਮੁਕਾਬਲਾ; ਮੂਲ ਅਰਥ 'ਤੱਕੜੀ ਦੇ ਇਕ ਪੱਲੇ ਦਾ ਦੂਜੇ ਨਾਲ ਟਾਕਰਾ ਕਰਨਾ'; ਉਪਮਾ, ਅਰਥਾਤ ਇਕ ਵਸਤੂ ਨੂੰ ਦੂਜੀ ਤੇ ਤੁਲ ਬਣਾਉਣਾ — ਜਿਵੇਂ ਉੱਪਰ
⇒ **ਤੋਲਣਾ**

**ਤੁਲਾ** 'ਭਾਰ ਨੂੰ ਚੁੱਕਣ ਦਾ ਸਾਧਨ', ਤੱਕੜੀ; ਤੱਕੜੀ ਸਮਾਨ ਰਾਸ਼ੀ ਦਾ ਨਾਂ — *ਸੰਸ.* tulā, ਤੱਕੜੀ [√tul, ਤੋਲਣਾ]
~ **ਤੁਲ੍ਹਾ** (ਤੁਲਹੜਾ), ਲੱਕੜੀਆਂ ਬੰਨ੍ਹ ਕੇ ਬਣਾਈ ਬੇੜੀ; ਮੂਲ ਅਰਥ

(ਵਿਅਕਤੀ ਨੂੰ) 'ਉਤਾਂਹ ਚੁੱਕ ਕੇ ਰੱਖਣ ਦਾ ਸਾਧਨ' (ਟ.ਕ. "ਨਾ ਬੇੜੀ ਨਾ ਤੁਲਹੜਾ"; ਮ.1)

~ **ਤੁਲ,** ਭਾਰੀ ਲੱਕੜ ਆਦਿ ਨੂੰ ਉਠਾਉਣ ਲਈ ਉਸ ਨੂੰ ਡੰਡੇ ਨਾਲ ਇਕ ਪਾਸਿਉਂ ਉੱਪਰ ਨੂੰ ਚੁੱਕਣ ਦਾ ਭਾਵ, lever, support (ਟ.ਕ. 'ਤੁਲ ਦੇਣਾ', ਭਾਰੀ ਲੱਕੜ ਨੂੰ ਇਕ ਪਾਸਿਉਂ ਉੱਪਰ ਚੁੱਕਣਾ — ਦੇਖੋ ਉੱਪਰ

**ਤੂੰ** ਮੱਧਮ ਪੁਰਸ਼, ਇਕ-ਵਚਨ ਦਾ ਸੂਚਕ ਪੜਨਾਉਂ; *ਪ੍ਰਾਕ.* **ਤੁੰ;** *ਸਿੰਧੀ* **ਤੂੰ;** *ਬੰਗਾ.* **ਤੁ** — *ਸੰਸ.* tuvam, ਤੂੰ; *ਭਾਰੋਪੀ* tu

+ *ਫਾਰਸੀ* **ਤੂ,** ਤੂੰ

+ *ਰੂਸੀ,* tui, ਤੂੰ; tvo, ਤੇਰਾ

+ *ਅੰਗ.* thou, ਤੂੰ

+ *ਲਾਤ.* tu, ਤੂੰ (ਟ.ਕ. *ਅੰਗ.* meum et tuum, ਮੇਰਾ-ਤੇਰਾ)

**ਤੂਈ** ਬੀਜ ਦਾ ਅੰਕੁਰ, ਜਿਸ ਦੀ ਤੁਲਨਾ ਨਵਜਾਤ ਬਾਲ ਨਾਲ ਕੀਤੀ ਜਾਂਦੀ ਹੈ — *ਸੰਸ.* toka, ਨਵਾਂ ਜਨਮਿਆਂ ਬਾਲ; ਸੰਤਾਨ; ਸਬੰਧਤ tokma, ਅੰਕੁਰ, ਵਿਸ਼ੇਸ਼ ਕਰਕੇ ਜੌਆਂ ਦਾ; ਟ.ਕ. tuk, ਬਾਲ (ਦੇਖੋ ਮੋਨ.ਵਿਲ.); √tuj, ਬਾਹਰ ਕੱਢਣਾ, ਉਤੇਜਤ ਕਰਨਾ

+ *ਫਾਰਸੀ* **ਤੁਖਮ,** ਬੀਜ; ਵੀਰਜ; ਅਸਲਾ

+ *ਅੰਗ.* toco, ਪ੍ਰਸੂਤ ਦਾ ਸੂਚਕ ਸਮਾਸੀ ਰੂਪ (ਟ.ਕ. tocology, ਪ੍ਰਸੂਤ-ਵਿਗਿਆਨ) < *ਯੂਨਾ.* toko, ਸੰਤਾਨ; logy, ਵਿਗਿਆਨ

~ **ਤੂਣਾ,** ਗਊ ਜਾਂ ਮੱਝ ਦਾ ਸਮੇਂ ਤੋਂ ਪਹਿਲਾਂ ਸੂ ਪੈਣਾ, ਗਰਭ-ਪਾਤ ਹੋਣਾ — *ਸੰਸ.* √tuj, ਬਾਹਰ ਕੱਢਣਾ

**ਤੂਫਾਨ** ਜ਼ੋਰ ਦੀ ਹਨ੍ਹੇਰੀ, ਝੱਖੜ — *ਅਰਬੀ* **ਤੂਫ਼ਾਨ,** ਹੜ੍ਹ, ਸਖਤ ਮੀਂਹ, ਪਰਚੰਡ ਹਵਾ; ਸੰਸਾਰ ਨੂੰ ਆਪਣੀ ਲਪੇਟ ਵਿਚ ਲੈਣ ਵਾਲੀ ਮੁਸੀਬਤ [√**ਤੌਫ,** ਕਿਸ ਚੀਜ਼ ਦੇ ਆਲੇ ਦੁਆਲੇ ਘੁੰਮਣਾ, ਚੱਕਰ ਲਾਉਣਾ]; ਟ.ਕ. *ਅੰਗ.* typhoon, ਤੂਫਾਨ; *ਯੂਨਾ.* typhon < *ਅਰਬੀ* < *ਚੀਨੀ* tai-fung; ਮੂਲ ਅਰਥ 'ਵੱਡੀ', ਅਰਥਾਤ 'ਤੇਜ਼ ਹਵਾ' (ਦੇਖੋ ਵੈਬਸਟਰ ਡਿਕਸ਼ਨਰੀ)

**ਤੂਲ** ਮਾਪਿਆ ਵਲੋਂ ਧੀ ਨੂੰ ਵਿਆਹ ਸਮੇਂ ਦਿੱਤਾ ਗਿਆ ਬਿਸਤਰਾ (ਟ.ਕ. "ਭਠ ਖੇੜਿਆਂ ਦੇ ਤੂਲ ਵਿਹਾਣੇ, ਮੈਨੂੰ ਭਾਂਦੀ ਰਾਂਝੇ ਦੀ ਲੋਈ"; ਹੀਰ ਵਾਰਿਸ); *ਪ੍ਰਾਕ.* **ਤੂਲ,** ਰੂੰ, **ਤੂਲਿਆ,** ਤਲਾਈ; *ਸਿੰਧੀ* **ਤੂਲਿ;** *ਬੰਗਾ.* **ਤੁਲਾ, ਤੋਲਾ,** ਕਪਾਹ; **ਤੂਲਿ,** ਦੀਵੇ ਦੀ ਬੱਤੀ; ਚਿਤ੍ਰਕਾਰ ਦਾ ਬੁਰਸ਼; *ਉੜੀ.* **ਤੁਲ਼ਾ,** ਕਪਾਹ; **ਤੁਲਿ,** ਤੁਲਾਈ — *ਸੰਸ.* tūla, ਕਾਨਿਆਂ ਆਦਿ ਦੇ ਬੁੰਬਲ; ਰੂੰ, ਕਪਾਹ

~ **ਤੁਲਾਈ,** ਬਿਸਤਰੇ ਦੇ ਥੱਲੇ ਵਿਛਾਉਣ ਵਾਲਾ ਬਸਤਰ, ਛੋਟੀ ਰਜ਼ਾਈ — *ਸੰਸ.* tūla-paṭī, ਸੂਤ ਦੀ ਬਣੀ ਤਲਾਈ [tūla + paṭī, ਵਸਤਰ]

**ਤੂੜੀ : ਤੋਹ**

**ਤੇਈਆ : ਤ੍ਰੇਤਾ**

**ਤੇਸਾ** ਲੱਕੜ ਨੂੰ ਤਰਾਸ਼ਨ ਦਾ ਇਕ ਸੰਦ — *ਫਾਰਸੀ* **ਤੇਸ਼ਾ,** ਇੰਜ [*ਜ਼ੰਦ.* tasha < √tash, ਕੱਟਣਾ]; ਟ.ਕ. *ਸੰਸ.* √taksh, ਕੱਟਣਾ, ਤਰਾਸ਼ਨਾ

⇒ **ਤਰਖਾਣ**

**ਤੇਜ** ਚਮਕ, ਆਭਾ; ਸ਼ਾਨ, ਪ੍ਰਤਾਪ, ਜਲਾਲ — *ਸੰਸ.* tejas, ਲਾਟ, ਗਰਮੀ, ਚਮਕ, ਪ੍ਰਤਾਪ; ਤੇਜੀ, ਤਿੱਖਾਪਣ

+ **ਤੇਜ਼,** ਤਿੱਖਾ; ਚੁਸਤ, ਚਲਾਕ; ਜੋਸ਼ੀਲਾ, ਕਾਹਲਾ — *ਫਾਰਸੀ* **ਤੇਜ਼,** ਜਲਦੀ, ਛੇਤੀ, ਫੁਰਤੀਲਾ; ਨੋਕਦਾਰ, ਧਾਰਦਾਰ

**ਤੇਤੀ** ਤਿੰਨ ਅਤੇ ਤੀਹ; *ਪ੍ਰਾਕ.* **ਤੇਤੀਸਂ;** *ਸਿੰਧੀ* **ਟਰੇਟਰੀਹ;** *ਬੰਗਾ.* **ਤੇਤਰਿਰ;** *ਉੜੀ.* **ਤੇਤਸ;** *ਹਿੰਦੀ* **ਤੇਤੀਸ;** *ਗੁਜ.* **ਤੇਤਰੀਸ;** *ਮਰਾ.* **ਤੇਤੀਸ** — *ਸੰਸ.* trayastriṁśat-, ਤੇਤੀ [tri, ਤਿੰਨ + triṁ-śat-, ਤੀਹ]

~ **ਤੇਤ੍ਰੀ,** ਉਕਤ ਦਾ ਲਹਿੰਦੀ ਰੂਪ

**ਤੇਤੀ ਕਰੋੜ ਦੇਵਤੇ** ਅਸਲੀ ਰੂਪ 'ਤੇਤੀ ਕੋਟ ਦੇਵਤੇ', ਅਰਥਾਤ ਤੇਤੀ ਉੱਚ ਕੋਟੀ ਦੇ ਜਾਂ ਪਰਮੁੱਖ ਦੇਵਤੇ (ਮਹਾ.ਕੋਸ਼ ਅਨੁਸਾਰ ਇਹ ਤੇਤੀ ਦੇਵਤੇ ਇੰਜ ਹਨ: ਅੱਠ 'ਵਸੁ'; ਗਿਆਰਾਂ 'ਰੁਦ੍ਰ'; 'ਬਾਰਾਂ' ਆਦਿਤਯ; 'ਇੰਦਰ' ਅਤੇ 'ਪ੍ਰਜਾਪਤਿ')

**ਤੇਲ : ਤਿਲ**

**ਤੈਸਾ** ਉਸ ਤਰ੍ਹਾਂ ਦਾ; *ਪ੍ਰਾਕ.* **ਤਾਦਿਸ;** *ਹਿੰਦੀ* **ਤੈਸਾ;** *ਗੁਜ.* **ਤਸੂੰ** — *ਸੰਸ.* tādṛsha, ਤੈਸਾ [ta, ਉਸ, ਉਹ + dṛsha, ਦਿੱਖ, ਰੂਪ]

~ **ਤੇਹਾ** (ਤਿਹਾ), ਉਪਰੋਕਤ ਦਾ ਵਿਕਸਤ ਰੂਪ; *ਸਿੰਧੀ* **ਤੇਹੋ, ਤਿਹੋ**

**ਤੋਸਣਾ** ਪ੍ਰਸੰਨ ਕਰਨਾ, ਤ੍ਰਿਪਤ ਕਰਨਾ; **ਤੁਸ,** ਤ੍ਰਿਪਤੀ (ਟ.ਕ. "ਗੁਰਿ ਪੂਰੈ ਤੁਸਿ ਦੀਆ"; ਮ.5); ਸਮਾਨ **ਤੋਸ਼** — *ਸੰਸ.* √tush, ਤ੍ਰਿਪਤ ਹੋਣਾ; tosha, ਤਸੱਲੀ, ਖੁਸ਼ੀ

~ **ਤੋਖਣਾ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਨਾਨਾ ਝੂਠਿ ਲਾਇ ਮਨ ਤੋਖਿਓ"; ਮ.5)

⇒ **ਤੋਸ਼ਾ; ਸੰਤੋਸ਼**

**ਤੋਸ਼ਾ** ਰਸਦ; ਸਫਰ ਦਾ ਖਾਣ-ਪੀਣ ਦਾ ਸਮਾਨ; ਮ੍ਰਿਤੂ ਦੇ ਨਾਂ ਤੇ ਦਿੱਤਾ ਗਿਆ ਭੋਜਨ (ਜੋ ਆਖਰੀ ਸਫਰ ਲਈ ਸਹਾਈ ਮੰਨਿਆ ਜਾਂਦਾ ਹੈ); ਟ.ਕ. **ਤੋਸ਼ਾ ਖਾਨਾ,** ਵੱਡਮੁੱਲੀਆਂ ਚੀਜ਼ਾਂ ਰੱਖਣ ਦਾ ਘਰ, ਭੰਡਾਰ; ਮੂਲ ਤੌਰ ਤੇ 'ਖਾਣ-ਪੀਣ ਦੀਆਂ ਚੀਜ਼ਾਂ ਰੱਖਣ ਦਾ ਘਰ' — *ਫਾਰਸੀ* **ਤੋਸ਼ਾ,** ਸਫਰ ਦੀ ਖੁਰਾਕ; ਰਾਹ ਦਾ ਖਰਚ; ਟ.ਕ. **ਤੋਸ਼ਕ-ਖਾਨਾ,** ਪਹਿਨਣ ਵਾਲੇ ਕੱਪੜਿਆਂ ਦਾ ਕਮਰਾ

**ਨੋਟ. ਤੋਸ਼ਾ** (ਭੋਜਨ) ਅਤੇ **ਤੋਸ਼** ਜਾਂ **ਸੰਤੋਸ਼** (ਤ੍ਰਿਪਤੀ, ਪ੍ਰਸੰਨਤਾ) ਦੀ ਆਪਸੀ ਸਾਂਝ ਲਈ ਟ.ਕ. *ਪੰਜਾ.* **ਭੋਜਨ;** ਸਬੰਧਤ **ਭੋਗ** (ਭੋਗਣ, ਆਨੰਦ ਲੈਣ)

**ਤੋਹ** (ਤੁਹ) ਝੋਨੇ, ਜੌਂ ਆਦਿ ਦਾ ਛਿੱਲੜ (ਟ.ਕ. "ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ, ਪਲੈ ਕਿਛੁ ਨ ਪਾਇ"; ਮ.3); *ਸਿੰਧੀ* **ਤੁਹੁ;** *ਆਸਾ.* **ਤੂਹ;** — *ਸੰਸ.* tusha, ਇੰਜ

~ **ਤੂੜੀ,** ਕਣਕ ਦੀ ਕੁੱਟੀ ਹੋਈ ਨਾੜ — **ਤੋਹ** ਦਾ ਰੂਪਅੰਤਰ (ਦੇਖੋ ਟਰਨਰ)

⇒ **ਤੁਸ; ਤੁਖ**

**ਤੋਪਾ: ਤਰੋਪਾ**

**ਤੋਲਣਾ** (ਭਾਰ ਤੋਲਣ ਲਈ) ਤੱਕੜੀ ਦੇ ਛਾਬਿਆਂ ਨੂੰ ਉਤਾਂਹ ਚੁਕਣਾ, ਜੋਖਣਾ; ਭਾਰੀ ਲੱਕੜ ਆਦਿ ਨੂੰ ਚੁੱਕਣ ਲਈ ਇਕ ਪਾਸਿਉਂ ਡੰਡੇ ਨਾਲ ਉਤਾਂਹ ਕਰਨਾ, to lift — *ਸੰਸ.* √tul, ਭਾਰ ਤੋਲਣਾ; ਮੁਕਾਬਲਾ ਕਰਨਾ; ਸੋਚ-ਵਿਚਾਰ ਕਰਨਾ; ਭਾਰ ਬਰਾਬਰ ਕਰਨਾ; *ਭਾਰੋਪੀ* √tel, ਉੱਪਰ ਚੁੱਕਣਾ

~ **ਤੋਲਾ,** ਸੋਨਾ ਤੋਲਣ ਦਾ ਇਕ ਵਜ਼ਨ

\+ *ਅੰਗ.* thole, ਝੱਲਣਾ, ਬਰਦਾਸ਼ਤ ਕਰਨਾ (ਪ੍ਰਾ.)

\+ *ਅੰਗ.* ਵਲੋਂ *ਲਾਤ.* tolerate, 'ਚੁੱਕਣਾ', ਝੱਲਣਾ, ਬਰਦਾਸ਼ਤ ਕਰਨਾ [toler-]

⇒ **ਤੁਲਾ; ਤੁਲ; ਤੋਲਾ; ਤੁਲਨਾ; ਤੁਲ੍ਹਾ**

**ਤੋੜ** ਦੇਸੀ ਸ਼ਰਾਬ ਦੀ ਕਾਟ, efficacy (ਟ.ਕ. 'ਦੂਜੇ ਤੋੜ ਦੀ ਸ਼ਰਾਬ'); *ਹਿੰਦੀ* **ਤੋੜ,** ਦਵਾਈ ਦੀ ਕਾਟ, "efficacy, effect of a medicine, etc." (ਦੇਖੋ ਪਲੈਟਸ) — **ਤੋੜਣਾ;** ਦੇਖੋ **ਟੁੱਟਣਾ**

**ਤੋੜਾ** ਰੱਸੀ ਦਾ ਟੋਟਾ; ਪਲੀਤਾ (ਟ.ਕ. 'ਤੋੜੇਦਾਰ ਬੰਦੂਕ'); ਲੱਕੜ ਦਾ ਟੋਟਾ, ਛੋਟੀ ਸ਼ਤੀਰੀ; ਸੰਗੀਤ ਵਿਚ ਤਾਲ ਦੀ ਉਹ ਥਾਂ, ਜਿੱਥੇ ਤਾਣ ਟੁੱਟਦੀ ਹੈ (ਟ.ਕ. 'ਤੋੜਾ ਵੱਜਣਾ', ਗੀਤ ਦੀ ਤਾਨ ਟੁੱਟਣਾ) — **ਤੋੜਣਾ,** ਭੰਨਣਾ, ਟੁਕੜੇ ਟੁਕੜੇ ਕਰਨਾ

⇒ **ਟੁੱਟਣਾ; ਟੋਟਾ**

**ਤੌਂਸਣਾ** ਬਹੁਤ ਤ੍ਰੇਹ ਜਾਂ ਗਰਮੀ ਲਗਣੀ ਹੌਂਕਣਾ; ਵਿਆਕੁਲ ਹੋਣਾ — tamas, ਹਨ੍ਹੇਰ ਹੋਣਾ; (ਲਾਖ.), ਸਾਹ ਘੁੱਟਣਾ, ਹੌਂਕਣਾ, ਘਬਰਾਉਣਾ < *ਸੰਸ.* √tam,

ਸਾਹ ਘੁੱਟਣਾ, ਹੌਂਕਣਾ, ਵਿਆਕੁਲ ਹੋਣਾ; ਸਿਰ ਚਕਰਾਉਣਾ

⇒ **ਤਮ**

**ਤੌਹੀਦ** ਰੱਬ ਨੂੰ ਇਕ ਮੰਨਣ ਦਾ ਭਾਵ, ਅਦਵੈਤ — *ਅਰਬੀ* **ਤੌਹੀਦ,** ਰੱਬ ਦੀ ਏਕਤਾ, ਇਕ ਬਣਾਉਨ (ਤ + ਵਹੀਦ); [√**ਵਹਦ,** ਇਕ ਹੋਣਾ]; ਟ.ਕ. **ਵਾਹਿਦ,** ਇਕੱਲਾ

⇒ **ਵਹਦਤ**

**ਤੌਹੀਨ** ਹੱਤਕ — *ਅਰਬੀ* **ਤੌਹੀਨ,** ਨਿਰਾਦਰ, ਅਪਮਾਨ, ਸੁਸਤੀ

**ਤੌਣੀ** *(ਲਹਿੰ.)* ਗਰਮੀ, ਪਸੀਨਾ (ਟ.ਕ. 'ਤੌਣੋ-ਤੌਣੀ', ਮੁੜਕੋ-ਮੁੜ੍ਹਕਾ); *ਪ੍ਰਾਕ.* **ਤਾਣਵ;** *ਮਰਾ.* **ਤਾਣਵੀ,** ਮੱਖਣ ਨੂੰ ਗਰਮ ਕਰਨ ਦਾ ਭਾਂਡਾ — *ਸੰਸ.* tāpana, ਗਰਮੀ ਹੋਣ ਦਾ ਭਾਵ, ਜਲਣ ਆਦਿ

~ **ਤੌਂਦੀ,** ਗਰਮੀ ਦੀ ਰੁੱਤ — *ਸੰਸ.* *tapantikā, ਗਰਮੀ ਦਾ ਮੌਸਮ (ਦੇਖੋ ਟਰਨਰ)

⇒ **ਤਾਉਣੀ**

**ਤੌਫੀਕ** ਸਮਰਥਾ, ਸ਼ਕਤੀ — *ਅਰਬੀ* **ਤੌਫੀਕ** ਬਰਾਬਰ ਕਰਨਾ, ਸਹਾਇਤਾ, ਤਾਕਤ, ਹੌਸਲਾ, ਹਿੰਮਤ; ਪਰਮਾਤਮਾ ਦੀ ਮਿਹਰ; ਮੂਲ ਅਰਥ 'ਯੋਗ ਜਾਂ ਕਾਬਲ ਹੋਣ ਦਾ ਭਾਵ (ਤੌ + ਫੀਕ); [√**ਵਫਕ,** ਯੁਕਤ ਹੋਣਾ]

⇒ **ਮੁਆਫਕ**

**ਤੌਰ** ਢੰਗ, ਤਰੀਕਾ; ਵਤੀਰਾ; ਹਾਲਤ, ਦਸ਼ਾ — *ਅਰਬੀ* **ਤੌਰ,** ਢੰਗ, ਤਰੀਕਾ; ਹਾਲਤ; ਵਤੀਰਾ [√**ਤਵਰ,** ਘੁੰਮਣਾ, ਮੰਡਲਾਉਣਾ]

**ਨੋਟ. ਤੌਰ** ਦਾ ਨਿਰੁਕਤਕ ਅਰਥ 'ਚਲਨ, ਆਚਰਨ' [√**ਚਲ,** ਗਤੀ ਕਰਨਾ, ਚਲਨਾ; ਸਬੰਧਤ √**ਚਰ**] ਹੈ। ਇੰਜ ਜਾਪਦਾ ਹੈ ਕਿ *ਅਰਬੀ* **ਤਾਇਰ** (ਪੰਛੀ) ਵੀ ਇਥੇ ਸਬੰਧਤ ਹੈ

**ਤੌਲੀਆ** ਸਰੀਰ ਪੂੰਝਣ ਵਾਲਾ ਕੱਪੜਾ — *ਅੰਗ.* towel, ਇੰਜ < *ਫ੍ਰਾਂ.* touaille; ਟ.ਕ. *ਸਪੇਨੀ* toalla

**ਤੌੜੀ** ਮਿੱਟੀ ਦਾ ਬਣਿਆਂ ਦਾਲ ਆਦਿ ਰਿੰਨ੍ਹਣ ਦਾ ਭਾਂਡਾ; *ਹਿੰਦੀ* **ਤਾਵਨੀ, ਤੌਨੀ** — *ਸੰਸ.* tāpaka, ਖਾਣਾ ਪਕਾਉਣ ਦਾ ਭਾਂਡਾ (ਦੇਖੋ ਟਰਨਰ)

~ **ਤਾਵੜੀ,** ਉਕਤ ਦਾ ਲਹਿੰਦੀ ਰੂਪ

⇒ **ਤਾਵਣਾ; ਤਾਪਣਾ**

## ਥ

**ਥਟਣਾ** ਰਚਨਾ ਕਰਨਾ, ਬਣਾਉਣਾ (ਟ.ਕ. "ਥਟਣਹਾਰੇ ਥਾਟੁ ਆਪੇ ਹੀ ਥਟਿਆ"; ਮ.5)– *sthat-, ਖੜਾ ਕਰਨਾ; ਉਸਾਰਨਾ; ਰਚਨਾ, ਬਣਾਉਨਾ [√sthā, ਖੜਾ ਕਰਨਾ ਆਦਿ] — ਦੇਖੋ **ਠਟਨਾ**

~ **ਥਾਟ**, ਬਨਾਵਟ, ਰਚਨਾ; (ਲਾਖ.), ਸੰਕਲਪ, ਖਿਆਲ (ਟ. ਕ. "ਮੁਕਤ ਭਏ ਬਿਨਸੇ ਭ੍ਰਮ ਥਾਟ"; ਮ. 5.) — ਦੇਖੋ **ਠਾਠ**

**ਨੋਟ.** ਮਹਾ. ਕੋਸ਼ ਮੁਜਬ ਉਕਤ ਸ਼ਬਦ **ਥਾਟ** ਦਾ ਸਜਾਤੀ ਸਬੰਧ *ਅੰਗ.* thought (ਵਿਚਾਰ) ਨਾਲ ਦਰਸਾਇਆ ਗਿਆ ਹੈ, ਜੋ ਅਸਲੀਅਤ ਤੋਂ ਲਾਂਭੇ ਹੈ

**ਥਣ** ਮਾਦਾ ਦਾ ਅੰਗ, ਜਿਸ ਤੋਂ ਦੁੱਧ ਨਿਕਲਦਾ ਹੈ; *ਪਾਲੀ* **ਥਨ**; *ਪ੍ਰਾਕ.* **ਥਣ**; *ਸਿੰਧੀ* **ਥਣੁ** — *ਸੰਸ.* stana, ਥਣ (ਰਿ.ਵੇ.)

**ਥੰਮ੍ਹ**, ਛੱਤ ਆਦਿ ਨੂੰ ਸਹਾਰਾ ਦੇਣ ਦਾ ਕੌਲਾ, ਸਤੂਨ; *ਪਾਲੀ.* **ਥਮਭ**; *ਸਿੰਧੀ* **ਥਮਭੁ**; *ਬੰਗਾ.* **ਥਾਮ**; *ਉੜੀ.* **ਥਾਮਬ**; *ਹਿੰਦੀ* **ਥੰਬਾ** — *ਸੰਸ.* stambha, ਕੌਲਾ, ਸਤੂਨ [√stambh, ਥੰਮ੍ਹਣਾ]

~ **ਥੰਮ੍ਹਾ**, ਉਪਰੋਕਤ ਦਾ ਲਹਿੰਦੀ ਰੂਪ

~ **ਥਾਮਾ** ਉਕਤ ਦਾ ਪੁਆਧੀ ਰੂਪ

⇒ **ਥੰਮ੍ਹਣਾ**

**ਥੰਮ੍ਹਣਾ**, ਅਟਕਣਾ, ਰੁਕਣਾ: *ਪ੍ਰਾਕ.* **ਥੰਭ-**; *ਸਿੰਧੀ* **ਥਮਭਣੁ**, ਅਟਕਾਉਣਾ, *ਉੜੀ.* **ਥਾਮਿਬਾ**; *ਗੁਜ.* **ਥਾਂਭਵੁੰ**; *ਮਰਾ.* **ਥਾਂਬਣੋਂ** — *ਸੰਸ.* √stambh, ਥੰਮ੍ਹਣਾ

⇒ **ਥੰਮ੍ਹ**

**ਥਰਮਾਮੀਟਰ** ਤਾਪ-ਮਾਪਕ ਯੰਤਰ — *ਅੰਗ.* thermometer, ਇੰਜ < *ਯੂਨਾ.* [thermo, ਗਰਮੀ + meter, ਮਾਪਕ]

+ *ਸੰਸ.* gharma, ਗਰਮੀ; mātṛ, ਮਿਣਤੀ ਕਰਨ ਵਾਲਾ

⇒ **ਥਰਮੋਸ; ਮਾਪਣਾ**

**ਥਰਮੋਸ** ਇਕ ਪ੍ਰਕਾਰ ਦੀ ਬੋਤਲ, ਜਿਸ ਵਿਚ ਪਾਈ ਚੀਜ਼ ਉਤੇ ਬਾਹਰ ਦੇ ਤਾਪਮਾਨ ਦਾ ਕੋਈ ਅਸਰ ਨਹੀਂ ਹੁੰਦਾ; ਮੂਲ ਅਰਥ 'ਕਿਸੇ ਚੀਜ਼ ਨੂੰ ਗਰਮ ਰੱਖਣ ਦਾ ਸਾਧਨ' — *ਅੰਗ.* thermos, (ਵਿਸ਼ੇਸ਼ ਕਰਕੇ thermos bottle) < *ਯੂਨਾ.* therm-, ਗਰਮ; *ਭਾਰੋਪੀ* √gwher

+ *ਸੰਸ.* gharma, ਗਰਮੀ

+ *ਫਾਰਸੀ* **ਗਰਮ**, ਗਰਮ

+ *ਅੰਗ.* warm, ਗਰਮ

⇒ **ਘਾਮ**

**ਥਲ** ਰੇਤਲੀ ਧਰਤੀ, ਰੇਤੜ, ਧਰਤੀ (ਪਾਣੀ ਦੇ ਉਲਟ); ਟ.ਕ. ਜਲ-ਥਲ; *ਪਾਲੀ.* **ਥਲ**, ਸੁੱਕੀ ਧਰਤੀ, ਖੁਸ਼ਕੀ; *ਪ੍ਰਾਕ.* **ਥਲ**; *ਸਿੰਧੀ,* **ਥਰੁ**; *ਗੁਜ.* **ਥਲੁ**, ਭੂਤਵਾੜਾ, "a haunted spot" — *ਸੰਸ.* sthala, ਖੁਸ਼ਕੀ; ਧਰਤੀ; ਸਥਾਨ

⇒ **ਥਲੀ**

**ਥਲੀ** *(ਲਹਿੰ.)*, ਉੱਚੀ ਧਰਤੀ, ਜਿਸ ਤੋਂ ਪਾਣੀ ਜਲਦੀ ਰਿੜ੍ਹ ਜਾਵੇ; ਘੜੇ ਆਦਿ ਰੱਖਣ ਲਈ ਉੱਚੀ ਥਾਂ — ਦੇਖੋ **ਥਲ**

~ **ਥੜ੍ਹਾ**, ਉੱਚੀ ਪੱਧਰੀ ਥਾਂ, ਚਬੂਤਰਾ — *ਸੰਸ.* sthalā, ਉੱਚੀ ਅਤੇ ਸੁੱਕੀ ਧਰਤੀ — ਦੇਖੋ **ਥਲੀ**, ਜਿਵੇਂ ਉੱਪਰ

**ਥਾਂ: ਥਾਨ**

**ਥਾ: ਥੀਣਾ**

**ਥਾਹ** ਨਦੀ, ਸਮੁੰਦਰ ਆਦਿ ਦਾ ਥੱਲਾ, ਡੂੰਘਾਈ ਦੀ ਹੱਦ; ਹਾਥ, ਹੱਦ, ਅੰਤ; *ਪ੍ਰਾਕ.* **ਥਾਹ**; *ਸਿੰਧੀ* **ਥਾਹੁ**; *ਬੰਗਾ.* **ਥਾ**;

*ਹਿੰਦੀ* **ਥਾਹ** — *ਸੰਸ.* sthāga, ਥੱਲਾ, ਪੱਤਣ

**⇒ ਅਥਾਹ**

**ਥਾਟ: ਥਟਣਾ**

**ਥਾਨ** ਥਾਂ, ਟਿਕਾਣਾ; ਘੋੜਿਆਂ ਦਾ ਤਬੇਲਾ; *ਪ੍ਰਾਕ.* **ਥਾਣ;** *ਹਿੰਦੀ* **ਥਾਨ;** *ਗੁਜ.* **ਥਾਣ,** ਤਬੇਲਾ; *ਮਰਾ.* **ਠਾਣ** — *ਸੰਸ.* sthāna, ਥਾਂ, ਜਗ੍ਹਾ; ਰਹਿਣ ਦੀ ਥਾਂ; ਮਜ਼ਬੂਤੀ, ਸਥਿਰਤਾ; ਪਿੰਡ, ਕਸਬਾ [√sthā, ਖੜਾ ਹੋਣਾ, ਕਾਇਮ ਹੋਣਾ; ਟਿਕਣਾ, ਰਹਿਣਾ]

**+** *ਫ਼ਾਰਸੀ* **ਸਤਾਨ,** ਰਹਿਣ ਦੀ ਥਾਂ, ਜਿਵੇਂ **ਹਿੰਦੋਸਤਾਨ** [**ਸਤਾਦਨ,** ਖੜੇ ਹੋਣਾ; ਰਹਿਣਾ]

~ **ਥਾਉ,** ਉਪਰੋਕਤ ਦਾ ਵਿਕਸਤ ਰੂਪ

~ **ਥਾਂ** — ਉਪਰੋਕਤ ਦਾ ਸਕੁੰਚਤ ਰੂਪ

**⇒ ਸਥਾਨ**

**ਥਾਪਣਾ** ਕਾਇਮ ਕਰਨਾ, ਨੀਅਤ ਕਰਨਾ (ਟ.ਕ. "ਥਾਪਿਆ ਨ ਜਾਇ ਕੀਤਾ ਨ ਹੋਇ"; ਜਪੁ); ਪਦਵੀ ਤੇ ਲਾਉਣਾ; *ਪ੍ਰਾਕ.* **ਠਾਵ** — *ਸੰਸ.* sthāp-, ਖੜਾ ਕਰਨਾ, ਕਾਇਮ ਕਰਨਾ [sthā, ਖੜਾ ਹੋਣਾ, ਟਿਕਣਾ]

**⇒ ਸਥਾਨ**

**ਥਾਲੀ** ਇਕ ਤਰ੍ਹਾਂ ਦਾ ਘੱਟ ਡੂੰਘਾ ਭਾਂਡਾ, ਪਲੇਟ; *ਪਾਲੀ, ਪ੍ਰਾਕ.* **ਥਾਲੀ;** *ਸਿੰਧੀ,* **ਥਾਲੁ;** *ਮਰਾ.* **ਥਾਲੀ** — *ਸੰਸ.* sthāli, ਮਿੱਟੀ ਦੀ ਹਾਂਡੀ; ਬਲਟੋਹੀ "a cooking vessel, caldron" ਸੋਮ ਰਸ ਤਿਆਰ ਕਰਨ ਦਾ ਭਾਂਡਾ; ਟ.ਕ. sthāli-pakva, ਹਾਂਡੀ ਵਿਚ ਪਕਾਇਆ ਗਿਆ; ਮੂਲ ਅਰਥ 'ਜਿਸ ਵਿਚ ਕੋਈ ਚੀਜ਼ ਪਾਈ ਜਾਂ ਧਰੀ ਜਾ ਸਕੇ' [√sthā, ਖੜਾ ਕਰਨਾ; ਰੱਖਣਾ, ਧਰਨਾ ਆਦਿ]

**ਨੋਟ.** ਮੋਨ. ਵਿਲ. ਦੇ ਕੋਸ਼ ਅਨੁਸਾਰ sthāli ਨੂੰ ਧਾਤੂ sthā (ਖੜਾ ਕਰਨਾ) ਦੇ ਅਧੀਨ ਪੇਸ਼ ਕੀਤਾ ਗਿਆ ਹੈ। ਪਰ ਟਰਨਰ ਨੇ sthālī ਦੇ ਮੂਲ ਬਾਰੇ ਅਜਿਹਾ ਕੋਈ ਸੰਕੇਤ ਨਹੀਂ ਦਿੱਤਾ

**ਥਿਤ** ਠਹਿਰਾਉ, ਧੀਰਜ (ਟ.ਕ. "ਥਿਤਿ ਪਾਈ ਚੂਕੇ ਭ੍ਰਮ ਗਵਨ", ਸੁਖਮਨੀ);

*ਪਾਲੀ* **ਠਿਤਿ** — *ਸੰਸ.* sthiti, ਅਡੋਲਤਾ, ਟਿਕਾਉ [√sthā, ਖੜੇ ਹੋਣਾ, ਕਾਇਮ ਹੋਣਾ, ਟਿਕਣਾ, ਸਥਿਰ ਹੋਣਾ]

~ **ਥਿੱਤਾ,** ਠਹਿਰਿਆ, ਕਾਇਮ (ਟ.ਕ. "ਢੂੰਢ ਵੰਞਾਈ ਥੀਆ ਥਿਤਾ"; ਮ.5) — *ਸੰਸ.* sthita; ਭੂ.ਕਿਰ. ਵਲੋਂ sthā, ਜਿਵੇਂ ਉੱਪਰ

**+** *ਅੰਗ.* stood ਭੂਤਕਾਲ ਅਤੇ ਭੂ.ਕਿਰ ਵਲੋਂ stand, ਖੜਾ ਹੋਣਾ ਜਾ ਕਰਨਾ

**⇒ ਸਥਾਨ**

**ਥਿਤਿ** ਚੰਦਰ-ਮਾਸ ਦਾ ਦਿਨ (ਟ.ਕ. "ਥਿਤਿ ਵਾਰੁ ਨ ਜੋਗੀ ਜਾਣੈ"; ਜਪੁ) — ਅੱਖਰ-ਸਥਾਨ-ਬਦਲੀ ਵਲੋਂ **ਤਿਥ** [*ਸੰਸ.* tithi]

**⇒ ਤਿਥਵਾਰ**

**ਥੀਆ: ਥੀਣਾ**

**ਥੀਣ: ਥੀਮਨ**

**ਥੀਣਾ** *(ਲਹਿੰ.);* ਸਮਾਨ **ਥੀਵਣਾ,** ਹੋਣਾ, ਰਹਿਣਾ (ਟ.ਕ. "ਤਨੁ ਮਨੁ ਥੀਵੈ ਹਰਿਆ"; ਮ.5) *ਸਿੰਧੀ* **ਥਿਅਣੁ;** *ਉੜੀ.* **ਥੀਬਾ** — *ਸੰਸ.* sthiyate, ਖੜ੍ਹਦਾ ਹੈ, ਟਿਕਦਾ ਹੈ, ਰਹਿੰਦਾ ਹੈ [√sthā, ਖੜਾ ਹੋਣਾ ਆਦਿ]

~ **ਥੀਆ** *(ਲਹਿੰ.)* ਹੋਇਆ, ਭਇਆ (ਟ.ਕ. "ਸਭੁ ਨਾਨਕ ਸੁਪਨ ਥੀਆ"; ਮ.5); *ਪ੍ਰਾਕ.* **ਥਿਅ** (thia) — *ਸੰਸ.* sthita, ਟਿਕਿਆ, ਸਥਿਰ [ਭੂ.ਕਿਰ. ਵਲੋਂ √sthā, ਜਿਵੇਂ ਉੱਪਰ]

~ **ਥਾ,** ਸੀ, ਸਿਗਾ, ਹੋਇਆ — ਉਪਰੋਕਤ ਦਾ ਰੂਪਅੰਤਰ

**⇒ ਸਥਾਨ**

**ਨੋਟ.** ਮੂਲ ਦੀ ਦ੍ਰਿਸ਼ਟੀ ਤੋਂ *ਅੰਗ.* ਵਲੋਂ *ਲਾਤ.* exist (ਹੋਣਾ, ਥੀਣਾ, ਕਾਇਮ ਰਹਿਣਾ) *ਪੰਜਾ.* **ਥੀਣਾ** ਦਾ ਸਗੋਤੀ ਸ਼ਬਦ ਹੈ; ਇਸ ਦ੍ਰਿਸ਼ਟੀ ਤੋਂ ਕਿ ਇਹ

ਅਗੇ. ex ਅਤੇ ਧਾਤੂ sto (ਖੜਾ ਹੋਣਾ) ਦੀ ਦੇਣ ਹੈ, ਜੋ *ਸੰਸ.* sthā (ਖੜਾ ਹੋਣਾ) ਦੇ ਉੱਤਰ ਵਿਚ ਹੈ

**ਥੀਮਨ** ਕਾਇਮੀ, ਦ੍ਰਿੜਤਾ — *ਸੰਸ.* sthāman, ਥਾਉਂ, ਜਗ੍ਹਾ; ਸ਼ਕਤੀ, ਬਲ [√sthā, ਖੜੇ ਹੋਣਾ, ਟਿਕਣਾ, ਕਾਇਮ ਹੋਣਾ ਆਦਿ]

+ *ਅੰਗ.* ਵਲੋਂ *ਲਾਤ.* stamina, ਬਲ, ਸ਼ਕਤੀ, ਦਮ

~ **ਥੀਣ,** ਮਨ ਦੀ ਪਕਿਆਈ (ਟ.ਕ. 'ਥੀਣ ਟੁੱਟਣਾ', ਖਾਣ-ਪੀਣ ਦੇ ਸਬੰਧ ਵਿਚ, ਆਪਣੇ-ਆਪ ਤੇ ਕਾਬੂ ਨਾਂ ਰੱਖਣਾ) — ਉਪਰੋਕਤ ਦਾ ਵਿਕਸਤ ਰੂਪ

**ਥੂਣੀ** *(ਲਹਿੰ.)*, ਥੰਮ੍ਹੀ (ਟ.ਕ. "ਬਾਝੁ ਥੂਨੀਆ ਛਪਰਾ ਥਮਿਆ"; ਮ.5); *ਪ੍ਰਾਕ.* **ਥੂਣਾ;** *ਸਿੰਧੀ* **ਥੂਣੀ** — *ਸੰਸ.* sthūṇā, ਥੰਮ੍ਹੀ; ਬਿਰਛ ਦਾ ਤਨਾ [√sthū, ਠੋਸ ਹੋਣਾ]

# ਦ

**ਦਸ** ਇੱਕ ਉੱਤੇ ਨੌਂ — *ਸੰਸ.* daśa, ਦਸ; *ਭਾਰੋਪੀ.* dekiṃ
+ *ਰੂਸੀ* desiat, ਦਸ; *ਕ੍ਰੋਸ਼.* deset
+ *ਅੰਗ.* ਵਲੋਂ ਲਾਤ. deci, ਸਮਾਸ ਵਿਚ ਦਸਵਾਂ ਦਾ ਸੂਚਕ (ਟ.ਕ. deciliter); *ਇਤਾ.* dieci; *ਸਪੇ.* diez, ਦਸ
+ *ਅੰਗ.* ਵਲੋਂ *ਯੂਨਾ.* deca ਸਮਾਸ ਵਿਚ ਦਸ (ਟ.ਕ. decagon, ਦਹ-ਕੋਣ)
~ **ਦਹ,** ਉਪਰੋਕਤ ਦਾ ਵਿਕਸਤ ਰੂਪ
+ *ਫਾਰਸੀ* **ਦਹ,** ਦਸ [*ਜ਼ੰਦ* daśa]
⇒ **ਦਸੰਬਰ; ਦਹਿਆ**

**ਦੱਸਣਾ : ਦਰਸਾਉਣਾ**

**ਦਸਤ** ਹੱਥ — *ਫਾਰਸੀ* **ਦਸਤ,** ਇੰਜ [*ਜ਼ੰਦ* zast]
+ *ਸੰਸ.* hasta, ਹੱਥ
~ **ਦਸਤਕਾਰ** ਹੱਥ ਦਾ ਕੰਮ ਕਰਨ ਵਾਲਾ — *ਫਾਰਸੀ, ਇੰਜ*
~ **ਦਸਤਖਤ** (ਦਸਖਤ), 'ਆਪਣੇ ਨਾਂ ਦੀ ਲਿਖਤ', ਹਸਤਾਖਰ — *ਫਾਰਸੀ,* ਇੰਜ
~ **ਦਸਤਗੀਰ,** 'ਹੱਥ ਫੜਣ ਵਾਲਾ', ਸਹਾਇਤਾ ਕਰਨ ਵਾਲਾ — *ਫਾਰਸੀ* **ਦਸਤਗੀਰ,** ਮੱਦਦਗਾਰ [**ਦਸਤ + ਗੀਰ,** ਪਕੜਣ ਵਾਲਾ; ਟ.ਕ. **ਜਹਾਂਗੀਰ;** ਦੇਖੋ **ਗਰਿਫਤਾਰ**]
⇒ **ਦਸਤਾ**

**ਦਸਤ**[1] ਹੱਥਾ, ਮੁੱਠਾ; ਕਾਗਜ਼ ਦੇ ਚੌਵੀ ਵਰਕੇ (ਮੂਲ ਤੌਰ ਤੇ 'ਮੁੱਠੀ-ਭਰ ਕਾਗਜ਼') — *ਫਾਰਸੀ* **ਦਸਤਾ,** ਤਲਵਾਰ ਜਾਂ ਛੁਰੀ ਦਾ ਮੁੱਠਾ; ਮੁੱਠੀ ਭਰ ਵਸਤੂ; ਟ.ਕ. **ਗੁਲਦਸਤਾ**

**ਦਸਤਾ**[2] ਪੁਲਸ ਜਾਂ ਫੌਜ ਦੀ ਟੋਲੀ; ਮੂਲ ਤੌਰ ਤੇ ਦਸ ਸਿਪਾਹੀਆਂ ਦੀ ਟੋਲੀ — *ਫਾਰਸੀ* **ਦਸਤਾ,** ਇੰਜ [**ਦਹ,** ਦਸ; *ਜ਼ੰਦ* daśa]
+ *ਕ੍ਰੋਸ਼.* desetnik, ਫੌਜ ਦਾ ਛੋਟਾ ਅਧਿਕਾਰੀ, ਨਾਇਕ; ਸ਼ਾਬਦਿਕ ਦਸ ਸਿਪਾਹੀਆਂ ਦਾ ਅਫਸਰ; ਸਬੰਧਤ deset, ਦਸ
+ *ਅੰਗ.* dean, ਮੂਲ ਅਰਥ ਦਸ ਸਿਪਾਹੀਆਂ ਦੀ ਟੋਲੀ ਦਾ ਅਫਸਰ < *ਲਾਤ.* decan-, ਇੰਜ [decem, ਦਸ]; ਦੇਖੋ ਵੈਬਸਟਰ ਡਿਕਸ਼ਨਰੀ

**ਦਸਤਾਰ** ਪਗੜੀ — *ਫਾਰਸੀ* **ਦਸਤਾਰ,** ਇੰਜ; ਮੂਲ ਅਰਥ 'ਹੱਥ ਨਾਲ ਸਬੰਧਤ' (ਕੱਪੜਾ), ਇਸ ਲਈ 'ਸਾਫਾ, ਤੌਲੀਆ' (ਦੇਖੋ ਪਲੈਟਸ)
**ਨੋਟ.** 'ਹੱਥ' ਅਤੇ 'ਸਾਫੇ ਜਾਂ ਤੌਲੀਏ' ਵਿਚਕਾਰ ਸਾਂਝ ਲਈ ਟ.ਕ. *ਕ੍ਰੋਸ਼ੀ.* rucnik, ਤੌਲੀਆ, ਸਾਫਾ < rucka, ਹੱਥ

**ਦਸੰਬਰ** ਅੰਗਰੇਜ਼ੀ ਕਲੰਡਰ ਦਾ ਬਾਰ੍ਹਵਾਂ ਮਹੀਨਾ — *ਅੰਗ.* December, ਇੰਜ; ਪੁਰਾਣੇ ਕਲੰਡਰ ਮੁਜਬ ਦਸਵਾਂ ਮਹੀਨਾ [*ਲਾਤ.* decem, ਦਸਵਾਂ]
⇒ **ਦਸ**
**ਨੋਟ.** ਪੁਰਾਣੇ ਕਲੰਡਰ ਮੁਜਬ ਟ.ਕ. September (ਸੱਤਵਾਂ ਮਹੀਨਾ); October (ਅੱਠਵਾਂ ਮਹੀਨਾ) ਅਤੇ November (ਨੌਵਾਂ ਮਹੀਨਾ)

**ਦਸਾਵਰ: ਦੇਸ**

**ਦਹਿਆ** (ਬਹੁਵਚਨ 'ਦਹੇ'), ਮੁਹੱਰਮ

ਮਹੀਨੇ ਦੇ ਪਹਿਲੇ ਦਸ ਦਿਨ, ਜਦ ਸੋਗ ਮਨਾਇਆ ਜਾਂਦਾ ਹੈ — *ਫਾਰਸੀ* **ਦਹਾ,** ਇੰਜ [**ਦਹ,** ਦਸ]

⇒ **ਦਸ**

**ਨੋਟ.** ਟ.ਕ. *ਅਰਬੀ* **ਆਸ਼ੂਰਾ,** ਮੁਹੱਰਮ ਮਹੀਨੇ ਦੇ ਪਹਿਲੇ ਦਸ ਦਿਨ, ਜਾਂ ਦਸਵਾਂ ਦਿਹਾੜਾ, ਜਦ ਮਾਤਮ ਮਨਾਇਆ ਜਾਂਦਾ ਹੈ [**ਅਸ਼ਰ,** ਦਸ]

**ਦਹਿਸ਼ਤ** ਡਰ, ਭੈ — *ਅਰਬੀ* **ਦਹਸ਼ਤ,** ਡਰ, ਭੈ; ਹੈਰਾਨੀ, ਪਰੇਸ਼ਾਨੀ; ਟ.ਕ. **ਦਹਸ਼,** ਹੈਰਾਨੀ, ਹੈਰਤ

**ਦਹਿਣਾ** ਬਲਣਾ, ਸੜਣਾ; ਦੁਖੀ ਹੋਣਾ; *ਪ੍ਰਾਕ.* **ਦਹ-;** *ਸਿੰਧੀ* **ਡਹਣੂ,** ਸਤਾਉਣਾ; *ਬੰਗਾ.* **ਦਹਾ;** *ਗੁਜ.* **ਦਹਵੂੰ,** ਬਾਲਣਾ — *ਸੰਸ.* √dah, ਜਲਣਾ; ਦੁਖੀ ਹੋਣਾ; *ਭਾਰੋਪੀ* √dhegwh

~ **ਦਗਧ,** ਸੜਿਆ ਹੋਇਆ (ਟ.ਕ. "ਕਲਮਲ ਦਗਧਿ ਹੋਹਿ ਖਿਨ ਅੰਤਰਿ"; ਮ.5) — *ਸੰਸ.* dagdha, ਜਲਿਆ ਹੋਇਆ; ਦੁਖੀ, ਪੀੜਤ; ਬਦਕਿਸਮਤ, ਸੰਤਾਪਿਆ; ਉਹ, ਜਿਸ ਦਾ ਦਾਹ ਕੀਤਾ ਗਿਆ ਹੈ [ਭੂ.ਕਿਰ. ਵਲੋਂ √dah, ਜਿਵੇਂ ਉੱਪਰ]

~ **ਦੱਧਾ,** ਸੜਿਆ — ਉਪਰੋਕਤ ਦਾ ਵਿਕਸਤ ਰੂਪ

⇒ **ਦੱਝਣਾ; ਦਘਣਾ**

**ਨੋਟ. ਦਹਿਣਾ** ਜਾਂ **ਦਘਣਾ** ਸਜਾਤੀ ਤੌਰ ਤੇ *ਅੰਗ.* day, ਦਿਨ (*ਪੁਰਾ. ਅੰਗ.* daeg) ਨਾਲ ਸਬੰਧਤ ਹੈ। ਇਸ ਬਾਰੇ ਹੋਰ ਦੇਖੋ *ਸੰਸ.* nidāgha, ਗਰਮੀ, ਤਾਪ; ਦੇਖੋ **ਨਿੱਘ**

**ਦਹੀਂ** ਜਾਗ ਲਾ ਕੇ ਜਮਾਇਆ ਦੁੱਧ; *ਪਾਲੀ* **ਦਧਿ;** *ਪ੍ਰਾਕ.* **ਦਹੀ;** *ਬੰਗਾ.* **ਦੈ** (dai); *ਗੁਜ., ਮਰਾ.* **ਦਹੀਂ** — *ਸੰਸ.* dadhi, ਦਹੀਂ

~ **ਡਹੀ,** ਉਕਤ ਦਾ ਲਹਿੰਦੀ ਰੂਪ

**ਦਹੇਜ** ਦਾਜ — *ਅਰਬੀ* **ਜਿਹੇਜ,** ਉਹ ਸਮਾਨ, ਜੋ ਲੜਕੀ ਨੂੰ ਵਿਆਹ ਦੇ ਸਮੇਂ ਦਿੱਤਾ ਜਾਂਦਾ ਹੈ; ਮ੍ਰਿਤੂ ਦੇ ਕਫਨ ਦਾ ਸਾਮਾਨ; ਜੂਏ ਵਿਚ ਲਾਈ ਰਕਮ; ਟ.ਕ. **ਤਜਹੀਜ਼,** ਸ਼ਾਦੀ ਦਾ ਦਾਜ ਤਿਆਰ ਕਰਨਾ; ਜਨਾਜ਼ੇ ਦਾ ਸਮਾਨ ਤਿਆਰ ਕਰਨਾ (ਤ + ਜਹੀਜ਼)

⇒ **ਜਹਾਜ**

**ਦੱਖਣ** ਚੜ੍ਹਦੇ ਪਾਸੇ ਵਲ ਮੂੰਹ ਕਰਕੇ ਖੜੇ ਹੋਣ ਤੇ ਸੱਜੇ ਹੱਥ ਦੀ ਦਿਸ਼ਾ; ਮੂਲ ਅਰਥ 'ਸੱਜਾ, ਸੱਜੇ ਪਾਸੇ ਦਾ' — *ਸੰਸ.* dakshiṇa, ਸੱਜਾ ਪਾਸਾ (ਅਰਥਾਤ ਸੂਰਜ ਉਦੇ ਹੋਣ ਦੀ ਦਿਸ਼ਾ ਵੱਲ ਮੂੰਹ ਕਰਕੇ ਖਲੋਤਿਆਂ), ਇਸ ਲਈ ਦੱਖਣ ਦਾ ਪਾਸਾ; (ਲਾਖ.), ਯੋਗ, ਨਿਪੁੰਨ; ਚਤਰ; ਸੱਚਾ, ਈਮਾਨਦਾਰ, ਸਭਿਆ [√daksh, ਯੋਗ ਹੋਣਾ]; *ਭਾਰੋਪੀ* deks

+ *ਕੁਸ਼* desno, ਸੱਜਾ

+ *ਅੰਗ.* ਵਲੋਂ *ਲਾਤ.* dexterous, ਨਿਪੁੰਨ, ਚਤਰ; ਸੱਜੇ ਹੱਥ ਦਾ

**ਦੱਖਣਾ** ਉਹ ਨਕਦੀ, ਜਿਹੜੀ ਪੁਰੋਹਤਾਂ ਨੂੰ ਭੋਜਨ ਖੁਆਉਣ ਪਿੱਛੋਂ, ਜਾਂ ਕਿਸੇ ਸ਼ੁੱਭ ਕਰਮ ਤੇ, ਦਿੱਤੀ ਜਾਂਦੀ ਹੈ; ਮੂਲ ਅਰਥ 'ਜੋ ਕੁਝ ਉਚਿਤ ਜਾਂ ਯੋਗ ਹੈ' — *ਸੰਸ.* dakshiṇā, ਇੰਜ; ਟ.ਕ. daksha, ਯੋਗ, ਕਾਬਲ, ਮੁਨਾਸਬ, ਉਚਿਤ (ਸਜਾਤੀ *ਕੁਸ਼.* udesan, ਯੋਗ, ਉਚਿਤ)

⇒ **ਦੱਖਣ**

**ਦੱਖਣਾਇਨ** 17 ਜੂਨ ਤੋਂ 22 ਦਸੰਬਰ ਤਕ ਦਾ ਸਮਾਂ, ਜਦ ਸੂਰਜ ਕਰਕ ਰੇਖਾ ਤੋਂ ਦੱਖਣ ਵਲ ਮਕਰ ਰੇਖਾ ਨੂੰ ਜਾਂਦਾ ਹੈ — *ਸੰਸ.* dakshiṇāyana, ਸੂਰਜ ਦੇ ਦੱਖਣ ਵਲ ਜਾਣ ਦਾ ਭਾਵ [dakshiṇa, ਦੱਖਣ + yāna, ਜਾਣ]

⇒ **ਉਤਰਾਇਣ**

**ਦਖਲ: ਦਾਖਲ**

**ਦਗਣਾ** ਭਖਣਾ, ਮਚਣਾ; (ਚਿਹਰੇ ਦਾ) ਚਮਕਣਾ; (ਬੰਦੂਕ ਆਦਿ) ਚਲਾਇਆ ਜਾਣਾ (ਟ.ਕ. 'ਬੰਦੂਕ ਦਾਗਣਾ')

⇒ **ਦਘਣਾ**

**ਦਘਣਾ** ਭਖਣਾ, ਚਮਕਣਾ — √dagh < √dah, ਜਲਣਾ

~ **ਦਘ,** ਚਮਕੀਲਾ (ਟ.ਕ 'ਦਘ-ਦਘ ਕਰਨਾ') — *ਸੰਸ.* dāha, ਜਲਣ; ਚਮਕ; ਲਾਲੀ (ਜਿਵੇਂ ਅਕਾਸ਼ ਦੀ)

⇒ **ਦਹਿਣਾ**

**ਦੱਝਣਾ** ਜਲਣਾ (ਟ.ਕ. "ਆਪਣੇ ਰੋਹਿ ਆਪੇ ਹੀ ਦਝੈ"; ਮ.3); *ਸਿੰਧੀ* **ਦਝਣੁ,** ਜਲਣਾ, ਸਾੜਾ ਕਰਨਾ

~ **ਡੱਝਣਾ,** ਉਕਤ ਦਾ ਲਹਿੰਦੀ ਰੂਪ

**ਦੰਡ** ਸਜ਼ਾ, ਜੁਰਮਾਨਾ (ਟ.ਕ. 'ਦੰਡ ਦੇਣਾ'); ਮੂਲ ਅਰਥ 'ਡੰਡੇ ਨਾਲ ਮਾਰਨਾ'— *ਸੰਸ.* daṇḍa, ਡੰਡਾ; ਸਜ਼ਾ; ਫੌਜ; ਜ਼ਬਤ, ਸ਼ਾਸਨ ਆਦਿ [√daṇḍ, ਸਜ਼ਾ ਦੇਣਾ]

⇒ **ਡੰਡਾ, ਡੰਨ**

**ਦੰਦ** ਮਨੁੱਖਾਂ ਅਤੇ ਜਾਨਵਰਾਂ ਦੇ ਮੂੰਹ ਵਿਚ ਨਿਕਲੇ ਹੱਡੀ ਦੇ ਟੁਕੜੇ, ਜਿਨ੍ਹਾਂ ਦੁਆਰਾ ਭੋਜਨ ਚਿੱਥਿਆ ਜਾਂਦਾ ਹੈ — *ਸੰਸ.* danta, ਦੰਦ; ਸਮਾਨ dat; *ਭਾਰੋਪੀ* edont

\+ *ਫ਼ਾਰਸੀ* **ਦੰਦਾਨ,** ਦੰਦ

\+ *ਅੰਗ.* tooth, ਦੰਦ (< tanth, ਦੇਖੋ ਵੈਬਸਟਰ ਡਿਕਸ਼ਨਰੀ)

\+ *ਲਾਤ.* dentis, ਦੰਦ (ਟ.ਕ. *ਅੰਗ.* dental, ਦੰਦਾਂ ਸਬੰਧੀ); *ਇਤਾ.* dente, ਦੰਦ

\+ *ਯੂਨਾ.* odonto, ਦੰਦ ਦਾ ਸਮਾਸੀ ਰੂਪ

~ **ਦੰਦਾ,** ਆਰੇ ਆਦਿ ਦਾ ਨੋਕਦਾਰ ਹਿੱਸਾ; ਕਾਟ ਕਰਨ ਵਾਲਾ ਹਿੱਸਾ; ਛੁਰੀ ਆਦਿ ਤੇ ਟੱਕ ਲੱਗਣਾ (ਟ.ਕ.'ਦੰਦੇ ਪੈਣਾ'); ਮੂਲ ਅਰਥ 'ਦੰਦਾਂ ਦੁਆਰਾ ਕੱਟਣ ਜਾਂ ਟਕ ਮਾਰਨਾ ਦਾ ਭਾਵ

\+ *ਅੰਗ.* dent, ਦੰਦਾ, ਚਿੱਬ [*ਲਾਤ,* dentis, ਜਿਵੇਂ ਉੱਪਰ]

**ਦਫਤਰ** ਕਿਸੇ ਪ੍ਰਬੰਧਕ ਸਭਾ ਆਦਿ ਦੀ ਉਹ ਥਾਂ, ਜਿੱਥੇ ਲਿਖਣ-ਪੜ੍ਹਣ ਦਾ ਕੰਮ ਹੋਵੇ, ਆਫਸ — *ਅਰਬੀ* **ਦਫ਼ਤਰ,** ਹਿਸਾਬ ਕਿਤਾਬ ਦੀ ਵਹੀ, ਰਜਿਸਟਰ; ਸੂਚੀ-ਪੱਤਰ, ਰਸਾਲਾ, ਵੱਡੀ ਪੁਸਤਕ; ਹਿਸਾਬ ਕਿਤਾਬ ਦੇ ਕਾਗਜ਼ਾਂ ਦੀ ਥਾਂ, ਵਿਭਾਗ; ਮੂਲ ਅਰਥ 'ਲਪੇਟਿਆ ਕਾਗਜ਼ ਜਾਂ ਚਮੜਾ' (ਜਿਸ ਤੇ ਲਿਖਿਆ ਜਾਂਦਾ ਸੀ), scroll < *ਯੂਨਾ.* diphthera, ਚਮੜਾ

**ਦਫਨ** ਮੁਰਦੇ ਨੂੰ ਜ਼ਮੀਨ ਵਿਚ ਦੱਬਣ ਦਾ ਭਾਵ (ਟ.ਕ. 'ਦਫਨ ਕਰਨਾ') — *ਅਰਬੀ* **ਦਫਨ,** ਮੁਰਦੇ ਨੂੰ ਦਬਾਉਣ; ਲੁਕਾਉਣ [√**ਦਫਨ,** ਦਬਾਉਣਾ, ਛੁਪਾਉਣਾ]; ਟ.ਕ. **ਦਫੀਨਾ,** ਜ਼ਮੀਨ ਵਿਚ ਦੱਬਿਆ ਹੋਇਆ ਧਨ, ਲੁਕਿਆ ਖ਼ਜ਼ਾਨਾ; ਹੋਰ ਦੇਖੋ **ਮਦਫਨ,** ਦਫਨ ਕਰਨ ਦੀ ਥਾਂ, ਕਬਰ (ਮ + ਦਫਨ)

**ਦਬਾਉਣਾ** ਥੱਲੇ ਨੂੰ ਨੱਪਣਾ; ਕਿਸੇ ਨੂੰ ਥੱਲੇ ਲਾਉਣਾ, ਰੋਹਬ ਪਾਉਣਾ, ਅਧੀਨ ਕਰਨਾ (ਟ.ਕ. 'ਦਾਬਾ ਪਾਉਣਾ'); (ਕੋਈ ਵਸਤੂ) ਜ਼ਮੀਨ ਵਿਚ ਲੁਕਾਉਣਾ — *ਸੰਸ.* √dam, ਵੱਸ ਵਿਚ ਕਰਨਾ, ਦਬਾਉਣਾ; ਟ.ਕ. damana, ਦਬਾਉਣ ਦੀ ਕਿਰਿਆ, ਵੱਸ ਵਿਚ ਕਰਨ, ਸਵੈ ਕਾਬੂ; ਤਾੜਣ; ਪਾਲਣ

⇒ **ਦਮਨ**

**ਨੋਟ.** ਟਰਨਰ ਨੇ *ਪੰਜਾ.* **ਦਬਾਉਣਾ** ਜਾਂ **ਦੱਬਣਾ** ਨੂੰ ਆਪਣੇ ਕੋਸ਼ ਵਿਚ ਸ਼ਾਮਲ ਨਹੀਂ ਕੀਤਾ। ਉਕਤ ਵਿਆਖਿਆ ਪਲੈਟਸ ਦੀ ਵਿਆਖਿਆ ਨਾਲ ਸਹਿਮਤ ਹੈ

**ਦੱਭ: ਦਰੱਭ**

**ਦਮ** ਸਾਹ; ਥੋੜ੍ਹਾ ਸਮਾਂ (ਟ.ਕ. 'ਇਕ ਦਮ'); ਹਿੰਮਤ — *ਫ਼ਾਰਸੀ* **ਦਮ,** ਸਾਹ ਫੂਕ ਮਾਰਨ ਵਾਲੀ ਧੌਂਕਣੀ; ਥੋੜ੍ਹਾ ਸਮਾਂ; ਹਿੰਮਤ, ਜ਼ੋਰ [**ਦਮੀਦਨ,** ਫੂਕਣਾ, ਸਾਹ ਲੈਣਾ]; ਟ.ਕ. **ਦਮੀਦਾ;** ਭੂ.ਕਿਰ. ਵਲੋਂ √ਦਮ

\+ *ਸੰਸ.* √dham, ਸਾਹ ਮਾਰਨਾ; ਟ.ਕ. dhamita; ਭੂ.ਕਿਰ. ਵਲੋਂ dham (ਰਿ.ਵੇ.); ਉਪਰੋਕਤ *ਫ਼ਾਰਸੀ*

**ਦਮੀਦਾ** ਦੇ ਟਾਕਰੇ ਤੇ
⇒ **ਧੌਂਕਣੀ**

**ਦਮ** ਪਤਨੀ, ਘਰ ਵਾਲੀ, ਜਿਵੇਂ **ਦੰਪਤੀ** (ਦਮ + ਪਤੀ), ਪਤਨੀ ਅਤੇ ਪਤੀ, ਇਸ ਲਈ ਜੋੜਾ — *ਸੰਸ.* dam, ਸੁਆਣੀ, ਘਰ ਵਾਲੀ; dam-pati, ਪਤਨੀ ਅਤੇ ਪਤੀ [√dam, ਸਿਧਾਉਣਾ, ਕਾਬੂ ਕਰਨਾ; ਘਰ ਦਾ ਕੰਮ ਚਲਾਉਣਾ]; ਟ.ਕ. damana, ਦਬਾਉਣਾ, ਕਾਬੂ ਕਰਨਾ

+ *ਰੂਸੀ* dama, ਬੀਬੀ, ਸੁਆਣੀ; (ਤਾਸ਼ ਦੀ) ਬੇਗਮ

+ *ਅੰਗ.* ਵਲੋਂ *ਫ੍ਰਾਂ.* dame, ਸ਼੍ਰੀਮਤੀ, ਮਹਿਲਾ [< *ਲਾਤ.* domina, ਸੁਆਣੀ; ਟ.ਕ. *ਅੰਗ.* dominate, ਪ੍ਰਬਲ ਹੋਣਾ, ਅਧਿਕਾਰ ਰੱਖਣਾ, ਹਾਵੀ ਹੋਣਾ]

⇒ **ਦਮਯੰਤੀ**

**ਦਮਨ** ਕਾਬੂ, ਜ਼ਬਤ, ਨਿਯੰਤਰਨ, ਆਤਮ-ਸੰਜਮ; ਪਾਲਣ ਦਾ ਭਾਵ — *ਸੰਸ.* damana, ਇੰਜ [√dam, ਕਾਬੂ ਪਾਉਣਾ]; *ਭਾਰੋਪੀ* √dom, ਦਬਾਉਣਾ, ਕਾਬੂ ਪਾਉਣਾ; ਪਾਲਤੂ ਬਣਾਉਣਾ, to domesticate

+ *ਅੰਗ.* tame, ਸਿਧਾਉਣਾ, ਵੱਸ ਵਿਚ ਕਰਨਾ

+ *ਅੰਗ.* ਵਲੋਂ *ਲਾਤ.* dominate, ਦਬਾ ਲੈਣਾ, ਹਾਵੀ ਹੋਣਾ; ਮਾਲਕ ਹੋਣਾ

+ *ਯੂਨਾ.* √dam, ਕਾਬੂ ਕਰਨਾ, ਸਿਧਾਉਣਾ (ਟ.ਕ. *ਅੰਗ.* — hippodamous, ਘੋੜਾ ਸਿਧਾਉਣ ਵਾਲਾ)

⇒ **ਦਬਾਉਣਾ; ਦਮ-ਪਤੀ; ਦਮਯੰਤੀ**

**ਦਮਯੰਤੀ** ਰਾਜਾ ਨਲ ਦੀ ਪਤਨੀ (ਟ.ਕ. 'ਨਲ ਦਮਯੰਤੀ'); ਜ਼ਨਾਨਾ ਵਿਅਕਤੀਗਤ ਨਾਂ; ਮੂਲ ਅਰਥ 'ਦਮਨ ਕਰਨ ਵਾਲੀ, ਸਿਧਾਉਣ ਵਾਲੀ', "subduing men"; ਮੋਨ.ਵਿਲ. — *ਸੰਸ.* Damayanti, ਇੰਜ [√dam, ਦਬਾਉਣਾ, ਕਾਬੂ ਕਰਨਾ]

+ *ਯੂਨਾ.* damanter, ਸਿਧਾਉਣ ਵਾਲਾ

+ *ਅੰਗ.* ਵਲੋਂ *ਲਾਤ.* Domina, ਜ਼ਨਾਨਾ ਵਿਅਕਤੀਗਤ ਨਾਂ; ਮੂਲ ਅਰਥ 'ਨਿਯੰਤਰਨ ਕਰਨ ਵਾਲੀ, ਘਰ ਦਾ ਕੰਮ ਚਲਾਉਣ ਵਾਲੀ' [√dam, ਕਾਬੂ ਕਰਨਾ]; ਟ.ਕ. dominate, ਗਲਬਾ ਪਾਉਣਾ

⇒ **ਦਮਨ**

**ਦਮੋਦਰ** ਇਕ ਮਰਦਾਵਾਂ ਵਿਅਕਤੀਗਤ ਨਾਂ; ਕ੍ਰਿਸ਼ਨ ਦੀ ਇਕ ਉਪਾਧੀ; ਮੂਲ ਅਰਥ 'ਜਿਸ ਦੇ ਪੇਟ ਦੁਆਲੇ ਰੱਸੀ ਬੱਧੀ ਗਈ ਹੈ (ਇਸ ਵਿਚਾਰ ਤੋਂ ਕਿ ਬਾਲ ਕ੍ਰਿਸ਼ਨ ਦੀ ਮਾਤਾ ਸ਼ਰਾਰਤੀ ਬੱਚੇ ਨੂੰ ਸਜ਼ਾ ਦੇਣ ਲਈ ਉਸ ਨੂੰ ਰੱਸੀ ਪਾ ਕੇ ਬੰਨ੍ਹ ਦਿੰਦੀ ਸੀ) — *ਸੰਸ.* dāmodara, ਇੰਜ [dāma, ਰੱਸੀ + udara, ਪੇਟ]

⇒ **ਦਾਮਨ; ਉਦਰ**

**ਦਰ** ਵਿਚ, ਅੰਦਰ, ਅੰਤਰ, ਨੇੜੇ, ਨਾਲ ਦਾ ਅਰਥ-ਸੂਚਕ ਅਗੇਤਰ — *ਫਾਰਸੀ* **ਦਰ,** ਇੰਜ (ਟ.ਕ. **ਦਰਕਿਨਾਰ,** ਕੰਢੇ ਤੇ, ਇਕ ਪਾਸੇ)

~ **ਦਰਕਾਰ,** ਲੋੜੀਂਦਾ — *ਫਾਰਸੀ* **ਦਰਕਾਰ,** ਕੰਮ ਵਿਚ ਅਵੱਸ਼ਕ, ਲੋੜੀਂਦਾ, ਲਾਭਦਾਇਕ [ਦਰ + ਕਾਰ, ਕੰਮ]

⇒ **ਦਰਖਾਸਤ; ਦਰਿਆਫਤ; ਦਰੁਸਤ**

**ਦਰ** ਦਰਵਾਜ਼ਾ — *ਫਾਰਸੀ* **ਦਰ,** ਦਰਵਾਜ਼ਾ [*ਜ਼ੰਦ* dvar; ਦੇਖੋ ਪਲੈਟਸ]

+ *ਸੰਸ.* dvāra, ਪ੍ਰਵੇਸ਼ ਦੁਆਰ; ਦੇਖੋ **ਦੁਆਰ**

+ *ਰੂਸੀ* dver, ਦਰਵਾਜ਼ਾ

+ *ਅੰਗ.* door, ਦਰਵਾਜ਼ਾ

~ **ਦਰਵਾਜ਼ਾ,** ਬੂਹਾ — *ਫਾਰਸੀ* **ਦਰਵਾਜ਼ਾ,** ਇੰਜ [ਦਰ + ਵਾਜ਼ < ਬਾਜ਼, ਖੁੱਲ੍ਹਾ; ਦੇਖੋ ਪਲੈਟਸ]

⇒ **ਦੁਆਰ**

**ਨੋਟ.** *ਫਾਰਸੀ* **ਦਰ** ਅਤੇ *ਅੰਗ.* (ਵਲੋਂ

ਜਰਮੈਨਕ) door ਦਾ ਸਜਾਤੀ ਰਿਸ਼ਤਾ ਸੰਦੇਹਜਨਕ ਹੈ। ਇਸ ਦਾ ਕਾਰਨ ਇਹ ਹੈ ਕਿ *ਫ਼ਾਰਸੀ* ਜਾਂ *ਸੰਸਕ੍ਰਿਤ* 'ਦ' ਦੇ ਉੱਤਰ ਵਿਚ *ਅੰਗਰੇਜ਼ੀ* (ਵਲੋਂ ਜਰਮੈਨਕ) t ਦੀ ਧੁਨੀ ਆਉਂਦੀ ਹੈ, ਜਿਵੇਂ **ਦੋ** ਅਤੇ two ਦੀ ਹਾਲਤ ਵਿਚ

**ਦਰਸ਼ਨ** ਦੀਦਾਰ, ਮੁਲਾਕਾਤ; ਹਿੰਦੂ ਫਲਾਸਫੀ ਦੇ ਛੇ ਸ਼ਾਸਤਰ; ਫਲਸਫਾ — *ਸੰਸ.* darśana, ਦੇਖਣ; ਦ੍ਰਿਸ਼, ਨਿਗਾਹ; ਜਾਣਨ ਦਾ ਭਾਵ, ਸਮਝ; ਨਿਰਨਾ, ਗਿਆਨ, ਫਲਸਫਾ [√dṛś, ਦੇਖਣਾ]; *ਭਾਰੋਪੀ* √derk, ਦੇਖਣਾ

+ *ਯੂਨਾ.* √derk, ਦੇਖਣਾ (ਟ.ਕ. *ਅੰਗ.* Dysdercus; ਮੂਲ ਅਰਥ 'ਦੇਖਣ ਨੂੰ ਭੈੜੀ', ਕਪਾਹ ਦੀ ਸੁੰਡੀ, ਜੋ ਫੁੱਟੀ ਨੂੰ ਦਾਗ ਲਾ ਦਿੰਦੀ ਹੈ)

⇒ **ਦਿਸਣਾ; ਦੱਸਣਾ**

**ਦਰਸਾਉਣਾ** ਦਿਖਾਉਣਾ, ਬਿਆਨ ਕਰਨਾ, ਦੱਸਣਾ — *ਸੰਸ.* √darś, ਦਿਖਾਉਣਾ; ਸਮਾਨ √dṛś, ਦੇਖਣਾ

~ **ਦੱਸਣਾ,** ਦਿਖਾਉਣਾ, ਸੰਕੇਤ ਦੇਣਾ; *ਪ੍ਰਾਕ.* **ਦੱਸ–;** *ਸਿੰਧੀ* **ਡੱਸਣੁ** — ਉਪਰੋਕਤ ਦਾ ਵਿਕਸਤ ਰੂਪ

~ **ਦਿਸਣਾ,** ਦਿਖਾਈ ਦੇਣਾ; *ਪ੍ਰਾਕ.* **ਦਿੱਸ–;** *ਸਿੰਧੀ* **ਡਿਸਣੁ;** *ਗੁਜ.* **ਦਿਸਵੁੰ;** *ਮਰਾ.* **ਦਿਸਣੇਂ** — *ਸੰਸ.* dṛśyate, ਦਿਸਦਾ ਹੈ [√dṛś, ਜਿਵੇਂ ਉੱਪਰ]

**ਨੋਟ.** *ਅੰਗ.* see (ਦੇਖਣਾ) ਅਤੇ say (ਦੱਸਣਾ) ਸਮ-ਮੂਲਕ ਸ਼ਬਦ ਹਨ

⇒ **ਦਰਸ਼ਨ**

**ਦਰਖਤ** ਬਿਰਛ — *ਫ਼ਾਰਸੀ* **ਦਰਖ਼ਤ,** ਇੰਜ [**ਦਰ + ਖ਼ਤ**?]; ਟ.ਕ. **ਦਾਰ,** ਸੂਲੀ, ਰੁੱਖ, ਲੱਕੜ; ਕੜੀ, ਸ਼ਤੀਰੀ [*ਜ਼ੰਦ.* dauru, ਸੂਲੀ]; *ਭਾਰੋਪੀ* derw, ਬਿਰਛ

+ *ਰੂਸੀ* derevo; *ਕ੍ਰੋਸ਼.* drvo, ਬਿਰਛ

+ *ਸੰਸ.* dru, ਬਿਰਛ; ਸਬੰਧਤ dāru, ਲੱਕੜ

+ *ਅੰਗ.* tree (*ਪੁਰਾ. ਅੰਗ.* treow)

+ *ਯੂਨਾ.* dryo, ਸਮਾਸ ਵਿਚ 'ਬਿਰਛ' (ਟ.ਕ. *ਅੰਗ.* dryad, ਬਿਰਛ ਤੇ ਰਹਿਣ ਵਾਲੀ ਪਰੀ)

⇒ **ਦਾਲਚੀਨੀ**

**ਦਰਖਾਸਤ** ਮੰਗ, ਬੇਨਤੀ; ਅਰਜ਼ੀ — *ਫ਼ਾਰਸੀ* **ਦਰਖ਼ਾਸਤ,** ਇੰਜ [**ਦਰਖ਼ਾਸਤਨ,** ਚਾਹੁੰਣਾ, ਬੇਨਤੀ ਕਰਨਾ < ਅਗੇ. ਦਰ + ਖ਼ਾਸਤਨ, ਚਾਹੁਣਾ]

⇒ **ਦਰ; ਖ਼ਾਸਤਾ**

**ਦਰੰਗ** ਦੇਰ (ਟ.ਕ. "ਮੰਦਰਾਂ ਢੇਰੀ ਲਾਂਵਦਾ ਲਾਗੇ ਨਾਹ ਦਰੰਗ"; ਜੰਗਨਾਮਾ-ਹਾਮਦ; ਦੇਖੋ ਪੰ.ਕੋ.) — *ਫ਼ਾਰਸੀ* **ਦਰੰਗ,** ਦੇਰ, ਢਿੱਲ — *ਸੰਸ.* √drāgh, ਲੰਬਾ ਹੋਣਾ, ਲਮਕਣਾ; ਦੇਰ ਕਰਨਾ

⇒ **ਦੀਰਘ**

**ਦਰਗਾਹ** ਰੱਬ ਦਾ ਦਰਬਾਰ; ਕਿਸੇ ਫਕੀਰ ਦਾ ਮਜ਼ਾਰ; ਅਦਾਲਤ — *ਫ਼ਾਰਸੀ* **ਦਰਗਾਹ,** ਦਰਵਾਜ਼ਾ, ਚੌਖਟ, ਦਲੀਜ; ਵਿਹੜਾ, ਸਿਹਨ; ਕਚਹਿਰੀ < ਦਰ, ਦਰਵਾਜ਼ਾ + ਗਾਹ, ਜਗ੍ਹਾ, ਥਾਂ

⇒ **ਬਾਰਗਾਹ; ਬਾਰ**

**ਦਰਜ਼** (ਦਰਜ), ਤੇੜ, ਚੀਰ — *ਫ਼ਾਰਸੀ* **ਦਰਜ਼,** ਤੇੜ; (ਕੱਪੜੇ ਦੀ) ਸਿਊਣ, sewing (ਦੇਖੋ ਪਲੈਟਸ); (ਕੱਪੜੇ ਦੀ) ਲੀਰ, ਕਾਤਰ, "a slip of cloth" (ਦੇਖੋ ਪਲੈਟਸ) < **ਦਰੀਦਨ,** ਕੱਟਣਾ, ਚੀਰਨਾ [**√ਦਰੀ**]

~ **ਦਰਜ਼ੀ,** ਕੱਪੜੇ ਸੀਣ ਵਾਲਾ — *ਫ਼ਾਰਸੀ* **ਦਰਜ਼ੀ,** ਇੰਜ; ਮੂਲ ਅਰਥ (ਕੱਪੜਾ ਸੀਣ ਲਈ) 'ਕਾਟ ਕਰਨ ਵਾਲਾ, a cutter'

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* tailor (ਦਰਜ਼ੀ) < *ਪੁਰਾ. ਫ੍ਰਾਂ.* taillier (ਕਾਟ ਕਰਨਾ); ਸਬੰਧਤ curtail (ਕੱਟ ਕੇ ਛੋਟਾ ਕਰਨਾ)

**ਦਰਦ** ਦੁੱਖ, ਪੀੜ; ਮੂਲ ਅਰਥ (ਮਾਨਸਕ ਜਾਂ ਸਰੀਰਕ ਤੌਰ ਤੇ) ਪਾਟਣ ਦਾ ਭਾਵ,

to be broken' — *ਫਾਰਸੀ* **ਦਰਦ,** ਦੁੱਖ, ਪੀੜ [ਪਹਿਲ, dart] < √darīdan, ਫਾੜਨਾ, **ਦਰੀਦਾ,** ਫਟਿਆ; *ਭਾਰੋਪੀ* der = del, ਪਾੜਨਾ

+ *ਕ੍ਰੋਸ਼.* dert, ਚਿੰਤਾ, ਫਿਕਰ, ਦੁੱਖ [derati, ਪਾੜਨਾ, ਚੀਰਨਾ]

+ *ਅੰਗ. ਵਲੋਂ ਲਾਤ.* dole, ਗ਼ਮ, ਦੁੱਖ [*ਲਾਤ.* √dol, ਪਾੜਨਾ, ਕੱਟਣਾ]; ਟ.ਕ. *ਅੰਗ.* condole, ਦੁੱਖ ਸਾਂਝਾ ਕਰਨਾ, ਮਾਤਮ-ਪੁਰਸੀ ਕਰਨ [ਅਗੇ. con + dole]

⇒ **ਬਿਦਾਰਨਾ; ਦਾਰਣ; ਡਰ**

**ਦਰਦਰਾ** ਮੋਟਾ ਪੀਸਿਆ (ਆਟਾ), ਦਰੜਿਆ — *ਸੰਸ.* dardara, ਟੁੱਟਿਆ, ਦਰੜਿਆ [ਤੀਬਰਤਾ-ਸੂਚਕ ਅੰਸ਼ dar + dara < √dar, ਪਾੜਨਾ, ਤੋੜਨਾ]

⇒ **ਦਾਰੀ; ਦਾਰਣ**

**ਦਰਬਾਨ** ਚੌਕੀਦਾਰ — *ਫਾਰਸੀ* **ਦਰਬਾਨ,** ਦਰਵਾਜ਼ੇ ਦਾ ਰਾਖਾ, ਚੌਕੀਦਾਰ [ਦਰ, ਦਰਵਾਜ਼ਾ + ਪਿਛੇ. ਬਾਨ]

⇒ **ਦੁਆਰ**

**ਦਰਬਾਰ** ਰਾਜ-ਸਭਾ, ਕਚਹਿਰੀ — *ਫਾਰਸੀ* **ਦਰਬਾਰ,** ਇੰਜ < ਦਰ, ਅੰਦਰ + ਬਾਰ, ਅਦਾਲਤ, ਦੀਵਾਨ; ਅੰਦਰ ਜਾਣ ਦਾ ਰਸਤਾ, ਪਰਵੇਸ਼; ਦੇਖੋ **ਬਾਰਗਾਹ**

+ *ਰੂਸੀ* dvor, ਮਹੱਲ; ਦੀਵਾਨ, ਦਰਬਾਰ

⇒ **ਦੁਆਰ; ਬਾਰ** (ਜਿਵੇਂ 'ਘਰ-ਬਾਰ'); **ਗੁਰਦੁਆਰਾ**

**ਦਰੱਭ** *(ਲਹਿੰ.)*, ਇਕ ਤਰ੍ਹਾਂ ਦਾ ਘਾਹ; *ਸਿੰਧੀ* **ਡਰਭੁ,** ਕੁਸ਼ਾ — *ਸੰਸ.* darbha, ਕੁਸ਼ਾ [√darbh, ਬੰਨ੍ਹਣਾ, ਜੋੜਨਾ; ਸਮਾਨ √dṛbh]; *ਭਾਰੋਪੀ* derbh, ਗੁੰਦਣਾ, ਲਿਪੇਟ ਪਾਉਣਾ

+ *ਅੰਗ.* turf, ਘਾਹਦਾਰ ਮੈਦਾਨ

~ **ਦੱਭ,** ਉਪਰੋਕਤ ਦਾ ਵਿਕਸਤ ਰੂਪ; *ਪ੍ਰਾਕ.* **ਦੱਭ;** *ਮਰਾ.* **ਦਾਭ**

⇒ **ਸੰਦਰਭ**

**ਦਰਮਿਆਨ: ਮਿਆਨ**

**ਦਰਾਜ਼** ਲੰਬਾ, ਉੱਚਾ (ਟ.ਕ. 'ਉਮਰ ਦਰਾਜ਼ ਹੋਣਾ') — *ਫਾਰਸੀ* **ਦਰਾਜ਼,** ਉੱਚਾ, ਲੰਬਾ

+ *ਸੰਸ.* √drāgh, ਉੱਚਾ ਜਾਂ ਲੰਮਾ ਹੋਣਾ

⇒ **ਦੀਰਘ**

**ਦਰਿਆਫਤ** ਪੁੱਛੋ ਗਿਛ, ਜਾਣਕਾਰੀ, ਪਤਾ (ਟ.ਕ. 'ਦਰਿਆਫਤ ਕਰਨਾ') — *ਫਾਰਸੀ* **ਦਰਯਾਫਤ,** ਪਤਾ [ਅਗੇ. ਦਰ + ਯਾਫਤਨ, ਪਾਉਣਾ, ਲੱਭਣਾ, ਪ੍ਰਾਪਤ ਕਰਨਾ]

⇒ **ਕਾਮਯਾਬ**

**ਨੋਟ.** *ਫਾਰਸੀ* **ਯਾਫਤਨ** (ਜਿਵੇਂ ਉੱਪਰ) ਦਾ ਇਕ ਭੇਦ **ਯਾਬ** ਵਜੋਂ ਮਿਲਦਾ ਹੈ (ਜਿਵੇਂ ਉਪਰੋਕਤ **ਕਾਮਯਾਬ**)

**ਦਰਿੰਦਾ** ਹਿੰਸਕ ਜਾਨਵਰ; ਮੂਲ ਅਰਥ 'ਪਾੜ ਸੁੱਟਣ ਵਾਲਾ' — *ਫਾਰਸੀ* **ਦਰਿੰਦਾ,** ਇੰਜ [ਵਰਤ. ਕਿਰ. ਵਲੋਂ **ਦਰੀਦਨ,** √ਦਰ, ਪਾੜਨਾ]; ਟ.ਕ. **ਦਰੀਦਾ,** ਪਾਟਿਆ; ਭੂ.ਕਿਰ. ਰੂਪ (ਸਜਾਤੀ *ਸੰਸ.* dārita)

⇒ **ਦਾਰਣ**

**ਨੋਟ. ਦਰਿੰਦਾ** ਦੀ ਤਰਜ਼ ਤੇ ਟ.ਕ. *ਫਾਰਸੀ* **ਪਰਿੰਦਾ; ਕਾਰਿੰਦਾ**

**ਦਰਿੜ** ਪੱਕਾ, ਅਟੱਲ; *ਬੰਗਾ.* **ਦੜ;** *ਉੜੀ* **ਦੜ, ਦੜ੍ਹ;** *ਹਿੰਦੀ* **ਦ੍ਰਿੜ੍ਹ** — *ਸੰਸ.* dṛḍha, ਪੱਕਾ, ਥਿਰ, ਮਜ਼ਬੂਤ, ਠੋਸ; ਨਿਸ਼ਚਿਤ; ਭਰੋਸੇਯੋਗ; ਘੁੱਟਿਆ, ਪੀਡਾ; ਪ੍ਰਚੰਡ, ਜ਼ਬਰਦਸਤ, violent, mighty

⇒ **ਡਾਢਾ**

**ਦਰੀਚਾ** ਖਿੜਕੀ — *ਫਾਰਸੀ* **ਦਰੀਚਾ,** ਛੋਟਾ ਦਰਵਾਜ਼ਾ, ਖਿੜਕੀ [ਦਰ, ਦਰਵਾਜ਼ਾ + ਛੁਟਿਆਈ-ਸੂਚਕ, ਪਿਛੇ. **ਚਾ**]

**ਦਰੁਸਤ** ਠੀਕ, ਮੁਨਾਸਬ, ਸਹੀ — *ਫਾਰਸੀ* **ਦਰੁਸਤ,** ਸਿੱਧਾ, ਠੀਕ (ਟ.ਕ. 'ਤੰਦਰੁਸਤ') < ਅਗੇ. ਦਰ + ਰਾਸਤ, ਸਿੱਧਾ, ਠੀਕ

+ *ਅੰਗ. ਵਲੋਂ ਲਾਤ.* direct,

ਸਿੱਧਾ, ਠੀਕ, ਤੁਰਤ [ਅਗੇ. di + rect, ਸਿੱਧਾ]; ਦੇਖੋ **ਵਿਰਾਜਤ**

⇒ **ਰਾਸਤ**

**ਦਲ** ਸਮੂਹ, ਪੁੰਜ (ਟ.ਕ. 'ਟਿੱਡੀ-ਦਲ'; 'ਦਲ ਬਾਦਲ'); ਭਾਗ; ਪਾਰਟੀ, ਧੜਾ (ਟ.ਕ. 'ਅਕਾਲੀ ਦਲ'); ਸਿਪਾਹੀਆਂ ਦੀ ਟੁਕੜੀ; ਸੈਨਾ; ਮੁਟਾਈ — *ਸੰਸ.* dala, ਟੁਕੜਾ, ਟੋਟਾ; ਸਮੂਹ; ਵਰਗ; ਸੈਨਾ ਦੀ ਟੁਕੜੀ; ਕੂੰਬਲੀ, ਪੱਤੀ [√dal, ਟੁਕੜੇ ਟੁਕੜੇ ਕਰਨਾ, ਪਾੜਨਾ ਆਦਿ]; ਟ.ਕ. dala-pati, ਸੈਨਾਪਤੀ, ਜਥੇਦਾਰ

⇒ **ਦਲਣਾ**

**ਦਲਣਾ** ਮੋਟਾ ਮੋਟਾ ਪੀਹਣਾ, ਦੁਫਾੜ ਕਰਨਾ, ਫਿਹਣਾ, ਕੁਚਲਣਾ; ਪਾੜਨਾ (ਜਿਵੇਂ ਲੱਕੜੀਆਂ; ਦੇਖੋ ਪੰ.ਕੋ.) — *ਸੰਸ.* √dal, ਪਾੜਨਾ, ਟੁੱਕੜੇ ਕਰਨਾ; ਸਬੰਧਤ √dar

~ **ਦਾਲ,** ਦਲੇ ਹੋਏ ਛੋਲੇ, ਮੂੰਗ ਆਦ; ਮੂਲ ਅਰਥ ਟੁਕੜਾ — ਉਪਰੋਕਤ ਤੇ ਆਧਾਰਤ

⇒ **ਦਲ**

**ਦਲਾਲ** ਸੌਦਾ ਕਰਾਉਣ ਵਾਲਾ, ਵਿਚੋਲਾ — *ਅਰਬੀ* **ਦੱਲਾਲ,** ਸੌਦਾ ਕਰਾਉਣ ਵਾਲਾ; ਵਿਕਰੇਤਾ; ਪੱਥ-ਪ੍ਰਦਰਸ਼ਕ; ਹੋਰ ਅਰਥ 'ਨਖਰੇਬਾਜ਼ੀ' [√**ਦੱਲ,** ਨਿਰਦੇਸ਼ ਕਰਨਾ, ਦੱਸਣਾ, to indicate]

~ **ਦੱਲਾ,** ਦੋ ਧਿਰਾਂ ਵਿਚਕਾਰ ਜਿਨਸੀ ਸਬੰਧ ਪੈਦਾ ਕਰਾਉਣ ਵਾਲਾ — ਉਪਰੋਕਤ ਦਾ ਵਿਕਸਤ ਰੂਪ

~ **ਦੱਲੀ,** ਉਪਰੋਕਤ ਦਾ ਇਸਤਰੀ-ਲਿੰਗ; ਫਫੇਕੁੱਟਣੀ — *ਅਰਬੀ* **ਦੱਲਾਲਾ,** ਵਿਚੋਲਣ

⇒ **ਦਲੀਲ**

**ਦਲਿੱਦਰ** (ਦਰਿੱਦਰ) ਆਲਸ; ਕੰਗਾਲੀ; *ਪਾਲੀ* **ਦਲਿੱਦ;** *ਪ੍ਰਾਕ.* **ਦਲਿੱਦ, ਦਰਿੱਦ;** *ਗੁਜ.* **ਦਲਦਰ, ਦਰਿਦਰ** — *ਸੰਸ.* daridra, ਗਰੀਬ, ਨਿਰਧਨ, ਮੁਥਾਜ; ਆਲਸੀ

**ਦਲੀਲ** ਤਰਕ, ਸੋਚ ਵਿਚਾਰ — *ਅਰਬੀ* **ਦਲੀਲ,** ਪਥ-ਪਰਦਰਸ਼ਕ, ਰਾਹਨੁਮਾ; ਰਾਹ; ਸਬੂਤ, ਤਰਕ [√**ਦੱਲ,** ਰਾਹ ਦਿਖਾਉਣਾ]

⇒ **ਦਲਾਲ**

**ਦਵਾ** ਔਸ਼ਧੀ — *ਅਰਬੀ* **ਦਵਾ,** ਇੰਜ [√**ਦਵੀ,** ਇਲਾਜ ਕਰਨਾ]; ਟ.ਕ. **ਅਦਵੀਯਾ,** ਦਵਾਈਆਂ; ਗਰਮ ਮਸਾਲੇ [ਬਹੁਵਚਨ < ਦਵਾ]; **ਮੁਦਾਵਾ,** ਦਵਾਦਾਰੂ, ਚਾਰਾ, ਇਲਾਜ (ਮੁ + ਦਾਵਾ)

**ਦਵਾਤ** ਮਿੱਟੀ ਜਾਂ ਸ਼ੀਸ਼ੇ ਦਾ ਛੋਟਾ ਭਾਂਡਾ, ਜਿਸ ਵਿਚ ਕਲਮ ਨਾਲ ਲਿਖਣ ਲਈ ਸਿਆਹੀ ਪਾਈ ਜਾਂਦੀ ਹੈ — *ਫਾਰਸੀ, ਅਰਬੀ* **ਦਵਾਤ,** ਇੰਜ; ਟ.ਕ. **ਦਵਾਤ-ਖਾਨਾ,** ਮੁਨਸ਼ੀਖਾਨਾ, ਦਫਤਰ

**ਦਵੈਤ** ਦੂਈ; ਦੁਵਿਧਾ, ਭਰਮ — *ਸੰਸ.* dvaita, ਦੂਈ; ਸ਼ੱਕ; dvita, ਦੂਜਾ [dvi, ਦੋ]

+ *ਫਾਰਸੀ* **ਦੋਤਾ,** ਦੂਣਾ, ਦੋਹਰਾ [ਦੋ + ਪਿਛੇ. **ਤਾ**]

+ *ਅੰਗ.* ਵਲੋਂ *ਲਾਤ.* doubt, ਸ਼ੱਕ [dou < duo, ਦੋ]

⇒ **ਦੋ**

**ਦ੍ਰਿਸ਼** ਜੋ ਦੇਖਣ ਵਿਚ ਆਵੇ, ਨਜ਼ਾਰਾ — *ਸੰਸ.* dṛśa, ਨਜ਼ਾਰਾ, ਦਿੱਖ [√dṛś, ਦੇਖਣਾ; ਧਿਆਨ ਦੇਣਾ, ਵਿਚਾਰ ਕਰਨਾ]

~ **ਦ੍ਰਿਸ਼ਟੀ,** ਨੇਤਰ ਦੀ ਸ਼ਕਤੀ (ਟ.ਕ. 'ਦ੍ਰਿਸ਼ਟੀ-ਗੋਚਰ', ਧਿਆਨ ਵਿਚ) — *ਸੰਸ.* drishti, ਦੇਖਣ (ਵਿਸ਼ੇਸ਼ ਕਰਕੇ ਮਨ ਦੁਆਰਾ), ਦੇਖਣ ਦੀ ਸ਼ਕਤੀ; ਧਿਆਨ; ਵਿਚਾਰ

⇒ **ਦਰਸ਼ਨ**

**ਦੁਮ** ਬਿਰਛ (ਟ.ਕ. "ਦੁਮ ਕੀ ਛਾਇਆ ਨਿਹਚਲੁ ਗ੍ਰਿਹ ਬਾਂਧਿਆ"; ਮ.5) — *ਸੰਸ.* druma, ਬਿਰਛ; ਸਮਾਨ dru

+ *ਅੰਗ.* dryo, ਬਿਰਛ (ਵਲੋਂ *ਯੂਨਾ.*)

⇒ **ਦਰਖਤ**

**ਦ੍ਰੋਹ** ਧੋਖਾ, ਬੇਵਫਾਈ, ਗ਼ੱਦਾਰੀ — *ਸੰਸ.* droha, ਬੇਵਫਾਈ, ਗ਼ੱਦਾਰੀ, ਸ਼ਰਾਰਤ [√druh, ਨੁਕਸਾਨ ਪਹੁਚਾਉਣਾ]; ਸਬੰਧਤ drogha, ਹਾਨੀਕਾਰਕ (ਰਿ.ਵੇ.)

+ *ਫਾਰਸੀ* **ਦਰੋਗ਼,** ਝੂਠ, ਅਸੱਤ

⇒ **ਧਰੋਹ**

**ਦਾਉਣ** ਮੰਜੇ ਨੂੰ ਕੱਸ ਕੇ ਰੱਖਣ ਵਾਲੀ ਰੱਸੀ; **ਦਾਉਣਾ,** ਘੋੜੇ ਦੇ ਪੈਰਾਂ ਨੂੰ ਬੰਨ੍ਹਣ ਵਾਲੀ ਰੱਸੀ; *ਉੜੀ.* **ਦਾਉਣੀ,** ਬੈਲਦਾਂ ਨੂੰ ਇਕ ਦੂਜੇ ਨਾਲ ਬੱਨ੍ਹ ਕੇ ਰੱਖਣ ਵਾਲੀ ਰੱਸੀ — *ਸੰਸ.* dāmanī, ਰਸੀ [√dā, ਬੰਨ੍ਹਣਾ]; ਦੇਖੋ **ਦਾਵਣ**

**ਦਾਉਣੀ** ਇਸਤਰੀਆਂ ਦਾ ਮੱਥੇ ਤੇ ਬੰਨ੍ਹਣ ਵਾਲਾ ਇਕ ਗਹਿਣਾ; *ਹਿੰਦੀ* **ਦਾਂਵਨੀ;** *ਗੁਜ.* **ਦਾਮਣੀ** — *ਸੰਸ.* dāminī, ਰੱਸੀ, ਡੋਰੀ, ਫੀਤਾ; ਦੇਖੋ **ਦਾਉਣ**

+ *ਅੰਗ.* ਵਲੋਂ *ਯੂਨਾ.* diadem, ਮੱਥੇ ਤੇ ਬੰਨ੍ਹਣ ਵਾਲਾ ਫੀਤਾ, ਮੁਕਟ [ਅਗੇ. dia + √dem < dei, ਬੰਨ੍ਹਣਾ]

**ਦਾਅਵਾ** ਕਾਨੂੰਨੀ ਚਾਰਾਜੋਈ; ਮੂਲ ਅਰਥ 'ਦ੍ਰਿੜਤਾ ਨਾਲ ਕਹਿਣ ਦਾ ਭਾਵ' (ਟ.ਕ. 'ਦਾਅਵਾ ਕਰਨਾ') — *ਅਰਬੀ* **ਦਅ਼ਵਾ,** ਰੱਬ ਅਗੇ ਪੁਕਾਰ ਕਰਨਾ, ਕਾਨੂੰਨੀ ਚਾਰਾਜੋਈ; ਅਰਦਾਸ, ਇੱਛਾ, ਮੰਗ [√**ਦਅ਼ਵ,** ਬੇਨਤੀ ਕਰਨ ਦੀ ਮੰਗ ਕਰਨਾ]

~ **ਦਅਵਤ,** ਬਲਾਉਣਾ, ਸੱਦਣਾ, ਨਿਮੰਤਰਨ, 'ਅਰਦਾਸ ਬੇਨਤੀ', ਅਰਜ਼; ਭੋਜਨ, ਜਸ਼ਨ (ਦਅ਼ਵ + ਤ)

⇒ **ਦੁਆ**

**ਦਾਇਆ** ਬੱਚੇ ਨੂੰ ਖਿਡਾਉਣ ਵਾਲੀ — *ਫਾਰਸੀ* **ਦਾਯਾ,** ਬੱਚੇ ਦਾ ਪਾਲਣ ਪੋਸਣ ਕਰਨ ਵਾਲੀ ਇਸਤਰੀ; ਸਮਾਨ **ਦਾਈ**

~ **ਦਾਈ,** ਬੱਚਾ ਜਮਾਉਣ ਦਾ ਕਿੱਤਾ ਕਰਨ ਵਾਲੀ ਇਸਤਰੀ; ਚੁੰਘਾਵੀ, ਖਿਡਾਵੀ — ਜਿਵੇਂ ਉੱਪਰ

**ਦਾਇਰਾ** ਗੋਲ ਚੱਕਰ, ਘੇਰਾ; ਖਾਨਗਾਹ, ਤਕੀਆ; ਮੂਲ ਅਰਥ 'ਗੋਲ ਚੱਕਰ ਵਿਚ ਬੈਠਣ ਦੀ ਥਾਂ'; ਇਸ ਲਈ ਮੰਡਲੀ ਦੇ ਜੁੜਣ ਦੀ ਥਾਂ — *ਅਰਬੀ* **ਦਾਇਰਾ,** ਗੋਲ ਚੱਕਰ; ਸਭਾ; ਸਮੇਂ ਦਾ ਗੇੜ; ਟ.ਕ. **ਦਾਇਰਾ-ਦਾਰ,** ਆਸ਼ਰਮ ਦਾ ਮਹੰਤ, the chief of a monastery; ਡੇਰੇ ਦਾ ਮਹੰਤ [√**ਦਵਰ,** ਗਿਰਦ ਘੁੰਮਣਾ]

~ **ਦਾਰਾ** *(ਲਹਿੰ.),* ਸੱਥ, ਪੰਚਾਇਤ ਦੀ ਥਾਂ ਉਕਤ ਦਾ ਵਿਕਸਤ ਰੂਪ

~ **ਦਾਇਰ,** ਜਾਰੀ (ਟ.ਕ. 'ਮੁਕੱਦਮਾ ਦਾਇਰ ਕਰਨਾ') — *ਅਰਬੀ* **ਦਾਇਰ,** ਆਲੇ-ਦੁਆਲੇ ਫਿਰਨ ਵਾਲਾ

⇒ **ਦੌਰ; ਦੌਰਾ; ਦੌਰਾਨ**

**ਦਾਸ** ਸੇਵਕ; ਗੁਲਾਮ (ਟ.ਕ. 'ਦਾਸਤਾ', ਗੁਲਾਮੀ) — *ਸੰਸ.* dāsa, ਜੰਗਲੀ, ਬਰਬਰ, ਅਸਭਿਆ; ਗੁਲਾਮ; ਸੇਵਕ; ਮਾਛੀ; ਸਬੰਧਤ dusyu, ਦੇਵ-ਦ੍ਵੈਸ਼ੀ; ਘਟੀਆ ਦਰਜੇ ਦਾ; ਕੋਝਾ; ਚੋਰ; ਸ਼ੂਦਰ; ਟ.ਕ. dasyu-han 'ਦਾਸੂਆ ਦਾ ਨਾਸ ਕਰਨ ਵਾਲਾ', ਇੰਦਰ ਦੀ ਇਕ ਉਪਾਧੀ

~ **ਦਾਸੀ,** ਸੇਵਕਾ; ਜੁੱਤੀ (ਟ.ਕ. 'ਚਰਨ-ਦਾਸੀ') — *ਸੰਸ.* dāsī, ਗੁਲਾਮ ਤੀਵੀਂ; ਵੇਸਵਾ

**ਨੋਟ. ਦਾਸ** ਦੀ ਉਕਤ ਵਿਆਖਿਆ **ਆਰੀਆ** ਦੇ ਐਨ ਵਿਰੋਧ ਵਿਚ ਹੈ, ਅਰਥਾਤ **ਆਰੀਆ** ਦਾ ਸ਼ਬਦ 'ਹੁਕਮਰਾਨ, ਸੁਆਮੀ; ਸੱਭਿਆ; ਕੁਲੀਨ; ਆਦਰਯੋਗ; ਮਿੱਤਰ' ਦਾ ਸੂਚਕ ਹੈ; ਦੇਖੋ **ਆਰੀਆ**

**ਦਾਹ** ਮ੍ਰਿਤੂ ਨੂੰ ਸਾੜਣ ਦੀ ਕਿਰਿਆ (ਟ.ਕ. 'ਦਾਹ-ਸੰਸਕਾਰ'); ਜਲਨ, ਈਰਖਾ; ਸੰਤਾਪ; ਕਲ੍ਹਾ, ਕਲੇਸ਼ — *ਸੰਸ.* dāha, ਗਰਮੀ, ਜਲਨ; ਸੰਤਾਪ; ਦੇਖੋ **ਦਹਿਣਾ**

+ *ਫਾਰਸੀ* **ਦਾਗ਼,** ਜਲਨ ਦੁਆਰਾ ਪਿਆ ਨਿਸ਼ਾਨ; ਦੇਖੋ **ਦਾਗ**

**ਦਾਖਲ** ਅੰਦਰ ਪ੍ਰਵੇਸ਼ ਕਰਨ ਦਾ ਭਾਵ, ਸ਼ਾਮਲ, ਦਰਜ (ਟ.ਕ. 'ਦਾਖਲ

ਖਾਰਜ', ਜ਼ਮੀਨ ਦੀ ਮਾਲਕੀ ਇਕ ਦੇ ਨਾਂ ਤੋਂ ਖਾਰਜ ਹੋ ਕੇ ਦੂਜੇ ਦੇ ਨਾਂ ਦਰਜ ਹੋਣ ਦਾ ਭਾਵ) — *ਅਰਬੀ* **ਦਾਖ਼ਿਲ,** ਅੰਦਰ ਪ੍ਰਵੇਸ਼ ਕਰਨ, ਸ਼ਾਮਲ ਕਰਨ [√**ਦਖ਼ਲ,** ਅੰਦਰ ਆਉਣਾ]; ਬਾਹਰ ਨਿਕਲਣ, ਅਰਥਾਤ 'ਖ਼ਰਚ' ਦੇ ਉਲਟ; ਦੇਖੋ **ਖ਼ਰਚ**]

~ **ਦਖ਼ਲ,** ਪਹੁੰਚ; ਕਬਜ਼ਾ; ਕਿਸ ਦੂਜੇ ਦੇ ਕੰਮ ਵਿਚ ਖਾਹ ਮੁਖਾਹ ਸ਼ਾਮਲ ਹੋਣ ਦਾ ਭਾਵ — *ਅਰਬੀ* **ਦਖ਼ਲ,** ਅੰਦਰ ਆਉਣ, ਆਮਦਨੀ, ਲਾਭ; ਕਿਸੇ ਦੇ ਕੰਮ ਵਿਚ ਬਿਨ-ਬਲਾਏ ਸ਼ਾਮਲ ਹੋਣ; ਕਬਜ਼ਾ

**ਦਾਗ** ਨਿਸ਼ਾਨ, ਧੱਬਾ; ਕਲੰਕ; ਮੂਲ ਤੌਰ ਤੇ 'ਜਲ ਜਾਣ ਨਾਲ ਪਿਆ ਨਿਸ਼ਾਨ' — *ਫ਼ਾਰਸੀ* **ਦਾਗ਼,** ਧੱਬਾ, ਨਿਸ਼ਾਨ [*ਜ਼ੰਦ,* dagha]

~ **ਦਾਗਣਾ,** ਮੁਰਦੇ ਨੂੰ ਜਲਾਉਣਾ (ਟ.ਕ. 'ਦਾਗ ਦੇਣਾ'); ਤਪੇ ਹੋਏ ਲੋਹੇ ਨਾਲ ਕਿਸੇ ਜਾਨਵਰ ਤੇ (ਸ਼ਿਨਾਖਤੀ) ਨਿਸ਼ਾਨ ਲਾਉਣਾ; ਤੋਪ ਆਦਿ ਚਲਾਉਣਾ (ਟ.ਕ. 'ਬੰਦੂਕ ਦਾਗਣਾ') — *ਸੰਸ.* dāgha, ਜਲਣਾ, ਸੜਨਾ (ਟ.ਕ. nidāgha, ਗਰਮੀ, ਗਰਮੀ ਦਾ ਮੌਸਮ) [√dah, ਜਲਣਾ]

**ਦਾਝ** ਬੁਖਾਰ ਵਿਚ ਲੱਗੀ ਤੇਜ਼ ਪਿਆਸ; ਜਲਣ ਦਾ ਭਾਵ (ਟ.ਕ. "ਨਿਤ ਦਾਝਹਿ ਤੈ ਬਿਲਲਾਇ"; ਮ.3) — **ਦਾਝਣਾ,** ਸੜਨਾ; ਦੁਖੀ ਹੋਣਾ; ਦੇਖੋ **ਦੱਝਣਾ**

⇒ **ਦਾਹ**

**ਦਾਣਾ: ਧਾਨ**

**ਦਾਤ** ਦਾਨ ਕੀਤੀ ਹੋਈ ਵਸਤੂ, ਬਖ਼ਸ਼ਸ਼; ਦਾਜ — *ਸੰਸ.* dāta, ਦਿੱਤਾ; ਟ.ਕ. dāda, ਦਾਨ, ਭੇਟਾ [√dā, ਦੇਣਾ]

+ *ਫ਼ਾਰਸੀ* **ਦਾਦ,** ਦਿੱਤਾ ਹੋਇਆ; ਬਖ਼ਸ਼ਸ਼; ਮਿਹਰ; ਅਦਲ, ਨਿਆਂ < **ਦਾਦਾ;** ਭੂ.ਕਿਰ. ਵਲੋਂ √dā, ਦੇਣਾ

+ *ਅੰਗ.* ਵਲੋਂ *ਲਾਤ.* dot, ਦਾਜ [√da, ਦੇਣਾ]

+ *ਯੂਨਾ.* dotus; ਦੇਖੋ Herodotus (**ਦਿੱਤਾ** ਦੇ ਅਧੀਨ)

⇒ **ਦੇਣਾ**

**ਦਾਤਾਰ** ਦੇਣ ਵਾਲਾ, ਪਰਮਾਤਮਾ (ਟ.ਕ. "ਦਾਤਾਰੁ ਸਦਾ ਦਇਆਲੁ ਸੁਆਮੀ ਮ.5) — *ਸੰਸ.* dātṛ, ਦੇਣ ਵਾਲਾ [√dā-, ਦੇਣਾ]

+ *ਲਾਤ.* ditor, 'ਦੇਣ ਵਾਲਾ', ਜਿਵੇਂ *ਅੰਗ.* editor, ਸੰਪਾਦਨ ਕਰਨ ਵਾਲਾ [ਅਗੇ. e + ditor < √da, ਦੇਣਾ]; ਟ.ਕ. *ਲਾਤ.* dator, ਦੇਣ ਵਾਲਾ

+ *ਯੂਨਾ.* dotor, ਪ੍ਰਦਾਨ ਕਰਨ ਵਾਲਾ; ਦੇਵ-ਦੂਤ 'ਹਿਰਮੇ' ਨਾਮੀ ਦੇਵਤੇ ਦੀ ਉਪਾਧੀ

~ **ਦਾਤਾ,** ਉਪਰੋਕਤ ਦਾ ਵਿਕਸਤ ਰੂਪ

⇒ **ਦੇਣਾ**

**ਦਾਂਦ** *(ਲਹਿੰ.),* ਹਲ ਜੋੜਣ ਯੋਗ ਵਹਿੜਾ; ਮੂਲ ਅਰਥ 'ਸਿਧਾਇਆ ਹੋਇਆ'; *ਪ੍ਰਾਕ.* **ਦਾਂਡ,** ਬਲਦ; *ਮੂਲ.* **ਡਾਂਦ** — *ਸੰਸ.* dānta, ਸਿਧਾਇਆ ਗਿਆ, tamed; ਸਿਧਾਇਆ ਵਹਿੜਾ, "a tamed ox" < damita; ਭੂ.ਕਿਰ. ਵਲੋਂ √dam, ਸਿਧਾਉਣਾ, ਕਾਬੂ ਕਰਨਾ

+ *ਅੰਗ.* daunt, ਧਮਕਾਉਣਾ < *ਲਾਤ.* domit-; ਭੂ.ਕਿਰ. ਵਲੋਂ √dom, ਕਾਬੂ ਕਰਨਾ

⇒ **ਦਮਨ**

**ਦਾਨ** 'ਜਾਣਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਸਾਇੰਸ-ਦਾਨ' — *ਫ਼ਾਰਸੀ* **ਦਾਨ,** ਇੰਜ [√**ਦਾਨ,** ਜਾਣਨਾ; ਮੂਲ ਰੂਪ zān]

~ **ਦਾਨਾ,** ਸਿਆਣਾ, ਸਮਝਦਾਰ, ਜਾਣਨ ਵਾਲਾ — *ਫ਼ਾਰਸੀ* **ਦਾਨਾ,** ਇੰਜ [ਮੂਲ ਰੂਪ **ਜ਼ਾਨਾ**]; ਟ.ਕ. **ਫ਼ਰਜ਼ਾਨਾ,** ਸਿਆਣਾ

~ **ਦਾਨਾ ਬੀਨਾ,** ਜਾਣਨ ਵਾਲਾ ਅਤੇ ਦੇਖਣ ਵਾਲਾ, ਕਰਤਾਰ ਦੀ ਇਕ ਉਪਾਧੀ (ਦੂਜੇ ਅੰਸ਼ ਲਈ ਦੇਖੋ **ਬੀਨਾ**)

⇒ **ਜਾਣਨਾ**

**ਦਾਨਸ਼ਮੰਦ** ਅਕਲਮੰਦ — *ਫ਼ਾਰਸੀ* **ਦਾਨਿਸ਼ਮੰਦ,** ਸਿਆਣਾ, ਸੂਝਵਾਨ [**ਦਾਨਿਸ਼,** ਸਿਆਣਪ < **ਦਾਨਿਸਤਨ,** ਜਾਣਨਾ + ਪਿਛੇ. ਮੰਦ]; ਮੂਲ ਰੂਪ **ਜ਼ਾਨਿਸ਼;** ਟ.ਕ. **ਫਰਜ਼ਾਨਾ,** ਅਕਲਮੰਦ

**ਦਾਨੀ** (ਦੁਆਬੀ), ਇਕ ਕਿਸਮ ਦਾ ਘੀਆ — *ਸੰਸ.* ādānī, ਕੱਦੂ ਜਾਤੀ ਦੀ ਵਲ, name of cucurbitaceous plant (ਦੇਖੋ ਮਨੋ.ਵਿਲ.)

**ਦਾਮਨ** ਕੱਪੜੇ ਦਾ ਲੜ, ਪੱਲਾ; ਪਹਾੜ ਦੀ ਤਲਹਟੀ; ਢੁੱਕਵਾਂ ਅਰਥ 'ਨਾਲ ਬੱਝਿਆ ਖੇਤਰ'; ਇਸ ਲਈ 'ਕੰਨੀ, ਕੰਢੀ'; ਮੂਲ ਅਰਥ 'ਰੱਸੀ, ਬੰਧਨੀ', ਜੋ ਬੰਨ੍ਹਣ ਦੀ ਸੂਚਕ ਹੈ — *ਫ਼ਾਰਸੀ* **ਦਾਮਨ,** ਪੱਲਾ, ਕੰਨੀ, ਕੋਰ; ਤਰਾਈ; ਸਬੰਧਤ **ਦਾਮ,** ਫੰਧਾ, ਜਾਲ; ਮੂਲ ਅਰਥ 'ਰੱਸੀ'

+ *ਸੰਸ.* dāman, ਰੱਸੀ, ਡੋਰੀ; ਸਬੰਧਤ dāma, ਡੋਰੀ, ਰੱਸੀ; ਧਾਰੀ, ਲਕੀਰ

⇒ **ਦਮੋਦਰ**

**ਦਾਮਾਦ** ਜਵਾਈ — *ਫ਼ਾਰਸੀ* **ਦਾਮਾਦ,** ਬੇਟੀ ਦਾ ਪਤੀ; ਖਾਵਿੰਦ, ਜਿਸ ਦੀ ਸ਼ਾਦੀ ਹੁਣੇ ਹੋਈ ਹੋਵੇ [*ਜ਼ੰਦ,* zāmatar; ਦੇਖੋ ਪਲੈਟਸ]

+ *ਸੰਸ.* jāmātṛ, ਜਵਾਈ

⇒ **ਜੁਆਤਰਾ; ਜਵਾਈ**

**ਦਾਰ** 'ਰੱਖਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. "ਥਾਨੇਦਾਰ'; 'ਜ਼ਿਮੀਂਦਾਰ') — *ਫ਼ਾਰਸੀ* **ਦਾਰ,** ਇੰਜ (ਟ.ਕ. 'ਜਾਨਦਾਰ') [**ਦਾਸ਼ਤਨ,** ਰੱਖਣਾ, ਧਰਨਾ]

⇒ **ਧਾਰ**

**ਦਾਰੀ**[1] ਲੜਾਈ ਸਮੇਂ ਗੁਲਾਮੀ ਵਿਚ ਫੜੀ ਗਈ ਇਸਤਰੀ, ਬਾਂਦੀ; ਇਸਤਰੀ; ਸੇਵਾ (ਟ.ਕ. 'ਦਾਰੀ ਕਰਨਾ'); *ਹਿੰਦੀ* **ਦਾਰੀ,** ਬੰਦੀ ਬਣਾਈ ਇਸਤਰੀ; ਵੇਸਵਾ, ਕੰਜਰੀ; *ਪਾਲੀ* **ਦਾਰਾ,** ਪਤਨੀ; *ਪ੍ਰਾਕ.* **ਦਾਰ,** ਪਤਨੀ; ਜ਼ਨਾਨੀ; *ਬੰਗਾ.* **ਦਾਰਾ,** ਪਤਨੀ; *ਗੁਜ.* **ਦਾਰ,** ਪਤਨੀ; *ਉੜੀ.* **ਦਾਰੀ,** ਕੰਜਰੀ — *ਸੰਸ.* dāra, ਪਤਨੀ; ਟ.ਕ. dāraka, ਮੁੰਡਾ; **ਦਾਰਾ,** ਪਤਨੀ (ਟ.ਕ. "ਦਾਰਾ ਮੀਤ ਪੂਤ ਸਨਬੰਧੀ"; ਮ.9)

**ਦਾਰੀ**[2] ਚੀਰ ਸੁੱਟਣ ਵਾਲਾ; ਇਸ ਲਈ ਨਾਸ਼ ਕਰਨ ਵਾਲਾ, ਮਿਟਾ ਦੇਣ ਵਾਲਾ, ਜਿਵੇਂ **ਦੁੱਖਦਾਰੀ** (ਟ.ਕ. "ਨਿਰੰਕਾਰ ਦੁਖਦਾਰੀ"; ਮ.5) — *ਸੰਸ.* dāri, ਚੀਰਨ ਵਾਲਾ (ਟ.ਕ. veṇu-dāri, ਬਾਂਸ ਨੂੰ ਚੀਰਨ ਵਾਲਾ) [√dar, ਚੀਰਨਾ, ਪਾੜਨਾ]

~ **ਦਾਰਨ,** ਚੀਰ ਸੁੱਟਣ ਵਾਲਾ, ਚੀਸਾਂ ਪਾਉਣ ਵਾਲਾ, ਡਾਢਾ (ਟ.ਕ. "ਦਾਰਨ ਦੁਖ ਦੁਤਰੁ ਸੰਸਾਰ"; ਮ.5)

⇒ **ਦਰਿੰਦਾ**

**ਦਾਲਚੀਨੀ** (ਦਾਰਚੀਨੀ), ਮਸਾਲੇ ਵਿਚ ਵਰਤੀ ਜਾਂਦੀ ਇਕ ਪ੍ਰਕਾਰ ਦੀ ਛਿੱਲ; ਮੂਲ ਅਰਥ 'ਚੀਨੀ ਲੱਕੜ' — *ਫ਼ਾਰਸੀ* **ਦਾਰਚੀਨੀ,** ਇੰਜ; [ਦਾਰ, ਲੱਕੜ + ਚੀਨੀ, ਚੀਨ ਨਾਲ ਸਬੰਧਤ]

**ਨੋਟ.** ਅਸਲ ਵਿਚ **ਚੀਨ** ਤੋਂ ਮੁਰਾਦ ਜਾਵਾ, ਸਮਾਟਰਾ ਹੈ। ਕਿਸ ਸਮੇਂ ਇਥੋਂ ਦੇ ਮਸਾਲਿਆਂ ਦੀ ਯੂਰਪੀ ਦੇਸਾਂ ਵਿਚ ਬੜੀ ਮੰਗ ਸੀ। ਉਕਤ ਟਾਪੂਆਂ ਨੂੰ ਇਤਿਹਾਸਕ ਤੌਰ ਤੇ 'Spice Islands' ('ਮਸਾਲਾ-ਦੀਪ' ਕਿਹਾ ਜਾਂਦਾ ਹੈ)

⇒ **ਦਰਖਤ**

**ਦਾਵਣ** ਡੋਰੀ, ਪੱਲਾ (ਟ.ਕ. "ਹਰਿ ਸਜਣ ਦਾਵਣਿ ਲਗਿਆ"; ਮਾਝ ਬਾਰਹਮਾਹਾ); *ਮੁਲ.* **ਡਾਂਵਣ,** ਚੁਗਦੇ ਪਸ਼ੂ ਦੀਆਂ ਲੱਤਾਂ ਨੂੰ ਬੰਨ੍ਹਣ ਵਾਲੀ ਰੱਸੀ; *ਪ੍ਰਾਕ.* **ਦਾਵਣ;** *ਸਿੰਧੀ* **ਡਾਵਣੁ,** ਪੈਂਖੜ — *ਸੰਸ.* dāman, ਰੱਸੀ, ਡੋਰੀ, ਬੰਧਨੀ; ਮਾਲਾ [√dā, ਬੰਨ੍ਹਣਾ]; ਟ.ਕ. dāma, ਰੱਸੀ, ਬੰਨ੍ਹਣੀ

+ *ਫ਼ਾਰਸੀ* **ਦਾਮਨ,** ਪੱਲਾ; ਪਹਾੜ ਨਾਲ ਲੱਗਦਾ ਖੇਤਰ; **ਦਾਮ,** ਜਾਲ, ਫੰਧਾ; ਮੂਲ ਅਰਥ 'ਰੱਸੀ'

+ *ਯੂਨਾ.* dema, ਡੋਰੀ, ਫੀਤਾ [√de, ਬੰਨ੍ਹਣਾ]; ਟ.ਕ. *ਅੰਗ.* diadem, ਸਿਰ ਨੂੰ ਬੰਨ੍ਹਣ ਵਾਲੀ ਫੀਤੀ, ਮੁਕਟ [ਅਗੇ. dia + √dem]

⇒ **ਦਉਣ; ਦਾਮਨ**

**ਦਾਵਾ** ਜੰਗਲ ਨੂੰ ਲੱਗੀ ਅੱਗ (ਟ.ਕ. "ਦਾਵਾ ਅਗਨਿ ਬਹੁਤ ਤ੍ਰਿਣ ਜਾਰੇ; ਮ.5); *ਪ੍ਰਾਕ.* **ਦਾਵ, ਦਵ;** *ਮਰਾ.* **ਦਾਵ** — *ਸੰਸ.* dāva, ਭਾਂਬੜ, ਅੱਗ, ਵਿਸ਼ੇਸ਼ ਕਰਕੇ ਜੰਗਲ ਨੂੰ ਲੱਗੀ ਅੱਗ [√dāv, ਜਲਾਉਣਾ; √du, ਜਲਣਾ]

⇒ **ਡਉ; ਡਵ**

**ਦਿਆਰ** ਇਕ ਦੇਵ-ਕੱਦ ਬਿਰਛ ਦਾ ਨਾਂ — *ਸੰਸ.* devadāru, ਦਿਆਰ ਦਾ ਬਿਰਛ [deva, ਦੇਵਤਾ + dāru, ਲੱਕੜ; ਬਿਰਛ

**ਦਿਸਣਾ: ਦਰਸਾਉਣਾ**

**ਦਿਸ਼ਾ** ਪਾਸਾ, ਤਰਫ; *ਪ੍ਰਾਕ.* **ਦਿਸਾ;** *ਹਿੰਦੀ* **ਦਿਸ਼ਾ** — *ਸੰਸ.* diśā, ਤਰਫ, ਪਾਸਾ; ਤੱਟ, ਕਿਨਾਰਾ [√diś, ਦੱਸਣਾ, ਸੂਚਤ ਕਰਨਾ]

⇒ **ਆਦੇਸ਼; ਉਦੇਸ਼; ਨਿਰਦੇਸ਼; ਸੰਦੇਸ਼**

**ਦਿਹ** ਪਿੰਡ; ਇਸ ਲਈ **ਦਿਹਾਤ** (ਬਹੁਵਚਨ); ਮੂਲ ਅਰਥ 'ਮਿੱਟੀ ਦੀ ਬਣੀ ਕੰਧ'; ਇਸ ਲਈ (ਸੁਰੱਖਿਆ ਲਈ) ਕੰਧਾਂ ਨਾਲ ਵਲੀ ਹੋਈ ਥਾਂ, ਚਾਰਦੀਵਾਰੀ — *ਫਾਰਸੀ* **ਦਿਹ** [*ਪੁਰਾ. ਫਾਰਸੀ* daez, ਕੰਧ]; ਟ.ਕ. *ਫਾਰਸੀ* **ਦਿਜ,** ਕਿਲਾ]

⇒ **ਦੇਹ; ਫਿਰਦੌਸ**

**ਦਿਹਲੀ** ਸਰਦਲ; *ਪ੍ਰਾਕ.* **ਦੇਹਲੀ;** *ਉੜੀ.* **ਦੇਹਲ਼ੀ,** ਸਰਦਲ, ਘਰ ਦੇ ਪ੍ਰਵੇਸ਼ ਦੁਆਰ ਅੱਗੇ ਬਣਿਆ ਥੜ੍ਹਾ; *ਬਿਹਾ.* **ਦੇਹਰੀ,** ਡਿਉੜੀ; *ਹਿੰਦੀ* **ਦੇਹਲੀ, ਦੇਹਰੀ** — *ਸੰਸ.* dehalī, ਘਰ ਦੇ ਅੱਗੇ ਬਣਿਆ ਚਬੂਤਰਾ; ਸਰਦਲ; ਸਬੰਧਤ dehī, ਧੁੱਸੀ; ਫਸੀਲ, ਚਾਰਦੀਵਾਰੀ (ਰਿ.ਵੇ.)

⇒ **ਡਿਉੜੀ**

**ਦਿਹਾੜਾ** ਦਿਨ; *ਹਿੰਦੀ* **ਦਿਹਾੜਾ,** ਦਿਨ; *ਪਹਾੜੀ* **ਦਿਹਾੜੇ,** ਸੂਰਜ — **ਦਿਹੁ** ਤੇ ਆਧਾਰਤ; ਦੇਖੋ **ਦਿਵਸ**

**ਦਿੱਕ** ਤੰਗ, ਦੁਖੀ (ਟ.ਕ. 'ਦਿੱਕ ਕਰਨਾ'); ਬਰੀਕ ਤਾਪ, ਜਿਵੇਂ ਤਪਦਿਕ, ਖੰਘ ਤਾਪ ਦਾ ਰੋਗ — *ਅਰਬੀ* **ਦਿਕ਼,** ਬਰੀਕ, ਥੋੜ੍ਹੀ ਮਾਤਰਾ; ਤਾਪ ਦੀ ਕਿਸਮ, ਜਿਸ ਨਾਲ ਰੋਗੀ ਕਮਜ਼ੋਰ ਹੋ ਜਾਂਦਾ ਹੈ [√**ਦਿਕ,** ਪਤਲਾ ਕਰਨਾ]

~ **ਦਿੱਕਤ,** ਔਖਿਆਈ, ਔਕੜ, ਕਠਨਾਈ — *ਅਰਬੀ* **ਦਿੱਕਤ,** ਬਰੀਕੀ, ਭੀੜ, ਔਖਿਆਈ, ਮੁਸ਼ਕਲ; ਘਾਲ, ਮੁਸ਼ੱਕਤ; ਟ.ਕ. **ਦਕੀਕਾ,** ਬਰੀਕ ਚੀਜ਼; ਮਮੂਲੀ ਗੱਲ; ਇਕ ਦਰਜੇ ਦਾ ਸੱਠਵਾਂ ਭਾਗ, ਇਕ ਮਿੰਟ

**ਦਿੱਖ** ਸੱਜ-ਧੱਜ, ਆਭਾ — *ਸੰਸ.* diś, ਪਾਸਾ, ਤਰਫ [√diś, ਦੱਸਣਾ, ਦਿਖਾਉਣਾ]; ਦੇਖੋ **ਦਿਸ਼ਾ**

~ **ਦਿਗ,** ਪਾਸਾ, ਤਰਫ, ਦਿਸ਼ਾ — *ਸੰਸ.* dig, ਇੰਜ [diś ਦਾ ਰੂਪਅੰਤਰ]

~ **ਦਿਗੰਬਰ,** ਜੈਨੀ ਸਾਧੂਆਂ ਦਾ ਇਕ ਨੰਗਾ ਰਹਿਣ ਵਾਲਾ ਫਿਰਕਾ — *ਸੰਸ.* digambara, ਮੂਲ ਅਰਥ 'ਆਕਾਸ਼ ਦਾ ਵਸਤਰ ਧਾਰਨ ਕਰਨ ਵਾਲਾ [dig + ambara, ਵਸਤਰ]

⇒ **ਦੇਖਣਾ; ਦਿਸਣਾ**

**ਦਿੱਤਾ** (ਦੱਤ), 'ਪ੍ਰਦਾਨ ਕੀਤਾ ਜਾਂ ਵਲੋਂ ਦਿੱਤਾ' ਦਾ ਸਮਾਸੀ ਰੂਪ (ਟ.ਕ. 'ਗੁਰਦਿੱਤਾ', ਵਿਅਕਤੀਗਤ ਨਾਂ); 'ਦੇਵ-ਦੱਤ', ਵਿਅਕਤੀਗਤ ਨਾਂ — *ਸੰਸ.* datta, ਦਿੱਤਾ; ਭੂ.ਕਿਰ. ਵਲੋਂ dā, ਦੇਣਾ]

+ *ਫਾਰਸੀ,* **ਦਾਦ,** ਪ੍ਰਦਾਨ ਕੀਤਾ (ਟ.ਕ. 'ਮਿਹਰਦਾਦ", ਵਿਅਕਤੀਗਤ ਨਾਂ)

+ *ਲਾਤ.* datu-s, ਦਿੱਤਾ (ਟ.ਕ. Deodat, ਵਿਅਕਤੀਗਤ ਨਾਂ; ਮੂਲ ਅਰਥ 'ਪਰਮਾਤਮਾ ਵਲੋਂ ਦਿੱਤਾ ਜਾਂ ਪਰਮਾਤਮਾ ਨੂੰ ਪ੍ਰਦਾਨ ਕੀਤਾ)

+ *ਯੂਨਾ.* dotu-s, ਦਿੱਤਾ (ਟ.ਕ. *ਅੰਗ.* Herodotus, ਇਕ ਇਤਿਹਾਸਕਾਰ ਦਾ ਨਾਂ; ਸ਼ਾਬਦਿਕ ਅਰਥ 'Hera ਨਾਮੀ ਦੇਵੀ ਵਲੋਂ ਦਿੱਤਾ ਗਿਆ ਜਾਂ ਨੂੰ ਦਿੱਤਾ ਗਿਆ

⇒ **ਦੇਣਾ**

**ਦਿਨ** ਉਹ ਵੇਲਾ, ਜਦ ਸੂਰਜ ਦਾ ਚਾਨਣ ਹੁੰਦਾ ਹੈ; ਸਮਾਂ, ਵਕਤ — *ਸੰਸ.* dina, ਇੰਜ

+ *ਰੂਸੀ* den, ਦਿਨ, ਦਿਹਾੜਾ

⇒ **ਦੈਨਿਕ**

**ਦਿਨਕਰ** ਸੂਰਜ (ਟ.ਕ. "ਦਿਨਕਰੋ ਅਨਦਿਨੁ ਖਾਤ"; ਮ.5) — *ਸੰਸ.* dina-kara, 'ਦਿਨ ਕਰਨ ਵਾਲਾ', ਸੂਰਜ [dina + kara, ਕਰਨ ਵਾਲਾ]

~ **ਦਿਨੀਅਰੁ** ਉਪਰੋਕਤ ਦਾ ਵਿਕਸਤ ਰੂਪ; (ਟ.ਕ. "ਕਦ ਦਿਨੀਅਰੁ ਦੇਖੀਐ? ਮ.5)

**ਦਿਬ** ਦੈਵੀ (ਟ.ਕ. 'ਦਿਬ-ਦ੍ਰਿਸ਼ਟੀ'); ਅਲੌਕਕ — *ਸੰਸ.* divya, ਦੈਵੀ, ਇਲਾਹੀ, ਕਰਤਾਰੀ; ਚਮਤਕਾਰੀ, ਸ਼ਾਨਦਾਰ, ਸੁੰਦਰ, ਸੋਹਣਾ [deva, ਦੇਵਤਾ]

+ *ਕ੍ਰੋਸ਼* divan, ਸ਼ਾਨਦਾਰ, ਚਮਤਕਾਰੀ; ਸੁੰਦਰ

+ *ਅੰਗ.* ਵਲੋਂ *ਲਾਤ.* divine, ਦੈਵੀ, ਇਲਾਹੀ, ਰੂਹਾਨੀ; ਸ਼ਾਨਦਾਰ (ਬੋਲ.), ਸੁੰਦਰ [*ਲਾਤ.* Deo, ਪਰਮਾਤਮਾ]

⇒ **ਦੈਵੀ**

**ਨੋਟ.** *ਕ੍ਰੋਸ਼* divlji (ਜੰਗਲੀ), ਉਕਤ divan ਨਾਲ ਸਬੰਧਤ ਹੈ; ਅਜਿਹੀ ਅਰਥ-ਅਨੁਸਾਰਤਾ ਬਾਰੇ ਟ.ਕ. *ਪੰਜਾ.* **ਦਿਵ** (ਦੇਵਤਾ ਆਦਿ), ਜੋ ਮਹਾ.ਕੋਸ਼ ਮੂਜਬ *ਡਿੰਗਲ* **ਦਿਵ** (ਵਨ, ਜੰਗਲ) ਨਾਲ ਸਜਾਤੀ ਤੌਰ ਤੇ ਸਬੰਧਤ ਦੱਸਿਆ ਗਿਆ ਹੈ

**ਦਿਲਚਸਪ** ਮਨ-ਭਾਉਂਦਾ — *ਫਾਰਸੀ* **ਦਿਲਚਸਪ,** ਇੰਜ; ਮੂਲ ਅਰਥ 'ਦਿਲ ਨੂੰ ਚਿਮਟ ਜਾਣ ਵਾਲਾ' [ਦਿਲ + ਚਸਪ, ਚਿੰਬੜਣਾ]

~ **ਦਿਲਬਰ,** ਦਿਲ ਲੈ ਜਾਣ ਵਾਲਾ, ਪਿਆਰਾ — *ਫਾਰਸੀ* **ਦਿਲਬਰ,** ਇੰਜ [ਦਿਲ + ਬਰ < √**ਬੁਰ,** ਲਿਜਾਣਾ]

~ **ਦਿਲ ਰੁਬਾ,** ਦਿਲ ਨੂੰ ਮੋਹਨ ਵਾਲਾ; ਮੂਲ ਅਰਥ 'ਦਿਲ ਨੂੰ ਲੁੱਟ ਕੇ ਲੈ ਜਾਣ ਵਾਲੀ, ਮਨੋਹਰ — *ਫਾਰਸੀ* **ਦਿਲਰੁਬਾ,** ਦਿਲ ਚੁਰਾਉਣ ਵਾਲਾ [ਦਿਲ + √ਰਬੂ, ਚੁਰਾਉਣਾ, ਲੈ ਜਾਣਾ]

**ਦਿਵਸ** ਦਿਨ — *ਸੰਸ.* divasa, ਦਿਨ; ਅਕਾਸ਼ [√div, ਚਮਕਣਾ, ਰੌਸ਼ਨ ਹੋਣਾ]; *ਭਾਰੋਪੀ* √dei, ਚਮਕਣਾ, ਰੌਸ਼ਨ ਹੋਣਾ

~ **ਦਿਉਸ,** ਉਪਰੋਕਤ ਦਾ ਵਿਕਸਤ ਰੂਪ

+ *ਲਾਤ.* dies, ਦਿਨ (ਟ.ਕ. *ਅੰਗ.* diurnal, ਰੋਜ਼ਾਨਾ, ਦਿਨੇਂ); *ਪੁਰਤ.* dia, ਦਿਨ

~ **ਦਿਹੁੰ,** (ਦੇਹ), ਉਪਰੋਕਤ ਦਾ ਵਿਕਸਤ ਰੂਪ (ਟ.ਕ. 'ਦੇਹਾਂ ਦੀਵੀਂ; ਦਿਨ ਦਿਹਾੜੇ); *ਪ੍ਰਾਕ.* **ਦਿਅਹ;** *ਹਿੰਦੀ* **ਦੌਂਸ,** ਸਵੇਰਾ, ਤੜਕਾ; *ਗੁਜ.* **ਦੀ;** *ਮਰਾ.* **ਦੀ**

~ **ਡੇਂਹ,** ਉਪਰੋਕਤ ਦਾ ਮੁਲਤਾਨੀ ਰੂਪ (ਟ.ਕ. "ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ"; ਮ.3)

⇒ **ਦੇਵਤਾ**

**ਨੋਟ.** ਉਪਰੋਕਤ ਹਾਲਤ ਵਿਚ *ਲਾਤ.* dies ਅਤੇ *ਪੰਜਾ.* **ਦਿਉਸ** ਵਿਚਕਾਰ ਚੋਖੀ ਸਮਾਨਤਾ ਹੈ। ਇਹ ਕਥਨ *ਪੁਰਤ.* dia ਅਤੇ *ਮਰਾ.* **ਦੀ** (dī) ਤੇ ਵੀ ਲਾਗੂ ਹੁੰਦਾ ਹੈ

**ਦੀਖਿਆ** ਕਿਸੇ ਸੰਤ ਜਾਂ ਗੁਰੂ ਦਾ ਚੇਲਾ ਬਣਨ ਦੀ ਰੀਤ, ਬ੍ਰਹਮ-ਮੰਤਰ ਦਾ ਉਪਦੇਸ਼ (ਟ.ਕ. 'ਦੀਖਿਆ ਲੈਣਾ') — *ਸੰਸ.* dīkshā, ਧਰਮ ਸੰਸਕਾਰ, ਅਭਿਸ਼ੇਕ [√diksh, ਅਭਿਸ਼ੇਕਤ ਕਰਨਾ, to consecrate (ਵਿਸ਼ੇਸ਼ ਕਰਕੇ ਸੋਮ ਯੱਗ ਲਈ ਤਿਆਰ ਕਰਨਾ) [ਇੱਛਾ-ਸੂਚਕ ਰੂਪ ਵਲੋਂ √daksh,

ਯੋਗ ਹੋਣਾ, ਉਚਿਤ ਹੋਣਾ]
⇒ **ਦੱਖਣਾ**

**ਦੀਦ** 'ਲਿਹਾਜ਼, ਅੱਖ ਦੀ ਸ਼ਰਮ; ਦੇਖਿਆ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਚਸ਼ਮ-ਦੀਦ' ਅੱਖੀ ਡਿੱਠਾ) — *ਫਾਰਸੀ* **ਦੀਦ,** ਦਰਸ਼ਨ [√**ਦੀਦਨ,** ਦੇਖਣਾ]

~ **ਦੀਦਾ,** ਅੱਖ, ਨੇਤਰ — *ਫਾਰਸੀ* **ਦੀਦਾ,** ਇੰਜ

~ **ਦੀਦਾਰ,** ਦਰਸ਼ਨ, ਮੁਲਾਕਾਤ — *ਫਾਰਸੀ* **ਦੀਦਾਰ,** ਚਿਹਰਾ, ਮੁੱਖੜਾ; ਅੱਖ; ਦਰਸ਼ਨ, ਮੁਲਾਕਾਤ [ਦੀਦ + ਪਿਛੇ ਆਰ]

**ਦੀਨ,** ਧਰਮ — *ਫਾਰਸੀ* **ਦੀਨ,** ਧਰਮ, ਮਜ਼ਹਬ (*ਜ਼ੰਦ* daenā, ਧਰਮ, ਸ਼ਾਸਤਰ]

**ਦੀਨਾ** ਦਿੱਤਾ (ਟ.ਕ. "ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ"; ਮ.5); *ਪਾਲੀ* **ਦਿੰਨ;** *ਪ੍ਰਾਕ.* **ਦਿੱਣ;** *ਪੁਰਾ. ਹਿੰਦੀ* **ਦੀਨਾ** — *ਸੰਸ.* *dinna, ਦਿੱਤਾ [√dā, ਦੇਣਾ]; ਟ.ਕ. ditta, ਦਿੱਤਾ

+ *ਰੂਸੀ* dan, ਦਿੱਤਾ [ਭੂ.ਕਿਰ. ਵਲੋਂ √da, ਦੇਣਾ]

+ *ਕ੍ਰੋਸ਼ੀ.* dan, ਦਿੱਤਾ

~ **ਡਿਨਾ,** ਦਿੱਤਾ (ਟ.ਕ. "ਮਾਣਿਕੁ ਮੋਹਿ ਮਾਊ ਡਿਨਾ"; ਮ.5); *ਸਿੰਧੀ* **ਡਿਨ,** ਦਿੱਤਾ — ਉਪਰੋਕਤ ਦਾ ਵਿਕਸਤ ਰੂਪ

**ਦੀਪ: ਦੁਆਬਾ**

**ਦੀਰਘ** ਲੰਬਾ; ਵੱਡਾ (ਟ.ਕ. "ਹਉਮੈ ਦੀਰਘ ਰੋਗ ਹੈ"; ਵਾਰ ਆਸਾ) — *ਸੰਸ.* dīrgha, ਲੰਬਾ, ਉੱਚਾ; ਚਿਰਕਾਲੀਨ, ਪੁਰਾਣਾ (ਟ.ਕ. dīrgha-kāla, ਲੰਬੇ ਸਮੇਂ ਤੋਂ; dīrgha-keśa, ਲੰਬੇ ਕੇਸਾਂ ਵਾਲਾ); ਸਮਾਨ `drāgha; *ਭਾਰੋਪੀ* (d) longho

+ *ਫਾਰਸੀ* **ਦਰਾਜ਼,** ਲੰਬਾ; ਚਿਰਾਂ ਦਾ (ਟ.ਕ. 'ਉਮਰ-ਏ-ਦਰਾਜ਼', ਲੰਬੀ ਉਮਰ)

+ *ਰੂਸੀ* dology, ਲੰਬਾ

+ *ਅੰਗ.* ਵਲੋਂ *ਯੂਨਾ.* dolico, ਲੰਬਾ ਜਾਂ ਉੱਚਾ ਦਾ ਅਰਥ-ਸੂਚਕ ਸਮਾਸੀ ਰੂਪ

**ਦੀਰਣ** ਪਾਟਿਆ, ਫਟਿਆ (ਦੇਖੋ ਮਹਾ. ਕੋਸ਼) — *ਸੰਸ.* dīrṇa; ਇੰਜ [ਭੂ. ਕਿਰ. ਵਲੋਂ dṛī, ਪਾੜਣਾ]

+ *ਅੰਗ.* torn, ਫਟਿਆ; [ਭੂ. ਕਿਰ. ਵਲੋਂ √tear, ਫਾੜਣਾ]

⇒ **ਓਦਰਨਾ; ਦਰਿੰਦਾ**

**ਦੀਵਾ** ਮਿੱਟੀ ਦੀ ਨੋਕਦਾਰ ਮੂੰਹ ਵਾਲੀ ਪਿਆਲੀ, ਜਿਸ ਵਿਚ ਬੱਤੀ ਅਤੇ ਤੇਲ ਪਾ ਕੇ ਲੋਅ ਕਰਨ ਲਈ ਵਰਤਿਆ ਜਾਂਦਾ ਹੈ; *ਪ੍ਰਾਕ.* **ਦੀਵ;** *ਮਰਾ.* **ਦੀਵਾ** — *ਸੰਸ.* dīpa, ਇੰਜ [√dīp, ਚਮਕਣਾ]

~ **ਦੀਆ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਤਿਹ ਰਾਵਨ ਘਰਿ ਦੀਆ ਨ ਬਾਤੀ"; ਕਬੀਰ); *ਬੰਗਾ.* **ਦਿਯਾ;** *ਹਿੰਦੀ* **ਦੀਯਾ** — ਉਕਤ ਦਾ ਵਿਕਸਤ ਰੂਪ

~ **ਦੀਅਰਾ,** ਦੀਵਾ (ਟ.ਕ. "ਊਤਮ ਦੀਅਰਾ ਨਿਰਮਲ ਬਾਤੀ"; ਤ੍ਰਿਲੋਚਨ) — ਉਕਤ **ਦੀਆ** ਤੇ ਆਧਾਰਤ; *ਉੜੀ.* **ਦਿਉੜਾ;** *ਬਿਗਾ.* **ਦਿਉਰੀ**

**ਦੀਵਾਨ** ਰਾਜ-ਦਰਬਾਰ, ਸ਼ਾਹੀ ਅਦਾਲਤ (ਟ.ਕ. 'ਦੀਵਾਨ-ਏ-ਖਾਸ'); ਵਜ਼ੀਰ; ਵਜ਼ੀਰ ਦਾ ਅਹੁਦਾ; ਗਜ਼ਲਾਂ ਦੇ ਸੰਗ੍ਰਹਿ ਵਾਲੀ ਪੁਸਤਕ; ਸਿੱਖਾਂ ਦਾ ਧਾਰਮਕ ਜੋੜ-ਮੇਲਾ; ਤਖਤਪੋਸ਼ — *ਫਾਰਸੀ* **ਦੀਵਾਨ,** ਰਾਜ-ਦਰਬਾਰ, ਕਚਹਿਰੀ; ਮੁੱਖ ਵਜ਼ੀਰ; ਗ਼ਜ਼ਲਾਂ ਦਾ ਸੰਗ੍ਰਹਿ; ਜਮ੍ਹਾ-ਖਰਚ ਦਾ ਖਾਤਾ

~ **ਦੀਵਾਨੀ,** ਮਾਲੀ ਅਤੇ ਜ਼ਮੀਨੀ ਝਗੜਿਆਂ ਦਾ ਫੈਸਲਾ ਕਰਨ ਵਾਲੀ ਅਦਾਲਤ (ਟ.ਕ. 'ਦੀਵਾਨੀ ਅਦਾਲਤ'; 'ਦੀਵਾਨੀ ਮੁਕੱਦਮਾ'); ਦੀਵਾਨ ਦਾ

ਅਹੁਦਾ (ਮਾਰ-ਵੱਢ ਜਾਂ ਕਤਲ ਦੇ ਕੇਸਾਂ ਦੇ ਉਲਟ, ਜੋ ਮੂਲ ਤੌਰ ਤੇ ਫੌਜੀ ਅਦਾਲਤ ਦੇ ਸਪੁਰਦ ਹੁੰਦੇ ਸਨ)

**ਦੀਵਾਨਾ** ਪਾਗਲ, ਸੁਦਾਈ; ਮੂਲ ਅਰਥ 'ਜਿਸ ਨੂੰ ਭੂਤ ਚਿੰਬੜਿਆ ਹੋਵੇ — *ਫ਼ਾਰਸੀ* **ਦੀਵਾਨਾ,** ਪਾਗਲ < **ਦੇਵ,** ਦੁਰਆਤਮਾ, ਭੂਤ ਦੇ ਪ੍ਰਭਾਵ ਅਧੀਨ'
**ਨੋਟ.** ਅਰਥ-ਵਿਕਾਸ ਲਈ ਟ.ਕ. **ਮਜਨੂੰ** (ਪਾਗਲ); ਮੂਲ ਅਰਥ '**ਜਿੰਨ**' ਦੇ ਪ੍ਰਭਾਵ ਅਧੀਨ

**ਦੁਆ** ਰੱਬ ਤੋਂ ਮੰਗਣ ਦਾ ਭਾਵ, ਪ੍ਰਾਰਥਨਾ — *ਅਰਬੀ* **ਦੁਆ,** ਇੰਜ [√**ਦਅਵ,** ਮੰਗਣਾ]
⇒ **ਦਅਵਤ; ਦਾਅਵਾ**

**ਦੁਆਸ** ਦੁਬਾਰਾ (ਟ.ਕ. "ਓਨਾ ਪਾਸਿ ਦੁਆਸਿ ਨ ਭਿਟੀਐ, ਜਿਨ ਅੰਤਰਿ ਕ੍ਰੋਧੁ ਚੰਡਾਲ"; ਮ.4); ਹੋਰ ਅਰਥ 'ਦੋ ਮੰਜ਼ਲਾ' — *ਸੰਸ.* dvis, ਦੋ ਵਾਰ (ਦੇਖੋ ਟਰਨਰ); [dvi, ਦੋ]; *ਭਾਰੋਪੀ* dvis, ਦੁਬਾਰਾ
+ *ਅੰਗ.* twice, ਦੋ ਬਾਰ [two, ਦੋ]
+ *ਲਾਤ.* duis, ਦੁਬਾਰਾ [duo, ਦੋ]
⇒ **ਦੋ**

**ਦੁਆਦਸੀ** ਸ਼ੁਕਲ ਪੱਖ ਦੀ ਬਾਰ੍ਹਵੀ ਤਿਥੀ (ਟ.ਕ. "ਦੁਆਦਸੀ ਦਇਆ ਦਾਨ ਕਰਿ ਜਾਣੈ"; ਮ.1) — *ਸੰਸ.* dvādaśī, ਇੰਜ < dvādaśa, ਬਾਰਾਂ [dvā < dva, ਦੋ + daśa, ਦਸ]
+ *ਫ਼ਾਰਸੀ* **ਦਵਾਜ਼ਦਹ,** ਬਾਰਾਂ [ਦੋ + ਦਹ, ਦਸ]
+ *ਲਾਤ.* duodecim, ਬਾਰਾਂ (ਟ.ਕ. *ਅੰਗ.* duo decimal, ਬਾਰ੍ਹਵਾਂ); *ਇਤਾ.* dodeci, ਬਾਰਾਂ [*ਲਾਤ.* duo, ਦੋ + deci-, ਦਸ]
+ *ਯੂਨਾ.* dodeka, ਬਾਰਾਂ (do, ਦੋ + deka, ਦਸ]

**ਦੁਆਬਾ** ਦੋ ਦਰਿਆਵਾਂ ਦੇ ਵਿਚਕਾਰਲਾ ਇਲਾਕਾ; ਸਤਲੁਜ ਅਤੇ ਬਿਆਸ ਦੇ ਵਿਚਕਾਰਲਾ ਖੇਤਰ — *ਫ਼ਾਰਸੀ* **ਦੁਆਬ,** ਦੋ ਪਾਣੀਆਂ ਵਿਚਕਾਰਲਾ ਖੇਤਰ [ਦੁ, ਦੋ + ਆਬ, ਪਾਣੀ; ਦਰਿਆ]
~ **ਦੀਪ,** ਪਾਣੀ ਨਾਲ ਘਿਰੀ ਹੋਈ ਥਾਂ, ਜਜ਼ੀਰਾ — *ਸੰਸ.* dvīpa, ਇੰਜ [dvi, ਦੋ + ap, ਪਾਣੀ]
⇒ **ਦੋ; ਆਬ**
**ਨੋਟ.** *ਸੰਸ.* dvīpa ਦੇ ਸਬੰਧ ਵਿਚ dvi (ਦੋ) ਦਾ ਢੁੱਕਵਾ ਅਰਥ 'ਚੰਗੀ ਤਰ੍ਹਾਂ ਜਾਂ ਆਲੇ-ਦੁਆਲੇ' ਦਾ ਹੈ। ਇਸ ਵਿਚਾਰ ਦੀ ਪੁਸ਼ਟੀ ਲਈ ਦੇਖੋ *ਅੰਗ.* amphi, ਦੋਨਾਂ ਪਾਸਿਆਂ ਤੋਂ, "on both sides"; ਇਸ ਲਈ 'ਆਲੇ-ਦੁਆਲੇ, ਦੁਵੱਲੇ' ("around or about"); ਦੇਖੋ ਵੈਬਸਟਰ ਡਿਕਸ਼ਨਰੀ

**ਦੁਆਰ** ਘਰ ਵਿਚ ਦਾਖਲ ਹੋਣ ਦਾ ਸਾਧਨ, ਪ੍ਰਵੇਸ਼-ਦੁਆਰ, ਬਾਹਰਲਾ ਬੂਹਾ; *ਪ੍ਰਾਕ.* **ਦਾਰ** — *ਸੰਸ.* dvāra, ਪ੍ਰਵੇਸ਼-ਦੁਆਰ; ਜ਼ਰੀਆ, ਸਾਧਨ; *ਭਾਰੋਪੀ* dhwor
+ *ਰੂਸੀ* dvor, ਵਿਹੜਾ, ਸਿਹਨ ("ਪ੍ਰਵੇਸ਼-ਦੁਆਰ ਨਾਲ ਲੱਗਦਾ ਖੇਤਰ"); ਦਰਬਾਰ, ਦੀਵਾਨ; *ਕ੍ਰੋਸ਼* dveri, ਦਰਵਾਜ਼ਾ; dvor, ਦਰਬਾਰ; ਵਿਹੜਾ
~ **ਦੁਆਰਸਾਖ,** ਦਰਵਾਜ਼ੇ ਦੀਆਂ ਖੜ੍ਹੇ-ਦਾਅ ਲੱਗੀਆਂ ਲੱਕੜਾਂ — *ਸੰਸ.* dvāra-śākhā, ਇੰਜ [dvāra + śākhā, ਦਰਵਾਜ਼ੇ ਨੂੰ ਖੜਵੇਂ ਦਾਅ ਲੱਗੀ ਲੱਕੜ]
+ *ਫ਼ਾਰਸੀ* **ਦਰ,** ਅੰਦਰ; ਦਰਵਾਜ਼ਾ
⇒ **ਦੁਆਰਾ; ਗੁਰਦੁਆਰਾ; ਬਾਰ; ਦਰਗਾਹ; ਬਾਰਗਾਹ**

**ਦੁਆਰਾ** ਜ਼ਰੀਏ, ਰਾਹੀਂ — *ਸੰਸ.* dvāra, ਪ੍ਰਵੇਸ਼ ਕਰਨ ਅਤੇ ਬਾਹਰ ਨਿਕਲਣ ਦੀ ਥਾਂ, ਲਾਂਘਾ, ਦਰਵਾਜ਼ਾ; (ਲਾਖ.) ਰਾਹ (a way), ਜ਼ਰੀਆ; ਦੇ ਜ਼ਰੀਏ, ਮੁਤਾਬਕ, "with regard or according to" (ਦੇਖੋ ਮੋਨ.ਵਿਲ.)
⇒ **ਦੁਆਰ**

**ਨੋਟ.** "ਦਰਵਾਜ਼ਾ" ਅਤੇ "ਜ਼ਰੀਆ ਜਾਂ ਮੁਤਾਬਕ" ਦੀ ਅਰਥਗਤ ਸਾਂਝ ਲਈ ਦੇਖੋਂ **ਬਾਬਤ,** ਜੋ *ਅਰਬੀ* **ਬਾਬ** (ਲਾਂਘਾ, ਦਰਵਾਜ਼ਾ) ਤੇ ਆਧਾਰਤ ਹੈ। *ਫ਼ਾਰਸੀ* **ਦਰ** (ਦਰਵਾਜ਼ਾ) ਨੂੰ ਵੀ ਇਥੇ ਪੇਸ਼ ਕਰਨਾ ਉਚਿਤ ਹੋਵੇਗਾ, ਜਿਸ ਦੇ ਹੋਰ ਅਰਥ 'ਕਿਤਾਬ ਦਾ ਕਾਂਡ, ਅਧਿਆਏ'; ਅਤੇ ਇਸ ਤੋਂ ਇਲਾਵਾ 'ਨਾਲ, ਸਾਥ' ਵੀ ਹੈ

**ਦੁਸ਼** 'ਬੁਰਾ, ਭੈੜਾ' ਦਾ ਅਰਥ-ਸੂਚਕ ਅਗੇਤਰ (ਸਮਾਨ **ਦੁਰ; ਦੁਹ, ਦੁ**) — *ਸੰਸ.* dush, ਇੰਜ < dus; ਸਮਾਨ dur, duś, dū, duḥ

+ *ਫ਼ਾਰਸੀ* **ਦੁਸ਼,** 'ਬੁਰਾ, ਔਖਾ' ਦਾ ਅਰਥ-ਸੂਚਕ ਅਗੇਤਰ (ਟ.ਕ. 'ਦੁਸ਼ਨਾਮ', ਬੁਰਾ ਨਾਂ, ਗਾਲੀ)

+ *ਅੰਗ.* ਵਲੋਂ *ਯੂਨਾ.* dys, 'ਬੁਰਾ' ਦਾ ਅਰਥ-ਸੂਚਕ ਅਗੇਤਰ (ਟ.ਕ. dysentery < dys + enteron, ਅੰਤੜੀ; ਮੂਲ ਅਰਥ 'ਅੰਤੜੀ ਵਿਚ ਪਿਆ ਦੋਸ਼')

**ਦੁਸ਼ਟ** ਬਦਮਾਸ਼, ਲੁੱਚਾ, ਖੋਟਾ — *ਸੰਸ.* dushṭa, ਖੋਟਾ, ਭੈੜਾ; ਬਦਮਾਸ਼ [ਭੂ.ਕਿਰ. ਵਲੋਂ √dush, ਬੁਰਾ ਆਚਾਰ ਕਰਨਾ]

⇒ **ਦੋਸ਼**

**ਦੁਸ਼ਪਚ** ਜੋ ਛੇਤੀ ਨਾ ਪਚੇ (ਦੇਖੋ ਪੰ.ਕੋ.) — *ਸੰਸ.* duśpaca, ਇੰਜ [ਅਗੇ. duś, ਬੁਰਾ, ਭੈੜਾ + √pac < √pak, ਪੱਕਣਾ; ਹਜ਼ਮ ਹੋਣਾ]

+ *ਅੰਗ.* ਵਲੋਂ *ਯੂਨਾ.* dyspepsia, ਬਦਹਜ਼ਮੀ; [*ਯੂਨਾ.* ਅਗੇ. dys + √pep, ਪਕਾਉਣਾ; ਹਜ਼ਮ ਕਰਨਾ]

**ਦੁਸ਼ਮਨ** ਵੈਰੀ; ਮੂਲ ਅਰਥ 'ਬੁਰੇ ਮਨ ਵਾਲਾ, ਬਦਖਾਹ' — *ਫ਼ਾਰਸੀ* **ਦੁਸ਼ਮਨ,** ਇੰਜ [ਦੁਸ਼, ਬੁਰਾ + ਮਨ, ਮਨ]

+ *ਸੰਸ.* durmanas, ਮਾਨਸਿਕ ਵਿਕਾਰ [*ਅੰਗ.* dur + mana, ਮਨ]

+ *ਯੂਨਾ.* dysmenis, ਬੁਰੀ ਭਾਵਨਾ ਵਾਲਾ, ਦੁਸ਼ਮਨ, ਬਦਖਾਹ [ਅਗੇ. dys + men-, ਮਨ]

⇒ **ਦੁਸ਼; ਮਨ; ਸੁਮਨ**

**ਦੁਹਾਗਣ** ਖੋਟੇ ਭਾਗਾਂ ਵਾਲੀ, ਵਿਧਵਾ; *ਪ੍ਰਾਕ.* **ਦੁਹੱਗ** — *ਸੰਸ.* durbhāga, ਬਦਨਸੀਬ [ਅਗੇ. dur + bhāga, ਕਿਸਮਤ; ਸਮਾਨ bhāgya]

**ਦੁਘਟ** ਜਿਸ ਨੂੰ ਕਰਨਾ ਔਖਾ ਹੋਵੇ; ਜਿਵੇਂ **ਦੁਘਟ ਘਟ,** ਜਿਸ ਦਾ ਕਰਨਾ ਜਾਂ ਹੋਣਾ ਔਖਾ ਹੈ, ਉਸ ਨੂੰ ਬਣਾਉਣ ਜਾਂ ਕਰਨ ਵਾਲਾ, ਪਰਮਾਤਮਾ ਦੀ ਇਕ ਉਪਾਧੀ (ਟ.ਕ. "ਦੁਘਟਘਟ ਭਉਭੰਜਨ ਪਾਈਐ"; ਮ.1); *ਪ੍ਰਾਕ.* **ਦੁਘੱਡ,** ਜਿਸ ਦਾ ਕਰਨਾ ਔਖਾ ਹੈ — *ਸੰਸ.* durghaṭa, ਕਰਨ ਨੂੰ ਔਖਾ [ਅਗੇ. dur + √ghaṭ, ਬਣਾਉਣਾ, ਜੋੜਣਾ]

~ **ਦੁਘੜਾ,** ਜਿਵੇਂ **ਅਘੜ-ਦੁਘੜਾ,** ਉਲਝਿਆ (ਜਿਵੇਂ ਧਾਗਾ), ਫਸਿਆ; ਦੇਖੋ **ਅਘੜ + ਦੁਘਟ,** ਜਿਵੇਂ ਉੱਪਰ

⇒ **ਸੁੱਘੜ**

**ਦੁਤੀਆ** ਦੂਜਾ, ਹੋਰ (ਟ.ਕ. "ਜਗਜੀਵਨ ਐਸਾ ਦੁਤੀਅ ਨਾਹੀ ਕੋਇ"; ਕਬੀਰ); ਦੁਆਪਰ ਯੁਗ (ਟ.ਕ. "ਦੁਤੀਆ ਅਰਧੋਅਰਧਿ"; ਮ.5) = ਦੁਆਪਰ ਯੁੱਗ ਵਿਚ ਅੱਧਾ ਧਰਮ; ਦੂਜੇ ਥਾਂ, ਬਾਅਦ ਵਿਚ (ਟ.ਕ. "ਦੁਤੀਆ ਜਮੁਨ ਗਏ"; ਮ.4); *ਪ੍ਰਾਕ.* **ਦੁਤਿਯਾ** — *ਸੰਸ.* dvitīya, ਦੂਜਾ; ਦੂਜੀ ਤਿਥੀ [dvi, ਦੋ + ਪਿਛੇ. tiya]

+ *ਫ਼ਾਰਸੀ* **ਦੋਤਾ,** ਦੂਹਰਾ [ਦੋ + ਪਿਛੇ. ਤਾ]

**ਦੂੰਦ** ਦੁਸ਼ਮਣੀ, ਫਸਾਦ; *ਪ੍ਰਾਕ.* **ਦੂੰਦ,** ਜੋੜਾ; ਝਗੜਾ; *ਹਿੰਦੀ* **ਦੂੰਦ,** ਰੌਲਾ; **ਦੂੰਦਨਾ,** ਰੌਲਾ ਪਾਉਣਾ, ਹੱਲਾ ਬੋਲਣਾ — *ਸੰਸ.* dvaṃdva, ਜੋੜਾ; ਦੋਹਾਂ ਦੀ ਆਪਸੀ ਲੜਾਈ, ਝਗੜਾ [ਦਵੀਕ੍ਰਿਤ ਰੂਪ ਵਲੋਂ dva, ਦੋ]

~ **ਦੂੰਦਰ,** ਫਸਾਦੀ, ਝਗੜਾਲੂ (ਟ.ਕ. "ਦੂੰਦਰ ਦੂਤ ਭੂਤ ਭੀਹਾਲੇ"; ਮ.1) — ਉਪਰੋਕਤ ਤੇ ਆਧਾਰਤ

**ਦੁਨੀਆਂ** ਜਗਤ, ਸੰਸਾਰ — *ਅਰਬੀ* **ਦੁਨੀਯਾ,** ਸੰਸਾਰ; ਨੇੜੇ ਦੀ ਚੀਜ਼; ਕਮੀਨਾ, ਨਾਕਸ [√**ਦਨੀ,** ਨੇੜੇ ਹੋਣਾ]; ਟ.ਕ. **ਦਨੀ,** ਨੇੜੇ, ਕੋਲ, ਪਾਸ; ਤੁੱਛ, ਨਿਕੰਮਾ

⇒ **ਅਦਨਾ**

**ਨੋਟ. ਦੁਨੀਆਂ** ਦਾ ਮੂਲ ਭਾਵ 'ਨੇੜੇ ਦਾ, ਆਲੇ-ਦੁਆਲੇ ਦਾ', ਇਸ ਲਈ 'ਦ੍ਰਿਸ਼ਟਮਾਨ ਜਾਂ ਭੌਤਿਕ ਖੇਤਰ' ਹੈ (ਦੁਰੇਡੇ ਜਾਂ ਅਦ੍ਰਿਸ਼ਟਮਾਨ ਖੇਤਰ, ਅਰਥਾਤ ਰੂਹਾਨੀ ਖੇਤਰ ਆਦਿ ਦੇ ਉਲਟ)। ਜਿੱਥੋਂ ਤਕ 'ਘਟੀਆ ਜਾਂ ਕਮੀਨਾ' ਦਾ ਸਬੰਧ ਹੈ, ਅਜਿਹਾ ਭਾਵ ਦਰਅਸਲ 'ਨੇੜੇ, ਕੋਲ, ਜਾਂ ਨੀਚੇ ਦਾ' ਸੂਚਕ ਹੈ

**ਦੁਪੱਤੀਆ** ਦੋ ਪੱਤੀਆਂ ਵਾਲਾ (ਬੂਟਾ) — *ਸੰਸ.* dvi-pattraka, ਦੋ ਪੱਤੀਆਂ ਵਾਲਾ, ਇਕ ਪ੍ਰਕਾਰ ਦਾ ਬੂਟਾ [dvi, ਦੋ + pattra, ਬਿਰਛ ਦਾ ਪੱਤਾ; ਹੋਰ ਅਰਥ 'ਪੰਛੀ ਦਾ ਖੰਭ, ਪਕਸ਼']

+ *ਅੰਗ.* ਵਲੋਂ *ਯੂਨਾ.* dipteron, ਦੋ ਖੰਭਾਂ ਵਾਲਾ [di, ਦੋ + ptero, ਪੰਛੀ ਦਾ ਖੰਭ]

**ਦੁਪਦਾ** ਦੋ ਪਦਾਂ ਵਾਲਾ ਛੰਦ — *ਸੰਸ.* dvipadā, ਇੰਜ [dvi, ਦੋ + pada, ਕਵਿਤਾ ਦਾ ਚਰਨ]

+ *ਫ਼ਾਰਸੀ* **ਦੋਪਾਇਆ,** ਦੋ ਪੈਰਾਂ ਵਾਲਾ [ਦੋ + ਪਾਇਆ, ਪੈਰ]

+ *ਅੰਗ.* ਵਲੋਂ *ਲਾਤ.* biped, ਦੋ ਪੈਰਾਂ ਵਾਲਾ ਜੀਵ [bi, ਦੋ < dui + ped, ਪੈਰ]

+ *ਅੰਗ.* ਵਲੋਂ *ਯੂਨਾ.* dipody, ਦੁਪਦਾ [di, ਦੋ + podos, ਪੈਰ]

**ਦੁਬ** *(ਪੁਆ.)*, ਇਕ ਪ੍ਰਕਾਰ ਦਾ ਘਾਹ, ਵਿਸ਼ੇਸ਼ ਤੌਰ ਤੇ ਕਿਸੇ ਸ਼ੁਭ ਅਵਸਰ ਤੇ ਵਧਾਈ ਦੇਣ ਲਈ ਹਰਿਆਈ, ਅਰਥਾਤ ਘਾਹ ਦੀ ਭੇਟਾ ਕਰਨਾ (ਟ.ਕ. 'ਦੁੱਬ ਦੇਣਾ', ਉਕਤ ਢੰਗ ਨਾਲ ਵਧਾਈ ਦੇਣਾ); *ਹਿੰਦੀ* **ਦੂਬੀਆ** — *ਸੰਸ.* dūrvā, ਇਕ ਕਿਸਮ ਦਾ ਘਾਹ, ਜਿਸ ਨੂੰ ਪੂਜਨੀਕ ਸਮਝਿਆ ਜਾਂਦਾ ਹੈ, ਖੱਬਲ "bent grass, panic grass" ਟ.ਕ. dūrvāshṭami, ਭਾਦੋਂ ਮਹੀਨੇ ਦੀ ਅੱਠਵੀ ਸੁਦੀ, ਜਦ ਦੂਰਵਾ ਘਾਹ ਨੂੰ ਦੇਵਤੇ ਵਜੋਂ ਪੂਜਿਆ ਜਾਂਦਾ ਹੈ

**ਦੁੰਬ** ਬਾਜਰੇ ਆਦਿ ਦਾ ਸਿੱਟਾ; ਪੂਛ — *ਫ਼ਾਰਸੀ* **ਦੁਮ,** ਪੂਛ; ਟ.ਕ. **ਦੁਮਚਾ,** ਛੋਟੀ ਪੂਛ

**ਨੋਟ.** ਉਕਤ ਸਬੰਧ ਵਿਚ ਟ.ਕ. *ਅੰਗ.* dog's tail, ਇਕ ਤਰ੍ਹਾਂ ਦਾ ਘਾਹ, ਮੂਲ ਅਰਥ 'ਕੁੱਤੇ ਦੀ ਪੂਛ'। ਇਸ ਵਿਚਾਰ ਤੋਂ ਕਿ ਇਸ ਘਾਹ ਦੇ ਤਿਨਕੇ ਦਾ ਅਗਲਾ ਸਿਰਾ ਦੁੰਬ ਦਾ ਪ੍ਰਭਾਵ ਦਿੰਦਾ ਹੈ। ਇਸ ਦਾ ਬਨਸਪਤੀ ਵਿਗਿਆਨਕ ਨਾਂ Cynosurus ਹੈ, ਜਿਸ ਦਾ ਸ਼ਾਬਦਿਕ ਅਰਥ (ਯੂਨਾਨੀ ਭਾਸ਼ਾ ਵਿਚ) 'ਕੁੱਤੇ ਦੀ ਪੂਛ' ਹੈ

**ਦੁਬਧਾ** ਸੰਸਾ, ਫਿਕਰ, ਦੁਚਿੱਤੀ; ਜੁਦਾਇਗੀ (ਟ.ਕ. "ਦੁਬਿਧਾ ਦੂਰਿ ਕਰੋ ਲਿਵ ਲਾਇ"; ਮ.5) — *ਸੰਸ.* dvidhā, ਦੋ ਭਾਗਾਂ ਵਿਚ ਵੰਡੇ ਹੋਣ ਦਾ ਭਾਵ, ਦੂਈ [dvi, ਦੋ + dhā, ਇਕ ਪਿਛੇ. ਦੇਖੋ ਮੋਨ.ਵਿਲ.]

+ *ਕ੍ਰੋਸ਼.* dvojba, ਸ਼ੱਕ [dvo, ਦੋ + ਪਿਛੇ. ba]

⇒ **ਦੁਵੈਤ**

**ਦੁਬਲਾ** ਲਿੱਸਾ, ਕਮਜ਼ੋਰ; *ਪਾਲੀ* **ਦੁੱਬਲ;** *ਪ੍ਰਾਕ.* **ਦੁੱਬਲ;** *ਹਿੰਦੀ* **ਦੁਬਲਾ;** *ਮਰਾ.* **ਦੁਬਲਾ** — *ਸੰਸ.* durbala, ਇੰਜ [ਅਗੇ. dur + bala, ਬਲ, ਤਾਕਤ]

**ਦੁੱਭਰ** ਔਖਾ, ਮੁਸ਼ਕਲ, ਦੁਸਹਿ; *ਪਾਲੀ* **ਦੁੱਭਰ;** *ਪ੍ਰਾਕ.* **ਦੁੱਭਰ;** *ਹਿੰਦੀ* **ਦੂਭਰ** — *ਸੰਸ.* durbhara, ਜਿਸ ਨੂੰ ਬਰਦਾਸ਼ਤ ਕਰਨਾ ਔਖਾ ਹੋਵੇ [ਅਗੇ. dur + bhara < √bhar, ਚੁੱਕਣਾ, ਉਠਾਉਣਾ]

+ *ਅੰਗ.* inbearable, ਦੁੱਭਰ [ਅਗੇ. in + bear, ਬਰਦਾਸ਼ਤ ਕਰਨਾ]

**+** *ਅੰਗ.* ਵਲੋਂ *ਯੂਨਾ.* dysphoria, ਮਾਨਸਕ ਬੇਚੈਨੀ; ਮੂਲ ਅਰਥ 'ਨਾਂ ਬਰਦਾਸ਼ਤਗੀ' [ਅਗੇ. dys + √phor < √pher, ਚੁੱਕਣਾ, ਉਠਾਉਣਾ]

⇒ **ਭਰਨਾ**

**ਦੁਰਗਮ** ਜਿੱਥੇ ਪਹੁੰਚਣਾ ਔਖਾ ਹੋਵੇ (ਟ.ਕ. "ਦੁਰਗਮ ਸਥਾਨ ਸੁਗੰਮ"; ਮ.5) — *ਸੰਸ.* durgama, ਜਿੱਥੇ ਪਹੁੰਚਣਾ ਔਖਾ ਹੋਵੇ; ਜਿਸ ਦਾ ਬੋਧ ਦੁਸ਼ਵਾਰ ਹੋਵੇ [ਅਗੇ. dur + √gam, ਜਾਣਾ]

~ **ਦੁਰਗ,** ਕਿਲਾ — *ਸੰਸ.* durga, 'ਪਹੁੰਚ ਤੋਂ ਬਾਹਰ', ਬਿਖੜਾ ਮਾਰਗ; ਕਿਲਾ [ਅਗੇ. dur + √gam, ਜਿਵੇਂ ਉੱਪਰ]

~ **ਦੁਰਗਾ,** ਅਜਿਹੀ ਦੇਵੀ, ਜੋ ਅੱਗਮ ਹੈ, ਦੁਰਗਾ ਦੇਵੀ — *ਸੰਸ.* durgā, 'ਪਹੁੰਚ ਤੋਂ ਬਾਹਰ', inaccessible, a terrific goddess; ਦੁਰਗਾ ਦੇਵੀ

⇒ **ਸੁਗਮ; ਗਮ**

**ਦੁਰਮਤੀ** ਖੋਟੀ ਮੱਤ ਵਾਲਾ, ਮੂਰਖ; ਮੂਰਖਤਾ — *ਸੰਸ.* durmati, ਮੂਰਖ; ਭੈੜੀ ਆਦਤ ਵਾਲਾ; ਦੁਸ਼ਟ [dur, ਭੈੜਾ, ਬਦ + mati, ਮੱਤ [√man, ਸੋਚਣਾ]

**+** *ਅੰਗ.* ਵਲੋਂ *ਲਾਤ.* demented, ਪਾਗਲ, ਮੂੜ੍ਹ [ਅਗੇ. de + ment, ਮਨ]

⇒ **ਮਨ**

**ਦੂਜਾ** ਦੂਸਰਾ, ਹੋਰ; *ਪ੍ਰਾਕ.* **ਦੁੱਜ;** *ਆਸਾ.* **ਦੂਜਾ;** *ਹਿੰਦੀ* **ਦੂਜਾ** — *ਸੰਸ.* dvitīya, ਦੂਜਾ [dvi, ਦੋ]

~ **ਦੂਆ,** ਹੋਰ — ਉਪਰੋਕਤ ਦਾ ਵਿਕਸਤ ਰੂਪ

⇒ **ਬੀਜਾ; ਬੀਆ**

**ਦੂਰ** ਜੋ ਨੇੜੇ ਨਹੀਂ — *ਸੰਸ.* dūra, ਇੰਜ

**+** *ਫਾਰਸੀ* **ਦੂਰ,** ਜੋ ਨੇੜੇ ਨਹੀਂ

~ **ਦੁਰੇਡਾ,** ਬਹੁਤ ਦੂਰ ਦਾ — *ਸੰਸ.* dūratara, ਵਧੇਰੇ ਦੂਰ [dūra + ਪਿਛੇ. tara]

**ਦੇਸ** ਜੱਮਣ-ਭੋਂ (ਪਰਦੇਸ ਦੇ ਟਾਕਰੇ ਤੇ); ਮੁਲਕ — *ਸੰਸ.* deśa, ਮੁਲਕ [√diś, ਦੱਸਣਾ, ਸੂਚਤ ਕਰਨਾ]

~ **ਦੇਸੀ,** ਆਪਣੇ ਦੇਸ ਨਾਲ ਸਬੰਧਤ (ਵਲਾਇਤੀ ਦੇ ਉਲਟ); ਸਥਾਨਕ (ਟ.ਕ. 'ਦੇਸੀ ਸ਼ਰਾਬ')

~ **ਦਸੰਤਰ,** ਦੂਜਾ ਮੁਲਕ (ਟ.ਕ. 'ਦੇਸ ਦਸੰਤਰ') — *ਸੰਸ.* deśāntara, ਦੂਜਾ ਦੇਸ [deśa + antara, ਦੂਜਾ, ਬਾਹਰਲਾ]

~ **ਦਿਸਾਵਰ,** ਪਰਦੇਸ; ਬਾਹਰੋਂ ਆਇਆ ਮਾਲ — *ਸੰਸ.* *deśāpara, ਪਰਦੇਸੀ [deśa + apara, ਦੂਜਾ]

**ਦੇਹ** ਸਰੀਰ, ਤਨ; ਮੂਲ ਅਰਥ 'ਲੇਪਲੇ ਪਦਾਰਥ (ਜਿਵੇਂ ਗੁੰਨ੍ਹੀ ਹੋਈ ਮਿੱਟੀ ਦੁਆਰਾ) ਬਣਾਈ ਹੋਈ ਆਕ੍ਰਿਤੀ, ਮੂਰਤੀ' — *ਸੰਸ.* deha, ਸ਼ਕਲ, ਰੂਪ; ਸਰੀਰ [√dih, ਲੇਪਣ ਕਰਨਾ, "smear, plaster"; ਇਸ ਲਈ ਲੇਪਲੇ ਪਦਾਰਥ (ਜਿਵੇਂ plaster ਜਾਂ ਲੇਪ) ਦੁਆਰਾ ਆਕਾਰ ਘੜਣਾ; ਇੰਜ **ਦੇਹ** = a moulded figure, *ਭਾਰੋਪੀ* √dheugh

**+** *ਫਾਰਸੀ* **ਦਿਹ,** ਪਿੰਡ, ਗਰਾਮ; ਮੂਲ ਅਰਥ 'ਕੱਚੀ ਮਿੱਟੀ ਦੁਆਰਾ ਬਣਾਈ ਕੰਧ'

**+** *ਅੰਗ.* dough, ਗੁੰਨ੍ਹਿਆ ਹੋਇਆ ਆਟਾ, ਪੇਸਟ (plaster ਦੇ ਮੁਕਾਬਲੇ ਤੇ)

**+** *ਅੰਗ.* ਵਲੋਂ *ਲਾਤ.* figure, ਸ਼ਕਲ, ਆਕ੍ਰਿਤੀ! [√fig, ਰੂਪ ਦੇਣਾ, ਘਾੜਤ ਕਰਨਾ]; ਟ.ਕ. figuline, ਮਿੱਟੀ ਦਾ ਭਾਂਡਾ [fig-]

⇒ **ਦਿਹ; ਦੇਗ; ਦੇਹਲੀ; ਦੇਹਰਾ; ਸੰਦੇਹ**

**ਨੋਟ[1].** ਗ੍ਰਾਸਮੈਨ ਦੇ ਨਿਯਮ ਅਨੁਸਾਰ *ਸੰਸ.* d ਵਲੋਂ *ਭਾਰੋਪੀ* dh (ਜਿਵੇਂ deha ਦੀ ਹਾਲਤ ਵਿਚ) ਅਤੇ *ਲਾਤ.* f (ਜਿਵੇਂ fig-) ਦੀ ਧੁਨੀਗਤ ਸਾਂਝ

ਲਈ, ਅਰਥਾਤ *ਸੰਸ.* d ਵਲੋਂ dh ਦੇ ਉੱਤਰ ਵਿਚ *ਲਾਤ.* f ਦੀ ਧੁਨੀ ਲਈ, ਹੋਰ ਦੇਖੋ *ਸੰਸ.* dhūma (ਧੂੰਆ; ਹੁਆੜ੍ਹ); ਸਜਾਤੀ *ਲਾਤ.* fume (ਹੁਆੜ੍ਹ; ਇਸ ਲਈ *ਅੰਗ.* perfume)

**ਨੋਟ²**. ਉਪਰੋਕਤ *ਸੰਸ.* deha (ਸਰੀਰ) ਅਤੇ *ਫ਼ਾਰਸੀ* **ਦਿਹ** (ਗਰਾਮ, ਪਿੰਡ) ਦੀ ਆਪਸੀ ਸਾਂਝ ਲਈ ਟ.ਕ. *ਪੰਜਾ.* **ਪਿੰਡ** (ਗਰਾਮ); ਸਬੰਧਤ **ਪਿੰਡਾ** (ਸਰੀਰ)

'ਗੁੰਨ੍ਹੀ ਹੋਈ ਮਿੱਟੀ, ਲੇਪ'; 'ਆਕ੍ਰਿਤੀ, ਦੇਹ' ਅਤੇ 'ਕੱਚੀ ਕੰਧ' ਦੀ ਪਰਸਪਰ ਸਾਂਝ ਲਈ ਟ.ਕ. *ਯੂਨਾ.* plaster, (ਗੁੰਨ੍ਹੀ ਹੋਈ ਮਿੱਟੀ, ਲੇਪ ਜਾਂ ਅਜਿਹਾ ਕੋਈ ਹੋਰ ਪਦਾਰਥ); ਸਬੰਧਤ plasma (ਆਕ੍ਰਿਤੀ, ਮੂਰਤੀ, ਸਰੀਰ, ਦੇਹ); plaste (ਕੱਚੀ ਕੰਧ)

**ਦੇਹਰਾ** ਸਮਾਧ 'ਤੇ ਬਣਿਆ ਮੰਦਰ; ਮੂਲ ਅਰਥ 'ਮਿੱਟੀ ਦੀ ਢੇਰੀ'; ਇਸ ਲਈ 'ਸਮਾਧ'; *ਸਿੰਧੀ* **ਡਿਹੁ**, ਟਿੱਲਾ; *ਗੁਜ.* **ਦੇਹਰੁੰ, ਦੇਰੁੰ**, ਦੋਹਰਾ — *ਸੰਸ.* dehi, ਮਿੱਟੀ ਦੀ ਢੇਰੀ, ਚਬੂਤਰਾ; ਧੁੱਸੀ; ਕਿਲੇ ਦੀ ਫਸੀਲ [√dih, ਲੇਪਣ ਕਰਨਾ; ਲੇਪਲੇ ਪਦਾਰਥ ਦੁਆਰਾ ਰਚਨਾ ਕਰਨਾ]

~**ਡੇਹਰੀ**, ਉਕਤ ਦਾ ਲਹਿੰਦੀ ਰੂਪ

⇒ **ਦੇਹਰੀ**

**ਨੋਟ.** ਮਹਾ.ਕੋਸ਼ ਮੁਜਬ **ਦੇਹਰਾ** ਦਾ ਨਿਰੁਕਤਕ ਅਰਥ ਅਜਿਹੀ ਥਾਂ ਹੈ, ਜਿੱਥੇ ਦੇਹ ਦਾ ਅੰਤ ਹੋਇਆ ਹੈ, ਜਦੋ ਕਿ ਟਰਨਰ ਅਨੁਸਾਰ ਉਕਤ ਸ਼ਬਦ deva-ghara ਤੇ ਆਧਾਰਤ ਹੈ

**ਦੇਹਰੀ** ਘਰ ਦਾ ਪ੍ਰਵੇਸ਼-ਦੁਆਰ, ਦਹਿਲੀਜ਼; ਇਤਿਹਾਸਕ ਤੌਰ ਤੇ 'ਪ੍ਰਵੇਸ਼ ਦੁਆਰ ਦੇ ਸਾਮ੍ਹਣੇ ਬਣਿਆ ਚਬੂਤਰਾ'; *ਪ੍ਰਾਕ.* **ਦੇਹਲੀ,** ਦਹਿਲੀਜ਼; *ਹਿੰਦੀ* **ਦੇਹਰੀ, ਦੇਹਲੀ** — *ਸੰਸ.* dehali, ਘਰ ਦਾ ਪ੍ਰਵੇਸ਼-ਦੁਆਰ; ਘਰ ਦੇ ਸਾਮ੍ਹਣੇ ਬਣਿਆ ਚਬੂਤਰਾ, "a raised terrace in front of the threshhold of the house" (ਦੇਖੋ ਮੋਨ.ਵਿ.)

⇒ **ਡਿਉਢੀ; ਡਿਉੜੀ**

**ਦੇਹੁੰ: ਦਿਵਸ**

**ਦੇਖਣਾ** ਧਿਆਨ ਦੇਣਾ, ਤੱਕਣਾ; *ਪ੍ਰਾਕ.* **ਦੱਖ-**; *ਸਿੰਧੀ* **ਡੇਖਣੁ;** *ਬੰਗਾ.* **ਦੇਖਾ;** *ਹਿੰਦੀ* **ਦੇਖਨਾ;** *ਮਰਾ.* **ਦੇਖਣੇ** — *ਸੰਸ.* diś, ਦੱਸਣਾ

⇒ **ਦਿੱਖ**

**ਦੇਗ** ਭੋਜਨ ਪਕਾਉਣ ਵਾਲਾ ਇਕ ਭਾਂਡਾ; ਲੰਗਰ; ਮੂਲ ਅਰਥ 'ਮਿੱਟੀ ਦਾ ਬਣਿਆ ਭਾਂਡਾ' — *ਫ਼ਾਰਸੀ* **ਦੇਗ,** ਭੋਜਨ ਤਿਆਰ ਕਰਨ ਦਾ ਵੱਡਾ ਭਾਂਡਾ; ਮੂਲ ਰੂਪ **ਦਿਜ,** ਮਿੱਟੀ ਦਾ ਭਾਂਡਾ; ਕੱਚੀ ਕੰਧ

\+ *ਅੰਗ.* ਵਲੋਂ *ਲਾਤ.* figuline, ਮਿੱਟੀ ਦਾ ਭਾਂਡਾ [*ਲਾਤ.* √fig, ਰੂਪ ਦੇਣਾ, ਘਾੜਤ ਕਰਨਾ]

⇒ **ਦੇਹ; ਦਿਹ**

**ਦੇਣਾ** ਹਵਾਲੇ ਕਰਨਾ; ਦਾਨ ਦੇਣਾ; *ਪ੍ਰਾਕ.* **ਦੇ-;** *ਹਿੰਦੀ* **ਦੇਨਾ;** *ਮਰਾ.* **ਦੇਣੇ** — *ਸੰਸ.* √dā, ਦੇਣਾ; *ਭਾਰੋਪੀ* √do, ਦੇਣਾ

~**ਦੇਵਣ** *(ਲਹਿੰ.)*, ਦੇਣਾ; *ਗੁਜ.* **ਦੇਵੁੰ**

\+ *ਫ਼ਾਰਸੀ* **ਦਾਦਨ,** ਦੇਣਾ [√**ਦਾ**]

\+ *ਰੂਸੀ* √dav, ਦੇਣਾ

\+ *ਲਾਤ.* √da, ਦੇਣਾ (ਟ.ਕ. *ਅੰਗ.* donate)

⇒ **ਦਿੱਤਾ**

**ਦੇਰ** ਅਵੇਰ, ਚਿਰ — *ਫ਼ਾਰਸੀ* **ਦੇਰ,** ਇੰਜ < **ਦਰੰਗ,** ਢਿੱਲ, ਦੇਰ; *ਜ਼ੰਦ.* daregha < darez (ਦੇਖੋ ਪਲੈਟਸ)

\+ *ਸੰਸ.* √drāgh, ਲੰਬਾ ਕਰਨਾ; ਲੰਬਾ ਹੋਣਾ; ਹੌਲੀ ਹੋਣਾ, ਦੇਰ ਹੋਣੀ, "to be long, tarry, delay"

⇒ **ਦਰਾਜ਼**

**ਦੇਵ** ਦੇਵਤਾ; ਮੂਲ ਅਰਥ 'ਅਕਾਸ਼ੀ ਜਾਂ ਨੂਰਾਨੀ ਹਸਤੀ' — *ਸੰਸ.* deva, ਦੇਵਤਾ [√div, ਚਮਕਣਾ; ਰੋਸ਼ਨ ਹੋਣਾ

ਆਦਿ]; ਟ.ਕ. diva, ਅਕਾਸ਼; ਦਿਨ; *ਭਾਰੋਪੀ* deiwos; √dei; ਦੇਖੋ ਵੈਬਸਟਰ

~ **ਦੇਉ,** ਦੇਵਤਾ; ਪਾਰਬ੍ਰਹਮ (ਟ.ਕ. "ਸੋਈ ਨਿਰੰਜਨਦੇਉ"; ਵਾਰ ਆਸਾ) — ਉਪਰੋਕਤ ਦਾ ਵਿਕਸਤ ਰੂਪ

+ *ਫਾਰਸੀ* **ਦੇਵ,** ਜਿੰਨ, ਦਾਨਵ; ਇਸ ਲਈ *ਪੰਜਾ.* **ਦੇ,** ਇੰਜ

+ *ਅੰਗ.* Tue, ਦੇਵਤਾ, ਜਿਵੇਂ Tuesday, Tue ਦੇਵਤੇ ਨੂੰ ਸਮਰਪਤ ਦਿਵਸ [*ਪੁਰਾ. ਅੰਗ.* Tiw, ਅਕਾਸ਼ ਅਤੇ ਯੁੱਧ ਦਾ ਦੇਵਤਾ]

+ *ਲਾਤ.* Deo, ਪਰਮਾਤਮਾ (ਟ.ਕ. *ਅੰਗ.* adieu, ਰੱਬ ਚਾਹੇ ਤਾਂ, ਅਲਵਿਦਾ < *ਫ੍ਰਾਂ.* ad, ਨੂੰ + Deus)

+ *ਯੂਨਾ.* Zeus, ਪੁਰਾਤਨ ਯੂਨਾਨ ਦਾ ਸਰਬੋਤਮ ਦੇਵਤਾ

⇒ **ਦੇਵਤਾ**

**ਦੇਵਤਾ** ਫਰਿਸ਼ਤਾ, ਅਕਾਸ਼ੀ ਹਸਤੀ — *ਸੰਸ.* devatā, ਦੇਵਤਾ, 'ਦੇਵਤਵ'; [deva + ਪਿਛੇ. tā]

+ *ਲਾਤ.* dietas (deit-), ਦੇਵਤਵ (ਟ.ਕ. *ਅੰਗ.* deity, ਦੇਵਤਾ, ਦੇਵੀ) [deo, ਦੇਵਤਾ + ਪਿਛੇ. t]

~ **ਦਿਉਤਾ,** ਉਪਰੋਕਤ **ਦੇਵਤਾ** ਦਾ ਵਿਕਸਤ ਰੂਪ

⇒ **ਦੇਵ**

**ਦੇਵਰ** (ਦਿਉਰ; ਦੇਰ), ਪਤੀ ਦਾ ਛੋਟਾ ਭਰਾ; *ਪ੍ਰਾਕ.* **ਦੇਵਰ, ਦਿਉਰ;** *ਸਿੰਧੀ* **ਡੇਰੁ;** *ਮਰਾ.* **ਦੇਰ, ਦੀਰ** — *ਸੰਸ.* devara, devṛ, ਇੰਜ; *ਭਾਰੋਪੀ* daiwer

+ *ਰੂਸੀ* dever, ਪਤੀ ਦਾ ਭਰਾ; *ਕ੍ਰੋਸ਼* dejever, ਸਰਬਾਲਾ; ਮੂਲ ਤੌਰ ਤੇ 'ਲਾੜੇ ਦਾ ਛੋਟਾ ਭਰਾ'

+ *ਲਾਤ.* lever, ਪਤੀ ਦਾ ਭਰਾ (ਟ.ਕ. *ਅੰਗ.* levirate, ਯਹੂਦੀਆਂ ਦੀ ਇਕ ਪ੍ਰਾਚੀਨ ਰੀਤੀ, ਜਿਸ ਅਨੁਸਾਰ ਜੀਵਤ ਭਰਾ ਨੂੰ ਸੁਵਰਗੀ ਭਰਾ ਦੀ ਬੇਉਲਾਦ ਵਿਧਵਾ ਨਾਲ ਵਿਆਹ ਕਰਾਉਣਾ ਪੈਂਦਾ ਹੈ

+ *ਯੂਨਾ.* daer, ਪਤੀ ਦਾ ਭਾਈ (ਟ.ਕ. *ਅੰਗ.* daer; ਦੇਖੋ ਵੈਬਸਟਰ ਡਿਕਸ਼ਨਰੀ); ਟ.ਕ. *ਪਸ਼ਤੋ* lewar, ਦੇਵਰ < ?

**ਨੋਟ. ਦੇਵਰ** ਦਾ ਇਤਿਹਾਸਕ ਅਰਥ ਆਪਣੇ ਬੜੇ ਭਰਾ ਦੀ ਪਤਨੀ, ਅਰਥਾਤ 'ਭਾਬੀ' ਨਾਲ ਖੇਡਣ ਵਾਲਾ, ਉਸ ਨਾਲ ਹਾਸਾ-ਮਖੌਲ ਜਾਂ ਦਿਲ-ਲਗੀ ਕਰਨ ਵਾਲਾ ਜਾਪਦਾ ਹੈ (ਜਿਵੇਂ ਲੋਕ-ਗੀਤਾਂ ਤੋਂ ਇਸ ਤੱਤ ਦੀ ਪੁਸ਼ਟੀ ਹੁੰਦੀ ਹੈ)। ਇਸ ਹਿਸਾਬ ਨਾਲ **ਦੇਵਰ** ਦਾ ਆਧਾਰ *ਸੰਸ.* √div ("to play, sport, joke"; ਦੇਖੋ ਮੋਨ.ਵਿਲ.) ਉਕਤ ਦਿਸ਼ਾ ਵਲ ਇਸ਼ਾਰਾ ਕਰਦਾ ਹੈ। ਇਸ ਦੇ ਨਾਲ ਹੀ *ਪੰਜਾ.* **ਨਣਦ** (ਪਤੀ ਦੀ ਭੈਣ) ਤੋਂ ਵੀ ਭਾਬੀ ਦਾ ਦਿਲ ਬਹਿਲਾਉਣ ਵਾਲੀ ਗੱਲ ਸਿੱਧ ਹੁੰਦੀ ਹੈ। ਮੋਨ.ਵਿਲ. ਅਨੁਸਾਰ devara ਦੀ ਨਿਰੁਕਤਕ ਵਿਆਖਿਆ ਇੰਜ ਮਿਲਦੀ ਹੈ: "prob. as the player, because he has less work to do than his elder brother" ਵਜੋਂ ਮਿਲਦੀ ਹੈ

**ਦੇਵੀ** ਦੇਵਤੇ ਦੀ ਇਸਤਰੀ — *ਸੰਸ.* devī, ਇੰਜ

+ *ਅੰਗ.* diva, ਸੰਗੀਤ-ਮੰਡਲੀ ਦੀ ਮੁੱਖ ਗਾਇਕਾ; ਮੂਲ ਅਰਥ 'ਦੇਵੀ' — *ਇਤਾ.* diva, ਦੇਵੀ < *ਲਾਤ.* dea, ਦੇਵੀ

~ **ਦੇਈ,** ਉਪਰੋਕਤ ਦਾ ਵਿਕਸਤ ਰੂਪ

⇒ **ਦੇਵ**

**ਦੈਨਿਕ** ਰੋਜ਼ਾਨਾ — *ਸੰਸ.* dainika, ਇੰਜ [dina, ਦਿਨ]

+ ਚੈਕ denik, ਰੋਜ਼ਾਨਾ ਅਖਬਾਰ [den, ਦਿਨ]; *ਕ੍ਰੋਸ਼* dnevnik, ਰੋਜ਼ਾਨਾ ਅਖਬਾਰ [dn ਵਲੋਂ den, ਦਿਨ]

**ਦੈਵੀ** ਦੇਵਤੇ ਸਬੰਧੀ; ਰੱਬੀ, ਇਲਾਹੀ (ਟ.ਕ. 'ਦੈਵੀ ਸ਼ਕਤੀ') — *ਸੰਸ.* daivya, daivyī, ਅਲੌਕਿਕ, ਖ਼ੁਦਾਈ, divine; ਰੱਬੀ ਸ਼ਕਤੀ; ਕਿਸਮਤ

⇒ **ਦਿਵ; ਦੇਵ**

**ਦੋ** ਤਿਨ ਤੋਂ ਇਕ ਘੱਟ; *ਪਾਲੀ* **ਦਵੇ;** *ਪ੍ਰਕਾ.* **ਦੋ;** *ਬੰਗਾ.* **ਦੁਇ** — *ਸੰਸ.* dvi, dvo, ਦੋ; *ਭਾਰੋਪੀ* dwou

+ *ਫ਼ਾਰਸੀ* **ਦੋ,** ਦੋ ਦੀ ਗਿਣਤੀ (ਟ.ਕ. 'ਦੁਆਬਾ', 'ਦੋ ਪਾਣੀ')

+ *ਅੰਗ.* two, ਦੋ; ਸਬੰਧਤ twi (ਜਿਵੇਂ twilight)

+ *ਰੂਸੀ* dva, ਦੋ; *ਚੈਕ.* dvi, ਇੰਜ

+ *ਲਾਤ.* duo, ਦੋ (ਟ.ਕ. *ਅੰਗ.* dual); *ਇਤਾ.* due, ਦੋ

+ *ਯੂਨਾ.* di, 'ਦੋ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. *ਅੰਗ.* dioxide, 'ਦੂੱਗਣਾ ਅਕਸਾਈਡ')

⇒ **ਦਵੈਤ; ਅਦੁਤੀ; ਦੀਪ; ਬੀਆ; ਬ**

**ਦੋਸ਼** ਪਾਪ, ਅਪਰਾਧ, ਐਬ; *ਪ੍ਰਾਕ.* **ਦੋਸ;** *ਬੰਗਾ.* **ਦੋਸ** — *ਸੰਸ.* dosha, ਐਬ, ਪਾਪ [√dush, ਬੁਰਾ ਵਰਤਾਉ ਕਰਨਾ]

~ **ਦੋਖ,** ਉਕਤ ਦਾ ਵਿਕਸਤ ਰੂਪ (ਟ.ਕ. "ਦੋਖ ਕਰਿ ਕਰਿ ਜੋਰੀ"; ਮ.5)

⇒ **ਡੋਹ** *(ਲਹਿੰ.)*, **ਦੁਸ਼ਟ**

**ਦੋਹਤਰੀ** *(ਲਹਿੰ.)* ਧੀ ਦੀ ਬੇਟੀ; *ਪ੍ਰਾਕ.* **ਦੋਹਿੱਤੀ;** *ਸਿੰਧੀ* **ਡੋਹਿਟਰੋ,** ਦੋਹਤਾ; *ਗੁਜ.* **ਦੁਹਿਤਰਾ, ਦਿਤਰ,** ਦੋਹਤਾ — *ਸੰਸ.* dauhitrī, ਬੇਟੀ ਦੀ ਧੀ [duhitṛ, ਬੇਟੀ]

+ *ਫ਼ਾਰਸੀ* **ਦੁਖਤਰ,** ਬੇਟੀ; ਸਮਾਨ **ਦੁਖਤ, ਦੁਖ**

+ *ਅੰਗ.* daughter, ਬੇਟੀ (ਪੁਰਾਤਨ ਰੂਪ dohtor, dohtra); *ਸਵੀਡੀ* dotter, ਬੇਟੀ

~ **ਦੋਹਤੀ,** ਉਕਤ **ਦੋਹਤਰੀ** ਦਾ ਵਿਕਸਤ ਰੂਪ

**ਦੋਜ਼ਖ** ਨਰਕ — *ਫ਼ਾਰਸੀ* **ਦੋਜ਼ਖ,** ਇੰਜ < *ਪੁਰਾ. ਫ਼ਾਰਸੀ* duzhkh, (ਦੇਖੋ ਪਲੈਟਸ)

+ *ਸੰਸ.* dūshaka, ਭ੍ਰਿਸ਼ਟਕਾਰੀ, ਪਾਪੀ, sinful, ਅਪਰਾਧੀ [√dush]

**ਦੋਂਦਾ** (ਡੰਗਰ), ਜਿਸ ਦੇ ਅਜੇ ਦੋ ਹੀ ਦੰਦ ਨਿਕਲੇ ਹੋਣ — *ਸੰਸ.* dvidanta, ਇੰਜ [dvi, ਦੋ + danta, ਦੰਦ]

+ *ਅੰਗ.* ਵਲੋਂ *ਲਾਤ.* bidental, ਦੋ ਦੰਦਾਂ ਵਾਲਾ [bi, ਦੋ < dvi + dent-, ਦੰਦ]

+ *ਅੰਗ.* ਵਲੋਂ *ਯੂਨਾ.* Diodon (ਦੰਦਾਂ ਦੀਆਂ ਦੋ ਪਾਲਾਂ ਵਾਲੀ) ਮੱਛੀ ਦੀ ਇਕ ਕਿਸਮ [*ਯੂਨਾ.* di, ਦੋ + odonto, ਦੰਦ]

**ਦੋਨਾ** ਜਲੰਧਰ ਦੁਆਬ ਦਾ ਇਕ ਖੇਤਰ; *ਹਿੰਦੀ* **ਦੋਨ,** ਦੋ ਦਰਿਆਵਾਂ ਦਾ ਸੰਗਮ, ਦੋ ਦਰਿਆਵਾਂ ਵਿਚਕਾਰਲੀ ਭੂਮੀ — *daunada, ਦੋ ਦਰਿਆਵਾਂ ਦੇ ਵਿਚਕਾਰਲਾ ਖੇਤਰ [dau < dvi, ਦੋ + nada, ਨਦੀ, ਦਰਿਆ]; ਦੇਖੋ ਟਰਨਰ

**ਦੌਰਾ** ਫੇਰਾ, ਚੱਕਰ, ਗਸ਼ਤ; ਅਫਸਰ ਦਾ ਨਿਰੀਖਣ ਲਈ ਜਾਣਾ (ਟ.ਕ. 'ਦੌਰਾ ਕਰਨਾ'); ਸਮੇਂ ਸਮੇਂ ਤੇ ਹੋਣ ਵਾਲੀ ਬੀਮਾਰੀ ਦਾ ਹਮਲਾ (ਟ.ਕ. 'ਮਿਰਗੀ ਦਾ ਦੌਰਾ') — *ਅਰਬੀ* **ਦੌਰਾ,** ਗਰਦਸ਼, ਚੱਕਰ, ਗੇੜ; ਸ਼ਰਾਬ ਦਾ ਦੌਰ [√**ਦਵਰ,** ਗੇੜਾ ਲਾਉਣਾ]; ਟ.ਕ. **ਦੌਰ,** ਚੱਕਰ, ਗੇੜ; ਸਮਾਂ; ਸ਼ਰਾਬ ਦੇ ਪਿਆਲੇ ਦਾ ਗੇੜ

~ **ਦੌਰਾਨ,** ਵਿਚਕਾਰ (ਟ.ਕ. 'ਇਸ ਦੌਰਾਨ') — *ਫ਼ਾਰਸੀ* ਵਲੋਂ *ਅਰਬੀ* **ਦੌਰਾਨ**

⇒ **ਦਾਇਰਾ**

**ਦੌਲਤ** ਮਾਲ ਧਨ (ਟ.ਕ. 'ਦੌਲਤਮੰਦ') — *ਅਰਬੀ* **ਦੌਲਤ,** ਮਾਲ, ਧਨ; ਭਾਗਵਾਨੀ, ਖ਼ੁਸ਼ਹਾਲੀ; ਹੋਰ ਅਰਥ 'ਰਾਜ, ਹਕੂਮਤ, ਸਰਕਾਰ' [√**ਦੂਵਲ**]; ਟ.ਕ. **ਦਿਵਲ,** ਹਕੂਮਤ (ਜਿਵੇਂ

**ਦਿਵਲ-ਏ-ਖਾਰਿਜਾ,** ਬਾਹਰਲੀਆਂ ਹਕੂਮਤਾਂ)
~ **ਦੌਲਤਖਾਨਾ,** ਅਮੀਰ ਆਦਮੀ ਦੇ ਰਹਿਣ ਦੀ ਥਾਂ, ਦੀਵਾਨਖਾਨਾ; (ਸ਼ਿਸ਼ਟਾਚਾਰ ਵਜੋਂ), ਸਮਰਿੱਧੀ ਦਾ ਸਥਾਨ — *ਫਾਰਸੀ* **ਦੌਲਤਖਾਨਾ,** ਇੰਜ
**ਨੋਟ.** ਟ.ਕ. **ਬਦੌਲਤ** (ਦੇ ਜ਼ਰੀਏ, ਦੇ ਕਾਰਨ); ਮੂਲ ਤੌਰ ਤੇ "by the good fortune of", ਇਸ ਲਈ (ਕਿਸੇ ਦੀ) ਕਿਰਪਾ ਦੁਆਰਾ; ਦੇ ਜ਼ਰੀਏ, ਦੇ ਕਾਰਨ [*ਫਾਰਸੀ* ਅਗੇ. **ਬ + ਦੌਲਤ**]

**ਦੌੜਨਾ** ਤੇਜ਼ੀ ਨਾਲ ਚੱਲਣਾ, ਨੱਸਣਾ; *ਪ੍ਰਾਕ.* **ਦਵ-;** *ਸਿੰਧੀ* **ਦਰੋੜਣੁ;** *ਬੰਗਾ.* **ਦੌੜਾ;** *ਉੜੀ* **ਦੌੜੀਬਾ;** *ਗੁਜ.* **ਦੋੜਵੂੰ;** — *ਸੰਸ.* √drav < √dru, ਦੌੜਨਾ (ਦੇਖੋ ਟਰਨਰ)

# ਧ

**ਧੱਸਣਾ** ਥੱਲੇ ਨੂੰ ਜਾਣਾ, ਖੁੱਭਣਾ; *ਹਿੰਦੀ* **ਧਸਨਾ;** *ਬੰਗਾ.* **ਧਸਾ,** ਡਿਗਣਾ; *ਉੜੀ.* **ਧਸਿਬਾ;** *ਮਰਾ.* **ਧਸਣੇਂ** — *ਸੰਸ.* √dhvaṁs, ਡਿਗ ਕੇ ਚੂਰ ਚੂਰ ਹੋਣਾ; ਡਿਗਣਾ; ਨਸ਼ਟ ਹੋਣਾ; ਸਮਾਨ √dhvas
⇒ **ਢੱਠਣਾ**

**ਧਜਾ** (ਧੁਜਾ), ਝੰਡਾ (ਟ.ਕ. "ਸਿਖਰਿ ਧਜਾ ਫਹਿਰਾਏ"; ਕਬੀਰ); ਮੂਲ ਤੌਰ ਤੇ 'ਬਾਂਸ ਨਾਲ ਬੱਧਾ ਕੱਪੜੇ ਦਾ ਟੋਟਾ, ਫਰੇਰਾ' — *ਸੰਸ.* dhvaj, ਝੰਡਾ
~ **ਧਜ** (ਧੱਜੀ), ਟੱਲੀ, ਲੀਰ (ਟ.ਕ. "ਪਾੜਿ ਪਟੋਲਾ ਧਜ ਕਰੀ"; ਫਰੀਦ); ਦੇਖੋ ਉੱਪਰ
~ **ਧੱਜ,** ਸਜਾਵਟ, ਠਾਠ; ਮੂਲ ਤੌਰ ਤੇ 'ਸੈਨਕਾਂ ਦਾ ਝੰਡਿਆਂ ਨਾਲ ਲੈਸ ਹੋਣਾ' (ਟ.ਕ. *ਸੰਸ.* dhvajavata, ਝੰਡੇ ਨਾਲ ਸੱਜਿਆ ਹੋਇਆ); **ਧਜੀਲਾ,** ਬਾਂਕਾ
⇒ **ਸੱਜ-ਧੱਜ**

**ਧਣ** *(ਲਹਿੰ.)* ਪਸ਼ੂ, ਮਾਲ ਡੰਗਰ — ਦੇਖੋ **ਧਨ**
~ **ਧਣਾਈ** *(ਲਹਿੰ.),* ਵਾਗੀ, ਪਾਲੀ
~ **ਧੱਣਵਾਲ** *(ਲਹਿੰ.),* ਵਾਗੀ, ਪਾਲੀ; *ਸਿੰਧੀ* **ਧਣਾਹੁ — ਧਣ,** ਜਿਵੇਂ ਉੱਪਰ + ਪਾਲ, ਪਾਲਕ
⇒ **ਧਨ**

**ਧੰਦਾ** ਕਿੱਤਾ, ਰੁਜ਼ਗਾਰ; ਬਖੇੜਾ; *ਸਿੰਧੀ* **ਧੰਧੋ,** ਕੰਮ; ਝਮੇਲਾ; *ਬੰਗਾ.* **ਧਾਂਦਾ;** *ਹਿੰਦੀ* **ਧੰਧਾ** — *ਸੰਸ.* dhandha, ਖਰਾਬੀ, ਵਿਗਾੜ, "indisposition" (ਦੇਖੋ ਮੋਨ.ਵਿਲ.); "awakwardness"
**ਨੋਟ. ਧੰਦੇ** ਦੀ ਨਿਰੁਕਤਕ ਵਿਆਖਿਆ ਲਈ ਦੇਖੋ ਟਰਨਰ

**ਧਨ** ਮਾਲ, ਦੌਲਤ; ਪਤਨੀ (ਟ.ਕ. "ਧਨ ਪਿਰੁ ਏਹਿ ਨ ਆਖੀਅਨਿ"; ਮ.3); *ਪ੍ਰਾਕ.* **ਧਣ;** *ਬੰਗਾ.* **ਧਨ,** ਮਾਲ-ਡੰਗਰ; *ਹਿੰਦੀ* **ਧਨ,** ਪਸ਼ੂ; *ਗੁਜ.* **ਧਨ,** ਵੱਗ — *ਸੰਸ.* dhana, ਦੌਲਤ
~ **ਧਨੀ,** ਅਮੀਰ, ਦੌਲਤਮੰਦ; ਸੁਆਮੀ, **ਪਤੀ;** *ਪ੍ਰਾਕ.* **ਧਨੀਆ** ਅਮੀਰ; *ਸਿੰਧੀ* **ਧਣੀ,** ਸੁਆਮੀ; *ਗੁਜ.* **ਧਣੀ** — *ਸੰਸ.* dhanin, ਧਨਵਾਨ
~ **ਧੰਨ,** ਸਲਾਹੁਣਯੋਗ (ਟ.ਕ. "ਧਨੁ ਵਾਪਾਰੀ ਨਾਨਕਾ ਜਿਨਾ ਨਾਮਧਨ ਖਟਿਆ"; ਮ.3) — *ਸੰਸ.* dhanya, ਧੰਨਵਾਨ, ਖੁਸ਼ਹਾਲ; ਸ਼ਲਾਘਾਯੋਗ, ਸ਼ੁੱਭ (ਟ.ਕ. dhanya-tithi, ਸ਼ੁੱਭ ਤਿਥੀ)
~ **ਧੰਨਵਾਦ,** ਸ਼ੁਕਰੀਆ — *ਸੰਸ.* dhanya-vāda, ਪਰਸ਼ੰਸਾ, ਸ਼ਲਾਘਾ; ਸ਼ੁਕਰੀਆ

**ਧਨੰਜੈ** ਧਨ ਨੂੰ ਜਿੱਤਣ ਵਾਲਾ, ਪਰਮਾਤਮਾ ਦੀ ਇਕ ਉਪਾਧੀ (ਟ.ਕ. "ਧਨੰਜੈ ਜਲਿ ਥਲਿ ਹੈ ਮਹੀਐ"; ਮ:5) — *ਸੰਸ.* dhan-ṃ-jaya, ਧਨ ਨੂੰ ਜਿੱਤਣ ਜਾਂ ਪ੍ਰਾਪਤ ਕਰਨ ਵਾਲਾ; ਅਰਜਨ ਦੀ ਇਕ ਉਪਾਧੀ [dhana, ਧਨ + jaya, ਜਿੱਤਣ ਵਾਲਾ; ਦੇਖੋ **ਜਿੱਤਣਾ**

**ਧਨੇਸ਼ੁ** ਚੌਧਰੀ, ਪੈਂਚ; ਸਿੱਧੜ — *ਸੰਸ.* dhaneśa, ਧਨ ਦਾ ਸੁਆਮੀ, ਕੁਬੇਰ [dhana, ਧਨ + īśa, ਸੁਆਮੀ]

**ਧੰਮਣਾ** *(ਲਹਿੰ.),* ਸੂਰਜ ਦਾ ਨਿਕਲਣਾ; ਸਮਾਂ ਗੁਜ਼ਰਨਾ; *ਸਿੰਧੀ* **ਧਾਵਣੁ,** ਧੌਂਕਣਾ; ਨਬਜ਼ ਦਾ ਦਮ ਮਾਰਨਾ; *ਗੁਜ.* **ਧਮਵੁੰ;** *ਕਸ਼.* **ਦਮੁਨ,** ਹਵਾ ਦਾ ਫਰਾਟਾ ਮਾਰਨਾ; ਅੱਗ ਮਘਾਉਣਾ — *ਸੰਸ.* √dham, ਫੂਕ ਮਾਰਨਾ, to blow; (ਸੰਖ) ਵਜਾਉਣਾ; (ਅੱਗ) ਮਘਾਉਣਾ
⇒ **ਧੰਮੀ**

**ਧੰਮਣੀ** ਨਾੜੀ (ਜੋ ਦਿਲ ਦੇ ਫੈਲਣ ਅਤੇ ਸੁੰਗੜਨ ਤੋਂ ਇਕ ਧੌਂਕਣੀ ਦੇ ਸਮਾਨ ਹੈ); ਹਵਾ ਧੌਂਕਣ ਦੀ ਨਲਕੀ — *ਸੰਸ.* dhamanī, ਨਾੜੀ; ਗਲਾ, ਗਰਦਨ; ਟ.ਕ. dhamana, ਧੌਂਕਣੀ [√dham, ਧੌਂਕਣਾ]

~ **ਧੌਣ,** ਗਰਦਨ — dhamanī ਦਾ ਵਿਕਸਤ ਰੂਪ

⇒ **ਧੌਂਕਣੀ**

**ਧੰਮਾ** *(ਲਹਿੰ.),* ਰੋਹਬ, ਦਬਦਬਾ; ਹੈਂਕੜ — *ਸੰਸ.* dhamana, ਧੌਂਕਣ ਦਾ ਭਾਵ [√dham, ਧੌਂਕਣਾ, ਫੂਕ ਮਾਰਨਾ]

\+ *ਫਾਰਸੀ* **ਦਮ,** ਸਾਹ; ਘੁਮੰਡ, ਹੰਕਾਰ [**ਦਮੀਦਨ,** ਧੌਂਕਣਾ, ਝੁੱਲਣਾ, ਨਿਕਲਣਾ, ਫੁੱਟਣਾ]; ਟ.ਕ. **ਦਮਾਨ,** ਫੁੰਕਾਰੇ ਮਾਰਨ ਵਾਲਾ, ਗੁੱਸੇ ਜਾਂ ਖੁਸ਼ੀ ਵਿਚ ਰੌਲਾ ਪਾਉਣ ਵਾਲਾ; ਤੁੰਦ, ਪਰਚੰਡ

**ਧੰਮੀ** *(ਲਹਿੰ.),* ਪਹੁਫੁਟਾਲਾ, ਸਵੇਰਾ (ਟ.ਕ. "ਉਤੋਂ ਹੋਈ ਧੰਮੀ ਦਹੀ ਨਹੀਂ ਜੰਮੀ"; ਪੋਠੋਹਾਰੀ ਅਖਾਣ); ਮੂਲ ਅਰਥ 'ਸਾਹ ਮਾਰਨਾ, ਫੂੰਕਣਾ, to blow, ਧੌਂਕਣਾ' ਇਸ ਲਈ 'ਖਿੜਨਾ, ਫੁੱਟ ਕੇ ਬਾਹਰ ਨਿਕਲਣਾ — *ਸੰਸ.* √dham, ਫੂਕ ਮਾਰਨਾ, ਫਰਾਟਾ ਮਾਰਨਾ·

\+ *ਫਾਰਸੀ* **ਦਮੀਦਨ,** ਸਾਹ ਲੈਂਦਾ; ਫੁੱਟਣਾ, ਫੁੱਟ ਕੇ ਬਾਹਰ ਨਿਕਲਣਾ; ਪਹੁਫੁਟਾਲਾ ਹੋਣਾ; **ਦਮੀਦਾ,** ਫੁੱਟਿਆ, ਖਿੜਿਆ, ਨਿਕਲਿਆ; ਸਵੇਰ, ਪਹੁਫੁਟਾਲਾ; ਟ.ਕ. **ਦਮ,** ਸਾਹ, ਫੂਕ

⇒ **ਧੌਂਕਣਾ; ਧੰਮਣਾ**

**ਨੋਟ.** ਉਕਤ *ਫਾਰਸੀ* **ਦਮੀਦਾ** [ਭੂ.ਕਿਰ. ਵਲੋਂ √**ਦਮ**]; ਸਜਾਤੀ *ਸੰਸ.* dhamita [ਭੂ.ਕਿਰ. ਵਲੋਂ √dham]

**ਧਰ** 'ਚੁੱਕਣ ਵਾਲਾ, ਧਾਰਨ ਕਰਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਕਲਗੀਧਰ') — *ਸੰਸ.* dhara, ਇੰਜ [√dhar, ਧਾਰਨ ਕਰਨਾ; ਚੁੱਕਣਾ; ਪਕੜਨਾ; ਸਮਾਨ √dhṛ]

~ **ਧਰ,** ਪ੍ਰਿਥਵੀ; ਮੂਲ ਅਰਥ 'ਢੋਹ, ਆਧਾਰ, support', ਅਰਥਾਤ ਜੀਵ, ਜੰਤੂਆਂ ਅਤੇ ਪਦਾਰਥਾਂ ਆਦਿ ਦਾ ਆਧਾਰ (ਟ.ਕ. "ਜਿਨਿ ਧਰ ਸਾਜੀ ਗਗਨ"; ਮ.1) — *ਸੰਸ.* dharā, ਪ੍ਰਿਥਵੀ

⇒ **ਧਾਰ; ਧਰਤੀ**

**ਧਰਣੀ** ਪ੍ਰਿਥਵੀ (ਟ.ਕ. "ਧਰਣਿ ਗਗਨ ਨਹਿ ਦੇਖਉ ਦੋਇ"; ਮ.1) — *ਸੰਸ.* dharaṇi, ਧਰਤੀ; ਧਰਤੀ ਦਾ ਮਾਨਵੀਕ੍ਰਿਤ ਰੂਪ [√dhar, ਚੁੱਕਣਾ, ਪਕੜਨਾ, ਧਾਰਨ ਕਰਨਾ]

~ **ਧਰਣੀਧਰ,** ਪ੍ਰਿਥਵੀ ਨੂੰ ਧਾਰਨ ਕਰਨ ਵਾਲਾ; ਕਰਤਾਰ ਦੀ ਇਕ ਉਪਾਧੀ (ਟ.ਕ. "ਧਰਣੀਧਰ ਤਿਆਗਿ ਨੀਚਕੁਲ ਸਵੇਹਿ"; ਮ.1) — *ਸੰਸ.* dharaṇi-dhara, ਧਰਤੀ ਨੂੰ ਧਾਰਨ ਕਰਨ ਵਾਲਾ; ਵਿਸ਼ਣੂ ਅਤੇ ਸ਼ਿਵ ਦੀ ਉਪਾਧੀ; ਸ਼ੇਸ਼ ਨਾਗ; ਰਾਜਾ [dharaṇi + dhara, ਧਾਰਨ ਕਰਨ ਵਾਲਾ]

⇒ **ਧਰਤੀ**

**ਧਰਤਾ** ਧਾਰਨ ਕਰਨ ਵਾਲਾ, ਪਾਲਣ ਵਾਲਾ (ਟ.ਕ. "ਤੂੰ ਆਪਿ ਕਰਤਾ ਸਭ ਸ੍ਰਿਸਟਿ ਧਰਤਾ"; ਮ.5) ਹੋਰ ਦੇਖੋ **ਕਰਤਾ ਧਰਤਾ** — *ਸੰਸ.* dhartri, ਧਾਰਨ ਕਰਨ ਵਾਲਾ, ਰੱਖਿਆ ਕਰਨ ਵਾਲਾ [√dhar, ਧਾਰਨ ਕਰਨਾ, ਪਕੜਨਾ]

⇒ **ਧਰਤੀ; ਧਰਨਾ**

**ਧਰਤੀ** ਪ੍ਰਿਥਵੀ; ਮੂਲ ਅਰਥ 'ਵਿਸ਼ਵ ਦਾ ਆਧਾਰ, ਟੇਕ'; *ਸਿੰਧੀ, ਗੁਜ.* **ਧਰਤੀ** — *ਸੰਸ.* dharitri, ਪ੍ਰਿਥਵੀ [√dhar, ਚੁੱਕਣਾ, ਪਕੜਨਾ, ਧਾਰਨ ਕਰਨਾ]

⇒ **ਧਰ; ਧਰਨਾ**

**ਧਰਨ** ਧੁੰਨੀ ਦੀ ਨਾੜ, ਜਿਸ ਦੇ ਆਪਣੀ ਥਾਂ ਤੋਂ ਹਿੱਲ ਜਾਣ ਨਾਲ ਬੜੀ ਪੀੜ ਹੁੰਦੀ ਹੈ (ਟ.ਕ. 'ਧਰਨ ਪੈਣੀ') — *ਸੰਸ.* dharaṇī, ਨਾੜੀ; ਦੇਖੋ ਟਰਨਰ [√dhar, ਧਾਰਨ ਕਰਨਾ]

**ਧਰਨਾ** ਰੱਖਣਾ, ਟਿਕਾਉਣਾ; ਸਬਜ਼ੀ ਆਦਿ ਪਕਾਉਣ ਲਈ ਚੁੱਲ੍ਹੇ ਤੇ ਰੱਖਣਾ — *ਸੰਸ.* √dhar, ਰੱਖਣਾ, ਟਿਕਾਉਣਾ,

ਪਕੜਣਾ; ਰੋਕਣਾ, ਕਾਬੂ ਪਾਉਣਾ; ਸਮਾਨ √dhṛ

⇒ **ਧਰ, ਧਰਤੀ; ਧਾਰ; ਧਰਤਾ; ਧਰਮ**

**ਧਰਮ** ਮਜ਼ਬ, ਦੀਨ, ਮਤ; ਨਿਆਂ, ਸਚਾਈ, ਈਮਾਨਦਾਰੀ, ਕਰਤੱਵ — *ਸੰਸ.* dharma, ਜੋ ਸਥਾਪਤ ਤੇ ਦਰਿੜ੍ਹ ਹੈ, ਪੱਕਾ, ਅਟੱਲ, firm, steadfast; ਫੁਰਮਾਨ, ਹੁਕਮ; ਨੈਤਿਕ ਆਚਰਨ, ਸ਼ੁੱਭ ਕਰਮ; ਕਰਤੱਵ; ਵਿਧਾਨ (ਦੇਸ ਦੀ) ਰੀਤ, ਦਸਤੂਰ; ਈਸ਼ਵਰ ਭਗਤੀ; ਯੋਗ; ਖਾਸੀਅਤ, ਗੁਣ (ਜਿਵੇਂ ਅੱਗ ਦਾ ਧਰਮ ਜਲਾਉਣਾ ਹੈ) [√dhṛ, ਪੱਕੇ ਰਹਿਣਾ, ਪਕੜਣਾ, ਧਾਰਨ ਕਰਨਾ]

⇒ **ਧਰਨਾ**

**ਧਰਮਸ਼ਾਲਾ** ਸਰਾਂ; ਧਾਰਮਕ ਅਸਥਾਨ — *ਸੰਸ.* dharma-śāla, ਜਿਥੇ ਧਰਮਾਰਥ ਭੋਜਨ ਦਿੱਤਾ ਜਾਵੇ, ਲੰਗਰਖਾਨਾ; ਕੋਈ ਧਾਰਮਕ ਅਸਥਾਨ; ਅਦਾਲਤ [dharma, ਧਰਮ + śāla, ਸ਼ਾਲਾ]

~ **ਧਰਮਦੁਆਰ,** ਨਿਆਂ ਦਾ ਦੁਆਰਾ, ਨਿਆਂ ਦਾ ਦਰਬਾਰ, court of justice (ਟ.ਕ. "ਗਾਵੈ ਰਾਜਾ ਧਰਮੁ ਦੁਆਰੇ"; ਜਪ.) — ਧਰਮ + ਦੁਆਰ < *ਸੰਸ.* dvāra; ਸਜਾਤੀ *ਰੂਸੀ* dvor, ਕਚਹਿਰੀ, ਸ਼ਾਹੀ ਦਰਬਾਰ, ਦੀਵਾਨ

⇒ **ਦੁਆਰ; ਗੁਰਦੁਆਰਾ**

**ਨੋਟ. ਧਰਮਦੁਆਰ** ਦਾ ਦੂਜਾ ਅੰਸ਼ (**ਦੁਆਰ**) ਅਤੇ *ਫਾਰਸੀ* **ਬਾਰ-ਗਾਹ** (ਸ਼ਾਹੀ ਮਹੱਲ; ਕਚਹਿਰੀ; ਦਰਬਾਰ, ਦੀਵਾਨਖਾਨਾ) ਦਾ ਪਹਿਲਾ ਅੰਸ਼ (**ਬਾਰ**) ਸਜਾਤੀ ਸ਼ਬਦ ਹਨ (ਇਥੇ **ਗਾਹ** ਦਾ ਅਰਥ ਜਗ੍ਹਾ ਜਾਂ ਸਥਾਨ ਹੈ)

**ਧਰਮਰਾਜ** ਯਮਰਾਜ, ਯਮ — *ਸੰਸ.* dharma-rāja, 'ਨਿਆਂ ਦਾ ਰਾਜਾ, ਅਦਲੀ ਰਾਜਾ, ਯਮ [dharma, ਨਿਆਂ ਆਦਿ + rāja, ਰਾਜਾ]

**ਧਰੇਕ** *(ਲਹਿੰ.),* ਇਕ ਬਿਰਛ ਦਾ ਨਾਂ; ਦੇਖੋ **ਡੇਕ**

~ **ਧਰਕੋਨਾ** *(ਲਹਿ.),* ਧਰੇਕ ਦਾ ਫਲ; ਸਮਾਨ **ਧਰਕੇਨੂੰ;** ਦੇਖੋ **ਡਕਾਨੂੰ**

**ਧਰੂੰ** ਇਕ ਤਾਰੇ ਦਾ ਨਾਂ, ਕੁਤਬੀ ਤਾਰਾ, Pole Star (ਟ.ਕ. 'ਧਰੂੰ ਤਾਰਾ'); ਇਕ ਭਗਤ ਦਾ ਨਾਂ — *ਸੰਸ.* dhruva, ਇਕ ਤਾਰੇ ਦਾ ਨਾਂ (ਟ.ਕ. dhruva-tārā, ਧਰੂੰ ਤਾਰਾ); ਹੋਰ ਅਰਥ 'ਪੱਕਾ, ਸਥਿਰ, ਅੱਟਲ, ਸਦੀਵੀ [√dhru, ਸਥਿਰ ਹੋਣਾ]

⇒ **ਧੁਰਾ**

**ਧਰੋਹ** (ਧ੍ਰੋਹ), ਦਵੈਤ ਭਾਵ, ਈਰਖਾ (ਟ.ਕ. "ਧ੍ਰੋਹ ਮੋਹ ਮਿਟਨਾਈ; ਬਾਵਨ); ਉਪੱਦਰ, ਬਗ਼ਾਵਤ; ਬੇਵਫਾਈ, ਛਲ — *ਸੰਸ.* droha, ਦਵੇਖ, ਵੈਰ, ਈਰਖਾ; ਵਿਦ੍ਰੋਹ, ਉਪੱਦਰ, ਵਿਸ਼ਵਾਸ਼ਘਾਤ; ਸਮਾਨ drogha [√druh, ਧੋਖਾ ਦੇਣਾ]

+ *ਫਾਰਸੀ* **ਦਰੋਗ,** ਝੂਠ; ਝੂਠੀ ਕਸਮ

~ **ਧਰੋਹੀ,** ਦਗਾ ਕਰਨ ਵਾਲਾ, ਬਾਗ਼ੀ (ਟ.ਕ. 'ਦੇਸ਼-ਧਰੋਹੀ) — *ਸੰਸ.* drohin, ਮੰਦਭਾਵੀ

⇒ **ਧੋਖਾ; ਦ੍ਰੋਹ; ਧੋਹ**

**ਧਵਲ** ਬੈਲ, ਜਿਸ ਨੇ ਪ੍ਰਿਥਵੀ ਨੂੰ ਆਪਣੇ ਸਿੰਗਾਂ ਤੇ ਧਾਰਨ ਕੀਤਾ ਹੈ (ਟ.ਕ. "ਧਵਲੈ ਉਪਰਿ ਕੇਤਾ ਭਾਰੁ?"; ਜਪੁ.) — *ਸੰਸ.* dhavala, ਚਿੱਟਾ

⇒ **ਧੌਲਰ: ਧੌਲਾ**

**ਧੜਾ** ਤੱਕੜੀ ਦੇ ਦੋਨਾਂ ਪੱਲਿਆਂ ਨੂੰ ਬਰਾਬਰ ਕਰਨ ਲਈ ਝੁਕਦੇ ਪੱਲੇ ਵਿਚ ਪਾਈ ਹੋਈ ਕੋਈ ਚੀਜ਼ (ਟ.ਕ. 'ਧੜਾ ਕਰਨਾ'); ਪਾਰਟੀ, ਧਿਰ (ਤੱਕੜੀ ਦੇ ਦੋ ਪੱਲਿਆਂ ਦੀ ਦ੍ਰਿਸ਼ਟੀ ਤੋਂ) — *ਸੰਸ.* dhaṭa, ਤੱਕੜੀ

⇒ **ਧੜੀ**[1]

**ਧੜੀ**[1] ਆਮ ਤੌਰ ਤੇ ਪੰਜ ਸੇਰ ਦਾ ਭਾਰ ਜਾਂ ਵੱਟਾ; *ਸਿੰਧੀ* **ਧੜੋ,** ਪੰਜ ਸੇਰ ਦਾ ਤੋਲ; *ਬੰਗਾ.* **ਧਾੜਾ;** *ਹਿੰਦੀ* **ਧੜਾ,** ਪਾਸਕੂ; **ਧੜੀ,** ਪੰਜ ਸੇਰ ਦਾ ਤੋਲ; *ਮਰਾ.* **ਧਡਾ,** ਦਸ ਸੇਰ ਦਾ ਤੋਲ, **ਧਡੀ,** ਪਾਸਕੂ —

*ਸੰਸ.* dhaṭaka, ਇਕ ਤੋਲ ਵਿਸ਼ੇਸ਼, 42 ਰੱਤੀ-ਭਰ ਤੋਲ

**ਧੜੀ**[2] *(ਲਹਿੰ.)*, ਗੋਟੇ ਕਿਨਾਰੀ ਦੀ ਕੰਨੀ, ਮਗਜ਼ੀ (ਟ.ਕ. "ਸਾਚੁ ਧੜੀ ਧਨ ਮਾਂਡੀਐ"; ਮ.5); (ਵਿਆਹੁਤਾ) ਇਸਤਰੀ ਦੀਆਂ ਪੁੜਪੁੜੀਆਂ ਉੱਤੇ ਗੁੰਦੇ ਹੋਏ ਵਾਲ; ਮੂਲ ਅਰਥ 'ਪਾਸਾ' — **ਧੜਾ,** ਪਾਸਾ, ਧਿਰ; ਦੇਖੋ **ਧੜੀ**[1]

**ਧ੍ਰਾਪਣਾ** ਪ੍ਰਸੰਨ ਹੋਣਾ, ਸੰਤੁਸ਼ਟ ਹੋਣਾ (ਟ.ਕ. "ਬਿਨੁ ਸੰਗਤਿ ਸਾਧ ਨ ਧ੍ਰਾਪੀਆ"; ਮ.1); *ਸਿੰਧੀ* **ਧਰਾਪਣੁ** — *ਸੰਸ.* √dhrāp < √dhrai, ਸੰਤੁਸ਼ਟ ਹੋਣਾ

~ **ਧਾਪਣਾ,** ਸੰਤੁਸ਼ਟ ਹੋਣਾ — ਉਪਰੋਕਤ ਦਾ ਵਿਕਸਤ ਰੂਪ

**ਧਾ** ਰੱਖਣਾ, ਧਰਨਾ — *ਸੰਸ.* dhā, ਰੱਖਣਾ, ਧਰਨਾ; ਬਣਾਉਣਾ, ਰਚਨਾ ਕਰਨਾ; *ਭਾਰੋਪੀ* √dhe

+ *ਅੰਗ.* do, ਕਰਨਾ, ਬਣਾਉਣਾ; (ਪ੍ਰਾ.) ਰੱਖਣਾ, ਧਰਨਾ

+ *ਯੂਨਾ.* √the, ਰੱਖਣਾ, ਧਰਨਾ (ਟ.ਕ. *ਅੰਗ.* thesis, 'ਜੋ ਕੁਝ ਅੱਗੇ ਪੇਸ਼ ਕੀਤਾ ਗਿਆ ਹੈ')

⇒ **ਉਦਧਿ; ਨਿਧੀ; ਵਿਧੀ; ਸੰਧੀ; ਸੰਧਿਆ; ਪ੍ਰਧਾਨ; ਧਾਈ**

**ਧਾਈ** ਪਾਲਣ ਪੋਸਣ ਵਾਲੀ, ਦਾਈ; ਮਾਤਾ; *ਪਾਲੀ* **ਧਾਤੀ;** *ਉੜੀ.* **ਧਾਈ,** ਦਾਈ; ਦਾਸੀ — *ਸੰਸ.* dhātrī, ਪਾਲਣ ਵਾਲੀ, ਦਾਈ, ਖਿਡਾਵੀ; ਮਾਤਾ [√dhā, ਰੱਖਣਾ; ਰਚਨਾ ਕਰਨਾ]

+ *ਅੰਗ.* ਵਲੋਂ *ਯੂਨਾ.* Thetis, ਐਕੀਲੇਸ ਦੀ ਮਾਤਾ ਦਾ ਨਾਂ; ਮੂਲ ਅਰਥ 'ਧਾਰਨ ਕਰਨ ਵਾਲੀ, ਗ੍ਰਹਿਣ ਕਰਨ ਵਾਲੀ' [√the, ਰੱਖਣਾ, ਧਰਨਾ]

**ਧਾਨ**[1] ਛਿਲਕੇ ਸਮੇਤ ਚਾਵਲ; *ਗੁਜ.* **ਧਾਨ,** ਅਨਾਜ; *ਬੰਗਾ.* **ਧਾਨ** — *ਸੰਸ.* dhāna, ਅਨਾਜ, ਦਾਣੇ ਵਿਸ਼ੇਸ਼ ਕਰਕੇ ਭੁੱਜੇ ਹੋਏ (ਰਿ.ਵੇ.); ਟ.ਕ. dhānyā, ਅਨਾਜ, ਦਾਣੇ; ਚਾਵਲ

+ *ਫਾਰਸੀ* **ਦਾਨਾ,** ਅਨਾਜ ਦਾ ਕਿਣਕਾ, ਦਾਣਾ

~ **ਧਾਣਾਂ** *(ਲਹਿੰ.)*, ਫਲੀਆਂ ਵਿਚ ਭੁੱਜੇ ਹੋਏ ਛੋਲੇ ਆਦਿ, ਹੋਲਾਂ (ਟ.ਕ. 'ਧਾਣਾਂ ਭੁੰਨਣੀਆਂ'); *ਗੁਜ.* **ਧਾਣੀ,** ਭੁੱਜੇ ਹੋਏ ਦਾਣੇ — ਉਪਰੋਕਤ ਦਾ ਇਕ ਭੇਦ

**ਧਾਨ**[2] (ਧਾਨੀ), 'ਪਾਤਰ ਜਾਂ ਧਾਰਕ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਰਾਜਧਾਨੀ'); *ਪਾਲੀ* **ਧਾਨ,** ਪਾਤਰ (ਵਿਸ਼ੇਸ਼ ਕਰਕੇ ਸੁਆਹ ਲਈ) — *ਸੰਸ.* dhāna, ਸਮਾਸ ਵਿਚ 'ਪਾਤਰ' ਦਾ ਸੂਚਕ ਪਿਛੇਤਰ (ਟ.ਕ. 'agni-dhāna')

+ *ਫਾਰਸੀ* **ਦਾਨ** (ਦਾਨੀ), ਸਮਾਸ ਵਿਚ 'ਪਾਤਰ' ਦਾ ਸੂਚਕ ਰੂਪ (ਟ.ਕ. 'ਕਲਮਦਾਨ'; 'ਸੁਰਮੇਦਾਨੀ')

**ਨੋਟ. ਇਲਮਦਾਨ** ਵਿਖੇ ਮਿਲਦਾ **ਦਾਨ** ਉਪਰੋਕਤ **ਦਾਨ** ਤੋਂ ਅੱਡ ਹੈ

**ਧਾਪਣਾ: ਧ੍ਰਾਪਣਾ**

**ਧਾਰ**[1] ਦੁੱਧ ਚੋਣ ਦਾ ਭਾਵ (ਟ.ਕ. 'ਧਾਰ ਕੱਢਣਾ'); ਤਤੀਹਰੀ, ਧਰਾਲ; ਪਰਬਤ-ਮਾਲਾ (ਟ.ਕ. 'ਧੌਲੀ-ਧਾਰ'; 'ਬਾਈ ਧਾਰਾਂ ਦੇ ਰਾਜੇ') — *ਸੰਸ.* dhārā, ਪਾਣੀ ਦਾ ਵਹਿਣ; ਲੜੀ, ਕਤਾਰ, ਲਾਈਨ (ਟ.ਕ. 'vana-dhārā, ਬਿਰਛਾਂ ਦੀ ਕਤਾਰ); ਪਰਬਤ-ਮਾਲਾ

~ **ਧਾਰੀ,** ਲੀਕ, ਕੱਪੜੇ ਤੇ ਬਣੀ ਫੱਟੀ (ਟ.ਕ. 'ਧਾਰੀਦਾਰ ਕੱਪੜਾ')

⇒ **ਮੂਸਲਾਧਾਰ**

**ਧਾਰ**[2] (ਧਾਰੀ), ਧਾਰਨ ਕਰਨ ਵਾਲਾ' ਦਾ ਸਮਾਸੀ ਰੂਪ (ਟ.ਕ. "ਜਟਾ-ਧਾਰੀ'; 'ਸਹਿਜਧਾਰੀ') — *ਸੰਸ.* dhāra, ਇੰਜ [dhā, ਰੱਖਣਾ, ਧਾਰਨ ਕਰਨਾ]

⇒ **ਧਰਨਾ; ਦਾਰ**

**ਧਾਰਨਾ** ਪਹਿਨਣਾ; ਫੜਨਾ, ਥੰਮਣਾ, ਰੱਖਣਾ, ਧਰਨਾ; ਅਪਨਾਉਣਾ (ਟ.ਕ. 'ਗੁਰੂ ਧਾਰਨਾ') — *ਸੰਸ.* √dhar, ਧਾਰਨ ਕਰਨਾ, ਪਕੜਨਾ

+ *ਫਾਰਸੀ* **ਦਾਸ਼ਤਨ** (√ਦਾਸ਼),

ਰੱਖਣਾ [*ਜ਼ੰਦ,* dar; ਦੇਖੋ ਪਲੈਟਸ]; ਟ.ਕ. **ਦਾਰ,** 'ਧਾਰਨ ਕਰਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ; ਦੇਖੋ **ਧਾਰ**
⇒ **ਧਰਨਾ**

**ਧਾਵਣਾ** ਦੌੜਣਾ, ਇਕ ਥਾਂ ਨਾਂ ਟਿਕਣਾ (ਟ.ਕ. "ਮਨ ਮੇਰੋ ਧਾਵਨ ਤੇ ਛੁਟਿਓ"; ਮ.9) — *ਮਰਾ.* **ਧਾਵਣ,** ਪਿੱਛੇ ਦੌੜਣਾ; *ਸੰਸ.* √dhāv, ਦੌੜਣਾ
~ **ਧਾਵਾ,** ਹੱਲਾ, ਹਮਲਾ (ਟ.ਕ. 'ਧਾਵਾ ਕਰਨਾ'); *ਹਿੰਦੀ* **ਧਾਵਾ;** *ਮਰਾ.* **ਧਾਵ,** ਦੌੜ — *ਸੰਸ.* dhāvana, ਹਮਲਾ, ਹੱਲਾ
~ **ਧਾਉਣਾ,** ਦੌੜਣਾ, ਜਲਦੀ ਜਾਣਾ; ਧਾਵਾ ਕਰਨਾ (ਟ.ਕ. 'ਧਾ ਕੇ ਮਿਲਣਾ'); "ਧਾਇਓ ਰੇ ਮਨ ਦਹਦਿਸਿ ਧਾਇਓ"; ਮ.5 — **ਧਾਵਣਾ** ਦਾ ਵਿਕਸਤ ਰੂਪ
~ **ਧਾਈ,** ਹੱਲ, ਧਾਵਾ (ਟ.ਕ. "ਦੂਤ ਮਾਰੇ ਕਰਿ ਧਾਈ ਹੇ"; ਮ.5); ਹੋਰ ਅਰਥ 'ਕਾਹਲੀ' — ਉਪਰੋਕਤ **ਧਾਵਾ (ਧਾਵ-)** ਦਾ ਵਿਕਸਤ ਰੂਪ

**ਧਾਵਨ** ਧੋਣ ਦਾ ਭਾਵ; ਜਲ, ਸਾਬਨ ਆਦਿ, ਜਿਸ ਨਾਲ ਵਸਤਰ ਧੋਤੇ ਜਾਣ — *ਸੰਸ.* dhāvana, ਧੋਣ [√dhāv, ਧੋਣਾ]; ਟ.ਕ. dhāvaka, ਕੱਪੜੇ ਧੋਣ ਵਾਲਾ, ਧੋਬੀ
⇒ **ਧੋਪਣਾ**

**ਧਾੜ** ਡਾਕਾ, ਭੀੜ, ਲੁਟੇਰਿਆਂ ਦਾ ਗਰੋਹ (ਟ.ਕ. 'ਮਾਰ ਧਾੜ'); *ਸਿੰਧੀ* **ਧਾੜ,** ਡਾਕਾ; *ਹਿੰਦੀ* **ਧਾੜ;** *ਗੁਜ.* **ਧਾੜ,** ਡਾਕਾ
⇒ **ਧਾੜਾ; ਧਾੜਵੀ**

**ਧਾੜਾ** ਡਾਕੂਆਂ ਦਾ ਹੱਲਾ, ਡਾਕਾ (ਟ.ਕ. 'ਧਾੜਾ ਮਾਰਨਾ'); *ਪ੍ਰਾਕ.* **ਧਾਡੀ;** *ਸਿੰਧੀ* **ਧਾੜੋ;** *ਹਿੰਦੀ* **ਧਾੜ;** *ਗੁਜ.* **ਧਾੜ;** *ਮਰਾ.* **ਧਾਡ** — *ਸੰਸ.* dhāṭi, ਹਮਲਾ
~ **ਧਾੜਵੀ,** ਡਾਕੂ; *ਸਿੰਧੀ* **ਧਾੜਾਈ;** *ਗੁਜ.* **ਧਾੜੂ,** ਡਾਕੂਆਂ ਦੀ ਟੋਲੀ
⇒ **ਧਾੜ**

**ਧਿਆਨ** ਵਿਚਾਰ; ਖਿਆਲ; ਸਿਮਰਨ, ਚਿੰਤਨ — *ਸੰਸ.* dhyāna, ਸੋਚ, ਵਿਚਾਰ; ਚਿੰਤਨ [√dhyai, ਸੋਚਣਾ, ਵਿਚਾਰਨਾ]
~ **ਧਿਆਉਣਾ,** ਚਿੰਤਨ ਕਰਨਾ, ਸਿਮਰਨ ਕਰਨਾ — ਉਪਰੋਕਤ ਤੇ ਆਧਾਰਤ

**ਧਿੱਕਾਰ** ਫਿਟਕਾਰ, ਲਾਅਨਤ; *ਸਿੰਧੀ* **ਧਿਕਾਰ** — **ਤ੍ਰਿਸਕਾਰ** ਦਾ ਬਦਲਿਆ ਰੂਪ; ਦੇਖੋ **ਤ੍ਰਿਸਕਾਰ**

**ਧਿਤ** ਰੱਖਿਆ, ਧਰਿਆ — *ਸੰਸ.* dhita; ਭੂ.ਕਿਰ. ਵਲੋਂ √dhā, ਰੱਖਣਾ, ਧਰਨਾ
+ *ਅੰਗ.* did, ਭੂਤਕਾਲ ਅਤੇ ਭੂ. ਕਿਰ. ਵਲੋਂ do
+ *ਯੂਨਾ.* thetos (thet-), ਰੱਖਿਆ ਗਿਆ, ਧਰਿਆ ਗਿਆ
⇒ **ਹਿਤ; ਨਿਹਿਤ**

**ਧੀ** ਬੇਟੀ; *ਪਾਲੀ* **ਧੀਤਾ;** *ਸਿੰਧੀ* **ਧਿਆ;** *ਗੁਜ.* **ਧੀ;** *ਬਿਹਾ.* **ਧੀ;** — *ਸੰਸ.* duhitṛ, ਧੀ, ਬੇਟੀ
~ **ਧੇਤਾ** *(ਲਹਿੰ.),* ਧੀ ਵਾਲਿਆਂ ਦਾ; **ਧੇਤੇ;** ਲੜਕੀ ਦੇ ਵਿਆਹ ਸਮੇਂ ਉਸ ਦੇ ਰਿਸ਼ਤੇਦਾਰਾਂ ਦਾ ਮੇਲ; *ਸਿੰਧੀ* **ਧੇਤੋ;** ਬੇਟੀ ਦਾ ਹੋਣਾ — *ਸੰਸ.* duhitṛtva, ਬੇਟੀਪਣ (ਦੇਖੋ ਟਰਨਰ)

**ਧੀਰ** ਧੀਰਜ ਵਾਲਾ, ਸ਼ਾਂਤ (ਟ.ਕ. "ਸਾਚਿ ਨਾਮਿ ਮਨ ਧੀਰ"; ਮ.3) — *ਸੰਸ.* dhīra, ਸ਼ਾਂਤ, ਗੰਭੀਰ; ਬਹਾਦੁਰ; ਬੁੱਧੀਮਾਨ
~ **ਧੀਰਜ,** ਮਨ ਦਾ ਟਿਕਾਉ — *ਸੰਸ.* dhīrya, ਇੰਜ
~ **ਧੀਜ** — ਉਕਤ ਦਾ ਵਿਕਸਤ ਰੂਪ; ਇਸ ਲਈ **ਧੀਜਣਾ,** ਧੀਰਜ ਕਰਨਾ (ਟ.ਕ. "ਕਹਿਣਿ ਸੁਨਣਿ ਨ ਧੀਜਏ"; ਮ.1) — ਟ.ਕ. *ਸੰਸ.* dhīrayati, ਧੀਰਜ ਕਰਦਾ ਹੈ

**ਧੁਖਣਾ** ਬਿਨਾ ਲਾਟ ਕੱਢਿਆਂ ਅੱਗ ਦਾ ਬਲਣਾ; ਕੁੜ੍ਹਨਾ; *ਸਿੰਧੀ* **ਧੁੱਖਣੁ;** *ਬੰਗਾ.* **ਧੋਖਾ,** ਥੱਕ ਜਾਣਾ — *ਸੰਸ.* √dhuksh, ਅੱਗ ਬਾਲਣਾ; ਥੱਕ ਜਾਣਾ

~ **ਧੁਖਣੀ** *(ਲਹਿੰ.)*, ਚਿੰਤਾ, ਫਿਕਰ, ਤੌਖਲਾ; ਲੂਹਣੀ — ਉਕਤ ਤੇ ਆਧਾਰਤ

**ਧੁਣਨਾ** ਰੂੰ ਪਿੰਜਣਾ; *ਪ੍ਰਾ.* **ਧੁਣ-;** *ਸਿੰਧੀ* **ਧੁੰਣਣੋ,** ਹਿਲਾਉਣਾ; *ਬੰਗਾ.* **ਧੁੰਨਬ;** *ਹਿੰਦੀ* **ਧੁਨਕਨਾ** — *ਸੰਸ.* √dhun-, ਹਿਲਾਉਣਾ, to shake < [√dhū; ਦੇਖੋ ਟਰਨਰ]

**ਧੁੰਮ** ਰੌਲਾ ਗੌਲਾ; ਮਸ਼ਹੂਰੀ ('ਧੁੰਮਾਂ ਪੈਨੀਆਂ') — *ਸੰਸ.* dhūma, ਧੂਆਂ; ਮੂਲ ਅਰਥ 'ਹਿਲਹਿਲਾਹਟ' [√dhū, ਹਿਲਹਿਲਾਹਟ ਕਰਨਾ, ਕਪਕਪਾਉਣਾ, to shake, agitate]

~ **ਧੂਮ,** ਰੌਲਾ ਗੌਲਾ, ਚਹਿਲ ਪਹਿਲ (ਟ.ਕ. 'ਧੂਮ-ਧਾਮ') — ਦੇਖੋ ਉੱਪਰ

**ਨੋਟ. ਧੂਮ** ਦਾ ਮੂਲ ਅਰਥ 'ਹਿਲਹਲਾਹਟ, ਹਲ-ਚਲ, ਦੌੜ-ਭੱਜ' ਜਾਪਦਾ ਹੈ। ਮਹਾ. ਕੋਸ਼ ਵਿਖੇ **ਧੂਮ** (ਸ਼ੁਹਰਤ, ਪ੍ਰਸਿੱਧੀ) ਬਾਰੇ ਇਹ ਦੱਸਿਆ ਗਿਆ ਹੈ ਕਿ ਇਹ ਧੂਏਂ ਵਾਂਗ ਫੈਲ ਜਾਂਦੀ ਹੈ, ਅਰਥਾਤ **ਧੂਮ** ਨੂੰ **ਧੂਏਂ** ਤੇ ਆਧਾਰਤ ਕੀਤਾ ਗਿਆ ਹੈ। ਟਰਨਰ ਅਨੁਸਾਰ **ਧੂਮ** ਦਾ ਆਧਾਰ dhunman (ਸ਼ੋਰ) ਹੈ। ਪਰ ਟਰਨਰ ਨੇ ਖੁਦ ਹੀ ਇਸ ਵਿਚਾਰ ਬਾਰੇ ਸ਼ੰਕਾ ਪ੍ਰਗਟ ਕੀਤਾ ਹੈ। **ਧੂਮ** ਦੀ ਉਕਤ ਵਿਆਖਿਆ ਬਾਰੇ ਦੇਖੋ *ਕ੍ਰੋਸ਼.* tresti (ਕੰਪਣ ਕਰਨਾ, ਹਿੱਲਣਾ); ਸਬੰਧਤ treska (ਰੌਲਾ-ਗੌਲਾ, ਹਲਚਲ, ਚਹਿਲ-ਪਹਿਲ, "bustle")

**ਧੁਰੰਧਰ** ਸਭ ਤੋਂ ਮਹੱਤਵਪੂਰਨ, ਪ੍ਰਮਾਤਮਾ ਦੀ ਇਕ ਉਪਾਧੀ (ਟ.ਕ. "ਸੋਈ ਧੁਰੰਧਰ ਸੋਈ ਬਸੁੰਧਰ"; ਮ.5) — *ਸੰਸ.* dhuraṃ-dhara, ਜੂਲਾ ਧਾਰਨ ਕਰਨ ਵਾਲਾ; ਇਸ ਲਈ ਸਭ ਤੋਂ ਮਹੱਤਵਪੂਰਨ ਸਥਿਤੀ ਧਾਰਨ ਕਰਨ ਵਾਲਾ, ਉੱਘਾ; ਸ਼ਿਵ ਦੀ ਉਪਾਧੀ [dhuraṃ, ਜੂਲਾ; ਧੁਰਾ + dhara, ਧਾਰਨ ਕਰਨ ਵਾਲਾ]

⇒ **ਧੁਰਾ; ਧਾਰ**

**ਧੁਰਾ** ਗੱਡੇ ਆਦਿ ਦੀ ਉਹ ਲੱਠ ਜਿਸ ਦੁਆਲੇ ਪਹੀਆ ਘੁੰਮਦਾ ਹੈ, axle tree; axle — *ਸੰਸ.* dhura, ਗੱਡੇ ਦੇ ਪਹੀਏ ਦੀ ਕੀਲੀ, pole of shaft of a carriage; (ਲਾਖ.), ਚੋਟੀ, ਸਿਖਰ; ਸਭ ਤੋਂ ਉੱਚਾ ਸਥਾਨ; ਹੋਰ ਅਰਥ (ਜੂਲੇ ਜਾਂ ਪੰਜਾਲੀ ਦੀ ਉਹ ਲੰਬੀ ਲੱਕੜੀ (pole), ਜਿਸ ਦੇ ਥੱਲੇ ਬਲਦਾਂ ਦੀ ਧੌਣ ਹੁੰਦੀ ਹੈ; (ਲਾਖ.), ਭਾਰ, ਬੋਝ; ਟ.ਕ. dhurīna, ਲਾਦੂ ਪਸ਼ੂ; ਮੁਖੀ, ਪ੍ਰਧਾਨ, "a leader, chief" (ਦੇਖੋ ਮੋਨ.ਵਿਲ.)

~ **ਧੁਰ,** ਸਿਰਾ; ਪ੍ਰਧਾਨ ਅਸਥਾਨ (ਟ.ਕ. 'ਧੁਰ ਕੀ ਬਾਣੀ'; ਉਚ ਕੋਟੀ ਦੀ ਬਾਣੀ) — ਉਕਤ ਦਾ ਇਕ ਭੇਦ

**ਧੂਆਂ** ਧੁਖਦੀ ਲੱਕੜ ਆਦਿ ਚੋਂ ਨਿਕਲਣ ਵਾਲਾ ਵਾਸ਼ਪੀ ਪਦਾਰਥ, ਮੂਲ ਅਰਥ 'ਕੰਪਨਸ਼ੀਲ ਵਸਤੂ'; *ਸਿੰਧੀ* **ਢੂੰਹੋਂ;** *ਬੰਗਾ.* **ਧੂੰਆ** — *ਸੰਸ.* dhūm, ਧੂਆਂ, ਹੁਆੜ [√dhū, ਕੰਪਨ ਕਰਨ, ਹਿੱਲਣਾ; ਹਿਲਾਉਣਾ, ਝਾੜਨਾ, ਜਿਵੇਂ ਫਲ; ਝਾੜ ਸੁੱਟਣਾ, ਤਿਆਗ ਦੇਣਾ; ਹੋਰ ਅਰਥ 'ਮਘਾਉਣਾ, ਮਚਾਉਣਾ, to kindle

+ *ਫਾਰਸੀ* **ਦੂਦ,** ਧੂੰਆਂ [√ਦੂ]; ਟ.ਕ. *ਸੰਸ.* dhūta, ਕਪਕਪਾਇਆ ਆਦਿ

+ *ਅੰਗ.* ਵਲੋਂ *ਲਾਤ.* fume, ਭਾਫ, ਵਾਸ਼ਪ (ਸਬੰਧਤ perfume); ਟ.ਕ. *ਸੰਸ.* dhūpita, ਸੁਗੰਧਿਤ ਕੀਤਾ, ਮਹਿਕਿਆ, ਖੁਸ਼ਬੂਦਾਰ [√dhū, ਜਿਵੇਂ ਉੱਪਰ]

**ਧੂਤ** ਹਿੱਲਿਆ ਹੋਇਆ, ਝਾੜਿਆ, shaken off; ਤਿਆਗਿਆ ਆਦਿ; ਦੇਖੋ **ਅਵਧੂਤ** — *ਸੰਸ.* dhūta, ਇੰਜ [ਭੂ.ਕਿਰ. ਵਲੋਂ √dhū, ਹਿਲਾਉਣਾ ਜਾਂ ਹਿੱਲਣਾ, ਝਾੜ ਸੁੱਟਣਾ; ਟ.ਕ. dhūta-pāpa, ਪਾਪ ਤੋਂ ਮੁਕਤ]

⇒ **ਅਵਿਧੂਤ**

**ਧੂਤਾ** ਮੂਰਖ, ਬੁੱਧੂ; *ਪ੍ਰਾਕ.* **ਧੁੱਤ,** ਜੁਆਰੀ; *ਸਿੰਧੀ* **ਧੂਤੋ,** ਦੱਲਾ; **ਧੁਤਣੁ,** ਛਲਣਾ; *ਹਿੰਦੀ* **ਧੂਤ,** ਗੁੰਡਾ — *ਸੰਸ.* dhūrta, ਚਲਾਕ; ਲੁੱਚਾ

**ਧੇਨ** ਸੂਈ ਹੋਈ ਗਊ; ਗਊ (ਟ.ਕ. "ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ"; ਮਾਝ ਬਾਰਹਮਾਹਾ); *ਪ੍ਰਾਕ.* **ਧੇਣੂ,** ਨਵੀਂ ਸੂਈ ਗਊ; *ਹਿੰਦੀ* **ਧੇਨ** — *ਸੰਸ.* dhenu, ਦੁੱਧ ਦਿੰਦੀ ਗਊ; ਲਵੇਰੀ; ਗਊ [√dhe, ਦੁੱਧ ਚੁੰਘਾਉਣਾ]

~ **ਧੇਣਵਾ** (ਧੇੜਵਾਂ), ਦੁੱਧ ਦੇਣ ਵਾਲਾ ਪਸ਼ੂ ਜਾਂ ਅਜਿਹੀ ਹਾਲਤ — ਉਕਤ ਦੇ ਆਧਾਰਤ

⇒ **ਮਹੇੜਮਾਂ**

**ਧੋਹ** ਛਲ, ਫਰੇਬ (ਟ.ਕ. "ਬਾਬਾ, ਮਾਇਆ ਰਚਨਾ ਧੋਹੁ"; ਮ.1; ਇੰਜ ਹੀ "ਧੋਹੁ ਨ ਚਲੀ ਖਸਮ ਨਾਲਿ"; ਮ.5); *ਪ੍ਰਾਕ.* **ਦੋਹ,** ਈਰਖਾ, ਖੁਣਸ — **ਧਰੋਹ** ਦਾ ਵਿਕਸਤ ਰੂਪ; ਦੇਖੋ **ਧਰੋਹ**

⇒ **ਧੋਖਾ**

**ਧੋਖਾ** ਛਲ, ਫਰੇਬ, ਦਗਾ — **ਧੋਹ,** ਛਲ, ਫਰੇਬ < **ਧਰੋਹ,** ਵਿਸ਼ਵਾਸਘਾਤ, ਦਵੈਤਭਾਵ [*ਸੰਸ.* droha, ਦਵੈਖ]; ਦੇਖੋ drogha

⇒ **ਧੋਹ**

**ਧੋਣਾ** ਕੱਪੜੇ ਆਦਿ ਪਾਣੀ ਨਾਲ ਸਾਫ ਕਰਨਾ; *ਪ੍ਰਾਕ.* **ਧਾਵ-;** *ਸਿੰਧੀ* **ਧਾਂਵਣੁ;** *ਹਿੰਦੀ* **ਧੋਨਾ** — *ਸੰਸ.* √dhāv, ਧੋਣਾ

~ **ਧਾਵਣ,** ਉਕਤ ਦਾ ਲਹਿੰਦੀ ਰੂਪ

**ਧੋਤੀ** ਤੇੜ ਲਾਉਣ ਦਾ ਕੱਪੜਾ; *ਸਿੰਧੀ* **ਧੋਤੀ;** *ਗੁਜ.* **ਧੋਤੀ;** ਮੂਲ ਅਰਥ 'ਰੰਗ ਉਡਾ ਕੇ ਚਿੱਟਾ ਕੀਤਾ ਗਿਆ ਕੱਪੜਾ, bleached cloth' — *ਸੰਸ.* dhauta, ਧੋਤਾ ਹੋਇਆ; ਚਿੱਟਾ ਕੀਤਾ ਹੋਇਆ, bleached; ਟ.ਕ. dhautī, ਇਕ ਪ੍ਰਕਾਰ ਦੀ ਚਿੱਟੇ ਕੱਪੜੇ ਦੀ ਲੀਰ [√dhāv, ਧੋਣਾ]

~ **ਧੋਤਰ,** ਇਕ ਪ੍ਰਕਾਰ ਦਾ ਸਸਤਾ ਕੱਪੜਾ; *ਉੜੀ.* **ਧੋਤਰ;** *ਗੁਜ.* **ਧੋਤਰ,** ਲੰਗੋਟੀ — ਉਪਰੋਕਤ ਦਾ ਵ੍ਰਿਧੀ ਰੂਪ

**ਧੋਰੀ** ਬਲਦ; ਮੁਖੀਆ, ਆਗੂ (ਦੇਖੋ ਮਹਾ. ਕੋਸ਼); *ਪ੍ਰਾਕ.* **ਧੋਰੇਯਾ,** ਆਗੂ; *ਗੁਜ.* **ਧੋਰੀ,** ਬਲਦ; ਹੋਰ ਅਰਥ ਮੁਖ (ਜਿਵੇਂ ਸੜਕ) — *ਸੰਸ.* dhaureya, ਭਾਰ ਢੋਣ ਵਾਲਾ ਪਸ਼ੂ, ਜਿਵੇਂ ਬਲਦ, ਊਠ; ਨੇਤਾ, ਆਗੂ, "being foremost, at the head of" < dhūr, ਬੋਝ, ਭਾਰ; ਧੁਰਾ; ਜੂਲਾ; (ਲਾਖ.), ਚੋਟੀ, ਸਿਖਰ; ਸਭ ਤੋਂ ਉੱਚਾ ਜਾਂ ਮੁਹਰਲਾ ਸਥਾਨ

**ਧੌਂਕਣਾ** (ਭੱਠੀ ਵਿਚ ਅੱਗ ਮਘਾਉਣ ਲਈ ਧੌਂਕਣੀ ਦੁਆਰਾ) ਫੂਕ ਮਾਰਨਾ; ਸਾਹ ਦਾ ਫੁੱਲਣਾ; ਹਫਣਾ — *ਸੰਸ.* √dham, ਫੂਕ ਮਾਰਨਾ, ਸਾਹ ਬਾਹਰ ਕੱਢਣਾ, to blow

~ **ਧੌਂਕੜੀ,** ਸਾਹ ਚੜ੍ਹਣ ਦਾ ਭਾਵ, ਮੂਲ ਅਰਥ 'ਸਾਹ ਜਲਦੀ ਜਲਦੀ ਅੰਦਰ ਬਾਹਰ ਕਰਨਾ'

~ **ਧੌਂਕਣੀ,** ਲੋਹੇ ਆਦਿ ਨੂੰ ਗਰਮ ਕਰਨ ਲਈ ਫੂਕ ਮਾਰਨ ਦੀ ਥੈਲੀ — **ਧੌਂਕਣਾ** ਤੇ ਆਧਾਰਤ; ਟ.ਕ. *ਸੰਸ.* dhamanī, ਧੌਂਕਣੀ

⇒ **ਧਮਣੀ**

**ਧੌਣ: ਧਮਣੀ**

**ਧੌਣਾ** ਧਰਤੀ, ਮਕਾਨ ਆਦਿ ਦਾ ਹੇਠਾਂ ਬੈਠ ਜਾਣਾ (ਟ.ਕ. 'ਧੌਂ ਜਾਣਾ') — *ਸੰਸ.* √dhvaṃs, ਡਿਗਣਾ, ਥੱਲੇ ਬੈਠ ਜਾਣਾ; ਨਸ਼ਟ ਹੋਣਾ; ਸਮਾਨ √dhvas

⇒ **ਧੱਸਣਾ**

**ਧੌਲਰ** (ਧਉਲਹਰ) ਚਿੱਟੇ ਰੰਗ ਦਾ ਰਾਜ-ਮੰਦਰ, ਰਾਜ-ਮੰਦਰ (ਟ.ਕ. "ਕਿਤਹੀ ਕਾਮ ਨ ਧਉਲਹਰ ਜਿਤੁ ਹਰਿ ਬਿਸਰਾਏ"; ਮ.5) — *ਸੰਸ.* dhavala-gṛha, ਚਿੱਟੇ ਰੰਗ ਦੀ ਉਪਰਲੀ ਮੰਜ਼ਲ [dhavala, ਚਿੱਟਾ + graha, ਘਰ]

~ **ਧੌਲਾ,** ਚਿੱਟੇ ਰੰਗ ਦਾ; ਚਿੱਟੇ ਰੰਗ ਦਾ ਵਾਲ, ਜੋ ਬੁੜ੍ਹਾਪੇ ਦੀ ਨਿਸ਼ਾਨੀ ਹੈ — *ਸੰਸ.* dhavala, ਇੰਜ

# ਨ

**ਨਸ** ਨਾੜ,ਰਗ; *ਪ੍ਰਾਕ.* ਣਸਾ; *ਸਿੰਧੀ* **ਨਸ**; *ਹਿੰਦੀ* **ਨਸ**, ਪੱਠਾ, ਨਾੜੀ, *ਸੰਸ.* snasā, ਪੱਠਾ

**ਨੱਸਣਾ** ਦੌੜਣਾ, ਅਲੋਪ ਹੋਣਾ, ਭੱਜ ਜਾਣਾ; *ਪ੍ਰਾਕ.* **ਣੱਸ-**, *ਉੜੀ.* **ਨਸੀਬਾ**, ਤਬਾਹ ਹੋਣਾ; *ਹਿੰਦੀ* **ਨਾਸਨਾ**, ਗੁੰਮ ਹੋਣਾ, ਨੱਸ ਜਾਣਾ; *ਗੁਜ.* **ਨਾਸਵ**; *ਮਰਾ.* **ਨਾਸਣੇਂ**, ਖਰਾਬ ਹੋਣਾ, ਨਾਸ ਹੋਣਾ — *ਸੰਸ.* √naś, ਤਬਾਹ ਹੋਣਾ, ਭੱਜ ਜਾਣਾ

**ਨਸ਼ਰ** ਬਦਨਾਮ ਕਰਨਾ, ਭੰਡਣਾ; ਮੂਲ ਅਰਥ 'ਬਦਨਾਮੀ ਫੈਲਾਉਣਾ'; ਹੋਰ ਅਰਥ 'ਪਰਸਾਰਨ ਕਰਨਾ' — *ਅਰਬੀ* **ਨਸ਼ਰ,** ਫੈਲਾਉਣਾ; ਖਬਰ ਨੂੰ ਫੈਲਾਉਣਾ, ਪ੍ਰਸਾਰਨ ਕਰਨਾ, ਪੁਸਤਕ ਆਦਿ ਛਾਪ ਕੇ ਪ੍ਰਕਾਸ਼ਤ ਕਰਨਾ; ਸੁਗੰਧੀ [√ਨਸ਼ਰ, ਫੈਲਾਉਣਾ, ਪ੍ਰਸਾਰਨ ਕਰਨਾ]; **ਮਨਸ਼ੂਰ,** ਨਸ਼ਰ ਕੀਤਾ ਗਿਆ ਪ੍ਰਸਾਰਤ; ਮਸ਼ਹੂਰ, ਸ਼ਾਹੀ ਫੁਰਮਾਨ, ਪ੍ਰਮਾਣ-ਪੱਤਰ ( ਮ + ਨਸ਼ੂਰ) ਇੰਤਸ਼ਾਰ, ਪ੍ਰਸਾਰ; ਪਰੇਸ਼ਾਨੀ, ਘਬਰਾਹਟ; (ਇ) ਨ (ਤ) ਸ਼ਾਰ

**ਨਸਲ** ਕੁੱਲ, ਵੰਸ਼ ਔਲਾਦ — *ਅਰਬੀ* **ਨਸਲ,** ਔਲਾਦ, ਕਬੀਲਾ, ਖਾਨਦਾਨ [√ਨਸਲ, ਪੈਦਾ ਕਰਨਾ]; ਟ. ਕ. **ਤਨਾਸਲ**, ਨਸਲ ਦਾ ਜਾਰੀ ਰਹਿਣਾ [ਤ + ਨਾਸਲ]

**ਨਸ਼ਾ** ਮਸਤ ਕਰ ਦੇਣ ਵਾਲੀ ਚੀਜ਼, ਅਮਲ; ਅਭਿਮਾਨ — *ਅਰਬੀ* **ਨੱਸ਼ਾ,** ਅਮਲ, ਸ਼ਰਾਬ ਆਦਿ ਤੋਂ ਉਤਪੱਤ ਬੇਹੋਸ਼ੀ, ਮਸਤੀ, ਤਰੰਗ; ਘੁਮੰਡ [√**ਨਸ਼ਵ,** ਮਸਤ ਹੋਣਾ, ਵਧਣਾ ਫੁੱਲਣਾ]

**ਨਸੀਹਤ** ਸਿਖਿਆ, ਉਪਦੇਸ਼ — *ਅਰਬੀ* ਨਸੀਹਤ, ਨੇਕ ਸਲਾਹ, ਉਪਦੇਸ਼ [√ਨਸਹ, ਸਲਾਹ ਦੇਣਾ]; ਟ.ਕ. **ਨਾਸਿਹ**, ਉਪਦੇਸ਼ ਦੇਣ ਵਾਲਾ, ਉਪਦੇਸ਼ਕ

**ਨਸੀਬ** ਕਿਸਮਤ, ਭਾਗ — *ਅਰਬੀ* **ਨਸੀਬ,** ਕਿਸਮਤ, ਭਾਗ, ਰਿਜ਼ਕ [√ਨਸਬ, ਸਥਾਪਤ ਕਰਨਾ]; ਟ.ਕ. **ਨਿਸਾਬ,** ਮਾਲ, ਰਾਸ-ਪੂੰਜੀ; ਮਰਤਬਾ, ਰੁਤਬਾ; ਪੜ੍ਹਾਈ ਦਾ ਕੋਰਸ
⇒ **ਮਨਸਬ**

**ਨਹਿਸ** ਬੁਰਾ, ਬਦਸ਼ਗਨਾ — *ਅਰਬੀ* **ਨਹਸ,** ਬਦਕਿਸਮਤ, ਅਭਾਗਾ, ਬਦਸ਼ਗਨਾ [√ਨਹਸ]; **ਨਹੂਹਤ,** ਖੋਟੀ ਕਿਸਮਤ, ਬਦਸ਼ਗਨੀ — *ਅਰਬੀ* **ਨਹੂਸਤ,**
⇒ **ਮਨਹੂਸ**

**ਨਹਿਣਨਾ** ਬਲਦਾਂ ਨੂੰ ਰੱਸੀ ਦੁਆਰਾ ਹਲ ਆਦਿ ਨਾਲ ਜੋੜਣਾ; *ਹਿੰਦੀ* **ਨਹਨਾ** — *ਸੰਸ.* √nah, ਬੰਨ੍ਹਣਾ, ਜੋੜਣਾ (ਟ. ਕ. aksha-nah, ਜੂਏ ਨਾਲ ਜੋਤਿਆ)
~**ਨਹਿਣ** (ਨੇਹਣ), ਬਲਦਾਂ ਨੂੰ ਪੰਜਾਲੀ ਨਾਲ ਜੋੜਣ ਵਾਲਾ ਰੱਸਾ — ਉਪਰੋਕਤ ਤੇ ਆਧਾਰਤ
~**ਨੀਹਣ,** ਕਮਾਨ ਦੀ ਡੋਰੀ
⇒ **ਨਿਹਣੀ**

**ਨਹਿਰ** ਦਰਿਆ ਆਦਿ ਤੋਂ ਕੱਢੀ ਵੱਡੀ ਖਾਲ — *ਅਰਬੀ* **ਨਹਰ,** ਦਰਿਆ, ਦਰਿਆ ਦੀ ਸ਼ਾਖ; ਨਦੀ [√ਨਹਰ, ਵਗਣਾ, to flow]; ਟ.ਕ. **ਨਹਾਰ,** ਦਿਨ ਦਾ ਸਮਾਂ; ਮੂਲ ਅਰਥ, ਪ੍ਰਕਾਸ਼ ਦਾ ਪਸਾਰ, diffusion of light (ਦੇਖੋ ਪਲੇਟਸ)

**ਨਕਸ਼** ਚਿੰਨ, ਨਿਸ਼ਾਨ; ਚਿਤਰਕਾਰੀ; ਸੂਰਤ, ਸ਼ਕਲ (ਟ.ਕ. (ਨੈਣ-ਨਕਸ਼) — *ਅਰਬੀ* **ਨਕਸ਼,** ਨਿਸ਼ਾਨ, ਚਿਤਰਕਾਰੀ,

ਛਾਪ; ਮੂਰਤ, ਤਸਵੀਰ; ਤਵੀਤ; ਨਮੂਨਾ [√ਨਕਸ਼, ਚਿਤਰਨਾ] ਟ.ਕ. **ਮਨਕੂਸ਼,** ਚਿਤ੍ਰਿਤ, ਖੁਣਿਆ ਹੋਇਆ; ਕਸ਼ੀਦਾ ਕੱਢਿਆ (ਮ + ਨਕੂਸ਼)

~ **ਨਕਸ਼ਾ,** ਚਿਤਰ, ਖਾਕਾ — *ਅਰਬੀ* **ਨਕਸ਼ਾ**, ਚਿਤਰ, ਕਿਸੇ ਚੀਜ਼ ਦਾ ਨਮੂਨਾ

**ਨਕਦ** ਉਹ ਧਨ, ਜੋ ਸਿੱਕਿਆ ਦੇ ਰੂਪ ਵਿਚ ਹੋਵੇ, ਨਕਦੀ, ਉਹ ਰਕਮ, ਜਿਸ ਦੀ ਅਦਾਇਗੀ ਤੁਰਤ ਕੀਤੀ ਜਾਵੇ — *ਅਰਬੀ* **ਨਕਦ,** ਰੋਕੜ; ਪ੍ਰਚੱਲਤ ਸਿੱਕਾ, ਰੁਪਏ ਦਾ ਪਰਖਣਾ; ਜਲਦੀ, ਤਿਆਰ; ਵਧੀਆ [√ਨਕ਼ਦ, ਪਰਖ ਕਰਨਾ] ਟ.ਕ. **ਨੱਕ਼ਾਦ,** ਖੋਟੇ ਖਰੇ ਸਿਕੇ ਦੀ ਪਰਖ ਕਰਨ ਵਾਲਾ, ਪਾਰਖੂ, ਪੜਚੋਲ ਕਰਨ ਵਾਲਾ; ਹੋਰ ਦੇਖੋ **ਨਕ਼ਦਨ,** ਝੱਟ-ਪੱਟ, ਹੁਣ ਹੀ; **ਤਨਕ਼ੀਦ**, ਪੜਚੋਲ (ਤ + ਨਕ਼ੀਦ)

**ਨਕਲ** ਕਿਸੇ ਲਿਖਤ ਦਾ ਉਤਾਰਾ; ਰੀਸ, ਸਾਂਗ — *ਅਰਬੀ* **ਨਕਲ,** ਇਕ ਥਾਂ ਤੋਂ ਦੂਜੀ ਥਾਂ ਜਾਣ ਜਾਂ ਲੈ ਜਾਣ ਦਾ ਭਾਵ, ਤਬਦੀਲੀ; ਕਿਸੇ ਘਟਨਾ ਦਾ ਉਤਾਰ, ਕਹਾਣੀ, ਬਿਆਨ; ਬਨਾਵਟ [√ਨਕਲ, ਲੈਜਾਣਾ, ਇਕ ਥਾਂ ਤੋਂ ਦੂਜੀ ਥਾਂ ਲਿਜਾਣਾ] ਟ.ਕ. 'ਨਕਲ-ਏ-ਮਕਾਨ, ਮਕਾਨ ਦੀ ਬਦਲੀ; ਟ.ਕ. **ਮੁੰਤਕਿਲ,** ਬਦਲਿਆ ਗਿਆ

⇒ **ਇੰਤਕਾਲ**

**ਨਖ** ਨਾਖੁਨ — *ਸੰਸ.* nakha ਇੰਜ; *ਭਾਰੋਪੀ* onogh

+ *ਫਾਰਸੀ* **ਨਾਖੁਨ,** ਨੌਂਹ

+ *ਰੂਸੀ.* nogot, ਨੌਂਹ

+ *ਅੰਗ.* nail (ਪੁਰਾ.*ਅੰਗ.* naegl); *ਜਰਮ.* nagel,

+ *ਯੂਨਾ.* onyx, ਨਾਖੁਨ (ਟ.ਕ. *ਅੰਗ.* onyx, ਇਕ ਕਿਸਮ ਦਾ ਕੀਮਤੀ ਪੱਥਰ, ਜਿਸ ਦਾ ਰੰਗ ਨੌਂਹ ਵਾਂਗ ਚਿੱਟਾ ਹੁੰਦਾ ਹੈ

⇒ **ਨੌਂਹ**

**ਨਖੱਤਰਾ** ਗਰੀਬ, ਬਦਨਸੀਬਾ ਨਿਕੰਮ, ਚੰਦਰਾ; *ਪ੍ਰਾਕ* **ਣਿਖੱਤ,** *ਲਹਿੰ* **ਨਿਖੱਤਰ,** ਅਉਤਰਾ — *ਸੰਸ.* nihkshatra, ਰਾਜ-ਸੱਤਾ ਤੋਂ ਵਾਂਝਾ, ਸਤਾਹੀਣ [ਅਗੇ. nih + kshatra, ਰਾਜ-ਸੱਤਾ,

~ **ਨਖੱਤੜਾ** — ਉਪਰੋਕਤ ਦਾ ਰੂਪਅੰਤਰ

**ਨਖਲਸਤਾਨ** ਥਲਾਂ ਵਿਚ ਉਹ ਥਾਂ, ਜਿੱਥੇ ਬਹੁਤ ਸਾਰੇ ਰੁੱਖ ਹੋਣ, ਹਰਿਆ-ਭਰਿਆ ਖੇਤਰ — *ਅਰਬੀ* **ਨਖਲਸਤਾਨ,** ਇੰਜ [*ਅਰਬੀ* **ਨਖਲ,** ਬਿਰਛ; ਖਜੂਰ ਦਾ ਬਿਰਛ + *ਫਾਰਸੀ* **ਸਤਾਨ**, ਥਾਂ, ਸਥਾਨ]

**ਨਗਰ** ਸ਼ਹਿਰ (ਪਿੰਡ ਜਾਂ ਗ੍ਰਾਮ ਦੇ ਟਾਕਰੇ ਤੇ) — *ਸੰਸ.* nagara ਸ਼ਹਿਰ

~ **ਨਾਗਰ,** ਨਗਰ ਸਬੰਧੀ, ਸ਼ਹਿਰੀ; ਸਭਿਆ, ਚਤੁਰ (ਟ.ਕ. "ਉਧਰੁ ਹਰਿ ਨਾਗਰ! ਮ.5) — *ਸੰਸ.* nāgara, ਨਗਰ ਸਬੰਧੀ, ਸ਼ਹਿਰੀ, ਸਿਵਲ; ਸੱਭਿਆ; ਚਤਰ, ਚਲਾਕ; ਬੁਰਾ, ਦੁਸ਼ਟ, "bad, vile"; ਟ.ਕ. nāgaraka, ਨਗਰ ਵਿਚ ਰਹਿਣ ਵਾਲਾ, ਸੱਭਿਆ ਮਨੁੱਖ; ਕਾਰੀਗਰ, ਹੁਸ਼ਿਆਰ; ਪੁਲਸ ਦਾ ਵੱਡਾ ਅਧਿਕਾਰੀ

**ਨੋਟ. ਨਗਰ** ਦੇ 'ਸਭਿਆ' ਹੋਣ ਬਾਰੇ ਟ.ਕ. *ਅੰਗ.* city (ਨਗਰ); ਸਬੰਧਤ civil (ਸ਼ਹਿਰੀ: ਸੱਭਿਆ, ਸਿਸ਼ਟ)

**ਨੰਗਾ (ਨਗਨ),** ਕੱਪੜਿਆਂ ਤੋਂ ਬਗੈਰ, ਕੱਜਣ-ਰਹਿਤ; *ਪ੍ਰਾਕ.* **ਣੱਗ, ਣਗਿਣ,** *ਬੰਗਾ.* **ਨਾਂਗਾ;** *ਹਿੰਦੀ* **ਨਾਗਾ;** *ਮਹਾ.* **ਨਾਂਗਾ, ਨਾਂਗੜਾ** — *ਸੰਸ.* nagna, ਨੰਗਾ, *ਭਾਰੋਪੀ* nogwo

+ *ਰੂਸੀ.* nagoi, ਨੰਗਾ; ਟ.ਕ. nagota, ਨਗਨਤਾ

+ *ਅੰਗ.* naked, ਨੰਗਾ

+ *ਅੰਗ.* ਵਲੋਂ *ਲਾਤ.* nude, ਨੰਗਾ

**ਨੱਚਣਾ** ਨਾਚ ਕਰਨਾ; *ਪਾਲੀ* **ਨੱਚ-;** *ਪ੍ਰਾਕ.* **ਣੱਚ-;** *ਸਿੰਧੀ* **ਨਚਣੁ;** *ਬੰਗਾ.*

**ਨਾਚਾ;** *ਹਿੰਦੀ* **ਨਾਚਨਾ;** *ਮਹਾ.* **ਨਾਚਣੇ** *ਸੰਸ.* √nṛt, ਨੱਚਣਾ

⇒ **ਨਿਰਤ**

**ਨਜ਼ਮ** ਅਜਿਹੀ ਰਚਨਾ, ਜੋ ਸੂਤਰ-ਬੱਧ ਜਾਂ ਠੁੱਕਸਿਰ ਹੋਵੇ, ਕਵਿਤਾ — *ਅਰਬੀ* **ਨਜ਼ਮ,** ਤਰਤੀਬ, ਸਜਾਵਟ; ਤੁਕਬੰਦੀ; ਮੋਤੀਆਂ ਦੀ ਲੜੀ [√**ਨਜ਼ਮ,** ਤਰਤੀਬ ਦੇਣਾ, ਠੁੱਕਸਿਰ ਕਰਨਾ; ਪ੍ਰਬੰਧ ਕਰਨਾ, ਰਾਜ-ਪ੍ਰਬੰਧ ਕਰਨਾ]

~ **ਨਿਜ਼ਾਮ,** ਤਰਤੀਬ, order; ਪ੍ਰਬੰਧ, system; ਬੰਦੋਬਸਤ, ਵਿਵਸਥਾ; ਰਾਜ-ਪ੍ਰਬੰਧ, ਅਮਲਦਾਰੀ; ਪ੍ਰਬੰਧ ਕਰਨ ਵਾਲਾ, ਹਾਕਮ

⇒ **ਇੰਤਜ਼ਾਮ**

**ਨਜ਼ਰ** ਦ੍ਰਿਸ਼ਟੀ, ਨਿਗਾਹ; ਮਿਹਰ, ਕਿਰਪਾ; ਧਿਆਨ — *ਅਰਬੀ* **ਨਜ਼ਰ,** ਦ੍ਰਿਸ਼ਟੀ [√**ਨਜ਼ਰ,** **ਦੇਖਣਾ**]

⇒ **ਨਜ਼ੀਰ; ਇੰਤਜ਼ਾਰ; ਮਨਜ਼ੂਰ; ਨਜ਼ਾਰਾ**

**ਨਜ਼ਲਾ** ਨੱਕ ਵਿਚੋਂ ਤਰਲ ਪਦਾਰਥ ਵਗਣ ਦਾ ਭਾਵ, ਜ਼ੁਕਾਮ; ਮੂਲ ਅਰਥ 'ਥੱਲੇ ਨੂੰ ਆਉਣਾ, ਉੱਤਰਨਾ' — *ਅਰਬੀ* **ਨਜ਼ਲਾ,** ਇੰਜ [√**ਨਜ਼ਲ,** **ਉੱਤਰਨਾ**]; ਟ.ਕ. **ਨਾਜ਼ਿਲ,** ਉੱਪਰੋਂ ਥੱਲੇ ਆਉਣ ਵਾਲਾ; ਵਾਪਰਨ ਵਾਲਾ

⇒ **ਮੰਜ਼ਲ**

**ਨਜ਼ਾਕਤ: ਨਾਜ਼ਕ**

**ਨਜਾਤ** ਛੁਟਕਾਰਾ, ਮੁਕਤੀ — *ਅਰਬੀ* **ਨਜਾਤ,** ਰਿਹਾਈ, ਮੁਕਤੀ [√**ਨਜਾ,** √**ਨਜਵ,** ਰਿਹਾ ਹੋਣਾ, ਬਚਣਾ]; ਟ.ਕ. **ਮਨਜਾ,** ਉੱਚੀ ਜਗ੍ਹਾ, ਜਿਥੇ ਹੜ੍ਹ ਤੋਂ ਬਚਿਆ ਜਾ ਸਕਦਾ ਹੈ (ਮ + ਨਜਾ)

**ਨਜ਼ਾਰਾ** ਦ੍ਰਿਸ਼, ਝਾਕੀ — *ਅਰਬੀ* **ਨਜ਼ਾਰਾ,** ਦੇਖਣ, ਤਮਾਸ਼ਾ, ਦੀਦਾਰ, ਐਨਕ; ਦੂਰਬੀਨ [√**ਨਜ਼ਰ,** ਦੇਖਣਾ]; ਟ.ਕ. **ਮਨਜ਼ਰ,** ਦ੍ਰਿਸ਼; ਮੂੰਹ-ਮੁਹਾਂਦਰਾ (ਮ + ਨਜ਼ਰ)

⇒ **ਨਜ਼ਰ**

**ਨਜ਼ੀਰ** ਉਦਾਹਰਨ, ਮਿਸਾਲ (ਟ.ਕ. 'ਬੇਨਜ਼ੀਰ', ਬੇਮਿਸਾਲ, ਅਦੁੱਤੀ) — *ਅਰਬੀ* **ਨਜ਼ੀਰ,** ਇਕ ਸਮਾਨ, ਬਰਾਬਰ; ਨਮੂਨਾ, ਮਿਸਾਲ [√**ਨਜ਼ਰ,** ਦੇਖਣਾ]

⇒ **ਨਜ਼ਰ**

**ਨੋਟ.** 'ਦੇਖਣ' ਅਤੇ 'ਨਮੂਨੇ ਜਾਂ ਮਿਸਾਲ' ਦੀ ਆਪਸੀ ਸਾਂਝ ਬਾਰੇ ਟ.ਕ. *ਅੰਗ.* specimen (ਨਮੂਨਾ, ਵੰਨਗੀ) < *ਲਾਤ.* √spec, ਦੇਖਣਾ (ਇਸ ਲਈ *ਅੰਗ.* spectator)

**ਨਜੂਮੀ** ਜੋਤਸ਼ੀ; ਮੂਲ ਅਰਥ 'ਤਾਰਿਆਂ ਦਾ ਇਲਮ ਜਾਣਨ ਵਾਲਾ' — *ਅਰਬੀ* **ਨੁਜੂਮੀ,** ਇੰਜ; ਟ.ਕ. **ਨਜਮ,** ਤਾਰਾ; ਹੋਰ ਦੇਖੋ **ਅੰਜਮ,** ਤਾਰੇ [**ਨਜਮ** ਦਾ ਬਹੁਵਚਨ]

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* astrologer, ਨਜੂਮੀ < *ਯੂਨਾ.* aster, (ਤਾਰਾ; ਹੋਰ ਦੇਖੋ **ਜੋਤਸ਼ੀ**)

**ਨੱਟ** ਬਾਜ਼ੀਗਰ; *ਪ੍ਰਾਕ.* **ਣੱਟ;** *ਸਿੰਧੀ* **ਨਟੂ;** *ਹਿੰਦੀ* **ਨਟੂਆ;** *ਮਰਾ.* **ਨਟਣਾ** — *ਸੰਸ.* naṭa, ਬਾਜੀਗਰ, ਭੰਡ; naṭī, ਨਟਣੀ, ਨੱਚਣ ਵਾਲੀ, ਨਾਚੀ [√naṭ, ਨੱਚਣਾ] < √nṛt

⇒ **ਨਾਟ; ਨਾਟਕ**

**ਨੱਠਣਾ** ਦੌੜਨਾ; *ਬੰਗਾ* **ਨਾਠ,** ਖਰਾਬ ਹੋਇਆ; **ਨਾਠਾ,** ਦੁੱਧ ਦਾ ਖੱਟਾ ਹੋ ਜਾਣਾ; *ਹਿੰਦੀ* **ਨਾਠਨਾ,** ਖਰਾਬ ਹੋਣਾ, ਨਸ਼ਟ ਹੋਣਾ, *ਗੁਜ.* **ਨਾਠ,** ਭੱਜਿਆ — *ਸੰਸ.* nashṭha; ਭੂ. ਕਿਰ. ਵਲੋਂ √naś, ਤਬਾਹ ਹੋਣਾ

⇒ **ਨਾਸ; ਨਾਠੀ; ਬਿਨਸਨਾ; ਬਿਨਾਹ; ਅਵਿਨਾਸ਼ੀ**

**ਨੱਢੀ** *(ਲਹਿੰ.),* ਜੁਆਨ ਕੁੜੀ, ਬਾਲੜੀ; ਸਮਾਨ **ਨੱਢੜੀ** — *ਸੰਸ.* nirūḍha, ਅਣ-ਵਿਆਹਿਤਾ [ਅਗੇ. nir + ūḍha, ਲਿਜਾਇਆ ਗਿਆ, ਢੋਇਆ ਗਿਆ; ਭੂ.ਕਿਰ. ਵਲੋਂ √vāh, ਲੈ ਜਾਣਾ, ਢੋਣਾ ਆਦਿ]

~ **ਨੱਢਾ** *(ਲਹਿੰ.),* ਜੁਆਨ ਮੁੰਡਾ; ਲਾੜਾ

— ਉਕਤ ਦਾ ਪੁਲਿੰਗ ਰੂਪ

⇒ **ਵਿਵਾਹ**

**ਨਣਦ** (ਨਿਣਾਨ), ਪਤੀ ਦੀ ਭੈਣ; ਮੂਲ ਅਰਥ (ਨਵੀਂ ਵਿਆਹੀ ਆਈ) ਵਹੁਟੀ, ਅਰਥਾਤ ਭਰਜਾਈ ਨੂੰ ਅਨੰਦ ਦੇਣ ਵਾਲੀ, ਉਸ ਦਾ ਦਿਲ ਪਰਚਾਉਣ ਵਾਲੀ; *ਪ੍ਰਾਕ.* **ਣਣੰਦਾ,** *ਆਸਾ.* **ਨਨਦਿ;** *ਬੰਗਾ.* **ਨਨਦ;** *ਗੁਜ.* **ਨਣੰਦ** — *ਸੰਸ.* nanāndṛ, ਇੰਜ; ਸਮਾਨ nandā, nandinī [nānand-, ਬਹੁਤ ਖੁਸ਼ ਕਰਨਾ; ਤੀਬਰਤਾ-ਸੂਚਕ ਰੂਪ ਵਲੋਂ √nand, ਖੁਸ਼ ਕਰਨਾ ਜਾਂ ਹੋਣਾ]

⇒ **ਨਣਦੋਈਆ**

**ਨੋਟ.** ਮਹਾ.ਕੋਸ਼ ਅਨੁਸਾਰ **ਨਣਦ** ਦਾ ਮੌਲਿਕ ਅਰਥ "ਜੋ ਸੇਵਾ ਕਰਨ ਤੋਂ ਵੀ ਖ਼ੁਸ਼ ਨਹੀਂ ਹੁੰਦੀ" ਦਿੱਤਾ ਗਿਆ ਹੈ। **ਨਣਦ** ਦੇ ਪਹਿਲਾਂ ਦਿੱਤੇ ਮੂਲ ਅਰਥ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਅਜਿਹਾ ਭਾਵ **ਦੇਵਰ** ਦੇ ਅਧੀਨ ਦਿੱਤੀ ਵਿਆਖਿਆ, ਅਰਥਾਤ 'ਭਾਬੀ ਨਾਲ ਦਿਲ-ਲਗੀ ਕਰਨ ਵਾਲਾ' ਨਾਲ ਸੂਤ ਬੈਠਦਾ ਹੈ; ਦੇਖੋ **ਦੇਵਰ**

**ਨਣਦੋਈਆ** ਪਤੀ ਦੀ ਭੈਣ ਦੇ ਘਰ-ਵਾਲਾ; *ਬੰਗਾ;* **ਨਨਦਾਇ;** *ਉੜੀ.* **ਨਣਨਦੇਈ;** *ਹਿੰਦੀ* **ਨਨਦੋਈ;** *ਗੁਜ.* **ਨਣਦੋਈ;** *ਮਰਾ.* **ਨਣਦੋਈ** — *ਸੰਸ.* nanāndṛpati, ਇੰਜ [nanāndṛ, ਨਣਾਨ + pati, ਪਤੀ]

~ **ਨਿਨਾਣਵਈਆ,** ਉਪਰੋਕਤ ਦਾ ਲਹਿੰਦੀ ਰੂਪ

⇒ **ਨਣਦ; ਨਣਾਨ**

**ਨੱਤਾ** ਪੜੋਤੇ ਦਾ ਪੁੱਤਰ (ਟ.ਕ. 'ਪੋਤੇ ਨੱਤਿਆਂ ਵਾਲਾ'); *ਪ੍ਰਾਕ.* **ਣੱਤ;** *ਆਸਾ.* *ਬੰਗ.* **ਨਾਤਿ,** ਪੋਤਾ; *ਹਿੰਦੀ* **ਨਾਤੀ,** ਬੇਟੀ ਦਾ ਲੜਕਾ; *ਮਰਾ.* **ਨਾਤੂ,** ਪੋਤਾ — *ਸੰਸ.* napāt, ਪੋਤਾ (ਰਿ.ਵੇ.); ਸਮਾਨ naptṛ; *ਭਾਰੋਪੀ* nepot + *ਫਾਰਸੀ* **ਨਵਾਦਾ,** ਪੋਤਾ + *ਸਪੇ.* nieto, ਪੋਤਾ; *ਪੁਰਤ.* neto — *ਲਾਤ.* nept; ਸਮਾਨ nepot, ਪੋਤਾ (ਟ.ਕ. *ਅੰਗ.* nepotism)

**ਨਤੀਜਾ** ਸਿੱਟਾ, ਪਰਿਣਾਮ, ਕਿਸ ਕੰਮ ਦਾ ਫਲ — *ਅਰਬੀ* **ਨਤੀਜਾ,** ਸਿੱਟਾ, ਫਲ; ਵੰਸ਼, ਉਤਪੱਤੀ; ਬਦਲਾ [√**ਨਤਜ,** ਨਿੱਕਲਣਾ, ਨਿਕਾਸ ਹੋਣਾ]; ਟ.ਕ. **ਮੁਨਤਜ,** ਪਸ਼ੂ ਦਾ ਸੂਣਾ, ਸਿੱਟਾ, ਫਲ (ਮੁ + ਨਤਜ)

**ਨੱਥ** ਇਸਤਰੀਆਂ ਦਾ ਨੱਕ ਵਿਚ ਪਾਉਣ ਵਾਲਾ ਇਕ ਗਹਿਣਾ; ਬਲਦ ਆਦਿ ਦੇ ਨੱਕ ਵਿਚ ਪਾਈ ਜਾਣ ਵਾਲੀ ਰੱਸੀ; *ਪ੍ਰਾਕ.* **ਣੱਥਾ,** *ਹਿੰਦੀ. ਗੁਜ.* **ਨਾਥ** — *ਸੰਸ.* nasta, ਨੱਕ; nastaka, ਪਸ਼ੂਆਂ ਨੂੰ ਪਾਉਣ ਵਾਲੀ ਨੱਥ

~ **ਨੱਥਣਾ,** ਨੱਥ ਪਾਉਣਾ; ਕਾਬੂ ਕਰਨਾ; *ਸਿੰਧੀ* **ਨੱਥਣੁ,** ਨੱਕ ਵਿਚ ਨੱਥ ਪਾਉਣੀ; *ਮਰਾ.* **ਨਾਥਣੇਂ** — ਉਪਰੋਕਤ ਤੇ ਆਧਾਰਤ

**ਨਦੀ** ਛੋਟਾ ਦਰਿਆ — *ਸੰਸ.* nadī, ਇੰਜ (ਰਿ.ਵੇ.); ਮੂਲ ਅਰਥ 'ਸ਼ੂਕਰਦੀ, roaring' [√nad, ਆਵਾਜ਼ ਪੈਦਾ ਕਰਨਾ]; ਟ.ਕ. nāda, ਧੁਨੀ, ਸ਼ਬਦ; ਦਹਾੜ, ਗਰਜ

~ **ਨਈ** (ਨੈ), ਉਪਰੋਕਤ ਦਾ ਵਿਕਸਤ ਰੂਪ (ਟ.ਕ. 'ਨੈ ਝਨਾ'); *ਸਿੰਧੀ* **ਨਾਈ,** ਪਹਾੜੀ ਨਦੀ; *ਆਸਾ.* **ਨੋਇ,** ਦਰਿਆ

⇒ **ਦੋਨਾ**

**ਨੋਟ.** ਨਦੀ ਦੇ ਪਿਛੋਕੜ ਵਿਚ 'ਸ਼ੂਕਰਨ' ਦੇ ਭਾਵ ਲਈ ਹੋਰ ਦੇਖੋ *ਸੰਸ.* dhunī, ਸ਼ਬਦ, ਨਾਦ; ਨਦੀ, ਦਰਿਆ

**ਨੱਧਾ** ਬੱਝਿਆ; *ਪ੍ਰਾਕ.* **ਣੱਧ** — *ਸੰਸ.* naddha, ਬੱਧਾ; ਬੰਧਨੀ, ਰੱਸਾ [ਭੂ.ਕਿਰ. ਵਲੋਂ √nah, ਬੰਨ੍ਹਣਾ]

~ **ਨਧਾਣਾ,** ਡੰਗਰ ਨੂੰ ਬੰਨ੍ਹਣ ਵਾਲਾ ਰੱਸਾ; *ਹਿੰਦੀ.* **ਨਾਧਾ,** *ਬਿਹਾ.* **ਨਾਧਨਾ,** **ਨਾਧਨ,** ਗੁੜ ਬਣਾਉਣ ਦੇ ਬੇਲਣੇ ਦਾ

ਨਾੜ ਆਦਿ ਦਾ ਰੱਸਾ
⇒ **ਨਹਿਣਾ**

**ਨਫਸ** ਸਾਹ, ਵਿਅਕਤੀ; ਕਾਮਵਾਸ਼ਨਾ — *ਅਰਬੀ* **ਨਫਸ,** ਸਾਹ, ਜਾਨ, ਰੂਹ; ਵਿਅਕਤੀ, ਸ਼ਖਸ਼; ਜਿਸਮ, ਸਰੀਰ, ਹੱਡ-ਮਾਸ; ਹੱਡ-ਮਾਸ ਦੀ ਚੇਸ਼ਟਾ, carnal desire, ਕਾਮ-ਵਾਸ਼ਨਾ, ਸ਼ਹਿਵਤ, ਹਵਸ [√**ਨਫਸ,** ਤੀਬਰ ਇੱਛਾ ਕਰਨਾ, ਸਾਹ ਲੈਣਾ]; ਟ.ਕ. **ਤਨੱਫਸ,** ਸਾਹ ਲੈਣ; ਪਹਫੁਟਾਲਾ; ਸਮੀਰ ਦਾ ਚਲਣਾ (ਤ + ਨਫਸ)

**ਨਫਰ** ਆਦਮੀ, ਮਨੁੱਖ; ਨੌਕਰ, ਗੁਲਾਮ — *ਫਾਰਸੀ* < *ਅਰਬੀ* **ਨਫਰ,** ਨੌਕਰ ਚਾਕਰ; ਸਾਈਸ, ਸਾਧਾਰਨ ਸਿਪਾਹੀ; ਟ.ਕ. **ਮੁਨਫਰਿਦ,** ਇਕੱਲਾ, individual; ਬੇਨਜ਼ੀਰ (ਮੁ + ਨਫਰ)
~ **ਨਫਰੀ,** ਮਜ਼ਦੂਰਾਂ ਦੀ ਗਿਣਤੀ; ਸੈਨਕਾਂ ਦੀ ਗਿਣਤੀ — *ਫਾਰਸੀ* **ਨਫਰੀ,** ਇਕ ਆਦਮੀ ਦਾ ਕੰਮ

**ਨਫਰਤ** ਘਿਰਨਾ; ਮੂਲ ਅਰਥ 'ਡਰ ਕੇ ਨੱਠ ਜਾਣ ਦਾ ਭਾਵ' — *ਅਰਬੀ* **ਨਫਰਤ,** ਭਾਂਜ; ਭੈ, ਡਰ, ਤ੍ਰਹਿ; ਘਿਰਨਾ [√**ਨਫਰ,** ਤ੍ਰਹਿ ਕੇ ਭੱਜ ਜਾਣਾ]; ਟ.ਕ. **ਤਨੱਫਰ,** ਤ੍ਰਹਿ, ਭਾਂਜ, ਬਚਾਉ, ਦੂਰ ਰਹਿਣ ਦਾ ਭਾਵ; ਘਿਰਨਾ (ਤ + ਨੱਫਰ); **ਮੁਨਾਫਰਿਤ,** ਘਿਰਨਾ (ਮੁ + ਨਾਫਰਿਤ)

**ਨਬੀ** ਪੈਗੰਬਰ, ਰਸੂਲ — *ਅਰਬੀ* **ਨਬੀ,** ਖਬਰ ਦੇਣ ਵਾਲਾ; ਰੱਬੀ ਪੈਗਾਮ ਦੇਣ ਵਾਲਾ, ਅਵਤਾਰ [√**ਨਬਾ,** ਖਬਰ ਦੇਣਾ, ਐਲਾਨ ਕਰਨਾ]; ਟ.ਕ. **ਅੰਬੀਆ,** ਬਹੁਬਚਨ ਵਲੋਂ **ਨਬੀ**

**ਨਭ** ਅਕਾਸ਼ — *ਸੰਸ.* nabha, ਅਕਾਸ਼; ਵਾਯੂਮੰਡਲ; ਬੱਦਲ; ਧੁੰਦ; ਸਮਾਨ nabhasa, ਸਮਾਸੀ ਰੂਪ nabho; *ਭਾਰੋਪੀ* nebh
+ *ਰੂਸੀ* nebo, ਅਕਾਸ਼, ਅਸਮਾਨ; *ਕ੍ਰੋਸ਼.* nebo; ਇੰਜ; ਸਮਾਨ nebesa
+ *ਅੰਗ.* ਵਲੋਂ *ਲਾਤ.* nebula, ਬੱਦਲ; ਧੁੰਦ; *ਇਤਾ.* nube, ਬੱਦਲ
+ *ਅੰਗ.* ਵਲੋਂ *ਯੂਨਾ.* nepho, ਬੱਦਲ, ਧੁੰਦ (ਟ.ਕ. *ਅੰਗ.* nephoscope)

**ਨਮੂਨਾ: ਨੁਮਾਇਸ਼**

**ਨਮੂਨੀਆਂ** ਫੇਫੜਿਆਂ ਦੇ ਸੋਜ ਦੀ ਬੀਮਾਰੀ — *ਅੰਗ.* pneumonia, ਨਮੂਨੀਆਂ < *ਯੂਨਾ.* pneumo-, ਫੇਫੜੇ < √pne, ਸਾਹ ਲੈਣਾ

**ਨਮੋ** ਪ੍ਰਣਾਮ (ਟ.ਕ. "ਹਰਿਸੰਤਨ ਕਰਿ ਨਮੋ ਨਮੋ"; ਮ.5) — *ਸੰਸ.* namo, ਇੰਜ [√nam, ਝੁਕਣਾ, ਪ੍ਰਣਾਮ ਕਰਨਾ]
~ **ਨਮਸਕਾਰ,** ਪ੍ਰਣਾਮ — *ਸੰਸ.* namas-kāra, ਇੰਜ [namas, ਪ੍ਰਣਾਮ + kāra]
⇒ **ਉੱਨਤ; ਪ੍ਰਣਾਮ; ਬੇਨਤੀ**

**ਨਮੋਸ਼ੀ** ਸ਼ਰਮਿੰਦਗੀ; ਨਿਰਾਦਰੀ, ਬੇਇਜ਼ਤੀ — *ਫਾਰਸੀ* **ਨਾਮੂਸ,** ਇੱਜ਼ਤ, ਨੇਕਨਾਮੀ; ਸ਼ਰਮ

**ਨਰ** ਆਦਮੀ (ਜ਼ਨਾਨੀ ਦੇ ਟਾਕਰੇ ਤੇ) — *ਸੰਸ.* nara, ਪੁਰਸ਼, ਪਤੀ, ਸ਼ਤਰੰਜ ਦਾ ਮੁਹਰਾ
+ *ਫਾਰਸੀ* **ਨਰ,** ਪੁਲਿੰਗ; ਟ.ਕ. **ਨਰਦ,** ਚੌਸਰ ਦੀ ਗੋਟ (ਸੰਭਵ ਤੌਰ ਤੇ **ਨਰ** ਨਾਲ ਸਬੰਧਤ
~ **ਨਾਰਾਇਣ,** ਵਿਸ਼ਨੂ; ਪਰਮੇਸ਼ਰ — *ਸੰਸ.* nārāyaṇa, ਵਿਸ਼ਨੂ, ਕ੍ਰਿਸ਼ਨ [nara ਤੇ ਆਧਾਰਤ]
**ਨੋਟ.** ਸ਼ਤਰੰਜ ਜਾਂ ਚੌਸਰ ਦੀ ਗੋਟ ਲਈ ਅੰਗਰੇਜ਼ੀ ਵਿਚ man ਦਾ ਸ਼ਬਦ ਵਰਤਿਆ ਜਾਂਦਾ ਹੈ, ਜੋ ਉਕਤ ਸਬੰਧਤ ਵਿਚ **ਨਰ** ਨਾਲ ਢੁਕਦਾ ਹੈ

**ਨਰਸ** ਹਸਪਤਾਲ ਵਿਚ ਬਿਮਾਰਾਂ ਦੀ ਦੇਖਭਾਲ ਕਰਨ ਵਾਲੀ ਇਸਤਰੀ (ਜਾਂ ਪੁਰਸ਼) — *ਅੰਗ.* nurse, ਇੰਜ; ਸਬੰਧਤ nourish, ਪਾਲਣ-ਪੋਸਣ ਕਰਨਾ, ਦੁੱਧ ਚੁੰਘਾਉਣਾ
**ਨੋਟ.** ਪੰ.ਕੋ. ਵਿਖੇ **ਨਰਸ** ਦੀ ਨਿਰੁਕਤੀ

ਬਾਰੇ ਜੋ ਦੱਸਿਆ ਗਿਆ ਹੈ; ਇੰਜ ਹੈ; *ਅੰਗ.* nurse; *ਮਧ ਅੰਗ.* nors, nurice, norice, *ਪੁਰਾ. ਫ੍ਰਾਂ.* nurrice, norrice; *ਲਾਤ.* nurse; ਸ਼ਾਇਦ nutricius ਦਾ ਇਸਤਰੀ-ਲਿੰਗ

**ਨਰਗਸ** ਇਕ ਫੁੱਲ ਦਾ ਨਾਂ, ਜਿਸ ਦੀ ਤੁਲਨਾ ਖੁੱਲੀ ਹੋਈ ਅੱਖ ਨਾਲ ਕੀਤੀ ਜਾਂਦੀ ਹੈ — *ਫਾਰਸੀ* **ਨਰਗਿਸ,** ਇੰਜ; ਟ.ਕ. *ਅੰਗ.* narcisus, ਨਰਗਸ < *ਯੂਨਾ.* (ਮਿੱਥ) Norkissos, ਇਕ ਨੌਜਵਾਨ, ਜੋ ਆਪਣੀ ਸੁਰਗਵਾਸੀ ਪ੍ਰੇਮਕਾ ਦੀ ਯਾਦ ਵਿਚ ਝੂਰਦਾ ਆਪਣਾ ਅਕਸ ਲਗਾਤਾਰ ਪਾਣੀ ਵਿਚ ਦੇਖਦਾ ਰਿਹਾ ਤੇ ਅਖੀਰ ਖੁੱਲੀ ਹੋਈ ਅੱਖ ਵਿਚ ਬਦਲਦਾ ਇਕ ਫੁੱਲ ਵਿਚ ਬਦਲ ਗਿਆ

**ਨਰਜਾ** ਤੱਕੜੀ (ਟ.ਕ. "ਲੈ ਨਰਜਾ ਮਨ ਤੋਲੈ ਦੇਵ'; ਕਬੀਰ); *ਹਿੰਦੀ* **ਨਰਜਾ,** ਸੋਨਾ ਤੋਲਣ ਦੀ ਕੰਡੀ — *ਸੰਸ.* nārāci, ਸੁਨਿਆਰੇ ਦੀ ਕੰਡੀ

**ਨਰਤਕੀ** ਨੱਚਣ ਵਾਲੀ ਇਸਤਰੀ — *ਸੰਸ.* nartakī, ਇੰਜ; nartaka, ਨੱਚਣ ਵਾਲਾ; narta, ਨਾਚ [√nṛt, ਨਾਚ ਕਰਨਾ]

~ **ਨਿਰਤਕ,** ਨੱਚਣ ਵਾਲਾ — ਉਕਤ ਦਾ ਰੂਪਅੰਤਰ

⇒ **ਨੱਚਣਾ**

**ਨਰਦ: ਨਰ**

**ਨਰਮ** ਮੁਲਾਇਮ, ਕੂਲਾ, ਮੱਧਮ — *ਫਾਰਸੀ* **ਨਰਮ,** ਕੂਲਾ; ਸੁੰਦਰ; ਪਿਲਪਿਲਾ, ਢਿੱਲਾ, ਸੁਸਤ

~ **ਨਰਮੀ,** ਕੋਮਲਤਾ, ਹਲੀਮੀ — *ਫਾਰਸੀ* **ਨਰਮੀ,** ਕੋਮਲਤਾ, ਪੱਧਰਾਪਣ; ਰਹਿਮਦਿਲੀ

**ਨਲ** ਲੋਹੇ ਜਾਂ ਬਾਂਸ ਦੀ ਨਲੀ, ਜਿਸ ਰਾਹੀਂ ਪਾਣੀ ਇਕ ਥਾਂ ਤੋਂ ਦੂਜੀ ਥਾਂ ਜਾਂਦਾ ਹੈ; ਪਸ਼ਾਬ ਬਾਹਰ ਨਿਕਲਨ ਦੀ ਨਾਲੀ — *ਸੰਸ.* nala, ਇਕ ਪ੍ਰਕਾਰ ਦਾ ਕਾਂਡ < naḍa; ਸਮਾਨ nara

⇒ **ਨਾਲੀ**

**ਨਵਲ** ਨਵਾਂ, ਜੁਆਨ (ਟ.ਕ. "ਨਵਲ ਨਵਤਨ ਚਤੁਰ ਸੁੰਦਰ"; ਮ.5) — *navala, ਨਵਾਂ (ਦੇਖੋ ਟਰਨਰ) [*ਸੰਸ.* nava, ਨਵਾਂ]

\+ *ਅੰਗ.* ਵਲੋਂ *ਲਾਤ.* novel, ਨਵਾਂ; ਨਿਰਾਲਾ, ਅਦਭੁਤ [*ਲਾਤ.* novus, ਨਵਾਂ]

⇒ **ਨਵਾਂ; ਨਵੇਲਾ**

**ਨਵਾਂ** (ਨਾਮਾ), ਜਿਸ ਦੀ ਅਜੇ ਤਕ ਵਰਤੋਂ ਨਹੀਂ ਕੀਤੀ ਗਈ, ਤਾਜ਼ਾ; *ਹਿੰਦੀ* **ਨਵਾਂ;** *ਬੰਗਾ.* **ਨਅ;** *ਉੜੀ.* **ਨੁਆ;** *ਗੁਜ.* **ਨਵੁੰ;** *ਮਰਾ.* **ਨਵਾ,** ਇੰਜ — *ਸੰਸ.* nava, ਨਵਾਂ; *ਭਾਰੋਪੀ* newos

\+ *ਫਾਰਸੀ* **ਨੌ,** ਨਵਾਂ (ਟ.ਕ. **ਨੌਆਬਾਦੀ**)

\+ *ਰੂਸੀ* novo, 'ਨਵਾਂ, ਸੱਜਰਾ, ਤਾਜ਼ਾ' ਦਾ ਸੂਚਕ ਸਮਾਸੀ ਰੂਪ

\+ *ਅੰਗ.* new; *ਜਰਮ.* neu, ਨਵਾਂ

\+ *ਲਾਤ.* novus (nov-), ਨਵਾਂ (ਟ.ਕ. *ਅੰਗ.* renovation)

\+ *ਯੂਨਾ.* neo, ਨਵਾਂ ਦਾ ਸੂਚਕ ਸਮਾਸੀ ਰੂਪ (ਟ.ਕ. *ਅੰਗ.* neophyte)

⇒ **ਨਵੇਲਾ**

**ਨਵਾਜ਼ਣਾ** ਵਡਿਆਉਣਾ, ਸਨਮਾਨ ਦੇਣਾ — *ਫਾਰਸੀ* **ਨਵਾਖ਼ਤਨ,** ਮਨੋਰਥ ਪੂਰਾ ਕਰਨਾ, ਖੁਸ਼ ਕਰਨਾ; (ਸਾਜ਼) ਵਜਾਉਣਾ

~ **ਨਵਾਜ਼,** 'ਮਿਹਰਬਾਨੀ ਕਰਨ ਵਾਲਾ, ਖਾਤਰ ਕਰਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਗ਼ਰੀਬ-ਨਵਾਜ਼'; 'ਮਿਹਮਾਨ-ਨਵਾਜ਼ — *ਫਾਰਸੀ* **ਨਵਾਜ਼,** ਇੰਜ — ਉਪਰੋਕਤ **ਨਵਾਖ-** ਤੇ ਆਧਾਰਤ; ਟ.ਕ. — 'ਨੈ-ਨਵਾਜ਼', ਬੰਸਰੀ-ਵਾਦਕ

**ਨਵਾਬ** ਕਿਸੇ ਸੂਬੇ ਜਾਂ ਰਿਆਸਤ ਦਾ ਹਾਕਮ; ਮੂਲ ਅਰਥ 'ਕਿਸੇ ਦੀ ਬਜਾਏ ਕੰਮ ਕਰਨ ਵਾਲਾ' ਸੂਬੇਦਾਰ, ਵਾਇਸਰਾਏ — *ਅਰਬੀ* **ਨਵਾਬ,** ਇੰਜ [√**ਨਵਬ,** ਦੀ ਥਾਂ ਕੰਮ ਕਰਨਾ]

~ **ਨਾਇਬ** (ਨੈਬ), ਕਾਇਮ-ਮੁਕਾਮ, sub (ਟ.ਕ. 'ਨਾਇਬ ਤਹਿਸੀਲਦਾਰ', ਛੋਟਾ ਤਹਿਸੀਲਦਾਰ — *ਅਰਬੀ* **ਨਾਇਬ,** ਕਾਇਮ-ਮੁਕਾਮ, ਸਹਾਇਕ — ਉਪਰੋਕਤ ਦਾ ਰੂਪਅੰਤਰ

**ਨਵੀਸ** 'ਲਿਖਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਅਰਜ਼ੀ-ਨਵੀਸੀ') — *ਫ਼ਾਰਸੀ* **ਨਵੀਸ,** ਇੰਜ [**ਨਵਿਸ਼ਤਨ,** ਲਿਖਣਾ; **ਨਵਿਸ਼ਤ,** ਲਿਖਤ]

**ਨੋਟ.** ਉਕਤ *ਫ਼ਾਰਸੀ* ਸ਼ਬਦ ਸੰਭਵ ਤੌਰ ਤੇ ਅਗੇ. **ਨ** ਅਤੇ √**ਵਿਸ਼** ਤੇ ਆਧਾਰਤ ਹੈ ਅਤੇ ਇਸ ਹਾਲਤ ਵਿਚ ਲਿਖਣ ਦਾ ਅਸਲ ਭਾਵ ਤਲ ਦੀ ਖੁਦਾਈ ਜਾਂ ਉਕਰਾਈ ਹੈ। ਸਜਾਤੀ-ਸ਼ਬਦਾਂ ਲਈ ਟ.ਕ. *ਸੰਸ.* √piś, ਖੁਣਨਾ, to hew, carve; *ਰੂਸੀ* √piś, ਲਿਖਣਾ; ਇਸ ਲਈ napaś-, ਲਿਖਣਾ; ਦੇਖੋ **ਪਸ਼ਨ**

**ਨੱਵੇ** (ਨੱਬੇ), 90 ਦੀ ਗਿਣਤੀ; *ਪ੍ਰਾਕ.* **ਨਵਈ;** *ਸਿੰਧੀ* **ਨਵੇ;** *ਬਿਹਾ. ਹਿੰਦੀ* **ਨੱਵੇ; ਨੱਬੇ;** *ਗੁਜ.* **ਨੇਵੂ** — *ਸੰਸ.* navati, 90 (ਰਿ.ਵੇ.)

+ *ਫ਼ਾਰਸੀ* **ਨਵਦ,** ਨੱਬੇ

+ *ਇਤਾਲ.* novanta, ਨੱਵੇ

**ਨਵੇਲਾ** ਨਵਾਂ (ਟ.ਕ. 'ਨਵਾਂ-ਨਵੇਲਾ') — *ਸੰਸ.* nava ਤੇ ਆਧਾਰਤ; ਦੇਖੋ **ਨਵਾਂ**

~ **ਨਵੇਲੜਾ,** ਨਵੇਲਾ (ਟ.ਕ. "ਮੁੰਧ ਨਵੇਲੜੀਆ ਗੋਇਲਿ ਆਈ"; ਮ.1)

+ *ਅੰਗ.* novel, ਨਵਾਂ, ਨਿਰਾਲਾ; ਉਪਨਿਆਸ, ਨਾਵਲ < *ਲਾਤ.* novellus, ਲਘੂ-ਸੂਚਕ ਰੂਪ ਵਲੋਂ novus, ਨਵਾਂ

⇒ **ਨਵਾਂ**

**ਨੜਾ** ਇਕ ਪ੍ਰਕਾਰ ਦਾ ਨਾਲੀਦਾਰ ਕਾਨਾ; *ਸਿੰਧੀ* **ਨੜੋ;** *ਬੰਗਾ.* **ਨੜ** — *ਸੰਸ.* naḍa, ਇਕ ਪ੍ਰਕਾਰ ਦਾ ਖੋਖਲਾ ਕਾਂਡ, reed; ਮੂਲ ਰੂਪ nada, ਇਕ ਪ੍ਰਕਾਰ ਦਾ ਕਾਂਡ (ਰਿ.ਵੇ.)

+ *ਫ਼ਾਰਸੀ* **ਨੈ,** ਬੰਸਰੀ; ਹੋਰ ਅਰਥ 'ਕਾਨਾ, ਗੰਨਾ' ਆਦਿ; ਮੂਲ ਰੂਪ **ਨਦ**

~ **ਨਾੜ,** ਸਰੀਰ ਦੀ ਖ਼ੂਨ-ਵਾਹਕ ਨਾਲੀ; ਕਣਕ ਦਾ ਨਾਲੀਦਾਰ ਤਣਾ — ਦੇਖੋ ਉਪਰ

⇒ **ਨਲ; ਨਾਲੀ; ਨਾਲਾ**

**ਨਾ** 'ਰਹਿਤ, ਬਿਨਾ' ਦਾ ਸੂਚਕ ਅਗੇ. (ਟ.ਕ. 'ਨਾਵਾਕਫ'; 'ਨਾਮੁਰਾਦ') — *ਫ਼ਾਰਸੀ* **ਨਾ,** ਇੰਜ; *ਭਾਰੋਪੀ* ne

+ *ਸੰਸ.* na, ਨਾਂਹ-ਸੂਚਕ ਅਗੇ. (ਟ.ਕ. naroga, ਰੋਗ-ਰਹਿਤ)

+ *ਰੂਸੀ* ne, ਨਾਂਹ-ਸੂਚਕ ਅਗੇ. (ਟ.ਕ. neestestvny, ਗੈਰ ਕੁਦਰਤੀ, ਬਨਾਵਟ) [ਅਗੇ. ne + estestvny, ਕੁਦਰਤੀ]

+ *ਅੰਗ.* no, ਨਹੀਂ; ਸਮਾਨ ne (ਟ.ਕ. never < ne- ever)

+ *ਲਾਤ.* ne, ਨਾਂਹ-ਸੂਚਕ ਅਗੇ. (ਟ.ਕ. *ਅੰਗ.* neglect < neg, ਵਲੋਂ ne + lect)

**ਨ੍ਹਾਉਣਾ** (ਨਹਾਉਣਾ), ਇਸ਼ਨਾਨ ਕਰਨਾ; *ਪ੍ਰਾਕ.* **ਣ੍ਹਾਣ,** *ਮਰਾ.* **ਨ੍ਹਾਨ, ਨਾਹਾਣ;** ਨਹਾਉਣ — *ਸੰਸ.* snāna, ਨਹਾਉਣ [√snā, ਨਹਾਉਣਾ]; *ਭਾਰੋਪੀ* √(s) net

+ *ਫ਼ਾਰਸੀ* **ਸ਼ਿਨਾਰ,** ਤਰਨ ਵਾਲਾ [√**ਸ਼ਿਨਾ,** ਤੈਰਨਾ]

+ *ਅੰਗ.* ਵਲੋਂ *ਲਾਤ.* natant, ਤਰਦਾ [*ਲਾਤ.* √na-, ਤਰਨਾ]

**ਨਾਇਬ: ਨਵਾਬ**

**ਨਾਈ** ਵਾਲ ਕੱਟਣ ਵਾਲਾ; ਇਕ ਜਾਤੀ, ਜੋ ਵਾਲ ਕੱਟਣ ਅਤੇ ਵਿਆਹ ਸ਼ਾਦੀ ਸਬੰਧੀ ਕੰਮ ਕਰਦੀ ਹੈ; ਇਸ ਜਾਤੀ ਦਾ ਬੰਦਾ; *ਪ੍ਰਾਕ.* **ਣ੍ਹਾਵਿ;** *ਸਿੰਧੀ* **ਨਾਈ;** *ਗੁਜ.* **ਨਾਵੀ;** *ਮਰਾ.* **ਨ੍ਹਆਵੀ** — *ਸੰਸ.* nāpita, ਨਾਈ

**ਨੋਟ**[1] nāpita ਤੋਂ **ਨਾਈ** ਜਾਂ **ਨਾਵੀ** ਦਾ ਧੁਨੀ-ਵਿਕਾਸ *ਫ੍ਰਾਂ.* neveu (ਇਸ ਲਈ *ਅੰਗ.* nephew) ਨਾਲ ਮੇਲ ਖਾਂਦਾ ਹੈ, ਜੋ *ਲਾਤ.* nepot (ਪੋਤਾ) ਦਾ ਵਿਕਸਤ ਰੂਪ ਹੈ

**ਨੋਟ**[2] *ਸੰਸ.* nāpita (ਨਾਈ) ਨੂੰ *snāpitṛ, ਅਸ਼ਨਾਨ ਕਰਾਉਣ ਵਾਲਾ ਤੇ ਆਧਾਰਤ ਕੀਤਾ ਜਾਂਦਾ ਹੈ (ਦੇਖੋ ਟਰਨਰ)

**ਨਾਸ**[1] ਤਬਾਹੀ, ਬਰਬਾਦੀ (ਟ.ਕ. 'ਨਾਸ ਮਾਰਨਾ'; 'ਸੱਤਿਆਨਾਸ'); *ਪ੍ਰਾਕ.* **ਣਾਸ;** *ਉੜੀ.* **ਨਾਸ;** *ਹਿੰਦੀ* **ਨਾਸ;** *ਮਰਾ.* **ਨਾਸ, ਨਾਸਾਡ** — *ਸੰਸ.* nāśa, ਤਬਾਹੀ; ਮ੍ਰਿਤੂ [√naś, ਤਬਾਹ ਕਰਨਾ]

⇒ **ਨੱਸਣਾ**

**ਨਾਸ**[2] ਨੱਕ ਦਾ ਛੇਕ (ਬਹੁਵਚਨ **ਨਾਸਾਂ**); *ਪ੍ਰਾਕ.* **ਣਾਸਾ** — *ਸੰਸ.* nāsā, ਨੱਕ; *ਭਾਰੋਪੀ* nas

\+ *ਰੂਸੀ* nos, ਨਾਸ

\+ *ਅੰਗ.* nose, ਨੱਕ (*ਪੁਰਾ. ਅੰਗ.* nosu); *ਜਰਮ.* nase, ਨੱਕ

\+ *ਲਾਤ.* naus- ਨੱਕ (ਟ.ਕ. *ਅੰਗ.* nasal, ਨਾਸਕ)

**ਨਾਸਤਿ** ਨਹੀਂ ਹੈ (ਟ.ਕ. "ਦੁਤੀਆ ਨਾਸਤਿ, ਇਕੁ ਰਹਿਆ ਸਮਾਇ"; ਮ.5) — *ਸੰਸ.* nāsti, ਨਹੀਂ ਹੈ [ਅਗੇ. na + asti, ਹੈ]

\+ *ਫਾਰਸੀ* **ਨੇਸਤੀ,** ਅਣਹੋਂਦ [ਅਗੇ. **ਨ + ਅਸਤੀ,** ਹੈ]

\+ *ਅੰਗ.* ਵਲੋਂ *ਲਾਤ.* non esse, ਨਹੀਂ ਹੈ [non, ਨਹੀਂ + esse, ਹੈ < est]

~ **ਨਾਸਤਕ,** ਜੋ ਪਰਮਾਤਮਾ ਦੀ ਹੋਂਦ ਨੂੰ ਨਹੀਂ ਮੰਨਦਾ — *ਸੰਸ.* nāstika, ਇੰਜ [ਅਗੇ. na + asti, ਹੈ]

\+ *ਰੂਸੀ* ne-estestvny, ਗੈਰ ਕੁਦਰਤੀ [ਅਗੇ. ne + estestv-, ਹੋਂਦ; ਕੁਦਰਤ]; ਦੇਖੋ **ਅਸਤਿਤਵ**

**ਨਾਗਰ: ਨਗਰ**

**ਨਾਜ਼** ਨਖਰਾ — *ਫਾਰਸੀ* **ਨਾਜ਼,** ਲਾਡ, ਨਖਰਾ, ਨਜ਼ਾਕਤ; ਬੇਪਰਵਾਹੀ, ਨਰਮਾਹਟ (ਟ.ਕ. 'ਨਾਜ਼-ਏ-ਬਾਲੀਨ', ਨਰਮ ਸਰਹਾਣਾ); ਨਵਾਂ ਉੱਗਿਆ ਬੂਟਾ

~ **ਨਾਜ਼ਕ,** ਸੋਹਲ, ਕੋਮਲ; ਸੁੰਦਰ — *ਫਾਰਸੀ* **ਨਾਜ਼ੁਕ,** ਕੋਮਲ, ਮਲੂਕ; ਮਾਣ-ਮੱਤਾ; ਸੁੰਦਰ; ਨਫੀਸ; ਮਧੁਰ (ਜਿਵੇਂ ਗੀਤ)

**ਨਾਜ਼ਬੋ** (ਨਿਆਜ਼ਬੋ), ਤੁਲਸੀ ਦੀ ਜਾਤੀ ਦੀ ਇਕ ਸੁਘੰਧਤ ਬੂਟੀ — *ਫਾਰਸੀ* **ਨਾਜ਼ਬੋ,** ਇੰਜ; ਮੂਲ ਅਰਥ 'ਕੋਮਲ ਵਾਸ਼ਨਾ ਵਾਲੀ, ਮ੍ਰਿਦੂ (delicate) ਗੰਧ ਵਾਲੀ' [**ਨਾਜ਼,** ਕੋਮਲਤਾ, ਲਾਡ ਆਦਿ; ਸਬੰਧਤ **ਨਾਜ਼ੁਕ + ਬੋ** < **ਬੂ,** ਗੰਧ]

⇒ **ਨਾਜ਼ਕ**

**ਨੋਟ.** ਟ.ਕ. *ਅੰਗ.* sweet marjorum, ਨਾਜ਼ਬੂ (ਇਥੇ sweet ਦਾ ਅਰਥ **ਨਾਜਬੋ** ਦੀ ਮਧੁਰ ਮਹਿਕ ਦਾ ਸੂਚਕ ਹੈ); ਹੋਰ ਦੇਖੋ *ਸੰਸ.* sugandhā, 'ਵਧੀਆ ਗੰਧ ਵਾਲੀ', ਨਾਜ਼ਬੋ; ਹੋਰ ਦੇਖੋ *ਅਰਬੀ* **ਰੈਹਾਨ,** ਨਾਜ਼ਬੋ < **ਰੀਹ,** ਮਹਿਕ, ਸੁਗੰਧ

**ਨਾਜੋ** ਲਾਡਲੀ ਵਹੁਟੀ (ਟ.ਕ. 'ਨਾਜੋ ਰਾਣੀਏ'; ਲੋਕ ਗੀਤ) — **ਲਾਜ** ਦਾ ਵਿਕਸਤ ਰੂਪ; ਦੇਖੋ **ਲਾਜ**

**ਨੋਟ.** ਪੰ.ਕੋ. ਵਿਖੇ **ਨਾਜੋ** ਦਾ ਰਿਸ਼ਤਾ *ਫਾਰਸੀ* **ਨਾਜ਼** (ਨਖਰਾ) ਨਾਲ ਜੋੜਿਆ ਗਿਆ ਹੈ

**ਨਾਟ** ਨਕਲ, ਸਾਂਗ (ਟ.ਕ. 'ਨਾਟਸ਼ਾਲਾ'); *ਬੰਗਾ.* **ਨਾਟ;** *ਉੜੀ.* **ਨਾਟ** *ਹਿੰਦੀ* **ਨਾਟ** — *ਸੰਸ.* nāṭa, ਨਕਲ, ਸਾਂਗ; ਨਾਚ; ਇਕ ਰਾਗ ਦਾ ਨਾਂ [√naṭ, ਨੱਚਣਾ; ਨਕਲ ਕਰਨਾ] < √nṛt

~ **ਨਾਟਕ,** ਡਰਾਮਾ — *ਸੰਸ.* nāṭaka, ਨਾਟਕ; ਟ.ਕ. nāṭakī, ਇੰਦਰ-ਸਭਾ; ਨਾਟਕ

⇒ **ਨੱਟ**

**ਨਾਠਾ** ਨੱਸਿਆ (ਟ.ਕ. "ਛੁਟਕੈ ਨਾਹੀ ਨਾਠਾ"; ਮ.5) — ਦੇਖੋ **ਨੱਠਣਾ**

~ **ਨਾਠੀ,** ਨੱਠ ਜਾਣ ਵਾਲਾ, ਅਰਥਾਤ ਥੋੜ੍ਹੇ ਦਿਨ ਰਹਿਣ ਵਾਲਾ; ਇਸ ਲਈ ਪਰਾਹੁਣਾ (ਟ.ਕ. "ਅਜਰਾਈਲੁ ਫਰੇਸਤਾ, ਕੈ ਘਰਿ ਨਾਠੀ ਅਜੁ?

ਫਰੀਦ; ਇੰਜ ਹੀ "ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ"; ਮ.1); ਟ.ਕ. *ਸਿੰਧੀ* **ਨਾਠੀ,** 'ਵਿਸ਼ੇਸ਼ ਪ੍ਰਾਹੁਣਾ', ਜਵਾਈ, ਦਾਮਾਦ — ਉਪਰੋਕਤ ਤੇ ਆਧਾਰਤ

⇒ **ਨੱਸਣਾ**

**ਨਾਤਾ** ਰਿਸ਼ਤਾ, ਸਾਕਾਦਾਰੀ; *ਪਾਲੀ* **ਨਾਤ** — *ਸੰਸ.* jñāta, ਜਾਣਿਆ ਗਿਆ [√jñā, ਜਾਣਨਾ]; ਟ.ਕ. jñāti, ਰਿਸ਼ਤੇਦਾਰ

**ਨੋਟ.** ਉਪਰੋਕਤ ਧੁਨੀਗਤ ਵਿਕਾਸ ਬਾਰੇ ਦੇਖੋ *ਲਾਤ.* notus, ਜਾਣਿਆ ਗਿਆ (ਇਸ ਲਈ *ਅੰਗ.* note); ਮੂਲ ਰੂਪ gnotus [√gno, ਜਾਣਨਾ]; ਇਥੇ ਇਹ ਵੀ ਦੱਸਣਯੋਗ ਹੈ ਕਿ *ਸੰਸ.* √jñā ਅਤੇ *ਲਾਤ.* √gno ਸਗੋਤੀ ਹਨ

**ਨਾਦਰ** ਦੁਰਲੱਭ, ਅਦੁੱਤੀ — *ਅਰਬੀ* **ਨਾਦਿਰ,** ਦੁਰਲੱਭ, ਅਦੁੱਤੀ, ਵਚਿੱਤਰ; ਕੀਮਤੀ, ਬਹੁਮੁੱਲਾ [√**ਨਦਰ,** ਅਦੁੱਤੀ ਹੋਣਾ]

**ਨਾਦਾਨ** ਅਣਜਾਣ, ਥੋੜ੍ਹੀ ਬੁੱਧੀ ਵਾਲਾ — *ਫਾਰਸੀ* **ਨਾਦਾਨ,** ਬੇਅਕਲ, ਨਾਸਮਝ; ਅਗੇ. **ਨਾ + ਦਾਨਿਸਤਨ,** ਜਾਣਨਾ [**ਦਾਨ-** < √**ਜ਼ਾਨ**]

+ *ਸੰਸ.* najānant, ਨਾਂਹ ਜਾਣਦਾ [ਅਗੇ. na + √jñā, ਜਾਣਨਾ]

+ *ਰੂਸੀ* neznanie, ਅਣਜਾਣਪੁਣਾ [ਅਗੇ. ne + √zna, ਜਾਣਨਾ]

⇒ **ਨਿਆਣਾ**

**ਨਾਨੀ** ਮਾਂ ਦੀ ਮਾਂ; *ਸਿੰਧੀ* **ਨਾਨੀ;** *ਬੰਗਾ.* **ਨਾਨੀ** — *ਸੰਸ.* nanā, ਮਾਂ (ਰਿ.ਵੇ.)

+ *ਕ੍ਰੋਸ਼.* nana, ਮਾਂ

+ *ਅੰਗ.* nun, ਈਸਾਈ ਸਾਧਣੀ < *ਲਾਤ.* nonna

+ *ਯੂਨਾ.* nonna, ਆਂਟੀ (ਦੇਖੋ ਵੈਬਸਟਰ ਕੋਸ਼)

**ਨਾਫ** *(ਲਹਿੰ.)* ਧਰਨ (ਟ.ਕ. 'ਨਾਫ ਪੈਣੀ') — *ਫਾਰਸੀ* **ਨਾਫ,** ਧੁੰਨੀ ~ **ਨਾਫਾ,** ਕਸਤੂਰੀ ਵਾਲੇ ਹਿਰਨ ਦੀ ਥੈਲੀ, ਜਿਸ ਵਿਚ ਕਸਤੂਰੀ ਹੁੰਦੀ ਹੈ — *ਫਾਰਸੀ* **ਨਾਫਾ,** ਇੰਜ

⇒ **ਨਾਭੀ**

**ਨਾਬੀਨਾ** ਦ੍ਰਿਸ਼ਟੀਹੀਣ, ਅੰਨ੍ਹਾ — *ਫਾਰਸੀ* **ਨਾਬੀਨਾ,** ਇੰਜ [ਅਗੇ. **ਨਾ + ਬੀਨਾ,** ਦੇਖਣ ਵਾਲਾ]

⇒ (ਦਾਨਾ) **ਬੀਨਾ;** (ਦੂਰ) **ਬੀਨ**

**ਨਾਬੂਦ** ਨਸ਼ਟ, ਬਰਬਾਦ (ਟ.ਕ. 'ਨੇਸਤ-ਉ-ਨਾਬੂਦ ਕਰਨਾ') — *ਫਾਰਸੀ* **ਨਾਬੂਦ,** ਨਸ਼ਟ [ਅਗੇ. **ਨਾ + ਬੂਦ,** ਹੋਂਦ; **ਬੂਦਨ,** ਹੋਣਾ]

+ *ਸੰਸ.* nirbhūti, ਅਲੋਪ ਹੋਣ, ਗੁੰਮ ਹੋਣ [ਅਗੇ. nir + bhūti, ਹੋਂਦ < √bhū, ਹੋਣਾ]

+ *ਕ੍ਰੋਸ਼.* nebit, ਅਣਹੋਂਦ [ਅਗੇ. ne + bit, ਹੋਂਦ]

**ਨਾਭੀ** ਧੁੰਨੀ; **ਨਾਭ,** ਪਹੀਏ ਦੀ ਧੁਰੀ — *ਸੰਸ.* nābhi, ਧੁੰਨੀ; ਵਿਚਕਾਰਲੀ ਥਾਂ; ਪਹੀਏ ਦੀ ਧੁਰੀ; ਕਸਤੂਰੀ (ਟ.ਕ. nābhi-gandha, ਕਸਤੂਰੀ ਦੀ ਮਹਿਕ); ਸਮਾਨ nābha; ਟ.ਕ. nābhila, ਜ਼ਨਾਨੀ ਦਾ ਧੁੰਨੀ ਦੇ ਕੋਲ ਦਾ ਖੇਤਰ, ਪੇਡੂ; *ਭਾਰੋਪੀ* nobh, ombh

+ *ਫਾਰਸੀ* **ਨਾਫ,** ਧੁੰਨੀ; ਕਸਤੂਰੀ ਦੀ ਪੋਟਲੀ, ਜੋ ਕਸਤੂਰੇ ਹਰਨ ਦੀ ਧੁੰਨੀ ਕੋਲ ਹੁੰਦੀ ਹੈ

+ *ਅੰਗ.* nave, ਪਹੀਏ ਦੀ ਧੁਰੀ (*ਪੁਰਾ. ਅੰਗ.* nafu); navel, ਧੁੰਨੀ; *ਜਰਮ.* nabe

**ਨਾਮ** ਕਿਸੇ ਵਸਤੂ ਦਾ ਬੋਧਕ ਸ਼ਬਦ; ਇਕ ਵਿਆਕਰਨਕ ਵੰਡ — *ਸੰਸ.* nāman, ਨਾਮ; nāma, ਸਮਾਸ ਵਿਚ ਪ੍ਰਯੁਕਤ; *ਭਾਰੋਪੀ* (o) nomn

+ *ਫਾਰਸੀ* **ਨਾਮ,** ਨਾਂ

+ *ਅੰਗ.* name, ਨਾਂ

+ *ਲਾਤ.* nomen, ਨਾਮ (ਟ.ਕ. *ਅੰਗ.* nominate); *ਇਤਾ.* nome, ਨਾਂ

+ *ਯੂਨਾ.* onyma; ਸਮਾਨ onoma, ਨਾਮ; (ਟ.ਕ. *ਅੰਗ.* synonymy)

~ **ਨਾਂ,** ਉਪਰੋਕਤ ਦਾ ਵਿਕਸਤ ਰੂਪ

⇒ **ਅਨਾਮੀ; ਨਾਂਵ; ਨਾਂਮਨਾ; ਪੜਨਾਂਵ; ਨਾਮਾ**

**ਨਾਮਾ** ਚਿੱਠੀ, ਪੱਤਰ, ਲਿਖਤ (ਟ.ਕ. 'ਸਰਨਾਮਾ'); ਦਸਤਾਵੇਜ਼ (ਟ.ਕ. 'ਹੁਕਮ-ਨਾਮਾ'; 'ਇਕਰਾਰ-ਨਾਮਾ'); ਸਰਮਾਇਆ — *ਫਾਰਸੀ* **ਨਾਮਾ,** ਚਿੱਠੀ; ਲਿਖਤ; ਪੁਸਤਕ; ਦਸਤਾਵੇਜ਼ [**ਨਾਮ,** ਨਾਂ]

**ਨਾਲਸ਼** ਸ਼ਿਕਾਇਤ, ਮੁਕੱਦਮਾ (ਟ.ਕ. 'ਨਾਲਸ਼ ਕਰਨਾ'); ਮੂਲ ਅਰਥ 'ਰੋਣ ਦਾ ਭਾਵ, ਫਰਿਆਦ' — *ਫਾਰਸੀ* **ਨਾਲਿਸ਼,** ਦੁਹਾਈ, ਚੀਖ-ਪੁਕਾਰ; ਦਾਅਵਾ > **ਨਾਲੀਦਨ,** ਰੋਣਾ, ਚਲਾਉਣਾ; ਇਸ ਲਈ **ਨਾਲਾ,** ਦਰਦ-ਭਰੀ ਉੱਚੀ ਆਵਾਜ਼, ਚੀਕ-ਪੁਕਾਰ

**ਨਾਲੀ** ਪਾਣੀ ਦਾ ਰਸਤਾ; ਲੋਹੇ ਰਬੜ ਆਦਿ ਦੀ ਟਿਊਬ; ਬੰਦੂਕ ਦੀ ਨਾਲੀ (ਟ.ਕ. 'ਦੁਨਾਲੀ ਬੰਦੂਕ'); ਘੋੜੇ ਦੀ ਪਿੰਨੀ ਦੀ ਹੱਡੀ — *ਸੰਸ.* nālī, ਨਾੜੀ, ਨਬਜ਼; ਕੰਵਲ ਦੀ ਨਾਲ; ਨਹਿਰ; ਸਬੰਧਤ nālā, ਸਰਕੜਾ; ਬੂਟੇ ਦਾ ਖੋਖਲਾ ਤਨਾ, ਨੜਾ; ਕੰਵਲ ਦੀ (ਪੋਲੀ) ਡੰਡੀ; ਸਮਾਨ nāḍa, naḍa

~ **ਨਾਲਾ,** ਵਗਦੇ ਹੋਏ ਪਾਣੀ ਦਾ ਪ੍ਰਵਾਹ, ਛੋਟੀ ਨਦੀ (ਟ.ਕ. 'ਨਦੀ-ਨਾਲੇ'); *ਹਿੰਦੀ* **ਨਾਲਾ** — ਦੇਖੋ ਉੱਪਰ

⇒ **ਨੜਾ**

**ਨੋਟ.** ਉਪਰੋਕਤ ਦੇ ਸਬੰਧ ਵਿਚ **ਨੜਾ** ਇਕ ਪ੍ਰਕਾਰ ਦਾ ਨਾਲੀਦਾਰ ਬੂਟਾ (reed) ਨਾਲ ਜੁੜੇ ਭਾਵਾਂ, ਜਿਵੇਂ 'ਬੰਦੂਕ ਦੀ ਨਾਲੀ; ਘੋੜੇ ਦੀ ਪਿੰਨੀ ਦੀ ਹੱਡੀ, ਪਾਣੀ ਦਾ ਵਹਿਣ, ਛੋਟੀ ਨਦੀ' ਦੀ ਸਾਰਥਕਤਾ ਲਈ ਟ.ਕ. *ਅੰਗ.* (ਵਲੋਂ *ਲਾਤ.* ਵਲੋਂ *ਯੂਨਾ.*) cane (ਇਕ ਤਰ੍ਹਾਂ ਦਾ ਨੜਾ, reed); ਸਬੰਧਤ canal (ਨਹਿਰ); cannon (ਤੋਪ < *ਫ੍ਰਾਂ.* canon, ਬੰਦੂਕ ਦੀ ਨਾਲੀ; ਘੋੜੇ ਦੀ ਪਿੰਨੀ ਦੀ ਹੱਡੀ; ਸਮਾਨ cannon bone)

**ਨਾਵ** (ਨਾਉ), ਕਿਸ਼ਤੀ; *ਬੰਗਾ.* **ਨਾ;** *ਮਰਾ.* **ਨਾਵ** — *ਸੰਸ.* nāva, ਕਿਸ਼ਤੀ; *ਭਾਰੋਪੀ* nous

+ *ਫਾਰਸੀ* **ਨਾ,** ਕਿਸ਼ਤੀ, ਜਿਵੇਂ 'ਨਾਖੁਦਾ', ਕਿਸ਼ਤੀ ਦਾ ਮਾਲਕ, ਨਾਵਕ

+ *ਅੰਗ.* ਵਲੋਂ *ਲਾਤ.* navi, ਕਿਸ਼ਤੀ ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. vavigation; ਹੋਰ ਦੇਖੋ naval)

+ *ਯੂਨਾ.* nau, ਕਿਸ਼ਤੀ (ਟ.ਕ. *ਅੰਗ.* nautical)

**ਨਾਵਲ:** ਦੇਖੋ **ਨਵੇਲਾ**

**ਨਾੜ** ਰਗ, ਨਸ; ਨਬਜ਼; ਕਣਕ ਆਦਿ ਦਾ ਸੁੱਕਾ ਛੇਕ ਵਾਲਾ ਤੀਲਾ — **ਨੜਾ,** ਇਕ ਪ੍ਰਕਾਰ ਦਾ ਕਾਂਡ; ਦੇਖੋ **ਨੜਾ**

~ **ਨਾੜੀ,** ਰਗ, ਨਸ; ਨਬਜ਼; ਮੂਲ ਅਰਥ 'ਥੋਥੀ ਨਾਲੀ'

⇒ **ਨਾਲੀ**

**ਨਾੜਾ** *(ਪੁਆਧੀ)* ਹਲ ਨੂੰ ਪੰਜਾਲੀ ਨਾਲ ਜੋੜਣ ਵਾਲਾ ਰੱਸਾ, ਨਹਿਣ; *ਸਿੰਧੀ* **ਨਾੜੋ;** *ਮਰਾ.* **ਨਾਡਾ,** ਰੱਸਾ; *ਹਿੰਦੀ* **ਨਾਧਾ** — *ਸੰਸ.* naddha, ਬੱਧਾ; ਰਸਾ, ਜੋਤਰ; ਭੂ.ਕਿਰ. ਵਲੋਂ √nah, ਬੰਨ੍ਹਣਾ, ਜੋੜਣਾ

⇒ **ਨਹਿਣਾ, ਹਰਨਾੜੀ**

**ਨਿ**[1] ਇਕ ਨਾਂਹ-ਸੂਚਕ ਅਗੇਤਰ; ਸਮਾਨ **ਨਿੰਹ; ਨਿਰ, ਨਿਸ਼;** ਟ.ਕ. **ਨੀਰਸ; ਨਿਹਸੰਗ; ਨਿਰਲੇਪ; ਨਿਸ਼ਕਾਮ** — *ਸੰਸ.* ni, nir ਆਦਿ; *ਭਾਰੋਪੀ* ne, nei

⇒ **ਨਾ**

**ਨਿ**[2] ਇਕ ਅਗੇਤਰ, ਜੋ 'ਅੰਦਰ, ਪੂਰੀ ਤਰ੍ਹਾਂ' ਆਦਿ ਦਾ ਅਰਥ-ਸੂਚਕ ਹੈ; ਸਮਾਨ **ਨਿਹ; ਨਿਸ਼; ਨਿਸ; ਨਿਰ;** ਦੇਖੋ **ਨਿਖਰਨਾ; ਨਿਸ਼ਚਤ; ਨਿਰਮਾਣ** — ni, niḥ ਆਦਿ

+ *ਫਾਰਸੀ* **ਨਿ,** 'ਥੱਲੇ' ਦਾ ਅਰਥ-ਸੂਚਕ ਪਿਛੇ.; ਟ.ਕ. **ਨਿਸ਼ਾਨ;** ਦੇਖੋ **ਨਿਸ਼ਾਨ**

+ *ਅੰਗ.* ਵਲੋਂ *ਲਾਤ.* in 'ਚੰਗੀ ਤਰ੍ਹਾਂ' ਦਾ ਅਰਥ-ਸੂਚਕ ਅਗੇ.; ਸਮਾਨ il; im, ig ਆਦਿ (ਟ.ਕ. inflate; inflammable)

**ਨਿਉਂਦਾ** (ਨੇਂਦਾ), ਭੋਜਨ ਕਰਨ ਲਈ ਸੱਦਾ; ਵਿਆਹ-ਸ਼ਾਦੀ ਤੇ ਦਿੱਤਾ ਗਿਆ ਭੋਜਨ (ਟ.ਕ. 'ਨਿਉਂਦਾ ਦੇਣਾ', ਭੋਜਨ ਕਰਨ ਦਾ ਸੱਦਾ ਦੇਣਾ); *ਸਿੰਧੀ* **ਣੇਂਡਰ;** *ਉੜੀ.* **ਨਿਉਤਾ;** *ਹਿੰਦੀ* **ਨਯੋਤਾ** — *ਸੰਸ.* nimantr, ਸੱਦਣਾ, ਬੁਲਾਉਣਾ [ਅਗੇ. ni + √mantr, ਬੋਲਣਾ ਆਦਿ]

~ **ਨਿਉਂਦਰਾ,** ਉਪਰੋਕਤ ਦਾ ਲਹਿੰਦੀ ਰੂਪ

**ਨਿਅਮਤ** (ਨਿਆਮਤ), ਖੁਸ਼ਹਾਲੀ, ਬਖਸ਼ਸ਼, ਮਿਹਰ — *ਅਰਬੀ* **ਨਿਅਮਤ,** ਮਾਲ-ਦੌਲਤ, ਖੁਸ਼ਹਾਲੀ, ਅਨੰਦ [√**ਨਿਅ਼ਮ**]; ਟ.ਕ. **ਮੁਨਇਮ,** ਮਾਲਦਾਰ, ਦੌਲਤਮੰਦ, ਅਮੀਰ (ਮੁ + ਨਇਮ)

⇒ **ਇਨਾਮ**

**ਨਿਆਂ** ਇਨਸਾਫ; ਮੂਲ ਅਰਥ 'ਲਿਜਾਣਾ, ਅਗਵਾਈ ਕਰਨਾ'; ਇਸ ਲਈ 'ਸੰਚਾਲਨ, conduct, ਪ੍ਰਬੰਧ' ਆਦਿ — *ਸੰਸ.* naya, ਲੈ ਜਾਣ ਦੀ ਕਿਰਿਆ; ਸੰਚਾਲਨ, ਵਤੀਰਾ; ਵਿਵਸਥਾ, ਸਿਧਾਂਤ; ਵਿਵੇਕ, ਬੁੱਧੀ; ਇਨਸਾਫ; ਰਾਜਨੀਤੀ; ਵਿਧੀ, ਤੌਰ-ਤਰੀਕਾ; ਸਮਾਨਤਾ, ਸਚਾਈ [√nī, ਲੈਜਾਣਾ, to lead]

~ **ਨਿਆਈ,** ਵਾਂਗ, ਤੁਲ; ਢੁਕਵਾ ਅਰਥ 'ਢੰਗ, ਵਿਧੀ' (ਟ.ਕ. "ਬਿਲਪ ਕਰੇ ਚਾਤ੍ਰਿਕ ਕੀ ਨਿਆਈ"; ਮ.5) — *ਸੰਸ.* naya, ਜਿਵੇਂ ਉੱਪਰ

⇒ **ਨੀਤੀ**

**ਨੋਟ. ਨਿਆਈ** ਦੇ ਸਬੰਧ ਵਿਚ ਅਸਲ ਭਾਵ "in a just or right manner; justly, equitably" ਹੈ। ਇਸ ਸਬੰਧ ਵਿਚ ਟ.ਕ. *ਅੰਗ.* justice (ਇਨਸਾਫ, ਨਿਆਂ); ਸਬੰਧਤ just (ਨਿਸ਼ਚੇ ਹੀ, ਢੁੱਕਵਾਂ, ਠੀਕ, ਨਾ ਘੱਟ ਨਾ ਵੱਧ)

**ਨਿਆਣਾ**[1] ਛੋਟੀ ਉਮਰ ਦਾ, ਅਣਜਾਣ; ਬਹੁਤ ਛੋਟਾ ਬੱਚਾ — *ਸੰਸ.* najañati, ਨਹੀਂ ਜਾਣਦਾ ਹੈ [ਅਗੇ. na + √jña, ਜਾਣਨਾ]

⇒ **ਨਾਦਾਨ; ਦਾਨਾ**

**ਨਿਆਣਾ**[2] ਦੁੱਧ ਚੋਣ ਵੇਲੇ ਗਊ ਦੀਆਂ ਪਿਛਲੀਆਂ ਲੱਤਾਂ ਨੂੰ ਬੰਨ੍ਹੀ ਜਾਣ ਵਾਲੀ ਰੱਸੀ (ਟ.ਕ. 'ਨਿਆਣਾ ਪਾਉਣਾ'); *ਲਹਿੰ.* **ਨੇਆਣਾ,** ਇੰਜ; **ਨਯਾਨਣ,** ਗਊ ਚੋਣ ਸਮੇਂ ਉਸ ਦੀਆਂ ਲੱਤਾਂ ਨੂੰ ਬੰਨ੍ਹਣਾ — *ਸੰਸ.* nidāna, ਰੱਸਾ, ਪਸ਼ੂਆਂ ਨੂੰ ਬੰਨ੍ਹਣ ਵਾਲਾ ਰੱਸਾ [ਅਗੇ. ni + dā, ਬੰਨ੍ਹਣਾ]

⇒ **ਦਉਣ**

**ਨਿਸ਼ਸਤ** ਬੈਠਕ, ਸੀਟ — *ਫਾਰਸੀ* **ਨਿਸ਼ਸਤ,** ਬੈਠਣ ਦੀ ਥਾਂ, ਆਸਨ < **ਨਿਸ਼ਸਤਾ,** ਬੈਠਿਆ [ਅਗੇ. ni + ਸ਼ਸਤ; ਭੂ.ਕਿਰ. ਵਲੋਂ ਧਾਤੂ **√ਸਦ,** ਬੈਠਣਾ]

+ *ਸੰਸ.* nishatta, ਬੈਠਿਆ [ਅਗੇ. ni + shatta, ਵਲੋਂ satta, ਭੂ.ਕਿਰ. ਵਲੋਂ **√ਸਦ,** ਬੈਠਣਾ]

+ *ਰੂਸੀ* nasest, ਪੰਛੀਆਂ ਦਾ ਅੱਡਾ, ਛਤਰੀ [ਅਗੇ. na + sest; ਸਬੰਧਤ √sed, ਬੈਠਣਾ]

⇒ **ਨਿਸ਼ਾਸਤਾ; ਸਦਨ**

**ਨਿਸ਼ਚਾ** ਵਿਸ਼ਵਾਸ, ਯਕੀਨ — *ਸੰਸ.* nishṭhā, ਸਥਿਤ, ਠਹਿਰਿਆ; ਲੱਗਿਆ ਹੋਇਆ, ਜੁਟਿਆ; ਤਤਪਰ; ਸ਼ਰਧਾਵਾਨ; ਮੂਲ ਅਰਥ 'ਚੰਗੀ ਤਰ੍ਹਾਂ ਖੜ੍ਹੇ ਹੋਣ', ਅਰਥਾਤ 'ਥਿਰ ਹੋਣ ਦਾ ਭਾਵ' [ਅਗੇ. ni + √sthā, ਖੜ੍ਹਾ ਹੋਣਾ, ਠਹਿਰਨਾ]

~ **ਨਿਹਚਾ,** ਉਪਰੋਕਤ ਦਾ ਵਿਕਸਤ ਰੂਪ

⇒ **ਨਿਸ਼ਾ**

**ਨਿਸਤਰਣਾ** ਪਾਰ ਜਾਣਾ, ਉੱਧਾਰ ਹੋਣਾ (ਟ.ਕ. "ਤਿਨਕੈ ਸੰਗਿ ਨਾਨਕ ਨਿਸਤਰੀਐ"; ਮ.5) — *ਸੰਸ.* nistar, ਪਾਰ ਲੰਘਣਾ [ਅਗੇ. nis + √tar, ਪਾਰ ਲੰਘਣਾ]

~ **ਨਿਸਤਾਰਾ,** ਉੱਧਾਰ, ਛੁਟਕਾਰਾ (ਟ.ਕ. "ਹਲਤਿ ਪਲਤਿ ਸਦਾ ਕਰੇ ਨਿਸਤਾਰਾ"; ਮ.4); ਹੋਰ ਅਰਥ 'ਪਾਰ ਲੰਘਣ ਦਾ ਸਾਧਨ', ਅਰਥਾਤ ਜਹਾਜ਼ (ਟ.ਕ. "ਗੁਰ ਕੇ ਚਰਨ ਜੀਅ ਕਾ ਨਿਸਤਾਰਾ"; ਮ.5) — *ਸੰਸ.* nistāra, ਪਾਰ ਲੰਘਣ ਦਾ ਭਾਵ; ਪਾਰ ਲੰਘਣ ਦਾ ਸਾਧਨ, ਜਹਾਜ਼ [ਅਗੇ. nis + √tār, ਪਾਰ ਲਿਜਾਣਾ]

~ **ਨਿਸਤਾਰੀ,** ਪਾਰ ਲੰਘਾਉਣ ਵਾਲਾ, ਉੱਧਾਰ ਕਰਤਾ (ਟ.ਕ. "ਹਰਿ ਹਰਿ ਨਿਸਤਾਰੀ"; ਮ.3) — *ਸੰਸ.* nistāraka, ਪਾਰ ਲੰਘਾਉਣ ਵਾਲਾ, ਮੁਕਤੀ-ਦਾਤਾ; ਕਰਤਾਰ ਦੀ ਇਕ ਉਪਾਧੀ

**⇒ ਤਾਰਨਾ; ਉਤਾਰਨਾ**

**ਨਿੱਸਤਾ** ਨਿਤਾਣਾ, ਸ਼ਕਤੀਹੀਣ; *ਪ੍ਰਾਕ.* **ਣਿਸੱਤ;** *ਸਿੰਧੀ* **ਨਿਸਤੁ;** *ਉੜੀ.* **ਨਿਸਤਿਆ** — *ਸੰਸ.* niḥsattva, ਨਿਤਾਣਾ [ਅਗੇ. niḥ + sattva, ਸੱਤਿਆ]

**⇒ ਸੱਤਿਆ**

**ਨਿਸਬਤ** ਸਬੰਧ, ਅਨੁਸਾਰ; ਅਨੁਪਾਤ; ਦੇ ਟਾਕਰੇ ਤੇ — *ਅਰਬੀ* **ਨਿਸਬਤ,** ਸਬੰਧ, ਰਿਸ਼ਤਾ; ਤੁਅੱਲਕ; ਮੰਗਣੀ; ਸ਼ਾਦੀ ਦਾ ਰਿਸ਼ਤਾ [√**ਨਸਬ**]; ਟ.ਕ. **ਨਿਸਬਤੀ,** ਸਬੰਧਤ, ਵਿਆਹ ਦੇ ਰਿਸ਼ਤੇ ਵਜੋਂ ਸਬੰਧਤ; ਸਾਲਾ; ਹੋਰ ਦੇਖੋ **ਨਸਬ,** ਨਸਲ, ਖਾਨਦਾਨ, ਜੱਦੀ ਰਿਸ਼ਤਾ

**⇒ ਮੁਨਾਸਬ**

**ਨਿਸਰਣ** ਟਪਕਣ, ਚੋਣ (ਟ.ਕ. "ਕਰ ਮਹਿ ਅੰਮ੍ਰਿਤ ਆਣਿ ਨਿਸਾਰਿਓ"; ਆਸਾ 5) — *ਸੰਸ.* niḥsrāva, ਚੁਆਉਣ < niḥsru, ਵਗਣਾ, ਚੋਣਾ, "to flow out or off [ਅਗੇ. ni + √sru, ਚੋਣਾ, ਟਪਕਣਾ]

**ਨਿੱਸਰਨਾ** ਪੁੰਗਰਨਾ, ਫੁੱਟਣਾ, ਖਿੜਨਾ (ਟ.ਕ. "ਕਣਕਾਂ ਨਿੱਸਰੀਆਂ...") — *ਸੰਸ.* niḥsar, ਬਾਹਰ ਨਿਕਲਣਾ; [ਅਗੇ. niḥ + √sar, ਤੁਰਨਾ; ਵਗਣਾ, ਵਹਿਣਾ]

**⇒ ਪੱਸਰਨਾ**

**ਨਿੱਸਲ** ਨਿਰ ਕਲੇਸ਼, ਬੇਫਿਕਰ (ਟ.ਕ. 'ਨਿੱਸਲ ਹੋ ਕੇ ਸੌਣਾ'; ਹੋਰ ਦੇਖੋ "ਸਉ ਨਿਸਲ ਜਨ ਟੰਗ ਧਰਿ"; ਮ.4) — *ਸੰਸ.* niḥśalya, ਪੀੜ ਤੋਂ ਰਹਿਤ [ਅਗੇ. niḥ + śalya, ਬਰਛੀ, ਨੇਜ਼ਾ; (ਲਾਖ.) ਪੀੜ, ਦੁੱਖ]

**ਨਿਸ਼ਾ** ਸੰਤੋਖ, ਤਸੱਲੀ; *ਪਾਲੀ* **ਨਿਛਯ;** *ਸਿੰਧੀ* **ਨਿਹਚੋ;** *ਉੜੀ.* **ਨਿਚੇਂ** — *ਸੰਸ.* niścaya, ਭਰੋਸਾ, ਵਿਸ਼ਵਾਸ; ਦੇਖੋ **ਨਿਸ਼ਚਾ**

**ਨਿਸ਼ਾਸ਼ਤਾ** ਕਣਕ ਦੇ ਗੁੱਦੇ ਨੂੰ ਪਾਣੀ ਦੇ ਥੱਲੇ ਬਿਠਾ ਕੇ ਤਿਆਰ ਕੀਤਾ ਆਟਾ; ਮੂਲ ਅਰਥ 'ਥੱਲੇ ਬੈਠੀ ਹੋਈ ਵਸਤੂ, ਤਲਛਟ' — *ਫ਼ਾਰਸੀ* **ਨਿਸ਼ਾਸਤਾ,** ਇੰਜ < **ਨਿਸ਼ਸਤਾ,** ਥੱਲੇ ਬੈਠਿਆ, ਬੈਠਿਆ [ਅਗੇ. **ਨਿ** + **ਸ਼ਸਤਾ;** ਭੂ.ਕਿਰ. ਵਲੋਂ √**ਸਦ,** ਬੈਠਣਾ]

**⇒ ਨਿਸ਼ਸਤ**

**ਨੋਟ.** ਟ.ਕ. *ਅੰਗ.* ਵਲੋਂ *ਲਾਤ.* sediment (ਤਲਛਟ, ਹੇਠਾਂ ਬੈਠੀ ਵਸਤੂ, ਗਾਦ ਆਦਿ [*ਲਾਤ.* √sed, ਬੈਠਣਾ; ਸਜਾਤੀ *ਫ਼ਾਰਸੀ,* √**ਸਦ,** ਜਿਵੇਂ ਉੱਪਰ + ਪਿਛੇ. ment]

**ਨਿਸ਼ਾਨ** ਚਿੰਨ੍ਹ, ਅਲਾਮਤ, ਪਛਾਣ-ਚਿੰਨ੍ਹ; ਝੰਡਾ; ਮੂਲ ਅਰਥ 'ਦਬਾਉਣਾ, ਠੱਪਣਾ'; *ਫ਼ਾਰਸੀ* **ਨਿਸ਼ਾਨ,** ਮੁਹਰ, ਠੱਪਾ; ਚਿੰਨ੍ਹ; ਖੁਰਾ < **ਨਿਸ਼ਾਦਨ,** ਬਿਠਾਉਣਾ, ਧਰਨਾ [ਅਗੇ. ਨਿ + ਸ਼ਾਂਦ < √**ਸਦ,** ਬੈਠਣਾ, ਟਿਕਣਾ]

\+ *ਸੰਸ.* nishaṇṇa, ਬੈਠਾ

ਹੋਇਆ [ਅਗੇ. ni + shad ਵਲੋਂ sad, ਬੈਠਣਾ]

~ **ਨਿਸ਼ਾਨਾ,** ਉਹ ਚਿੰਨ੍ਹ, ਜਿਸ ਉਪਰ ਸ਼ਿਸਤ ਬੰਨ੍ਹ ਕੇ ਤੀਰ ਜਾਂ ਗੋਲੀ ਮਾਰੀ ਜਾਂਦੀ ਹੈ; ਸ਼ਿਸਤ, ਟੀਚਾ — *ਫਾਰਸੀ* **ਨਿਸ਼ਾਨਾ,** ਚਿੰਨ੍ਹ; ਤੀਰ ਜਾਂ ਗੋਲੀ ਮਾਰਨ ਦੀ ਥਾਂ — ਦੇਖੋ ਉੱਪਰ

**ਨਿਸਾਰ** ਹਲਟ ਦੇ ਪਾਰਚੇ ਦੀ ਨਾਲੀ, ਜਿਸ ਦੁਆਰਾ ਪਾਣੀ ਬਾਹਰ ਡਿਗਦਾ ਹੈ; *ਸਿੰਧੀ* **ਨੇਸਾਰੋ,** ਪਰਨਾਲਾ — *ਸੰਸ.* niḥsāra, ਬਾਹਰ ਨਿਕਲਣਾ [ਅਗੇ. ni + √sar, ਵਗਣਾ, ਵਹਿਣਾ ਆਦਿ]; ਟ.ਕ. nihsaraṇa, ਬਾਹਰ ਨਿਕਲਣਾ; ਬਾਹਰ ਨਿਕਲਣ ਦੀ ਥਾਂ, ਨਿਕਾਸ, ਲਾਂਘਾ, "egress, flowing out"

⇒ **ਨਿੱਸਰਣਾ**

**ਨਿਸੀ** ਰਾਤ (ਟ.ਕ. "ਸੂਹਾ ਰੰਗ ਸੁਪਨੇ ਨਿਸੀ"; ਮ.3); *ਪ੍ਰਾਕ.* **ਨਿਸਾ;** *ਹਿੰਦੀ* (ਕਾਵਿ.) **ਨਿਸ;** *ਬੰਗਾ.* **ਨਿਸਿ** — *ਸੰਸ.* niśā, ਰਾਤ; niśi ਜਾਂ niś, ਸਮਾਸੀ ਰੂਪ

\+ *ਰੂਸੀ* noč, ਰਾਤ

~ **ਨਿਸਬਾਸਰ,** ਰਾਤ ਦਿਨ (ਟ.ਕ. "ਨਿਸਬਾਸੁਰ ਭਜੁ ਤਾਹਿ ਮੀਤ"; ਮ.9) — *ਸੰਸ.* niśa + vāsara, ਦਿਨ; ਟ.ਕ. **ਨਿਸਦਨ,** ਰਾਤ ਦਿਨ

**ਨਿਸ਼ੀਨ** 'ਬੈਠਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਤਖਤ-ਨਿਸ਼ੀਨ') — *ਫਾਰਸੀ* **ਨਿਸ਼ੀਨ,** ਇੰਜ — ਦੇਖੋ **ਨਿਸ਼ਾਨ**

\+ *ਸੰਸ.* nishaṇṇa, ਬੈਠਿਆ [ਅਗੇ. ni + shaṇṇa, ਮੂਲ ਰੂਪ sanna; ਭੂ.ਕਿਰ. ਵਲੋਂ √sad, ਬੈਠਣਾ

**ਨਿਹਣੀ** *(ਪੋਠੋ.),* ਦੁੱਧ ਰਿੜਕਣ ਵਾਲੀ ਘੜਵੰਜੀ ਨਾਲ ਲੱਗਿਆ ਡੰਡਾ, ਜਿਸ ਨਾਲ ਕੁੜ ਦੀਆਂ ਰੱਸੀਆਂ ਬੰਨ੍ਹੀਆਂ ਜਾਂਦੀਆਂ ਹਨ — *ਸੰਸ.* √nah, ਬੰਨ੍ਹਣਾ

~ **ਨੇਹੀਂ',** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਜਿਨਿ ਬਾਸੁਕ ਨੇਤ੍ਰੈ ਘਤਿਆ ਕਰ ਨੇਹੀ ਤਾਣੁ"; ਮ.3)

⇒ **ਨਹਿਣਨਾ**

**ਨਿਹਾਇਤ** ਅਤਿਅੰਤ, ਬਹੁਤਾ — *ਅਰਬੀ* **ਨਿਹਾਯਿਤ,** ਹਦ, ਸੀਮਾ; ਅੰਤ, ਬਹੁਤ ਜ਼ਿਆਦਾ, ਅਤਿ [√**ਨਹਾ**]; ਟ.ਕ. **ਇੰਤਿਹਾ,** ਅੰਤ, ਅਖੀਰ; ਆਖਰੀ ਹੱਦ; ਸੰਪੂਰਨਤਾ, ਸਮਾਪਤੀ (ਇ) ਨ (ਤ) ਹਾ

**ਨਿਹਾਲ** ਖੁਸ਼, ਪ੍ਰਸੰਨ; ਮਾਲਾਮਾਲ, ਭਰਪੂਰ — *ਫਾਰਸੀ* **ਨਿਹਾਲ,** ਤਾਜ਼ਾ ਲਗਿਆ ਬੂਟਾ; ਹਰਿਆ-ਭਰਿਆ; (ਲਾਖ.), ਸਫਲ, ਪ੍ਰਸੰਨ, ਖੁਸ਼ (ਟ.ਕ. **ਨਿਹਾਲਾਨੇ-ਚਮਨ,** ਬਾਗ ਵਿਚ ਲੱਗੇ ਬੂਟੇ)

**ਨਿਹਾਲਣਾ** ਭਾਲ ਕਰਨਾ, ਦੇਖਣਾ (ਟ.ਕ. "ਏਨੀ ਨੇਤ੍ਰੀ ਜਗਤੁ ਨਿਹਾਲਿਆ"; ਵਾਰ ਆਸਾ); *ਗੁਜ.* **ਨਿਹਾਲ੍ਵੁੰ;** *ਮਰਾ.* **ਨਿਹਾਲ੍ਣੇ** — *ਸੰਸ.* nibhāl, ਭਾਲਣਾ, ਦੇਖਣਾ [ਅਗੇ. ni + bhāl, ਧਿਆਨ ਨਾਲ ਦੇਖਣਾ]

~ **ਨਿਹਾਰਨਾ,** ਦੇਖਣਾ; *ਸਿੰਧੀ* **ਨਿਹਾਰਣੁ;** *ਹਿੰਦੀ* **ਨਿਹਾਰਨਾ;** *ਬੰਗਾ.* **ਨਿਹਾਰਾ** — ਉਪਰੋਕਤ ਦਾ ਰੂਪਅੰਤਰ

**ਨਿਹਿਤ** ਰੱਖਿਆ, ਛੁਪਿਆ, ਸ਼ਾਮਲ included — *ਸੰਸ.* nihita, ਰੱਖਿਆ ਹੋਇਆ, ਧਰਿਆ [ਅਗੇ. ni + hita < dhita; ਭੂ.ਕਿਰ. ਵਲੋਂ √dhā, ਰੱਖਣਾ, ਧਰਨਾ]

\+ *ਫਾਰਸੀ* **ਨਿਹਾਦਨ,** ਰੱਖਣਾ, ਧਰਨਾ [ਅਗੇ. ਨਿ + ਹਾ < √**ਦਾ**]; ਟ.ਕ. **ਦਾਸ਼ਤਨ,** ਰੱਖਣਾ

⇒ **ਨਿਧਾਨ**

**ਨਿਕਸਣਾ** ਨਿੱਕਲਣਾ; *ਹਿੰਦੀ* **ਨਿਕਸਨਾ;** *ਗੁਜ.* **ਨਿਕਸਵੁੰ** — *ਸੰਸ.* nishkas, ਬਾਹਰ ਨਿਕਲਣਾ [ਅਗੇ. nish + √kas, ਜਾਣਾ]

⇒ **ਨਿਕਾਸ**

**ਨਿਕਲਣਾ** ਬਾਹਰ ਆਉਣਾ, ਚੜ੍ਹਨਾ — **ਨਿਕਸਣਾ;** ਦੇਖੋ **ਨਿਕਸਣਾ**

**ਨਿੱਕਾ** ਛੋਟਾ; *ਪ੍ਰਾਕ.* **ਣਿੱਕ,** ਸਾਫ; *ਆਸਾ.* **ਨਿਕਾ,** ਸਾਫ; *ਹਿੰਦੀ* **ਨੀਕਾ,**

ਸੁੰਦਰ; *ਗੁਜ.* **ਨੀਕੁ,** ਸਵਛ, ਸ਼ੁੱਧ, ਵਧੀਆ — *ਸੰਸ.* nikta, ਧੋਤਾ, ਸ਼ੁੱਧ [ਭੂ.ਕਿਰ. ਵਲੋਂ √nij, ਧੋਣਾ, ਸਾਫ ਕਰਨਾ]; ਦੇਖੋ ਟਰਨਰ

⇒ **ਨੇਕ**

**ਨੋਟ.** ਉਕਤ ਹਾਲਤ ਵਿਚ ਵੱਖ-ਵੱਖ ਅਰਥਾਂ ਲਈ ਟ.ਕ. *ਅੰਗ.* fine, ਚੰਗਾ, ਵਧੀਆ; ਨਿਰਮਲ, ਸ਼ੁੱਧ (ਜਿਵੇਂ ਸੋਨਾ) ਖਰਾ; ਪਤਲਾ, ਮਹੀਨ ਆਦਿ

**ਨਿਕਾਸ** ਨਿਕਲਨ ਦਾ ਭਾਵ; ਨਿਕਲਨ ਦੀ ਰਾਹ; ਸੋਮਾ *ਬਿਹਾ.* **ਨਿਕਾਸ,** ਮੁੱਖ ਦੁਆਰ; *ਹਿੰਦੀ* **ਨਿਕਾਸ,** ਬਰਾਮਦ, ਨਿਰਯਾਤ *ਗੁਜ.* **ਨਿਕਾਸ,** ਨਿਰਯਾਤ — *ਸੰਸ.* nishkāsa, ਬਾਹਰ ਜਾਣ ਦੀ ਰਾਹ, ਲਾਂਘਾ, egress [ਅਗੇ. nish + √kas, ਜਾਣਾ]

⇒ **ਨਿਕਸਨਾ**

**ਨਿਕਾਹ** ਵਿਆਹ ਦੀ ਰਸਮ — *ਅਰਬੀ* **ਨਿਕਾਹ,** ਇੰਜ [√**ਨਿਕਹ,** ਸ਼ਾਦੀ ਕਰਨਾ]; ਟ.ਕ. **ਮਨਕੂਹਾ,** ਸ਼ਾਦੀ ਸ਼ੁਦਾ, ਵਿਆਹੁਤਾ (ਮ + ਨਕੂਹਾ)

**ਨਿਖਾਰਨਾ** ਮੈਲ ਕੱਟਣਾ, ਉਜਲਾ ਕਰਨਾ; *ਉੜੀ.* **ਨਿਖਾਰਿਬਾ,** ਜਾਂਚ ਕਰਨਾ; *ਮਰਾ.* **ਨਿਖਾਰਣੇ,** ਸਾਫ ਕਰਨਾ; *ਗੁਜ.* **ਨਿਖਾਰਵੂੰ,** ਨਿਖਾਰਨਾ — *ਸੰਸ.* niḥkshār, ਵਹਾ ਕੇ ਬਾਹਰ ਕੱਢਣਾ [ਅਗੇ. nih + √kshār, ਖੋਰਨਾ, ਘੋਲਣਾ; ਵਹਾਉਣਾ]

~ **ਨਿਖਾਰ,** ਮੈਲ ਕੱਟਣ ਵਾਲਾ ਪਦਾਰਥ, ਸੋਢਾ; ਚਮਕ, ਸਵੱਛਤਾ — ਦੇਖੋ ਉੱਪਰ

⇒ **ਖਾਰ**

**ਨਿਖੇਧੀ** ਬੁਰਾਈ, ਨਿੰਦਿਆ, ਖੰਡਣ — *ਸੰਸ.* nishedha, ਮਨਾਹੀ, ਖੰਡਣ, ਵਿਰੋਧ [ਅਗੇ. ni + √sidh, ਨਿਸ਼ਾਨਾ ਮਾਰਨਾ, ਸਫਲ ਹੋਣਾ]

~ **ਨਿਖਿੱਧ,** ਘਟੀਆ, ਭੈੜਾ — *ਸੰਸ.* nishiddha, ਮਨ੍ਹਾਂ ਕੀਤਾ ਗਿਆ, ਰੋਕਿਆ ਗਿਆ [ਅਗੇ. ni + siddh < siddha; ਭੂ.ਕਿਰ. ਵਲੋਂ √sidh, ਜਿਵੇਂ ਉੱਪਰ]

**ਨਿਗਲਣਾ** ਹੜੱਪ ਕਰਨਾ, ਖਾਣਾ; *ਪਾਲੀ* **ਨਿਗੱਲ-;** *ਹਿੰਦੀ* **ਨਿਗਲਨਾ** — *ਸੰਸ.* √nigal, ਹੜੱਪ ਕਰਨਾ [ਅਗੇ. ni + √gal, ਭੱਖਣਾ]

~ **ਨਿੱਲਣਾ,** ਰੱਜ ਕੇ ਖਾਣਾ — ਉਪਰੋਕਤ ਦਾ ਵਿਕਸਤ ਰੂਪ; *ਹਿੰਦੀ* **ਲੀਲਨਾ,** ਇੰਜ

**ਨਿਗੌੜਾ** ਅਭਾਗਾ — *ਸੰਸ.* nirgaurva, ਮਾਨਰਹਿਤ [ਅਗੇ. nir + gaurva, ਮਾਨ]

⇒ **ਗੌਰਾ**

**ਨਿੱਘ** ਗਰਮੀ; ਪਿਆਰ; *ਪ੍ਰਾਕ.* **ਣਿਦਾਹ,** ਗਰਮੀ ਦਾ ਮੌਸਮ — *ਸੰਸ.* nidāgha, ਗਰਮੀ; ਗਰਮੀ ਦਾ ਮੌਸਮ [ਅਗੇ. ni + √dah, ਜਲਣਾ]

⇒ **ਦਹਿਣਾ**

**ਨਿੱਜ** ਆਪਣਾ — *ਸੰਸ.* nija, ਆਪਣਾ, ਸਵੈ; ਲਗਾਤਾਰ [ਅਗੇ. ni + ja, ਪੈਦਾ ਹੋਇਆ < √jan, ਜਣਨਾ; ਟ.ਕ. anuja, 'ਬਾਅਦ ਵਿਚ ਜੰਮਿਆ', ਛੋਟਾ ਭਰਾ

+ *ਫਾਰਸੀ* **ਨਜ਼ਾਦ,** ਖਾਨਦਾਨ, ਨਸਲ, ਚੰਗੇ ਘਰਾਨੇ ਦਾ [ਅਗੇ. ਨ + ਜ਼ਾਦ, ਜਨਮਿਆਂ]

**ਨਿਜ਼ਾਮ: ਨਜ਼ਮ**

**ਨਿੱਝਰ** ਚਸ਼ਮਾ, ਝਰਨਾ; ਇਕ ਰਸ, ਲਗਾਤਾਰ (ਟ.ਕ. "ਨਿਝਰੁ ਝਰੈ ਸਹਜਧੁਨਿ ਲਾਗੈ"; ਮ.1) — *ਸੰਸ.* nirjhara, ਝਰਨਾ, ਪਹਾੜੀ ਨਾਲਾ [ਅਗੇ. ni + jhara, ਜਲ-ਪਾਤ, ਆਬਸ਼ਾਰ]

⇒ **ਝਰਨਾ**

**ਨਿਣਾਨ : ਨਣਦ**

**ਨਿਤਾਣਾ** ਕਮਜ਼ੋਰ, ਨਿੱਸਤਾ — ਅਗੇ. ਨਿ + ਤਾਣ, ਬਲ, ਤਾਕਤ; ਮੂਲ ਅਰਥ 'ਤਣੇ ਹੋਏ ਹੋਣਾ, ਕੱਸੇ ਹੋਣਾ (ਢਿੱਲੇ ਹੋਣ ਦੇ ਉਲਟ); **ਤਣਨਾ**

+ *ਅੰਗ.* atony, ਪੱਠਿਆਂ ਦੀ ਕਮਜ਼ੋਰੀ < *ਯੂਨਾ.* atonia, ਬਲ-ਹੀਨਤਾ, ਕਮਜ਼ੋਰੀ [ਅਗੇ. a + tonia, ਬਲ < √tein, ਤਣਨਾ]

⇒ **ਤਾਣ**

**ਨਿੱਧ** ਖਜ਼ਾਨਾ, ਭੰਡਾਰ; ਧਨ (ਟ.ਕ. 'ਨੌ ਨਿਧ', ਕੁਬੇਰ ਦੇ ਨੌ ਖਜ਼ਾਨੇ; *ਪ੍ਰਾਕ.* **ਨਿਹਿ,** ਭੰਡਾਰ) — *ਸੰਸ.* nidhi, ਖਜ਼ਾਨਾ, ਭੰਡਾਰ; ਕੁਬੇਰ ਦੇ ਨੌ ਖਜ਼ਾਨੇ [ਅਗੇ. ni + √dhā, ਰੱਖਣਾ, ਧਰਨਾ]

~ **ਨਿਧਾਨ,** ਖਜ਼ਾਨਾ, ਭੰਡਾਰ (ਟ.ਕ. 'ਗੁਣ ਨਿਧਾਨ'); *ਪ੍ਰਾਕ.* **ਣਿਹਾਣ,** ਭੰਡਾਰ — *ਸੰਸ.* nidhāna, ਰੱਖਣ, ਜਮ੍ਹਾ ਕਰਨ; ਸੰਭਾਲ ਕੇ ਰੱਖਣ ਦਾ ਭਾਵ; ਖਜ਼ਾਨਾ, ਧਨ-ਦੌਲਤ [ਅਗੇ. ni + √dhā, ਜਿਵੇਂ ਉੱਪਰ]

+ *ਫਾਰਸੀ* **ਨਿਹਾਨ,** ਛੁਪਿਆ ਹੋਇਆ, ਲੁਪਤ; ਅੰਦਰਲਾ [ਅਗੇ. ਨਿ + √ਹਾ, ਰੱਖਣਾ < √ਦਾ]

**ਨਿਬੰਧ** ਛੋਟਾ ਲੇਖ; ਮੂਲ ਅਰਥ 'ਵਿਚਾਰਾਂ ਦਾ ਗੱਠ ਜੋੜ' — *ਸੰਸ.* nibandha, ਬੰਨ੍ਹ, ਗੰਢ, ਪ੍ਰਬੰਧ, ਵਿਵਸਥਾ; ਉਹ ਰਚਨਾ, ਜਿਸ ਵਿਚ ਕਿਸੇ ਵਿਸ਼ੇ ਦਾ ਵਿਸਤਾਰ ਸਹਿਤ ਵਰਨਨ ਹੋਵੇ [ਅਗੇ. ni + √bandh, ਬੰਨ੍ਹਣਾ]; ਟ.ਕ. nibandhanī, ਡੋਰੀ, ਰੱਸੀ

⇒ **ਪ੍ਰਬੰਧ**

**ਨੋਟ.** ਕੁਝ ਮੇਲ ਖਾਂਦੇ ਅਰਥ-ਵਿਕਾਸ ਲਈ ਟ.ਕ. *ਅਰਬੀ* **ਨਜ਼ਮ** (ਕਵਿਤਾ); ਸਜਾਤੀ **ਇੰਤਜ਼ਾਮ** (ਪ੍ਰਬੰਧ)

**ਨਿਬੇੜਨਾ** ਖਤਮ ਕਰਨ, ਸਿਰੇ ਚਾੜ੍ਹਨਾ (ਜਿਵੇਂ ਕੰਮ); ਨਿਪਟਾਉਣਾ, ਫੈਸਲਾ ਕਰਨਾ — *ਸੰਸ.* nivartana, ਪੂਰਤੀ, ਪਾਲਣ [ਅਗੇ. ni + √vart, ਘੁੰਮਣਾ; ਵਰਤਣਾ ਆਦਿ]; ਟ.ਕ. nivṛtta, ਮੁੱਕਿਆ, ਸਮਾਪਤ, ਮਿਟਿਆ [ਭੂ.ਕਿਰ. ਵਲੋਂ √vart; ਸਮਾਨ √vṛt]

⇒ **ਵਰਤਣਾ**

**ਨਿੰਬੂ** ਸੰਤਰਾ ਜਾਤੀ ਦਾ ਫਲ; *ਹਿੰਦੀ* **ਨਿੰਬੂ,** **ਲੀਮੂ** — *ਫਾਰਸੀ* **ਲੀਮੂਨ;** ਟ.ਕ. *ਅੰਗ.* lemon, ਨਿੰਬੂ [*ਮਧ-ਅੰਗ.* lymon] < *ਫਾਰਸੀ* **ਲੀਮੂਨ,** ਜਿਵੇਂ ਉੱਪਰ

**ਨੋਟ.** ਹੋਰ ਦੇਖੋ *ਅੰਗ.* lime (ਨਿੰਬੂ) < *ਫ੍ਰਾਂ.; ਪੁਰਤ.* limo < *ਅਰਬੀ* **ਲੀਮਾ,** ਨਿੰਬੂ

**ਨਿਭਾਉਣਾ** ਪੂਰਾ ਕਰਨਾ, ਸਿਰੇ ਚਾੜ੍ਹਨਾ, ਚਲਦੇ ਰਹਿਣਾ (ਟ.ਕ. 'ਸਾਥ ਨਿਭਾਉਣਾ'); ਗੁਜ਼ਾਰਾ ਕਰਨਾ; *ਸਿੰਧੀ* **ਨਿਬ੍ਹਾਣੁ;** *ਮਰਾ.* **ਨਿਭਾਵਿਣੇ** — *ਸੰਸ.* nirvah, ਪੂਰਾ ਕਰਨਾ, ਸਫਲ ਹੋਣਾ [ਅਗੇ. nir + vah, ਲਿਜਾਣਾ]

⇒ **ਨਿਰਵਾਹ**

**ਨਿਮਣਾ** ਝੁਕਣਾ, ਨੀਵਾਂ ਹੋਣਾ (ਟ.ਕ. "ਉੱਠ ਉੱਠ ਨਿਮਦੀ ਸ਼ਾਖ ਚੰਬੇ ਦੀ"; ਸੈਫੁਲਮਲੂਕ) — *ਸੰਸ.* nimna, ਨੀਵੀਂ ਜਗ੍ਹਾ, ਡੂੰਘਾਣ, ਖਾਈ (ਰਿ.ਵੇ.); ਥੱਲੇ, ਨੀਚੇ

~ **ਨਿਵਣਾ,** ਉਪਰੋਕਤ ਦਾ ਵਿਕਸਤ ਰੂਪ

~ **ਨਿਉਣਾ,** ਉਪਰੋਕਤ **ਨਿਵਣਾ** ਦਾ ਵਿਕਸਤ ਰੂਪ

⇒ **ਨੀਵਾਂ**

**ਨਿਮਰ** ਮਸਕੀਨ, ਤਾਬੇਦਾਰ, ਵਿਚਾਰਾ — *ਸੰਸ.* namra, ਝੁਕਿਆ; ਸਨਮਾਨ ਕਰਤਾ, ਗਰੀਬੜਾ, ਵਿਚਾਰਾ [√nam, ਝੁਕਣਾ, ਆਦਰ ਕਰਨਾ, ਸਲਾਮ ਕਰਨਾ]

~ **ਨਿਮਰਤਾ,** ਤਾਬੇਦਾਰੀ, ਮਸਕੀਨੀ — *ਸੰਸ.* namratā, ਇੰਜ [namra, ਜਿਵੇਂ ਉੱਪਰ + ਪਿਛੇ. tā]

⇒ **ਪ੍ਰਨਾਮ**

**ਨਿੰਮ੍ਹਾ** ਮੱਧਮ, ਧੀਮਾ, ਹਲਕਾ (ਟ.ਕ. 'ਨਿੰਮ੍ਹੀ ਨਿੰਮ੍ਹੀ ਲੋਅ') — *ਸੰਸ.* nimna, ਨੀਵਾਂ, ਹੇਠਾਂ, ਥੱਲੇ; ਗਹਿਰਾ, "low, deep"

**ਨੋਟ.** ਟ.ਕ. *ਅੰਗ.* low, ਹੇਠਾਂ, ਥੱਲੇ, ਹੋਰ ਅਰਥ 'ਮੱਧਮ, ਧੀਮਾ'

⇒ **ਨੀਵਾਂ; ਨਿਮਨ**

**ਨਿਮਾਣਾ** ਨਿਆਸਰਾ, ਨਿਮਰ; *ਪਾਲੀ* **ਨਿੱਮਾਨ,** *ਸਿੰਧੀ* **ਨਿਮਾਣੋ** — *ਸੰਸ.*

nirmāna, ਮਾਨ-ਰਹਿਤ [ਅਗੇ. nir + māna, ਮਾਨ]
⇒ **ਅਭਿਮਾਨ**

**ਨਿੰਮਿਆ** *(ਲਹਿੰ.)* ਨਵਾਂ ਨਵਾਂ ਗਰਭ ਵਿਚ ਆਇਆ, ਨਵ-ਜੰਮਿਆ ਬਾਲ (ਟ.ਕ. "ਰਕਤ ਬਿੰਦੁ ਕਰਿ ਨਿੰਮਿਆ"; ਵਾਰ ਜੈਤ; ਮਹਾ ਕੋਸ਼) — *ਸੰਸ.* nirmāṇita, ਬਣਾਇਆ, ਰਚਿਆ [ਅਗੇ. nir + māṇita; ਭੂ.ਕਿਰ. ਵਲੋਂ mā, ਮਿਣਨਾ; ਬਣਾਉਣਾ]
⇒ **ਨਿਰਮਾਣ**

**ਨਿਮੇਖ** ਅੱਖਾਂ ਝਪਕਣ ਦਾ ਭਾਵ; *ਪਾਲੀ* **ਨਿਮੇਸ, ਨਿਮਿਸ** — *ਸੰਸ.* nimesha ਇੰਜ [ਅਗੇ. ni + √mish, ਅੱਖਾਂ ਬੰਦ ਕਰਨਾ]
⇒ **ਮੀਸਣਾ**

**ਨਿਯਮ** ਕਾਇਦਾ, ਦਸਤੂਰ; ਮੂਲ ਅਰਥ 'ਪਕਿਆਈ, ਮਜ਼ਬੂਤੀ' ਅਰਥਾਤ 'ਜਿਸ ਦੀ ਪਾਲਣਾ ਦਰਿੜਤਾ ਨਾਲ ਕਰਨੀ ਬਣਦੀ ਹੈ' — *ਸੰਸ.* niyama, ਪ੍ਰਤਿੱਗਿਆ, ਪਰਣ; ਅਜਿਹਾ ਵਿਧਾਨ, ਜਿਸ ਦੀ ਪਾਲਣਾ ਜ਼ਰੂਰੀ ਹੈ, a fixed rule or law [ਅਗੇ. ni + √yam, ਪੱਕਾ ਕਰਨਾ; ਰੋਕਣਾ; ਕਾਬੂ ਕਰਨਾ]
~ **ਨੇਮ,** ਉਪਰੋਕਤ ਦਾ ਵਿਕਸਤ ਰੂਪ; *ਪ੍ਰਾਕ.* **ਣਿਅਮ;** *ਬੰਗਾ.* **ਨੇਓ**
~ **ਨਿਯਤ,** ਨਿਯਮ ਦਾ ਬੱਧਾ, ਮੁਕੱਰਰ ਕੀਤਾ, ਠਹਿਰਾਇਆ — *ਸੰਸ.* niyata, ਰੋਕਿਆ, ਕਾਬੂ ਕੀਤਾ, ਠਹਿਰਾਇਆ [ਅਗੇ. ni + yata; ਭੂ. ਕਿਰ. ਵਲੋਂ √yam, ਜਿਵੇਂ ਉੱਪਰ]
⇒ **ਜੰਮਣਾ** (ਤਰਲ ਦਾ ਠੋਸ ਹੋਣਾ)

**ਨਿਰੰਕਾਰ** ਦੇਹ ਤੋਂ ਰਹਿਤ, ਪਰਮਾਤਮਾ ਦੀ ਇਕ ਉਪਾਧੀ — *ਸੰਸ.* nirākāra, ਆਕ੍ਰਿਤੀ ਤੋਂ ਰਹਿਤ, ਬਨਾਵਟ ਤੋਂ ਰਹਿਤ [ਅਗੇ. nir + ākāra, ਆਕਾਰ]

**ਨਿਰੰਕੁਸ਼** ਜਿਸ ਉਤੇ ਕੋਈ ਕੰਟਰੋਲ ਨਾ ਹੋਵੇ, ਪੂਰੀ ਤਰ੍ਹਾਂ ਸੁਤੰਤਰ — *ਸੰਸ.* nirankuśa, ਅੰਕੁਸ਼ ਤੋਂ ਬਿਨਾ, ਬਿਨਾ ਰੋਕ [ਅਗੇ. nir + aṅkuśa, ਹਾਥੀ ਨੂੰ ਚਲਾਉਣ ਲਈ ਕੁੰਡੀਦਾਰ ਸੀਖ; ਰੋਕ]
⇒ **ਅੰਕੁਸ਼; ਅੰਕੁਰ**

**ਨਿਰਗੁਣ** ਮਾਇਆ ਦੇ (ਸਤ, ਰਜ, ਤਮ) ਤਿੰਨਾਂ ਗੁਣਾਂ ਤੋਂ ਰਹਿਤ; ਪਰਮਾਤਮਾ ਦੀ ਇਕ ਉਪਾਧੀ; ਹੋਰ ਅਰਥ 'ਕਿਸੇ ਗੁਣ ਤੋਂ ਰਹਿਤ — *ਸੰਸ.* nirguṇa, ਕਿਸੇ ਗੁਣ ਤੋਂ ਬਿਨਾਂ; (ਪਰਮਾਤਮਾ ਬਾਰੇ) ਕਿਸੇ ਉਪਾਧੀ ਤੋਂ ਬਿਨਾ [ਅਗੇ. nir + guṇa, ਗੁਣ]

**ਨਿਰੰਜਨ** ਮਾਇਆ ਤੋਂ ਨਿਰਲੇਪ, ਕਰਤਾਰ ਦੀ ਇਕ ਉਪਾਧੀ (ਟ.ਕ. "ਅੰਜਨ ਮਾਹਿ ਨਿਰੰਜਨਿ ਰਹੀਐ"; ਮ.1) — *ਸੰਸ.* nirañjana, ਨਾਂ ਲਿੱਬੜਿਆ, ਅਲਿਪਤ; ਇਸ ਲਈ ਵਿਮਲ, ਸ਼ੁੱਧ; ਆਵੇਸ਼-ਰਹਿਤ [ਅਗੇ. nir + añjana, ਲੇਪ]; [√vañj, ਲੇਪਨ ਕਰਨਾ, to smear, anoint]; ਟ.ਕ. nirānjanā, ਪੂਰਨਮਾਸ਼ੀ ਦੀ ਰਾਤ; ਮੂਲ ਅਰਥ 'ਧੱਬੇ ਤੋਂ ਰਹਿਤ, ਉੱਜਲ, immaculate
⇒ **ਅੰਜਨ**

**ਨਿਰਤ** ਅਤਿਅੰਤ ਪ੍ਰੀਤ (ਟ.ਕ. "ਰਵੀਐ ਹਰਿ ਨਿਰਤਿ"; ਮ.5) — *ਸੰਸ.* nirata, ਪ੍ਰਸੰਨ, ਅਨੰਦਤ, ਤ੍ਰਿਪਤ [ਅਗੇ. ni + rata; ਭੂ.ਕਿਰ. ਵਲੋਂ √ram, ਕ੍ਰੀੜਾ ਕਰਨਾ; ਪ੍ਰਸੰਨ ਹੋਣਾ]; ਟ.ਕ. nirati, ਬੇਹੱਦ ਪ੍ਰੀਤ
⇒ **ਰਤਿ; ਰਮਣਾ**

**ਨਿਰੰਤਰ** ਵਕਫੇ ਤੋਂ ਬਿਨਾਂ, ਲਗਾਤਾਰ, ਵਿਆਪਕ ਰੂਪ ਵਿਚ — *ਸੰਸ.* nirantara, ਵਕਫੇ ਤੋਂ ਬਿਨਾਂ, ਨਾਲ ਲਗਦਾ [ਅਗੇ. nir + antara, ਵਕਫਾ, ਵਿੱਥ, ਭੇਦ]; ਟ.ਕ. nirantara-gṛhovāsin, ਨਾਲ ਲਗਦੇ ਘਰ ਵਿਚ ਰਹਿਣ ਵਾਲਾ
⇒ **ਅੰਤਰ**[2]

**ਨਿਰਨਾ**[1] ਬਿਨਾਂ ਖਾਧੇ (ਟ.ਕ. 'ਨਿਰਨਾ ਕਾਲਜਾ', ਖਾਲੀ ਪੇਟ, ਬਿਨਾਂ ਕੁਝ

ਖਾਧੇ-ਪੀਤੇ) — *ਸੰਸ.* niranna, ਭੋਜਨ ਤੋਂ ਬਗੈਰ [ਅਗੇ. nir + anna, ਭੋਜਨ]

**ਨਿਰਨਾ**[2] ਫੈਸਲਾ, ਨਿਪਟਾਰਾ — *ਸੰਸ.* nirṇaya, ਲਿਜਾਣਾ; ਸਿੱਟਾ ਕੱਢਣਾ, ਅਨੁਮਾਨ ਲਾਉਣਾ; ਨਿਸ਼ਚਿਤ ਕਰਨਾ, ਨਿਪਟਾਉਣਾ, ਫੈਸਲਾ ਕਰਨਾ [ਅਗੇ. nir + √nī, ਲਿਜਾਣਾ, ਅਗਵਾਈ ਕਰਨਾ]

⇒ **ਨਿਆਂ**

**ਨੋਟ. ਨਿਰਨਾ** ਦਾ ਸਜਾਤੀ ਸਬੰਧ **ਨੇਤਾ** (ਆਗੂ) ਨਾਲ ਜੁੜਦਾ ਹੈ। ਠੀਕ ਇੰਜ ਹੀ *ਅੰਗ.* deduce (ਸਿੱਟਾ ਕੱਢਣਾ, ਨਿਰਨਾ ਕਰਨਾ < ਅਗੇ. de + √duc-, ਲਿਜਾਣਾ) ਦਾ ਸਗੋਤੀ ਰਿਸ਼ਤਾ duke (ਮੂਲ ਰੂਪ duce; ਮੂਲ ਅਰਥ 'ਨੇਤਾ, ਆਗੂ') ਨਾਲ ਜੁੜਦਾ ਹੈ

**ਨਿਰਮਲ** ਸਵੱਛ, ਸਾਫ, ਸ਼ੁੱਧ; ਸ਼ੁੱਧ ਸਰੂਪ, ਪਰਮਾਤਮਾ (ਟ.ਕ. "ਜੋ ਨਿਹਮਲੁ ਸੇਵੇ ਸੁ ਨਿਰਮਲੁ ਹੋਵੈ"; ਮ.3); ਪ੍ਰਕਾਸ਼, ਉਜਾਲਾ (ਟ.ਕ. "ਕਿਉਂ ਕਰਿ ਨਿਰਮਲੁ, ਕਿਉ ਕਰਿ ਅੰਧਿਆਰਾ; ਮ.1) — *ਸੰਸ.* nirmala, ਸਵੱਛ [ਅਗੇ. nir + mala, ਮੈਲ]

~ **ਨਿੰਬਲ,** ਬੱਦਲਾਂ ਤੋਂ ਰਹਿਤ, ਨਿੱਤਰਿਆ (ਜਿਵੇਂ ਅਕਾਸ਼); *ਪਾਲੀ* **ਨਿੱਮਲ;** *ਪ੍ਰਾਕ.* **ਣਿੱਮਲ;** *ਮਰਾ.* **ਨਿਵਲ** — ਉਕਤ ਦਾ ਵਿਕਸਤ ਰੂਪ

**ਨਿਰਮਾਣ** ਬਣਾਉਣ ਦਾ ਭਾਵ, ਉਸਾਰੀ — *ਸੰਸ.* nirmāṇa, ਬਣਾਉਣ, ਰਚਨਾ, ਉਸਾਰੀ [ਅਗੇ. nir + māṇa, ਵਲੋਂ √mā, ਮਾਪ ਕਰਨਾ; ਬਣਾਉਣਾ]

⇒ **ਨਿੱਮਣਾ**

**ਨੋਟ. ਨਿਰਮਾਣ** ਦੀ ਹਾਲਤ ਵਿਚ **ਨਿਰ** ਦਾ ਅਗੇਤਰ ਨਾਂਹ-ਸੂਚਕ ਜਾਂ ਨਿਸ਼ੇਧਕ ਹੋਣ ਦੀ ਬਜਾਏ ਧਨਆਤਮਕ (positive) ਹੈ। **ਨਿਰ** ਦੇ ਅਜਿਹੇ ਪ੍ਰਯੋਗ ਲਈ ਹੋਰ ਦੇਖੋ **ਨਿਰੁਕਤ,** 'ਚੰਗੀ ਤਰ੍ਹਾਂ ਉਕਤ'

**ਨਿਰਵਾਹ** ਗੁਜ਼ਾਰਾ (ਟ.ਕ. 'ਨਿਰਵਾਹ ਕਰਨਾ'), ਨਿਭਾਉਣ ਦਾ ਭਾਵ — *ਸੰਸ.* nirvah, ਚਲਦੇ ਰੱਖਣਾ, ਪੂਰਾ ਕਰਨਾ, ਸਿਰੇ ਚਾੜ੍ਹਨਾ, to carry on, perform [ਅਗੇ. nir + √vah, ਲੈ ਜਾਣਾ, ਢੋਣਾ, to carry]; ਟ.ਕ. nirvāha, ਗੁਜ਼ਾਰਾ

⇒ **ਨਿਭਾਉਣਾ**

**ਨਿਰਵਿਰਤੀ** ਛੁਟਕਾਰਾ, ਮੁਕਤੀ, ਹਟਣ ਦਾ ਭਾਵ; ਉਦਾਸੀਨਤਾ, ਉਪਰਾਮਤਾ (ਟ.ਕ. "ਆਪਿ ਪਰਵਿਰਤਿ ਆਪਿ ਨਿਰਵਿਰਤਿ"; ਮ.4) — *ਸੰਸ.* nivṛtti, ਵਾਪਸੀ, ਸਮਾਪਤੀ; ਤਿਆਗ, ਉਪਰਾਮਤਾ [ਅਗੇ. ni + vṛtta; ਭੂ.ਕਿਰ. ਵਲੋਂ √vṛt, ਘੁੰਮਣਾ]

⇒ **ਪਰਵਿਰਤੀ; ਵੱਟਣਾ**

**ਨਿਰੀਖਣ** ਜਾਂਚ ਪੜਤਾਲ — *ਸੰਸ.* nirīkshaṇa, ਦੇਖਣ, ਦ੍ਰਿਸ਼ਟ, ਖੋਜ; ਸੋਚ ਵਿਚਾਰ, ਆਸ, ਉਮੀਦ < nirīksh, ਵਲ ਦੇਖਣਾ, ਧਿਆਨ ਦੇਣਾ, ਗਹੁ ਨਾਲ ਦੇਖਣਾ [ਅਗੇ. nir + √īksh, ਦੇਖਣਾ]

~ **ਨਿਰਖਣਾ,** ਦੇਖਣਾ (ਟ.ਕ. 'ਨਿਰਖਉ ਤੁਮਰੀ ਓਰ'; ਮ.5); ਸੋਚਣਾ, ਵਿਚਾਰਨਾ (ਟ.ਕ. "ਨਿਰਖਤ ਨਿਰਖਤ ਜਬ ਜਾਇ ਪਾਵਾ"; ਕਬੀਰ) — ਉਪਰੋਕਤ ਦਾ ਵਿਕਸਤ ਰੂਪ

⇒ **ਪਰਖਣਾ; ਅੱਖੀ**

**ਨਿਰੁਕਤ** ਕਿਸੇ ਸ਼ਬਦ ਦੇ ਮੂਲ ਰੂਪ ਅਤੇ ਅਰਥ ਦਾ ਅਧਿਐਨ; ਮੂਲ ਅਰਥ 'ਚੰਗੀ ਤਰ੍ਹਾਂ ਉਕਤ ਕੀਤਾ ਗਿਆ, ਖੋਲ੍ਹ ਕੇ ਦੱਸਿਆ ਗਿਆ' — *ਸੰਸ.* nirukta, ਇੰਜ [ਅਗੇ. nir + ukta, ਦੱਸਿਆ ਗਿਆ; ਭੂ.ਕਿਰ. ਵਲੋਂ √vac, ਦੱਸਣਾ, ਕਹਿਣਾ

⇒ **ਉਕਤ**

**ਨੋਟ.** ਅਗੇਤਰ nir ਦੇ ਧਨਆਤਮਕ ਪ੍ਰਭਾਵ ਲਈ ਹੋਰ ਦੇਖੋ **ਨਿਰਮਾਣ** ਚੰਗੀ ਤਰ੍ਹਾਂ ਬਣਾਉਣ ਦਾ ਭਾਵ

**ਨਿਰੋਗ** ਰੋਗ-ਰਹਿਤ, ਤੰਦਰੁਸਤ — *ਸੰਸ.* niroga, ਇੰਜ [ਅਗੇ. ni + roga, ਰੋਗ]

~ **ਨਿਰੋਆ** (ਨਰੋਆ), ਰਾਜ਼ੀ-ਬਾਜ਼ੀ; ਸਿਹਤਮੰਦ, ਤੰਦਰੁਸਤ — ਉਪਰੋਕਤ ਦਾ ਵਿਕਸਤ ਰੂਪ

**ਨਿਰੋਧ** ਰੋਕ-ਥਾਮ; ਇੰਦਰੀਆਂ ਨੂੰ ਰੋਕਣ ਦੀ ਕਿਰਿਆ — *ਸੰਸ.* nirodha, ਰੁਕਾਵਟ, ਰੋਕ, ਸੰਜਮ; ਦੰਡ ਦੇਣ ਦੀ ਕਿਰਿਆ; ਵਿਨਾਸ਼; ਨਾਪਸੰਦਗੀ [ਅਗੇ. ni + √rudh, ਰੋਕਣਾ]

⇒ **ਵਿਰੋਧ; ਰੁੱਧਾ**

**ਨਿੱਲਣਾ : ਨਿਗਲਣਾ**

**ਨਿਲਾਮ** (ਨੀਲਾਮ), ਬੋਲੀ ਦੇ ਕੇ ਚੀਜ਼ ਵੇਚਣ ਦਾ ਭਾਵ — *ਪੁਰਤ.* leilam, ਇੰਜ

~ **ਲਲਾਮ,** ਉਕਤ ਦਾ ਵਿਕਸਤ ਰੂਪ

**ਨਿਵਰਨਾ** ਮਿੱਟਣਾ, ਦੂਰ ਹੋਣਾ (ਟ.ਕ. "ਜਲਿ ਨਿਵਰੀ ਗੁਰਿ ਬੂਝ ਬੁਝਾਈ"; ਮ.1); ਇੰਜ ਹੀ "ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ"; ਮ.5) — ਦੇਖੋ **ਨਿਵਾਰਨਾ**

**ਨਿਵਾਜਣਾ : ਨਵਾਜ਼**

**ਨਿਵਾਰਨਾ** ਹਟਾਉਣ, ਦੂਰ ਕਰਨਾ, ਰੋਕਣਾ, ਬਚਾਉਣਾ (ਟ.ਕ. 'ਦੂਖ ਨਿਵਾਰਣ'; ਦੁੱਖਾਂ ਨੂੰ ਮਿਟਾਉਣ ਵਾਲਾ); *ਹਿੰਦੀ* **ਨਿਵਾਰਨਾ,** ਬਚਾਉ ਕਰਨਾ; *ਗੁਜ.* **ਨਿਵਾਰਵੂੰ,** ਦੂਰ ਕਰਨਾ, ਟਾਲਣਾ, ਰੋਕ ਦੇਣਾ; *ਮਰਾ.* **ਨਿਵਾਰਣੇ** — *ਸੰਸ.* nivāraṇa, ਹਟਾਉਣਾ, ਬਚਾਉਣ, ਰੋਕਣ [ਅਗੇ. ni + √var, ਢੱਕਣਾ, ਕੱਜਣ; ਰੋਕਣਾ, ਹਟਾਉਣਾ, ਵਰਜਣਾ; ਸਮਾਨ √vṛ]

~ **ਨਿਵਾਰ,** ਪਨਾਹ, ਓਟ (ਗੁਰਬਾਣੀ); *ਮਰਾ.* **ਨਿਵਾਰ,** (ਧੁੱਪ ਜਾਂ ਮੀਂਹ ਤੋਂ ਬਚਣ ਲਈ), ਛੱਪਰ, ਓਟ — *ਸੰਸ.* nivāra, ਰੋਕ, ਨਿਰੋਧ < nivār-, ਜਿਵੇਂ ਉੱਪਰ

⇒ **ਵਾਰਨਾ**

**ਨਿਵੇਦਨ** ਬੇਨਤੀ, ਪ੍ਰਾਰਥਨਾ — *ਸੰਸ.* nivedana, ਪ੍ਰਾਰਥਨਾ, ਬੇਨਤੀ, ਸੌਂਪਣ ਦੀ ਕਿਰਿਆ, ਭੇਂਟ [ਅਗੇ. ni + √ved, ਜਾਣੂ ਕਰਾਉਣਾ]; [ਪ੍ਰੇਰਨਾਤਮਕ ਰੂਪ ਵਲੋਂ √vid, ਜਾਣਣਾ]; ਟ.ਕ. *ਰੂਸੀ* naved, ਕਿਸੇ ਨੂੰ ਮਿਲਣ ਲਈ ਜਾਣਾ [ਅਗੇ. na + √ved, ਦਿਖਲਾਉਣਾ; √vid, ਦੇਖਣਾ]

⇒ **ਵਿੱਦਿਆ**

**ਨੀ** ਲੈ ਜਾਣਾ, ਮਗਰ ਲਾਉਣਾ, to lead — *ਸੰਸ.* √nī, ਲੈਜਾਣਾ, ਖਿੱਚਣਾ, ਰਾਹਨੁਮਾਈ ਕਰਨਾ

⇒ **ਨਿਆਂ; ਨੀਤੀ; ਨੇਤਾ; ਅਨਾਉਣਾ; ਪਰਨਾਉਣਾ; ਪ੍ਰਨੀਤ; ਨੇਤਰ; ਨੈਣ**

**ਨੀਸਾਣ** (ਨੀਸਾਨ), ਨਗਾਰਾ, ਧੌਂਸਾ (ਟ.ਕ. "ਬਾਜੈ ਸਬਦ ਨੀਸਾਣੁ"; ਮ.1; ਇੰਜ ਹੀ "ਮਿਲਉ ਗੋਪਾਲ ਨੀਸਾਨ ਬਜਾਈ"; ਨਾਮਦੇਵ); *ਪ੍ਰਾਕ.* **ਣਿੱਸਣ;** *ਹਿੰਦੀ* **ਨੀਸਾਨ** — *ਸੰਸ.* nisvāna, ਆਵਾਜ਼ [ਅਗੇ. ni + √svan, ਆਵਾਜ਼ ਕਰਨਾ, ਗਾਉਣਾ]

+ *ਲਾਤ.* sonus (son-), ਆਵਾਜ਼ (ਟ.ਕ. *ਅੰਗ.* sonic)

**ਨੀਚਾ** ਨੀਵਾਂ, ਥੱਲੇ ਦਾ — *ਸੰਸ.* nīca, ਥੱਲੇ; ਛੋਟਾ (ਜਿਵੇਂ ਵਾਲ, ਨੌਂਹ); ਨੀਵੀਂ (ਆਵਾਜ਼); ਘਟੀਆ; ਟ.ਕ. nīcaka, ਨੀਵਾਂ; ਧੀਮੀ (ਆਵਾਜ਼); ਹੌਲੀ (ਗਤੀ); *ਭਾਰੋਪੀ* ni, ਥੱਲੇ

+ *ਫਾਰਸੀ* **ਨਜ਼ਦ,** ਨੇੜੇ, ਪਾਸ; ਸਮਾਨ **ਨਜ਼ਦੀਕ**

+ *ਕ੍ਰੋਸ਼.* niz, ਨੀਚਾ; nizak, ਨੀਵਾਂ; ਛੋਟਾ

+ *ਅੰਗ.* nether, ਨੀਵਾਂ, ਹੇਠਲਾ [ne + ਪਿਛੇ. ther]

**ਨੀਝ** ਅੱਖਾਂ ਟਿਕਾ ਕੇ ਦੇਖਣ ਦਾ ਭਾਵ (ਟ.ਕ. 'ਨੀਝ ਲਾਉਣਾ'); *ਪਾਲੀ* **ਨਿੱਝਾ-,** ਧਿਆਨ ਲਾਉਣਾ; *ਪ੍ਰਾਕ.* **ਣਿੱਝਾ-,** ਦੇਖਣਾ, ਸੋਚਣਾ — *ਸੰਸ.* nidhyai, ਧਿਆਨ ਨਾਲ ਦੇਖਣਾ,

ਧਿਆਨ ਲਾਉਣਾ [ਅਗੇ. ni + dhyai, ਧਿਆਨ ਕਰਨਾ]; ਟ.ਕ. nidhyāna, ਅੰਤਰ-ਦ੍ਰਿਸ਼ਟੀ, ਦ੍ਰਿਸ਼ਟੀ

**⇒ ਧਿਆਉਣਾ**

**ਨੀਤੀ** ਜੁਗਤ, ਰਾਜ ਚਲਾਉਣ ਦੀ ਵਿਧੀ (ਟ.ਕ. 'ਰਾਜਨੀਤੀ') — *ਸੰਸ.* nīti, ਲਿਜਾਣ ਦਾ ਕਾਰਜ; ਸੰਚਾਲਣ, ਨੈਤਕ ਆਚਰਣ; ਸਮਾਜ ਅਤੇ ਰਾਜ ਨੂੰ ਚਲਾਉਣ ਦੀ ਵਿਧੀ — *ਸੰਸ.* nīta; ਭੂ.ਕਿਰ. ਵਲੋਂ √nī, ਲਿਜਾਣਾ, ਰਹਿਨੁਮਾਈ ਕਰਨਾ

**⇒ ਨੇਤਾ**

**ਨੀਂਦ** ਸੌਣ ਦੀ ਹਾਲਤ; *ਪਾਲੀ* **ਨਿੱਦਾ;** *ਪ੍ਰਾਕ.* **ਣਿੱਦਾ;** *ਆਸਾ.* **ਨਿੰਦ;** *ਗੁਜ.* **ਨੀਦਰ;** *ਮਰਾ.* **ਨੀਦ** — *ਸੰਸ.* nidrā, ਨੀਂਦ (ਰਿ.ਵੇ.); [ਅਗੇ. ni + √drai, ਸੌਣਾ; ਸਮਾਨ √drā]

~ **ਨੀਂਦਰ,** ਉਕਤ ਦਾ ਲਹਿੰਦੀ ਰੂਪ

**ਨੀਮ** ਅੱਧਾ, ਅਧੂਰਾ (ਟ.ਕ. 'ਨੀਮ ਹਕੀਮ') — *ਫ਼ਾਰਸੀ* **ਨੀਮ,** ਅੱਧਾ, ਵਿਚਕਾਰਲਾ [*ਜ਼ੰਦ* **ਨੈਮ;** ਦੇਖੋ ਮੋਨ.ਵਿਲ.]

\+ *ਸੰਸ.* nema, ਅੱਧਾ (ਟ.ਕ. nema-candra, ਅਰਧ-ਚੰਦਰ)

**ਨੀਲ** ਇਕ ਤਰ੍ਹਾਂ ਦਾ ਨੀਲਾ ਰੰਗ, ਜੋ ਕਿਸੇ ਸਮੇਂ ਇਕ ਪੌਦੇ ਤੋਂ ਪ੍ਰਾਪਤ ਕੀਤਾ ਜਾਂਦਾ ਸੀ; ਸੱਟ ਨਾਲ ਸਰੀਰ ਤੇ ਪਿਆ ਨੀਲਾ ਦਾਗ — *ਸੰਸ.* nīla, ਇਕ ਗੂੜ੍ਹੇ ਰੰਗ ਦਾ ਨਾਂ, ਗੂੜ੍ਹਾ ਨੀਲਾ ਰੰਗ; ਕਾਲਾ ਰੰਗ; ਸਰੀਰ ਤੇ ਪਿਆ ਕਾਲਾ-ਨੀਲਾ ਨਿਸ਼ਾਨ; ਟ.ਕ. *ਅੰਗ.* anil, ਨੀਲ — *ਅਰਬੀ* an-nīl, ਨੀਲ < *ਸੰਸ.* *ਟ.ਕ.* ਅੰਗ. lilac, ਇਕ ਬਿਰਛ ਦਾ ਨਾਂ, ਡੇਕ; ਜਾਮਣੀ ਰੰਗ < *ਫ੍ਰਾਂ.* < *ਅਰਬੀ* **ਲੀਲਕ** < *ਫ਼ਾਰਸੀ* **ਲੀਲਕ;** ਸਜਾਤੀ *ਸੰਸ.* nīlaka, ਨੀਲਾ

**⇒ ਅਨੀਲ; ਨਿਲੰਬਰੀ; ਲਿਲਾਰੀ**

**ਨੀਲੋਫਰ** ਨੀਲ-ਕਮਲ — *ਫ਼ਾਰਸੀ* **ਨੀਲੋਫਰ,** ਇੰਜ ਟ.ਕ. **ਨੀਲੋਫਰੀ,** ਨੀਲੇ ਰੰਗ ਦਾ

\+ *ਸੰਸ.* nīlopala, ਨੀਲੇ ਰੰਗ ਦਾ ਮਣੀ [nīla, ਨੀਲਾ + upala, ਇਕ ਪ੍ਰਕਾਰ ਦਾ ਮਣੀ, ਉੱਪਲ]

**ਨੀਵ** (ਨੀਂਹ), ਬੁਨਿਆਦ; *ਬਿਹਾ.* **ਨੇਵ;** *ਹਿੰਦੀ* **ਨੀਵ** — *ਸੰਸ.* nemi, ਘੇਰਾ, ਵਾੜਾ; ਕੰਧ ਦੀ ਨੀਂਹ; ਜੜ੍ਹ, ਮੂਲ

~ **ਨਿਉਂ** (ਨੀਂ), ਉਪਰੋਕਤ ਦਾ ਵਿਕਸਤ ਰੂਪ; *ਬੰਗਾ.* **ਨੇਉ;** *ਹਿੰਦੀ* **ਨੇਓ**

**ਨੀੜ** ਆਲ੍ਹਣਾ — *ਸੰਸ.* nīḍa, ਰਹਿਣ ਦਾ ਸਥਾਨ, ਬਿਸਤਰ; ਗੁਫਾ, ਰੈਣ-ਬਸੇਰਾ, ਟਿਕਾਣਾ, ਅੱਡਾ; ਪੰਛੀਆਂ ਦਾ ਆਲ੍ਹਣਾ

\+ *ਕ੍ਰੋਸ਼* gnijezdo, *ਆਲ੍ਹਣਾ*

\+ *ਅੰਗ.* ਵਲੋਂ *ਲਾਤ.* nidus, *ਆਲ੍ਹਣਾ*

**ਨੋਟ. ਨੀੜ** ਸ਼ਬਦ ਪੰ.ਕੋ. ਵਿਚ ਕਿਸੇ ਲੇਬਲ ਤੋਂ ਵਗੈਰ ਮਿਲਦਾ ਹੈ

**ਨੁਸਖਾ** ਉਹ ਪਰਚੀ, ਜਿਸ ਉੱਤੇ ਬੀਮਾਰ ਦੀ ਦਵਾਈ ਲਿਖੀ ਜਾਂਦੀ ਹੈ — *ਅਰਬੀ* **ਨੁਸਖਾ,** ਲਿਖਿਆ ਹੋਇਆ, ਪੁਸਤਕ, ਖਰੜਾ; ਡਾਕਟਰ ਦੀ ਪਰਚੀ [**√ਨਸਖ,** ਲਿਖਣਾ]

**⇒ ਮਨਸੂਖ**

**ਨੋਟ.** ਪਲੈਟਸ *ਅਰਬੀ* **√ਨਸਖ** ਦੇ ਅਧੀਨ "to cancel, abrogate" ਅਤੇ "to transcribe, copy" ਦੇ ਅਰਥ ਦਿੰਦਾ ਹੈ। ਪਰ ਅਜਿਹੇ ਅਰਥਾਂ ਦੀ ਉਚਿਤਤਾ ਬਾਰੇ ਕੋਈ ਸੰਕੇਤ ਨਹੀਂ ਦਿੰਦਾ। ਇਸ ਹਾਲਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਮੂਲ ਅਰਥ 'ਲਕੀਰ ਜਾਂ ਰੇਖਾ' ਹੈ, ਜੋ ਇਕ ਪਾਸੇ ਅੰਕ ਜਾਂ ਲਿਖਤ ਦਾ ਰੂਪ ਧਾਰਨ ਕਰਦਾ ਹੈ ਅਤੇ ਦੂਜੇ ਪਾਸੇ ਕਾਂਟਾ ਮਾਰਨ, ਅਰਥਾਤ ਰੱਦ ਕਰਨ ਦਾ ਬੋਧਕ ਬਣਦਾ ਹੈ।

**ਨੁਹਾਰ** ਅਨੁਰੂਪਤਾ, ਮੁਹਾਂਦਰਾ; ਮੂਲ ਅਰਥ 'ਮੇਲ ਖਾਣ ਦਾ ਭਾਵ'; *ਪ੍ਰਾਕ.* **ਅਣੁਹਾਰਿ;** *ਹਿੰਦੀ* **ਅਨੁਹਾਰ** — *ਸੰਸ.* anuhāra, ਅਨੁਰੂਪਤਾ [ਅਗੇ. anu + √har, ਲੈਜਾਣਾ]

**ਨੋਟ.** ਉਪਰੋਕਤ ਅਰਥ-ਵਿਕਾਸ ਲਈ

ਟ.ਕ. *ਅੰਗ.* to take after, ਅਨੁਰੂਪ ਹੋਣਾ ਦੀ ਨੁਹਾਰ ਪੈਣੀ

⇒ **ਹਰਨਾ**

**ਨੁਕਸ** ਖਰਾਬੀ, ਔਗਣ — *ਅਰਬੀ* **ਨਕਸ,** ਘਾਟ, ਕਮੀ, ਐਬ, ਟੋਟ [√**ਨਕਸ,** ਘੱਟ ਕਰਨਾ]

~ **ਨੁਕਸਾਨ,** ਘਾਟਾ, ਹਾਨੀ, ਦੋਸ਼ — *ਅਰਬੀ* **ਨੁਕਸਾਨ,** ਇੰਜ

**ਨੁਕਤਾ** ਬਿੰਦੀ; ਬਰੀਕ ਗਲ, ਭੇਤ ਦੀ ਗੱਲ; ਦ੍ਰਿਸ਼ਟੀਕੋਣ — *ਅਰਬੀ* **ਨੁਕਤਾ,** ਬਿੰਦੂ, ਨਿਸ਼ਾਨ; ਸਿਫਰ; ਉਹ ਮਾਤਰਾ, ਜਿਸ ਦਾ ਵਿਭਾਜਨ ਨਾ ਹੋ ਸਕੇ [√**ਨੁਕਤ,** ਨਿਸ਼ਾਨ ਲਾਉਣਾ]; ਟ.ਕ. **ਮਨਕੂਤ,** ਬਿੰਦੂ-ਅੰਕਤ, ਚਿੰਨਤ; ਜ਼ੇਰ ਜਾਂ ਜ਼ਬਰ ਆਦਿ ਦੇ ਨਿਸ਼ਾਨਾਂ ਵਾਲਾ (ਮ + ਨਕੂਤ)

**ਨੁਕਰਾ** ਨੱਕ ਵਿਚ ਪਾਉਣ ਵਾਲਾ ਇਕ ਜ਼ੇਵਰ (ਮੂਲ ਤੌਰ ਤੇ ਚਾਂਦੀ ਦਾ ਬਣਿਆ ਜ਼ੇਵਰ); **ਨੁਕਰਈ,** ਚਿੱਟੇ ਰੰਗ ਦਾ ਘੋੜਾ — *ਅਰਬੀ* **ਨੁਕਰਾ,** ਚਾਂਦੀ; ਚਾਂਦੀ ਜਾਂ ਸੋਨੇ ਦਾ ਸਿੱਕਾ; ਚਿੱਟਾ ਰੰਗ; ਸ਼ੁੱਧ, ਖਾਲਸ [√**ਨੁਕਰ,** ਖੋਦਣਾ, ਖਾਣ ਵਿਚੋਂ ਕੱਢਣਾ]

**ਨੁਮਾਇਸ਼** ਵਿਖਾਵਾ, ਪਰਦਰਸ਼ਨ — *ਫਾਰਸੀ* **ਨੁਮਾਇਸ਼,** ਵਿਖਾਵਾ, ਪਰਦਰਸ਼ਨ, ਨਜ਼ਾਰਾ; ਰੂਪ < **ਨਮੂਦਨ** (√**ਨਮੂ-**), ਦਿਖਾਉਣਾ, ਪ੍ਰਗਟ ਕਰਨਾ [ਅਗੇ. ਨ + √ਮਾ, ਮਿਣਤੀ ਕਰਨਾ; ਰਚਨਾ ਕਰਨਾ]; ਟ.ਕ. **ਨੁਮਾ,** 'ਦਿਖਾਉਣ ਵਾਲਾ, ਦੱਸਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਜਿਵੇਂ 'ਰਾਹ-ਨੁਮਾ')

~ **ਨਮੂਨਾ,** ਵੰਨਗੀ, ਮਿਸਾਲ— *ਫਾਰਸੀ* **ਨਮੂਨਾ,** ਸਮਾਨਤਾ, ਨਕਸ਼ਾ, ਨਕਲ; ਮਿਸਾਲ, ਨਜ਼ੀਰ — ਦੇਖੋ ਉੱਪਰ

+ *ਸੰਸ.* nirmāṇa, ਬਣਾਉਣ, ਉਸਾਰੀ [ਅਗੇ. nir + √mā, ਮਿਣਤੀ ਕਰਨਾ; ਪ੍ਰਗਟ ਕਰਨਾ, "to show, display, exhibit";' ਦੇਖੋ ਮੋਨ. ਵਿਲ.]

⇒ **ਪੈਮਾਇਸ਼; ਨੁਮਾਇੰਦਾ**

**ਨੁਮਾਇੰਦਾ** ਪ੍ਰਤੀਨਿਧ — *ਫਾਰਸੀ* **ਨੁਮਾਇੰਦਾ,** ਪ੍ਰਦਰਸ਼ਨ ਕਰਦਾ, ਵਿਖਾਉਂਦਾ; ਦੱਸਣ ਵਾਲਾ, ਪੇਸ਼ ਕਰਨ ਵਾਲਾ [**ਨਮੂਦਨ,** ਦੱਸਣਾ, ਪ੍ਰਗਟ ਕਰਨਾ]

⇒ **ਨੁਮਾਇਸ਼ ; ਨਮੂਨਾ**

**ਨੂੰਹ** (ਨੋਂਹ), ਪੁੱਤਰ ਦੀ ਪਤਨੀ; *ਪਾਲੀ* **ਸੁਨਿਸ਼ਾ;** *ਪ੍ਰਾਕ.* **ਸੁਣਹਾ, ਣੋਹਾ;** *ਹਿੰਦੀ* **ਸੁਨੁ;** *ਮਰਾ.* **ਸੂਨ** — *ਸੰਸ.* snushā, ਪੁੱਤ ਦੀ ਪਤਨੀ

+ *ਕ੍ਰੋਸ਼,* snaha, ਨੋਂਹ < snaśa, *ਰੂਸੀ* snokha, ਨੂੰਹ

+ *ਲਾਤ.* nurus, ਨੋਂਹ

**ਨੋਟ.** *ਰੂਸੀ* snokha ਦੇ ਸਬੰਧ ਵਿਚ ਦੇਖੋ *ਪੰਜ.* **ਸਨੂਖਾ,** ਨੂੰਹ (ਦੇਖੋ ਮਹਾ. ਕੋਸ਼)

**ਨੂਰ** ਪ੍ਰਕਾਸ਼, ਜੋਤ; ਚਮਕ, ਛੱਬ— *ਅਰਬੀ* **ਨੂਰ,** ਚਮਕ, ਪ੍ਰਕਾਸ਼; ਬਹੁਵਚਨ ਵਲੋਂ **ਨਾਰ,** ਅਗਨੀ [√**ਨੂਰ,** ਚਮਕਣਾ]; ਟ.ਕ. **ਅਨਵਰ,** ਬਹੁਤਾ ਚਮਕਣ ਵਾਲਾ [ਦੂਜੀ ਜਾਂ ਤੀਜੀ ਡਿਗਰੀ ਵਲੋਂ **ਨੂਰ**]

~ **ਨੂਰੀ,** ਨੂਰ ਨਾਲ ਸਬੰਧਤ; ਫਰਿਸ਼ਤਾ (ਜੋ ਨੂਰ ਤੋਂ ਬਣਿਆ ਹੋਇਆ ਹੈ); **ਨਾਰੀ** ਅਰਥਾਤ ਜਿੰਨ, ਸ਼ੈਤਾਨ ਦੇ ਉਲਟ — *ਅਰਬੀ* **ਨੂਰੀ**

~ **ਨੂਰਾਨੀ,** ਨੂਰ ਵਾਲਾ, ਤੇਜ ਵਾਲਾ — *ਅਰਬੀ* **ਨੂਰਾਨੀ,** ਇੰਜ

⇒ **ਮੀਨਾਰ; ਤਨੂਰ**

**ਨੇਸਤੀ: ਨਾਸਤੀ**

**ਨੇਹੁੰ** ਪਿਆਰ (ਟ.ਕ. 'ਨੇਹੁ ਲੱਗਣਾ'); *ਪ੍ਰਾਕ.* **ਣੇਹ,** ਤੇਲ, ਘਿਉ; ਪਿਆਰ; *ਆਸਾ.* **ਨੇਹਾ;** *ਬੰਗਾ.* **ਨੇਹ;** *ਹਿੰਦੀ* **ਨੇਹ,** ਚਿਕਨਾਹਟ; ਪਿਆਰ — *ਸੰਸ.* sneha, ਥਿੰਧਾ; ਤੇਲ, ਗਰੀਸ ਆਦਿ; ਮੁਲਾਇਮਤ, ਕੋਮਲਤਾ, ਪਿਆਰ

[√snih, ਚੀਕਣਾ ਹੋਣਾ]
⇒ **ਸਨੇਹ**

**ਨੇਕ** ਸਾਊ; ਸ਼ਰੀਫ, ਚੰਗਾ — *ਫਾਰਸੀ* **ਨੇਕ,** ਚੰਗਾ, ਭਲਾ, ਖ਼ੂਬ; ਬਹੁਤ, ਅਧਿਕ; ਟ.ਕ. **ਨਿਕੋ,** ਚੰਗਾ, ਨੇਕ
⇒ **ਨਿੱਕਾ**

**ਨੇਤਾ** ਆਗੂ, ਲੀਡਰ; ਮਧਾਣੀ ਦੇ ਡੰਡੇ ਨੂੰ ਪਾਈ ਜਾਣ ਵਾਲੀ ਰੱਸੀ, ਜਿਸ ਨੂੰ ਦੋਹਾਂ ਹੱਥਾਂ ਦੁਆਰਾ ਵਾਰੀ ਵਾਰੀ ਆਪਣੇ ਵੱਲ ਖਿੱਚ ਕੇ ਮਧਾਣੀ ਨੂੰ ਗੇੜਾ ਦਿੱਤਾ ਜਾਂਦਾ ਹੈ; *ਲਹਿੰ;* **ਨੇਤਰਾ,** ਮਧਾਣੀ ਦੀ ਰੱਸੀ; *ਬਿਹਾਰੀ* **ਨੇਤ;** *ਗੁਜ.* **ਨੇਤਰੁ** — *ਸੰਸ.* netra, ਆਗੂ, ਲੀਡਰ; ਮਧਾਣੀ ਦੀ ਰੱਸੀ; ਹੋਰ ਅਰਥ 'ਅੱਖੀ' [√ni, ਲਿਜਾਣਾ, ਖਿੱਚਣਾ, ਇਸ ਲਈ ਅਗਵਾਈ ਕਰਨਾ ਆਦਿ]
~ **ਨੇਤਰ,** ਅੱਖਾਂ; ਮੂਲ ਅਰਥ 'ਰਹਿਨੁਮਾਈ ਕਰਨ ਦਾ ਸਾਧਨ' — ਦੇਖੋ ਉੱਪਰ
⇒ **ਨੀਤੀ**
**ਨੋਟ[1].** "ਖਿੱਚਣ" ਅਤੇ "ਆਗੂ" ਦੀ ਆਪਸੀ ਸਾਂਝ ਲਈ ਟ.ਕ. *ਅੰਗ.* tow (ਰੱਸੀ ਪਾ ਕੇ ਖਿੱਚਣਾ); ਸਬੰਧਤ toga, ਨੇਤਾ, ਆਗੂ; ਇਸ ਲਈ *ਪੁਰਾ. ਅੰਗ.* harytoga, ਫੌਜ ਦਾ ਆਗੂ, ਸੈਨਾਪਤੀ

**ਨੇਫਾ** ਪਜਾਮੇ ਆਦਿ ਦੀ ਨਾਲਾ ਪਾਉਣ ਵਾਲੀ ਥਾਂ — *ਫਾਰਸੀ* **ਨੇਫਾ,** ਨਾਲਾ ਪਾਉਣ ਦੀ ਸਿਊਣ; ਮੂਲ ਅਰਥ 'ਧੁੰਨੀ ਦੇ ਕੋਲ ਦਾ ਭਾਗ'; ਸਬੰਧਤ **ਨਾਫ,** ਧੁੰਨੀ
⇒ **ਨਾਫ; ਨਾਭੀ**

**ਨੇਮ:** ਦੇਖੋ **ਨਿਯਮ**

**ਨੇੜੇ** ਕੋਲ, ਨਜ਼ਦੀਕ — *ਸੰਸ.* √ned, ਕੋਲ ਹੋਣਾ; ਟ.ਕ. nedishṭha, ਬਹੁਤ ਨੇੜੇ [ned + ਤੀਜੀ ਡਿਗਰੀ ਦਾ ਸੂਚਕ ਪਿਛੇਤਰ ishṭha, ਦੇਖੋ **ਇਸ਼ਠ**]; ਟ.ਕ. *ਫਾਰਸੀ* **ਨਜ਼ਦ,** ਨੇੜੇ

**ਨੈ[1]** ਬੰਸਰੀ (ਟ.ਕ. "ਗੋਪੀ ਨੈ ਗੋਆਲੀਆ"; ਮ.1) — *ਫਾਰਸੀ* **ਨੈ,** ਸਰਕੰਡਾ, reed; ਬੰਸਰੀ; ਟ.ਕ. **ਨੈਸ਼ਕਰ,** ਗੰਨਾ; ਮੂਲ ਅਰਥ 'ਸ਼ੱਕਰ, ਅਰਥਾਤ ਮਿੱਠਾ ਬਣਾਉਣ ਵਾਲਾ ਕਾਂਡ' [ਨੈ + ਸ਼ਕਰ, ਮੂਲ ਰੂਪ ਸ਼ੱਕਰ]
⇒ **ਸ਼ਹਿਨਾਈ; ਨੜਾ**

**ਨੈ[2]: ਨਦੀ**

**ਨੈਣ** ਅੱਖਾਂ; ਮੂਲ ਅਰਥ 'ਅਗਵਾਈ ਕਰਨ ਦਾ ਸਾਧਨ'; *ਪ੍ਰਾਕ.* **ਣਯਣ;** *ਸਿੰਧੀ* **ਨੇਣੁ;** *ਗੁਜ.* **ਨੇਣ** — *ਸੰਸ.* nayana, ਅੱਖਾਂ; ਰਹੁਨੁਮਾਈ, ਅਗਵਾਈ [√nay-, ਅਗਵਾਈ ਕਰਨਾ < √nī]
⇒ **ਨੇਤਰ**
**ਨੋਟ.** ਮਹਾ.ਕੋਸ਼ ਅਨੁਸਾਰ **ਨੈਣ** (ਅੱਖਾਂ) ਦੀ ਨਿਰੁਕਤਕ ਵਿਆਖਿਆ "ਮਨ ਨੂੰ ਪਦਾਰਥ ਵੱਲ ਜੋ ਲੈ ਜਾਵੇ" ਵਜੋਂ ਕੀਤੀ ਮਿਲਦੀ ਹੈ

**ਨੈਨ ਨੰਦਨੀ** 'ਅੱਖਾਂ ਨੂੰ ਆਨੰਦ ਦੇਣ ਵਾਲੀ', ਮਾਇਆ (ਟ.ਕ. "ਉਧਰਣੰ ਨੈਨਨੰਦਨੀ"; ਮ.5) — *ਸੰਸ.* nayanā-nanda, ਅੱਖਾਂ ਦੀ ਖ਼ੁਸ਼ੀ, ਸੁੰਦਰ ਦ੍ਰਿਸ਼ [nayana, ਅੱਖੀ + ānanda, ਖ਼ੁਸ਼ੀ]
⇒ **ਨੈਣ**

**ਨੋਟ** ਪਰਚਾ, ਚਿੱਠੀ; ਹਾਸ਼ੀਏ ਵਿਚ ਕੀਤੀ ਗਈ ਟਿੱਪਣੀ; ਕਾਗਜ਼ੀ ਸਿੱਕਾ — *ਅੰਗ.* note, ਇੰਜ < *ਲਾਤ.* nota, ਨਿਸ਼ਾਨ, ਚਿੰਨ੍ਹ; ਅੱਖਰ ਆਦਿ; ਮੂਲ ਅਰਥ 'ਜਾਣਿਆ ਗਿਆ' [ਭੂ.ਕਿਰ. ਵਲੋਂ √no < √gno, ਜਾਣਨਾ]
+ *ਸੰਸ.* jñāta, ਜਾਣਿਆ ਗਿਆ [ਭੂ.ਕਿਰ. ਵਲੋਂ √jñā, ਜਾਣਨਾ]; ਦੇਖੋ **ਨਾਤਾ**
**ਨੋਟ.** ਧੁਨੀਗਤ ਵਿਕਾਸ ਦੀ ਦ੍ਰਿਸ਼ਟੀ ਤੋਂ *ਪੰਜਾ.* **ਨਾਤਾ,** (ਜੋ ਉਕਤ jñāta ਦਾ ਵਿਕਸਤ ਰੂਪ ਹੈ) *ਅੰਗ.* note ਨਾਲ ਮੇਲ ਖਾਂਦਾ ਹੈ

**ਨੌਬਤ** ਵਾਰੀ; ਹਾਲਤ; ਧੌਂਸਾ — *ਫਾਰਸੀ* **ਨੌਬਤ** ਕਿਸੇ ਚੀਜ਼ ਦਾ ਸਮਾਂ, ਵਾਰੀ; ਰਾਜ ਮਹਿਲ ਵਿਖੇ ਨਿਸ਼ਚਿਤ ਸਮੇਂ ਤੇ

ਵਜਾਇਆ ਜਾਂਦਾ ਧੌਂਸਾ; ਕਚਹਿਰੀ, ਦਰਬਾਰ (ਟ.ਕ. **ਨੌਬਤਖਾਨਾ,** ਨਗਾਰਖਾਨਾ; ਪਹਿਰੇ ਦੀ ਥਾਂ)

**ਨੋਟ.** ਉਕਤ ਹਾਲਤ ਵਿਚ ਸਮਾਂ ਜਾਂ ਵਾਰੀ ਦਾ ਭਾਵ, ਨਗਾਰਾ ਵਜਾਉਣ ਦੇ ਨਿਸ਼ਚਿਤ ਸਮੇਂ ਨਾਲ ਸਬੰਧਤ ਹੈ

**ਨੌਂ** ਦਸ ਤੋਂ ਇਕ ਘੱਟ; *ਪ੍ਰਾਕ.* **ਣਵ;** *ਮਰਾ.* **ਨਵ,** ਨੌ; *ਬੰਗਾ.* **ਨ** (na) — *ਸੰਸ.* nava, (ਰਿ.ਵੇ.); *ਭਾਰੋਪੀ* enewen

+ *ਫਾਰਸੀ* **ਨੁਹ,** 9

+ *ਅੰਗ.* nine, 9; *ਜਰਮ.* neun, ਇੰਜ

+ *ਲਾਤ.* novem (nov-), 9 (ਟ.ਕ. *ਅੰਗ.* November, ਪੁਰਾਤਨ ਕਲੈਂਡਰ ਮੁਤਾਬਕ ਨੌਵਾਂ ਮਹੀਨਾ); *ਪੁਰਤ. ਇਤਾ.* nove

+ *ਯੂਨਾ.* ennea, 9

**ਨੌਂਹ : ਨਖ**

# ਪ

**ਪਸ਼ਚਾਤਾਪ** ਪਛਤਾਵਾ — *ਸੰਸ.* paścattāpa, 'ਬਾਅਦ ਵਿਚ ਦੁਖੀ ਹੋਣ ਦਾ ਭਾਵ', ਪਛਤਾਵਾ [paśca, ਬਾਅਦ + tāpa, ਸ਼ੋਕ; ਦੁੱਖ]

~ **ਪੱਛੋਤਾਵ,** ਉਪਰੋਕਤ ਦਾ ਵਿਕਸਤ ਰੂਪ; *ਸਿੰਧੀ* **ਪਛੋਤਾਉ**

~ **ਪਛਤਾਵਾ,** ਉਪਰੋਕਤ ਦਾ ਇਕ ਭੇਦ; *ਹਿੰਦੀ* **ਪਛਤਾਉ;** *ਗੁਜ.* **ਪਸਤਾਵ;** *ਮਰਾ.* **ਪਸਤਾਵ**

⇒ **ਪੱਛਮ; ਤਾਪ**

**ਪਸਣਾ** ਦੇਖਣਾ, ਧਿਆਨ ਦੇਣਾ (ਟ.ਕ. "ਨਾਨਕ ਬਿਆ ਨ ਪਸੀਐ"; ਮ.5); *ਪ੍ਰਾਕ.* **ਪੱਸ–;** *ਸਿੰਧੀ* **ਪਸਣੁ;** *ਭਾਰੋਪੀ* (s) pek

+ *ਫਾਰਸੀ* **ਪਾਸ,** ਦੇਖਣ, ਲਿਹਾਜ਼, ਤਰਫਦਾਰੀ; ਪਹਿਰਾ; ਟ.ਕ. **ਪਾਸਬਾਨ,** ਨਿਗਰਾਨ, ਪਹਿਰੇਦਾਰ

+ *ਲਾਤ.* √spec-, ਦੇਖਣਾ (ਟ.ਕ. *ਅੰਗ.* special, 'ਦੇਖਣਯੋਗ', ਖਾਸ)

⇒ **ਸਪਸ਼ਟ; ਸਿਪਾਹੀ; ਪਾਸ**

**ਪਸਤ** ਨੀਵਾਂ, ਨਿਮਨ; ਘੱਟ — *ਫਾਰਸੀ* **ਪਸਤ,** ਨੀਵਾਂ, ਥੋੜੀ ਹਿੰਮਤ ਵਾਲਾ (ਟ.ਕ. 'ਪਸਤ ਹਿੰਮਤ'); ਮੂਲ ਅਰਥ 'ਥੱਲੇ ਡਿਗਿਆ' [ਮੂਲ ਰੂਪ ਵਿਚ ਭੂ.ਕਿਰ. ਵਲੋਂ √**ਪਦ,** ਡਿਗਣਾ]

+ *ਸੰਸ.* patta, ਡਿਗਿਆ [ਭੂ. ਕਿਰ. ਵਲੋਂ √pad, ਡਿਗਣਾ]

+ *ਰੂਸੀ* past, ਡਿਗਿਆ, ਟ.ਕ. napast, ਗਿਰਨ ਦਾ ਭਾਵ, ਦੁਰਭਾਗ [√pad, ਡਿਗਣਾ]

**ਨੋਟ.** *ਫਾਰਸੀ* **ਪਸਤ** ਅਤੇ ਇਸ ਦੇ ਟਾਕਰੇ ਤੇ ਸੰਸਕ੍ਰਿਤ patta ਲਈ, ਹੋਰ ਦੇਖੋ *ਫਾਰਸੀ* **ਮਸਤ;** ਸਜਾਤੀ ਸੰਸਕ੍ਰਿਤ **ਮੱਤ** ਜਾਂ **ਮੱਤਾ**

⇒ √**ਪਦ**

**ਪਸ਼ਤੋ** ਅਫਗਾਨਸਤਾਨ ਦੀ ਬੋਲੀ, ਜੋ ਭਾਰੋਪੀ ਨਾਲ ਸਬੰਧਤ ਹੈ < ਪਖਤੂਨ ਲੋਕਾਂ ਦੀ ਭਾਸ਼ਾ < **ਪਸ਼ਤੂਨ**

⇒ **ਪਠਾਣ**

**ਪਸਮਣਾ** ਲਵੇਰੇ ਪਸ਼ੂ ਦਾ ਦੁੱਧ ਲਾਹੁਣਾ; ਮੰਨਣਾ, ਰਾਜ਼ੀ ਹੋਣਾ; *ਪਾਲੀ* **ਪਸੱਮ–,** ਢਿੱਲੇ ਪੈਣਾ — *ਸੰਸ.* praśam-, ਟਿਕਣਾ, ਸ਼ਾਂਤ ਹੋਣਾ [ਅਗੇ. pra + √śam, ਸ਼ਾਂਤ ਹੋਣਾ]; ਦੇਖੋ ਟਰਨਰ; ਹੋਰ ਦੇਖੋ śamana, ਸ਼ਾਂਤ

⇒ **ਬਿਸਮਣਾ**

**ਪੱਸਰਨਾ** ਫੈਲਣਾ, ਵਿਸਤਾਰ ਸਹਿਤ ਹੋਣਾ (ਟ.ਕ. "ਪਸਰੀ ਕਿਰਣ ਜੋਤਿ ਉਜਿਆਲਾ"; ਮ.1); ਖਿੱਲਰਨਾ; ਮੋਟਾ ਤਾਜ਼ਾ ਹੋਣਾ; *ਪ੍ਰਾਕ.* **ਪਸਰ;** *ਸਿੰਧੀ* **ਪਸਰਣੁ;** *ਹਿੰਦੀ* **ਪਸਰਨਾ;** *ਮਰਾ.* **ਪਸਰਣੇ** — *ਸੰਸ.* prasar, ਅੱਗੇ ਵਧਣਾ; ਫੈਲਣਾ, ਖਿੱਲਰਨਾ [ਅਗੇ. pra + √sar, ਅਗਾਂਹ ਵਧਣਾ, ਤੁਰਨਾ; ਵਗਣਾ, ਵਹਿਣਾ]

⇒ **ਪਸਾਰਨਾ; ਸਰਨਾ**

**ਪੱਸਲੀ** ਵੱਖੀ ਦੀ ਹੱਡੀ; *ਹਿੰਦੀ* **ਪਾਂਸੂ;** *ਸਿੰਧੀ* **ਪਸੂੰ;** *ਗੁਜ.* **ਪਾਂਸਲੀ;** *ਮਰਾ.* **ਪਾਂਸੋਲੀ** — *ਸੰਸ.* parśu, ਪੱਸਲੀ

⇒ **ਪਾਸਾ**

**ਪਸਾਉਣਾ** ਅੜਾਉਣਾ, ਮੁਸੀਬਤ ਵਿਚ ਪਾਉਣਾ; ਮੂਲ ਅਰਥ 'ਰੱਸੀ ਨਾਲ ਬੰਨ੍ਹਣਾ, ਜਕੜਣਾ, ਨੂੜਣਾ' — *ਸੰਸ.* √pāś, ਬੰਨ੍ਹਣਾ, ਰੱਸੀ ਪਾਉਣਾ

⇒ **ਪਾਸਿ; ਫਸਾਉਣਾ; ਫਾਂਸੀ; ਫਾਹਾ; ਪਸ਼ੂ; ਫਾਥਾ**

**ਪਸਾਰਨਾ** ਅੱਗੇ ਨੂੰ ਵਧਾਉਣਾ, ਫੈਲਾਉਣਾ (ਟ.ਕ. 'ਪੈਰ ਪਸਾਰਨਾ'); ਖਿਲਾਰਨਾ, ਵਿਸਤਾਰਨਾ; *ਪਾਲੀ* **ਪਸਾਰ-;** *ਪ੍ਰਾਕ.* **ਪਸਾਰ-;** *ਉੜੀ.* **ਪਸਾਰਿਬਾ;** *ਹਿੰਦੀ* **ਪਸਾਰਨਾ;** *ਸਿੰਧੀ* **ਪਸਾਰਣੁ** — *ਸੰਸ.* prasār-, ਅੱਗੇ ਵਧਾਉਣਾ, ਫੈਲਾਉਣਾ, ਵਿਸਤਾਰ ਕਰਨਾ [ਅਗੇ. pra + √sar, ਅੱਗੇ ਜਾਣਾ, ਵਧਣਾ; ਵਗਣਾ, ਵਹਿਣਾ]

⇒ **ਪਸਾਰਾ**

**ਪਸਾਰਾ** (ਪਸਾਰ), ਖਲਾਰਾ, ਫੈਲਾਉ, ਵਿਸਤਾਰ (ਟ.ਕ. "ਆਤਮ ਪਸਾਰਾ ਕਰਣਹਾਰਾ; ਮ.5); *ਹਿੰਦੀ* **ਪਸਾਰਾ; ਪਸਾਰੋ,** ਫੈਲਾਉ; ਭੀੜ; *ਮਰਾ.* **ਪਸਾਰਾ** — *ਸੰਸ.* prasāra, ਖਲਾਰਾ; ਫੈਲਾਉ, ਵਿਸਤਾਰ; ਦੇਖੋ **ਪਸਾਰਨਾ**

~ **ਪਸਾਉ,** ਵਿਸਤਾਰ, ਫੈਲਾਉ (ਟ.ਕ. "ਕੀਤਾ ਪਸਾਉ ਏਕੋ ਕਵਾਉ"; ਜਪੁ) — ਉਪਰੋਕਤ ਦਾ ਵਿਕਸਤ ਰੂਪ

**ਪੰਸਾਰੀ** (ਪਸਾਰੀ), ਦੇਸੀ ਦਵਾਈਆ ਅਤੇ ਕਰਿਆਨਾ ਵੇਚਣ ਵਾਲਾ; ਮੂਲ ਅਰਥ (ਗਾਹਕਾਂ ਦੇ ਦੇਖਣ ਲਈ) ਵੇਚਣਯੋਗ ਚੀਜ਼ਾਂ ਨੂੰ ਫੈਲਾਅ ਕੇ ਰੱਖਣ ਵਾਲਾ; *ਕਮਾ.* **ਪਸੋਰ,** ਛੋਟਾ ਦੁਕਾਨਦਾਰ; *ਆਸਾ.* **ਪੁਹਾਰ,** ਕਰਿਆਨੇ ਦੀ ਹੱਟੀ — *ਸੰਸ.* prasāra, ਫੈਲਾਉ; ਟ.ਕ. prasārita, ਫੈਲਾਇਆ ਹੋਇਆ; (ਵਿੱਕਰੀ ਲਈ) ਸਾਮ੍ਹਣੇ ਰੱਖਿਆ ਹੋਇਆ, ਪੇਸ਼ ਕੀਤਾ ਹੋਇਆ; ਦੇਖੋ **ਪਸਾਰਾ**

**ਪਸਿਜਣਾ** (ਪਸੀਜਣਾ), ਪੰਘਰਨਾ; ਤਰਸ ਆਉਣਾ; ਮੂਲ ਅਰਥ 'ਪਸੀਨਾ ਆਉਣਾ, ਭਿੱਜਣਾ'; *ਹਿੰਦੀ* **ਪਸੀਜਨਾ** — *ਸੰਸ.* prasvid, ਪਸੀਨਾ ਆਉਣਾ; ਗਿੱਲਾ ਹੋਣਾ, ਭਿੱਜਣਾ [ਅਗੇ. pra + √svid, ਪਸੀਨਾ ਆਉਣਾ]

\+ *ਅੰਗ.* forswatt, ਪਸੀਨੇ ਨਾਲ ਭਿੱਜਿਆ ਹੋਇਆ [ਅਗੇ. for + swatt; ਭੂ.ਕਿਰ. ਵੱਲੋਂ sweat, ਪਸੀਨਾ ਆਉਣਾ

⇒ **ਸਵੇਦਨ**

**ਪਸ਼ੂ** (ਪਸ਼ੁ), ਡੰਗਰ, ਚਾਰਪਾਇਆ, ਮੂਲ ਅਰਥ 'ਬੰਨ੍ਹ ਕੇ ਰੱਖਿਆ ਜਾਣ ਵਾਲਾ ਜਾਨਵਰ; ਪਾਲਤੂ ਜਾਨਵਰ', ਜਿਵੇਂ ਗਊ, ਮੱਝ, ਘੋੜਾ; *ਪਾਲੀ, ਪ੍ਰਕਾ.* **ਪਸੁ** — *ਸੰਸ.* paśu, ਇੰਜ [√paś, ਬੰਨ੍ਹਣਾ, ਰੱਸੀ ਪਾਉਣਾ]

\+ *ਪੁਰਾ. ਅੰਗ.* feoh, ਪਸ਼ੂ; ਹੋਰ ਅਰਥ 'ਧਨ, ਸੰਪੱਤੀ' (ਇਸ ਲਈ *ਅੰਗ.* fee, ਪੈਸੇ ਦੀ ਅਦਾਇਗੀ, ਮਿਹਨਤਾਨਾ)

\+ *ਲਾਤ.* pecus, ਪਸ਼ੂ (ਟ.ਕ. *ਅੰਗ.* pecuniary, ਮਾਲੀ, ਮਾਇਕ; ਮੂਲ ਅਰਥ 'ਪਸ਼ੂਆਂ ਨਾਲ ਸਬੰਧਤ'; ਇਸ ਲਈ ਪਸ਼ੂ-ਧਨ ਨਾਲ ਸਬੰਧਤ, ਮਾਲੀ)

~ **ਪਹੂ,** ਉਪਰੋਕਤ ਦਾ ਵਿਕਸਤ ਰੂਪ; *ਸਿੰਧੀ* **ਪਹ,** ਬੱਕਰੀ

**ਨੋਟ.** ਮੋਨ.ਵਿਲ. ਅਨੁਸਾਰ paśu, ਦੀ ਮਾਰ ਵਿਚ ਗੋਕਾ ਜਾਂ ਮਾਝਾ ਪਸ਼ੂ, ਘੋੜਾ, ਊਠ, ਭੇਡ, ਬੱਕਰੀ ਅਤੇ ਇਸ ਤੋਂ ਇਲਾਵਾ ਕੁੱਤਾ ਹੈ

**ਪਸੇ: ਪਰਸੇ**

**ਪਹਾੜ** ਪਰਬਤ; ਮੂਲ ਅਰਥ 'ਜੋ ਫੈਲਿਆ ਹੋਇਆ ਜਾਂ ਵਿਸਤ੍ਰਿਤ ਹੈ' — *ਸੰਸ.* prastāra, ਫੈਲਾਉ, ਪੱਧਰੀ ਥਾਂ, ਪੱਧਰ; ਪੱਤਿਆਂ ਦਾ ਬਿਸਤਰ, ਪਲੰਘ; ਚਟਾਨ [ਅਗੇ. pra + √star, ਫੈਲਣਾ, ਵਿਛਣਾ]

⇒ **ਪਠਾਰ**

**ਪਹਾੜਾ** ਅੰਕਾਂ ਦਾ ਗੁਣਾਂ ਕਰਨ ਵਾਲੀ ਸੂਚੀ — *ਸੰਸ.* prastār, ਫੈਲਾਉ, ਪੱਧਰੀ ਥਾਂ; ਸਿਲ, ਪੱਥਰ; ਛੰਦ ਦੇ ਲਘੂ ਤੇ ਦੀਰਘ ਸਵਰਾਂ ਦੀ ਸੂਚੀ [ਅਗੇ. pra + √star, ਫੈਲਣਾ, ਵਿਸਤ੍ਰਿਤ ਹੋਣਾ]

⇒ **ਪਹਾੜ; ਪਠਾਰ**

**ਨੋਟ.** ਉਪਰੋਕਤ ਵਿਆਖਿਆ ਦੇ ਹੱਕ ਵਿਚ ਇਹ ਦਲੀਲ ਦਿੱਤੀ ਜਾ ਸਕਦੀ ਹੈ ਕਿ ਮੋਨ.ਵਿਲ. ਅਨੁਸਾਰ prastāra ਦਾ ਅਰਥ "a tabular representation of the long and short

vowels of a meter" ਵਜੋਂ ਮਿਲਦੀ ਹੈ। ਉਪਰੋਕਤ **ਪਠਾਰ,** ਜੋ ਇਥੇ ਸਬੰਧਤ ਹੈ, ਉਕਤ prastāra ਦਾ ਇਕ ਭੇਦ, ਅਸਲ ਵਿਚ 'table-land' ਦਾ ਬੋਧਕ ਹੈ। ਇੰਜ **ਪਹਾੜਾ** ਅਤੇ **ਪਠਾਰ** ਸਮ-ਮੂਲਕ ਸ਼ਬਦ ਹਨ। ਇਥੇ ਇਹ ਵੀ ਦੇਖਿਆ ਜਾ ਸਕਦਾ ਹੈ ਕਿ *ਅੰਗ.* mesa (ਪਠਾਰ) ਦਾ ਮੂਲ ਆਧਾਰ *ਲਾਤ.* mensa (ਮੇਜ਼) ਹੈ (ਟਰਨਰ ਦੇ ਕੋਸ਼ ਵਿਚ **ਪਹਾੜ, ਪਹਾੜਾ** ਅਤੇ **ਪਠਾਰ** ਦੇ ਸ਼ਬਦ ਸ਼ਾਮਲ ਨਹੀਂ ਕੀਤੇ ਗਏ

**ਪਹਿਆ : ਪੰਥ**

**ਪਹਿਤ** ਦਾਲ (ਟ.ਕ. "ਭਾਤੁ ਪਹਿਤਿ ਅਰੁ ਲਾਪਸੀ"; ਕਬੀਰ); *ਸਿੰਧੀ* **ਪਹਿਤ** — *ਸੰਸ.* prahuta, ਪਰਸ਼ਾਦ, ਭੇਟਾ [ਅਗੇ. pra + √hū, ਭੇਟਾ ਕਰਨਾ, ਹਵਨ ਕਰਨਾ, ਅਰਘ ਦੇਣਾ; ਭੋਜਨ ਕਰਨਾ]

**ਪਹਿਰ** ਦਿਨ ਰਾਤ ਦਾ ਅੱਠਵਾਂ ਹਿੱਸਾ, ਤਿੰਨ ਘੰਟਿਆਂ ਦਾ ਸਮਾਂ; ਵੇਲਾ (ਦੇਖੋ 'ਦੁਪਹਿਰ'); ਮੂਲ ਅਰਥ (ਇਤਿਹਾਸਕ ਤੌਰ ਤੇ) 'ਘੜਿਆਲ ਤੇ ਮਾਰੀ ਸੱਟ', ਅਰਥਾਤ ਘੜਿਆਲ ਨੂੰ ਵਜਾਉਣ (ਜੋ ਲੋਕਾਂ ਨੂੰ ਸਮੇਂ ਤੋਂ ਸੂਚਤ ਕਰਨ ਲਈ ਨਿਸ਼ਚਤ ਸਮੇਂ ਤੇ ਵਜਾਇਆ ਜਾਂਦਾ ਸੀ); *ਸਿੰਧੀ* **ਪਹਰੁ;** *ਆਸਾ.* **ਪਰ;** *ਬੰਗਾ.* **ਪਹਰ;** *ਮਰਾ.* **ਪਹਾਰ** — *ਸੰਸ.* prahara, ਸੱਟ, ਚੋਟ; ਘੜਿਆਲ ਤੇ ਮਾਰੀ ਗਈ ਸੱਟ, ਪਹਿਰ [prahar, ਸੱਟ ਮਾਰਨਾ; ਜ਼ਖਮੀ ਕਰਨਾ]; ਦੇਖੋ **ਪਰਹਾਰ**

⇒ **ਪਹਿਰਾ**

**ਪਹਿਰਨਾ** ਸਰੀਰ ਤੇ ਵਸਤਰ ਧਾਰਨ ਕਰਨਾ (ਟ.ਕ. "ਬਸਤ੍ਰ ਨ ਪਹਿਰੈ ਅਹਿ ਨਿਸਿ ਕਹਿਰੈ"; ਵਾਰ ਆਸਾ); *ਸਿੰਧੀ* **ਪਹਰਣੁ;** *ਹਿੰਦੀ* **ਪਹਿਰਨਾ;** *ਮਰਾ.* **ਪਹਿਰਣੇ** — *ਸੰਸ.* paridhā, ਆਲੇ-ਦੁਆਲੇ ਧਰਨਾ; ਵਸਤਰ ਧਾਰਨ ਕਰਨਾ [ਅਗੇ. pari + √dhā, ਰੱਖਣਾ, ਧਰਨਾ]

~ **ਪਹਿਰਾਵਾ,** ਸਰੀਰ ਤੇ ਪਾਉਣ ਦੇ ਵਸਤਰ, ਲਿਬਾਸ — ਦੇਖੋ ਉੱਪਰ

~ **ਪਹਿਨਣਾ,** ਉਪਰੋਕਤ **ਪਹਿਰਨਾ** ਦਾ ਵਿਕਸਤ ਰੂਪ

⇒ **ਪਹਿਰਾਨ**

**ਪਹਿਰਾ** ਸਮਾਂ, ਦੌਰ (ਟ.ਕ. 'ਵਾਰਾ-ਪਹਿਰਾ'); ਰਖਵਾਲੀ, ਚੌਕੀਦਾਰੀ, watch; ਚੌਕੀਦਾਰ, ਪਹਿਰਾ ਦੇਣ ਵਾਲਾ, a watchman; ਮੂਲ ਅਰਥ 'ਘੜਿਆਲ ਤੇ ਸੱਟ ਮਾਰ ਕੇ ਲੋਕਾਂ ਨੂੰ ਸਮੇਂ ਤੋਂ ਸੂਚਤ ਕਰਨ ਵਾਲਾ, ਘੜਿਆਲੀ' — *ਸੰਸ.* praharin, ਘੜਿਆਲ ਤੇ ਸੱਟ ਮਾਰ ਕੇ ਸਮੇਂ ਦੀ ਸੂਚਨਾ ਦੇਣ ਵਾਲਾ; ਦੇਖੋ **ਪ੍ਰਹਾਰ**

⇒ **ਪਹਿਰ; ਹਰਨਾ**

**ਨੋਟ.** ਉਪਰੋਕਤ ਪ੍ਰਸੰਗ ਵਿਚ ਟ.ਕ. *ਅੰਗ.* watch, ਸਮਾਂ-ਸੂਚਕ ਜੰਤਰ; ਹੋਰ ਅਰਥ 'ਪਹਿਰਾ, ਰਾਖੀ, ਖ਼ਬਰਦਾਰੀ; ਇਸ ਲਈ watchman, ਪਹਿਰੇਦਾਰ

**ਪਹਿਲਵੀ** ਮੱਧਕਾਲੀਨ ਈਰਾਨੀ ਭਾਸ਼ਾ (ਤਕਰੀਬਨ ਤਿੰਨ ਸੌ ਈਸਵੀ ਤੋਂ ਲੈ ਕੇ ਅੱਠ ਸੌ ਈਸਵੀ ਤਕ) — *ਫ਼ਾਰਸੀ* **ਪਹਲਵੀ,** ਪੁਰਾਤਨ ਈਰਾਨੀ ਭਾਸ਼ਾ, ਸ਼ਹਿਰੀ ਭਾਸ਼ਾ < **ਪਹਲਵ,** ਪਹਿਲਵੀ ਭਾਸ਼ਾ; ਮੁਲਕ ਦਾ ਨਾਂ, ਜਿਥੇ ਪਹਿਲਵੀ ਭਾਸ਼ਾ ਬੋਲੀ ਜਾਂਦੀ ਸੀ; ਮਾਲ-ਧਨ ਵਾਲਾ; ਬਹਾਦੁਰ, ਦਲੇਰ

~ **ਪਹਿਲਵਾਨ,** ਕੁਸ਼ਤੀ ਕਰਨ ਵਾਲਾ — *ਫ਼ਾਰਸੀ* **ਪਹਲਵਾਨ,** ਬਹਾਦੁਰ, ਜੋਧਾ, ਜ਼ੋਰ ਵਾਲਾ, ਸੂਰਵੀਰ

**ਪਹਿਲਾ** ਸ਼ੁਰੂ ਦਾ, ਮੁਢਲਾ; *ਪ੍ਰਾਕ.* **ਪਹਿੱਲ;** *ਬੰਗਾ.* **ਪਹਿਲਾ;** *ਉੜੀ* **ਪਹਿਲ;** *ਹਿੰਦੀ* **ਪਹਿਲਾ;** *ਮਰਾ.* **ਪਹਿਲਾ** — *prathila, ਪਹਿਲਾ < *ਸੰਸ.* prathama, ਪਹਿਲਾ (ਦੇਖੋ ਟਰਨਰ)

**ਪਹੀਆ** ਚੱਕਾ; *ਪ੍ਰਾਕ.* **ਪੈਅ;** *ਉੜੀ.* **ਪਹਿਯਾ, ਪਯਾ** — *ਸੰਸ.* pradhi, ਪਹੀਏ ਦਾ ਧੁਰਾ

**ਪਹੁ** (ਪਹ), ਤੜਕਾ (ਟ.ਕ. "ਚਿੜੀ ਚੁਹਕੀ

ਪਹ ਫੁਟੀ"; ਮ.5); *ਪਾਲੀ* **ਪਭਾ;** *ਪ੍ਰਾਕ.* **ਪਹਾ;** *ਹਿੰਦੀ* **ਪਹੁ,** ਤੜਕਾ — *ਸੰਸ.* prabhā, ਚਮਕ, ਲੋਅ, ਪ੍ਰਕਾਸ਼; ਜੋਤੀ; ਕਿਰਨ; ਲੋਅ ਦਾ ਮਾਨਵੀਕ੍ਰਿਤ ਰੂਪ [ਅਗੇ. pra + √bhā, ਚਮਕਣਾ]

~**ਪਹੁ-ਫੁਟਾਲਾ,** ਪਹੁ ਫਟਣ ਦਾ ਵੇਲਾ, daybreak

⇒ **ਪਰਭਾਤ**

**ਪਹੁੰਚਣਾ** ਅੱਪੜਨਾ; ਮੂਲ ਰੂਪ **ਪਹੁਤਣਾ;** *ਪ੍ਰਾਕ.* **ਪਹੁਣ-** (ਭੂ.ਕਿਰ. **ਪਹੁੱਤ,** ਪਹੁੰਚਿਆ); *ਗੁਜ.* **ਪਹੁਤੁ;** *ਪ੍ਰਾਕ.* **ਪਹੁੱਚ-,** ਸ਼ਕਤੀ ਰੱਖਣਾ, ਸਕਣਾ, ਪਹੁੰਚਣਾ; *ਸਿੰਧੀ* **ਪਹੁੰਚਣੁ;** — *ਸੰਸ.* prabhav- < prabhū, ਬਾਹਰ ਨਿਕਲਣਾ, ਤੋਂ ਉਤਪਨ ਹੋਣਾ, ਪ੍ਰਗਟ ਹੋਣਾ; ਹੋਣਾ; ਬਹੁਤ ਹੋਣਾ; ਦੇ ਕਾਬਲ ਹੋਣਾ, ਸਕਣਾ [ਅਗੇ. pra + √bhū, ਹੋਣਾ]; ਦੇਖੋ ਟਰਨਰ

**ਪਹੇਲੀ** ਬੁਝਾਰਤ; *ਉੜੀ.* **ਪਹੇਲ਼ੀ,** ਬੁਝਾਰਤ; ਕਹਾਵਤ; *ਹਿੰਦੀ* **ਪਹੇਲੀ** — *ਸੰਸ.* prahelikā, ਖੇਲ੍ਹ; ਪਹੇਲੀ [ਅਗੇ pra + √hil, ਖੇਲ੍ਹਣਾ]

**ਪੰਕ** ਧੂਲ (ਟ.ਕ. "ਤਿਨਕੀ ਪੰਕ ਪਾਈਐ ਵਡ ਭਾਗੀ"; ਮ.4); *ਹਿੰਦੀ* **ਪਾਂਕ;** *ਬੰਗਾ.* **ਪਾਂਕ,** ਗਾਰਾ — *ਸੰਸ.* paṅka, ਚਿੱਕੜ, ਗਾਰਾ; ਪਾਪ; ਟ.ਕ. paṅka-vāsa, ਚਿੱਕੜ ਵਿਚ ਰਹਿਣ ਵਾਲਾ, ਕੇਕੜਾ

⇒ **ਪੰਕਜ**

**ਪੰਕਜ** ਕਮਲ, ਮੂਲ ਅਰਥ 'ਗਾਰੇ ਵਿਚੋਂ ਉਤਪੰਨ' (ਟ.ਕ. "ਪੰਕਜ ਫਾਥੇ ਪੰਕ"; ਮ.5); ਹੋਰ ਅਰਥ 'ਪਾਪ ਤੋਂ ਉਤਪੰਨ' (ਟ.ਕ. "ਭ੍ਰਮ ਕੀ ਕੂਈ, ਤ੍ਰਿਸਨਾ ਰਸ, ਪੰਕਜ ਅਤਿ ਤੀਖਣ ਮੋਹ ਕੀ ਫਾਸ"; ਮ.5) — *ਸੰਸ.* paṅkaja, ਕਮਲ [paṅka, ਗਾਰਾ, ਚਿੱਕੜ; ਨੈਤਕ ਮਲੀਨਤਾ, ਪਾਪ + ja, ਉਤਪੰਨ < √jan, ਪੈਦਾ ਹੋਣਾ]

⇒ **ਪੰਕ; ਪਲ ਪੰਕਜ**

**ਪੰਕਤੀ** ਲਾਈਨ, ਕਤਾਰ; *ਮਰਾ.* **ਪੰਕਤਿ,** ਪਾਲ, ਕਤਾਰ (ਲੰਗਰ ਖਾਂਦੇ ਸਮੇਂ ਲਾਈ ਕਤਾਰ); ਸਾਥ, ਸੰਗਤ; ਸਾਥੀ, ਸੰਗੀ — *ਸੰਸ.* paṅkti, ਕਤਾਰ, ਪਾਲ; ਇਕੱਠ, ਸਮੂਹ, assembly, company, ਵਿਸ਼ੇਸ਼ ਕਰਕੇ ਇਕੱਠੇ ਭੋਜਨ ਕਰਦੇ ਲੋਕ; ਟ.ਕ. paṅkti-pāvana, ਸਮਾਜ ਨੂੰ ਸ਼ੁੱਧ ਕਰਨ ਵਾਲਾ, ਸਮਾਜ-ਸੋਧਕ

~**ਪੰਗਤੀ** — ਉਪਰੋਕਤ ਦਾ ਵਿਕਸਿਤ ਰੂਪ

**ਪਕਾਉਣਾ** ਅੱਗ ਦੁਆਰਾ ਖਾਣਾ ਤਿਆਰ ਕਰਨਾ, ਰਿਨ੍ਹਣਾ; ਅੱਗ ਵਿਚ ਪਾ ਕੇ ਪੱਕਾ ਕਰਨਾ; ਫਲ ਆਦਿ ਨੂੰ ਤਿਆਰ ਕਰਨਾ — *ਸੰਸ.* √pac, ਪੱਕਣਾ; ਹਜ਼ਮ ਹੋਣ; ਸੇਕ ਲੱਗਣਾ, ਦੁਖੀ ਹੋਣਾ; *ਭਾਰੋਪੀ* √pekw

+ *ਫਾਰਸੀ* **ਪੁਖਤਨ** *(ਪੁਖ-)*, ਪਕਾਉਣਾ

+ *ਰੂਸੀ* √peć, ਪਕਾਉਣਾ, ਭੁੰਨਣਾ; ਸਮਾਨ √pec

⇒ **ਪਚਾਉਣਾ; ਪੱਕਾ; ਆਵਾ; ਪੁਖਤਾ**

**ਪੰਖ** ਖੰਭ, ਪਰ — *ਸੰਸ.* paksha, ਖੰਭ; ਪੰਛੀ ਦੇ ਦੁਪਾਸੜੇ ਖੰਭਦਾਰ ਅੰਗਾਂ ਵਿਚੋਂ ਇਕ ਪਾਸਾ, wing, side; ਮਕਾਨ ਦੀ ਬਾਹੀ; ਚੰਦਰ-ਮਾਸ ਦਾ ਪੰਦਰਵਾੜਾ; ਸੈਨਾ ਦੀ ਬਾਹੀ, flank; ਧਿਰ, ਪਾਸਾ

~ **ਪੰਛੀ,** ਉਡਣ ਵਾਲਾ ਜੀਵ; *ਲਹਿੰ.* **ਪੰਖੀ, ਪੱਖੀ** (ਟ.ਕ. "ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗ"; ਫਰੀਦ); *ਸਿੰਧੀ* **ਪਕਛੀ;** *ਬੰਗਾ.* **ਪਾਖੀ;** *ਗੁਜ.* **ਪੰਖੀ** — *ਸੰਸ.* pakshin, ਪੰਛੀ

⇒ **ਪੱਖਾ; ਪੱਖ; ਪੰਖੜੀ; ਪੰਛੀ**

**ਪੰਖੜੀ** ਫੁੱਲ ਦੀ ਪੱਤੀ; ਮੂਲ ਅਰਥ 'ਛੋਟਾ ਖੰਭ'; ਇਸ ਲਈ **ਖੰਭੜੀ** — ਦੇਖੋ **ਪੰਖ**

**ਨੋਟ.** ਖੰਭ ਅਤੇ ਪੱਤੀ ਜਾਂ ਪੱਤਾ ਦੀ ਅਰਥ-ਅਨੁਸਾਰਤਾ ਲਈ ਦੇਖੋ ਟ.ਕ. *ਸੰਸ.* pattra, ਪੰਛੀ ਦਾ ਖੰਭ, ਪੰਖ;

ਹੋਰ ਅਰਥ 'ਬਿਰਛ ਦਾ ਪੱਤਾ'
⇒ **ਪੰਖ**

**ਪੱਖਾ** ਹਵਾ ਝੱਲਣ ਦਾ ਜੰਤਰ; ਮੂਲ ਤੌਰ ਤੇ ਪੰਛੀ ਦੇ ਖੰਭਾਂ ਦਾ ਬਣਿਆ; ਟਿਊਬਵੈਲ ਤੇ ਲੱਗਿਆ ਪਾਣੀ ਨੂੰ ਖਿੱਚਣ ਦਾ ਜੰਤਰ; *ਸਿੰਧੀ* **ਪਖੋ;** *ਹਿੰਦੀ* **ਪੰਖਾ** — *ਸੰਸ.* paksha, ਖੰਭ, ਪਰ; ਪਹਿਲੂ, ਤਰਫ; ਭੁਜਾ; ਗੁੱਟ, ਧੜਾ; ਮੋਢਾ; ਫੌਜੀ ਦੀ ਬਾਹੀ; ਕੰਧ, ਦੀਵਾਰ
~ **ਪੱਖ,** ਪਾਸਾ, ਧੜਾ (ਟ.ਕ. 'ਪੱਖ-ਪਾਤ'); ਚੰਦਰਮਾ ਦੇ ਦੋ ਪੰਦਰਵਾੜਿਆਂ ਵਿਚੋਂ ਇਕ (ਟ.ਕ. 'ਚਾਨਣ ਪੱਖ'; 'ਹਨ੍ਹੇਰ ਪੱਖ'); *ਪ੍ਰਾਕ.* **ਪਖਸ਼,** ਖੰਭ; ਪਾਸਾ, wing; ਪੰਦਰਵਾੜਾ; *ਸਿੰਧੀ.* **ਪਖੁ;** *ਗੁਜ.* **ਪਾਖ,** ਪਾਸਾ, ਧੜਾ — *ਸੰਸ.* paksha, ਖੰਭ; ਪੰਛੀ ਦੇ ਦੁਪਾਸੜੇ ਖੰਭਾਂ ਵਿਚ ਇਕ, wing, ਪਾਸਾ
⇒ **ਪੰਖ**
**ਨੋਟ.** ਉਪਰੋਕਤ ਅਰਥ-ਵਿਕਾਸ ਲਈ ਟ.ਕ. *ਅੰਗ.* wing, ਪੰਛੀ ਦੇ ਦੁਪਾਸੜੇ ਖੰਭਦਾਰ ਅੰਗਾਂ ਵਿਚੋਂ ਇਕ, ਮਕਾਨ ਦੀ ਬਾਹੀ; ਸੈਨਾ ਦੀ ਬਾਹੀ (ਟ.ਕ. 'wing-commander)

**ਪਖਾਲਣਾ** ਧੋਣਾ (ਟ.ਕ. "ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ; ਮ.5); *ਹਿੰਦੀ* **ਪਖਾਲਨਾ;** *ਗੁਜ.* **ਪਖਾਲਣੂ;** *ਬੰਗਾ.* **ਪਾਖਾਲਾ,** ਧੋਣਾ — *ਸੰਸ.* prakshāl-, ਵਹਾਉਣਾ, ਧੋਣਾ, ਸਾਫ ਕਰਨਾ [ਅਗੇ. pra + √kshāla, ਵਹਾਉਣ; ਸਮਾਨ √kshāra]
~ **ਪਖਾਰਨਾ,** ਪਾਣੀ ਨਾਲ ਚੰਗੀ ਤਰ੍ਹਾਂ ਧੋਣਾ (ਟ.ਕ. "ਕਰਿ ਸੰਗਿ ਸਾਧੂ ਚਰਨ ਪਖਾਰੈ"; ਮ.5) — ਉਪਰੋਕਤ ਦਾ ਵਿਕਸਤ ਰੂਪ

**ਪੰਗਤੀ: ਪੰਕਤੀ**

**ਪਗੰਬਰ** ਅਵਤਾਰ, ਰੱਬ ਦਾ ਰਸੂਲ — *ਫਾਰਸੀ* **ਪਗੰਬਰ,** ਇੰਜ [**ਪਿਆਮ,** ਸੰਦੇਸ਼ + **ਬਰ,** ਲਿਆਉਣ ਵਾਲਾ]
**ਨੋਟ.** ਟ.ਕ. *ਪੰਜਾ.* ਵਲੋਂ *ਅਰਬੀ* **ਰਸੂਲ** (ਪਗੰਬਰ); ਮੂਲ ਅਰਥ ਸੰਦੇਸ਼-ਵਾਹਕ [√**ਰਸਲ,** ਸੁਨੇਹਾ ਲਿਆਉਣਾ]; ਹੋਰ ਦੇਖੋ *ਅੰਗ.* angel (ਦੇਵ-ਦੂਤ, ਫਰਿਸ਼ਤਾ) < *ਯੂਨਾ.* angelos ਸੰਦੇਸ਼-ਵਾਹਕ; ਦੇਖੋ **ਅੰਜੀਲ**

**ਪੱਘਰਨਾ** ਪਿਘਲਨਾ, ਪਸੀਜਣਾ; *ਸਿੰਧੀ* **ਪਘਰੁ,** ਪਸੀਨਾ; *ਮਰਾ.* **ਪਾਘਲ,** ਟਪਕਣਾ — *ਸੰਸ.* praghar-, ਟਪਕਣਾ, ਚੋਣਾ [ਅਗੇ. pra + √ghar, ਚੋਣਾ]
⇒ **ਨਿੱਘਰਨਾ**

**ਪੰਚ** ਪੰਜ — *ਪਾਲੀ* **ਪੰਚ;** *ਪ੍ਰਾਕ.* **ਪੰਚ;** *ਬੰਗਾ.* **ਪਾਂਚ,** *ਗੁਜ.* **ਪਾਂਚ** — *ਸੰਸ.* panca, ਪੰਜ; *ਭਾਰੋਪੀ,* penkue
+ *ਫਾਰਸੀ,* **ਪੰਜ,** ਪੰਜ
+ *ਯੂਨਾ.* penta, ਪੰਜ
~ **ਪੰਜ,** ਉਪਰੋਕਤ **ਪੰਚ** ਦਾ ਵਿਕਸਤ ਰੂਪ; *ਸਿੰਧੀ* **ਪੰਜ**

**ਪਚਣਾ** ਹਜ਼ਮ ਹੋਣਾ; (ਲਾਖ.), ਨਸ਼ਟ ਹੋਣਾ, ਤਬਾਹ ਹੋਣਾ; ਮੂਲ ਅਰਥ 'ਖੋਰਨਾ, ਗਾਲਣਾ, ਵਿਘਟਿਤ ਕਰਨਾ' (ਟ.ਕ. "ਉਪਜੈ ਪਚੈ ਹਰਿ ਬੂਝੈ ਨਾਹੀ"; ਮ.3); ਭੁੱਜਣਾ, ਕੁੜ੍ਹਣਾ (ਟ.ਕ. "ਪਚਿ ਪਚਿ ਬੂਡਹਿ ਕੂੜੁ ਕਮਾਵਹਿ"; ਮ.1); ਸੜਣਾ, ਜਲਣਾ, ਦੁੱਖ ਭੋਗਣਾ (ਟ.ਕ. "ਵੈਰ ਕਰਹਿ ਨਿਰਵੈਰ ਨਾਲਿ ਧਰਮਨਿਆਇ ਪਚੰਦੇ"; ਮ.4) — *ਸੰਸ.* √pac, ਪੱਕਣਾ; ਹਜ਼ਮ ਕਰਨਾ; ਦੁਖੀ ਹੋਣਾ
+ *ਰੂਸੀ* pećal, ਦੁੱਖ ਦੇਣਾ [√pec, ਪਕਾਉਣਾ, ਭੁੰਨਣਾ]
⇒ **ਪਕਾਉਣਾ**

**ਪਚਾਉਣਾ** ਹਜ਼ਮ ਕਰਨਾ; ਮੂਲ ਅਰਥ 'ਖਾਣੇ ਨੂੰ ਮਿਹਦੇ ਦੀ ਗਰਮੀ ਨਾਲ ਪਕਾਉਣਾ' — *ਸੰਸ.* √pac, ਪਕਾਉਣਾ, ਰਿੰਨ੍ਹਣਾ, ਹਜ਼ਮ ਕਰਨਾ]
+ *ਰੂਸੀ* pečen, ਜਿਗਰ; ਮੂਲ ਅਰਥ 'ਪਾਚਕ ਅੰਗ, ਭੋਜਨ ਨੂੰ (ਪਿੱਤੇ ਦੁਆਰਾ) ਪਕਾਉਣ ਜਾਂ ਹਜ਼ਮ ਕਰਨ

ਵਿਚ ਸਹਾਇਕ ਅੰਗ' [√pec, ਪਕਾਉਣਾ, ਭੁੰਨਣਾ]
⇒ **ਪਕਾਉਣਾ; ਆਵਾ**

**ਪਚਾਧ** ਪੰਜਾਬ ਦਾ ਪੱਛਮੀ ਇਲਾਕਾ; *ਹਿੰਦੀ* **ਪਚਾਧ,** ਪੱਛਮੀ ਖੇਤਰ — *ਸੰਸ.* paścārdha, ਪੱਛਮੀ ਇਲਾਕਾ [paśca, ਪੱਛਮੀ + ardha, ਪਾਸਾ; ਇਲਾਕਾ, ਦੇਸ਼]
~ **ਪਚਾਧਾ,** ਪੱਛਮੀ ਪੰਜਾਬ ਦਾ ਮੂਲ ਵਸਨੀਕ, ਜਾਂਗਲੀ — ਉਕਤ ਤੇ ਆਧਾਰਤ
⇒ **ਪੁਆਧ**

**ਪੱਛਣਾ** ਨਸ਼ਤਰ ਨਾਲ ਛੋਟੇ ਛੋਟੇ ਚੀਰ ਲਾਉਣਾ; *ਪ੍ਰਾਕ.* **ਪੱਛਣ-;** *ਹਿੰਦੀ* **ਪਾਛਨਾ** — *ਸੰਸ.* pracch-, ਨਸ਼ਤਰ ਨਾਲ ਚੀਰਾ ਦੇਣਾ [ਅਗੇ. pra + √cho, ਕੱਟਣਾ; ਦੇਖੋ ਟਰਨਰ]

**ਪਛਤਾਵਾ: ਪਸ਼ਚਾਤਾਪ**

**ਪੱਛਮ** ਸੂਰਜ ਅਸਤ ਹੋਣ ਦੀ ਦਿਸ਼ਾ — *ਸੰਸ.* paścimā, ਇੰਜ; ਟ.ਕ. paścima, ਪੱਛਮੀ [paśca, ਪਿਛਲਾ, ਪੱਛਮੀ, ਬਾਅਦ ਦਾ]
~ **ਪਛਾਂ,** *(ਮੁਲ.)* ਤਰਕਾਲਾਂ
⇒ **ਪਿੱਛਾ**

**ਪਛਵਾ** ਪੱਛੋਂ ਦੀ ਹਵਾ ('ਪੁਰਵਾ' ਦੇ ਉਲਟ); *ਪ੍ਰਾਕ.* **ਪਛਚਾਵਾਯ;** *ਹਿੰਦੀ* **ਪਛਵਾ** — *ਸੰਸ.* paścāvāta, ਪੱਛੋਂ ਦੀ ਹਵਾ [paścā, ਪਿੱਛਾ + vāta, ਹਵਾ]
~ **ਪੱਛੋਂ,** ਪੱਛਮ ਵੱਲੋਂ ਚਲਦੀ ਹਵਾ
⇒ **ਪੱਛਮ; ਵਾਅ**

**ਪਛੇਤ** ਦੇਰ, ਅਵੇਰ — *ਸੰਸ.* paścātā, ਪਛੇਤ [paścā, ਪਿਛਲਾ + ਪਿਛੇ. tā]
~ **ਪਛੇਤਰ,** ਸ਼ਬਦ ਦੇ ਪਿੱਛੇ ਜਾਂ ਬਾਅਦ ਵਿਚ ਲੱਗ ਕੇ ਅਰਥ ਦੇਣ ਵਾਲਾ ਸ਼ਬਦਾਂਗ ('ਅਗੇਤਰ' ਦੇ ਉਲਟ) — *ਸੰਸ.* paścāttara, ਬਾਅਦ ਦਾ [paścāt, ਬਾਅਦ ਦਾ + ਪਿਛੇ. tara]

**ਪੱਜ: ਪਾਜ**

**ਪੰਜ-ਕਲਿਆਣਾ** ਚਾਰੇ ਚਿੱਟੇ ਖੁਰਾਂ ਅਤੇ ਚਿੱਟੇ ਮੂੰਹ ਵਾਲਾ ਪਸ਼ੂ, ਜਿਸ ਨੂੰ ਸ਼ੁਭ ਮੰਨਿਆ ਜਾਂਦਾ ਹੈ — *ਸੰਸ.* pañca-kalyāṇaka, ਉਕਤ ਢੰਗ ਦਾ ਘੋੜਾ [pañca, ਪੰਜ + kalyāṇa, ਸੁੱਖਦਾਈ, ਸ਼ੁੱਭ; ਸੁੰਦਰ
⇒ **ਕਲਿਆਣ**

**ਪੰਜਾਬ** ਪੰਜਾਂ ਪਾਣੀਆਂ ਦਾ ਪ੍ਰਦੇਸ਼ — *ਫ਼ਾਰਸੀ* **ਪੰਜਾਬ,** ਇੰਜ [**ਪੰਜ,** ਪੰਜ + **ਆਬ,** ਪਾਣੀ; ਦਰਿਆ]
⇒ **ਦੁਆਬਾ; ਆਬ**
**ਨੋਟ.** *ਪੰਜਾਬੀ* ਵਾਂਗ **ਹਿੰਦੋਸਤਾਨ** ਜਾਂ **ਹਿੰਦ** ਵੀ *ਫ਼ਾਰਸੀ* ਦਾ ਸ਼ਬਦ ਹੈ

**ਪਜਾਮਾ** ਤੇੜ ਦਾ ਕੱਪੜਾ — *ਫ਼ਾਰਸੀ* **ਪਾਯ-ਏ-ਜਾਮਾ,** ਇੰਜ; ਮੂਲ ਅਰਥ 'ਤੇੜ ਪਾਉਣ ਵਾਲਾ ਕੱਪੜਾ' [**ਪਾਯ, ਪਾ,** ਪੈਰ, ਸਰੀਰ ਦੇ ਥੱਲੇ ਦਾ ਭਾਗ + **ਜਾਮਾ,** ਕੱਪੜਾ]; ਟ.ਕ. **ਜੋੜਾ-ਜਾਮਾ; ਮੋਮ-ਜਾਮਾ**

**ਪਜਾਲਣਾ : ਪਰਜਾਲਣਾ**

**ਪਜੇਬਾਂ** ਪੈਰਾਂ ਦਾ ਇਕ ਗਹਿਣਾ — *ਫ਼ਾਰਸੀ* **ਪਾਜ਼ੇਬ,** ਪੈਰਾਂ ਵਿਚ ਪਾਉਣ ਵਾਲਾ ਇਕ ਗਹਿਣਾ; ਮੂਲ ਅਰਥ 'ਪੈਰਾਂ ਦੀ ਸਜਾਵਟ' [**ਪਾ,** ਪੈਰ + **ਜ਼ੇਬ,** ਸਜਾਵਟ]
⇒ **ਪਾ; ਜ਼ੇਵਰ**

**ਪੱਟ** ਰੇਸ਼ਮ; ਕੱਪੜਾ (ਟ.ਕ. 'ਪਟੰਬਰ', ਰੇਸ਼ਮੀ ਕੱਪੜਾ, ਜਿਵੇਂ "ਪਹਿਰੇ ਪਟੰਬਰ ਕਰਿ ਅਡੰਬਰ"; ਮ.1); *ਪਾਲੀ* **ਪੱਟ,** ਕੱਪੜਾ — *ਸੰਸ.* paṭa, ਬੁਣਿਆਂ ਕੱਪੜਾ, ਪੜਦਾ; paṭṭa, ਰੇਸ਼ਮੀ ਕੱਪੜਾ; ਟ.ਕ. *ਫ਼ਾਰਸੀ* **ਪਤੂਲਾ,** ਕੱਢਿਆ ਹੋਇਆ ਰੇਸ਼ਮੀ ਕੱਪੜਾ

**ਪਟਰੌਲ** ਧਰਤੀ ਵਿਚੋਂ ਨਿਕਲਣ ਵਾਲਾ ਤੇਲ, ਜਿਸ ਨਾਲ ਮੋਟਰਾਂ ਆਦਿ ਚਲਦੀਆਂ ਹਨ; ਮੂਲ ਅਰਥ 'ਚਟਾਨਾਂ ਵਿਚੋਂ ਨਿਕਲਣ ਵਾਲਾ ਤੇਲ' — *ਅੰਗ.* petroleum, ਪਟਰੌਲ [*ਯੂਨਾ.* petro, ਪੱਥਰ, ਚਟਾਣ + oleum,

ਤੇਲ; ਸਬੰਧਤ *ਅੰਗ.* oil, ਤੇਲ]; ਪਹਿਲੇ ਅੰਸ਼ ਲਈ ਟ.ਕ. *ਅੰਗ.* petrify, ਪਥਰਾਉਣਾ, ਡਰ ਨਾਲ ਬੁੱਤ ਬਣ ਜਾਣਾ

**ਪਟਲ** ਪੜਦਾ, ਆਵਰਨ, ਕੱਜਣ (ਟ.ਕ. "ਹਉਮੈ ਪਟਲੁ ਕ੍ਰਿਪਾ ਕਰਿ ਜਾਰਹੁ"; ਮ.5); *ਪਾਲੀ* **ਪਟਲ,** ਮਿਹਦੇ ਜਾਂ ਜਿਗਰ ਦੀ ਝਿੱਲੀ — *ਸੰਸ.* paṭala, ਪੜਦਾ, ਕੱਜਣ; ਛੱਪਰ

⇒ **ਪੱਟ**

**ਪਟਾ** ਸਨਦ, ਅਧਿਕਾਰ-ਪੱਤਰ; ਜ਼ਮੀਨ ਦਾ ਠੇਕਾ title deed to land, ਧਾਤ ਦੀ ਪਲੇਟ; *ਸਿੰਧੀ* **ਪਟੋ,** ਕਾਗ਼ਜ਼ ਦਾ ਪੁਰਜ਼ਾ — *ਸੰਸ.* paṭṭa, ਫੱਟੀ, ਤਖ਼ਤੀ (ਜਿਵੇਂ ਲਿਖਣ ਵਾਲੀ), ਵਿਸ਼ੇਸ਼ ਕਰਕੇ ਤਾਂਬੇ ਦੀ ਪਲੇਟ, ਜਿਸ ਉੱਤੇ ਸ਼ਾਹੀ ਗ੍ਰਾਂਟ ਦੀ ਲਿਖਤ ਉੱਕਰੀ ਹੁੰਦੀ ਸੀ

~ **ਪਟਵਾਰੀ,** ਸਰਕਾਰੀ ਕਰਮਚਾਰੀ, ਜੋ ਪਿੰਡ ਦੀ ਜ਼ਮੀਨ, ਪੈਦਾਵਾਰ ਆਦਿ ਸਬੰਧੀ ਰਿਕਾਰਡ ਰੱਖਦਾ ਹੈ; ਮੂਲ ਅਰਥ 'ਸ਼ਾਹੀ ਅਧਿਕਾਰ-ਪੱਤਰਾਂ ਜਾਂ ਪਟਿਆਂ ਦਾ ਰਿਕਾਰਡ ਰੱਖਣ ਵਾਲਾ'

**ਪਟਾਸ** ਇਕ ਕਿਸਮ ਦਾ ਖਾਰ; ਮੂਲ ਅਰਥ 'ਵਿਸ਼ੇਸ਼ ਬੂਟਿਆਂ ਦੀ ਰਾਖ ਨੂੰ ਲੋਹੇ ਦੇ ਭਾਂਡੇ ਵਿਚ ਪਾ ਕੇ ਪੁਣ-ਛਾਣ ਕੇ ਬਣਾਈ ਖਾਰ' — *ਅੰਗ.* potash, ਪਟਾਸ [pot, ਭਾਂਡਾ + ash, ਸੁਆਹ, ਰਾਖ]

**ਪਠਾਣ** ਮੂਲ ਤੌਰ ਤੇ ਅਫਗਾਨਸਤਾਨ ਅਤੇ ਸਰਹੱਦੀ ਸੂਬੇ ਦੇ ਵਸਨੀਕ — **ਪਖ਼ਤੂਨ** ਜਾਂ **ਪਸ਼ਤੂਨ,** ਅਫਗਾਨ

⇒ **ਪਸ਼ਤੋ**

**ਪਠਾਣਾ** ਘੱਲਣਾ, ਭੇਜਣਾ; *ਪਾਲੀ* **ਪੱਠਾਨ;** *ਪ੍ਰਾਕ.* **ਪੱਠਾਣ,** ਸਫਰ ਤੇ ਰਵਾਨਾ ਹੋਣਾ — *ਸੰਸ.* prasthāna, ਰਵਾਨਗੀ, ਕੂਚ < prasthā, ਕੂਚ ਕਰਨਾ, ਰਵਾਨਾ ਹੋਣਾ; to set out, ਭੇਜਣਾ, ਘੱਲਣਾ [ਅਗੇ. pra + √sthā, ਖੜਾ ਕਰਨਾ]

**ਪਠਾਰ** (ਪਠਵਾਰ), ਉੱਚੀ ਅਤੇ ਦੂਰ ਤਕ ਫੈਲੀ ਹੋਈ ਸਮਤਲ ਧਰਤੀ, ਪੱਬੀ, plateau, table-land, mesa — *ਸੰਸ.* prastāra, ਫੈਲਾਉ, ਪੱਧਰੀ ਧਰਤੀ, ਪੱਧਰ ਆਦਿ [ਅਗੇ. pra + √star, ਫੈਲਣਾ, ਵਿਛਣਾ]

~ **ਪੋਠੋਹਾਰ** (ਪੋਠਵਾਰ), ਦਰਿਆ ਜਿਹਲਮ ਅਤੇ ਸਿੰਧ ਦੇ ਵਿਚਕਾਰਲਾ ਇਲਾਕਾ; ਮੂਲ ਅਰਥ 'ਪਠਾਰ, ਪੱਬੀ' — ਜਿਵੇਂ ਉੱਪਰ

**ਨੋਟ.** ਜਿਵੇਂ **ਪਠਾਰ** ਅਤੇ **ਪਹਾੜ** ਪਰਸਪਰ ਸਬੰਧਤ ਹਨ, ਇੰਜ ਹੀ **ਪਠਾਰ** ਦੇ ਅਰਥ ਵਿਚ ਵਰਤੀ ਜਾਂਦੀ **ਪੱਬੀ** ਵੀ **ਪਰਬਤ** ਦਾ ਇਕ ਭੇਦ ਹੈ

**ਪਤ** ਡਿਗਣਾ, ਗਿਰਨਾ (ਟ.ਕ. 'ਪਤਨ', ਗਿਰਾਵਟ); ਉੜਨਾ (ਟ.ਕ. 'ਪਤੰਗ', ਜੋ ਹਵਾ ਵਿਚ ਉੜਦਾ ਹੈ) — *ਸੰਸ.* √pat, ਡਿਗਣਾ, ਗਿਰਨਾ; ਉੜਨਾ; ਮੂਲ ਅਰਥ 'ਬੜੀ ਤੇਜ਼ੀ ਨਾਲ ਸਥਾਨ-ਅੰਤਰਣ ਕਰਨਾ; ਤੇਜ਼ੀ ਨਾਲ ਜਾਂ ਇਕ ਦਮ, ਅਚਨਚੇਤ ਉੱਪਰ ਤੋਂ ਥੱਲੇ ਆਉਣਾ; (ਪੰਛੀ ਦਾ) ਤੇਜ਼-ਰਫਤਾਰੀ ਨਾਲ ਇਕ ਥਾਂ ਤੋਂ ਦੂਜੇ ਥਾਂ ਜਾਣਾ'; *ਭਾਰੋਪੀ* √pet, ਡਿਗਣਾ; ਉਡਣਾ (ਦੇਖੋ ਸਕੀਟ)

+ *ਲਾਤ.* √pet, ਵੱਲ ਨੂੰ ਝਪਟਣਾ (ਟ.ਕ. *ਅੰਗ.* appetite, ਵੱਲ ਨੂੰ ਝਪਟਣਾ, ਹਾਬੜਿਆ ਵਾਂਗ ਪੈਣਾ [ਅਗੇ. ap + √pet-]; ਉਡਣਾ (ਟ.ਕ. *ਅੰਗ.* penna, ਪੰਛੀ ਦਾ ਖੰਭ; ਮੂਲ ਰੂਪ petn-)

+ *ਯੂਨਾ.* √pt, ਡਿਗਣਾ (ਟ.ਕ. *ਅੰਗ.* ptosis, ਸਰੀਰ ਦੇ ਕਿਸੇ ਅੰਗ ਦਾ ਅੱਗੇ ਨੂੰ ਡਿਗਣਾ, ਢਿਲਕਣਾ); ਹੋਰ ਦੇਖੋ *ਅੰਗ.* ptero, 'ਖੰਭ ਦਾ ਸੂਚਕ ਸਮਾਸੀ ਰੂਪ

⇒ **ਪਤਨ; ਪਤੰਗ; ਪਤੰਗਾ; ਪੱਤਰ; ਪੱਤਾ**

**ਪਤੰਗਾ** ਉਡਣ ਵਾਲਾ ਜੀਵ, ਭਵੱਕੜ, ਪਰਵਾਨਾ — *ਸੰਸ.* pataṃ-ga, ਉਡਦਾ (ਰਿ.ਵ.), ਤਿਤਲੀ, ਪਰਵਾਨਾ; ਸੂਰਜ (ਅਕਾਸ਼ੀ ਪੰਛੀ, ਜੋ ਪੂਰਬ ਤੋਂ ਲੈ

ਕੇ ਪੱਛਮ ਵੱਲ ਦੀ ਉਡਾਣ ਭਰਦਾ ਹੈ) [√pat, ਉੜਣਾ]

~ **ਪਤੰਗ,** ਕਾਗ਼ਜ਼ ਦੀ ਗੁੱਡੀ, ਜਿਸ ਨੂੰ ਡੋਰ ਬੰਨ੍ਹ ਕੇ ਉਡਾਇਆ ਜਾਂਦਾ ਹੈ, a kite — ਦੇਖੋ ਉੱਪਰ

**ਨੋਟ.** 'ਪਤੰਗ' ਅਤੇ 'ਪੰਛੀ' ਦੀ ਪਰਸਪਰ ਸਾਂਝ ਬਾਰੇ ਟ.ਕ. *ਅੰਗ.* kite, ਪਤੰਗ; ਇਕ ਵੱਡ-ਆਕਾਰੀ ਪੰਛੀ, ਇੱਲ

⇒ **√ਪਤ**

**ਪਤੰਦਰ** ਸੁਤੀਲਾ ਬਾਪ; ਵੱਡਾ ਬਜ਼ੁਰਗ, ਗੁਰੂ ਘੰਟਾਲ — *ਸੰਸ.* pitrantara, ਹੋਰ ਪਿਤਾ [pitri, ਬਾਪ + antara, ਹੋਰ, ਦੂਜਾ]

+ *ਫਾਰਸੀ* **ਪਿਦਰਅੰਦਰ,** ਸੁਤੀਲਾ ਪਿਤਾ

⇒ **ਪਿਤਾ**

**ਪਤਨ** ਗਿਰਾਵਟ; ਉਪਰੋਂ ਡਿਗਣ ਦਾ ਭਾਵ (ਟ.ਕ. "ਜਿਉ ਦੀਪ ਪਤਨ ਪਤੰਗ"; ਮ.5) — *ਸੰਸ.* patana, ਡਿਗਣ, ਗਿਰਾਵਟ, ਉਤਰਾਈ [√pat, ਡਿਗਣਾ; ਉਡਣਾ]

~ **ਪਤਿਤ,** ਧਰਮ ਤੋਂ ਗਿਰਿਆ, ਪਾਪੀ — *ਸੰਸ.* patita; ਭੂ.ਕਿਰ. ਵੱਲੋਂ √pat, ਜਿਵੇਂ ਉੱਪਰ

~ **ਪਤਿਤ ਪਾਵਨ,** ਪਾਪੀਆਂ ਨੂੰ ਪਵਿੱਤਰ ਕਰਨ ਵਾਲਾ (ਟ.ਕ. "ਪਤਿਤ ਪਾਵਨ ਨਾਮ ਹਰੀ"; ਮ.5)

⇒ **√ਪਤ**

**ਪੱਤਰ** (ਪੱਤਾ), ਬਿਰਛ ਦਾ ਪੱਤਾ; ਕਾਗ਼ਜ਼ ਦਾ ਵਰਕਾ, ਚਿੱਠੀ — *ਸੰਸ.* pattra, ਉਡਣ ਦਾ ਸਾਧਨ, ਪੰਛੀ ਦਾ ਖੰਭ; ਬਿਰਛ ਦਾ ਪੱਤਾ; ਕਾਗ਼ਜ਼ ਆਦਿ [√pat, ਉਡਣਾ]

+ *ਅੰਗ.* feather, ਖੰਭ

+ *ਅੰਗ.* ਵਲੋਂ *ਯੂਨਾ.* ptero, ਖੰਭ ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. ptero-pod, 'ਖੰਭ-ਪੈਰਾ'; ਇਕ ਪ੍ਰਕਾਰ ਦਾ ਜੀਵ)

⇒ **ਪੱਤਾ**

**ਨੋਟ. ਪੱਤਾ** ਅਤੇ **ਪੰਖ** ਆਕਾਰ ਪਖੋਂ, ਸ਼ਿਰਾਵਾਂ ਦੀ ਦ੍ਰਿਸ਼ਟੀ ਤੋਂ ਅਤੇ ਫੜਫੜਾਹਟ ਦੇ ਲਿਹਾਜ਼ ਨਾਲ ਇਕ ਦੂਜੇ ਨਾਲ ਡਾਢਾ ਮੇਲ ਖਾਂਦੇ ਹਨ। ਮੋਨ.ਵਿਲ. ਬਿਰਛ ਦੇ ਪੱਤੇ ਨੂੰ plumage of a tree, ਵਜੋਂ ਪੇਸ਼ ਕਰਦਾ ਹੈ। ਇੰਜ 'ਬਿਰਛ ਦਾ ਪੱਤਾ', 'ਪੰਛੀ ਦੇ ਖੰਭ' ਦਾ ਬੜਾ ਵਧੀਆ ਰੂਪਕ ਹੈ। ਮਹਾ.ਕੋਸ਼ ਵਿਚ **ਪੱਤੇ** ਨੂੰ "ਬਿਰਛ ਤੋਂ ਪਤਨ ਹੋਣ ਵਾਲਾ" ਵਜੋਂ ਦਰਸਾਇਆ ਗਿਆ ਹੈ

**ਪਤ੍ਰ** ਵਾਹਣ, ਸਵਾਰੀ; ਮੂਲ ਅਰਥ 'ਜੋ ਤੇਜ਼-ਰਫਤਾਰ ਹੈ' (ਟ.ਕ. "ਛਤ੍ਰ ਨਾ ਪਤ੍ਰ ਨ"; ਮ.5) — *ਸੰਸ.* pattra, ਸਵਾਰੀ, ਰੱਥ, ਘੋੜਾ, ਊਠ; ਮੂਲ ਅਰਥ 'ਜੋ ਉਡਦਾ ਜਾਂਦਾ', ਅਰਥਾਤ 'ਤੇਜ਼ ਦੌੜਦਾ ਹੈ'; ਹੋਰ ਅਰਥ 'ਪੰਛੀ ਦਾ ਖੰਭ', ਜੋ ਉਡਣ ਵਿਚ ਸਹਾਇਕ ਹੁੰਦਾ ਹੈ [√pat, ਉਡਣਾ ਆਦਿ]

⇒ **√ਪਤ**

**ਪਤਿਆਉਣਾ** ਝੂਠਾ ਸਹਾਰਾ ਦੇਣਾ, ਮਨਾਉਣਾ; *ਪਾਲੀ* **ਪੱਤਿਆ-;** *ਪ੍ਰਾਕ.* **ਪੱਤਿਆ-;** *ਉੜੀ.* **ਪਤਾਬਾ,** ਯਕੀਨ ਕਰਨਾ; *ਹਿੰਦੀ* **ਪਤਯਾਨਾ;** *ਗੁਜ.* **ਪਤੀਜਵੂੰ** — *ਸੰਸ.* pratyayā, ਮਨਾਉਣਾ, ਨਿਸ਼ਚਾ ਕਰਵਾਉਣਾ [ਅਗੇ. praty ਵੱਲੋਂ prati + √i, ਆਉਣਾ]

⇒ **ਆਉਣਾ**

**ਪਤਿਸਟਿਆ** ਡਿਗਿਆ (ਟ.ਕ. "ਕਉੜਾ ਹੋਇ ਪਤਿਸਟਿਆ"; ਮ.5) — *ਸੰਸ.* patita-sthita, ਧਰਤੀ ਤੇ ਡਿਗਿਆ [patita, ਡਿਗਿਆ < √pat, ਡਿਗਣਾ + sthita, ਟਿਕਿਆ < sthā, ਖੜਾ ਹੋਣਾ, ਟਿਕਣਾ]

**ਨੋਟ.** ਮਹਾ.ਕੋਸ਼ ਮੂਜਬ ਉਕਤ ਸ਼ਬਦ *ਸੰਸ.* patishṭha ਤੇ ਆਧਾਰਤ ਹੈ, ਜਿਸ ਦਾ ਅਰਥ ਮੋਨੀ.ਵਿਲ. ਦੇ ਕੋਸ਼ ਵਿਚ "flying most or best" ਹੈ

**ਪਤੀ** 'ਸੁਆਮੀ, ਖਾਵਿੰਦ; ਮਾਲਕ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ.

'ਸੈਨਾ-ਪਤੀ'; 'ਲੱਖ-ਪਤੀ') — *ਸੰਸ.* pati, ਖਾਵਿੰਦ; ਮਾਲਕ, ਸੁਆਮੀ, ਰਾਜਾ [√pat, ਮਾਲਕ ਹੋਣਾ, ਕਬਜ਼ਾ ਕਰਨਾ]; *ਭਾਰੋਪੀ* potis, ਸੁਆਮੀ

+ *ਲਾਤ.* potis (pot-), ਕਾਬਲ, ਯੋਗ (ਟ.ਕ. *ਅੰਗ.* potentate, ਸ਼ਕਤੀਵਾਨ ਵਿਅਕਤੀ, ਸਮਰਾਟ)

+ *ਯੂਨਾ.* potis, ਮਾਲਕ, ਸੁਆਮੀ (ਟ.ਕ. *ਅੰਗ.* despot, ਨਿਰੰਕੁਸ਼ ਹਾਕਮ; ਮੂਲ ਅਰਥ 'ਕੁੱਲ-ਪਤੀ')

**ਪਤੀਲਾ** ਚੌੜੇ ਮੂੰਹ ਵਾਲਾ ਪਿੱਤਲ ਜਾਂ ਤਾਂਬੇ ਦਾ ਭਾਂਡਾ — *ਸੰਸ.* pītala, ਪਿੱਤਲ

⇒ **ਪੀਤ**

**ਨੋਟ.** **ਪਤੀਲਾ** ਦੇ **ਪਿੱਤਲ** ਨਾਲ ਸਬੰਧਤ ਹੋਣ ਬਾਰੇ ਟ.ਕ. **ਤਾਂਬੀਆ** (ਇਕ ਪ੍ਰਕਾਰ ਦਾ ਭਾਂਡਾ) < **ਤਾਂਬਾ**

**ਪਤੋਂਹ** ਪੋਤੇ ਦੀ ਬਹੂ; ਪੋਤ-ਨੂੰਹ; *ਹਿੰਦੀ* **ਪਤੋਹ** — *ਸੰਸ.* pautra-vadhū, ਪੋਤੇ ਦੀ ਬਹੂ [pautra, ਪੋਤਾ + vadhu, ਬਹੂ]

~**ਪਤਰੋਂਹ,** ਉਪਰੋਕਤ ਦਾ ਲਹਿੰਦੀ ਰੂਪ

**ਪੰਥ** ਧਰਮ, ਮਤ; ਮਾਰਗ — *ਸੰਸ.* pantha, ਇੰਜ [√panth, ਚਲਣਾ, ਤੁਰਨਾ]; ਟ.ਕ. patha, ਮਾਰਗ, ਰਸਤਾ; *ਭਾਰੋਪੀ* penth, ਤੁਰਨਾ

~ **ਪਥ,** ਰਾਹ, ਰਸਤਾ — *ਸੰਸ.* patha, ਜਿਵੇਂ ਉੱਪਰ

+ *ਰੂਸੀ* put, ਰਾਹ, ਮਾਰਗ; ਢੰਗ, ਤਰੀਕਾ

~ **ਪੰਧ,** ਪੈਂਡਾ, ਰਸਤਾ — **ਪੰਥ** ਦਾ ਵਿਕਸਤ ਰੂਪ

~**ਪਹਿਆ,** ਖੇਤਾਂ ਨੂੰ ਆਉਣ-ਜਾਣ ਦਾ ਰਸਤਾ; *ਪ੍ਰਾਕ.* **ਪਹ;** *ਲਹਿੰ.* **ਪਾਹ, ਪਾਹਾ** — ਉਪਰੋਕਤ **ਪਥ** ਦਾ ਵਿਕਸਤ ਰੂਪ

**ਨੋਟ.** *ਅੰਗ.* path (ਰਸਤਾ), ਜੋ ਐਂਗਲੋ-ਸੈਕਸਨ ਮੂਲਕ ਸ਼ਬਦ ਹੈ, ਧੁਨੀ-ਅਨੁਸਾਰਤਾ ਦੀ ਦ੍ਰਿਸ਼ਟੀ ਤੋਂ *ਸੰਸ.* patha, ਨਾਲ ਮੇਲ ਨਹੀਂ ਖਾਂਦਾ। ਇਸ ਦਾ ਕਾਰਨ ਇਹ ਹੈ ਕਿ ਨਿਯਮ ਮੁਜਬ ਸੰਸਕ੍ਰਿਤਕ p ਐਂਗਲੋ-ਸੈਕਸਨ p ਨਾਲ ਮੇਲ ਨਹੀਂ ਖਾਂਦੀ, ਬਲਕਿ ਸੰਸਕ੍ਰਿਤ p ਦੇ ਟਾਕਰੇ ਤੇ ਐਂਗਲੋ-ਸੈਕਸਨ f ਦੀ ਧੁਨੀ ਆਉਂਦੀ ਹੈ (ਜਿਵੇਂ **ਪਿਤਰ:** father; ਇੰਜ ਹੀ **ਪੱਤਰ:** feather) ਇਸ ਵਿਚਾਰ ਤੋਂ ਵੈਬਸਟਰ ਦੇ ਕੋਸ਼ ਵਿਚ *ਅੰਗ.* path ਨੂੰ ("ਸੰਭਵ ਤੌਰ ਤੇ") ਪੁਰਾਤਨ ਈਰਾਨੀ path (ਰਸਤਾ) ਤੋਂ ਉਧਾਰਾ ਲਿਆ ਮੰਨਿਆ ਹੈ

**ਪਥ** ਰੋਗੀ ਲਈ ਗੁਣਕਾਰੀ ਵਸਤੂ; ਮੂਲ ਅਰਥ 'ਰਾਹ-ਸਿਰ', "belonging to the way; fit, proper"; (ਟ.ਕ. "ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਣ ਕਾ ਪਥੁ"; ਮ.5) — *ਸੰਸ.* pathya, ਗੁਣਕਾਰੀ, ਸਿਹਤਬਖਸ਼; ਇਸ ਲਈ ਲਾਭਦਾਇਕ ਖਾਧ-ਖੁਰਾਕ, ਉਚਿਤ [patha, ਰਸਤਾ, ਰਾਹ]

+ *ਰੂਸੀ* putem, ਠੀਕ ਤਰ੍ਹਾਂ, ਠੀਕ-ਠਾਕ; [put, ਰਸਤਾ]; *ਕ੍ਰੋਸ਼.* putan, ਠੀਕ, ਉਚਿਤ, ਖਰਾ [put, ਪੱਥ]

**√ਪਦ**[1] ਡਿਗਣਾ, ਗਿਰਨਾ — *ਸੰਸ.* √pad, ਡਿਗਣਾ; ਭੂ.ਕਿਰ. patta (ਟ.ਕ. *ਪੰਜਾ.* **ਸੰਪੱਤੀ**); ਪੁਰਾਤਨ ਭੂ.ਕਿਰ. panna (ਟ.ਕ. *ਪੰਜਾ.* **ਸੰਪੰਨ**)

+ *ਫਾਰਸੀ* **ਪਸਤ;** ਮੂਲ ਅਰਥ 'ਡਿਗਿਆ'

+ *ਰੂਸੀ* √pad, ਡਿਗਣਾ; ਪੈਣਾ; ਘਟਣਾ (ਟ.ਕ. snego-pad, ਬਰਫ ਦਾ ਪੈਣਾ); past, ਡਿਗਿਆ

⇒ **ਆਪੱਤੀ; ਵਿਪਤਾ; ਉਤਪੱਤੀ; ਉਤਪਾਦਨ; ਸੰਪਦ; ਸੰਪੱਤੀ; ਸੰਪੰਨ; ਸੰਪਾਦਕ**

**ਪਦ**[2] ਪੈਰ; ਛੰਦ ਦਾ ਚਰਣ, ਕਵਿਤਾ — *ਸੰਸ.* pada, ਪੈਰ; ਤੋਰ, ਪੁਲਾਂਘ, ਕਦਮ; ਨਿਸ਼ਾਨ, ਛਾਪ; ਦਰਜਾ; ਬੰਦ ਦੀ ਇਕ ਪਾਲ, ਕਵਿਤਾ; ਟਿਕਣ ਦੀ ਥਾਂ; *ਭਾਰੋਪੀ* ped

+ *ਅੰਗ.* foot, ਪੈਰ; ਬਾਰਾਂ ਇੰਚ ਦਾ ਨਾਪ

+ *ਲਾਤ.* pedo 'ਪੈਰ' ਦਾ ਸੂਚਕ ਸਮਾਸੀ ਰੂਪ (ਟ.ਕ. *ਅੰਗ.* pedometer)

+ *ਯੂਨਾ.* podo, 'ਪੈਰ' ਦਾ ਸੂਚਕ ਸਮਾਸੀ ਰੂਪ (ਟ.ਕ. *ਅੰਗ.* dipody, ਦੋ ਪਦਾਂ ਵਾਲੀ ਕਵਿਤਾ, ਦੁਹਰਾ)

⇒ **ਪਦਾਰਥ; ਪੱਧਤੀ; ਪਦਵੀ; ਪੈੜ; ਪੁਆਂਦ; ਪਾ; ਪਾਉ**

**ਨੋਟ. ਪਦ** ਨਾਲ ਜੁੜੇ ਅਰਥ ਇੰਜ ਹਨ: (1) ਪੈਰ, ਕਦਮ, ਲਾਂਘ, ਦਰਜਾ : ਪਦਵੀ; (2) ਲਾਂਘ, ਫੁੱਟ, ਅਰਥਾਤ ਬਾਰਾਂ ਇੰਚ ਦੀ ਲੰਬਾਈ; (3) ਚਰਨ ਪਾਲ, ਲਾਈਨ, ਕਵਿਤਾ ਦੀ ਲਾਈਨ, ਕਵਿਤਾ, verse; (4) ਪੈਰ ਦਾ ਨਿਸ਼ਾਨ = ਚਿੰਨ੍ਹ, ਛਾਪ; (5) ਧਰਤੀ ਤੇ ਟਿਕਣ ਵਾਲਾ ਭਾਗ = ਟਿਕਣ ਦੀ ਥਾਂ; (6) ਕਿਸੇ ਸਰੀਰ ਨੂੰ ਧਾਰਨ ਕਰਨ ਵਾਲਾ ਭਾਗ = ਪਾਇਆ, ਥੰਮ੍ਹ ਆਦਿ

**ਪੱਦ** ਗੁਦਾ ਵਿਚੋਂ ਜ਼ੋਰ ਦੀ ਨਿਕਲਣ ਵਾਲੀ ਹਵਾ; *ਬੰਗਾ.* **ਪਾਦ;** *ਗੁਜ., ਮਰਾ.* **ਪਾਦ** — *ਸੰਸ.* parda, ਪੱਦ; *ਭਾਰੋਪੀ* perd

+ *ਅੰਗ.* fart, ਪੱਦ

+ *ਯੂਨਾ.* perdon, ਪੱਦ (ਟ.ਕ. *ਅੰਗ.* lyco-perdon, ਇਕ ਤਰ੍ਹਾਂ ਦੀ ਖੁੰਬ, ਜਿਸ ਤੋਂ ਦੁਰਗੰਧ ਆਉਂਦੀ ਹੈ; ਮੂਲ ਅਰਥ 'ਬਘਿਆੜ ਦਾ ਪੱਦ'

~ **ਪਦੌੜਾ,** ਪੱਦ ਮਾਰਨ ਵਾਲਾ; ਗੱਪੀ, ਸ਼ੇਖੀਖੋਰਾ; *ਸਿੰਧੀ* **ਪਡੂ,** ਗੱਪ — ਉਪਰੋਕਤ ਤੇ ਆਧਾਰਤ

**ਨੋਟ.** *ਯੂਨਾ.* lyco-perdon ਦੇ ਸਬੰਧ ਵਿਚ ਟ.ਕ. *ਪੰਜਾ.* **ਪੱਦ-ਬਹੇੜਾ,** ਇਕ ਪ੍ਰਕਾਰ ਦੀ ਬਦਬੂਦਾਰ ਖੁੰਬ, toadstool, puffball [ਪੱਦ + ਬਹੇੜਾ]

**ਪਦਮਨੀ** ਕੰਵਲ — *ਸੰਸ.* padminī, ਕੰਵਲ

~ **ਪੱਬਣ** *(ਲਹਿੰ.)* ਕੰਵਲ; *ਸਿੰਧੀ* **ਪਬੁਣਿ;** *ਪ੍ਰਾਕ.* **ਪੋਮਿਣੀ;** *ਗੁਜ.* **ਪੋਯਣੀ** — *ਸੰਸ.* padminī, ਜਿਵੇਂ ਉੱਪਰ

~ **ਪੁਰਵਿਨ,** ਜਲ ਉੱਪਰ ਉੱਗਣ ਵਾਲੀ ਇਕ ਬੂਟੀ (ਟ.ਕ. "ਜੈਸੇ ਪੁਰਵਿਨ ਪਾਤ"; ਕਬੀਰ) — ਉਕਤ ਤੋਂ 'ਰ' ਦੇ ਆਗਮ ਦੁਆਰਾ?

**ਪਦਵੀ** ਦਰਜਾ, ਰੁਤਬਾ (ਟ.ਕ. 'ਪਦਵੀ ਪਾਉਣਾ') — *ਸੰਸ.* padavi, ਉਪਾਧੀ, ਦਰਜਾ; ਮਾਰਗ; ਸਥਾਨ ਆਦਿ; ਮੂਲ ਅਰਥ 'ਲਾਂਘ ਭਰਨ, ਲਾਂਘ' [pada, ਪੈਰ, ਕਦਮ]

⇒ **ਪਦ**

**ਪਦਾਰਥ** ਵਸਤੂ — *ਸੰਸ.* padārtha, ਪਦ ਜਾਂ ਸ਼ਬਦ ਦਾ ਅਰਥ; ਜੋ ਕੁਝ ਕਿਸੇ ਸ਼ਬਦ ਦੇ ਅਰਥ ਵਜੋਂ ਆਉਂਦਾ ਹੈ, ਅਰਥਾਤ; ਵਸਤੂ; ਦਰਸ਼ਨ ਅਨੁਸਾਰ ਮੰਨਿਆ ਹੋਇਆ ਵਿਸ਼ਾ, ਜਿਵੇਂ ਪੁਰਾਣਾਂ ਅਨੁਸਾਰ ਧਰਮ; ਅਰਥ; ਕਾਮ ਅਤੇ ਮੁਕਤੀ [pada + artha]

⇒ **ਪਦ; ਅਰਥ**

**ਪਦਾਰਥੁਧੇਨੁ** ਪਦਾਰਥ ਦੇਣ ਵਾਲੀ ਗਊ, ਕਾਮਧੇਨੁ (ਟ.ਕ. "ਸੰਤਸਭਾ ਗੁਰ ਪਾਈਐ ਮੁਕਤਿ ਪਦਾਰਥੁਧੇਨੁ; ਮ:1) — *ਸੰਸ.* padārtha, ਪਦਾਰਥ + dhencu, ਗਊ

**ਪਦਾੜਨਾ** ਭਜਾ ਦੇਣਾ, ਭਾਜੜ ਪਾਉਣਾ; ਮੂਲ ਅਰਥ 'ਪਾੜ ਦੇਣਾ, ਖੰਡਿਤ ਕਰਨਾ, ਖਿੰਡਾਉਣਾ'; *ਪਾਲੀ* **ਪਦਾਰਣ,** ਪਾੜਣ — *ਸੰਸ.* pradār-, ਪਾੜ ਕੇ ਵੱਖ ਕਰਨਾ, ਖੰਡਿਤ ਕਰਨਾ, ਭਜਾ ਦੇਣਾ [ਅਗੇ. pra + √dar, ਪਾੜਣਾ]

+ *ਕ੍ਰੋਸ਼* proder-, ਪਾੜਣਾ [ਅਗੇ. pro + √der, ਪਾੜਣਾ]

~ **ਪਦੀੜ,** ਭਾਜੜ (ਟ.ਕ. 'ਪਦੀੜ ਪੈਣੀ'); (ਅਪਮਾਨ-ਸੂਚਕ) ਭੀੜ, ਜਥਾ (ਭੱਜ ਕੇ ਆਏ ਲੋਕਾਂ ਦਾ); ਆਮ ਤੌਰ ਤੇ ਆਵਾਰਾ ਕੁੱਤਿਆਂ ਦੇ ਟੋਲੇ ਲਈ (ਜਿਵੇਂ 'ਤੇਰੇ ਪਦੀੜ ਦੀ')

**ਨੋਟ.** ਉਪਰੋਕਤ ਸਿਲਸਿਲੇ ਵਿਚ ਟ.ਕ. *ਅੰਗ.* rout (ਸੈਨਾ ਦੀ ਭਾਜੜ; ਭੀੜ, ਹਜੂਮ, ਪਦੀੜ) < *ਲਾਤ.* rupture (ਪਾੜਾ, ਚੀਰਾ)

**ਪਧਤੀ** ਵਿਧੀ, ਰਵਾਜ, ਪ੍ਰਣਾਲੀ; ਕਰਮ-ਕਾਂਡ ਆਦਿ ਦੀ ਵਿਧੀ, custom, ritual — *ਸੰਸ.* pad-dhati, ਵੱਲੋਂ pad-hati, ਪੈਰ ਦੀ ਠੋਕਰ, foot-stroke; ਇਸ ਲਈ ਮਾਰਗ [pad, ਪੈਰ + hati < √han, ਸੱਟ ਮਾਰਨਾ; ਦੇਖੋ **ਹਤ**]

⇒ **ਪਦ; ਹਤ**

**ਪਨਹੀ** (ਪਾਨਹੀ), ਜੁੱਤੀ (ਟ.ਕ. "ਲੋਗ ਗਠਾਵੈ ਪਨਹੀ"; ਰਵਿਦਾਸ); *ਪ੍ਰਾਕ.* **ਪਾਣਹਾ;** *ਹਿੰਦੀ* **ਪਨਹੀ** — *ਸੰਸ.* pan-naddhā, ਜੁੱਤੀ [pan ਵੱਲੋਂ pad, ਪੈਰ + naddh; ਭੂ.ਕਿਰ. ਵੱਲੋਂ √nah, ਬੰਨ੍ਹਣਾ, ਧਾਰਨ ਕਰਨਾ]

~ **ਪਨੀਆ,** ਉਪਰੋਕਤ ਦਾ ਰੂਪਅੰਤਰ (ਦੇਖੋ ਮਹਾ. ਕੋਸ਼)

⇒ **ਨੱਧਾ**

**ਨੋਟ.** ਟਰਨਰ ਅਨੁਸਾਰ **ਪਨਹੀ** ਦਾ ਸੰਬੰਧ *ਸੰਸ.* upānaha, (ਜੁੱਤੀ) ਨਾਲ ਹੈ (ਦੇਖੋ "*ਹਿੰਦੀ* panhī < upānaha")

**ਪਨ੍ਹਾ** ਕੱਪੜੇ ਦੀ ਚੁੜਾਈ, ਅਰਜ — *ਫਾਰਸੀ* **ਪਹਨਾ,** ਚੁੜਾਈ; ਟ.ਕ. **ਪਹਨਾਵਰ,** ਚੌੜਾ, ਖੁੱਲਾ

~ **ਪਨਖ,** ਜੁਲਾਹੇ ਦਾ ਇਕ ਸੰਦ, ਜੋ ਖੱਡੀ ਤੇ ਕੱਪੜੇ ਨੂੰ ਖਿੱਚ ਕੇ ਰੱਖਦਾ ਹੈ — *ਫਾਰਸੀ* **ਪਹਨਾ-ਕਸ਼,** 'ਚੁੜਾਈ ਨੂੰ ਖਿੱਚ ਕੇ ਰੱਖਣ ਵਾਲਾ'

**ਪੰਨਾ** ਕਿਤਾਬ ਦੇ ਵਰਕੇ ਦਾ ਇਕ ਪਾਸਾ, ਸਫਾ; *ਪਾਲੀ* **ਪੱਣ,** ਪੱਤਾ; **ਪੱਣਿਕਾ,** ਹਰੇ ਪੱਤੇ; *ਪ੍ਰਾਕ.* **ਪੱਣ,** ਪੱਤਾ; *ਸਿੰਧੀ* **ਪਨੁ,** ਪੱਤਾ; **ਪਨੋ,** ਸਫਾ; *ਹਿੰਦੀ* **ਪੰਨਾ,** ਸਫਾ — *ਸੰਸ.* parṇa, ਖੰਭ, ਪੰਖ (ਰਿ.ਵੇ.); ਬਿਰਛ ਦਾ ਪੱਤਾ (ਰਿ.ਵੇ.); ਪਾਨ; ਪਲਾਹ ਦਾ ਬਿਰਛ (ਜਿਸ ਦੇ ਵੱਡ-ਆਕਾਰ ਪੱਤੇ ਡੂਨੇ ਬਣਾਉਣ ਦੇ ਕੰਮ ਆਉਂਦੇ ਹਨ; ਟ.ਕ. parṇin, ਖੰਭਦਾਰ; ਪੱਤੇਦਾਰ; ਪਲਾਹ ਦਾ ਬਿਰਛ

+ *ਫਾਰਸੀ* **ਪਰ,** ਖੰਭ (*ਜੰਦ,* parena)

+ *ਰੂਸੀ,* pera, ਖੰਭ

+ *ਅੰਗ.* fern, ਇਕ ਤਰ੍ਹਾਂ ਦਾ ਬਰੀਕ ਪੱਤਿਆਂ ਵਾਲੀ ਵੇਲ

~ **ਪੰਨੀ,** ਪਿੱਤਲ ਦਾ ਵਰਕ; *ਹਿੰਦੀ* ਧਾਤ ਦਾ ਪੱਤਰਾ

~ **ਪਾਨ,** ਇਕ ਪ੍ਰਕਾਰ ਦਾ ਪੱਤਾ, ਜਿਸ ਨੂੰ ਚੂਨਾ, ਕੱਥਾ ਆਦਿ ਲਾ ਕੇ ਖਾਧਾ ਜਾਂਦਾ ਹੈ — *ਸੰਸ.* parṇa (ਜਿਵੇਂ ਉੱਪਰ)

**ਪੰਪ** ਲੋਹੇ ਦੀ ਨਾਲ, ਜਿਸ ਦੁਆਰਾ ਧਰਤੀ ਵਿਚੋਂ ਪਾਣੀ ਖਿੱਚਿਆ ਜਾਂਦਾ ਹੈ, ਨਲਕਾ ਆਦਿ — *ਅੰਗ.* pump, ਇੰਜ; ਪੁਰਾਤਨ ਰੂਪ pumpe

⇒ **ਬੰਬੀ**

**ਪਪੀਤਾ** ਇਕ ਪ੍ਰਕਾਰ ਦਾ ਫਲ — *ਅੰਗ.* papaya < *ਸਪੇਨੀ* papaya; ਮੂਲ ਤੌਰ ਤੇ ਵੈਸਟ-ਇੰਡੀਜ਼ ਦਾ ਫਲ

**ਪੰਬਣ : ਪਦਮਨੀ**

**ਪਬਲਕ** ਆਮ ਲੋਕ, ਜੰਤਾ — *ਅੰਗ.* public, ਇੰਜ — *ਲਾਤ.* poplicus, ਜੰਤਾ < popul; ਟ.ਕ. *ਅੰਗ.* people + ਸਬੰਧ-ਵਾਚਕ ਪਿਛੇ. ic

**ਪੱਬੀ : ਪਰਬਤ**

**ਪਰ**[1] ਦੂਜਾ ('ਆਪਣੇ' ਦੇ ਉਲਟ), ਗ਼ੈਰ, ਅਜਨਬੀ (ਟ.ਕ. 'ਪਰਦੇਸ'; 'ਪਰਨਿੰਦਾ') — *ਸੰਸ.* para, ਅਜਨਬੀ, ਗੈਰ, ਓਪਰਾ; ਦੂਰ, ਪਰੇ ਆਦਿ; ਟ.ਕ. para-vaśa, ਪਰਾਏ ਵੱਸ

~ **ਪਰਾਇਆ,** ਦੂਜਾ, ਓਪਰਾ — ਉਪਰੋਕਤ ਤੇ ਆਧਾਰਤ

**ਪਰ**[2] ਖੰਭ — *ਫਾਰਸੀ* **ਪਰ,** ਪੰਛੀ ਦਾ ਖੰਭ; ਬਾਂਹ, ਬਾਜੂ; ਕੰਢਾ, ਕਿਨਾਰਾ; ਰੁੱਖ ਦਾ ਪੱਤਾ

+ *ਸੰਸ.* parna, ਬਿਰਛ ਦਾ ਪੱਤਾ

+ *ਰੂਸੀ* pero, ਖੰਭ

⇒ **√ਪਰਾ**

**ਪਰਸਣਾ** ਛੂਹਣਾ; ਮਿਲਣਾ, ਭੇਟਣਾ (ਟ.ਕ. 'ਜਿਨਿ ਪਰਸਿਆ ਗੁਰੁ ਸਤਿਗੁਰੁ ਪੂਰਾ"; ਮ.4); *ਹਿੰਦੀ* **ਪਰਸਨਾ;** *ਗੁਜ.* **ਪਰਸਵੂੰ** — *ਸੰਸ.* √sparś, ਛੂਹਣਾ
⇒ **ਪੋਹਣਾ**

**ਪਰਸਪਰ** ਆਪਸ ਵਿਚ — *ਸੰਸ.* paraspara, ਆਪਸ ਵਿਚ, ਇਕ ਦੂਜੇ ਨਾਲ [paras, ਦੂਰ, ਦੂਜੇ ਪਾਸੇ ਦਾ < para + para, ਦੂਰ]
⇒ **ਪਰੰਮਪਰਾ**

**ਪਰਸਾਦ** (ਪ੍ਰਸਾਦ), ਕਿਰਪਾ, ਦਇਆ, ਖੁਸ਼ਨੂਦੀ (ਟ.ਕ. "ਗੁਰੁ ਪਰਸਾਦੁ"); ਰੱਬੀ ਭੋਜ, ਖਾਣ-ਪਦਾਰਥ, ਜੋ ਦੇਵਤੇ ਨੂੰ ਭੇਟ ਕੀਤਾ ਜਾਵੇ; ਭੋਜਨ; ਕੜਾਹ-ਪ੍ਰਸ਼ਾਦ; ਮੂਲ ਅਰਥ 'ਚੰਗੀ ਤਰ੍ਹਾਂ ਬੈਠਿਆ, ਟਿਕਿਆ, ਅਹਿੱਲ'; ਇਸ ਲਈ ਸ਼ਾਂਤ-ਚਿੱਤ; ਮਿਹਰਬਾਨ, ਦਇਆਵਾਨ — *ਸੰਸ.* prasāda, ਸ਼ਾਂਤੀ, ਧੀਰਜ, ਟਿਕਾ (ਪਾਣੀ ਜਾਂ ਮਨ ਦਾ); ਕਿਰਪਾ, ਮਿਹਰ; ਨਿਰਮਲਤਾ, ਸਵੱਛਤਾ; ਪਵਿੱਤਰਤਾ, ਸ਼ੁੱਧਤਾ; ਦੇਵਤੇ ਨੂੰ ਚੜ੍ਹਾਇਆ ਗਿਆ ਭੋਜਨ [ਅਗੇ. pra + √sad, ਬੈਠਣਾ, to sit down]
⇒ **√ਪ੍ਰਸੰਨ; √ਸਦ**

**ਨੋਟ.** ਰੂਪਗਤ ਦ੍ਰਿਸ਼ਟੀ ਤੋਂ *ਅੰਗ.* preside ('ਅੱਗੇ ਬੈਠਣ ਦਾ ਭਾਵ'; *ਲਾਤ.* ਅਗੇ. pre + side, ਬੈਠਣ) ਸਜਾਤੀ *ਸੰਸ.* prasāda, ਜਿਵੇਂ ਉੱਪਰ। ਪਰ ਅਰਥਗਤ ਦ੍ਰਿਸ਼ਟੀ ਤੋਂ *ਸੰਸ.* prasāda [pra + √sad, ਬੈਠਣਾ; ਭੂ.ਕਿਰ. sādita] *ਅੰਗ.* sedate (ਬੈਠਿਆ, ਟਿਕਿਆ, ਸ਼ਾਂਤਕਾਰੀ) ਨਾਲ ਸੂਤ ਬੈਠਦਾ ਹੈ। ਸਮਾਨਅਰਥਕਤਾ ਵਜੋਂ *ਸੰਸ.* prasāda ਦੇ ਟਾਕਰੇ ਤੇ *ਅੰਗ.* placid (ਸ਼ਾਂਤ, ਟਿਕਵਾਂ, ਟ.ਕ. placid waters) ਦਾ ਹਵਾਲਾ ਦਿੱਤਾ ਜਾ ਸਕਦਾ ਹੈ, ਜਿਸ ਦਾ ਰੂਪਅੰਤਰ *ਅੰਗ.* pleasure (ਖੁਸ਼ੀ, ਇੱਛਾ) ਦੇ ਰੂਪ ਵਿਚ ਮਿਲਦਾ ਹੈ। ਇਸ ਹਿਸਾਬ ਨਾਲ **ਗੁਰੂ ਪਰਸਾਦ** ਨੂੰ 'Gods' pleasure' ਵਜੋਂ ਉਲਥਾਇਆ ਜਾ ਸਕਦਾ ਹੈ।

**ਨੋਟ$^2$. ਪ੍ਰਸਾਦ** ਦੇ ਵਿਰੋਧ ਵਿਚ **ਵਿਸ਼ਾਦ** (ਉਦਾਸੀ) ਦਾ ਸ਼ਬਦ ਮਿਲਦਾ ਹੈ, ਜੋ *ਰੂਸੀ* dosada (ਖਿਝ, ਚਿੜ) ਦਾ ਸਗੋਤੀ ਹੈ; ਦੇਖੋ **ਵਿਸ਼ਾਦ, ਵਿਖਾਦ**

**ਪਰਸਿੱਜਣਾ** *(ਲਹਿੰ.)*, ਪਸੀਨਾ ਆਉਣਾ — *ਸੰਸ.* prasvid-, ਪਸੀਨਾ ਆਉਣਾ [ਅਗੇ. pra + √svid, ਪਸੀਨਾ ਆਉਣਾ]
⇒ **ਪਸਿੱਜਣਾ; ਪਰਸੀਨਾ**

**ਪਰਸੀਨਾ** *(ਲਹਿੰ.)*, ਮੁੜ੍ਹਕਾ — *ਸੰਸ.* prasvinna; ਭੂ.ਕਿਰ. ਵਲੋਂ prasvid, ਪਸੀਨਾ ਆਉਣਾ [ਅਗੇ. pra + √svid, ਪਸੀਨਾ ਆਉਣਾ]
~ **ਪਸੀਨਾ** — ਉਪਰੋਕਤ ਦਾ ਸੰਕੁਚਿਤ ਰੂਪ
⇒ **ਪਰਸੇ; ਪਸੇਵ; ਪੱਸੇ; ਪਸਿੱਜਣਾ; ਪਸੀਜਣਾ**

**ਪਰਸੂਤ** ਜਣੇਪਾ; ਸੰਤਾਨ (ਟ.ਕ. "ਮਾਇਆ ਮਾਈ ਤ੍ਰੈਗੁਣ ਪਰਸੂਤਿ ਜਮਾਇਆ"; ਮ.3) — *ਸੰਸ.* prasūta, ਉਤਪਨ ਹੋਇਆ, ਜੰਮਿਆ, ਉਤਪਾਦਿਤ [ਅਗੇ. pra + sūta; ਭੂ.ਕਿਰ. ਵੱਲੋਂ √sū, ਪੈਦਾ ਕਰਨਾ]
⇒ **ਸੂਣਾ**

**ਪਰਸੇ** ਪਸੀਨਾ; *ਗੁਜ.* **ਪਰਸੇਵ** — *ਸੰਸ.* prasveda, ਬਹੁਤਾ ਪਸੀਨਾ [ਅਗੇ pra + √svid, ਪਸੀਨਾ ਆਉਣਾ]; ਟ.ਕ. prasveda-bindu, ਪਸੀਨੇ ਦੀ ਬੂੰਦ
**+** *ਅੰਗ.* forswatt *(ਪੁਰਾ.)*, ਪਸੀਨੇ ਨਾਲ ਭੱਜਿਆ ਹੋਇਆ < ਅਗੇ. for + swatt < sweat, ਪਸੀਨਾ ਆਉਣਾ
~**ਪਸੇ** (ਪਸੇਵ), ਉਪਰੋਕਤ ਦਾ ਲਹਿੰਦੀ ਰੂਪ; *ਪ੍ਰਾਕ.* **ਪੱਸੇ;** *ਹਿੰਦੀ* **ਪਸੇਵਾ**

**ਪਰਸੋਂ** ਬੀਤੇ ਹੋਏ ਕੱਲ੍ਹ ਤੋਂ ਪਹਿਲਾ ਦਿਨ; ਆਉਣ ਵਾਲੇ ਕੱਲ੍ਹ ਤੋਂ ਬਾਅਦ ਦਾ ਦਿਨ; *ਬੰਗਾ.* **ਪਰਸੁ;** *ਹਿੰਦੀ* **ਪਰਸੂੰ** — *ਸੰਸ.* paraśvas, ਆਉਣ ਵਾਲੇ ਕੱਲ੍ਹ ਤੋਂ ਅਗਲਾ ਦਿਨ [ਅਗੇ. para + śvas, ਅਗਲਾ ਦਿਨ; ਸਮਾਸੀ ਰੂਪ śvaḥ; ਟ.ਕ. śvaḥ-kāla, ਅਗਲਾ ਦਿਨ

~ **ਪਰਸੋਕਾ** *(ਲਹਿੰ.),* ਪਰਸੋਂ ਦਾ

**ਪਰਹਰਣ** *(ਲਹਿੰ.),* ਤਿਆਗ ਕਰਨਾ, ਛੱਡਣਾ (ਟ.ਕ. "ਪਰਹਰਿ ਲੋਭ ਨਿੰਦਾ ਕੂੜੁ ਤਿਆਗਹੁ"; ਮ.1); *ਪ੍ਰਾਕ.* **ਪਰਿਹਰ-;** *ਹਿੰਦੀ* **ਪਰਿਹਰਨਾ;** *ਗੁਜ.* **ਪਰਹਰਵੂੰ** — *ਸੰਸ.* parihar, ਇਕ ਪਾਸੇ ਰੱਖਣਾ, ਤਿਆਗਣਾ, ਪਰਵਾਨ ਨਾ ਕਰਨਾ [ਅਗੇ. pari + √har, ਲੈ ਜਾਣਾ]

⇒ **ਹਰਨਾ**

**ਪਰਕਰਮਾ** ਸ਼ਰਧਾ ਭਾਵ ਨਾਲ ਕਿਸੇ ਪੂਜ-ਸਥਾਨ ਦੇ ਆਲੇ-ਦੁਆਲੇ ਘੁੰਮਣ ਦਾ ਭਾਵ (ਟ.ਕ. 'ਪਰਕਰਮਾ ਕਰਨਾ') — *ਸੰਸ.* parikrama, ਇੰਜ [ਅਗੇ. pari + √kram, ਲਾਂਘ ਭਰਨਾ]

⇒ **ਕਰਮ** (ਲਾਂਘ)

**ਪਰਖਣਾ** ਪੜਤਾਲ ਕਰਨਾ; *ਪ੍ਰਾਕ.* **ਪਰਿੱਖੇ-;** *ਸਿੰਧੀ* **ਪਰਖਣੁ;** *ਗੁਜ.* **ਪਰਖਵੂੰ;** *ਮਰਾ.* **ਪਾਰਖਣੇਂ** — *ਸੰਸ.* pariksh-, ਪਰਖਣਾ, ਜਾਂਚ ਕਰਨਾ, ਪੜਤਾਲ ਕਰਨਾ [ਅਗੇ. pari + īksh, ਦੇਖਣਾ]

~ **ਪਰੀਖਿਆ,** ਪਰਖ, ਅਜ਼ਮਾਇਸ਼, ਇਮਤਿਹਾਨ — ਉਕਤ ਦਾ ਇਕ ਭੇਦ

⇒ **ਸਮੀਖਿਆ; ਅੱਖੀ**

**ਪਰਚਮ** ਝੰਡਾ — *ਫਾਰਸੀ* **ਪਰਚਮ,** ਨੇਜ਼ੇ ਤੇ ਲੱਗਾ ਫੁੰਮਣ, ਫਰੇਰਾ, "tassel of a spear" (ਦੇਖੋ ਪਲੈਟਸ); ਝੰਡਾ; ਮੱਥੇ ਦੀਆਂ ਲਿਟਾਂ; ਮੂਲ ਅਰਥ 'ਛੋਟਾ ਖੰਭ' [**ਪਰ,** ਖੰਭ + ਪਿਛੇ. **ਚਮ**]; ਟ.ਕ. **ਪਾਰਚਾ,** ਕੱਪੜਾ

⇒ **ਪਰ** (ਖੰਭ)

**ਨੋਟ.** ਉਕਤ ਸਬੰਧ ਵਿਚ ਟ.ਕ. *ਅੰਗ.* pennon (ਜਹਾਜ਼ ਦਾ ਤਿਕੋਨਾ ਝੰਡਾ, ਝੰਡਾ; ਨੇਜ਼ੇ ਤੇ ਲਟਕਾਇਆ ਫਰੇਰਾ, "a long, narrow, triangular flag borne on a lance as an ensign, as formerly used by knights and lancers"; ਦੇਖੋ ਵੈਬਸਟਰ ਡਿਕਸ਼ਨਰੀ) < *ਲਾਤ.* penna, ਪੰਛੀ ਦਾ ਖੰਭ

**ਪਰਛੰਨਾ** ਢੱਕਿਆ, ਛੁਪਿਆ, ਗੁਪਤ (ਟ.ਕ. "ਇਕੋ ਆਪਿ ਫਿਰੈ ਪਰਛੰਨਾ"; ਮ.3) — *ਸੰਸ.* pracchanna, ਢੱਕਿਆ, ਕੱਜਿਆ, ਲੁਕਿਆ, ਗੁੱਝਾ [ਅਗੇ. pra + channa; ਭੂ.ਕਿਰ. ਵੱਲੋਂ √chad, ਢੱਕਣਾ]

⇒ **ਛੰਨ; ਛਾਉਣਾ**

**ਪਰਜਾ** ਜਨਤਾ, ਰਈਅਤ — *ਸੰਸ.* prajā, ਸ੍ਰਿਸ਼ਟੀ, ਉਤਪੱਤੀ; ਸੰਤਾਨ, ਔਲਾਦ; ਰਿਆਇਆ < prajan, ਪੈਦਾ ਹੋਣ ਜਾਂ ਕਰਨਾ [ਅਗੇ. pra + √jan, ਪੈਦਾ ਕਰਨਾ]

+ *ਫਾਰਸੀ* **ਫਰਜ਼ੰਦ,** ਬੇਟਾ; ਮੂਲ ਅਰਥ 'ਜੋ ਜਨਮਿਆ ਹੈ' [ਅਗੇ. **ਫਰ** + **ਜ਼ੰਦ** < √**ਜ਼ੱਨ,** ਪੈਦਾ ਕਰਨਾ]; ਟ.ਕ. *ਪੰਜਾ.* **ਜੰਤ** (ਜਿਵੇਂ 'ਜੀਵ-ਜੰਤ')

+ *ਅੰਗ.* ਵੱਲੋਂ *ਲਾਤ.* progeny, ਸੰਤਾਨ [ਅਗੇ. pro + √gen, ਪੈਦਾ ਕਰਨਾ]

⇒ **ਜਣਨਾ**

**ਪਰਜਾਲਣਾ** ਜਲਾਉਣਾ, ਭਾਂਬੜ ਬਾਲਣਾ (ਟ.ਕ. "ਭਰਮ ਮੋਹ ਪਰਜਾਲਣਾ"; ਮ.5); *ਗੁਜ.* **ਪਰਜਾਲਵੂੰ** — *ਸੰਸ.* prajvāl, ਜਾਲਣਾ [ਅਗੇ. pra + √jvāl, ਜਾਲਣਾ]

~ **ਪਜਾਲਣਾ** *(ਮੁਲ.),* 'ਜਾਲ ਸੁਟਣਾ', ਦੁਖੀ ਕਰਨਾ (ਟ.ਕ. "ਭਾਹ ਬਿਰਹੋਂ ਦੀ ਪਜਾਲਿਆ"; ਗੁਲਾਮ ਫਰੀਦ); *ਪ੍ਰਾਕ.* **ਪਾਜਾਲ;** *ਸਿੰਧੀ* **ਪਜਾਰਣੁ;** *ਮਰਾ.* **ਪਾਜਲਣੇ,** ਜਾਲਣਾ — ਉਪਰੋਕਤ ਦਾ ਰੂਪਅੰਤਰ

⇒ **ਜਲਣਾ**

**ਪਰਤਣਾ** ਮੁੜਨਾ, ਵਾਪਸ ਆਉਣਾ; ਉਲਟਾਉਣਾ; *ਪ੍ਰਾਕ.* **ਪਰਿਵੱਤ,** ਘੁੰਮਣਾ, ਬਦਲਨਾ; *ਗੁਜ.* **ਪਰਤਵੁੰ,** ਬਦਲਨਾ; *ਮਰਾ.* **ਪਰਤਣੇ,** ਮੋੜਨਾ, ਬਦਲਨਾ, ਉਲਟਣਾ; ਵਾਪਸ ਆਉਣਾ — *ਸੰਸ.* parivart, ਘੁੰਮਣਾ; ਬਦਲਨਾ [ਅਗੇ. pari + √vart, ਘੁੰਮਣਾ]

~ **ਪਲਟਣਾ,** ਵਾਪਸ ਆਉਣਾ, ਮੁੜਨਾ — ਉਪਰੋਕਤ ਦਾ ਰੂਪਅੰਤਰ; *ਹਿੰਦੀ* **ਪਲਟਨਾ**

⇒ **ਪਰਿਵਰਤਨ; ਵਰਤਣਾ**

**ਪਰਧਾਨ** ਮੁਖੀ, ਵੱਡਾ; ਮੂਲ ਅਰਥ 'ਮੂਹਰੇ ਜਾਂ ਅੱਗੇ ਰੱਖਿਆ ਗਿਆ' — *ਸੰਸ.* pradhāna, ਮੁਖਾ, ਮੁਖ ਮੰਤਰੀ; ਮੁੱਖ, ਉੱਤਮ, ਵਧੀਆ [ਅਗੇ. pra + √dhā, ਰੱਖਣਾ, ਧਰਨਾ]; ਟ.ਕ. pradhāna-vāsas, ਵਧੀਆ ਕੱਪੜੇ

⇒ **ਧਾਨ; ਵਿਧਾਨ**

**ਪਰਨਾਉਣਾ** *(ਲਹਿੰ.),* ਸਮਾਨ **ਪਰਨੀਣਾ,** ਵਿਆਹੁਣਾ; ਮੂਲ ਅਰਥ (ਲਾੜੇ ਦਾ ਲਾੜੀ ਨੂੰ) 'ਪਵਿੱਤਰ ਅਗਨੀ ਜਾਂ ਵੇਦੀ ਦੇ ਦੁਆਲੇ ਲੈਜਾਣਾ, ਫੇਰੇ ਦੇਣਾ' — *ਸੰਸ.* parinī, ਆਲੇ-ਦੁਆਲੇ ਲੈਜਾਣਾ, ਫੇਰਾ ਦੇਣਾ [ਅਗੇ. pari + √nī, **ਲੈਜਾਣਾ**, ਅਗਵਾਈ ਕਰਨਾ]

~ **ਪਰਨੀਤਾ,** ਵਿਆਹਤ — *ਸੰਸ.* praṇita, ਆਲੇ-ਦੁਆਲੇ ਫੇਰਿਆ ਗਿਆ; ਵਿਆਹਿਆ [ਅਗੇ. pari + nīta; ਭੂ.ਕਿਰ. ਵੱਲੋਂ √nī, ਜਿਵੇਂ ਉੱਪਰ]

~ **ਪਰਨਿਆ** *(ਮੁਲ.),* ਵਿਆਹੁਤਾ ਪੁਰਸ਼ — ਉਕਤ ਦਾ ਵਿਕਸਤ ਰੂਪ

⇒ **ਨੀਤਾ; ਨੇਤਾ**

**ਪਰਪੱਕ** ਪੂਰੀ ਤਰ੍ਹਾਂ ਪੱਕਿਆ ਹੋਇਆ, ਗੁੜ੍ਹਿਆ, ਮਾਹਿਰ — *ਸੰਸ.* paripakva, ਚੰਗੀ ਤਰ੍ਹਾਂ ਪੱਕਿਆ ਹੋਇਆ; ਗੁੜ੍ਹਿਆ ਹੋਇਆ, ਤਜਰਬੇਕਾਰ [ਅਗੇ. pari + pakva < √pac, ਪੱਕਣਾ]

⇒ **ਪੱਕਣਾ**

**ਪਰਬ** ਗ੍ਰੰਥ ਦਾ ਭਾਗ; ਧਾਰਮਕ ਉਤਸਵ; ਮੂਲ ਅਰਥ 'ਕਾਨੇ ਦੀ ਪੋਰੀ; ਪੋਰੀਆਂ ਦਾ ਜੁੜਣ-ਸਥਾਨ, ਗੰਢ' — *ਸੰਸ.* parva, ਗੰਢ, ਜੋੜ; ਸਰੀਰ ਦਾ ਅੰਗ; ਭਾਗ, ਖੰਡ, ਹਿੱਸਾ; ਅਵਧੀ, ਨਿਸ਼ਚਤ ਸਮਾਂ; ਪੁੰਨਿਆ ਅਤੇ ਮੱਸਿਆ; ਚੰਦ ਦੇ ਬਦਲਦੇ ਸਮੇਂ ਤੇ ਕੀਤਾ ਜਾਣ ਵਾਲਾ ਯੱਗ; ਸੂਰਜ ਜਾਂ ਚੰਦਰ-ਗ੍ਰਹਿਣ; ਉਤਸਵ, ਤਿਉਹਾਰ, ਅਵਸਰ

~ **ਪੁਰਬ,** ਤਿਉਹਾਰ (ਟ.ਕ. 'ਗੁਰਪੁਰਬ') — ਉਪਰੋਕਤ ਦਾ ਵਿਕਸਤ ਰੂਪ

⇒ **ਪੋਰੀ**

**ਪਰਬਤ** ਪਹਾੜ — *ਸੰਸ.* parvata, ਪਹਾੜ

~ **ਪਾਰਵਤੀ,** ਸ਼ਿਵ ਜੀ ਦੀ ਪਤਨੀ; ਮੂਲ ਅਰਥ 'ਪਹਾੜਣ (ਇਸ ਦ੍ਰਿਸ਼ਟੀ ਤੋਂ ਕਿ ਇਸ ਨੂੰ ਹਿਮਾਲੀਆ ਪਰਬਤ ਦੀ ਪੁੱਤਰੀ ਸਮਝਿਆ ਜਾਂਦਾ ਹੈ) — *ਸੰਸ.* pārvati, ਪਰਵਤ ਨਾਲ ਸਬੰਧ ਰੱਖਣ ਵਾਲੀ, ਪਾਰਵਤੀ

~ **ਪੱਬੀ** *(ਲਹਿੰ.),* ਪਹਾੜੀ; ਪਠਾਰ; *ਪਾਲੀ* **ਪੱਬਤ;** *ਪ੍ਰਾਕ.* **ਪੱਵਜ;** *ਉੜੀ.* **ਪਾਬੁਲੀ,** ਪਹਾੜੀ — ਉਪਰੋਕਤ ਦਾ ਵਿਕਸਤ ਰੂਪ

**ਪਰਭਾਤ** ਲੋਅ ਲੱਗਣ ਦਾ ਸਮਾਂ, ਸਵੇਰਾ (ਟ.ਕ. "ਰੈਣਿ ਗਈ ਫਿਰਿ ਹੋਇ ਪਰਭਾਤਿ"; ਮ.5) — *ਸੰਸ.* prabhāta, ਤੜਕਾ [ਅਗੇ. pra + bhāta; ਭੂ.ਕਿਰ. ਵੱਲੋਂ √bhā, ਰੋਸ਼ਨ ਹੋਣਾ, ਚਮਕਣਾ]

\+ *ਯੂਨਾ.* prophatos (prophat-), ਪ੍ਰਕਾਸ਼ਮਾਨ, ਪ੍ਰਗਟ; ਪ੍ਰਸਿੱਧ [ਅਗੇ. pro + phatos; ਭੂ.ਕਿਰ. ਵੱਲੋਂ √phain, ਪ੍ਰਗਟ ਕਰਨਾ]

⇒ **ਪਹੁ; ਭਾਅ; ਭਾਨ**

**ਪਰਮ** 'ਸਭ ਤੋਂ ਵੱਧ ਕੇ, ਪਹਿਲਾ, ਮੁੱਖ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ.

'ਪਰਮ ਗੁਰੂ', ਜਿਵੇਂ "ਗਾਵਉ ਗੁਨ ਪਰਮਗੁਰੂ ਸੁਖਸਾਗਰ"; ਮ.1) — *ਸੰਸ.* parama, ਸਰਵੋਤਮ, ਮੁਖ; ਸਭ ਤੋਂ ਪਹਿਲਾ ਜਾਂ ਮੂਹਰਲਾ; ਸਭ ਤੋਂ ਵੱਧ, ਸਿਖਰ ਬਿੰਦੂ [para, ਦੂਰ, ਪਰੇ, ਮੁੱਖ, ਪ੍ਰਧਾਨ + ਤੀਜੀ ਡਿਗਰੀ ਦਾ ਸੂਚਕ ਪਿਛੇਤਰ ma]

+ *ਅੰਗ.* ਵੱਲੋਂ *ਲਾਤ.* prime, ਵੱਡਾ, ਪਰਮੁੱਖ, ਟ.ਕ. prime-minister; [*ਲਾਤ.* ਅਗੇ. pre, ਪਹਿਲਾ + ਤੀਜੀ ਡਿਗਰੀ ਦਾ ਸੂਚਕ ਪਿਛੇਤਰ m-]

⇒ **ਪਰਮਾਤਮਾ; ਪਰਮੇਸ਼ਰ; ਪਰਮਾਣੂ**

**ਪਰੰਮਪਰਾ** ਰਵਾਇਤ, ਰਹੁ-ਰੀਤ — *ਸੰਸ.* para-m-parā, ਲਗਾਤਾਰਤਾ, ਪਹਿਲਾਂ ਤੋਂ ਲੈ ਕੇ ਅਗਾਂਹ ਤਕ; ਸਿਲਸਿਲਾ; ਸੰਤਾਨ [para, ਦੂਰ + ਪਿਛੇ. m + parā; ਸਮਾਨ para]; ਮੂਲ ਅਰਥ 'ਦੂਰ-ਦੂਰ ਤਕ, ਦੂਰੋਂ ਨੇੜੇ ਤਕ, ਪਹਿਲਾਂ ਤੋਂ ਹੁਣ ਤਕ (ਆ ਰਹੀ ਰਹੁ-ਰੀਤ)

⇒ **ਪਰਸਪਰ**

**ਪਰਮਾਣੂ : ਅਣੂ**

**ਪਰਮਾਰਥ** ਉੱਚਾ ਪਰਯੋਜਨ; ਧਰਮ; ਆਤਮ-ਗਿਆਨ — *ਸੰਸ.* paramārtha, ਸਰਬੋਤਮ ਸੱਚ, ਅਧਿਆਤਮਕ ਗਿਆਨ; ਸਚਾਈ, ਯਥਾਰਥ [parama, ਸਰਬੋਤਮ + artha, ਭਾਵ, ਉਦੇਸ਼ ਆਦਿ]

**ਪਰਮਿਤਿ** ਜੋ ਮਿਣਤੀ ਜਾਂ ਸੀਮਾ ਤੋਂ ਪਰੇ ਹੈ; ਕਰਤਾਰ ਦੀ ਇਕ ਉਪਾਧੀ (ਟ.ਕ. "ਪਰਮਿਤਿ ਰੂਪ ਅਗੰਮ ਅਗੋਚਰ"; ਮ.3); ਹੋਰ ਅਰਥ 'ਜੋ ਪ੍ਰਮਾਣ ਤੋਂ ਪਰੇ ਹੈ, ਬੇਨਜ਼ੀਰ' — *ਸੰਸ.* *paramita, ਮਿਣਤੀ ਤੋਂ ਬਾਹਰ [ਅਗੇ. para + mita; ਭੂ.ਕਿਰ. ਵੱਲੋਂ mā, ਮਿਣਤੀ

⇒ **ਅਮਿਤ; ਮਿਣਨਾ**

**ਪਰਮੇਸ਼ਰ** ਕਰਤਾਰ — *ਸੰਸ.* parameśvara, ਪਾਰਬ੍ਰਹਮ [param, ਪਰਮ + iśvara, ਮਾਲਕ]

⇒ **ਪਰਮ; ਈਸ਼ਵਰ**

**ਪਰਲੋ** ਜੁੱਗ ਦੇ ਅੰਤ ਤੇ ਦੁਨੀਆ ਦਾ ਸਰਬਨਾਸ਼, ਕਿਆਮਤ; ਮੂਲ ਅਰਥ 'ਰੁੜ੍ਹ ਜਾਣਾ, ਖੁਰ ਜਾਣਾ, ਘੁਲ ਜਾਣਾ' — *ਸੰਸ.* pralaya, ਸੰਸਾਰ ਦੀ ਸਮਾਪਤੀ, ਸਰਬਨਾਸ਼ [ਅਗੇ. pra + laya, ਲੀਨ ਹੋਣਾ, ਵਿਨਾਸ਼ < √li, ਨਾਲ ਲੱਗਣਾ, ਜੁੜਣਾ; ਢਲਣਾ, ਖੁਰਨਾ ਆਦਿ]

⇒ **ਲੀਨ**

**ਨੋਟ.** ਅਰਥਾਂ ਦੀ ਦ੍ਰਿਸ਼ਟੀ ਤੋਂ **ਪਰਲੋ** ਦਾ ਸ਼ਬਦ *ਅੰਗ.* dissolution (ਘੁਲਣ, ਖੁਰਨ, ਦ੍ਰਵਣ; ਅੰਤ, ਖਾਤਮਾ, ਵਿਨਾਸ਼; ਪਰਲੋ) ਨਾਲ ਕਾਫੀ ਮੇਲ ਖਾਂਦਾ ਹੈ

**ਪਰਵਰ : ਪਰਿਵਾਰ**

**ਪਰਵਰਸ਼** ਪਾਲਣ-ਪੋਸ਼ਣ — *ਫਾਰਸੀ* **ਪਰਵਰਿਸ਼,** ਇੰਜ [**ਪਰਵਰਦਨ,** ਪਾਲਣ-ਪੋਸ਼ਣ ਕਰਨਾ]

~ **ਪਰਵਰਦਗਾਰ,** ਪਰਮਾਤਮਾ — *ਫਾਰਸੀ* **ਪਰਵਰਦਗਾਰ,** ਪਾਲਣ-ਪੋਸਣ ਕਰਨ ਵਾਲਾ [**ਪਰਵਰਦਾ;** ਭੂ.ਕਿਰ. ਵੱਲੋਂ √**ਪਰਵਰ**]

⇒ **ਪਰਿਵਾਰ**

**ਪਰਵਾਨ** ਸਵੀਕਾਰ, ਮਨਜ਼ੂਰ, ਮੰਨਿਆ ਹੋਇਆ; ਬਰਾਬਰ ਤੋਲ ਦਾ (ਟ.ਕ. 'ਹਾਣ-ਪਰਵਾਣ') — **ਪ੍ਰਮਾਣ** ਦਾ ਵਿਕਸਤ ਰੂਪ; ਦੇਖੋ **ਪ੍ਰਮਾਣ**

+ *ਫਾਰਸੀ* **ਪਰਵਾਨਾ,** ਆਗਿਆ-ਪੱਤਰ, ਹੁਕਮਨਾਮਾ — *ਫਾਰਸੀ* **ਪਰਵਾਨਾ** ਸ਼ਾਹੀ ਹੁਕਮ; ਆਗਿਆ-ਪੱਤਰ — **ਫਰਮਾਨ;** ਦੇਖੋ **ਫਰਮਾਨ**

**ਪਰਵਾਰਿਆ** (ਪਰਵਰਿਆ) ਘੇਰਿਆ, ਵਗਲਿਆ (ਟ.ਕ. "ਓਸੁ ਅੰਤਰਿ ਨਾਮੁ ਨਿਧਾਨ ਹੈ, ਨਾਮੋ ਪਰਵਰਿਆ"; ਮ.4) — *ਸੰਸ.* parivārita, ਕੱਜਿਆ, ਢਕਿਆ; ਬਚਾਇਆ [ਅਗੇ. pari + vārita; ਭੂ.ਕਿਰ. ਵੱਲੋਂ √var, ਘੇਰਨਾ; ਕੱਜਣਾ; ਬਚਾਉਣਾ]

+ *ਫ਼ਾਰਸੀ* **ਪਰਵਰਦਾ,** ਪਾਲਿਆ [ਭੂ.ਕਿਰ. ਵੱਲੋਂ √**ਪਰਵਰ-**]; ਦੇਖੋ **ਪਰਵਰ**

⇒ **ਵਾਰਨਾ**

**ਪਰਾ** ਲੋਹੇ ਦੀ ਨਿੱਬ ਵਾਲੀ ਕਮਲ; ਮੂਲ ਅਰਥ 'ਖੰਭ ਦੀ ਡੰਡੀ' (ਜਿਸ ਨੂੰ ਤ੍ਰਾਸ਼ ਕੇ ਕਲਮ ਵਜੋਂ ਵਰਤਿਆ ਜਾਂਦਾ ਸੀ) — *ਫ਼ਾਰਸੀ* **ਪਰ,** ਖੰਭ; ਕਲਮ

+ *ਰੂਸੀ* pero, ਖੰਭ; ਹੋਰ ਅਰਥ 'ਕਲਮ, ਕਾਨੀ'

⇒ **ਪਰ**

**ਨੋਟ.** ਟ.ਕ. *ਅੰਗ.* pen (ਕਲਮ) < *ਲਾਤ.* penna (ਪੰਛੀ ਦਾ ਖੰਭ; ਖੰਭ ਦੀ ਡੰਡੀ)

**ਪਰਾਹੁਣਾ** (ਪ੍ਰਾਹੁਣਾ), ਮਹਿਮਾਨ — *ਸੰਸ.* prāhuṇa, ਇੰਜ < prāghuṇa, ਪਰਾਹੁਣਾ

~ **ਪਾਹੁਣਾ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਪਾਹੁਨੜੇ ਮੇਰੇ ਸੰਤ ਪਿਆਰੇ"; ਮ.5); *ਪਾਲੀ* **ਪਾਹੁਨ;** *ਪ੍ਰਾਕ.* **ਪਹਣ;** *ਹਿੰਦੀ* **ਪਾਹੁਨ;** *ਮਰਾ.* **ਪਾਹੁਣਾ** — ਉਪਰੋਕਤ ਦਾ ਵਿਕਸਤ ਰੂਪ

~ **ਪਾਹੂ,** ਉਕਤ ਦਾ ਸੰਖਿਪਤ ਰੂਪ (ਟ.ਕ. "ਪਾਹੂ ਘਰਿ ਆਏ ਮੁਕਲਾਊ ਆਏ"; ਕਬੀਰ)

**ਪਰਾਪਰਟੀ** ਜਾਇਦਾਦ, ਸੰਪੱਤੀ — *ਅੰਗ.* property, ਮਲਕੀਅਤ, ਜਾਇਦਾਦ; ਪ੍ਰਕਿਰਤੀ, ਫ਼ਿਤਰਤ, ਗੁਣ, ਖਾਸੀਅਤ < *ਲਾਤ.* proprius, ਸਵੈ, ਆਪਣਾ; ਸਬੰਧਤ *ਅੰਗ.* proper, ਆਪਣਾ, ਨਿੱਜੀ; ਅਨੁਕੂਲ, ਯੋਗ, ਠੀਕ

**ਨੋਟ.** ਸਮਾਨੰਤਰ ਅਰਥ-ਵਿਕਾਸ ਲਈ ਟ.ਕ. *ਸੰਸ.* svā, ਆਪਣਾ, ਸਵੈ; ਜਾਇਦਾਦ, ਸੰਪੱਤੀ; ਦੇਖੋ **ਸੁਆਮੀ**

**ਪਰਾਲ** (ਪਰਾਲੀ), ਧਾਨਾਂ ਦਾ ਫੂਸ; *ਪ੍ਰਾਕ.* **ਪਲਾਲ; ਪਰਾਲ;** *ਸਿੰਧੀ* **ਪਰਾਰੁ;** *ਬੰਗਾ.* **ਪਲਾਲ,** ਤੂੜੀ — *ਸੰਸ.* palāla, ਬਾਜਰੇ ਦਾ ਤੀਲਾ; ਪਰਾਲੀ; ਸਮਾਨ palāli; ਹੋਰ ਦੇਖੋ pal, straw; *ਭਾਰੋਪੀ* pel, ਪਰਾਲੀ

+ *ਅੰਗ.* ਵੱਲੋਂ *ਲਾਤ.* palea; ਮੂਲ ਅਰਥ ਫੂਸ, "chaff" (ਦੇਖੋ ਵੈਬਸਟਰ ਡਿਕਸ਼ਨਰੀ)

**ਪਰਿ** 'ਆਲੇ-ਦੁਆਲੇ ਅਤੇ ਅਧਿਕਤਾ' ਦਾ ਸੂਚਕ ਅਗੇਤਰ (ਦੇਖੋ 'ਪਰਿਵਾਰ'; 'ਪਰਿਵਰਤਨ') — *ਸੰਸ.* pari, ਇੰਜ

+ *ਫ਼ਾਰਸੀ* **ਪੈਰਿ** (ਦੇਖੋ 'ਪੈਮਾਨਾ'; 'ਫਿਰਦੌਸ')

+ *ਰੂਸੀ* pere, ਆਲੇ-ਦੁਆਲੇ ਦਾ ਅਰਥ-ਸੂਚਕ ਪਿਛੇਤਰ (ਟ.ਕ. perevorot, ਤਬਦੀਲੀ, ਯੁੱਗ-ਗਰਦੀ; ਸਜਾਤੀ *ਸੰਸ.* parivartana)

+ *ਅੰਗ.* ਵੱਲੋਂ *ਲਾਤ.* per, ਚੰਗੀ ਤਰ੍ਹਾਂ (ਟ.ਕ. pervert)

+ *ਅੰਗ.* ਵੱਲੋਂ *ਯੂਨਾ.* peri, ਆਲੇ-ਦੁਆਲੇ (ਟ.ਕ. *ਅੰਗ.* perimeter)

**ਪਰਿਵਰਤਨ,** ਬੁਨਿਆਦੀ ਤਬਦੀਲੀ, ਬਦਲੀ, ਰੂਪਅੰਤਰਨ — *ਸੰਸ.* parivartana, ਗੇੜਾ, ਚੱਕਰ, ਘੁਮੇਟਾ; ਪਲਟਾ, ਮੋੜਾ; ਬਦਲੀ, ਵਟਾਂਦਰਾ; ਅੰਤ [ਅਗੇ. pari + √vṛt, ਘੁੰਮਣਾ, ਮੁੜਨਾ ਆਦਿ]

+ *ਅੰਗ.* ਵੱਲੋਂ *ਲਾਤ.* pervert, ਵਿਗੜਿਆ, ਉਲਟੀ ਮੱਤ ਵਾਲਾ [ਅਗੇ. per + √vert, ਮੁੜਨਾ, ਘੁੰਮਣਾ]

+ *ਰੂਸੀ* perevorot, ਵੱਡੀ ਤਬਦੀਲੀ, ਉਲਟ-ਪੁਲਟ, ਜੁੱਗ ਗਰਦੀ, ਇਨਕਲਾਬ [ਅਗੇ. pere + √vert, ਘੁਮਾਉਣਾ, ਗੇੜਾ ਦੇਣਾ]

⇒ **ਵੱਟਣਾ; ਵਰਤਣਾ**

**ਪਰਿਵਰਤਿਤ** ਬਦਲਿਆ — *ਸੰਸ.* parivartita, ਘੁੰਮਿਆ; ਬਦਲਿਆ [ਅਗੇ pari + vartita; ਭੂ.ਕਿਰ. ਵੱਲੋਂ vart, ਘੁੰਮਣਾ, ਗੇੜਾ ਦੇਣਾ; ਸਮਾਨ √vṛt]

+ *ਅੰਗ.* perverted, ਵਿਕ੍ਰਿਤ, ਵਿਗੜਿਆ; ਪੁੱਠੇ ਰਾਹ ਪਿਆ, ਭ੍ਰਿਸ਼ਟ [*ਲਾਤ.* ਅਗੇ. per + verted; ਭੂਤ-

ਕਾਲ ਅਤੇ ਭੂ.ਕਿਰ. ਵੱਲੋਂ √vert, ਘੁੰਮਣਾ]

⇒ **ਵਰਤਣਾ**

**ਪਰਿਵਾਰ** (ਪਰਵਾਰ), ਟੱਬਰ, ਬਾਲ-ਬੱਚੇ; ਖਾਨਦਾਨ; ਚੰਦ ਦੇ ਆਲੇ-ਦੁਆਲੇ ਪਿਆ ਆਭਾ-ਚੱਕਰ ('ਪਰਵਾਰ'); *ਪ੍ਰਾਕ.* **ਪਰਿਵਾਰ;** *ਗੁਜ.* **ਪਰਵਾਰ;** *ਆਸਾ* **ਪਰਿਯਾਲ** — *ਸੰਸ.* parivāra, ਟੱਬਰ, ਕੁਟੰਬ; ਆਵਰਨ, ਕੱਜਣ; ਨਿਰਭਰ ਜਾਂ ਅਧੀਨ ਲੋਕ, ਸੇਵਕ, ਸ਼ਾਗਿਰਦ; ਚੁਗਿਰਦਾ; ਪਿੰਡ ਦੇ ਦੁਆਲੇ ਲੱਗੀ ਵਾੜ [ਅਗੇ. pari + √vār, ਢੱਕਣਾ, ਕੱਜਣਾ; ਬਚਾਉਣਾ]

+ *ਫਾਰਸੀ* **ਪਰਵਰ,** 'ਪਾਲਣ ਵਾਲਾ, ਦੇਖ-ਭਾਲ ਕਰਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਗ਼ਰੀਬ-ਪਰਵਰ')

⇒ **ਵਾਰਨਾ**

**ਪਰੀਸਣਾ** ਭੋਜਨ ਵਰਤਾਉਣਾ (ਟ.ਕ. 'ਸੰਗਤਿ ਕੁਲ ਤਾਰੇ ਸਾਚੁ ਪਰੀਸਹਿ"; ਮ:1) — **ਪਰੋਸਣਾ** ਦਾ ਰੂਪਅੰਤਰ; ਦੇਖੋ **ਪਰੋਸਣਾ**

~ **ਪਰੀਹਾ** *(ਪੋਠੋ),* ਵਿਆਹ ਸ਼ਾਦੀ ਤੇ ਬਰਾਦਰੀ ਨੂੰ ਭੇਜਿਆ ਭੋਜਨ (ਦੋ ਰੋਟੀਆਂ ਤੇ ਰੱਖਿਆ ਕੜਾਹ ਇਕ 'ਪਰੀਹਾ' ਕਹਿਲਾਉਂਦਾ ਹੈ) — ਉਪਰੋਕਤ ਦਾ ਵਿਕਸਤ ਰੂਪ

**ਪਰੀਸ਼ਦ** ਸਭਾ, ਸੰਮਤੀ; ਮੂਲ ਅਰਥ 'ਆਲੇ-ਦੁਆਲੇ', ਅਰਥਾਤ 'ਘੇਰੇ ਵਿਚ ਬੈਠਣ ਜਾਂ ਜੁੜਣ ਦਾ ਭਾਵ' — *ਸੰਸ.* pariśhad, ਸਭਾ, ਮਜਲਸ ਮੰਡਲੀ, ਧਾਰਮਿਕ ਸਭਾ; ਸਭਾ ਦਾ ਸਦਸ [ਅਗੇ. pari + shad < √sad, ਬੈਠਣਾ]

+ *ਰੂਸੀ* presest, ਬੈਠਕ, ਸੰਮਤੀ [ਅਗੇ. pre + sest ਵੱਲੋਂ √sid, ਬੈਠਣਾ]

+ *ਅੰਗ.* ਵਲੋਂ *ਲਾਤ.* presidium, (ਸਾਮਵਾਦੀ ਦੇਸ਼ਾਂ ਦੀ) ਸਥਾਈ ਸੰਮਤੀ; ਪਰਧਾਨਗੀ-ਮੰਡਲ [ਅਗੇ. pre + √sid, ਬੈਠਣਾ]

⇒ **ਸੰਸਦ; ਸਦਨ**

**ਪਰੀਖਿਆ : ਪਰਖਣਾ**

**ਪਰੀਚੈ** ਵਾਕਫ਼ੀ, ਜਾਣਕਾਰੀ (ਟ.ਕ. "ਗੁਰਮਤਿ ਹਰਿਨਾਮ ਪਰੀਚੈ"; ਮ:4) — *ਸੰਸ.* paricaya, ਜਾਣਕਾਰੀ, ਵਾਕਫ਼ੀਅਤ; ਨੇੜ, ਨਿਕਟਤਾ, ਗੂੜ੍ਹੀ ਦੋਸਤੀ [parici, ਜਾਣੂ ਹੋਣਾ, ਨੇੜੇ ਹੋਣਾ; ਅਗੇ. pra + √ci, ਨਿਸ਼ਚਾ ਕਰਨਾ, ਤਲਾਸ਼ ਕਰਨਾ, ਤਸੱਲੀ ਕਰਨਾ]

~ **ਪਰਚਾਉਣਾ,** ਜੀ ਲਾਉਣਾ; ਮੂਲ ਅਰਥ 'ਨਿਕਟਤਾ ਪ੍ਰਾਪਤ ਕਰਾਉਣਾ' — ਉਕਤ ਦਾ ਇਕ ਭੇਦ

**ਪਰੀਠਾ** ਵਿਆਹ ਸ਼ਾਦੀ ਤੇ ਰਿਸ਼ਤੇਦਾਰ ਆਦਿ ਨੂੰ ਭੇਜਿਆ ਭੋਜਨ; *ਪ੍ਰਾਕ.* **ਪਰਿਵਿੱਠ** (ਭੋਜਨ) ਪੇਸ਼ ਕੀਤਾ ਗਿਆ, ਪਰੋਸਿਆ — *ਸੰਸ.* pariveshiṭa, (ਭੋਜਨ) ਪੇਸ਼ ਕੀਤਾ ਗਿਆ [ਅਗੇ. pari + vishṭa; ਭੂ.ਕਿਰ. ਵੱਲੋਂ √vis, ਪ੍ਰਵੇਸ਼ ਕਰਨਾ]

⇒ **ਪਰੋਸਣਾ**

**ਪਰੇ** — *ਸੰਸ.* para (ਸਥਾਨ ਅਤੇ ਕਾਲ ਸਬੰਧੀ) ਪਰੇ, ਦੂਰ; ਇਸ ਲਈ ਅਗਲਾ; ਪਹਿਲਾ; ਹੋਰ ਅਰਥ 'ਅਜਨਬੀ, ਪਰਾਇਆ; ਮੁੱਖ, ਪ੍ਰਧਾਨ; *ਭਾਰੋਪੀ* per

+ *ਫਾਰਸੀ* **ਪਾਰ,** ਪਿਛਲਾ; ਪਿਛਲਾ ਸਾਲ; ਸਬੰਧਤ **ਫਰਾ,** ਪਹਿਲਾਂ, ਅੱਗੇ; ਦੂਰ; ਉੱਤੇ

+ *ਅੰਗ.* for, ਪਰੇ, ਦੂਰ

~ **ਪਰਾਰ,** ਪਿਛਲੇ ਤੋਂ ਪਿਛਲਾ ਸਾਲ (ਟ.ਕ. **ਪਰੂੰ,** ਪਿਛਲੇ ਸਾਲ); *ਪ੍ਰਾਕ.* **ਪਰਾਰਿ;** *ਗੁਜ.* **ਪਰਾਰ** — *ਸੰਸ.* parāri, ਪਿਛਲੇ ਸਾਲ [para, ਜਿਵੇਂ ਉੱਪਰ]

⇒ **ਪ੍ਰਾ; ਪਰ; ਪਰਿ; ਪਾਰ; ਪਰਮ; ਪਾਰਾਵਾਰ; ਪਰੰਮਪਰਾ; ਪ੍ਰਾਤਹ**

**ਪਰੇਰੇ** ਦੂਰ ਦੁਰਾਡੇ (ਟ.ਕ. "ਮੁਖ ਦੇਖਤ ਅਘ ਜਾਹਿ ਪਰੇਰੇ" ਮ.4) — *ਸੰਸ.* paratara, ਵਧੇਰੇ ਦੂਰ [para, ਪਰੇ, ਦੂਰ + tara, ਦੂਜੀ ਡਿਗਰੀ ਦਾ ਸੂਚਕ ਪਿਛੇਤਰ]

~**ਪਰੇਡਾ,** ਉਕਤ ਦਾ ਵਿਕਸਤ ਰੂਪ

**ਨੋਟ. ਪਰੇਰੇ** ਤੋਂ **ਪਰੇਡਾ** ਦੀ ਧੁਨੀਗਤ ਬਣਤਰ ਲਈ ਟ.ਕ. *ਸੰਸ.* duratara; *ਪੰਜਾ.* **ਦੁਰੇਡਾ**

**ਪਰੋਸਣਾ** ਭੋਜਨ ਥਾਲੀ ਵਿਚ ਪਾ ਕੇ ਪੇਸ਼ ਕਰਨਾ; *ਉੜੀ.* **ਪਰਸਾ,** ਪਰੋਸਣ ਦਾ ਭਾਵ, ਪਰੋਸਾ; *ਹਿੰਦੀ* **ਪਰੋਸਾ,** ਬਰਾਦਰੀ ਨੂੰ ਭੇਜਿਆ ਹੋਇਆ ਭੋਜਨ — *ਸੰਸ.* parivesha, ਭੋਜਨ ਪਰੋਸਣ ਦਾ ਭਾਵ, 'dressing or offering of food', ਘੇਰਾ, ਮੰਡਲ; ਪ੍ਰਭਾ-ਮੰਡਲ; ਵਸਤਰ ਧਾਰਨ ਕਰਨ; parivish, ਥਾਲੀ ਵਿਚ ਖਾਣਾ ਲਾ ਕੇ ਖਾਣ ਲਈ ਪੇਸ਼ ਕਰਨਾ, "to offer food, serve, wait on"; ਦੇਖੋ ਮੋਨ.ਵਿਲ. [ਅਗੇ. pari + √vish, ਪ੍ਰਵੇਸ਼ ਕਰਨਾ]; ਦੇਖੋ ਟਰਨਰ

**ਪਰੋਹਤ** ਧਾਰਮਕ ਰੀਤ ਨਿਭਾਉਣ ਵਾਲਾ ਪੁਜਾਰੀ; ਮੂਲ ਅਰਥ 'ਅੱਗੇ ਰੱਖਿਆ ਗਿਆ' — *ਸੰਸ.* parohita, 'ਪ੍ਰਮੁੱਖ ਰੱਖਿਆ ਗਿਆ', ਧਾਰਮਕ ਰੀਤ ਨਿਭਾਉਣ ਵਾਲਾ [ਅਗੇ. puro, ਅੱਗੇ, ਮੂਹਰੇ + hita; ਭੂ.ਕਿਰ. ਵੱਲੋਂ √dhā, ਰੱਖਣਾ, ਧਰਨਾ]

⇒ **ਹਿਤ; ਧਾਨ**

**ਪਰੋਖ** ਅੱਖਾਂ ਤੋਂ ਪਰੇ, ਗੁਪਤ; *ਪਾਲੀ, ਪ੍ਰਾਕ.* **ਪਰੋਖ** — *ਸੰਸ.* paroksha, ਇੰਜ [ਅਗੇ. paras + aksha, ਅੱਖੀ]

⇒ **ਪਰੀਖਿਆ; ਅੱਖੀ**

**ਪਰੋਣਾ** ਮਣਕੇ, ਫੁੱਲਾਂ ਆਦਿ ਵਿਚ ਸੂਈ ਦੁਆਰਾ ਧਾਗਾ ਪਾਉਣਾ (ਟ.ਕ. 'ਮੋਤੀ ਜਾਂ ਹਾਰ ਪਰੋਣਾ'), ਵਿਨ੍ਹਣਾ, ਖਭੋਣਾ; ਮੂਲ ਅਰਥ 'ਵਲ੍ਹੇਟਣਾ, ਗੁੰਦਣਾ'; *ਗੁਜ.* **ਪਰਵੋਂ,** ਪਰੋਣਾ, ਗੁੰਦਣਾ — *ਸੰਸ.* prāvay, ਪਰੋਣਾ [ਅਗੇ. pra + √ve, ਵਲ੍ਹੇਟਣਾ, ਗੁੰਦਣਾ]

+ *ਕ੍ਰੋਸ਼* privij, ਆਪਸ ਵਿਚ ਵਲ੍ਹੇਟਣਾ, ਗੁੰਦਣਾ, ਬੁਣਨਾ [ਅਗੇ. pri + √vij, ਗੁੰਦਣਾ]

~**ਪਰੋਇਆ,** ਉਪਰੋਕਤ ਦਾ ਭੂਤ-ਕਾਲ ਅਤੇ ਭੂ.ਕਿਰ. — *ਸੰਸ.* prota; ਭੂ.ਕਿਰ. ਵੱਲੋਂ prave, ਜਿਵੇਂ ਉੱਪਰ

~ **ਪਰੋਵਣਾ,** ਉਕਤ **ਪਰੋਣਾ** ਦਾ ਲਹਿੰਦੀ ਰੂਪ

**ਪਰੋਲ** ਚੱਕੀ ਦਾ ਪੁੜ ਪੂੰਝਣ ਵਾਲਾ ਕੱਪੜਾ; ਪੋਚਾ ਦੇਣ ਵਾਲਾ ਕੱਪੜਾ — **ਪਟੋਲਾ;** ਦੇਖੋ **ਪਟੋਲਾ**

**ਪਲ** ਸੈਕੰਡ ਦਾ ਸਮਾਂ, ਖਿਣ; *ਪ੍ਰਾਕ.* **ਪਲ** ਤੋਲ ਦੀ ਇਕ ਇਕਾਈ; *ਉੜੀ.* **ਪਲ,** ਤੋਲਾ-ਭਰ; ਖਿਣ; *ਮਰਾ.* **ਪਲ** — *ਸੰਸ.* pala, ਤੋਲ ਦੀ ਇਕ ਇਕਾਈ, ਤਰਲ ਦੇ ਤੋਲ ਦੀ ਇਕਾਈ; ਖਿਣ

~ **ਪਲੀ,** ਤੇਲ ਦਾ ਇਕ ਮਾਪ; ਲੰਮੀ ਡੰਡੀ ਵਾਲੀ ਕਟੋਰੀ, ਜਿਸ ਨਾਲ ਭਾਂਡੇ ਵਿਚੋਂ ਤੇਲ ਕੱਢਿਆ ਜਾਂਦਾ ਹੈ — *ਸੰਸ.* pala, ਜਿਵੇਂ ਉੱਪਰ (ਦੇਖੋ ਟਰਨਰ)

**ਪਲੰਘ** ਇਕ ਤਰ੍ਹਾਂ ਦਾ ਵੱਡਾ ਮੰਜਾ; *ਪ੍ਰਾਕ.* **ਪਲੰਕ;** *ਸਿੰਧੀ* **ਪਲੰਗੁ;** *ਉੜੀ.* **ਪਾਲੰਕ** — *ਸੰਸ.* palyaṅka, ਮੰਜਾ; ਡੋਲੀ, ਪਾਲਕੀ [ਅਗੇ. paly < pari + aṅka, ਟੇਢਾ ਹੋਣਾ, ਲੇਟਣਾ]

~ **ਪਾਲਕੀ,** ਇਕ ਤਰ੍ਹਾਂ ਦੀ ਡੋਲੀ; ਇਕ ਤਰ੍ਹਾਂ ਦੀ ਗੁੰਬਦ-ਨੁਮਾ ਮੰਜੀ, ਜਿਸ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ, *ਹਿੰਦੀ* **ਪਾਲਕ, ਪਾਲਕੀ;** *ਗੁਜ.* **ਪਾਲਖੀ** — ਦੇਖੋ ਉੱਪਰ

**ਪਲ ਪੰਕਜ** ਮਾਸ ਅਤੇ ਗਾਰੇ, ਅਰਥਾਤ ਰਿਕਤ ਬੂੰਦ ਤੋਂ ਪੈਦਾ ਹੋਇਆ, ਮਨੁੱਖੀ ਸਰੀਰ (ਟ.ਕ. "ਪਲਪੰਕਜ ਮਹਿ ਕੋਟਿ ਉਬਾਰੇ"; ਮ:1) — *ਸੰਸ.* pala, ਮਾਸ + paṅkaja, ਚਿੱਕੜ ਤੋਂ ਉਤਪੰਨ

**ਨੋਟ.** ਦੂਜੇ ਅੰਸ਼ ਲਈ ਦੇਖੋ **ਪੰਕਜ,** 'ਚਿੱਕੜ ਤੋਂ ਉਤਪੰਨ, ਕਮਲ'

**ਪਲਮਣਾ** *(ਲਹਿੰ.)*, ਲਟਕਣਾ; *ਪ੍ਰਾਕ.* **ਪਲੰਬ** — *ਸੰਸ.* pralamb, ਲਮਕਣਾ [ਅਗੇ. pra + lamb, ਲੇਟਵਾਂ ਹੋਣਾ]; ਟ.ਕ. pralamba, ਲਟਕਣ ਵਾਲਾ ਗਹਿਣਾ, ਗਲ ਦਾ ਹਾਰ, ਪੈਂਡਲ; ਲਗਰ, ਡਾਲ

~ **ਪਲੰਬਣਾ,** ਉਪਰੋਕਤ ਦਾ ਪੋਠੋਹਾਰੀ ਰੂਪ

⇒ **ਲਮਕਣਾ; ਲੰਬਾ**

**ਪਲਵਣਾ** *(ਲਹਿੰ.)*, ਵਧਣਾ ਫੁੱਲਣਾ, ਪੱਸਰਨਾ; *ਮਰਾ.* **ਪਾਲਵਣੇ,** ਫੁੱਟਣਾ — *ਸੰਸ.* pallav-, ਕੂੰਬਲੀ ਨਿੱਕਲਣਾ, ਫੁੱਟਣਾ; ਟ.ਕ. pallava, ਕਰੂੰਬਲ, ਪੁੰਗਾਰਾ; ਫੈਲਾਉ

~ **ਪਲੁੜਣਾ** *(ਲਹਿੰ.)*, ਉਕਤ ਦਾ ਇਕ ਭੇਦ

**ਪਲਾਸ** ਲਾਲ ਰੰਗ ਦੇ ਫੁੱਲਾਂ ਅਤੇ ਚੌੜੇ-ਚਪਟੇ ਪੱਤਿਆਂ ਵਾਲਾ ਇਕ ਬਿਰਛ, ਜਿਸ ਦੇ ਪੱਤਿਆਂ ਤੋਂ ਡੂਨੇ ਬਣਦੇ ਹਨ। ਢਾਕ, ਕੇਸੂ; *ਸਿੰਧੀ* **ਪਲਾਸੁ;** *ਬੰਗਾ.* **ਪਲਾਸ** — *ਸੰਸ.* plāśa, ਪਲਾਸ ਦਾ ਰੁੱਖ; ਪੱਤਾ; ਹਰਾ ਰੰਗ

~ **ਪਲਾਸੀ,** ਬੰਗਾਲ ਵਿਖੇ ਸਥਾਨ, ਜਿੱਥੇ ਕਲਾਈਵ ਨੇ ਬੰਗਾਲ ਦੇ ਨਵਾਬ ਸਿਰਾਜ-ਉ-ਦੌਲਾ ਨੂੰ ਹਰਾਇਆ ਸੀ; ਮੂਲ ਅਰਥ 'ਪਲਾਸ ਦੇ ਬਿਰਛਾਂ ਵਾਲੀ ਥਾਂ; ਦੇਖੋ ਮੋਨ.ਵਿਲ. — *ਸੰਸ.* plāśin, ਪਲਾਸ ਦੇ ਬਿਰਛਾਂ ਵਾਲੀ ਥਾਂ

~ **ਪਲਾਹ,** ਪਲਾਸ ਦਾ ਬਿਰਛ; ਪੱਤਾ (ਟ.ਕ. ਅੱਕੀਂ ਪਲਾਹੀ ਹੱਥ ਮਾਰਨਾ) — **ਪਲਾਸ** ਦਾ ਵਿਕਸਤ ਰੂਪ

**ਪਲਾਣਾ** ਗਧੇ, ਊਠ ਉੱਤੇ ਪਾਈ ਜਾਣ ਵਾਲੀ ਕਾਠੀ; *ਪ੍ਰਾਕ.* **ਪੱਲਾਣ;** *ਸਿੰਧੀ* **ਪਾਲਣੋ,** ਊਠ ਦਾ ਕਜਾਵਾ; *ਬੰਗਾ.* **ਪਾਲਾਨ;** *ਮਰਾ.* **ਪਲਾਣ;** *ਹਿੰਦੀ* **ਪਲਾਨ, ਪਲਾਨਾ,** ਕਾਠੀ ਪਾਉਣਾ — *ਸੰਸ.* palyāṇa, ਘੋੜੇ ਆਦਿ ਦੀ ਕਾਠੀ; ਟ.ਕ. palayān-, ਕਾਠੀ ਪਾਉਣਾ

~ **ਪਾਲਾਨ,** ਲਾਦੂ ਜਾਨਵਰ ਦੀ ਕਾਠੀ — *ਫਾਰਸੀ* **ਪਾਲਾਨ,** ਇੰਜ; ਟ.ਕ. **ਪਾਲਾਨੀ,** ਭਾਰ ਢੋਣ ਵਾਲਾ ਟੱਟੂ

**ਪਲਿਆ** *(ਲਹਿੰ.)*, ਪੱਕੇ ਰੰਗ ਦਾ, ਧੌਲੀਆ (ਟ.ਕ. "ਸਿਰ ਪਲਿਆ, ਦਾੜੀ ਪਲੀ ਮੁਛਾਂ ਭੀ ਪਲੀਆਂ"; ਫਰੀਦ); *ਸਿੰਧੀ* **ਪਰਘੋ,** ਬੁੱਢਾ; ਧੌਲਾ; *ਗੁਜ.* **ਪਲ਼ੀ,** ਧੌਲਾ; ਬੁਢਾਪਾ — *ਸੰਸ.* palita, ਧੌਲੀਆ, grey; ਬੁਢਾਪਾ; *ਭਾਰੋਪੀ* pelk

\+ *ਅੰਗ.* fallow, ਹਲਕਾ ਭੂਰਾ

\+ *ਅੰਗ.* ਵੱਲੋਂ *ਲਾਤ.* pallid, ਹਲਕਾ ਖੱਟਾ, ਪੀਲਾ, grey, pale

~ **ਪਿੱਲਾ,** ਅੱਧ-ਪੱਕਿਆ, ਫਿੱਕੇ ਰੰਗ ਦਾ (ਟ.ਕ. 'ਕੱਚਾ-ਪਿੱਲਾ') — ਉਪਰੋਕਤ ਦਾ ਬਦਲਿਆ ਰੂਪ

**ਪਲੀਹਾ** *(ਲਹਿੰ.)*, ਤਿਲ਼ੀ; *ਪ੍ਰਾਕ.* **ਪਿਲਿਹਾ;** *ਬੰਗਾ.* **ਪਿਲਿਹਾ;** *ਹਿੰਦੀ* **ਪੀਲਤਾ;** *ਮਰਾ.* **ਪੀਹਾ** — *ਸੰਸ.* plīhan, ਤਿਲੀ; ਸਮਾਨ plīhā; *ਭਾਰੋਪੀ* sphelgh, spelgh

\+ *ਅੰਗ.* ਵੱਲੋਂ *ਯੂਨਾ.* spleen, ਤਿਲ਼ੀ

**ਪਲੇਟ** ਥਾਲੀ, ਤਸ਼ਤਰੀ, ਮੂਲ ਅਰਥ 'ਚਪਟੇ', ਅਰਥਾਤ ਚੌੜੇ ਮੂੰਹ ਵਾਲਾ ਭਾਂਡਾ — *ਅੰਗ.* plate, ਇੰਜ < *ਯੂਨਾ.* platys, ਚਪਟਾ, flat; ਟ.ਕ. plateau, ਚਪਟੀ ਧਰਤੀ, ਪਠਾਰ

**ਨੋਟ.** *ਅੰਗ.* ਵੱਲੋਂ *ਯੂਨਾ.* platy (ਚਪਟਾ) ਅਤੇ *ਅੰਗ.* ਵੱਲੋਂ **ਐਂਗਲੋ-ਸੈਕਸਨ** flat (ਚਪਟਾ) ਸਜਾਤੀ ਸ਼ਬਦ ਹਨ। ਇਸ ਸਬੰਧ ਵਿਚ ਹੋਰ ਦੇਖੋ **ਪ੍ਰਿਥਵੀ**

**ਪਲੈਟੋ** ਯੂਨਾਨ ਦੇ ਇਕ ਦਾਰਸ਼ਨਿਕ ਦਾ ਨਾਂ — *ਅੰਗ.* ਵੱਲੋਂ *ਯੂਨਾ.* Plato; ਮੂਲ ਅਰਥ 'ਚੌੜੇ-ਚਕਲੇ ਮੋਢਿਆਂ ਵਾਲਾ'; ਟ.ਕ. *ਅੰਗ.* ਵੱਲੋਂ *ਯੂਨਾ.* platy, ਚੌੜਾ, ਚਪਟਾ

\+ *ਸੰਸ.* pṛthu, ਵਿਸਤ੍ਰਿਤ, ਚੌੜਾ, ਚਪਟਾ; ਵਿਅਕਤੀਗਤ ਨਾਮ

**ਪਵਨ** ਹਵਾ; ਜਲ (ਟ.ਕ. "ਅਗਨਿ ਨ ਦਹੈ, ਪਵਨ ਨਹੀ ਮਗਨੈ"; ਕਬੀਰ) =

ਅਗਨੀ ਦਹਿਨ ਨਹੀਂ ਕਰਦੀ, ਜਲ ਡਬੋਂਦਾ ਨਹੀਂ; ਮੂਲ ਅਰਥ 'ਸ਼ੁੱਧਕਾਰੀ ਵਸਤੂ', ਇਸ ਲਈ ਹਵਾ, ਜੋ ਖਲਾਅ ਦੀ ਮਲੀਨਤਾ, ਅਰਥਾਤ ਦੁਰਗੰਧ ਨੂੰ ਪਵਿੱਤਰ ਕਰਦੀ ਹੈ ਅਤੇ ਜਲ, ਜਸ ਦੁਆਰਾ ਧੋਏ ਜਾਣ ਨਾਲ ਮੈਲ ਦੂਰ ਹੁੰਦੀ ਹੈ — *ਸੰਸ.* pavana, ਛਾਲਣਾ; ਪੌਣੀ; ਹਵਾ; ਸਾਹ; ਪਾਣੀ; ਅਗਨੀ (ਵਿਸ਼ੇ), ਸ਼ੁੱਧ, ਪਾਕ [√pū, ਸ਼ੁੱਧ ਕਰਨਾ]

~ **ਪੌਣ,** ਹਵਾ — ਉਪਰੋਕਤ ਦਾ ਵਿਕਸਤ ਰੂਪ (ਟ.ਕ. 'ਪੌਣ ਪਾਣੀ')

⇒ **ਪੁਣਨਾ; ਪੌਣੀ**

**ਪਵਰ** ਵਧੀਆ, ਸ਼ਾਨਦਾਰ, ,ਉੱਤਮ (ਟ.ਕ. "ਪਬਰ ਤੂੰ ਹਰਿਆਵਲਾ ਕਵਲਾ ਕੰਚਨ ਵੰਨਿ"; ਮ.1) = ਹੇ ਸੋਨ-ਰੰਗੇ ਕਮਲ! ਤੂੰ ਬਹੁਤ ਵਧੀਆ ਤੇ ਪ੍ਰਫੁੱਲਤ ਸੀ; *ਪਾਲੀ. ਪ੍ਰਾਕ.* **ਪਵਰ** — *ਸੰਸ.* pravara, ਉੱਤਮ [ਅਗੇ. pra + vara, ਚੋਣਵਾਂ, ਇੱਛਤ, ਵਧੀਆ]

⇒ **ਵਰ**

**ਪਵਾਹਾ** *(ਮੁਲ.);* ਸਮਾਨ **ਪਵਹ,** ਪਹਿਆ; (ਟ.ਕ. "ਥੀਉ ਪਵਾਹੀ ਦਭ"; ਫਰੀਦ) — *ਸੰਸ.* prapatha, ਰਸਤਾ; ਸਫਰ (ਰਿ.ਵੇ.) ਅਗੇ. pra + patha, ਰਸਤਾ

⇒ **ਪਹਿਆ**

**ਪਵਿਠਾ** ਨਸ਼ਟ ਹੋਇਆ (ਟ.ਕ. "ਅਵਗੁਣਿਆਰੇ ਪਾਪ (ਪਣਿਠਾ"; ਭਾਗੁਰ); *ਪ੍ਰਾਕ.* **ਪਵੱਠ** — *ਸੰਸ.* pranashṭa, ਚੰਗੀ ਤਰ੍ਹਾਂ ਨਸ਼ਟ ਹੋਇਆ [pra + nashṭa; ਭੂ.ਕਿਰ. ਵੱਲੋਂ √naś, ਨਸ਼ਟ ਹੋਣਾ]

⇒ **ਨਾਸ਼**

**ਪਵਿੱਤਰ** ਸ਼ੁੱਧ, ਪਾਕ, ਪਾਵਨ — *ਸੰਸ.* pavitra, ਸ਼ੁੱਧ ਕਰਨ ਦਾ ਮਾਧਿਅਮ, ਪੌਣੀ; ਹੋਰ ਅਰਥ ਸ਼ੁੱਧ, ਪਾਕ [pav ਵੱਲੋਂ √pū, ਸ਼ੁੱਧ ਕਰਨਾ + ਪਿਛੇ. tra]; ਟ.ਕ. pavita, ਪਵਿੱਤਰ; *ਭਾਰੋਪੀ* pwiyos; √peu

+ *ਅੰਗ.* ਵੱਲੋਂ *ਲਾਤ.* pure, ਸ਼ੁੱਧ, ਪਾਕ; ਸਬੰਧਤ pious, ਧਰਮੀ, ਨੇਕ

⇒ **ਪੁਣਨਾ; ਪਵਨ; ਪੌਣੀ**

**ਪੜਛਾ** ਟੁਕੜਾ (ਟ.ਕ. 'ਪੜਛੇ ਲਾਹੁਣਾ', ਛਿੱਲ ਲਾਹੁਣਾ; ਨਾਜਾਇਜ਼ ਨਫਾ ਕਮਾਉਣਾ) — *ਸੰਸ.* praccid, ਕੱਟ ਕੇ ਵੱਖ ਕਰਨਾ [ਅਗੇ. pra + √chid, ਟੁੱਕੜੇ ਟੁੱਕੜੇ ਕਰਨਾ, ਕੱਟਣਾ]

~ **ਪੜਛ** *(ਲਹਿੰ.),* ਫਟਿਆ ਪੁਰਾਣਾ ਕੱਪੜਾ, ਲੀਰ — ਉਕਤ ਤੇ ਆਧਾਰਤ

⇒ **ਛੇਦਣਾ**

**ਪੜਨਾਂਵ** *(ਵਿਆ.),* ਨਾਂਵ ਦੀ ਥਾਂ ਵਰਤਿਆ ਜਾਣ ਵਾਲਾ ਸ਼ਬਦ — *ਸੰਸ.* pranāma, 'ਨਾਮ ਦੀ ਥਾਂ' [ਅਗੇ. pra + nāma, ਨਾਂ]

+ *ਅੰਗ.* ਵੱਲੋਂ *ਲਾਤ.* pronoun, ਪੜਨਾਂਵ [ਅਗੇ. pro + noun, ਨਾਂ < nomen, ਨਾਮ]

⇒ **ਨਾਮ**

**ਪੜਨੂੰਹ** ਪੋਤ-ਨੂੰਹ — *ਸੰਸ.* prasnushā, ਇੰਜ [ਅਗੇ. pra + snushā, ਨੂੰਹ]

⇒ **ਨੂੰਹ**

**ਪੜੋਸੀ** ਕੋਲ ਵਸਣ ਵਾਲਾ, ਗੁਆਂਢੀ; *ਪ੍ਰਾਕ.* **ਪਡਿਵੇਸ਼,** ਪੜੋਸ; *ਬੰਗਾ.* **ਪਰਸੀ;** *ਮਰਾ.* **ਪਡੋਸ਼ਿ** — *ਸੰਸ.* prativeśa, ਕੋਲ ਵਸਣ ਵਾਲਾ, ਗੁਆਂਢੀ [ਅਗੇ. prati + √viś, ਦਾਖਲ ਹੋਣਾ; ਆਬਾਦ ਹੋਣਾ]

+ *ਅੰਗ.* ਵੱਲੋਂ *ਯੂਨਾ.* perioeci, ਇਕੋ ਹੀ ਅਕਸ਼ਾਂਸ਼ (latitude) ਤੇ ਵਸਣ ਵਾਲੇ; ਮੂਲ ਅਰਥ 'ਆਲੇ-ਦੁਆਲੇ ਵਸਣ ਵਾਲੇ' [ਅਗੇ. peri + √oik, ਵਸਣਾ, ਰਹਿਣਾ]

⇒ **ਪ੍ਰਵੇਸ਼; ਵੈਸ਼**

**ਪ੍ਰ** (ਪਰ), 'ਮੁਹਰੇ, ਅੱਗੇ; ਦੂਰ; ਅਧਿਕ' ਆਦਿ ਦਾ ਸੂਚਕ ਅਗੇਤਰ (ਟ.ਕ. 'ਪ੍ਰਗਤੀ'; 'ਪਰਬਲ') — *ਸੰਸ.* pra, ਇੰਜ; *ਭਾਰੋਪੀ* per

+ *ਫ਼ਾਰਸੀ* **ਫਰ,** 'ਅੱਗੇ, ਨੇੜੇ; ਉੱਪਰ; ਦੂਰ, ਪਰੇ' ਦਾ ਅਰਥ-ਸੂਚਕ ਅਗੇਤਰ (ਟ.ਕ. 'ਫਰਮਾਨ'; *ਸੰਸ.*

pramāṇ ਦੇ ਟਾਕਰੇ ਤੇ); ਸਮਾਨ **ਫਰਾ**

+ *ਰੂਸੀ* pro, ਅੱਗੇ (ਟ.ਕ. 'prodat, ਵੇਚਣਾ, ਦੇਣਾ'; *ਸੰਸ.* pradā ਦੇ ਟਾਕਰੇ ਤੇ)

+ *ਅੰਗ.* for, 'ਪਰੇ; ਵੱਧ, ਅਧਿਕ' ਦਾ ਅਰਥ-ਸੂਚਕ ਅਗੇਤਰ (ਟ.ਕ. forget)

+ *ਅੰਗ.* ਵੱਲੋਂ *ਲਾਤ.* pro, 'ਅੱਗੇ, ਸਾਮ੍ਹਣੇ; ਪਹਿਲਾਂ' ਦਾ ਅਰਥ-ਸੂਚਕ ਅਗੇਤਰ (ਟ.ਕ. progress)

+ *ਅੰਗ.* ਵੱਲੋਂ *ਯੂਨਾ.* pro, ਜਿਵੇਂ ਉੱਪਰ (ਟ.ਕ. proptosis; *ਸੰਸ.* prapat- ਦੇ ਟਾਕਰੇ ਤੇ)

⇒ **ਪਰੇ; ਪ੍ਰਾਤਰ; ਪਰਮ**

**ਪ੍ਰਸੰਸਾ** ਸਲਾਹੁਤਾ, ਵਡਿਆਈ — *ਸੰਸ.* praśansā, ਸ਼ਲਾਘਾ, ਵਡਿਆਈ, ਮਹਿਮਾ; ਪ੍ਰਸਿੱਧੀ [ਅਗੇ. pra + √śans, ਉਸਤਤ ਕਰਨਾ, ਵਰਨਨ ਕਰਨਾ]

**ਪ੍ਰਸੰਗ** ਸੰਦਰਭ; ਸਬੰਧ; ਕਥਾ — *ਸੰਸ.* prasaṅga, ਮੌਕਾ, ਅਵਸਰ; ਸੰਦਰਭ; ਰੁਚੀ, ਲਗਨ; ਸਬੰਧ, ਮੇਲਜੋਲ < prasañj, ਇਕੱਠਾ ਕਰਨਾ, ਜੋੜਨਾ [ਅਗੇ. pra + √sañj, ਜੋੜਨਾ]

⇒ **ਸੰਗ**

**ਪ੍ਰਸੰਨ** ਸੰਤੁਸ਼ਟ, ਖ਼ੁਸ਼ — *ਸੰਸ.* prasanna, ਖ਼ੁਸ਼; ਪਵਿੱਤਰ, ਸਵੱਛ, ਨਿਰਮਲ; ਮਿਹਰਬਾਨ, ਦਿਆਲੂ; ਸ਼ਾਂਤ [ਅਗੇ. pra + sanna; ਭੂ.ਕਿਰ. ਵੱਲੋਂ √sad, ਬੈਠਣਾ, ਟਿਕਣਾ

⇒ **ਪਰਸਾਦ; ਸਦਨ**

**ਪ੍ਰਸ਼ਨ** ਸਵਾਲ, ਪੁੱਛ-ਗਿੱਛ — *ਸੰਸ.* praśna, ਸਵਾਲ [√prach, ਪੁੱਛਣਾ]; *ਭਾਰੋਪੀ* √prek, ਪੁੱਛਣਾ

+ *ਫਾਰਸੀ* **ਪੁਰਸੀਦਨ** (ਪੁਰਸ-), ਪੁੱਛਣਾ; ਟ.ਕ. **ਪੁਰਸ,** 'ਪੁੱਛਣ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਮਿਜ਼ਾਜ-ਪੁਰਸੀ')

+ *ਲਾਤ.* √prec, ਮੰਗ ਕਰਨਾ (ਟ.ਕ. *ਅੰਗ.* pray, ਪ੍ਰਾਰਥਨਾ ਕਰਨਾ, 'ਪਰਮਾਤਮਾ ਤੋਂ ਕੁਝ ਮੰਗਣਾ'; ਮੂਲ ਰੂਪ √prec-)

+ *ਕ੍ਰੋਸ਼* √pros, ਮੰਗਣਾ

⇒ **ਪੁੱਛਣਾ**

**ਪ੍ਰਸ਼ਾਸਨ** ਰਾਜ-ਪ੍ਰਬੰਧ — *ਸੰਸ.* praśāsan, ਹਕੂਮਤ, ਰਾਜ, ਰਾਜ-ਪ੍ਰਬੰਧ, ਸੱਤਾ [ਅਗੇ. pra + √śās, ਤਾੜਨਾ, ਦੰਡ ਦੇਣਾ; ਰਾਜ-ਪ੍ਰਬੰਧ ਕਰਨਾ]

⇒ **ਸ਼ਾਸਨ; ਸ਼ਾਸਤਰ; ਸਿੱਖਿਆ**

**ਪ੍ਰਸਾਰਣ** ਫੈਲਾਉਣ ਦੀ ਕਿਰਿਆ, ਬ੍ਰਾਡਕਾਸਟਿੰਗ — *ਸੰਸ.* prasār, ਅੱਗੇ ਨੂੰ ਵਧਾਉਣਾ, ਫੈਲਾਉਣਾ, ਵਿਸਤਾਰ ਕਰਨਾ [ਅਗੇ. pra + √sar, ਅੱਗੇ ਨੂੰ ਜਾਣਾ, ਵਗਣਾ, ਵਹਿਣਾ]

⇒ **ਪਸਾਰਨਾ**

**ਪ੍ਰਹਲਾਦ,** ਇਕ ਭਗਤ, ਜੋ ਹਿਰਨਾਕਸ਼ ਦਾ ਪੁੱਤਰ ਸੀ — *ਸੰਸ.* prahlāda, ਇੰਜ; ਮੂਲ ਅਰਥ 'ਖ਼ੁਸ਼ੀ' [ਅਗੇ. pra + √hlād, ਖ਼ੁਸ਼ ਹੋਣਾ]

⇒ **ਹਲਾਦ**

**ਪ੍ਰਹਾਰ** ਸੱਟ, ਚੋਟ — *ਸੰਸ.* prahāra, ਸੱਟ, ਚੋਟ, ਹੁੱਝ, ਹਮਲਾ, ਵਾਰ; prahar-, ਅਗਾਂਹ ਨੂੰ ਧੱਕਣਾ; ਵਿਚ ਮਾਰਨਾ, ਸੱਟ ਮਾਰਨਾ [ਅਗੇ. pra + √har, ਲਿਜਾਣਾ, ਲੈ ਜਾਣਾ]

⇒ **ਪਹਿਰਾ**

**ਪ੍ਰਕਾਸ਼** ਰੋਸ਼ਨੀ, ਚਾਨਣ, ਚਮਕ; ਪ੍ਰਗਟਾਅ — *ਸੰਸ.* prakāśa, ਰੌਸ਼ਨੀ, ਉਜਾਲਾ, ਚਮਕ; ਪ੍ਰਤੱਖਤਾ, ਦਿਖਲਾਵਾ; ਵਿਆਖਿਆ; ਖੁੱਲ੍ਹਾ ਸਥਾਨ [ਅਗੇ. pra + √kāś, ਰੋਸ਼ਨ ਹੋਣਾ, ਚਮਕਣਾ]

+ *ਰੂਸੀ* prikaz, ਨੁਮਾਇਸ਼, ਦਿਖਾਵਾ, ਖੇਲ੍ਹ, ਤਮਾਸ਼ਾ [ਅਗੇ. pri + √kaz, ਦਿਖਾਉਣਾ, ਦੱਸਣਾ]

~ **ਪ੍ਰਕਾਸ਼ਕ,** ਪ੍ਰਗਟ ਕਰਨ ਵਾਲਾ, ਪੁਸਤਕ ਛਾਪਣ ਵਾਲਾ, ਪਬਲਿਸ਼ਰ; ਮੂਲ ਅਰਥ 'ਕਿਸੇ ਲਿਖਤ ਨੂੰ ਲੋਕਾਂ ਦੇ ਸਾਮ੍ਹਣ

ਲਿਆਉਣ ਵਾਲਾ, ਪ੍ਰਸਿੱਧੀ ਕਰਨ ਵਾਲਾ — *ਸੰਸ.* prakāśaka, ਪ੍ਰਗਟ ਕਰਨ ਵਾਲਾ, ਦਿਖਾਉਣ ਵਾਲਾ; ਚਮਕਦਾਰ [ਅਗੇ. pra + √kās, ਜਿਵੇਂ ਉੱਪਰ]

**ਪ੍ਰਕਾਰ** ਢੰਗ, ਤਰੀਕਾ; ਕਿਸਮ, ਜਾਤੀ — *ਸੰਸ.* prakāra, ਤੌਰ, ਤਰੀਕਾ, ਢੰਗ; ਕਿਸਮ, ਵੰਨਗੀ [ਅਗੇ. pra + √kar, ਕਰਨਾ; ਪੈਦਾ ਕਰਨਾ]

**⇒ ਪ੍ਰਕਿਰਤੀ**

**ਨੋਟ.** *ਸੰਸ.* prakāra ਦਾ ਮੂਲ ਅਰਥ 'ਉਤਪੱਤੀ, ਪੈਦਾਇਸ਼' production, birth ਹੈ। ਇਸ ਦੇ ਵਿਕਸਤ ਅਰਥਾਂ ਨੂੰ ਸਮਝਣ ਲਈ *ਅੰਗ.* nature ਦਾ ਹਵਾਲਾ ਥਾਂ ਸਿਰ ਹੈ, ਜਿਸ ਦਾ ਮੁਢਲਾ ਅਰਥ ਉੱਤਪਤੀ, ਪੈਦਾਇਸ਼, ਪ੍ਰਕਿਰਤੀ ਹੈ, ਜਿਸ ਤੋਂ ਜਨਮ-ਜਾਤ ਪ੍ਰਵਿਰਤੀ, ਫਿਤਰਤ, ਪ੍ਰਕਿਰਤੀ ਅਤੇ ਇਸ ਤੋਂ ਇਲਾਵਾ ਢੰਗ, ਕਿਸਮ, ਪ੍ਰਕਾਰ, kind, sort ਦਾ ਵਿਕਾਸ ਵੀ ਹੁੰਦਾ ਹੈ (ਟ.ਕ. 'a thing of that nature, ਉਸ ਪ੍ਰਕਾਰ ਦੀ ਵਸਤੂ); ਦੇਖੋ ਵੈਬਸਟਰ ਡਿਕਸ਼ਨਰੀ

**ਪ੍ਰਕਿਰਤੀ** ਕੁਦਰਤ; ਸੁਭਾਉ, ਮਿਜ਼ਾਜ — *ਸੰਸ.* prakṛti, ਸਹਿਜਤਾ, ਸੁਭਾਉ; ਬਣਾਵਟ, ਆਕਾਰ; ਕੁਦਰਤ, ਸ੍ਰਿਸ਼ਟੀ ਦੀ ਉਤਪੱਤੀ, ਸ੍ਰੋਤ, ਮੂਲ [ਅਗੇ. pra + √kar, ਕਰਨਾ, ਬਣਾਉਣਾ]

**⇒ ਆਕ੍ਰਿਤੀ; ਪ੍ਰਕਾਰ; ਕਰਨਾ**

**ਨੋਟ.** ਉਪਰੋਕਤ ਹਾਲਤ ਵਿਚ 'ਸੁਭਾਉ' ਦਾ ਮੂਲ ਭਾਵ 'ਜਨਮ-ਜਾਤ ਪ੍ਰਵਿਰਤੀ' ਅਰਥਾਤ ਫਿਤਰਤ ਹੈ। 'ਕੁਦਰਤ' ਅਤੇ 'ਫਿਤਰਤ' ਦੀ ਅਰਥਗਤ ਸਾਂਝ ਲਈ ਟ.ਕ. *ਅੰਗ.* nature (ਕੁਦਰਤ; ਫਿਤਰਤ, ਸੁਭਾਉ)

**ਪ੍ਰਗਟ** ਪ੍ਰਤੱਖ, ਜ਼ਾਹਿਰ; ਸਵੱਛ, ਨਿਰਮਲ (ਟ.ਕ. "ਮਤਿ ਮਲੀਣ ਪਰਗਟ ਭਈ"; ਮ.3) — *ਸੰਸ.* prakaṭa, ਸਾਫ, ਜ਼ਾਹਿਰ, ਸਪਸ਼ਟ, ਪ੍ਰਤੱਖ [ਅਗੇ. pra + kaṭa]

**ਨੋਟ.** ਮੋਨ.ਵਿਲ. ਅਨੁਸਾਰ 'ਪਾਣਨਿ' kaṭa ਨੂੰ ਇਕ ਪਿਛੇਤਰ ਮੰਨਦਾ ਹੈ

**ਪ੍ਰਗਤੀ** ਉੱਨਤੀ, ਤਰੱਕੀ — *ਸੰਸ.* pragata, ਅੱਗੇ ਗਿਆ, ਵਧਿਆ; ਵੱਖ, ਜੁਦਾ [ਅਗੇ. pra + gata, ਭੂ. ਕਿਰ. ਵੱਲੋਂ √gam, ਜਾਣਾ, ਅੱਗੇ ਵਧਣਾ]

**⇒ ਆਗਤ; √ਗਮ**

**ਪ੍ਰਚਾਰ** ਧਰਮ ਫੈਲਾਉਣ ਦਾ ਢੰਗ, ਪ੍ਰਾਪੇਗੰਡਾ — *ਸੰਸ.* pracāra, ਵਿਚਰਨ, ਭ੍ਰਮਣ; ਪ੍ਰਚਾਰ; ਪ੍ਰਚਲਨ, ਵਰਤਾਅ, ਰਿਵਾਜ ਆਦਿ; ਮੂਲ ਅਰਥ 'ਕਿਸੇ ਕਾਰਜ ਨੂੰ ਚਲਾਉਣ ਜਾਂ ਫੈਲਾਉਣ ਦੀ ਕਿਰਿਆ' [ਅਗੇ. pra + √car, ਗਤੀ ਕਰਨਾ, ਘੁੰਮਣਾ ਫਿਰਨਾ]

~ **ਪਚਾਰ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ"; ਵਾਰ ਆਸਾ)

**⇒ ਚਰਨਾ**

**ਪ੍ਰਤੱਖ** ਸਪਸ਼ਟ, ਜਾਹਿਰ — *ਸੰਸ.* pratyaksha, ਇੰਜ [ਅਗੇ. prati + akshi, ਅੱਖੀ]

**⇒ ਪ੍ਰੋਖ; ਅੱਖੀ**

**ਪ੍ਰਤਾਪ** ਤੇਜ; ਬਲ, ਜ਼ੋਰ, ਮਿਹਰ — *ਸੰਸ.* pratāpa, ਗਰਮੀ, ਤਪਸ਼, ਤਾਅ; (ਲਾਖ.), ਬਲ, ਸ਼ਕਤੀ; ਚਮਕ; ਇਸ ਲਈ ਸ਼ੋਭਾ, ਜੱਸ, ਵਡਿਆਈ [ਅਗੇ. pra + √tap, ਤਪਣਾ]

**+** *ਫਾਰਸੀ* **ਪਰਤੌ,** ਰੌਸ਼ਨੀ, ਚਮਕ, ਕਿਰਨ, ਅਕਸ < **ਪਰਤਵ** [ਅਗੇ. **ਪਰ** + **ਤਵ** < **√ਤਪ,** ਤਪਣਾ]; ਟ.ਕ. **ਤਾਬ,** ਗਰਮੀ, ਚਮਕ; ਸ਼ਕਤੀ < **√ਤਾਪ**

**⇒ ਤਪਣਾ**

**ਪ੍ਰਤਾਪਣਾ** ਤੀਬਰ ਇੱਛਾ ਹੋਣਾ (ਟ.ਕ. "ਹਰਿ ਨਾਵੈ ਨੋ ਸਭੁ ਕੋ ਪਰਤਾਪਦਾ"; ਮ.5); ਬਹੁਤ ਦੁਖੀ ਹੋਣਾ (ਟ.ਕ. "ਨਾਮ ਬਿਨ ਪਰਤਾਪਏ"; ਮ.1) — *ਸੰਸ.* pratāpa, ਤਾਅ ਦੇਣਾ, ਤਪਾਉਣਾ; (ਲਾਖ.), ਸਤਾਉਣਾ, ਕਸ਼ਟ ਦੇਣਾ

[ਅਗੇ. pra + √tap, ਤਪਾਉਣਾ]

+ *ਰੂਸੀ* protoptat (pro-top), ਤਪਾਉਣਾ, ਸੇਕਣਾ [ਅਗੇ. pro + √top, ਗਰਮਾਉਣਾ]

⇒ **ਤਾਪ; ਤਪਣਾ**

**ਪ੍ਰਤਿ** 'ਵਿਪਰੀਤ, ਉਲਟ, ਮੁਕਾਬਲਾ, ਪ੍ਰਤਿਕੂਲ' ਆਦਿ ਦਾ ਸੂਚਕ ਅਗੇਤਰ (ਦੇਖੋ 'ਪ੍ਰਤਿਮਾ') — *ਸੰਸ.* prati, 'ਵੱਲ ਨੂੰ, ਨੇੜੇ; ਵਿਪਰੀਤ, ਉਲਟ, against' ਆਦਿ ਦਾ ਸੂਚਕ ਅਗੇਤਰ [pra ਤੇ ਆਧਾਰਿਤ]; *ਭਾਰੋਪੀ* pṛto

+ *ਰੂਸੀ* protiv, 'ਉਲਟ, ਵਿਪਰੀਤ' ਦਾ ਸੂਚਕ ਅਗੇਤਰ (ਟ.ਕ. protivo-estestvenie, ਅਸੁਭਾਵਕ, ਗ਼ੈਰ ਕੁਦਰਤੀ; ਮੂਲ ਤੌਰ ਤੇ 'ਸੁਭਾਅ ਜਾਂ ਕੁਦਰਤ ਦੇ ਉਲਟ'; ਟ.ਕ. *ਸੰਸ.* protiastitva, ਹੋਂਦ ਦੇ ਪ੍ਰਤਿਕੂਲ

+ *ਅੰਗ.* forth, ਅਗਾਂਹ, ਅੱਗੇ, ਬਾਹਰ [for ਤੇ ਆਧਾਰਤ]

+ *ਅੰਗ.* ਵੱਲੋਂ *ਯੂਨਾ.* proto, ਪਹਿਲਾਂ (ਜਿਵੇਂ protohistory)

⇒ **ਪ੍ਰ, ਪਰ**

**ਪਰਿਤਿਸ਼ਠਾ** ਮਾਣ, ਸਤਿਕਾਰ; ਜੱਸ, ਕੀਰਤੀ — *ਸੰਸ.* pratishṭhā, ਪ੍ਰਸਿੱਧੀ, ਕੀਰਤੀ < pratisthā, ਕਾਇਮ ਹੋਣਾ, ਸਥਿਰ ਹੋਣਾ; ਖ਼ੁਸ਼ਹਾਲ ਹੋਣਾ [ਅਗੇ. prati + sthā, ਖੜਾ ਹੋਣਾ]

⇒ **ਪੈਂਠ**

**ਪ੍ਰਤਿਭਾ** ਸੂਖਮ ਬੁੱਧੀ, ਕੁਦਰਤੀ ਯੋਗਤਾ; ਮੂਲ ਅਰਥ 'ਪ੍ਰਕਾਸ਼, ਰੋਸ਼ਨਾਈ', ਇਸ ਲਈ enlightenment — *ਸੰਸ.* pratibhā, ਸਹਿਜ ਯੋਗਤਾ; ਤੀਖਣ ਬੁੱਧੀ; ਬੁੱਧੀ, ਵਿਵੇਕ, ਸੂਝ; ਪ੍ਰਕਾਸ਼ [ਅਗੇ. prati + √bhā, ਚਮਕਣਾ]

⇒ **ਆਭਾ**

**ਪ੍ਰਤਿਮਾ** ਮੂਰਤੀ; ਮੂਲ ਅਰਥ 'ਪ੍ਰਤਿ-ਮਾਪ, counter measure', ਇਸ ਲਈ ਸਮਤੁਲਤਾ — *ਸੰਸ.* pratimā, ਮੂਰਤੀ, ਬੁੱਤ; ਦੇਵ-ਮੂਰਤੀ; ਸਮਰੂਪਤਾ; ਪਰਛਾਵਾਂ, ਪ੍ਰਤਿਬਿੰਬ [ਅਗੇ. prati + mā, ਮਾਪਣਾ; ਬਣਾਉਣਾ]

⇒ **ਉਪਮਾ, ਮਾਪਣਾ**

**ਪ੍ਰਤੀਕਸ਼ਾ** ਉਡੀਕ — *ਸੰਸ.* pratīkshā, ਉਡੀਕ, ਧਿਆਨ, ਆਸ [ਅਗੇ. prati + īksh, ਦੇਖਣਾ]

~ **ਪ੍ਰਤੀਖਿਆ,** ਉਕਤ ਦਾ ਵਿਕਸਤ ਰੂਪ

⇒ **ਪਰੀਖਿਆ; ਅੱਖੀ**

**ਪ੍ਰਥਮ** ਸਭ ਤੋਂ ਪਹਿਲਾ; ਮੁਖ — *ਸੰਸ.* prathama, ਸਭ ਤੋਂ ਪਹਿਲਾ, ਮੁਢਲਾ; ਪ੍ਰਮੁੱਖ; ਪੂਰਬਲਾ; ਉੱਤਮ, ਵਧੀਆ < pratama, ਇੰਜ [pra, ਅੱਗੇ, ਪਹਿਲਾਂ + ਤੀਜੀ ਡਿਗਰੀ ਦਾ ਸੂਚਕ ਪਿਛੇਤਰ tama]; ਦੇਖੋ ਮੋਨ.ਵਿਲ.

⇒ **ਪ੍ਰ; ਪਰ; ਪਰਮ**

**ਪ੍ਰਥਾ** ਰੀਤੀ, ਰਿਵਾਜ — *ਸੰਸ.* prathā, ਫੈਲਣ, ਵਿਸਤ੍ਰਿਤ ਹੋਣ; ਪ੍ਰਸਿੱਧੀ, ਮਸ਼ਹੂਰੀ, ਕੀਰਤੀ [prath, ਫੈਲਣਾ, ਵਿਸਤ੍ਰਿਤ ਹੋਣਾ, ਵਿਆਪਕ ਹੋਣਾ]; ਸਮਾਨ √pṛth

⇒ **ਪ੍ਰਿਥਵੀ**

**ਪ੍ਰਦਾਨ** ਦੇਣ ਦਾ ਭਾਵ (ਟ.ਕ. 'ਪ੍ਰਦਾਨ ਕਰਨਾ') — *ਸੰਸ.* pradāna, ਇੰਜ [ਅਗੇ pra + dāna < √dā, ਦੇਣਾ, ਬਖਸ਼ਣਾ]

+ *ਰੂਸੀ* prodav-, ਵੇਚਣਾ [ਅਗੇ. pro + √dav, ਦੇਣਾ]

+ *ਅੰਗ.* pardon, ਬਖਸ਼ਣਾ [*ਲਾਤ.* ਅਗੇਤਰ par ਵੱਲੋਂ per + don, ਦੇਣਾ; ਜਿਵੇਂ *ਅੰਗ.* donate]

⇒ **ਦਾਨ**

**ਪ੍ਰਨਾਮ** ਨਮਸਕਾਰ; ਮੂਲ ਅਰਥ (ਸਨਮਾਨ ਵਜੋਂ) 'ਝੁਕਣ ਦਾ ਭਾਵ' — *ਸੰਸ.* praṇāma, ਇੰਜ; praṇam-, ਝੁਕਣਾ, ਨਮਸਕਾਰ ਕਰਨਾ [ਅਗੇ. pra + √nam, ਨੀਵਾਂ ਹੋਣਾ, ਝੁਕਣਾ]

~ **ਪ੍ਰਣਵ,** ਨਮਸਕਾਰ ਕਰਨਾ (ਟ.ਕ.

"ਪ੍ਰਣਵੈ ਨਾਮਾ" = ਨਾਮਦੇਵ ਨਮਸਕਾਰ ਕਰਦਾ ਹੈ) — ਉਪਰੋਕਤ ਦਾ ਵਿਕਸਿਤ ਰੂਪ

~**ਪ੍ਰਣਵਤ,** ਨਿਮਨ ਵਾਲਾ, ਸ਼ਰਧਾਵਾਨ (ਟ.ਕ. "ਪ੍ਰਣਵਤਿ ਨਾਨਕ ਤਿਨ ਕੀ ਸਰਣਾ"; ਸੋਪੁਰਖੁ) — *ਸੰਸ.* praṇata, ਨਮਸਕਾਰਿਆ; ਨਿਮਰ, ਤਾਬੇਦਾਰ [ਅਗੇ. pra + nata; ਭੂ.ਕਿਰ. ਵੱਲੋਂ √nam, ਜਿਵੇਂ ਉੱਪਰ]

⇒ **ਨਿਮਣਾ; ਬੇਨਤੀ; ਉੱਨਤੀ**

**ਪ੍ਰਪੱਕ** ਪੂਰੀ ਤਰ੍ਹਾਂ ਪੱਕਿਆ, ਪੂਰੀ ਤਰ੍ਹਾਂ ਪੱਕਾ ਕੀਤਾ — *ਸੰਸ.* paripakva, ਪੂਰੀ ਤਰ੍ਹਾਂ ਪੱਕਿਆ; ਪੂਰੀ ਤਰ੍ਹਾਂ ਜਲਾਇਆ [ਅਗੇ. pari + pac, ਪੱਕਣਾ]

+ *ਰੂਸੀ* propekat, ਪੂਰੀ ਤਰ੍ਹਾਂ ਪਕਾਉਣਾ [ਅਗੇ. pro + √peč, ਪਕਾਉਣਾ]

⇒ **ਪਕਾਉਣਾ**

**ਪ੍ਰਪੰਚ** ਸੰਸਾਰ ਅਤੇ ਉਸ ਦਾ ਜਾਲ (ਟ.ਕ. "ਬਿਰਲੇ ਪਾਈਅਹਿ, ਜੋ ਨ ਰਚੀਹਿ ਪਰਪੰਚ; ਮ.5); ਅਡੰਬਰ; ਛਲ — *ਸੰਸ.* prapañca, ਪ੍ਰਗਟਾਵਾ; ਵਾਧਾ, ਫੈਲਾਉ; ਦੁਨੀਆਂ ਦਾ ਜੰਜਾਲ; ਧੋਖਾ, ਭ੍ਰਾਂਤੀ [ਅਗੇ. pra + pañca, ਫੈਲਾਉ]

**ਪ੍ਰਬੰਧ** ਇੰਤਜ਼ਾਮ, ਬੰਦੋਬਸਤ (ਟ.ਕ. 'ਰਾਜ-ਪ੍ਰਬੰਧ') — *ਸੰਸ.* prabandha, ਬੰਧਨ, ਜੋੜ, ਅਖੰਡਤਾ, ਬੰਦੋਬਸਤ [ਅਗੇ. pra + √bandh, ਬੰਨ੍ਹਣਾ, ਜੋੜਣਾ]; ਟ.ਕ. varsha-prabandha, ਲਗਾਤਾਰ ਬਾਰਸ਼

⇒ **ਬੰਨ੍ਹਣਾ**

**ਨੋਟ.** ਅਰਥ-ਵਿਕਾਸ ਲਈ ਦੇਖੋ **ਬੰਦੋਬਸਤ**

**ਪ੍ਰਬੋਧ** ਗਿਆਨ ਅਵਸਥਾ, ਜਾਣਕਾਰੀ (ਟ.ਕ. "ਮਨੁ ਪਰਬੋਧੁ ਹਰਿ ਕੈ ਨਾਇ"; ਸੁਖਮਨੀ — *ਸੰਸ.* prabodha, ਗਿਆਨ, ਜਾਗਰਿਤੀ, ਸਾਵਧਾਨੀ; ਸੂਝ [ਅਗੇ. pra + √budh, ਜਾਣਨਾ]

+ *ਅੰਗ.* forebode, ਅਗਾਊਂ ਪਤਾ ਦੇਣਾ [ਅਗੇ. fore + bode, ਲੱਛਣ ਦੱਸਣਾ]

+ *ਕ੍ਰੋਸ਼.* probudenje, ਪਰਬੋਧਨ, ਜਾਗਰਿਤੀ [ਅਗੇ. pro + √bud, ਜਗਾਉਣਾ, ਉਕਸਾਉਣਾ]; ਟ.ਕ. probuditi, ਜਗਾਉਣਾ; *ਸੰਸ.* probodhyati, ਜਗਾਉਂਦਾ ਹੈ

⇒ **ਬੋਧ; ਬੁੱਝਣਾ**

**ਪ੍ਰਭੂ** ਸੁਆਮੀ, ਮਾਲਕ — *ਸੰਸ.* prabhū, ਸੁਆਮੀ; ਵੱਡਾ ਅਧਿਕਾਰੀ, ਵੱਡਾ ਹਾਕਮ, ਸ਼ਿਵ [ਅਗੇ. pra + √bhū, ਹੋਣਾ]; ਟ.ਕ. prabhūta, ਸਰਦਾਰੀ, ਹਕੂਮਤ; ਅਧਿਕਾਰ, ਮਲਕੀਅਤ; ਵਡਿਆਈ, ਮਹਿਮਾ

⇒ **ਪ੍ਰਭੂਤੀ; ਭੂਤ**

**ਪ੍ਰਭੂਤੀ** ਅਧਿਕਤਾ; ਸ਼ਕਤੀ; ਉਤਪਤੀ — *ਸੰਸ.* parbhūti, ਮੁੱਢ, ਆਰੰਭ, ਜਨਮ; ਸਮਰੱਥਾ, ਯੋਗਤਾ, ਰੱਜ-ਪੁੱਜ, ਬਹੁਤਾਤ, ਖ਼ੁਸ਼ਹਾਲੀ < prabhūta, ਉਤਪਨ, ਵਧਿਆ ਹੋਇਆ; ਕਾਫੀ, ਬਹੁਤ, ਅਧਿਕ, ਪੂਰਨ [ਅਗੇ. pra + bhūta; ਭੂ.ਕਿਰ. ਵੱਲੋਂ √bhū, ਹੋਣਾ]

+ *ਕ੍ਰੋਸ਼.* probit, ਲਾਭ, ਖ਼ੁਸ਼ਹਾਲੀ [ਅਗੇ. pro + √bi, ਹੋਣਾ]; *ਚੈਕ.* prebytek, ਵਾਧੂ, ਅਧਿਕ [pre + √by]

⇒ **ਭੂਤ**

**ਨੋਟ.** ਟ.ਕ. *ਸੰਸ.* prabhavati (ਬਹੁਤਾ ਜਾਂ ਅਧਿਕ ਹੁੰਦਾ ਹੈ, ਵਧਦਾ ਹੈ); *ਰੂਸੀ* pribavit (ਵਾਧਾ ਕਰਨਾ, ਵਧਾਉਣਾ; ਭਾਰੂ ਹੋਣਾ]

**ਪ੍ਰਮਾਣ** ਮਿਆਰ; ਮਿਸਾਲ, ਦ੍ਰਿਸ਼ਟਾਂਤ; ਮਾਤ੍ਰਾ, ਮਿਣਤੀ; ਮੂਲ ਅਰਥ 'ਨਾਪਿਆ-ਤੋਲਿਆ, ਨਿਸ਼ਚਤ' — *ਸੰਸ.* pramāṇa, ਮਾਪ, ਪੈਮਾਨਾ, ਤੋਲ; ਸਾਖੀ, ਸਬੂਤ; ਨਿਆਂ ਸ਼ਾਸਤਰ ਦੇ ਮੁਤਾਬਕ; ਯੁਕਤੀ, ਦਲੀਲ; ਧਰਮ ਸ਼ਾਸਤਰ; pramā, ਮਿਣਤੀ ਕਰਨਾ, ਅੰਦਾਜ਼ਾ ਲਾਉਣਾ; ਨਿਰਮਾਣ ਕਰਨਾ;

ਸਬੂਤ ਜਾਂ ਸਾਖੀ ਪੇਸ਼ ਕਰਨਾ [ਅਗੇ. pra + √mā, ਮਾਪ ਤੋਲ ਕਰਨਾ]

**+** *ਅੰਗ.* ਵੱਲੋਂ *ਯੂਨਾ.* perimeter, ਘੇਰਾ, ਪਰਿਮਾਪ [ਅਗੇ. peri + meter, ਮਾਪ); ਟ.ਕ. *ਸੰਸ.* parimāṇa, ਘੇਰਾ; ਮਾਪਦੰਡ, ਤੋਲ [ਅਗੇ. pari + √mā, ਜਿਵੇਂ ਉੱਪਰ]

⇒ **ਫਰਮਾਨ; √ਮਾਪਣਾ**

**ਪ੍ਰਯੋਗ** ਵਰਤੋਂ, ਇਸਤੇਮਾਲ — *ਸੰਸ.* prayoga, ਵਰਤੋਂ, ਵਿਉਂਤ, ਢੰਗ, ਜੁਗਤ; ਨਮੂਨਾ; prayuj, ਨਾਲ ਲਾਉਣਾ; ਵਰਤਣਾ, ਸਾਧਣਾ, ਸੰਪੰਨ ਕਰਨਾ; ਆਰੰਭਣਾ [ਅਗੇ. pra + √yuj, ਜੋੜਣਾ, ਲਾਉਣਾ]

⇒ **ਯੋਗ; ਜੋੜਨਾ**

**ਪ੍ਰਲੋਭ** ਬਹੁਤਾ ਲਾਲਚ; ਬਹਿਕਾਵਾ (ਟ.ਕ. "ਪਰਦਾਰਾ ਪਰਧਨ ਪਰਲੋਭਾ ਹਉਮੈ ਬਿਖੈ ਬਿਕਾਰ"; ਮ.1) — *ਸੰਸ.* pralobha, ਮੋਹ, ਖਿੱਚ; ਬਹਿਕਾਵਾ, seduction — *ਸੰਸ.* pralubh, ਲਾਲਚ ਕਰਨਾ; ਕਾਮ-ਵਾਸ਼ਨਾ ਕਰਨਾ [ਅਗੇ pra + √lubh, ਲੋਭ ਕਰਨਾ]

**+** *ਕ੍ਰੋਸ਼ੀ* preljub, ਬਦਕਾਰੀ, adultery [ਅਗੇ. pre + ljub, ਪਿਆਰ ਕਰਨਾ]

⇒ **ਲੋਭ**

**ਪ੍ਰਵਾਹ** ਵਹਾਉਣ (ਟ.ਕ. 'ਜਲ ਪ੍ਰਵਾਹ ਕਰਨਾ') — *ਸੰਸ.* pravāha, ਜਲ-ਧਾਰਾ, ਵਹਾਉ; ਲਗਾਤਾਰਤਾ [ਅਗੇ pra + √vah, ਵਹਿਣਾ, ਵਗਣਾ]

⇒ **ਵਾਹਾ**

**ਪ੍ਰਵਿਰਤੀ** ਰੁਚੀ, ਝੁਕਾਉ — *ਸੰਸ.* pravṛtti, ਰੁਚੀ, ਝੁਕਾਉ; ਸੰਸਾਰਕ ਵਿਸ਼ਿਆਂ ਵਿਚ ਮੋਹ ('ਨਿਵਿਰਤੀ' ਜਾਂ 'ਨਿਰਵਿਰਤੀ' ਦੇ ਉਲਟ), ਆਦਿ (ਟ.ਕ. "ਗੁਰਮੁਖਿ ਪਰਵਿਰਤਿ ਨਿਰਵਿਰਤਿ ਪਛਾਣੈ"; ਸਿਧਗੋਸਟਿ); pravṛt, ਵੱਲ ਨੂੰ ਮੁੜਨਾ; ਤੁਰਨਾ, ਰਵਾਨਾ ਹੋਣਾ; ਸ਼ੁਰੂ ਕਰਨਾ; ਰੁੱਝਣਾ, ਲੱਗਣਾ; ਮਨ ਨੂੰ ਇਕਾਗਰ ਕਰਨਾ ਆਦਿ [ਅਗੇ. pra + √vṛt, ਘੁੰਮਣਾ, ਮੁੜਨਾ ਆਦਿ]

⇒ **ਨਿਵਿਰਤੀ; ਵਰਤਣਾ**

**ਪ੍ਰਵੇਸ਼** ਦਾਖਲਾ — *ਸੰਸ.* praveśa, ਦਾਖਲਾ [ਅਗੇ. pra + √viś, ਦਾਖਲ ਹੋਣਾ; ਆਬਾਦ ਹੋਣਾ]

~**ਪੈਸਿ,** ਦਾਖਲ ਹੋ ਕੇ (ਟ.ਕ. "ਪੈਸਿ ਜੁ ਨੀਕਸਿ ਜਾਹਿ"; ਕਬੀਰ); *ਪਾਲੀ, ਪ੍ਰਾਕ.* **ਪਵਿਸ;** *ਹਿੰਦੀ* **ਪੈਸਨਾ,** ਦਾਖਲ ਹੋਣਾ — ਉਕਤ ਦਾ ਵਿਕਸਤ ਰੂਪ

⇒ **ਆਵੇਸ਼; ਵਿਸ਼ਾ**

**ਪ੍ਰਾਕ੍ਰਿਤ** ਇਕ ਭਾਸ਼ਾ, ਜਿਸ ਤੋਂ ਵਰਤਮਾਨ ਭਾਰਤ-ਆਰਿਆਈ ਭਾਸ਼ਾਵਾਂ ਪ੍ਰਚਲਤ ਹੋਈਆਂ, ਸੰਸਕ੍ਰਿਤ ਤੋਂ ਬਾਅਦ ਦੀ ਭਾਸ਼ਾ; ਮੂਲ ਅਰਥ 'ਕੁਦਰਤੀ'; 'ਬਣਾਵਟ ਜਾਂ ਉਪਚਾਰ ਰਹਿਤ' (**ਸੰਸਕ੍ਰਿਤ** ਦੇ ਵਿਰੋਧ ਵਿਚ, ਜਿਸ ਦਾ ਮੂਲ ਅਰਥ 'ਬਣੀ-ਸੰਵਰੀ ਜਾਂ ਉਪਚਾਰਕ' ਭਾਸ਼ਾ ਹੈ) ਇਸ ਲਈ ਸਾਹਿਤਕ ਭਾਸ਼ਾ ਦੇ ਉਲਟ ਲੌਕਿਕ ਭਾਸ਼ਾ) — *ਸੰਸ.* prakṛta, ਘਟੀਆ, ਮਾਮੂਲੀ, ਸਧਾਰਨ, ਅਸੱਭਿਆ; ਪ੍ਰਾਕ੍ਰਿਤ ਬੋਲੀ [ਅਗੇ. pra + √kar, ਕਰਨਾ]

⇒ **ਕਰਨਾ**

**ਨੋਟ.** ਵਿਰੋਧੀ ਅਰਥਾਂ ਲਈ ਦੇਖੋ **ਸੰਸਕ੍ਰਿਤ**

**ਪ੍ਰਾਣ** ਸਾਹ, ਜਿੰਦ, ਜਾਨ — *ਸੰਸ.* prāṇa, ਸੁਆਸ; ਜੀਵਨ; ਅੰਦਰ ਖਿੱਚਿਆ ਸਾਹ; ਬਲ, ਸ਼ਕਤੀ [ਅਗੇ. pra + aṇ, ਸਾਹ ਲੈਣਾ]

~**ਪ੍ਰਾਣੀ,** ਪ੍ਰਾਣ ਧਾਰਨ ਕਰਨ ਵਾਲਾ, ਜੀਵ- prāṇi, ਸਾਹ ਲੈਣ ਵਾਲਾ, ਜੀਵੰਤ — ਦੇਖੋ ਉੱਪਰ

⇒ **ਅਨਲ**

**ਪ੍ਰਾਣਾਯਾਮ** ਸੁਆਸ-ਵਾਯੂ ਨੂੰ ਨਿਯਮਤ ਰੂਪ ਵਿਚ ਅੰਦਰ ਖਿੱਚਣ ਅਤੇ ਬਾਹਰ ਕੱਢਣ ਦੀ ਕਿਰਿਆ — *ਸੰਸ.* prāṇāyāma, ਇੰਜ [prāṇa, ਸਾਹ **+** √yam,

ਰੋਕਣਾ, ਕਾਬੂ ਕਰਨਾ]

⇒ **ਨਿਯਮ; ਜੰਮਣਾ**

**ਪ੍ਰਾਂਤ** ਦੇਸ਼ ਦਾ ਇਕ ਭਾਗ, ਇਲਾਕਾ, ਸੂਬਾ — *ਸੰਸ.* prānta, ਸਿਰਾ, ਕਿਨਾਰਾ, ਕੰਨੀ; ਕੰਢਾ, ਸਰਹੱਦ, ਸੀਮਾ ਵਰਤੀ ਖੇਤਰ, ਇਲਾਕਾ, region [*ਸੰਸ.* pra + anta, ਸਿਰਾ]; ਟ.ਕ. prāta-nivāsa, ਸਰਹੱਦ ਕੋਲ ਰਹਿਣ ਦਾ ਭਾਵ

+ *ਅੰਗ.* fore-end, ਸਿਰਾ, ਕਿਨਾਰਾ, ਸੀਮਾ; ਸੀਮਾਵਰਤੀ ਖੇਤਰ; ਪਰਾਂਤ, "an outer district; a region (ਦੇਖੋ ਚੈਂਬਰਜ਼ ਡਿਕਸ਼ਨਰੀ) < ਅਗੇਤਰ fore + end, ਸਿਰਾ; ਸਿਰੇ ਦਾ ਜਾਂ ਬਾਹਰਲਾ ਖੇਤਰ

**ਪ੍ਰਾਤਹ** ਜਿਵੇਂ **ਪ੍ਰਾਤਹ ਕਾਲ,** ਸੂਰਜ ਦੇ ਉਦੇ ਹੋਣ ਤੋਂ ਪਹਿਲਾਂ ਦਾ ਵੇਲਾ, ਭੋਰ (ਟ.ਕ. "ਪ੍ਰਾਤਹਕਾਲ ਲਾਗਉ ਜਨਚਰਨੀ"; ਮ.5) — *ਸੰਸ.* prātaḥ, ਸਮਾਸੀ ਰੂਪ < prātar, ਸੂਰਜ ਦੇ ਨਿਕਲਣ ਤੋਂ ਪਹਿਲਾਂ, ਤੜਕੇ; ਹਰ ਸਵੇਰੇ; ਮੂਲ ਅਰਥ 'ਵਧੇਰੇ ਪਹਿਲਾਂ' [prā < pra, ਪਹਿਲਾਂ, ਅੱਗੇ + ਦੂਜੀ ਡਿਗਰੀ ਦਾ ਅਰਥ-ਸੂਚਕ ਪਿਛੇਤਰ, tar]

+ *ਅੰਗ.* further, ਹੋਰ ਦੂਰ, ਇਸ ਤੋਂ ਅਗੇ [fur < fore, ਅੱਗੇ + ਤੁਲਨਾਤਮਕ ਪਿਛੇਤਰ, ther]

+ *ਅੰਗ.* ਵੱਲੋਂ *ਯੂਨਾ.* proter, ਪਹਿਲਾ, ਪਹਿਲਾਂ ਦਾ [pro, ਪਹਿਲਾਂ, ਅਗੇ + ਦੂਜੀ ਡਿਗਰੀ ਦਾ ਸੂਚਕ ਪਿਛੇਤਰ ter]; ਟ.ਕ. *ਅੰਗ.* proter-androus

~**ਪ੍ਰਾਤ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਸੰਧਿਆ ਪ੍ਰਾਤ ਇਸਨਾਨ ਕਰਾਹੀ"; ਕਬੀਰ)

⇒ **ਪ੍ਰ; ਪਰ; ਪਰੇ; ਪਰਮ**

**ਪ੍ਰਾਪਤ** ਮਿਲਿਆ ਹੋਇਆ, ਹਾਸਲ — *ਸੰਸ.* prāpta, ਪਹੁੰਚਿਆ ਹੋਇਆ, ਪੁੱਜਿਆ; ਹਾਸਲ, ਹਾਜ਼ਰ; ਸੰਪੂਰਨ, ਉਚਿਤ [ਅਗੇ. pra + āpta, ਅੱਪੜਿਆ, ਪਹੁੰਚਿਆ; ਭੂ.ਕਿਰ. ਵੱਲੋਂ √āp, ਪਹੁੰਚਣਾ, ਹਾਸਲ ਕਰਨਾ

⇒ **ਸਮਾਪਤ**

**ਪ੍ਰਾਰਥਨਾ** ਬੇਨਤੀ, ਅਰਜ਼; ਮੂਲ ਅਰਥ 'ਇੱਛਾ, ਚਾਹਤ' — *ਸੰਸ.* prārthanā, ਇੱਛਾ, ਕਾਮਨਾ, ਬੇਨਤੀ, ਦਰਖਾਸਤ [ਅਗੇ. pra + √arth, ਚਾਹੁਣਾ ਆਦਿ]

⇒ **ਵਿਦਿਆਰਥੀ; ਅਰਥ**

**ਪ੍ਰਿਥਵੀ** ਧਰਤੀ, ਜ਼ਮੀਨ — *ਸੰਸ.* pṛthivī, ਵਿਸਤ੍ਰਿਤ, ਮਹਤ; ਇਸ ਲਈ ਧਰਤੀ; ਟ.ਕ. pṛthu, ਵਿਸ਼ਾਲ, ਵਿਸਤ੍ਰਿਤ, ਖੁੱਲ੍ਹਾ (ਇਸ ਲਈ pṛthu-skandha, ਚੌੜੇ-ਚਕਲੇ ਮੋਢਿਆ ਵਾਲਾ [√pṛth, ਫੈਲਣਾ, ਵਿਸਤ੍ਰਿਤ ਹੋਣਾ]; ਸਮਾਨ √prath; *ਭਾਰੋਪੀ* √pla, ਵਿਸ਼ਾਲ ਹੋਣਾ, ਫੈਲਿਆ ਹੋਣਾ

+ *ਅੰਗ.* flat, ਚਪਟਾ

+ *ਅੰਗ.* ਵੱਲੋਂ *ਯੂਨਾ.* platy, 'ਚੌੜਾ, ਚਪਟਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. *ਅੰਗ.* platy-cephalous, ਚਪਟੀ ਖੋਪਰੀ ਵਾਲਾ)

⇒ **ਪਲੈਟੋ**

**ਪ੍ਰੀਤ** ਪਿਆਰ, ਸਨੇਹ; ਦੋਸਤੀ — *ਸੰਸ.* prīti, ਸਨੇਹ, ਪਿਆਰ; ਖ਼ੁਸ਼ੀ, ਪ੍ਰਸੰਨਤਾ [ਭੂ.ਕਿਰ. ਵੱਲੋਂ √prī, ਪਿਆਰ ਕਰਨਾ; ਖ਼ੁਸ਼ ਕਰਨਾ]; *ਭਾਰੋਪੀ* √prei

+ *ਕ੍ਰੋਸ਼.* prijatnost, ਸਨੇਹ, ਮਿੱਤਰਤਾ; ਸਦਭਾਵਨਾ [√prij, ਖ਼ੁਸ਼ ਕਰਨਾ; ਪਿਆਰ ਕਰਨਾ + ਪਿਛੇ. nost]

+ *ਅੰਗ.* fred, ਮਿੱਤਰਤਾ, ਸ਼ਾਂਤੀ, ਸੁਲਹ (ਟ.ਕ. Fredrick 'ਅਮਨ ਪਸੰਦ ਰਾਜਾ' ਇਕ ਵਿਅਕਤੀਗਤ ਨਾਂ; ਹੋਰ ਦੇਖੋ friend, ਮਿੱਤਰ [fri ਜਾਂ fre + ਵਰਤਮਾਨ ਕਿਰ. end]

**ਪ੍ਰੇਤ** ਦੁਰਆਤਮਾ, ਭੂਤ; ਮੂਲ ਅਰਥ 'ਗੁਜ਼ਰੇ' ਅਰਥਾਤ 'ਮਰੇ ਹੋਏ ਵਿਅਕਤੀ

ਦੀ ਆਤਮਾ' — *ਸੰਸ.* preta, ਮਰਿਆ ਹੋਇਆ; ਭੂਤ, ਪ੍ਰੇਤ [ਅਗੇ. pra + eta, ਗੁਜ਼ਰਿਆ, ਲੰਘਿਆ; ਭੂ.ਕਿਰ. ਵੱਲੋਂ √i, ਜਾਣਾ, ਲੰਘਣਾ]

+ *ਅੰਗ.* ਵੱਲੋਂ *ਲਾਤ.* preterite (ਵਿਆ.), ਪੂਰਨ ਭੂਤਕਾਲ; ਮੂਲ ਅਰਥ 'ਪਾਰ ਲੰਘਿਆ' (ਜਿਵੇਂ ਸਮਾਂ) [ਅਗੇ. preter + itus, ਗੁਜ਼ਰਿਆ; ਭੂ.ਕਿਰ. ਵੱਲੋਂ √i, ਗੁਜ਼ਰਨਾ, ਲੰਘਣਾ]

⇒ **ਬੀਤਣਾ; ਆਉਣਾ**

**ਪ੍ਰੇਰਣਾ** ਉਕਸਾਉਣਾ — *ਸੰਸ.* prer, ਬਾਹਰ ਨਿਕਲਣਾ, ਦਿਸਣਾ, ਉਕਸਾਉਣਾ, ਕਿਰਿਆਸ਼ੀਲ ਕਰਨਾ [ਅਗੇ. pra + √ir, ਗਤੀ ਕਰਨਾ; ਗਤੀਸ਼ੀਲ ਕਰਨਾ, ਉਕਸਾਉਣਾ]

⇒ **ਸਮੀਰ**

**ਪ੍ਰੈਜ਼ੀਡੈਂਟ** ਪ੍ਰਧਾਨ, ਸਭਾਪਤੀ — *ਅੰਗ.* president, ਇੰਜ; ਮੂਲ ਅਰਥ 'ਅੱਗੇ ਜਾਂ ਮੂਹਰੇ ਬੈਠਣ ਵਾਲਾ' [*ਲਾਤ.* ਅਗੇ. pre + sident, ਬੈਠਦਾ ਹੋਇਆ; ਵਰਤਮਾਨ ਕਿਰ. ਵੱਲੋਂ √sed, ਬੈਠਣਾ]

+ *ਸੰਸ.* puraḥ-sad, ਅੱਗੇ ਬੈਠਿਆ, ਪ੍ਰਧਾਨਗੀ ਕਰਦਾ (ਰਿ.ਵੇ.) < ਅਗੇ. puraḥ + √sad, ਬੈਠਣਾ

⇒ **ਸਦਨ**

**ਪ੍ਰੌਢ** ਪੱਕੀ ਉਮਰ ਦਾ, ਬਾਲਗ; *ਪ੍ਰਾਕ.* **ਪਵੂਢ** — *ਸੰਸ.* prodha, ਪੂਰਾ ਵਿਕਸਤ, ਪੂਰਾ ਵਧਿਆ ਹੋਇਆ, ਪਰਿਪੱਕ; ਪੂਰਤ, ਬਿਰਧ; ਬਲਵਾਨ [ਅਗੇ. pro + ūḍha; ਭੂ.ਕਿਰ. ਵੱਲੋਂ √vah, ਲੈਜਾਣਾ, ਢੋਣਾ]

~ **ਪ੍ਰੌੜ੍ਹ,** ਉਪਰੋਕਤ ਦਾ ਵਿਕਸਤ ਰੂਪ; *ਹਿੰਦੀ* **ਪ੍ਰੌੜ੍ਹ**

⇒ **ਵਾਹੁਣਾ**

**ਪਾਉ (ਪਾਏ,ਪਾ)** ਪੈਰ (ਟ.ਕ. "ਪਰਸੀ ਗੁਰ ਕੇ ਪਾਉ"; ਮ. 5); ਥੱਲਾ, ਨੀਂਹ, ਬੁਨਿਆਦ (ਟ.ਕ. "ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ"; ਮ.1); ਸ਼ਕਤੀ, ਬਲ, ਸਮਰੱਥਾ (ਟ.ਕ. "ਤੇਰਾ ਅੰਤੁ ਨ ਪਾਇਆ ਕਹਾ ਪਾਇ";ਮ.1) — ਸੰਸ. pāda ਪੈਰ; ਸਮਾਨ pada

+ *ਫਾਰਸੀ* **ਪਾ,** ਪੈਰ; **ਪਾਏ (ਪਾਯ),** ਪੈਰ; ਥੱਲਾ, ਨੀਂਹ; ਸ਼ਕਤੀ (ਟ.ਕ. **ਪਾਏਦਾਰ,** ਪੱਕਾ, ਮਜ਼ਬੂਤ); **ਪਜਾਮਾ,** ਸਰੀਰ ਦੇ ਥਲਵੇਂ ਭਾਗ ਦਾ ਕੱਪੜਾ)

+ *ਸਪੇਨੀ* pie; *ਪੁਰਤ.* pe, ਪੈਰ — *ਲਾਤ.*

⇒ **ਪਦ**

**ਨੋਟ. ਪੈਰ** ਦੇ ਸੰਕਲਪ ਦੀ ਵਿਆਖਿਆ ਇੰਜ ਹੋ ਸਕਦੀ ਹੈ: ਇਸ ਦੇ ਦੋ ਮੁੱਖ ਪੱਖ ਹਨ: ਚੱਲਣ ਦਾ ਮਾਧਿਅਮ, ਅਤੇ ਸਰੀਰ ਦਾ ਹੇਠਲਾ ਅੰਗ। ਇਸ ਦ੍ਰਿਸ਼ਟੀ ਤੋਂ (ੳ) ਲਾਂਘ, ਕਦਮ, step : ਦਰਜਾ, ਪਦਵੀ: ਪਾਲ, ਲਾਈਨ; ਇਸ ਲਈ ਕਵਿਤਾ ਦਾ ਚਰਨ, ਛੰਦ, ਕਵਿਤਾ : ਪੈਰ-ਚਾਪ, ਖੁਰਾ, ਪੈੜ। (ਅ) ਥੱਲਾ, ਆਧਾਰ, ਨੀਂਹ: ਪਕਿਆਈ, ਮਜ਼ਬੂਤੀ, ਪਾਏਦਾਰੀ : ਸ਼ਕਤੀ, ਬਲ, ਹਿੰਮਤ

**ਪਾਉਣਾ** ਡੇਗਣਾ, cause to fall, ਧਰਨਾ, put (ਟ.ਕ. ਗਲਾਸ ਵਿਚ ਪਾਣੀ ਪਾਉਣਾ); ਧਾਰਨ ਕਰਨਾ (ਟ.ਕ. "ਕੱਪੜੇ ਪਾਉਣਾ"); ਮਿਲਣਾ, ਪ੍ਰਾਪਤ ਕਰਨਾ — *ਸੰਸ.* √pād ਡੇਗਣਾ, ਸੁੱਟਣਾ; *ਭਾਰੋਪੀ* √ped

+ *ਰੂਸੀ* √pad, ਡਿਗਣਾ, ਲੱਥਣਾ, ਪੈਣਾ

~ **ਪੈਣਾ,** ਡਿਗਣਾ (ਟ.ਕ. 'ਮੀਂਹ ਪੈਣਾ') — ਉਪਰੋਕਤ ਦਾ ਇਕ ਭੇਦ; ਟ.ਕ. *ਰੂਸੀ* vodo-pad, ਪਾਣੀ ਦਾ ਡਿਗਣਾ, waterfall; ਇੰਜ ਹੀ snegoapad, ਬਰਫ ਦਾ ਡਿਗਣਾ, ਬਰਫਬਾਰੀ

**ਨੋਟ.** ਟਰਨਰ ਦੇ ਕਥਨ ਮੁਜਬ *ਪੰਜਾ.* **ਪੈਣਾ, ਪਾਉਣਾ** ਦੇ ਸਬੰਧ ਵਿਚ *ਸੰਸ.* √pad ਅਤੇ √pat ਵਿਚਕਾਰ ਨਿਖੇੜਾ ਨਹੀਂ ਕੀਤਾ ਜਾ ਸਕਦਾ

**ਪਾਇਕ** ਦਾਸ, ਸੇਵਕ (ਟ.ਕ. "ਪੰਚ ਸਮਾਏ ਗੁਰਮਤਿ ਪਾਇਕ"; ਮ.1); *ਹਿੰਦੀ* **ਪਾਇਕ,** ਪਿਆਦਾ ਸਿਪਾਹੀ; ਸੰਦੇਸ਼-ਵਾਹਿਕ; ਚੌਕੀਦਾਰ — *ਸੰਸ.* pādika, ਪੈਦਲ ਚੱਲਣ ਵਾਲਾ, ਪਿਆਦਾ [pāda]

+ *ਫ਼ਾਰਸੀ* **ਪਾਯਕ,** ਸਨੇਹਾ ਲੈ ਜਾਣ ਵਾਲਾ, ਹਰਕਾਰਾ; ਪਿਆਦਾ [**ਪਾ,** ਪੈਰ]

⇒ **ਪਦ; ਪਾਉ**

**ਪਾਈਆ** (**ਪਾ**), ਚੌਥਾ ਹਿੱਸਾ; ਸੇਰ ਦਾ ਚੌਥਾ ਹਿੱਸਾ; *ਸਿੰਧੀ* **ਪਾਓ,** *ਆਸਾ.* **ਪੋਣਾ;** *ਗੁਜ.* **ਪਾ, ਪਾਵ;** *ਮਰਾ.* **ਪਾਵ** — *ਸੰਸ.* pāda, ਚੌਥਾ ਹਿੱਸਾ [pada, ਪੈਰ

~ **ਪਊਆ,** ਬੋਤਲ ਦਾ ਚੌਥਾ ਹਿੱਸਾ — ਦੇਖੋ ਉੱਪਰ

⇒ **ਪਦ**

**ਨੋਟ.** ਪੈਰ ਦਾ ਚੌਥੇ ਹਿੱਸੇ ਦਾ ਬੋਧਕ ਬਣਨਾ ਪਸ਼ੂ ਦੇ ਪੈਰਾਂ ਨਾਲ ਸਬੰਧਤ ਹੈ

**ਪਾਸ** ਕੋਲ, ਨੇੜੇ; *ਹਿੰਦੀ* **ਪਾਸ;** *ਬੰਗਾ.* **ਪਾਸ;** *ਮਰਾ.* **ਪਾ** — *ਸੰਸ.* pārśva, ਵੱਖੀ, ਪਾਸਾ; ਪਾਸ, ਨੇੜੇ

**ਪਾਸਬਾਨ** ਪਹਿਰੇਦਾਰ; ਮੂਲ ਅਰਥ 'ਦੇਖਣ ਵਾਲਾ'; ਇਸ ਲਈ ਧਿਆਨ ਰੱਖਣ ਵਾਲਾ, ਨਿਗ੍ਹਾਬਾਨ — *ਫ਼ਾਰਸੀ* **ਪਾਸਬਾਨ** ਇੰਜ [√ਪਾਸ, ਦੇਖਣਾ]

~ **ਪਾਸ,** ਲਿਹਾਜ, ਤਰਫਦਾਰੀ — *ਫ਼ਾਰਸੀ* **ਪਾਸ,** ਲਿਹਾਜ਼, ਤਰਫਦਾਰੀ, ਸਤਿਕਾਰ, ਨਿਗ੍ਹਾਬਾਨੀ, ਪਹਿਰਾ; ਸਬੰਧਤ **ਸਿਪਾਸ,** ਲਿਹਾਜ, ਧੰਨਵਾਦ, ਸ਼ੁਕਰਗੁਜ਼ਾਰੀ; ਮੂਲ ਅਰਥ 'ਦੇਖਣ ਜਾਂ ਧਿਆਨ ਰੱਖਣ ਦਾ ਭਾਵ' — ਜਿਵੇਂ ਉੱਪਰ

⇒ **ਪਸਣਾ** (ਦੇਖਣਾ); **ਸਿਪਾਹੀ**

**ਨੋਟ.** *ਅੰਗ.* respect (ਧਿਆਨ, ਸਤਿਕਾਰ, ਆਦਰ) < *ਲਾਤ.* ਅਗੇ. re + √spec, ਦੇਖਣਾ, ਧਿਆਨ ਦੇਣਾ; ਟ.ਕ. *ਅੰਗ.* inspect

**ਪਾਸਾ** ਤਰਫ, ਬਾਹੀ, ਵੱਖੀ; ਧਿਰ; *ਪ੍ਰਾਕ.* **ਪੱਸ, ਪਾਸ;** *ਸਿੰਧੀ* **ਪਸੋ;** *ਮਰਾ.* **ਪਾਸੂ,** ਪੱਸਲੀ; ਪਾਸਾ — ਉਪਰੋਕਤ ਦਾ ਇਕ ਭੇਦ

~ **ਪਾਹ,** ਪਾਸ (ਟ.ਕ. "ਕਹੁ ਬੇਨੰਤੀ ਅਪਨੇ ਸਤਿਗੁਰ ਪਾਹਿ"; ਮ.5) — ਉਪਰੋਕਤ **ਪਾਸ** ਦਾ ਵਿਕਸਤ ਰੂਪ

⇒ **ਪੱਸਲੀ**

**ਪਾਸੀ** ਰੱਸੀ, ਫੰਦਾ, ਫਾਹੀ (ਟ.ਕ. "ਭਾਗਹੀਣ ਜਮਪਾਸਿ"; ਸੋਦਰ) — *ਸੰਸ.* pāśi, ਰੱਸੀ, ਬੰਧਨੀ, ਫਾਹੀ [√paś, ਬੰਨ੍ਹਣਾ]

⇒ **ਫਾਂਸੀ; ਪਸ਼ੂ**

**ਪਾਹ** *(ਲਹਿੰ.),* ਗੋਹੇ ਦੀ ਭੋਰ; *ਹਿੰਦੀ* **ਪਾਸ,** ਗੋਹਾ — *ਸੰਸ.* pāshi, ਸੁੱਕਾ ਗੋਹਾ, ਗੋਹਾ

**ਪਾਹਨ** (ਪਾਹਣ), ਪੱਥਰ (ਟ.ਕ. "ਗਲ ਮਹਿ ਪਾਹਣੁ ਲੈ ਲਟਕਾਵੈ"; ਮ.5); *ਪ੍ਰਾਕ.* **ਪਾਸਾਣ;** *ਸਿੰਧੀ* **ਪਾਹਣੁ;** *ਗੁਜ.* **ਪਾਹਾਣ** — *ਸੰਸ.* pāṣāṇa, ਪੱਥਰ; ਟ.ਕ. pāṣāṇi, ਛੋਟਾ ਪੱਥਰ; ਤੋਲ ਦਾ ਇਕ ਵੱਟਾ

**ਪਾਹੂ : ਪਰਾਹੁਣਾ**

**ਪਾਕ** ਸਾਫ, ਸ਼ੁੱਧ, ਪਵਿੱਤਰ — *ਫ਼ਾਰਸੀ* **ਪਾਕ,** ਇੰਜ

+ *ਸੰਸ.* pāvaka, ਸਾਫ, ਸ਼ੁੱਧ, ਪਾਕ; ਜੋ ਪਵਨ ਕਰੇ, ਇਸ ਲਈ ਅਗਨੀ [√pū, ਸ਼ੁੱਧ ਕਰਨਾ]

⇒ **ਪਾਵਕ; ਪਾਵਨ**

**ਪਾਜ** ਧਾਤ ਤੇ ਕੀਤੀ ਸੋਨੇ ਜਾਂ ਚਾਂਦੀ ਦੀ ਝਾਲ, ਮੁਲੰਮਾ (ਟ.ਕ. "ਮੁਲੰਮਾ ਪਾਜੁ ਲਹਿਜਾਇ"; ਮ.4); ਪਖੰਡ, ਬਹਾਨਾ (ਟ.ਕ. "ਜਬ ਉਘਰੈਗੋ ਪਾਜ"; ਕਬੀਰ); ਹੋਰ ਦੇਖੋ 'ਪਾਜ ਖੁੱਲਣਾ" — *ਸੰਸ.* prāñj-, ਲੇਪਣ ਕਰਨਾ, ਲੇਪਣਾ [ਅਗੇ. pra + añj, ਲੇਪ ਕਰਨਾ]

~ **ਪਾਜਨਾ,** ਲੇਪ ਕਰਨਾ (ਟ.ਕ. "ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ"; ਮ.5); *ਹਿੰਦੀ* **ਪਾਂਜਨਾ,** ਧਾਤ ਦਾ ਟੰਕਾ ਲਾਉਣਾ, to solder

~ **ਪੱਜ,** ਬਹਾਨਾ (ਟ.ਕ. 'ਪੱਜ ਪਾਉਣਾ') — ਉਪਰੋਕਤ **ਪਾਜ** ਦਾ ਵਿਕਸਤ ਰੂਪ

**ਪਾਣੀ**[1] ਪੀਣ ਯੋਗ ਵਸਤੂ; ਜਲ; *ਬੰਗਾ.* **ਪਾਣੀ;** *ਹਿੰਦੀ* **ਪਾਨੀ;** *ਗੁਜ. ਮਰਾ.* **ਪਾਣੀ** — *ਸੰਸ.* pāniya, ਪੀਣਯੋਗ ਪਦਾਰਥ, ਪਾਣੀ [√pā, ਪੀਣਾ]

+ *ਰੂਸੀ* pivo, ਬੀਅਰ; ਮੂਲ ਅਰਥ 'ਪੀਣ-ਪਦਾਰਥ' [√pi, ਪੀਣਾ]

~ **ਪੀਣਾ; ਪੀਵਣਾ**

**ਪਾਣੀ**[2] ਹੱਥ (ਟ.ਕ. 'ਪਾਣੀ-ਗ੍ਰਹਿਣ', ਹੱਥ ਨੂੰ ਗ੍ਰਹਿਣ ਕਰਨਾ, ਸ਼ਾਦੀ ਦੀ ਇਕ ਰਸਮ) — *ਸੰਸ.* pāṇi, ਹੱਥ (ਰਿ.ਵੇ.)

⇒ **ਸਾਰੰਗਪਾਣੀ**

**ਪਾਤਸ਼ਾਹ** ਮਹਾਰਾਜਾ, ਸਮਰਾਟ — *ਫ਼ਾਰਸੀ* **ਪਾਤਸ਼ਾਹ,** ਇੰਜ [**ਪਾਤ,** ਮਾਲਕ, ਸੁਆਮੀ + **ਸ਼ਾਹ,** ਮਹਾਰਾਜਾ]

~ **ਬਾਦਸ਼ਾਹ,** ਉਪਰੋਕਤ ਦਾ ਵਿਕਸਤ ਰੂਪ

⇒ **ਪਤੀ; ਸ਼ਾਹ**

**ਪਾਤਰ** ਭਾਂਡਾ, ਸਮਾਈਯੋਗ (ਟ.ਕ. 'ਕਿਰਪਾ ਦਾ ਪਾਤਰ'); ਨਾਟਕ ਜਾਂ ਕਹਾਣੀ ਦਾ ਕਿਰਦਾਰ; ਮੂਲ ਅਰਥ (ਤਰਲ ਨੂੰ) ਗ੍ਰਹਿਣ ਕਰਨ ਵਾਲਾ, ਧਾਰਨ ਕਰਨ ਵਾਲਾ, ਇਸ ਲਈ ਤਰਲ ਨੂੰ ਧਾਰਨ ਕਰਨ ਦਾ ਸਾਧਨ, ਅਰਥਾਤ ਭਾਂਡਾ; (ਵਿਅਕਤੀ ਸਬੰਧੀ) ਧਾਰਨ ਕਰਨਯੋਗ, ਸਮਾਈਯੋਗ, ਇਸ ਲਈ ਉਚਿਤ ਗੁਣ ਨੂੰ ਧਾਰਨ ਕਰਨ ਵਾਲਾ, ਯੋਗ — *ਸੰਸ.* pātra, ਇੰਜ [√pā, ਪੀਣਾ + ਕਰਤਾ-ਸੂਚਕ ਪਿਛੇ. tra]

+ *ਯੂਨਾ.* potero, 'ਭਾਂਡੇ' ਦਾ ਅਰਥ-ਸੂਚਕ ਸਮਾਸੀ ਰੂਪ [√pi, ਪੀਣਾ + ਪਿਛੇ. tero]

⇒ **ਪੀਣਾ**

**ਨੋਟ.** ਉਪਰੋਕਤ ਅਰਥ-ਵਿਕਾਸ ਬਾਰੇ ਟ.ਕ. *ਅਰਬੀ* **ਜ਼ਰਫ** (ਭਾਂਡਾ, ਬਰਤਨ; ਹੋਰ ਅਰਥ 'ਸਮਾਈਯੋਗਤਾ'; ਜਿਵੇਂ 'ਕਮ-ਜ਼ਰਫ', ਅਯੋਗ, ਓਛਾ)। ਇਥੇ ਇਹ ਵੀ ਦੇਖਿਆ ਜਾ ਸਕਦਾ ਹੈ ਕਿ *ਅੰਗ.* receptacle (ਪਾਤਰ, ਭਾਂਡਾ) ਅਤੇ capable (having capacity, ਸਮਾਈਯੋਗ, ਸਮਰੱਥ) ਪਰਸਪਰ ਸਬੰਧਤ ਸ਼ਬਦ ਹਨ [ਵੱਲੋਂ *ਲਾਤ.* √cap, ਪਕੜਣਾ, ਗ੍ਰਹਿਣ ਕਰਨਾ]

**ਪਾਤਾਲ** (ਪਤਾਲ), ਧਰਤੀ ਹੇਠਲੇ ਸੱਤਾਂ ਲੋਕਾਂ ਵਿਚ ਸਭ ਤੋਂ ਹੇਠਲਾ ਲੋਕ; ਨਰਕ; ਮੂਲ ਅਰਥ 'ਥੱਲੇ ਨੂੰ ਡਿਗੀ ਹੋਈ ਧਰਤੀ, ਅਰਥਾਤ (ਡੂੰਘਾ) ਟੋਆ' — *ਸੰਸ.* pātāla, ਪਤਾਲ [√pat, ਡਿਗਣਾ, ਥੱਲੇ ਬੈਠਣਾ]

~ **ਪਇਆਲ,** ਪਾਤਾਲ (ਟ.ਕ. "ਤੂੰ ਦੀਪ ਲੋਅ ਪਇਆਲਿਆ"; ਮ.5); ਥੱਲਾ, ਹੇਠਲਾ ਭਾਗ (ਟ.ਕ. "ਊਚਾ ਚੜੈ ਸੁ ਪਵੈ ਪਇਆਲਾ"; ਮ.5) — ਉਪਰੋਕਤ ਦਾ ਵਿਕਸਿਤ ਰੂਪ; *ਪ੍ਰਾਕ.* **ਪਾਯਾਲ**

**ਨੋਟ.** 'ਡਿਗਣ' ਅਤੇ 'ਟੋਏ' ਦੀ ਆਪਸੀ ਸਾਂਝ ਲਈ ਟ.ਕ. *ਰੂਸੀ* propast, ਖਾਈ, ਡੂੰਘੀ ਖੱਡ [ਅਗੇ. pro + past < √pad, ਡਿਗਣਾ]

**ਪਾਦਰੀ** ਈਸਾਈ ਧਰਮ ਦਾ ਪਰੋਹਤ ਜਾਂ ਉਪਦੇਸ਼ਕ — *ਪੁਰਤ.* padre, ਇੰਜ — *ਲਾਤ.* pater, ਪਿਤਾ

+ *ਫ਼ਾਰਸੀ* **ਪਿਦਰ,** ਬਾਪ

⇒ **ਪਿਤਾ; ਪਿਤਰ**

**ਪਾਂਧਾ** ਪੜ੍ਹਾਉਣ ਵਾਲਾ; ਵਿਆਹ ਸ਼ਾਦੀ ਦੀ ਰਸਮ ਨਿਭਾਉਣ ਵਾਲਾ ਬ੍ਰਾਹਮਣ — *ਸੰਸ.* upādhāya, ਪੜ੍ਹਾਉਣ ਵਾਲਾ; ਮੂਲ ਰੂਪ upa-adhi-i [ਅਗੇ. upa + ਅਗੇ. adhi + √i, ਜਾਣਾ]

⇒ **ਅਧਿਅਨ; ਅਧਿਆਪਕ**

**ਪਾਂਧੀ** ਪੰਧ ਤੁਰਨ ਵਾਲਾ, ਮੁਸਾਫਰ — *ਸੰਸ.* pathika, ਮੁਸਾਫਰ; ਰਸਤਾ ਦੱਸਣ ਵਾਲਾ [patha, ਰਸਤਾ; ਸਮਾਨ pantha]

~ **ਪਧਾਣ,** ਪਾਂਧੀ; *ਮੁਲ.* **ਪੰਧੇੜੂ** — ਉਪਰੋਕਤ ਤੇ ਆਧਾਰਤ

~**ਪਧਾਊ,** ਪਾਂਧੀ (ਟ.ਕ. "ਪੁਛਹੁ ਜਾਇ ਪਧਾਊਆਂ"; ਮ.1) — ਦੇਖੋ **ਪਾਂਧੀ**

~**ਪਹੀ,** ਮੁਸਾਫਰ; *ਸਿੰਧੀ* **ਪਹੀ,** ਸੁਨੇਹਾ ਲੈਜਾਣ ਵਾਲਾ; *ਪ੍ਰਾਕ.* **ਪਹਿਆ** (pahia); *ਗੁਜ.* **ਪੈ** (pai), ਪਾਂਧੀ — ਉਪਰੋਕਤ **ਪਾਂਧੀ** ਦਾ ਵਿਕਸਤ ਰੂਪ

⇒ **ਪੰਥ; ਪਥ**

**ਪਾਪਿਸਟ** 'ਸਭ ਤੋਂ ਵੱਡਾ ਪਾਪ', ਮਹਾ ਪਾਪ (ਟ.ਕ. "ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ"; ਮ.5) — *ਸੰਸ.* pāpishṭha, ਸੱਭ ਤੋਂ ਭੈੜਾ ਪਾਪ [pāpa, ਪਾਪ + ਤੀਜੀ ਡਿਗਰੀ ਦਾ ਸੂਚਕ ਪਿਛੇ. ishṭha]

**ਨੋਟ.** ਤੀਜੀ ਡਿਗਰੀ ਦੇ ਸੂਚਕ ਪਿਛੇ. *ਸੰਸ.* ishṭha ਲਈ ਟ.ਕ. *ਅੰਗ.* est (ਤੀਜੀ ਡਿਗਰੀ ਦਾ ਸੂਚਕ ਪਿਛੇ.); ਟ.ਕ. sweetest [sweet + est]

⇒ **ਇਸ਼ਟ** (ਪਿਛੇਤਰ)

**ਪਾਬੰਦ** ਕਾਇਮ ਰਹਿਣ ਵਾਲਾ, ਪੱਕਾ; ਬੱਧਾ — *ਫਾਰਸੀ* **ਪਾਬੰਦ,** ਬੱਝਾ ਹੋਇਆ; ਕੈਦੀ; ਪੈਂਖੜ, ਬੇੜੀ; ਕਿਸੇ ਗੱਲ ਤੇ ਕਾਇਮ ਰਹਿਣ ਵਾਲਾ; ਪੱਕਾ, ਸਥਿਰ [**ਪਾ,** ਪੈਰ + **ਬੰਦ,** ਬੰਨ੍ਹਣ ਦਾ ਭਾਵ]

⇒ **ਪਾ; ਬੰਦ**

**ਪਾਰਟੀ** ਟੋਲੀ, ਦਲ; ਧਿਰ, ਦਾਅਵਤ — *ਅੰਗ.* party, ਦਲ, ਸੰਘ, ਜਥਾ, ਮੰਡਲੀ; ਮੂਲ ਅਰਥ 'ਭਾਗ, ਹਿੱਸਾ, ਟੁਕੜੀ' < part, ਹਿੱਸਾ, ਟੁਕੜਾ, ਖੰਡ; ਟ.ਕ. particle, ਛੋਟਾ ਟੁਕੜਾ, ਕਣ, ਜ਼ੱਰਾ

**ਪਾਰਵਤੀ : ਪਰਬਤ**

**ਪਾਰਾ** ਟੁਕੜਾ (ਟ.ਕ. 'ਸ਼ੱਕਰ-ਪਾਰਾ', ਇਕ ਪ੍ਰਕਾਰ ਦੀ ਮਿਠਿਆਈ; ਮੂਲ ਅਰਥ 'ਖੰਡ ਦਾ ਟੁਕੜਾ') — *ਫਾਰਸੀ* **ਪਾਰਾ,** ਟੁਕੜਾ, ਟੋਟਾ; ਰਿਸ਼ਵਤ; ਸੁਗਾਤ, ਭੇਟਾ; ਟ.ਕ. **ਪਾਰਚਾ,** ਟੁਕੜਾ, ਟਾਕੀ, ਟੱਲੀ; ਕੱਪੜਾ

~**ਪਰਚੀ,** ਕਾਗਜ਼ ਦਾ ਛੋਟਾ ਟੁਕੜਾ — *ਫਾਰਸੀ* **ਪਰਚਾ,** ਟੁਕੜਾ, ਟੋਟਾ; ਕੱਪੜਾ; ਅਖਬਾਰ; ਰੁੱਕਾ, ਲਿਖਿਆ ਹੋਇਆ ਕਾਗ਼ਜ਼ [**ਪਰ,** ਸਮਾਨ **ਪਾਰਾ** + ਛੁਟਿਆਈ-ਸੂਚਕ ਪਿਛੇ. **ਚ**]

**ਪਾਰਾਵਾਰ** ਹੱਦ, ਸੀਮਾ (ਟ.ਕ. "ਨਾਨਕ ਅੰਤ ਨ ਜਾਪਨੀ ਹਰਿ ਤਾਕੇ ਪਾਰਾਵਾਰ"; ਵਾਰ ਆਸਾ); ਮੂਲ ਅਰਥ 'ਪਾਰਲਾ ਤੇ ਉਰਾਰ ਦਾ ਕੰਢਾ' — *ਸੰਸ.* pārāvāra, ਦਰਿਆ ਦਾ ਪਰਲਾ ਅਤੇ ਉਰਲਾ ਕੰਢਾ; ਸਮੁੰਦਰ [pāra, ਦਰਿਆ ਦਾ ਪਰਲਾ ਕੰਢਾ; ਕੰਢਾ; ਸਿਰਾ + avara, ਉਰਲਾ, ਨੇੜਲਾ]; ਟ.ਕ. pārāvāriṇa, ਦਰਿਆ ਦੇ ਦੋਨਾਂ ਕੰਢਿਆਂ ਤੋਂ ਜਾਣੂ, ਜੋ ਕਿਸੇ ਵਿਸ਼ੇ ਬਾਰੇ ਸਭ ਕੁਝ ਜਾਣਦਾ ਹੈ

**ਨੋਟ. ਪਾਰਾਵਾਰ** ਦੇ ਸਬੰਧ ਵਿਚ ਸਮੁੰਦਰ ਦਾ ਭਾਵ ਉਰਲੇ ਜਾਂ ਪਰਲੇ ਕੰਢਿਆਂ ਤੋਂ ਰਹਿਤ, ਅਰਥਾਤ 'ਬੇਕਿਨਾਰ' ਹੈ। ਇਸ ਸਬੰਧਤ ਵਿਚ ਟ.ਕ. *ਫਾਰਸੀ* 'ਮਹੀਤ-ਏ-ਬੇਕਿਰਾਨ', ਕੰਢਿਆਂ ਤੋਂ ਰਹਿਤ ਸਮੁੰਦਰ, ਅਰਥਾਤ ਅਸੀਮ; ਪਰਮਾਤਮਾ ਦੀ ਇਕ ਉਪਾਧੀ

**ਪਾਲਕੀ : ਪਲੰਘ**

**ਪਾਲਾ** ਠੰਢ, ਸਰਦੀ; ਕੋਰਾ (ਟ.ਕ. 'ਪਾਲਾ ਪੈਣਾ'); *ਸਿੰਧੀ* **ਪਾਰੋ,** ਬਰਫ, ਕੁਹਰਾ; *ਉੜੀ.* **ਪਲਾ,** ਤ੍ਰੇਲ; *ਮਰਾ.* **ਪਾਉਂ,** ਤ੍ਰੇਲ — *ਸੰਸ.* prāleya, ਹਿਮ, ਬਰਫ, ਕੱਕਰ; ਤ੍ਰੇਲ

**ਪਾਲਾਨ : ਪਲਾਵਾ**

**ਪਾਵਕ** ਪਵਿੱਤਰਕਾਰੀ ਵਸਤੂ, ਇਸ ਲਈ ਅਗਨੀ (ਟ.ਕ. 'ਜਿਹ ਪਾਵਕ ਸੁਰ ਨਰ ਹੈਂ ਜਾਰੇ"; ਕਬੀਰ) — *ਸੰਸ.* pāvaka, ਸ਼ੁੱਧ, ਸਾਫ, ਉਜਲਾ; ਅਗਨੀ [√pū, ਸ਼ੁੱਧ ਕਰਨਾ]

⇒ **ਪਾਵਨ**

**ਪਾਵਨ** ਪਵਿੱਤਰ ਕਰਨ ਵਾਲਾ; ਪਵਿੱਤਰ, ਸ਼ੁੱਧ — *ਸੰਸ.* pāvana, ਇੰਜ [√pū, ਸ਼ੁੱਧ ਕਰਨਾ, ਪਵਿੱਤਰ ਕਰਨਾ]

⇒ **ਪਤਿਤ-ਪਾਵਨ; ਪੁਣਨਾ**

**ਪਿਊਸ** ਦੇਵਤਿਆਂ ਦਾ ਪੀਣਯੋਗ ਪਦਾਰਥ, ਅੰਮ੍ਰਿਤ (ਟ.ਕ. "ਹੁਤੀ ਜੁ ਪਿਆਸ ਪਿਊਸ ਪਿਵੰਨ ਕੀ"; ਮ.4); *ਪਾਲੀ* **ਪੀਊਸ;** *ਸਿੰਧੀ* **ਪਿਸੁ;** *ਹਿੰਦੀ* **ਪਯੂਸ,** ਨਵੀਂ ਸੂਈ ਗਊ ਦਾ ਦੁੱਧ — *ਸੰਸ.* piyūsha, ਅੰਮ੍ਰਿਤ; ਨਵੀਂ ਸੂਈ ਗਊ ਦਾ ਦੁੱਧ, ਬੌਹਲੀ [√pī, ਉੱਭਰਨਾ, ਵੱਧਣਾ ਫੁੱਲਣਾ]

**ਪਿਆਸ** ਪਾਣੀ ਪੀਣ ਦੀ ਇੱਛਾ, ਤ੍ਰੇਹ; *ਪ੍ਰਾਕ.* **ਪਿਵਾਸਾ;** *ਉੜੀ.* **ਪਿਆਸ;** *ਸਿੰਧੀ* **ਪਿਆਸ;** *ਮਰਾ.* **ਪਯਾਸ** — *ਸੰਸ.* pipāsā, ਤ੍ਰੇਹ [pi-√pā, ਧਾਤੂ pā ਦਾ pi ਦੇ ਆਗਮ ਦੁਆਰਾ ਬਣਿਆ ਆਵ੍ਰਿਤੀ-ਸੂਚਕ ਰੂਪ + ਇੱਛਾ-ਸੂਚਕ ਪਿਛੇਤਰ sa]

⇒ **ਪੀਣਾ**

**ਨੋਟ.** ਉਕਤ ਬਣਤਰ ਲਈ ਦੇਖੋ **ਮੀਮਾਨਸਾ**

**ਪਿਆਦਾ** ਪੈਦਲ ਫੌਜ; ਅਦਾਲਤ ਦਾ ਚਪੜਾਸੀ; ਪੈਦਲ ਤੁਰਨ ਵਾਲਾ — *ਫਾਰਸੀ* **ਪਿਆਦਾ,** ਪੈਦਲ; ਦੂਤ, ਹਰਕਾਰਾ; ਸ਼ਤਰੰਜ ਦਾ ਇਕ ਮੁਹਰਾ

+ *ਸੰਸ.* padāti, ਪੈਦਲ ਚੱਲਣ ਵਾਲਾ, ਪਿਆਦਾ [pad, ਪੈਰ]

**ਨੋਟ.** ਉਕਤ ਸਬੰਧ ਵਿਚ ਟ.ਕ. *ਅੰਗ.* peon, ਚਪੜਾਸੀ, ਹਰਕਾਰਾ; ਸੇਵਕ; ਮੂਲ ਅਰਥ 'ਪਿਆਦਾ' < *ਲਾਤ.* pedon, ਪੈਦਲ [ped-, ਪੈਰ]

**ਪਿਆਰਾ : ਪਿਰ**

**ਪਿਸ਼ਨ** ਚੁਗਲਖੋਰ; ਮੂਲ ਅਰਥ 'ਕੱਟਣ ਵਾਲਾ' (ਟ.ਕ. *ਅੰਗ.* 'back-biter') — *ਸੰਸ.* piśuna, ਚੁਗਲਖੋਰ, ਨਿੰਦਕ; ਨੀਚ, ਘਟੀਆ; ਕਾਂ [√piś, ਕੱਟਣਾ; ਤਿਆਰ ਕਰਨਾ, ਬਣਾਉਣਾ]

**ਪਿਘਲਣਾ** ਢਲਣਾ; *ਹਿੰਦੀ* **ਪਿਘਲਨਾ** — *ਸੰਸ.* *praghir-, ਵਗਣਾ, ਵਹਿਣਾ [ਅਗੇ. pra + √ghṛ, ਟਪਕਣਾ, ਚੋਣਾ]

~ **ਪੱਘਰਨਾ** (ਪੰਘਰਨਾ), ਪਿਘਲਣਾ; ਪਸੀਜਣਾ; *ਮਰਾ.* **ਪਾਘਲਣੇ;** *ਪਾਲੀ* **ਪੱਘਰ-,** ਟਪਕਣਾ — *ਸੰਸ.* praghar-, ਟਪਕਣਾ [ਅਗੇ. pra + √ghṛ, ਜਿਵੇਂ ਉੱਪਰ]

**ਪਿੱਛ** ਰਿੱਧੇ ਹੋਏ ਚੌਲਾਂ ਵਿਚੋਂ ਕੱਢਿਆ ਤਰਲ ਪਦਾਰਥ, ਜੋ ਚੀਕਣਾ ਹੁੰਦਾ ਹੈ; *ਸਿੰਧੀ* **ਪਿਛ;** *ਹਿੰਦੀ* **ਪੀਛ** — *ਸੰਸ.* picchā, ਚੀਕਣਾ ਪਦਾਰਥ; ਪਿੱਛ; ਟ.ਕ. picchila, ਥਿੰਧਾ, ਚਿਪਚਿਪਾ, ਚੀਕਣਾ, ਤਿਲਕਵਾਂ

**ਪਿੱਛਾ** ਪਿਛਲਾ ਪਾਸਾ; **ਪਿੱਛੇ,** ਪਿੱਠ ਵੱਲ; **ਪਿਛੋਂ,** ਬਾਅਦ ਵਿਚ, ਮਗਰੋਂ; *ਪ੍ਰਾਕ.* **ਪਛ;** *ਸਿੰਧੀ* **ਪਿਛੋ;** *ਆਸਾ.* **ਪਿਸ;** *ਬੰਗਾ.* **ਪਿਛਾ;** *ਹਿੰਦੀ* **ਪਾਛੇ** — *ਸੰਸ.* pasca, ਪਿਛਲਾ, ਬਾਅਦ ਦਾ, ਪੱਛਮੀ

+ *ਫਾਰਸੀ* **ਪਸ,** ਪਿੱਛੇ (ਟ.ਕ. 'ਪਸ-ਰੌ', ਪਿੱਛੇ ਚੱਲਣ ਵਾਲਾ); ਅਖੀਰ, ਅੰਤ ਨੂੰ; ਇਸ ਤੋਂ ਛੁੱਟ, ਤਕ

⇒ **ਪੱਛਮ**

**ਨੋਟ.** ਸੂਰਜ ਉਦੈ ਹੋਣ ਦੀ ਦਿਸ਼ਾ ਵੱਲ ਮੂੰਹ ਕਰਦਿਆਂ ਵਿਅਕਤੀ ਦੇ ਮੂੰਹ ਵੱਲ ਦਾ ਪਾਸਾ (ਅੱਗੇ, ਸਾਮ੍ਹਣੇ, ਪਹਿਲਾਂ) = ਪੂਰਬ; ਅਤੇ ਇਸ ਦੇ ਉਲਟ ਪਿੱਠ ਵੱਲ ਦਾ ਪਾਸਾ (ਪਿਛਲਾ, ਬਾਅਦ ਦਾ, ਮਗਰਲਾ) = ਪੱਛਮ ਦਾ ਸੂਚਕ ਹੈ।

**ਪਿੰਜਣੀ** ਕਪਾਹ ਨੂੰ ਪਿੰਜਣ ਦੀ ਧੁਣਖੀ, ਤਾੜਾ; *ਮਰਾ.* **ਪਿੰਜਣੀ** — *ਸੰਸ.* piñjana, ਰੂੰ ਪਿੰਜਣ ਦੀ ਧੁਣਖੀ

~ **ਪਿੰਜਣਾ,** ਰੂੰ ਨੂੰ ਤਾੜੇ ਦੁਆਰਾ ਸਾਫ ਤੇ ਮੁਲਾਇਮ ਕਰਨਾ — ਉਪਰੋਕਤ ਤੇ ਆਧਾਰਤ

**ਪਿੱਠ** ਧੜ ਦਾ ਪਿਛਲਾ ਪਾਸਾ; ਕਿਸੇ ਚੀਜ਼ ਦਾ ਪਿਛਲਾ ਪਾਸਾ; *ਪ੍ਰਾਕ.* **ਪਿੱਠੀ;** *ਹਿੰਦੀ* **ਪੀਠ;** *ਸਿੰਧੀ* **ਪੁੱਠੀ;** *ਗੁਜ.* **ਪੀਠ, ਪੂਠ** — *ਸੰਸ.* pṛshṭh, ਪਿੱਠ; ਸਮਾਨ pṛshṭh

~ **ਪੁੱਠ** (ਪੁੱਠਾ), ਬੱਕਰੇ ਆਦਿ ਦਾ ਪਿਛਲੇ ਪਾਸੇ ਦਾ ਮਾਸ (ਟ.ਕ. 'ਪੁੱਠ

ਦਾ ਮਾਸ') — *ਸੰਸ.* pṛshṭh, ਜਾਨਵਰ ਦਾ ਪਿਛਲਾ ਪਾਸਾ; ਪਿੱਠ; ਟ.ਕ. pṛshṭha-mānsa, ਪੁੱਠ ਦਾ ਮਾਸ

**ਪਿੰਡ** ਛੋਟੀ ਬਸਤੀ; ਦੇਹ, ਸਰੀਰ — *ਸੰਸ.* piṇḍa, ਮਿੱਟੀ ਦਾ ਢੇਲਾ, ਢੇਰ; ਡਲਾ; ਸਰੀਰ, ਸਰੀਰਕ ਢਾਂਚਾ; ਸੰਗ੍ਰਹਿ; ਡਿਓਢੀ, ਥਮ੍ਹਲਿਆਂ ਉੱਪਰ ਬਣਿਆ ਦੁਆਰ, ਮੰਡਪ ਆਦਿ [√piṇḍ, ਪੇੜਾ ਬਣਾਉਣਾ, to roll into a lump or ball, ਇਕੱਠਾ ਕਰਨਾ]

**ਨੋਟ.** 'ਬਸਤੀ' ਅਤੇ 'ਸਰੀਰ' ਦੀ ਪਰਸਪਰ ਸਾਂਝ ਲਈ ਟ.ਕ. *ਸੰਸ.* deha (ਸਰੀਰ); ਸਜਾਤੀ *ਫਾਰਸੀ* **ਦਿਹ** (ਪਿੰਡ, ਗਰਾਮ)

**ਪਿੱਤ** ਸਰੀਰ ਦਾ ਇਕ ਦ੍ਰਵ, ਤਿੰਨਾਂ ਦ੍ਰਵਾਂ ਵਿਚੋਂ ਇਕ, ਜਿਸ ਦਾ ਮੁੱਖ ਗੁਣ ਗਰਮੀ ਹੈ, bile (ਦੂਜੇ ਦ੍ਰਵ 'ਕਫ, ਵਾਯੂ' ਹਨ) — *ਸੰਸ.* pitta, ਇੰਜ; ਮੂਲ ਅਰਥ 'ਪੀਲੇ ਰੰਗ ਦਾ' (ਦ੍ਰਵ); ਟ.ਕ. *ਸੰਸ.* pīta, ਪੀਲਾ

~ **ਪਿੱਤਾ,** ਪਿੱਤ ਦੇ ਦ੍ਰਵ ਦੀ ਥੈਲੀ, gall-bladder

⇒ **ਪੀਤ; ਪਿੱਤਲ**

**ਪਿਤੰਦਰ** (ਪਤੰਦਰ), ਸੁਤੇਲਾ ਬਾਪ; ਮੱਲੋ-ਮੱਲੀ ਬਣਿਆ ਖਸਮ (ਨਿੰਦਾ-ਵਾਚਕ) — *ਸੰਸ.* *pitrantara ਹੋਰ ਜਾਂ ਦੂਜਾ ਪਿਤਾ [pitṛ, ਪਿਤਾ + antara, ਭਿੰਨ, ਹੋਰ]; ਦੇਖੋ ਟਰਨਰ

+ *ਫਾਰਸੀ* **ਪਿਦਰੰਦਰ,** ਸੁਤੇਲਾ ਬਾਪ [ਪਿਦਰ ਬਾਪ + ਅੰਦਰ, ਸਮਾਨ — *ਸੰਸ.* antara, ਜਿਵੇਂ ਉੱਪਰ]

**ਪਿੱਤਲ,** ਪੀਲੇ ਰੰਗ ਦੀ ਇਕ ਧਾਤ — *ਸੰਸ.* pittala, ਇੰਜ; ਸਬੰਧਤ pītala, ਪੀਲਾ, ਜ਼ਰਦ

~ **ਪੀਤ,** ਪੀਲਾ (ਟ.ਕ. 'ਪੀਤੰਬਰ', ਪੀਲੇ ਰੰਗ ਦੇ ਵਸਤਰ ਧਾਰਨ ਕਰਨ ਵਾਲਾ); *ਪਾਲੀ* **ਪੀਤ, ਪੀਤਕ** — *ਸੰਸ.* pīta, ਜ਼ਰਦ [pītala ਦਾ ਛੋਟਾ ਰੂਪ]

⇒ **ਪਿੱਤ; ਪੀਲਾ**

**ਪਿਤਾ** ਬਾਪ — *ਸੰਸ.* pitā, ਸਮਾਸ ਵਿਚ ਪਿਤਾ ਦਾ ਸੂਚਕ < pitṛ, ਪਿਤਾ; *ਭਾਰੋਪੀ* pater

+ *ਫਾਰਸੀ* **ਪਿਦਰ,** ਬਾਪ

+ *ਅੰਗ.* father, ਬਾਪ

+ *ਲਾਤੀ.* pater, ਬਾਪ (ਟ.ਕ. *ਅੰਗ.* paternal); *ਸਪੇਨੀ* padre, ਪਿਤਾ

+ *ਅੰਗ.* ਵਲੋਂ *ਯੂਨਾ.* patro, 'ਪਿਤਾ' ਦਾ ਸੂਚਕ ਸਮਾਸੀ ਰੂਪ (ਟ.ਕ. patronymic)

~ **ਪਿਤਰ,** ਵੱਡੇ-ਵਡੇਰੇ, ਬਾਪ-ਦਾਦਾ (ਟ.ਕ. "ਜੀਵਤ ਪਿਤਰ ਨ ਮਾਨੈ ਕੋਊ, ਮੂਏ ਸਰਾਧ ਕਰਾਹੀ"; ਕਬੀਰ)

**ਪਿੱਪਲ** ਇਕ ਕੱਦਆਵਰ ਬਿਰਛ; *ਪ੍ਰਾਕ.* **ਪਿੱਪਲ;** *ਸਿੰਧੀ* **ਪਿਪਿਰੁ;** *ਬੰਗਾ.* **ਪਿੱਪਲ;** *ਗੁਜ.* **ਪੀਪਲ;** *ਹਿੰਦੀ* **ਪੀਪਲ** — *ਸੰਸ.* pippala, ਇੰਜ

~ **ਪਿੱਪਲੀ,** ਪਿੱਪਲ ਦੇ ਬਿਰਛ ਦਾ ਗੋਲਾਕਾਰ ਫਲ; ਦਵਾਈਆਂ ਵਿਚ ਵਰਤਿਆ ਜਾਂਦਾ ਇਕ ਕਾਲੇ ਰੰਗ ਦਾ ਫਲ, ਮਘ-ਪਿੱਪਲੀ, ਮਘ; *ਹਿੰਦੀ* **ਪਿਪਲੀ,** ਮਘ; *ਬੰਗਾ.* **ਪਿਪੁਲ;** *ਗੁਜ.* **ਪੀਪਰਿ;** *ਮਰਾ.* **ਪੀਪਲੀ** — *ਸੰਸ.* pippalī, ਪਿੱਪਲ ਨੂੰ ਲਗਣ ਵਾਲੀ ਗੋਹਲ, a berry; ਮਘ; ਟ.ਕ. *ਫਾਰਸੀ* **ਫਿਲਫਿਲ;** *ਅਰਬੀ* **ਫਿਲਫਿਲ,** ਕਾਲੀ ਮਿਰਚ, black-berry < *ਸੰਸ.* pippalī, ਜਿਵੇਂ ਉੱਪਰ ਟ.ਕ. *ਅੰਗ.* pepper, ਕਾਲੀ ਮਿਰਚ (*ਲਾਤ.* piper) < *ਸੰਸ.* pippalī, ਜਿਵੇਂ ਉੱਪਰ

~ **ਪਿੱਪਲਾਮੂਲ,** ਮਘ ਦੀ ਜੜ੍ਹ, ਜੋ ਦਵਾਈ ਵਜੋਂ ਵਰਤੀ ਜਾਂਦੀ ਹੈ — *ਸੰਸ.* pippalī-mūla, ਇੰਜ [pipalī, a berry; ਮਘ, ਜਿਵੇਂ ਉੱਪਰ + mūla, ਜੜ੍ਹ]

**ਨੋਟ.** ਪੰ.ਕੋ. ਵਿਖੇ **ਪਿੱਪਲਾਮੂਲ** ਨੂੰ "ਲੰਮੀ ਮਿਰਚ ਦੀ ਜੜ੍ਹ" ਵਜੋਂ ਪੇਸ਼

ਕੀਤਾ ਗਿਆ ਹੈ, ਜੋ ਸਬੰਧਤ ਸ਼ਬਦ ਦਾ ਸ਼ਾਬਦਿਕ ਅਨੁਵਾਦ ਹੈ (ਇਸ ਦੇ ਪਿਛੋਕੜ ਵਿਚ **ਪਿੱਪਲਾਮੂਲ** ਦੇ ਸੂਚਕ *ਅੰਗ.* Piper longum ਦੀ ਹੋਂਦ ਹੈ)। ਅਸਲ ਵਿਚ 'ਲੰਮੀ ਮਿਰਚ' ਜਾਂ Piper longum ਦਾ ਅਰਥ 'ਮਘ' ਹੈ (ਜੋ ਕਾਲੀ ਮਿਰਚ ਦੇ ਟਾਕਰੇ ਤੇ ਲੰਬੀ ਹੁੰਦੀ ਹੈ)। ਇੰਜ ਸ਼ਬਦ ਦਾ ਅਰਥ 'ਮਘ ਦੀ ਜੜ੍ਹ' ਹੈ

**ਪਿਪਲੀਹੀ** *(ਲਹਿੰ.)* ਇਕ ਵੱਡਾ ਕਾਲਾ ਕੀਟ; ਭਰਿੰਡ, ਧਮੋੜੀ; *ਪ੍ਰਾਕ.* **ਪਿਪੀਲਿਆ;** *ਉੜੀ.* **ਪਿਪੀਲਿ,** ਕੀੜੀ — *ਸੰਸ.* pipīlā, ਕੀੜੀ (ਰਿ.ਵੇ.)

**ਪਿਰ** ਪਿਆਰਾ, ਪ੍ਰੀਤਮ (ਟ.ਕ. "ਪਿਰ ਬਨੁ ਕਿਆ ਤਿਸੁ ਧਨ ਸੀਗਾਰਾ"; ਮ.1); *ਸਿੰਧੀ* **ਪਿਰੂ** — *ਸੰਸ.* priya, ਪਿਆਰਾ; ਟ.ਕ. priyā, ਪਿਆਰੀ [prī, ਪਿਆਰ ਕਰਨਾ, ਖ਼ੁਸ਼ ਕਰਨਾ]; ਟ.ਕ. prīyate, ਅਨੰਦਤ ਹੁੰਦਾ ਹੈ; *ਭਾਰੋਪੀ* √prei, ਪ੍ਰਸੰਨ ਹੋਣਾ

+ *ਅੰਗ.* free, ਆਪਣੀ ਮਰਜ਼ੀ ਕਰਨ ਵਾਲਾ, ਮਨਮੌਜੀ [√fre, ਚੰਗਾ ਲੱਗਣਾ]

+ *ਕ੍ਰੋਸ਼.* prijati, ਖ਼ੁਸ਼ ਕਰਨਾ, ਰਿਝਾਉਣਾ

~**ਪਿਆਰਾ,** ਜਿਸ ਨਾਲ ਪਿਆਰ ਕੀਤਾ ਜਾਏ, ਚੰਗਾ ਲੱਗਣ ਵਾਲਾ — *ਸੰਸ.* priya, ਜਿਵੇਂ ਉੱਪਰ

**ਪਿਰਚ** ਚੀਨੀ ਦੀ ਪਿਆਲੀ, ਜਿਸ ਵਿਚ ਚਾਹ ਪੀਣ ਦਾ ਕੱਪ ਰੱਖਿਆ ਜਾਂਦਾ ਹੈ — *ਪੁਰਤ.* pires, ਪਿਆਲੀ, saucer

**ਨੋਟ.** ਪਲੈਟਸ ਅਤੇ ਪੰ. ਕੋ. ਵਿਖੇ **ਪਿਰਚ** ਦੇ ਮੂਲ ਬਾਰੇ ਕੋਈ ਸੰਕੇਤ ਨਹੀਂ ਦਿੱਤਾ ਗਿਆ

**ਪਿਰਾਹਨ** (ਪੇਰਾਹਨ), ਚੋਲਾ, ਚੋਗਾ (ਟ.ਕ. "ਅਗਨਿ ਪਿਰਾਹਨੁ"; ਸਿਧ ਗੋਸਟਿ); *ਪ੍ਰਾਕ.* **ਪਰਿਹਾਣ;** *ਮਰਾ.* **ਪਹਿਰਣ,** ਵਸਤਰ — *ਸੰਸ.* paridhāna, ਵਸਤਰ [paridhā, ਵਸਤਰ ਧਾਰਨ ਕਰਨਾ < ਅਗੇ. pari + √dhā, ਰੱਖਣਾ, ਧਾਰਨ ਕਰਨਾ]

+ *ਫ਼ਾਰਸੀ* **ਪੇਰਾਹਨ,** ਲਿਬਾਸ, ਚੋਲਾ

⇒ **ਪਹਿਰਨਾ**

**ਪੀਉ** (ਪੀ), ਪ੍ਰੀਤਮ, ਪਤੀ (ਟ.ਕ. "ਸਰਬ ਸੁਖਾਨਿਧਿ ਪੀਉ"; ਮ.5); *ਸਿੰਧੀ* **ਪੀਉ;** *ਹਿੰਦੀ* **ਪੀ, ਪਿਉ;** *ਮਰਾ.* **ਪਿਯੋ** — *ਸੰਸ.* priya, ਪਿਆਰਾ [√prī, ਖ਼ੁਸ਼ ਕਰਨਾ, ਪ੍ਰਸੰਨ ਕਰਨਾ]

⇒ **ਪਿਰ**

**ਪੀਸਣਾ** ਚੱਕੀ ਆਦਿ ਦੁਆਰਾ ਕਿਸੇ ਚੀਜ਼ ਨੂੰ ਰਗੜ ਕੇ ਬਰੀਕ ਕਰਨਾ; ਕੁਚਲ ਦੇਣਾ, ਰਗੜਣਾ — *ਸੰਸ.* √pish, ਪੀਸਣਾ; ਕੁਚਲਣਾ, ਰਗੜਣਾ]

~**ਪੀਹਣਾ,** ਉਪਰੋਕਤ ਦਾ ਵਿਕਸਿਤ ਰੂਪ

~**ਪੀਠਾ,** ਪੀਸਣ ਕੀਤਾ; *ਪ੍ਰਾਕ.* **ਪਿੱਠ;** *ਗੁਜ.* **ਪੀਠ,** ਆਟਾ; **ਪੀਠੀ,** ਵਿਆਂਹਦੜ ਨੂੰ ਵਟਣਾ ਲਾਉਣ ਲਈ ਪੀਲੇ ਰੰਗ ਦਾ ਚੂਰਨ; *ਮਰਾ.* **ਪੀਠ,** ਆਟਾ; **ਪੀਠੀ,** ਚੌਲਾਂ ਦਾ ਆਟਾ; *ਸਿੰਧੀ* **ਪੀਠੋ,** ਦਾਲਾਂ ਪੀਹ ਕੇ ਗੁੰਨ੍ਹਿਆਂ ਆਟਾ — *ਸੰਸ.* pishṭa, ਪੀਸਿਆ; ਆਟਾ [ਭੂ.ਕਿਰ. ਵੱਲੋਂ √pish, ਜਿਵੇਂ ਉੱਪਰ]

~ **ਪੀਠੀ,** ਪਾਣੀ ਵਿਚ ਭਿਉਂ ਕੇ, ਸਿਲ-ਵੱਟੇ ਤੇ ਪੀਹ ਕੇ ਬਣਾਈ ਦਾਲ, ਜਿਸ ਦੀਆਂ ਵੜੀਆਂ ਬਣਦੀਆਂ ਹਨ — ਦੇਖੋ ਉਪਰੋਕਤ **ਪੀਠਾ**

**ਪੀਂਘ** ਝੂਟਣ ਲਈ ਬੰਨ੍ਹਿਆ ਰੱਸਾ; ਇੰਦ੍ਰ ਧਨੁਸ਼; ਪੰਘੂੜਾ; *ਪ੍ਰਾਕ.* **ਪਿੰਖਾ;** *ਸਿੰਧੀ* **ਪੀਂਘੋ** — *ਸੰਸ.* preṅkha, ਝੂਲਾ [ਅਗੇ. pra + √iṅkh, ਡੋਲਣਾ, ਹਿੱਲਣਾ; ਟ.ਕ. īṅkhana, ਡੋਲਣ

**ਪੀਡਾ** ਕਰੜਾ, ਸਖ਼ਤ; ਮੂਲ ਅਰਥ 'ਬਹੁਤਾ ਘੁੱਟਿਆ ਹੋਇਆ' (ਟ.ਕ. 'ਪੀਡੀ ਗੰਢ') — *ਸੰਸ.* pīḍita, ਘੁੱਟਿਆ, ਦਬਾਇਆ, ਬੰਨ੍ਹਿਆਂ; ਦੁਖੀ

⇒ **ਪੀੜਨਾ**

**ਪੀਣਾ** ਤਰਲ ਪਦਾਰਥ ਗ੍ਰਹਿਣ ਕਰਨਾ — *ਸੰਸ.* √pi, ਪੀਣਾ; ਸਮਾਨ √pā; *ਭਾਰੋਪੀ* √po

**+** *ਰੂਸੀ* √pi, ਪੀਣਾ; ਟ.ਕ. pivo, ਬੀਅਰ; ਮੂਲ ਅਰਥ 'ਪੀਣ-ਪਦਾਰਥ'

**+** *ਯੂਨਾ.* √pi, ਪੀਣਾ; ਸਮਾਨ po (ਟ.ਕ. *ਅੰਗ.* 'symposium'; ਮੂਲ ਅਰਥ 'ਇਕੱਠੇ ਹੋ ਕੇ ਪੀਣ ਦਾ ਭਾਵ, ਪੀਣ ਦੀ ਮਹਿਫਲ')

**+** *ਲਾਤ.* √pot, ਪੀਣਾ (ਟ.ਕ. *ਅੰਗ.* potable)

~ **ਪੀਵਣਾ,** ਉਪਰੋਕਤ ਦਾ ਰੂਪਅੰਤਰ (ਟ.ਕ. "ਪੀਵਿਰਹੇ ਜਲ ਨਿਖੁਟਤ ਨਾਹੀ"; ਕਬੀਰ)

⇒ **ਪਾਤਰ; ਪਾਣੀ; ਪਿਆਸ**

**ਪੀਤਾ** ਪੀਣਾ ਦਾ ਭੂਤ-ਕਾਲ ਅਤੇ ਭੂਤ-ਕਿਰਦੰਤ — *ਸੰਸ.* pita; ਭੂ.ਕਿਰ. ਵੱਲੋਂ √pi, ਪੀਣਾ

**+** *ਯੂਨਾ.* potos (poto-), ਘੁੱਟ; ਸ਼ਰਾਬ ਪੀਣ ਦਾ ਦੌਰ [√po, ਪੀਣਾ]

⇒ **ਪੀਣਾ**

**ਪੀਪਾ** ਤੇਲ ਆਦਿ ਪਾਉਣ ਲਈ ਟੀਨ ਦਾ ਬਣਿਆ ਡੱਬਾ — *ਪੁਰਤ.* pipa, ਪੀਪਾ; *ਸਪੇਨੀ* pip, ਪੀਪਾ, cask; ਸਬੰਧਤ *ਅੰਗ.* pipe, ਨਾਲੀ; ਸ਼ਰਾਬ ਦਾ ਵੱਡਾ ਪੀਪਾ

**ਪੀਲਪਾਵਾ** ਕੌਲਾ — *ਫਾਰਸੀ* **ਪੀਲਪਾਯਾ,** ਇੱਟਾਂ ਜਾਂ ਪੱਥਰ ਦਾ ਥਮਲਾ; ਮੂਲ ਅਰਥ 'ਹਾਥੀ ਦਾ ਪੈਰ' [**ਪੀਲ,** ਹਾਥੀ; ਸਮਾਨ **ਫੀਲ; ਪਾਯਾ,** ਪੈਰ; ਦੇਖੋ **ਪਾਏ**]

**ਪੀਲਾ** ਜ਼ਰਦ; *ਪ੍ਰਾਕ.* **ਪੀਅਲ;** *ਬੰਗਾ.* **ਪਿਲਾ;** *ਹਿੰਦੀ* **ਪੀਲਾ;** *ਉੜੀ.* **ਪਿਲਾ** — *ਸੰਸ.* pitala, ਪੀਲਾ; pitalaka, ਪਿੱਤਲ

~ **ਪਿੱਲਾ,** ਅੱਧ-ਪਕਿਆ (ਟ.ਕ. 'ਕੱਚਾ-ਪਿੱਲਾ'); *ਬਿਹਾ.* **ਪੀਅਰਾ,** ਅਧ-ਪੱਕੀ ਇੱਟ — ਉਪਰੋਕਤ ਨਾਲ ਸਬੰਧਤ

⇒ **ਪਿੱਤਾ**

**ਪੀੜਨਾ** ਗੰਨੇ ਦਾ ਰੱਸ ਕੱਢਣ ਲਈ ਉਸ ਨੂੰ ਬੇਲਣੇ ਦੁਆਰਾ ਮਰੋੜਾ ਦੇਣਾ, ਦਬਾਉਣਾ' (ਟ.ਕ. 'ਕਮਾਦ ਪੀੜਨਾ'); *ਪ੍ਰਾਕ.* **ਪੀਡ-,** ਦਬਾਉਣਾ; *ਸਿੰਧੀ* **ਪੀੜਣੁ;** ਦਬਾਉਣਾ; ਦੁੱਖ ਦੇਣਾ; *ਉੜੀ.* **ਪਿੜਬਾ** (ਕਮਾਦ) ਪੀੜਨਾ — *ਸੰਸ.* piḍ-, ਘੁੱਟਣਾ, ਦਬਾਉਣਾ, ਨਿਚੋੜਨਾ; ਕਸ਼ਟ ਦੇਣਾ

~ **ਪੀੜ,** ਦੁੱਖ, ਕਸ਼ਟ — *ਸੰਸ.* piḍā, ਦੁੱਖ, ਦਰਦ ; ਤਬਾਹੀ

⇒ **ਪੀਡਾ**

**ਪੁਆਂਦ** (ਮੰਜੇ ਦਾ) ਪੈਰਾਂ ਵੱਲ ਦਾ ਪਾਸਾ; *ਮਰਾ.* **ਪਾਂਇਤ** — *ਸੰਸ.* pādānta, ਪੈਰਾਂ ਦਾ ਸਿਰਾ [pāda, ਪੈਰ + anta, ਸਿਰਾ]

**ਪੁਆਧ** ਪੰਜਾਬ ਦਾ ਪੂਰਬੀ ਭਾਗ (ਟ.ਕ. 'ਪੁਆਧੀ', ਉਕਤ ਭਾਗ ਦੀ ਉਪ-ਭਾਸ਼ਾ); *ਲਹਿੰ.* **ਪੋਵਾਧ** — *ਸੰਸ.* pūrvārdha, ਪੂਰਬੀ ਭਾਗ [pūrva, ਪੂਰਬ + ardha, ਪਾਸਾ, ਭਾਗ; ਹੋਰ ਅਰਥ ਅੱਧਾ]

⇒ **ਪਚਾਧ**

**ਪੁਆੜਾ** ਝਗੜਾ, ਬਖੇੜਾ; *ਪਾਲੀ* **ਪਵਾਦ,** ਗੱਲਬਾਤ; *ਪ੍ਰਾਕ.* **ਪਵਾਯ;** *ਸਿੰਧੀ* **ਪਵਾੜੋ;** *ਮਰਾ.* **ਪੋਵਾਡਾ,** ਵੀਰ-ਗਾਥਾ — *ਸੰਸ.* pravāda, ਗੱਲਬਾਤ, ਅਫਵਾਹ [ਅਗੇ. pra + √vad, ਬੋਲਣਾ]

**ਪੁਸ਼ਟ** ਤਕੜਾ, ਮੋਟਾ ਤਾਜ਼ਾ (ਟ.ਕ. 'ਰਿਸ਼ਟ-ਪੁਸ਼ਟ'); *ਪ੍ਰਾਕ.* **ਪੁੱਠ** — *ਸੰਸ.* pushṭa, ਪਲਿਆ ਹੋਇਆ, ਪੱਕਾ, ਮਜ਼ਬੂਤ; ਮੋਟਾ-ਤਾਜ਼ਾ, ਤਕੜਾ; ਪ੍ਰਫੁੱਲਤ; ਚੋਖਾ [√push, ਵਧਣਾ-ਫੁੱਲਣਾ]

**+** *ਫਾਰਸੀ* **ਪੁਸ਼ਤ,** ਪਿੱਠ

~ **ਪੁਸ਼ਟੀ,** ਪ੍ਰੋੜਤਾ, ਸਮਰਥਨ, ਮਜ਼ਬੂਤੀ — *ਸੰਸ.* pushṭi, ਤਾਕਤ, ਸ਼ਕਤੀ; ਪਕਿਆਈ

**ਪੁਸ਼ਤ** ਕੁਲ, ਪੀੜ੍ਹੀ, ਖਾਨਦਾਨ (ਟ.ਕ. 'ਪੁਸ਼ਤੈਨ', ਜੱਦੀ) — *ਫਾਰਸੀ* **ਪੁਸ਼ਤ,**

ਪਿੱਠ, ਪਿੱਛਾ; (ਲਾਖ.) ਸਹਾਇਤਾ, ਸਹਾਰਾ; ਨਸਲ, ਖਾਨਦਾਨ; ਨਸ਼ਾ ਤੇਜ਼ ਕਰਨ ਲਈ ਮਿਲਾਈ ਗਈ ਵਸਤੂ

~ **ਪੁਸ਼ਤੀਬਾਨ,** ਦਰਵਾਜ਼ੇ ਦੇ ਤਖ਼ਤਿਆਂ ਦੀ ਮਜ਼ਬੂਤੀ ਲਈ ਕਿੱਲ ਠੋਕ ਕੇ ਲੱਗੀਆਂ ਫੱਟੀਆਂ — *ਫਾਰਸੀ* **ਪੁਸ਼ਤੀਬਾਨ,** ਮਦਦਗਾਰ, ਸਹਾਇਕ; ਥੰਮ੍ਹ [ਪੁਸ਼ਤ + ਪਿਛੇ. ਬਾਨ]

⇒ **ਪੁਸ਼ਟੀ**

**ਪੁਸ਼ਪ** ਫੁੱਲ; *ਪਾਲੀ* **ਪੁੱਫ;** *ਪ੍ਰਾਕ.* **ਪੁੱਫ;** *ਹਿੰਦੀ* **ਪੁਫ, ਪੁਹਪ** — *ਸੰਸ.* pushpa, ਫੁੱਲ [√push, ਪ੍ਰਫੁੱਲਤ ਹੋਣਾ]

~ **ਪੁਹਪ,** ਉਕਤ ਦਾ ਵਿਕਸਤ ਰੂਪ (ਟ.ਕ. "ਪੁਹਪ ਮਧਿ ਜਿਉ ਬਾਸੁ ਬਸਤੁ ਹੈ"; ਮ.9)

⇒ **ਪੋਸਣਾ**

**ਪੁਸ਼ਾਕ** ਪਹਿਨਣ ਦੇ ਕੱਪੜੇ — *ਫਾਰਸੀ* **ਪੋਸ਼ਾਕ,** ਲਿਬਾਸ; ਮੂਲ ਅਰਥ 'ਛੁਪਾਉਣ ਵਾਲੀ', ਅਰਥਾਤ 'ਕੱਜਣ ਵਾਲੀ ਵਸਤੂ' < **ਪੋਸ਼ੀਦਨ,** ਢੱਕਣਾ, ਲੁਕਾਉਣਾ; ਪਹਿਨਣਾ

⇒ **ਪੋਸ਼**

**ਪੁਹਾਰਾ** (ਬੁਖਾਰ ਆਦਿ ਦਾ) ਵੱਡੀ ਪੱਧਰ ਤੇ ਫੈਲਣ ਦਾ ਭਾਵ, "breaking out of fever, smallpox", etc; (ਦੇਖੋ ਟਰਨਰ); — **ਪਸਾਰ** ਦਾ ਵਿਕਸਤ ਰੂਪ; ਦੇਖੋ **ਪਸਾਰਾ**

**ਪੁਖਤਾ** ਪੱਕਾ, ਪਕਾਇਆ — *ਫਾਰਸੀ* **ਪੁਖਤਾ,** ਪੱਕਿਆ ਹੋਇਆ, ਪੱਕਾ, ਤਜਰਬਾਕਾਰ [ਭੂ.ਕਿਰ. ਵੱਲੋਂ √**ਪੁਖ** < ***ਪੁਚ,** ਪਕਾਉਣਾ; ਪੱਕਾ ਕਰਨਾ]

⇒ **ਪੱਕਾ; ਪਕਾਉਣਾ**

**ਪੁਖਰਾਜ** ਨੀਲੀ ਰੰਗਤ ਦਾ ਇਕ ਵਡਮੁੱਲਾ ਰਤਨ — *ਸੰਸ.* pushparāga, ਇੰਜ; ਮੂਲ ਅਰਥ 'ਫੁੱਲ ਦੀ ਰੰਗਤ ਵਾਲਾ' [pushpa, ਫੁੱਲ + rāga, ਰੰਗ]

⇒ **ਪੁਸ਼ਪ, ਰਾਗ** (ਰੰਗਤ)

**ਪੁੱਛਣਾ** ਕਿਸੇ ਗੱਲ ਦਾ ਪਤਾ ਕਰਨਾ; ਸਵਾਲ ਕਰਨਾ; ਖ਼ਬਰ ਲੈਣਾ ਆਦਿ — *ਸੰਸ.* √prach, ਪੁੱਛਣਾ, ਪਤਾ ਕਰਨਾ; ਮੰਗਣਾ, ਇੱਛਾ ਕਰਨਾ; *ਭਾਰੋਪੀ* √perk

+ *ਫਾਰਸੀ* **ਪੁਰਸੀਦਨ** (ਪੁਰਸ), ਪੁੱਛਣਾ; ਟ.ਕ. **ਬਾਜ਼-ਪੁਰਸ,** ਪੁੱਛ-ਗਿੱਛ

+ *ਰੂਸੀ* √pros, ਮੰਗਣਾ, ਯਾਚਨਾ ਕਰਨਾ, ਬੇਨਤੀ ਕਰਨਾ

+ *ਲਾਤ.* √prec, ਬੇਨਤੀ ਕਰਨਾ (ਟ.ਕ. *ਅੰਗ.* precarious)

⇒ **ਪ੍ਰਸ਼ਨ; ਪੁਰਸ**

**ਪੁੱਠ** ਕਿਸੇ ਦਵਾਈ ਵਿਚ ਕੋਈ ਹੋਰ ਦਵਾਈ ਮਿਲਾ ਕੇ ਦਵਾਈ ਦਾ ਅਸਰ ਵਧਾਉਣਾ (ਟ.ਕ. 'ਪੁੱਠ ਚਾੜ੍ਹਨਾ', to compound or temper) — **ਪੁਸ਼ਟੀ** (ਦੇਖੋ)

**ਨੋਟ.** ਟ.ਕ. *ਫਾਰਸੀ* **ਪੁਸ਼ਤ** (ਪਿੱਠ, ਸਹਾਇਤਾ; "ਸ਼ਕਤੀ, ਜੋ ਚੀਜ਼ ਸ਼ਰਾਬ ਦੇ ਨਸ਼ੇ ਨੂੰ ਤੇਜ਼ ਕਰਨ ਲਈ ਮਿਲਾਈ ਜਾਵੇ"); ਦੇਖੋ *ਫਾਰਸੀ-ਪੰਜਾਬੀ* ਕੋਸ਼)

**ਪੁੱਠਾ** ਉਲਟਾ, ਮੂਲ ਅਰਥ 'ਵਿਅਕਤੀ ਦੀ ਪਿੱਠ ਵੱਲ ਦਾ ਪਾਸਾ, ਪਿਛਲਾ ਪਾਸਾ' (ਮੂੰਹ ਵੱਲ ਦੇ ਪਾਸੇ, ਅਰਥਾਤ ਮੁਹਰਲੇ ਜਾਂ ਸਿੱਧੇ ਪਾਸੇ ਦੇ ਉਲਟ); ਪਸ਼ੂ ਦਾ ਪਿਛਲਾ ਪਾਸਾ — *ਸੰਸ.* pṛshṭha, ਪਿੱਠ; ਪਿਛਲਾ ਪਾਸਾ

**ਪੁਣਨਾ**[1] ਕਿਸੇ ਤਰਲ ਪਦਾਰਥ ਨੂੰ ਪੋਣੀ ਆਦਿ ਦੁਆਰਾ ਸਾਫ ਕਰਨਾ; ਪੁਣ-ਛਾਣ ਕਰਨਾ, ਛਾਣ-ਬੀਣ ਕਰਨਾ — *ਸੰਸ.* √pū, ਸ਼ੁਧ ਕਰਨਾ; ਨਿਸਤਾਰਾ ਕਰਨਾ, ਨਿਖੇੜਾ ਕਰਨਾ; (ਅਨਾਜ) ਛੱਟਣਾ; punati, ਸ਼ੁੱਧ ਕਰਦਾ ਹੈ; *ਭਾਰੋਪੀ* √peu, ਸ਼ੁੱਧ ਕਰਨਾ

⇒ **ਪੋਣੀ; ਪੌਣ; ਪਵਿੱਤਰ; ਪਾਵਨ**

**ਪੁਣਨਾ**[2] ਟੁੱਕੇ ਹੋਏ ਕੱਪੜੇ ਨੂੰ ਰਫੂ ਕਰਨਾ; *ਹਿੰਦੀ* **ਪੋਨਾ — ਪਰੋਣਾ** (ਦੇਖੋ)

~ **ਪੋਵਣ** (ਪੋਅਣ), ਪਰੋਣਾ ਉਪਰੋਕਤ ਦਾ ਵਿਕਸਤ ਰੂਪ; *ਗੁਜ.* **ਪੋਵੁੰ,** ਪਰੋਣਾ

**ਪੁੱਤ** ਪੁੱਤਰ ਦਾ ਸੰਖਿਪਤ ਰੂਪ; *ਉੜੀ.* **ਪੁਤ;** *ਮਰਾ.* **ਪੂਤ;** *ਬੰਗਾ.* **ਪੁਤ** —

**ਪੁੱਤਰ** ਦਾ ਸੰਖੇਪ ਰੂਪ; ਦੇਖੋ **ਪੁੱਤਰ**

**ਪੁੱਤਰ** ਬੇਟਾ — *ਸੰਸ.* putra, ਇੰਜ (ਰਿ.ਵੇ.)

+ *ਫਾਰਸੀ*, **ਪਿਸਰ,** ਬੇਟਾ [*ਪੁਰਾ. ਫਾਰਸੀ* pusar; *ਜ਼ੰਦ* puthra] **ਪੋਤਰ** *(ਮੂਲ.)* ਪੁੱਤਰ; ਲਾੜ੍ਹਾ

⇒ **ਪੁਤਲਾ**

**ਪੁੱਨਣਾ** ਪੂਰਾ ਹੋਣਾ, ਸਿਰੇ ਚੜ੍ਹਨਾ (ਟ.ਕ. "ਮਿਟਿਗਈ ਚਿੰਤ ਪੁਨੀ ਮਨਆਸਾ"; ਮ.5); *ਪਾਲੀ* **ਪੁੱਣ,** ਪੂਰਾ; *ਸਿੰਧੀ* **ਪੁਨੋ** — *ਸੰਸ.* pūrṇa, ਪੂਰਾ

+ *ਕ੍ਰੋਸ਼.* pun, ਪੂਰਾ [*pln, ਪੂਰਾ]; ਟ.ਕ. *ਰੂਸੀ* polny, ਪੂਰਾ

+ *ਇਤਾ.* pieno, ਪੂਰਨ [*ਲਾਤ.* plenus]

⇒ **ਪੂਰਾ**

**ਪੁਬਿ** ਪੂਰਬ ਦਿਸ਼ਾ ਵਿਚ; ਪਹਿਲਾਂ (ਟ.ਕ. "ਪੁਬ ਜਿਨਹੁ ਸੇਵਾ ਕਰੀਆ"; ਮ.4); *ਪਾਲੀ* **ਪੁੱਬ;** *ਪ੍ਰਾਕ.* **ਪੁੱਵ;** *ਬੰਗਾ.* **ਪੁਬ,** ਪੂਰਬ ਦੀ ਦਿਸ਼ਾ — **ਪੂਰਬ** ਦਾ ਵਿਕਸਤ ਰੂਪ (ਦੇਖੋ **ਪੂਰਬ**)

~ **ਪੁਬਲੀ,** ਪੂਰਬਕਾਲੀਨ, ਪਹਿਲੀ (ਟ.ਕ. "ਪ੍ਰਿਤਿ ਪੁਬਲੀ ਨ ਹੁਟਹਿ"; ਮ.4) — **ਪੂਰਬਲਾ** ਦਾ ਵਿਕਸਤ ਰੂਪ; ਦੇਖੋ **ਪੂਰਬਲਾ**

**ਪੁਰ**[1] ਸ਼ਹਿਰ, ਜਿਵੇਂ 'ਰਾਜ ਪੁਰ'; 'ਹੁਸ਼ਿਆਰ-ਪੁਰ'; *ਹਿੰਦੀ* **ਪੁਰਾ,** ਵੱਡਾ ਪਿੰਡ; ਕਸਬਾ; ਸ਼ਹਿਰ ਦਾ ਇਕ ਭਾਗ, ward; *ਮਰਾ.* **ਪੁਰਾ** ਸ਼ਹਿਰ ਦਾ ਵਾਰਡ — *ਸੰਸ.* pura, ਨਗਰ; ਕਿਲ੍ਹਾ, ਗੜ੍ਹ; *ਭਾਰੋਪੀ* pel, ਗੜ੍ਹ

+ *ਫਾਰਸੀ* **ਪੁਰ,** ਸ਼ਹਿਰ; ਟ.ਕ. 'ਨੀਸ਼ਾ ਪੁਰ', ਈਰਾਨ ਦੇ ਇਕ ਸ਼ਹਿਰ ਦਾ ਨਾਮ

+ *ਅੰਗ.* ਵੱਲੋਂ *ਯੂਨਾ.* polis, ਸ਼ਹਿਰ; ਗੜ੍ਹ (ਟ.ਕ. *ਅੰਗ.* metropolis, ਰਾਜਧਾਨੀ; ਮੂਲ ਅਰਥ 'ਮਾਤ-ਨਗਰ')

**ਨੋਟ.** ਟ.ਕ. *ਅੰਗ.* ਵੱਲੋਂ *ਯੂਨਾ.* Tripolis, ਸ਼ਹਿਰਾਂ ਦੀ ਤਿੱਕੜੀ; ਯੂਨਾਨ ਦੇ ਇਕ ਸ਼ਹਿਰ ਦਾ ਨਾਂ = *ਸੰਸ.* Tripura, ਭਾਰਤ ਦਾ ਉੱਤਰ-ਪੂਰਬੀ ਸ਼ਹਿਰ; ਮੂਲ ਅਰਥ 'ਤਿੰਨਾਂ ਧਾਤਾਂ ਦਾ ਬਣਿਆ'

⇒ **ਪੁਲਸ**

**ਪੁਰ**[2] ਬਹੁਤਾ, ਅਧਿਕ, ਭਰਿਆ, ਪੂਰਨ, ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਪੁਰਜੋਸ਼'; 'ਪੁਰਉਮੀਦ') — *ਫਾਰਸੀ* **ਪੁਰ,** ਇੰਜ; *ਭਾਰੋਪੀ* pelu

+ *ਸੰਸ.* puru, ਬਹੁਤਾ, ਕਈ (ਟ.ਕ. puru-jit ਬਹੁਤਿਆਂ ਨੂੰ ਜਿੱਤਣ ਵਾਲਾ; puru-daya ਦਯਾ ਨਾਲ ਭਰਿਆ ਹੋਇਆ; puru-putra, ਬਹੁਤੇ ਪੁੱਤਰਾਂ ਵਾਲਾ)

+ *ਅੰਗ.* poly, 'ਬਹੁਤਾ, ਕਈ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. polygamy, ਬਹੁ-ਵਿਆਹ) < *ਯੂਨਾ.* poly, ਇੰਜ + gamy, ਵਿਆਹ

**ਪੁਰਸ਼** ਆਦਮੀ, ਮਨੁੱਖ; ਪਤੀ — *ਸੰਸ.* purusha, ਮਾਨਵ, ਨਰ; ਜੀਵ-ਆਤਮਾ; ਪਰਮਾਤਮਾ [ਸੰਭਵ ਤੌਰ ਤੇ < √prī, ਸਮਾਈ ਕਰਨਾ, ਭਰਨਾ; ਪੂਰਨ ਕਰਨਾ]

~ **ਪੁਰਖ,** ਪਾਰਬ੍ਰਹਮ (ਟ.ਕ. "ਸਤਿ ਨਾਮੁ ਕਰਤਾ ਪੁਰਖੁ"; ਜਪੁ); ਜੀਵਆਤਮਾ; ਪਤੀ; ਆਦਮੀ — ਉਕਤ ਦਾ ਵਿਕਸਤ ਰੂਪ

⇒ **ਪੂਰਨ; ਪੂਰਾ**

**ਨੋਟ.** ਮੋਨ.ਵਿਲ. ਅਨੁਸਾਰ purusha ਦਾ ਮੂਲ ਸਬੰਧ puru, ਬਹੁਤ, ਪੂਰਨ < √prī ਨਾਲ ਹੈ। ਇਸ ਸਬੰਧ ਵਿਚ ਮਹਾ.ਕੋਸ਼ **ਪੁਰਖ** ਦਾ ਅਰਥ "ਪੂਰਣ ਰੂਪ ਕਰਤਾਰ" ਦਿੰਦਾ ਹੈ, ਜੋ ਮੋਨ.ਵਿਲ. ਦੀ ਵਿਆਖਿਆ ਅਨੁਸਾਰ ਹੈ। ਇਥੇ ਇਹ ਦੱਸਣਯੋਗ ਹੈ ਕਿ ਉਕਤ ਸੰਦਰਭ ਅਨੁਸਾਰ 'ਪੂਰਨ' ਦਾ ਉਚਿਤ ਭਾਵ ਪੂਰ ਕਰਨ ਵਾਲਾ, ਭਰਨ ਵਾਲਾ ਜਾਂ ਵਿਸਤ੍ਰਿਤ, ਵਿਆਪਕ ਹੋਣ ਵਾਲਾ ਹੈ

**ਪੁਰਸ** (ਪੁਰਸੀ), ਪੁੱਛਣ ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਬੀਮਾਰ ਪੁਰਸੀ') — *ਫ਼ਾਰਸੀ* **ਪੁਰਸ,** ਇੰਜ [**ਪੁਰਸੀਦਨ,** ਪੁੱਛਣਾ]

⇒ **ਪੁੱਛਣਾ**

**ਪੁਰ ਸਲਾਤ** ਇਸਲਾਮੀ ਧਾਰਮਿਕ ਵਿਸ਼ਵਾਸ ਮੁਜਬ ਇਕ ਪੁਲ ਦਾ ਨਾਮ, ਜਿਸ ਦੇ ਉਪਰੋਂ ਲੰਘ ਕੇ ਸੁਰਗ ਵਿਚ ਪ੍ਰਵੇਸ਼ ਹੁੰਦਾ ਹੈ। ਇਹ ਪੁਲ ਵਾਲੋਂ ਬਰੀਕ ਅਤੇ ਤਲਵਾਰੋਂ ਤਿੱਖਾ ਸਮਝਿਆ ਗਿਆ ਹੈ (ਟ.ਕ. "ਪੁਰਸਲਾਤ ਕਾ ਪੰਥੁ ਦੁਹੇਲਾ"; ਰਵਿਦਾਸ); ਮੂਲ ਰੂਪ '**ਪੁਲ ਸਿਰਾਤ**' < *ਫ਼ਾਰਸੀ* **ਪੁਲ** + *ਅਰਬੀ* **ਸਿਰਾਤ,** ਰਸਤਾ, ਮਾਰਗ

**ਪੁਰਬ** ਉਤਸਵ, ਤਿਉਹਾਰ; ਮੂਲ ਰੂਪ **ਪਰਬ;** ਮੂਲ ਅਰਥ 'ਬਾਂਸ ਆਦਿ ਕਾਂਡ ਦੀ ਪੋਰੀ, ਅਰਥਾਤ 'ਦੋ ਗੰਢਾਂ ਦੇ ਵਿਚਕਾਰਲਾ ਭਾਗ'; ਦੋ ਪੋਰੀਆਂ ਵਿਚਕਾਰਲੀ ਗੰਢ, ਜੋੜ-ਬਿੰਦੂ, joint' — *ਸੰਸ.* parva, ਗੰਢ, ਜੋੜ; ਸਰੀਰ ਦਾ ਅੰਗ; ਖੰਡ, ਪੁਸਤਕ ਦਾ ਭਾਗ; ਪੌੜੀ ਦਾ ਡੰਡਾ; ਨਿਸ਼ਚਤ ਸਮਾਂ; ਚਾਨਣ ਅਤੇ ਹਨੇਰ ਪੱਖ ਦੀ ਅਸ਼ਟਮੀ; ਪੂੰਨਿਆਂ ਅਤੇ ਮੱਸਿਆ; ਸੂਰਜ ਜਾਂ ਚੰਦ-ਗ੍ਰਹਿਣ; ਉਤਸਵ, ਤਿਉਹਾਰ; ਅਵਸਰ, ਮੌਕਾ

⇒ **ਪੋਰੀ; ਪੋਰ**

**ਪੁਰਾ** ਪੂਰਬ ਵੱਲੋਂ ਚੱਲਣ ਵਾਲੀ ਹਵਾ; *ਹਿੰਦੀ, ਬੰਗਾ.* **ਪੁਰਵਾ** — *ਸੰਸ.* puro-vāta, ਇੰਜ [puro, ਪੂਰਬ + vāta, ਹਵਾ]; ਸਮਾਨ puro-vāyu

~ **ਪੁਰਵਾ,** ਉਪਰੋਕਤ ਦਾ ਇਕ ਭੇਦ

⇒ **ਪੂਰਬ; ਵਾਤ**

**ਪੁਰਾਣਾ** ਬੀਤਿਆ ਹੋਇਆ, ਪ੍ਰਾਚੀਨ — *ਸੰਸ.* purāṇa, ਬੀਤਿਆ ਹੋਇਆ; ਪੁਰਾਣੇ ਜ਼ਮਾਨੇ ਦੀਆਂ ਕਥਾਵਾਂ, ਪੁਰਾਤਨ ਪਰੰਪਰਾਗਤ ਇਤਿਹਾਸ [purā, ਪਹਿਲਾਂ ਦਾ; ਸਮਾਨ pura]

+ *ਫ਼ਾਰਸੀ* **ਪਾਰੀਨਾ,** ਪੁਰਾਣਾ

~ **ਪੁਰਾਣ,** ਧਰਮ-ਗ੍ਰੰਥ, ਜਿਨ੍ਹਾਂ ਵਿਚ ਸ੍ਰਿਸ਼ਟੀ ਦੀ ਉਤਪੱਤੀ, ਦੇਵੀ ਦੇਵਤਿਆਂ ਆਦਿ ਦਾ ਵਰਨਨ ਹੈ — *ਸੰਸ.* purāṇa, ਜਿਵੇਂ ਉੱਪਰ

**ਪੁਲਸ** ਮੁਲਕ ਦੀ ਅੰਦਰੂਨੀ ਸੁਰੱਖਿਆ ਨਾਲ ਸਬੰਧਤ ਸਰਕਾਰੀ ਕਰਮਚਾਰੀ ਜਾਂ ਵਿਭਾਗ; ਮੂਲ ਅਰਥ 'ਸ਼ਹਿਰ ਨਾਲ ਸਬੰਧਤ', ਅਰਥਾਤ ਸ਼ਹਿਰ ਦੀ ਸੁਰੱਖਿਆ ਨਾਲ ਸਬੰਧਤ — *ਅੰਗ.* police ਵੱਲੋਂ *ਲਾਤ.* politia, ਰਾਸ਼ਟਰ-ਮੰਡਲ ਦਾ ਸ਼ਾਸਨ < *ਯੂਨਾ.* politeia, ਰਾਸ਼ਟਰ; ਨਾਗਰਤਾ < polis, ਸ਼ਹਿਰ

⇒ **ਪੁਰ**

**ਨੋਟ.** ਅਰਥ-ਵਿਕਾਸ ਲਈ ਦੇਖੋ **ਨਗਰ**

**ਪੂਅਰ** ਅਗਨੀ (ਟ.ਕ. "ਅੰਤਰਿ ਅਗਨਿ ਨ ਗੁਰ ਬਿਨੁ ਬੂਝੈ, ਬਾਹਰਿ ਪੂਅਰ ਤਾਪੈ"; ਮ.1) — *ਸੰਸ.* *pavara, pūr, ਅਗਨੀ; ਦੇਖੋ ਟਰਨਰ [√pū, ਸ਼ੁੱਧ ਕਰਨਾ, ਪਵਿੱਤਰ ਕਰਨਾ]; *ਭਾਰੋਪੀ* pewor

+ *ਅੰਗ.* fire, ਅਗਨੀ

+ *ਅੰਗ.* ਵੱਲੋਂ *ਯੂਨਾ.* pyro, 'ਅਗਨੀ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. pyro-mania, ਅੱਗ ਲਾਉਣ ਦਾ ਝੱਸ)

+ *ਲਾਤ.* purus (puru), ਸ਼ੁੱਧ, ਸਾਫ (ਟ.ਕ. *ਅੰਗ.* pure)

⇒ **ਪਵਨ; ਪੁਣਨਾ**

**ਪੂੰਝਣਾ** ਕੱਪੜੇ ਆਦਿ ਨਾਲ ਕਿਸੇ ਚੀਜ਼ ਨੂੰ ਸਾਫ ਕਰਨਾ; ਮੇਟਣਾ; *ਪ੍ਰਾਕ.* **ਪੁੰਛ-;** *ਉੜੀ.* **ਪੋਛਿਬਾ;** *ਹਿੰਦੀ* **ਪੋਂਛਨਾ;** *ਗੁਜ.* **ਪੂਛਵੂੰ** — *ਸੰਸ.* √proñch, ਪੂੰਝਣਾ, ਮਿਟਾਉਣਾ [ਅਗੇ. pra + √uñch, ਪੂੰਝਣਾ]

~ **ਪੋਚਣਾ,** ਪੋਚਾ ਦੇਣਾ, ਲਿੱਪਣਾ; *ਪ੍ਰਾਕ.* **ਪੁੰਚ;** *ਉੜੀ.* **ਪੋਚਿਬਾ** *ਹਿੰਦੀ* **ਪੋਚਨਾ** — ਉਪਰੋਕਤ ਦਾ ਇਕ ਭੇਦ (ਦੇਖੋ ਟਰਨਰ)

**ਪੂਰ** (ਪੂਰਾ), ਪੂਰਨ (ਟ.ਕ. "ਗੁਰਮੁਖਿ ਪੂਰ ਗਿਆਨੀ"; ਮ.5); ਹੋਰ ਅਰਥ 'ਵਿਆਪਕ' (ਟ.ਕ. "ਜਲਿ ਥਲਿ ਪੂਰ ਸੋਇ"; ਮ.5); ਬੇੜੀ ਵਿਚ ਬੈਠੇ ਯਾਤਰੀਆਂ ਦਾ ਟੋਲਾ — *ਸੰਸ.* pūra, ਭਰਿਆ, ਪੂਰਾ; ਪਾਣੀ ਦਾ ਚੜ੍ਹਾਅ, ਹੜ੍ਹ; ਬਹੁਲਤਾ, ਤ੍ਰਿਪਤੀ [√pṛī, ਭਰਨਾ; ਇੱਛਾ ਪੂਰਤੀ ਕਰਨਾ; ਤਲ ਨੂੰ ਢੱਕਣਾ, ਵਿਆਪਕ ਹੋਣਾ]; *ਭਾਰੋਪੀ* pel

+ *ਫਾਰਸੀ* **ਪੁਰ,** ਪੂਰਾ, ਭਰਿਆ

⇒ **ਪੂਰਨ; ਪੁਰ**

**ਪੂਰਨ** (ਪੂਰਣ), ਪੂਰਾ, ਮੁਕੰਮਲ (ਟ.ਕ. "ਪੂਰਣ ਹੋਈ ਆਸ"; ਮ.4); ਵਿਆਪਕ (ਟ.ਕ. "ਪੂਰਨ ਪ੍ਰਭੁ ਏਕ"; ਮ.5) — *ਸੰਸ.* pūrṇa, ਪੂਰਾ ਕਰਨ ਵਾਲਾ, ਪੂਰਾ, ਭਰਿਆ [√pṛī, ਭਰਨਾ; ਇੱਛਾ ਪੂਰਤੀ ਕਰਨਾ; ਵਿਆਪਕ ਹੋਣਾ; pṛṇāti, ਭਰਦਾ ਹੈ; *ਭਾਰੋਪੀ* √pel

+ *ਰੂਸੀ* polno, ਭਰਿਆ, ਭਰਪੂਰ; ਮੋਟਾ; *ਚੈਕ.* plny, ਪੂਰਾ

+ *ਅੰਗ.* fill, ਭਰਨਾ

+ *ਲਾਤ.* plenus (plen-), ਸਾਰਾ, ਸਮੁੱਚਾ (ਟ.ਕ. *ਅੰਗ.* plenipotent, ਪੂਰਨ ਸ਼ਕਤੀਮਾਨ); √ple, ਭਰਨਾ (ਇਸ ਲਈ *ਅੰਗ.* complete, ਪੂਰਾ, ਮੁਕੰਮਲ)

⇒ **ਪੂਰਾ; ਪੁਨ**

**ਪੂਰਨਮਾਸ਼ੀ** ਚਾਨਣ-ਪੱਖ ਦੀ ਪੰਦਰਵੀਂ ਤਿਥੀ; ਮੂਲ ਅਰਥ 'ਪੂਰਨ ਚੰਦਰਮਾਂ ਦੀ ਰਾਤ'; *ਪ੍ਰਾਕ.* **ਪੁੱਣਮਾਸੀ** — *ਸੰਸ.* pūrṇa-māśī, ਇੰਜ [pūrṇa, ਪੂਰਾ + māsa, ਚੰਦਰਮਾਂ; ਮਹੀਨਾ]

+ *ਕ੍ਰੋਸ਼* pun-mjesec, ਪੂਰਨਮਾਸ਼ੀ [pun, ਪੂਰਾ + mjesec, ਚੰਦਰਮਾਂ]

~ **ਪੂਨਮ,** ਉਪਰੋਕਤ ਦਾ ਸੰਕੁਚਿਤ ਰੂਪ; *ਮਰਾ.* **ਪੁਨਵ;** *ਉੜੀ.* **ਪੁਨਮੀ**

~ **ਪੁੰਨਿਆਂ,** 'ਪੂਨਮ' ਦਾ ਵਿਕਸਤ ਰੂਪ; *ਸਿੰਧੀ* **ਪੁਨਾਉ**

⇒ **ਪੂਰਨ; ਮਾਸ**

**ਪੂਰਬ** ਪਹਿਲਾਂ (ਟ.ਕ. 'ਪੂਰਬ ਜਨਮ'); ਪ੍ਰਾਚੀਨ; ਚੜ੍ਹਦਾ ਪਾਸਾ — *ਸੰਸ.* pūrva, (ਸੂਰਜ ਦੇ ਚੜ੍ਹਣ ਸਮੇਂ) ਵਿਅਕਤੀ ਦੇ ਮੂੰਹ ਦੇ ਸਨਮੁਖ ਦਿਸ਼ਾ; ਸਾਮ੍ਹਣਾ (ਪੱਛਮ ਜਾਂ ਪਿੱਛੇ ਦੇ ਉਲਟ); ਪਹਿਲਾ (ਪਿਛਲੇ ਜਾਂ ਬਾਅਦ ਦੇ ਉਲਟ)

+ *ਰੂਸੀ* pervo, ਪਹਿਲਾ, ਪ੍ਰਥਮ, ਮੁਢਲਾ; *ਕ੍ਰੋਸ਼* prvo, ਪਹਿਲਾ

⇒ **ਪੁਬਿ**

**ਪੂਲਾ** ਘਾਹ ਆਦਿ ਦੀ ਬੰਨ੍ਹੀ ਹੋਈ ਭਰੀ (ਟ.ਕ. "ਕੇਸ ਜਲੇ ਜੈਸੇ ਘਾਸ ਕਾ ਪੂਲਾ"; ਕਬੀਰ); *ਪ੍ਰਾਕ.* **ਪੂਲ;** *ਬੰਗਾ.* **ਪੂਲਾ;** *ਬਿਹਾ.* **ਪੂਲਾ** ਘਾਹ-ਫੂਸ ਦਾ ਬੰਡਲ; *ਮਰਾ.* **ਪੂਲਾ** — *ਸੰਸ.* pūla, ਛੋਟੀ ਭਰੀ, ਬੰਡਲ; (ਬਹੁ-ਵਚਨ), ਘਾਸ-ਫੂਸ [√pūl, ਇਕੱਠਾ ਕਰਨਾ]

**ਪੂੜਾ** ਮੈਦੇ ਜਾਂ ਆਟੇ ਤੋਂ ਤਿਆਰ ਕੀਤੀ ਇਕ ਪ੍ਰਕਾਰ ਦੀ ਪਤਲੀ ਤਲੀ ਹੋਈ ਰੋਟੀ — *ਸੰਸ.* pūpa, ਘਿਉ ਵਿਚ ਤਿਆਰ ਕੀਤੀ ਰੋਟੀ; ਸਮਾਨ pūpālikā

~ **ਪੂਆ,** ਉਪਰੋਕਤ ਦਾ ਵਿਕਸਤ ਰੂਪ

**ਪੇ** (ਪਿਓ), ਬਾਪ; *ਪ੍ਰਾਕ.* **ਪਿਓ;** *ਸਿੰਧੀ* **ਪਿਉ** — **ਪਿਤਾ** ਦਾ ਵਿਕਸਤ ਰੂਪ; ਦੇਖੋ **ਪਿਤਾ**

+ *ਪੁਰਤ.* pai, ਪਿਤਾ < *ਲਾਤ.* pater, ਬਾਪ

~ **ਪੇਇੜਾ** *(ਲਹਿੰ.)*, ਪਿਤਾ ਦਾ (ਟ.ਕ. "ਪਈਅੜੇ ਦਿਨਿ ਚਾਰ ਦਿਹਾੜੇ"; ਸ਼ਾਹ ਹੁਸੈਨ; *ਪ੍ਰਾਕ.* **ਪਿਅਰਾ** (piarā, ਮਾਂ ਅਤੇ ਬਾਪ; ਦੇਖੋ ਟਰਨਰ)

⇒ **ਪੇਕਾ**

**ਪੇਉ** ਪੀਣਯੋਗ ਪਦਾਰਥ (ਟ.ਕ. "ਇਹੁ ਮਹਾਰਸ ਪੇਉ ਰੇ"; ਕਬੀਰ); *ਪਾਲੀ* **ਪੇਯ** (peyya) — *ਸੰਸ.* paya, ਪੀਣਯੋਗ ਪਦਾਰਥ, ਪਾਣੀ [√pī, ਪੀਣਾ]; ਟ.ਕ. payas-kumbha, ਦੁੱਧ ਦਾ ਮਟਕਾ

⇒ **ਪੈਓਹਰੀ**

**ਪੇਸ਼** ਅੱਗੇ, ਸਾਮ੍ਹਣੇ; ਹਾਜ਼ਰ (ਟ.ਕ. 'ਪੇਸ਼ ਕਰਨਾ') — *ਫਾਰਸੀ* **ਪੇਸ਼,** ਅੱਗੇ, ਸਨਮੁਖ; ਪਹਿਲਾਂ; ਟ.ਕ. **ਪੇਸ਼-ਕਦਮੀ,** ਅੱਗੇ ਜਾਣਾ, ਚੜ੍ਹਾਈ

~ **ਪੇਸ਼ਗੀ,** ਕੁਝ ਰਕਮ, ਜੋ ਕਿਸੇ ਕੰਮ ਲਈ ਅਗਾਊਂ ਦਿੱਤੀ ਜਾਵੇ, ਬਿਆਨਾ — *ਫਾਰਸੀ* **ਪੇਸ਼ਗੀ,** ਇੰਜ

~ **ਪੇਸ਼ਵਾ,** ਮਰਹੱਟਿਆਂ ਦੇ ਪ੍ਰਧਾਨ-ਮੰਤਰੀ ਦੀ ਉਪਾਧੀ — *ਫਾਰਸੀ* **ਪੇਸ਼ਵਾ,** ਮੋਹਰੀ, ਮੁਖੀ, ਸਰਦਾਰ;ਹੋਰ ਅਰਥ ਭਵਿੱਖ, ਅਗੋਂ ਆਉਣ ਵਾਲਾ ਸਮਾਂ — ਉਕਤ **ਪੇਸ਼** ਤੇ ਆਧਾਰਤ

**ਪੇਸ਼ੀ** ਜਿਵੇਂ **ਮਾਸ-ਪੇਸ਼ੀ,** ਪੱਠੇ — *ਸੰਸ.* peśī, ਮਾਸ ਦਾ ਟੁਕੜਾ; ਪੱਠੇ [√piś, ਕੱਟਣਾ, to hew out, carve; ਤਿਆਰ ਕਰਨਾ, ਬਣਾਉਣਾ]

~ **ਪੇਸੀ,** ਗੁੜ ਦੀ ਰੋੜੀ; ਮੂਲ ਅਰਥ 'ਟੁਕੜਾ' — ਉਪਰੋਕਤ ਤੇ ਆਧਾਰਤ

**ਪੇਕਾ** (ਪਿਉਕਾ), ਬਾਪ ਦਾ ਘਰ (ਵਿਆਹੁਤਾ ਕੁੜੀ ਦੀ ਦ੍ਰਿਸ਼ਟੀ ਤੋਂ) — *ਸੰਸ.* paitṛka, ਬਾਪ ਨਾਲ ਸਬੰਧਤ, ਬਾਪ ਦਾ [pitṛ, ਬਾਪ + ਪਿਛੇ. ka] + *ਯੂਨਾ.* patrikos (patriko), ਬਾਪ ਦਾ [pater, ਬਾਪ + ਪਿਛੇ. ko]

⇒ **ਮੇਕਾ**

**ਨੋਟ.** ਮਹਾ. ਕੋਸ਼ ਅਨੁਸਾਰ **ਪਿਉਕਾ** ਦਾ ਸਬੰਧ *ਸੰਸ.* **ਪਿਤਾ** ਅਤੇ **ਓਕਸ** (ਘਰ) ਨਾਲ ਹੈ, ਜੋ ਅਸਲੀਅਤ ਤੋਂ ਦੁਰੇਡਾ ਹੈ

**ਪੇਖਨ** ਦੇਖਣ (ਟ.ਕ. "ਪੇਖਨ ਕਉ ਨੇਤ੍ਰ, ਸੁਨਨ ਕਉ ਕਰਨਾ"; ਮ.5); *ਪਾਲੀ, ਪ੍ਰਾਕ.* **ਪੇਖ-** (pekkh-); *ਗੁਜ.* **ਪੇਖਵੁੰ** — *ਸੰਸ.* preksh-, ਦੇਖਣਾ [ਅਗੇ. pre < pra + √īksh, ਦੇਖਣਾ]

~ **ਪੇਖਨਾ,** ਖੇਲ੍ਹ, ਤਮਾਸ਼ਾ (ਟ.ਕ. "ਜਿਉ ਸੁਪਨਾ ਅਰੁ ਪੇਖਨਾ"; ਮ.9); *ਪ੍ਰਾਕ.* **ਪੇਖਣ,** ਤਮਾਸ਼ਾ, ਖੇਲ੍ਹ; *ਹਿੰਦੀ* **ਪੇਖਨਾ,** ਪੁਤਲੀਆਂ ਦਾ ਖੇਲ੍ਹ; ਖੇਲ੍ਹ-ਤਮਾਸ਼ਾ; ਦਿਖਲਾਵਾ — *ਸੰਸ.* prekshaṇā, ਦ੍ਰਿਸ਼; ਤਮਾਸ਼ਾ, ਖੇਲ੍ਹ [ਦੇਖੋ ਉੱਪਰ]

⇒ **ਅੱਖੀ**

**ਪੇਚ** ਚੂੜੀਆਂ ਵਾਲਾ ਕਿੱਲ; ਪੱਗ ਆਦਿ ਦਾ ਲਪੇਟ; ਗੁੰਝਲ — *ਫਾਰਸੀ* **ਪੇਚ,** ਵਲ, ਲਪੇਟ, ਵਲ੍ਹੇਟਿਆ ਹੋਇਆ ਚੂੜੀ ਵਾਲਾ ਕਿੱਲ, ਮਰੋੜਾ, ਮੋਚ [**ਪੇਚੀਦਨ,** ਲਪੇਟਣਾ]

~ **ਪੇਚੀਦਾ,** ਪੇਚਦਾਰ; ਕਠਨ, ਗੁੰਝਲਦਾਰ — *ਫਾਰਸੀ* **ਪੇਚੀਦਾ,** ਲਪੇਟਿਆ ਹੋਇਆ, ਉਲਝਿਆ

~ **ਪੇਚਸ਼** ਪੇਟ ਦੀ ਇਕ ਬੀਮਾਰੀ; ਮਰੋੜ — *ਫਾਰਸੀ* **ਪੇਚਿਸ਼,** ਮਰੋੜ; ਵਾਲਾਂ ਦਾ ਗੁੱਛਾ

**ਪੇਪਰ** ਕਾਗ਼ਜ਼ — *ਅੰਗ.* paper, ਇੰਜ < *ਲਾਤ.* < *ਯੂਨਾ.* < *ਮਿਸਰ,* ਇਕ ਤਰ੍ਹਾਂ ਦਾ ਘਾਹ, ਜਿਸ ਦੇ ਗੁੱਦੇ (byblos) ਤੋਂ ਕਾਗ਼ਜ਼ ਬਣਦਾ ਸੀ; ਇਸ ਲਈ **ਬਾਈਬਲ;** ਮੂਲ ਤੌਰ ਤੇ 'ਪੁਸਤਕ'

**ਪੇੜਾ** ਗੁੰਨ੍ਹੇ ਹੋਏ ਆਟੇ ਜਾਂ ਮੱਖਣ ਦਾ ਵੱਟਿਆ ਛੋਟਾ ਗੋਲਾ; ਇਕ ਕਿਸਮ ਦੀ ਵੱਟੀ ਹੋਈ ਮਿਠਿਆਈ; *ਸਿੰਧੀ* **ਪੇੜੋ,** ਮਿੱਟੀ ਦਾ ਗੋਲਾ; *ਬੰਗਾ.* **ਪੇੜਾ;** *ਉੜੀ.* **ਪੇੜਾ** — peḍa, ਪੇੜਾ < *ਸੰਸ.* piṇḍa (ਦੇਖੋ ਟਰਨਰ)

**ਪੈਓਹਰੀ** ਥਣਾਂ ਵਾਲੀ (ਟ.ਕ. "ਉਤੰਗੀ ਪੈਓਹਰੀ, ਗਹਿ ਰੀ ਗੰਭੀਰੀ"; ਮ.1) = ਹੇ ਉੱਚੇ (ਉੱਭਰੇ ਹੋਏ) ਥਣਾਂ ਵਾਲੀ! ਗੰਭੀਰਤਾ ਗ੍ਰਹਿਣ ਕਰ — *ਸੰਸ.* payo-dhara, ਦੁੱਧ ਜਾਂ ਜਲ ਨੂੰ ਧਾਰਨ ਕਰਨ ਵਾਲਾ; ਇਸ ਲਈ ਥਣ; ਬੱਦਲ [payo, 'ਦੁੱਧ ਜਾਂ ਪਾਣੀ' ਦਾ ਅਰਥ-ਸੂਚਕ ਸਮਾਸੀ ਰੂਪ + √dhar, ਧਾਰਨ ਕਰਨਾ]; ਟ.ਕ. payo-dhrā, ਥਣ

⇒ **ਪੇਉ**

**ਪੈਸ** ਦਾਖ਼ਲ ਹੋਣ ਦਾ ਭਾਵ, ਪ੍ਰਵੇਸ਼ (ਟ.ਕ. "ਪੈਸੀਲੇ ਗਗਨ ਮਝਾਰੰ"; ਕਬੀਰ); *ਪਾਲੀ, ਪ੍ਰਾਕ.* **ਪਵੇਸ;** *ਉੜੀ.* **ਪੈਸੇ,** ਪ੍ਰਵੇਸ਼ — *ਸੰਸ.* praveśa; ਦੇਖੋ **ਪ੍ਰਵੇਸ਼**

**ਪੈਜ** ਇੱਜ਼ਤ, ਮਾਨ (ਟ.ਕ. "ਜਨ ਕੀ ਪੈਜ ਸਵਾਰੀ ਆਪਿ"; ਮ.5); ਨਾਮਵਰੀ (ਟ.ਕ. "ਅੰਦਰਹੁ ਝੂਠੇ, ਪੈਜ ਬਾਹਰਿ"; ਵਾਰ ਆਸਾ); ਪ੍ਰਤਿਗਿਆ; *ਪ੍ਰਾਕ.* **ਪੈੱਜਾ;** *ਹਿੰਦੀ* **ਪੈਜ,** ਪ੍ਰਤਿਗਿਆ; **ਪੈਜਨਾ,** ਪ੍ਰਣ ਕਰਨਾ; *ਮਰਾ.* **ਪੈਜ** — *ਸੰਸ.* pratijñā, ਪ੍ਰਤਿਗਿਆ [ਅਗੇ. prati + jñā, ਜਾਣਨਾ]; ਦੇਖੋ ਟਰਨਰ

**ਪੈਂਠ** ਸਾਖ; *ਪ੍ਰਾਕ.* **ਪੈੱਠਾ,** ਸਹਾਰਾ; *ਉੜੀ.* **ਪੈਠੀ** — *ਸੰਸ.* pratishṭhā, ਸਥਾਪਨ ਦੀ ਕਿਰਿਆ; ਸਹਾਰਾ, ਆਸਰਾ; ਮਾਨ, ਇੱਜ਼ਤ [ਅਗੇ. prati + √sthā, ਖੜਾ ਹੋਣਾ, ਸਥਿਰ ਹੋਣਾ]

⇒ **ਪ੍ਰਤਿਸ਼ਠਾ**

**ਪੈਠਣਾ** ਦਾਖਲ ਹੋਣਾ (ਟ.ਕ. 'ਘੁਸ-ਪੈਠ'; ਹੋਰ ਦੇਖੋ 'ਸਰਪਨੀ ਨਿਰਮਲਜਲਿ ਪੈਠੀ"; ਕਬੀਰ) = ਮਾਇਆ ਸ਼ੁੱਧ ਅੰਤਹਕਰਨ ਵਿਚ ਦਾਖਲ ਹੋਈ; ਟ.ਕ. *ਸਿੰਧੀ* **ਪੇਠੋ,** ਦਾਖਲ ਹੋਇਆ; *ਹਿੰਦੀ* **ਪੈਠਨਾ,** ਦਾਖਲ ਹੋਣਾ; *ਮਰਾ.* **ਪੈਠਾ,** ਪ੍ਰਵੇਸ਼-ਦੁਆਰ — *ਸੰਸ.* pravishṭa, ਭੂ.ਕਿਰ. ਵਲੋਂ praviś- [ਅਗੇ. pra + √viś, ਦਾਖਲ ਹੋਣਾ]

⇒ **ਪ੍ਰਵੇਸ਼; ਵਿਸ਼ਾ; ਵੇਸ਼**

**ਪੈਦਲ** ਪੈਰੀਂ ਤੁਰਨ ਵਾਲਾ, ਸਵਾਰੀ ਤੋਂ ਬਿਨਾ; *ਹਿੰਦੀ* **ਪੈਦਲ** — *ਸੰਸ.* pāda, ਪੈਰ + ਪਿਛੇ. la

+ *ਅੰਗ.* pedestrian, ਪੈਦਲ [*ਲਾਤ.* pedester, ਪੈਰੀਂ < pedis, ਪੈਰ]

⇒ **ਪਿਆਦਾ**

**ਨੋਟ.** *ਅੰਗ.* paddle (ਕਿਸ਼ਤੀ ਦਾ ਚੱਪੂ; ਬੇਲਚਾ; ਜਹਾਜ਼ ਚਲਾਉਣ ਵਾਲੇ ਪੱਖੇ ਦਾ ਬਲੇਡ ਆਦਿ) ਅਤੇ ਉਕਤ **ਪੈਦਲ** ਸੰਜੋਗੀ ਸਮਾਨਤਾ ਦੇ ਸੂਚਕ ਹਨ

**ਪੈੱਨ** ਇਕ ਪ੍ਰਕਾਰ ਦੀ ਲੇਖਣੀ; ਮੂਲ ਅਰਥ 'ਪੰਛੀ ਦੇ ਖੰਭ ਦੀ ਡੰਡੀ' (ਜਿਸ ਨੂੰ ਘੜ ਕੇ ਕਲਮ ਵਜੋਂ ਵਰਤਿਆ ਜਾਂਦਾ ਸੀ) — *ਅੰਗ.* pen, ਪੈੱਨ < *ਲਾਤ.* pinna ਵਲੋਂ penna, ਖੰਭ, ਪਰ; ਮੂਲ ਰੂਪ petna; *ਭਾਰੋਪੀ* √pet, ਉਡਣਾ + *ਸੰਸ.* √pat, ਉਡਣਾ; ਇਸ ਲਈ pattra, ਪੰਛੀ ਦਾ ਖੰਭ

⇒ **ਪੱਤਰ**

**ਨੋਟ.** 'ਖੰਭ' ਅਤੇ 'ਕਲਮ' ਦੇ ਆਪਸੀ ਸੰਬੰਧ ਬਾਰੇ ਟ.ਕ. **ਪਰ** (ਖੰਭ); **ਪਰਾ** (ਲੋਹੇ ਦੀ ਕਲਮ)

**ਪੈਨਸ਼ਨ** ਸੇਵਾ ਮੁਕਤ ਹੋਣ ਉਪਰੰਤ ਮਿਲਣ ਵਾਲੀ ਰਕਮ; ਅਪਾਹਜ, ਬੁੱਢੇ ਆਦਿ ਨੂੰ ਗੁਜ਼ਾਰੇ ਲਈ ਦਿੱਤੀ ਜਾਣ ਵਾਲੀ ਰਕਮ — *ਅੰਗ.* pension, ਇੰਜ; ਢੁੱਕਵਾਂ ਅਰਥ 'ਸਹਾਰਾ, ਗੁਜ਼ਾਰਾ' [*ਲਾਤ.* √pend, ਲਟਕਣਾ; ਨਿਰਭਰ ਹੋਣਾ]; ਟ.ਕ. independent, ਜੋ ਕਿਸੇ ਤੇ ਨਿਰਭਰ ਨਹੀਂ

**ਪੈਮਾਨਾ** ਲੰਬਾਈ ਨਾਪਣ ਦੀ ਫੱਟੀ — *ਫਾਰਸੀ* **ਪੈਮਾਨਾ,** ਲੰਬਾਈ ਜਾਂ ਸਮਾਈ (capacity) ਦਾ ਪਾਤਰ; ਲੰਬਾਈ ਮਾਪਣ ਦੀ ਫੱਟੀ; ਸ਼ਰਾਬ ਦਾ ਨਿਸ਼ਚਤ ਮਾਪ, ਹਾੜਾ, ਸ਼ਰਾਬ ਪੀਣ ਦਾ ਪਿਆਲਾ, ਜਾਮ < **ਪੈਮਾ,** ਮਾਪ ਕਰਨਾ [ਅਗੇ. **ਪੈ** + **√ਮਾ,** ਮਿਣਤੀ ਕਰਨਾ, ਹਾੜਾ ਲੈਣਾ]

~ **ਪੈਮਾਇਸ਼,** ਮਿਣਤੀ — *ਫਾਰਸੀ* **ਪੈਮਾਇਸ਼,** ਨਾਪ, ਮਿਣਤੀ; ਸਰਵੇਖਣ; **ਪੈਮਾ,** ਜਿਵੇਂ ਉੱਪਰ

⇒ **ਪ੍ਰਮਾਣ; ਮਾਪਣਾ**

**ਪੈੜ** ਪੈਰਾਂ ਦਾ ਨਿਸ਼ਾਨ, ਖੁਰਾ, *ਹਿੰਦੀ* **ਪੈਡ** — pad-daṇḍa, ਪਗ-ਡੰਡੀ [pad, ਪੈਰ + daṇḍa, ਸਿੱਧਾ ਰਸਤਾ]; ਦੇਖੋ ਟਰਨਰ

⇒ **ਪਦ; ਡੰਡੀ**

**ਪੈੜਾ** ਅਧਿਕ ਮਾਹਵਾਰੀ ਪੈਣ ਦੀ ਬੀਮਾਰੀ — *ਸੰਸ.* pradar, ਤੋੜਣ ਜਾਂ ਪਾੜਨ ਦਾ ਭਾਵ; ਛਿਦਰ; ਸੈਨਾ ਦਾ ਪਲਾਇਨ; ਇਸਤਰੀਆਂ ਦਾ ਅਧਿਕ ਮਾਹਵਾਰੀ ਪੈਣ ਦਾ ਰੋਗ, menorhagia [ਅਗੇ. pra + √dar, ਪਾੜਨਾ]

+ *ਕ੍ਰੋਸ਼.* proder, ਫਟਣ ਦਾ ਭਾਵ,

ਪਾੜਾ "rupture"; ਹਰਨੀਆਂ ਦਾ ਰੋਗ [ਅਗੇ. pro + √der, ਪਾੜਨਾ]

**ਨੋਟ.** *ਅੰਗ.* ਵੱਲੋਂ *ਯੂਨਾ.* menorhagia ਦਾ ਦੂਜਾ ਭਾਗ (rhagia) ਪਾਟਣ, "to tear, cut" ਦਾ ਅਰਥ-ਸੂਚਕ ਹੈ (ਦੇਖੋ ਵੈਬਸਟਰ)

**ਪੋਸ਼** 'ਢੱਕਣ ਵਾਲਾ' ਜਾਂ 'ਪਹਿਨਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਮੇਜ਼-ਪੋਸ਼'; 'ਸਫੈਦ-ਪੋਸ਼'); ਬਚਣ ਦਾ ਭਾਵ (ਜਿਵੇਂ 'ਪੋਸ਼'! ਪਰੇ ਹਟ ਜਾਉ, ਬਚ ਜਾਉ) — *ਫਾਰਸੀ* **ਪੋਸ਼,** ਇੰਜ [**ਪੋਸ਼ੀਦਨ,** ਢੱਕਣਾ, ਪਹਿਨਣਾ]

⇒ **ਪੁਸ਼ਾਕ**

**ਨੋਟ.** 'ਢੱਕਣ' ਅਤੇ 'ਬਚਣ' ਦੇ ਭਾਵ ਪਰਸਪਰ ਸਾਂਝੇ ਹਨ; ਦੇਖੋ *ਅੰਗ.* cover, ਢੱਕਣਾ, ਕੱਜਣਾ; ਖਤਰੇ ਆਦਿ ਤੋਂ ਬਚਾਉਣਾ

**ਪੋਸ** ਇਕ ਮਹੀਨੇ ਦਾ ਨਾਂ; ਦਸੰਬਰ-ਜਨਵਰੀ; *ਪ੍ਰਾਕ.* **ਪੋਸ;** *ਗੁਜ.* **ਪੋਸ** — *ਸੰਸ.* pausha, ਇੰਜ; ਟ.ਕ. posha, ਵਾਧਾ, ਖੁਸ਼ਹਾਲੀ

~ **ਪੋਖ,** ਉਪਰੋਕਤ ਦਾ ਵਿਕਸਿਤ ਰੂਪ (ਟ.ਕ. "ਪੋਖਿ ਤੁਖਾਰ ਨ ਵਿਆਪਈ"; ਮਾਝ ਬਾਰਹਮਾਹਾ)

~ **ਪੋਹ,** ਉਪਰੋਕਤ **ਪੋਸ** ਦਾ ਵਿਕਸਿਤ ਰੂਪ; *ਸਿੰਧੀ* **ਪੋਹੁ**

**ਪੋਸਣਾ** ਪਾਲਣਾ, ਪਰਵਰਿਸ਼ ਕਰਨਾ (ਟ.ਕ. 'ਪਾਲਣ-ਪੋਸਣ ਕਰਨਾ') — *ਸੰਸ.* √push, ਪਾਲਣ-ਪੋਸਣ ਹੋਣਾ, ਵਧਣਾ-ਫੁੱਲਣਾ, ਪ੍ਰਫੁੱਲਤ ਹੋਣਾ, ਖ਼ੁਸ਼ਹਾਲ ਹੋਣਾ; ਟ.ਕ. posha, ਵਧਣ-ਫੁੱਲਣ; ਖ਼ੁਸ਼ਹਾਲੀ, ਵ੍ਰਿਧੀ; ਪਾਲਣ-ਪੋਸਣ

⇒ **ਪੁਸ਼ਟ; ਪੋਖਣਾ**

**ਪੋਸਤ** ਅਫੀਮ ਦੇ ਪੌਦੇ ਦਾ ਡੋਡਾ, ਇਕ ਪ੍ਰਕਾਰ ਦਾ ਨਸ਼ੀਲਾ ਪਦਾਰਥ — *ਫਾਰਸੀ* **ਪੋਸਤ,** ਛਿਲਕਾ, ਛਿੱਲ; ਚਮੜਾ; ਪੋਸਤ ਦਾ ਡੋਡਾ; ਟ.ਕ. **ਪੋਸਤੀਨ,** ਵਾਲਾਂ ਵਾਲੀ ਖੱਲ ਦਾ ਕੋਟ ਜਾਂ ਕੁੜਤਾ

⇒ **ਪੁਸ਼ਾਕ**

**ਨੋਟ.** 'ਲਿਬਾਸ'; 'ਚਮੜਾ' ਅਤੇ 'ਛਿੱਲ' ਸਭ ਦਾ ਸਬੰਧ 'ਕੱਜਣ' ਨਾਲ ਹੈ।

**ਪੋਹਣਾ** ਅਸਰ ਹੋਣਾ (ਟ.ਕ. "ਸੁਣਿਐ ਪੋਹਿ ਨ ਸਕੈ ਕਾਲੁ"; ਜਪੁ.) — **ਪਰਸਣਾ** ਦਾ ਵਿਕਸਿਤ ਰੂਪ; ਦੇਖੋ **ਪਰਸਣਾ**

**ਨੋਟ.** ਟਰਨਰ ਅਨੁਸਾਰ **ਪੋਹਣਾ** ਦਾ ਸਬੰਧ *ਸੰਸ.* prabodha ਨਾਲ ਹੈ

**ਪੋਖਣਾ** ਢਿੱਡ ਭਰਨਾ (ਟ.ਕ. "ਭਰਣ ਪੋਖਣ ਸੰਗਿ ਅਉਧ ਬਿਹਾਣੀ"; ਮ.5) — ਦੇਖੋ **ਪੋਸਣਾ**

**ਪੋਚਣਾ : ਪੂੰਝਣਾ**

**ਪੋਠੋਹਾਰ : ਪਠਾਰ**

**ਪੋਣਾ** ਦੁੱਧ ਆਦਿ ਪੁਣਨ ਲਈ ਕੱਪੜੇ ਦਾ ਟੋਟਾ; ਰੋਟੀਆਂ ਵਲੇਟਣ ਵਾਲਾ ਕੱਪੜਾ; *ਹਿੰਦੀ* **ਪੋਨਾ,** ਲੋਹੇ ਦੀ ਪੋਣੀ; *ਬਿਹਾ.* **ਪੋਨਾ** (ਗੁੜ ਬਣਾਉਂਦਿਆਂ) ਉੱਬਲਦੀ ਰਸ ਤੋਂ ਝੱਗ ਲਾਹੁਣ ਵਾਲਾ ਝਰਨਾ — *ਸੰਸ.* pavana, ਛਾਲਣੀ, ਪੋਣੀ [√pū, ਸਾਫ ਕਰਨਾ, ਸ਼ੁੱਧ ਕਰਨਾ]

~ **ਪੋਣੀ,** ਚਾਹ ਆਦਿ ਪੁਣਨ ਲਈ ਲੋਹੇ ਦਾ ਪਾਤਰ; ਕੜ੍ਹਾਹੀ ਵਿਚ ਤਲੀ ਹੋਈ ਚੀਜ਼ ਕੱਢਣ ਦਾ ਪਾਤਰ — ਜਿਵੇਂ ਉੱਪਰ

⇒ **ਪੁਣਨਾ; ਪਵਨ**

**ਪੋਤ** ਪਸ਼ੂ, ਪੰਛੀ ਦਾ ਛੋਟਾ ਬੱਚਾ; *ਪਾਲੀ* **ਪੋਤ** — *ਸੰਸ.* pota, ਜਾਨਵਰ ਦਾ ਛੋਟਾ ਬੱਚਾ; ਕਰੂੰਬਲੀ [putra, ਪੁੱਤਰ]

~ **ਪੋਆ,** ਲਗਰ, ਕਰੂੰਬਲ; *ਬੰਗਾ.* **ਪੋ,** ਬੇਟਾ; *ਉੜੀ.* **ਪੋ,** ਬੇਟਾ; ਕੇਲੇ ਦੀ ਕਰੂੰਬਲ; *ਹਿੰਦੀ* **ਪੋਆ,** ਜਾਨਵਰ ਦਾ ਛੋਟਾ ਬੱਚਾ — ਉਪਰੋਕਤ **ਪੋਤ,** ਵਿਕਸਤ ਰੂਪ

**ਪੋਰ** ਉਂਗਲੀ ਦੀਆਂ ਗੰਢਾਂ ਵਿਚਕਾਰਲਾ ਹਿੱਸਾ; ਗੰਨੇ ਜਾਂ ਬਾਂਸ ਦੀ ਪੋਰੀ — *ਸੰਸ.* parva, ਗੰਢ, ਜੋੜ, a joint; ਸਰੀਰ ਦਾ ਅੰਗ, ਭਾਗ, ਖੰਡ, ਟੁਕੜਾ ਆਦਿ

~ **ਪੋਰੀ,** ਉਂਗਲਾਂ ਜਾਂ ਗੰਨੇ ਦੀਆਂ ਗੰਢਾਂ ਵਿਚਕਾਰਲਾ ਹਿੱਸਾ; ਟੁਕੜਾ, ਟੋਟਾ

(ਟ.ਕ. 'ਗੰਨੇ ਦੀ ਪੋਰੀ') — ਜਿਵੇਂ ਉੱਪਰ
⇒ **ਪਰਬ**

**ਪੌਂਹਚਾ** ਪਜਾਮੇ ਜਾਂ ਸਲਵਾਰ ਦੀ ਮੂਹਰੀ — *ਫਾਰਸੀ* **ਪਾਏਚਾ,** ਪਜਾਮੇ ਆਦਿ ਦਾ ਪੈਰ ਕੋਲ ਦਾ ਭਾਗ [**ਪਾਏ,** ਪੈਰ + ਲਘੂਤਾ-ਸੂਚਕ ਪਿਛੇਤਰ **ਚ**]
⇒ **ਪਾਏ; ਚ**

**ਪੌਂਖਾ** ਚੰਗਾ ਜਾਂ ਮਾੜਾ ਸ਼ਗਨ; *ਗੁਜ.* **ਪੋਖਣੂੰ** (ਵਿਆਹ ਦੀ ਇਕ ਰਸਮ ਵਜੋਂ ਲਾੜੇ ਅਤੇ ਲਾੜੇ ਤੇ) ਪਾਣੀ ਦਾ ਛਿੱਟਾ ਮਾਰਨਾ — *ਸੰਸ.* √proksh (ਕਿਸੇ ਚੀਜ਼ ਨੂੰ ਪਵਿੱਤਰ ਕਰਨ ਲਈ ਪਾਣੀ ਦਾ ਛਿੱਟਾ ਮਾਰਨਾ) [ਅਗੇ. pro ਵੱਲੋਂ pra + √uksh, ਛਿੜਕਾਉਣਾ]

**ਪੌੜੀ** ਉੱਚੀ ਥਾਂ ਤੇ ਚੜ੍ਹਣ ਲਈ ਲੱਕੜ ਦਾ ਡੰਡੇਦਾਰ ਢਾਂਚਾ; ਮੂਲ ਰੂਪ ਵਿਚ ਬਾਂਸ ਆਦਿ ਕਾਂਡ ਦਾ ਰੂਪਕ — *ਸੰਸ.* parva, ਗੰਢ, ਜੋੜ; ਪੋਰੀ; ਪੁਸਤਕ ਦਾ ਭਾਗ; ਪੌੜੀ ਦਾ ਡੰਡਾ ਆਦਿ
⇒ **ਪੋਰੀ**

# ਫ

**ਫਸਲ** ਪੱਕੀ ਹੋਈ ਖੇਤੀ, ਪੈਦਾਵਾਰ — *ਅਰਬੀ* **ਫਸਲ,** ਕਟਾਈਜੋਗ ਖੇਤੀ; ਪੁਸਤਕ ਦਾ ਇਕ ਭਾਗ; ਚਾਰ ਮੌਸਮਾਂ ਵਿਚੋਂ ਇਕ ਮੌਸਮ, ਰੁੱਤ (ਟ.ਕ. *ਫਾਰਸੀ* 'ਫਸਲ-ਏ-ਬਹਾਰ'); ਕੱਟਣ, ਤੋੜਣ [√**ਫਸਲ,** ਕੱਟਣਾ]

⇒ **ਫਾਸਲਾ; ਫੈਸਲਾ; ਫਸੀਲ; ਤਫਸੀਲ**

**ਫਸਾਉਣਾ** ਅੜਾਉਣਾ, ਫੜਾਉਣਾ; *ਸਿੰਧੀ* **ਫਾਸਣੁ;** *ਗੁਜ.* **ਫਾਸਵੁੰ** — *ਸੰਸ.* √paś, ਬੰਨ੍ਹਣਾ; ਦੇਖੋ **ਪਸਾਉਣਾ**

~ **ਫਹਾਉਣਾ,** ਉਪਰੋਕਤ ਦਾ ਵਿਕਸਤ ਰੂਪ; ਦੇਖੋ **ਪਹਾਉਣਾ**

**ਫਸਾਦ** ਬਲਵਾ, ਦੰਗਾ; ਝਗੜਾ — *ਅਰਬੀ* **ਫਸਾਦ,** ਬਦੀ, ਖਰਾਬੀ, ਤਬਾਹੀ; ਝਗੜਾ [√**ਫਸਦ,** ਬੁਰਾ ਹੋਣਾ]

~ **ਫਾਸਿਦ,** ਵਿਗੜਿਆ ਹੋਇਆ, ਭ੍ਰਿਸ਼ਟ, ਖਰਾਬ; ਤਬਾਹ; ਫਸਾਦੀ, ਝਗੜਾਲੂ

**ਫਸੀਲ** ਕਿਲ੍ਹੇ ਦੇ ਆਲੇ-ਦੁਆਲੇ ਹਿਫਾਜ਼ਤ ਲਈ ਬਣਾਈ ਗਈ ਉੱਚੀ ਕੰਧ, ਚਾਰਦੀਵਾਰੀ; ਮੂਲ ਅਰਥ 'ਜੋ ਇਕ ਹਿੱਸੇ ਨੂੰ ਦੂਜੇ ਨਾਲੋਂ ਵੱਖ ਕਰਦੀ ਹੈ — *ਅਰਬੀ* **ਫਸੀਲ,** ਸ਼ਹਿਰ ਜਾਂ ਕਿਲ੍ਹੇ ਦੀ ਚਾਰਦੀਵਾਰੀ [√**ਫਸਲ,** ਕੱਟਣਾ, ਕੱਟ ਕੇ ਵੱਖ ਕਰਨਾ]

⇒ **ਫਸਲ**

**ਨੋਟ.** ਅਰਥ-ਵਿਕਾਸ ਲਈ ਟ.ਕ. *ਸੰਸ.* bhitti (ਕੰਧ) < √bhid, ਕੱਟਣਾ, ਵੱਖ ਕਰਨਾ

**ਫਹਿਮੀ** 'ਸਿਆਣਪ, ਸਮਝ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਗਲਤ-ਫਹਿਮੀ') — *ਫਾਰਸੀ* **ਫਹਿਮੀ,** ਇੰਜ < *ਅਰਬੀ* **ਫਹਿਮ,** ਸਮਝ, ਸੂਝ [√**ਫਹਿਮ,** ਸਮਝਣਾ]; ਟ.ਕ. *ਅਰਬੀ* **ਮਫਹੂਮ,** ਸਮਝ ਵਿਚ ਆਇਆ ਹੋਇਆ (ਮ + ਫਹੂਮ)

**ਫਕੀਰ** ਭਿਖਾਰੀ, ਮੰਗਤਾ; ਸਾਧੂ, ਦਰਵੇਸ਼ — *ਅਰਬੀ* **ਫਕੀਰ,** ਮੰਗਤਾ, ਭਿਖਾਰੀ; ਦਰਵੇਸ਼ [√**ਫਕਰ,** ਗ਼ਰੀਬ ਹੋਣਾ]

~ **ਫੱਕਰ,** ਸਾਧੂ, ਫਕੀਰ — *ਅਰਬੀ* **ਫਕਰ,** ਗ਼ਰੀਬੀ; ਸਾਧੂਪੁਣਾ

**ਨੋਟ.** ਉਕਤ ਸਬੰਧ ਵਿਚ ਟ.ਕ. **ਭਿਕਸ਼ੂ** (ਬੋਧੀ ਸਾਧੂ); ਮੂਲ ਅਰਥ 'ਭਿਕਸ਼ਾ ਮੰਗਣ ਵਾਲਾ, ਭਿਖਾਰੀ'। ਹੋਰ ਦੇਖੋ *ਅੰਗ.* mendicant (ਮੰਗਤਾ, ਭਿਖਾਰੀ; ਭਿਕਸ਼ੂ, ਮੰਗਤਾ, ਸਾਧੂ)

**ਫਜਰ** ਸਵੇਰਾ, ਤੜਕਾ (ਟ.ਕ. 'ਫਜਰ ਦੀ ਨਮਾਜ਼') — *ਅਰਬੀ* **ਫ਼ਜਰ,** ਤੜਕਾ, ਸਵੇਰਾ [√**ਫ਼ਜਰ,** ਪਾੜਨਾ, to cleave]; ਟ.ਕ. **ਫਜੂਰ,** ਬਦਕਾਰ, ਜ਼ਨਾਹਕਾਰ, ਵਿਭਚਾਰੀ

**ਨੋਟ.** *ਫਾਰਸੀ-ਪੰਜਾਬੀ* ਕੋਸ਼ ਵਿਚ **ਫ਼ਜਰ** ਦੇ ਅਰਥ ਇੰਜ ਮਿਲਦੇ ਹਨ : "ਪਹੁ-ਫੁਟਾਲਾ, ਤੜਕਾ, ਸਵੇਰਾ; ਪਾਣੀ ਜਾਰੀ ਕਰਨਾ; ਅਯੋਗ ਭੋਗ ਕਰਨਾ, ਗੁਨਾਹ ਕਰਨਾ"। ਉਕਤ ਅਰਥਾਂ ਦੀ ਤਰਕਸ਼ੀਲਤਾ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਸ਼ਬਦ ਦਾ ਮੌਲਿਕ ਅਰਥ 'ਪਾੜਨਾ' ਹੈ, ਜਿਸ ਤੋਂ burst of dawn, day-break, ਅਰਥਾਤ 'ਪਹੁ-ਫੁਟਾਲੇ' ਦਾ ਭਾਵ ਉਤਪਨ ਹੁੰਦਾ ਹੈ। ਜਿੱਥੋਂ ਤਕ ਉਪਰੋਕਤ ਪਾਣੀ ਜਾਰੀ ਕਰਨ ਦਾ ਸਬੰਧ ਹੈ, ਪਲੈਟਸ ਨੇ ਇਸ ਅਰਥ ਨੂੰ "to open a channel of water" ਵਜੋਂ ਦਰਸਾਇਆ ਹੈ (ਇਸ

ਹਾਲਤ ਵਿਚ 'break, burst' ਅਤੇ 'open' ਦੇ ਭਾਵ ਪਰਸਪਰ ਸਾਂਝੇ ਹਨ)। ਫਿਰ 'ਗੁਨਾਹਗਾਰੀ' ਜਾਂ ਬਦੀ 'ਪਾੜਣ' ਦਾ ਲਾਖਣਿਕ ਰੂਪ ਹੈ (ਟ.ਕ. *ਅੰਗ.* corrupt, 'ਦੋਸ਼ਪੂਰਨ, ਬਦਕਾਰ, ਬਦਚਲਨ'; ਮੌਲਿਕ ਅਰਥ 'ਪਾਟਿਆ, ਫਟਿਆ'; ਸਬੰਧਤ rupture, ਪਾਟਣ, ਫਟਣ; ਵਿਗਾੜ)

**ਫਜ਼ੂਲ** ਬਿਅਰਥ, ਬੇਲੋੜਾ (ਟ.ਕ. 'ਫਜ਼ੂਲ ਖਰਚ'); ਮੂਲ ਅਰਥ 'ਵਾਧੂ, ਜ਼ਿਆਦਾ, ਵੱਡਾ' — *ਅਰਬੀ* **ਫ਼ਜ਼ੂਲ,** ਵਧੀਕੀ; ਵਡਿਆਈ, ਬਜ਼ੁਰਗੀ; ਬੇਕਾਰ, ਬੇਫਾਇਦਾ [√**ਫਜ਼ਲ,** ਵਾਧੂ ਹੋਣਾ]; ਟ.ਕ. **ਫ਼ੁਜ਼ਲਾ,** ਕਿਸੇ ਚੀਜ਼ ਦਾ ਵਾਧੂ ਦਾ ਹਿੱਸਾ, ਰਹਿੰਦ ਖੂੰਦ, ਫੋਕ

~ **ਫਾਜ਼ਲ,** ਵਿਦਵਾਨ, ਬੁੱਧੀਮਾਨ (ਟ.ਕ. 'ਆਲਮ ਫਾਜ਼ਲ'); ਮੂਲ ਅਰਥ 'ਵੱਡਾ, ਵਡਿਆਈ ਵਾਲਾ' — *ਅਰਬੀ* **ਫ਼ਾਜ਼ਿਲ,** ਵਡਿਆਈ ਵਾਲਾ, ਵਿਦਵਾਨ, ਬਜ਼ੁਰਗ; ਬਚਿਆ ਹੋਇਆ, ਵਾਧੂ

**ਫਟਕਣਾ** ਛੱਜ ਨਾਲ ਦਾਣੇ ਸਾਫ ਕਰਨਾ, ਛੱਟਣਾ; ਹਿੱਲਣਾ, ਤੜਫਣਾ — *ਸੰਸ.* phalīkṛi, ਦਾਣੇ ਛੱਟਣਾ, "to thresh, winnow" (ਦੇਖੋ ਮੋਨ. ਵਿਲ.); phalī < √phal, ਕੱਟ ਕੇ ਵੱਖ ਕਰਨਾ, to split + kri, ਕਰਨ ਦਾ ਭਾਵ

**ਨੋਟ. ਫਟਕਣਾ** ਦਾ ਹੋਰ ਅਰਥ "ਫੜਫੜਾਉਣਾ, ਤੜਫਣਾ, ਝਟਕਣਾ" ਉਪਰੋਕਤ "ਛੱਟਣਾ" ਤੇ ਆਧਾਰਤ ਜਾਪਦਾ ਹੈ।

**ਫਟਕਰੀ** ਬਲੌਰ ਵਰਗਾ ਚਮਕਦਾਰ ਖਣਿਜ — *ਸੰਸ.* sphaṭikārī, ਫਟਕੜੀ; ਟ.ਕ. sphaṭika, ਬਲੌਰ, crystal; ਮੁਸ਼ਕਪੂਰ [√sphaṭ, ਫੁੱਟਣਾ, ਫਟਣਾ]

**ਫਟਣਾ** ਪਾਟਣਾ, ਤ੍ਰੇੜ ਆਉਣਾ; ਖੁੱਲ੍ਹਣਾ; *ਪ੍ਰਾਕ.* **ਫੱਟ-,** ਫਟਣਾ; *ਸਿੰਧੀ* **ਫਟੁ,** ਜ਼ਖ਼ਮ, ਫੱਟ — *ਸੰਸ.* √sphaṭ, ਪਾਟਣਾ
⇒ **ਫੱਟਾ**

**ਨੋਟ.** ਟਰਨਰ ਅਨੁਸਾਰ ਪੰਜਾ. **ਫਟਣਾ** ਦਾ ਸਬੰਧ phar- < *ਸੰਸ.* phal- ਨਾਲ ਹੋਣ ਦੀ ਸੰਭਾਵਨਾ ਹੈ

**ਫੱਟਾ** ਲੱਕੜੀ ਦਾ ਚੀਰਿਆ ਟੁੱਕੜਾ; **ਫੱਟੀ,** ਤਖ਼ਤੀ — *ਸੰਸ.* phala, ਲੱਕੜ ਦਾ ਫੱਟਾ, ਫੱਟੀ; ਜੂਆ ਖੇਲਣ ਦਾ ਫੱਟਾ; ਸਬੰਧਤ phalaka
⇒ **ਫੜ; ਫਲ**[2]

**ਫਣਫਣਾਉਣਾ** ਝੱਗ ਸੁੱਟਣਾ; ਉੱਬਲਣਾ, ਸੱਪ ਦਾ ਫੰਨ੍ਹ ਚੁੱਕਣਾ (ਦੇਖੋ ਪੰ.ਕੋ.); **ਫਣਾਉਣਾ** ਦਾ ਆਵ੍ਰਿਤਿਸੂਚਕ ਰੂਪ — *ਸੰਸ.* phaṇ, ਉਛਲਦਾ, ਉੱਬਲਣਾ; *ਗੁਜ.* **ਫਣਕਵੂੰ,** ਉਤਾਂਹ ਨੂੰ ਉੱਠਣਾ; *ਮਰਾ.* **ਫਣਫਣੇ,** ਤੈਸ਼ ਵਿਚ ਆਉਣਾ — *ਸੰਸ.* √phaṇ, ਉਛਲਨਾ, ਉੱਬਲਣਾ, ਉਛਾਲਾ ਖਾਣਾ

+ *ਰੂਸੀ* √phen, ਝੱਗ ਆਉਣਾ, ਝੱਗ ਸੁੱਟਣਾ
⇒ **ਫੇਨ**

**ਫਤਹਿ** ਜਿੱਤ, ਵਿਜੈ; ਮੂਲ ਅਰਥ 'ਖੋਲ੍ਹਣ ਜਾਂ ਖੁੱਲ੍ਹਾ ਕਰਨ ਦਾ ਭਾਵ', ਅਰਥਾਤ (ਆਪਣੇ ਅਧਿਕਾਰ-ਖੇਤਰ ਨੂੰ) ਵਧਾਉਣ ਦਾ ਭਾਵ 'opening, extending' — *ਅਰਬੀ* **ਫ਼ਤਹਿ,** ਇੰਜ [√**ਫਤਹ,** ਖੋਲਣਾ]; ਟ.ਕ. **ਮਿਫ਼ਤਾਹ,** 'ਜੰਦਰੇ ਨੂੰ ਖੋਲ੍ਹਣ ਵਾਲਾ ਜੰਤਰ', ਚਾਬੀ, ਕੁੰਜੀ (ਮਿ + ਫ਼ਾਤਹ)

~ **ਫਾਤਿਹ,** ਫਤਹਿ ਕਰਨ ਵਾਲਾ, ਜੇਤੂ — *ਅਰਬੀ* **ਫ਼ਾਤਿਹ,** ਖੋਲਣ ਵਾਲਾ, ਸ਼ੁਰੂ ਕਰਨ ਵਾਲਾ; ਜੇਤੂ

~ **ਫਾਤਿਹਾ,** ਸੁਰਗਵਾਸੀ ਲਈ ਕੀਤੀ ਗਈ ਅਰਦਾਸ, ਅੰਤਮ ਅਰਦਾਸ (ਟ.ਕ. 'ਫਾਤਿਹ ਪੜ੍ਹਨਾ') — *ਅਰਬੀ* **ਫ਼ਾਤਿਹਾ,** ਖੋਲ੍ਹਣ ਦਾ ਭਾਵ, ਫਤਹਿ ਕਰਨ ਦਾ ਭਾਵ; ਕੁਰਾਨ ਸ਼ਰੀਫ ਦੇ ਆਰੰਭਕ ਕਾਂਡ ਦਾ ਨਾਮ, ਜਿਸ ਨੂੰ ਪੜ੍ਹ ਕੇ ਸੁਰਗਵਾਸੀ ਲਈ ਅਰਦਾਸ ਕੀਤੀ ਜਾਂਦੀ ਹੈ; ਆਰੰਭ, ਸ਼ੁਰੂ

**ਨੋਟ.** ਉਕਤ ਅਰਥ-ਵਿਕਾਸ ਲਈ

ਟ.ਕ. *ਫਾਰਸੀ* **ਕੁਸ਼ਾਦ,** ਖੁੱਲ੍ਹਾ, ਵਿਸ਼ਾਲ; ਹੋਰ ਅਰਥ 'ਵਿਜੇ, ਜਿੱਤ; ਸਬੰਧਿਤ **ਕੁਸ਼ਾ** (ਖੋਲਣ ਵਾਲਾ, ਜਿੱਤਣ ਵਾਲਾ; ਟ.ਕ. 'ਕਿਸ਼ਵਰ-ਕੁਸ਼ਾ' ਕਿਸੇ ਮੁਲਕ ਨੂੰ ਜਿੱਤਣ ਵਾਲਾ)

**ਫਤਵਾ** ਕਾਜ਼ੀ ਦਾ ਫੈਸਲਾ, ਸ਼ਰਈ ਫੈਸਲਾ, ਹੁਕਮਨਾਮਾ — *ਅਰਬੀ* **ਫ਼ਤਵਾ,** ਇੰਜ [√**ਫਤਵ**]

⇒ **ਮੁਫਤੀ**

**ਫਤੂਰ** ਉਪੱਦਰ, ਫਸਾਦ, ਖਰਾਬੀ — *ਅਰਬੀ* **ਫਤੂਰ,** ਸੁਸਤੀ, ਆਲਸ, ਕਮਜ਼ੋਰੀ; ਬੁਰਾਈ, ਖਰਾਬੀ; ਝਗੜਾ, ਫਸਾਦ, ਗੜਬੜ [**ਫਤਰ,** ਢਿੱਲਾ ਹੋਣਾ, ਆਲਸੀ ਹੋਣਾ]; ਟ.ਕ. **ਮੁਫਤੂਰ,** ਆਲਸੀ, ਢਿੱਲੜ, ਦੁਬਲਾ (ਮੁ + ਫਤੂਰ)

**ਫੰਧਾ** ਫਾਹੀ, ਜਾਲ (ਟ.ਕ. 'ਫੰਧਾ ਲਾਉਣਾ') — *ਸੰਸ.* paśa-bandha, ਫਾਹੀ [pāśa, ਡੋਰੀ; ਜਾਲ + bandha, ਬੰਧ]

**ਫੰਨ੍ਹ** (ਫਣ), ਇਕ ਤਰ੍ਹਾਂ ਦੇ ਸੱਪ ਦੇ ਸਿਰ ਤੇ ਖਲੜੀ ਦੀ ਤਹਿ (fold), ਜੋ ਖਤਰੇ ਦੇ ਮੌਕੇ ਤੇ ਫੈਲ ਜਾਂਦੀ ਹੈ; *ਪ੍ਰਾਕ.* **ਫਣ;** *ਸਿੰਧੀ,* **ਫਣੀ;** *ਹਿੰਦੀ* **ਫਨ;** *ਮਰਾ.* **ਫਣ;** *ਉੜੀ.* **ਫੇਣਾ** — *ਸੰਸ.* phaṇa, ਇੰਜ; ਝੱਗ

+ *ਰੂਸੀ* penka, ਪੜਦਾ, ਝਿੱਲੀ; ਸਬੰਧਿਤ pena, ਝੱਗ

⇒ **ਫੰਨ੍ਹੀਅਰ**

**ਫ਼ਨ** ਹੁਨਰ, ਕਲਾ; ਇਸ ਲਈ **ਫ਼ਨਕਾਰ,** ਹੁਨਰਮੰਦ, ਕਲਾਕਾਰ — *ਅਰਬੀ* **ਫੱਨ,** ਤੌਰ ਤਰੀਕਾ, ਸਲੀਕਾ; ਕਿਸਮ, ਪ੍ਰਕਾਰ; ਹੁਨਰ, ਗੁਣ; ਮਕਰ, ਫਰੇਬ, ਛਲ [√**ਫੱਨ,** ਸ਼ਿਗਾਰਨਾ, ਬਣਾਵਟ ਕਰਨਾ]; ਟ.ਕ. **ਤਫੱਨ,** ਦਿਲ ਬਹਿਲਾਵਾ, ਮਨੋਰੰਜਨ (ਤ + ਫੱਨ)

**ਫੰਨ੍ਹੀਅਰ** ਫੰਨ੍ਹਧਾਰੀ ਸੱਪ, ਇਕ ਪ੍ਰਕਾਰ ਦਾ ਬੜਾ ਜ਼ਹਿਰੀਲਾ ਸੱਪ — *ਸੰਸ.* phaṇakara, ਨਾਗ [phaṇa, ਸੱਪ ਦਾ ਫਨ੍ਹ + kara, ਧਾਰਨ ਵਾਲਾ]

**ਫਰ** ਸ਼ਤੀਰੀ ਆਦਿ ਨੂੰ ਚੀਰਨ ਉਪਰੰਤ ਬਚਿਆ ਬਾਹਰਲਾ ਫੱਟਾ; ਚਰਖੇ ਦੇ ਦੋਨਾਂ ਪੱਹੀਆਂ ਵਿਚੋਂ ਇਕ; ਮੌਢੇ ਦੀ ਹੱਡੀ; *ਪ੍ਰਾਕ.* **ਫਰ;** *ਸਿੰਧੀ* **ਫਰਹ;** *ਬਿਹਾ.* **ਫਰਹਾ** — *ਸੰਸ.* phala, ਜੂਆ ਖੇਲ੍ਹਣ ਦਾ ਫੱਟਾ; phalaka, ਤਖ਼ਤਾ, ਫੱਟਾ [√phal, ਚੀਰਨਾ]

~ **ਫਰ੍ਹਾ,** ਲੱਕੜ ਨੂੰ ਚੀਰਨ ਉਪਰੰਤ ਬਚਿਆ ਬਾਹਰਲਾ ਫੱਟਾ — ਜਿਵੇਂ ਉੱਪਰ

⇒ **ਫਲ**[2]

**ਫਰਕ** ਅੰਤਰ, ਵਿਤਕਰਾ, ਦੂਰੀ — *ਅਰਬੀ* **ਫਰਕ,** ਵਿਤਕਰਾ, ਅੱਡਰਾਪਣ; ਮਾਂਗ, ਚੀਰਨੀ [√**ਫਰਕ,** ਵੱਖ ਕਰਨਾ]

~ **ਫਰੀਕ,** ਪੱਖ, ਧੜਾ — *ਅਰਬੀ* **ਫਰੀਕ,** ਟੋਲਾ, ਜੋ ਅੱਡ ਹੋ ਕੇ ਕਿਸੇ ਹੋਰ ਥਾਂ ਚਲਾ ਜਾਵੇ; ਅੱਡ ਹੋਣ ਵਾਲਾ, ਧਿਰ — ਦੇਖੋ ਉੱਪਰ

~ **ਫਿਰਕਾ,** ਪੰਥ, ਮਤ, ਸੰਪਰਦਾਇ — *ਅਰਬੀ* **ਫਿਰਕਾ,** ਟੋਲੀ, ਸੰਪਰਦਾਇ — ਦੇਖੋ ਉੱਪਰ

⇒ **ਤਫਰੀਕ**

**ਫਰੰਗੀ** ਅੰਗਰੇਜ਼, ਯੂਰਪੀ — *ਅੰਗ.* Frank, ਫ੍ਰਾਂਸ ਦਾ ਵਿਅਕਤੀ, ਫ੍ਰਾਂਸੀਸੀ < Franco, ਫ੍ਰਾਂਸ ਨਾਲ ਸਬੰਧਤ < France, ਫ੍ਰਾਂਸ

**ਫਰਜ਼** ਕਰਤੱਵ, ਜ਼ੁਮੇਵਾਰੀ; ਕਲਪਨਾ; ਮਿੱਥਿਆ (ਟ.ਕ. 'ਫਰਜ਼ ਕਰਨਾ'); ਮੂਲ ਅਰਥ 'ਜੋ ਕੁਝ ਮਿੱਥਿਆ ਗਿਆ ਹੈ, ਜੋ ਕੁਝ ਅਵੱਸ਼ਕ ਹੈ' — *ਅਰਬੀ* **ਫਰਜ਼,** ਅਨੁਮਾਨ ਲਾਉਣਾ, ਹੁਕਮ ਦੀ ਪਾਲਣਾ [√**ਫਰਜ਼,** ਮੁਕੱਰਰ ਕਰਨਾ, ਮਿੱਥਣਾ]; ਟ.ਕ. **ਮਫਰੂਜ਼,** ਮੰਨਿਆ ਗਿਆ, ਫਰਜ਼ੀ, ਖਿਆਲੀ (ਮ + ਫਰੂਜ)

**ਫਰਜ਼ੰਦ** ਪੁੱਤਰ, ਬੇਟਾ — *ਫਾਰਸੀ* **ਫਰਜ਼ੰਦ,** ਬੇਟਾ [ਅਗੇ. ਫਰ + ਜ਼ੰਦ, ਜੀਵ < ਜ਼ਾਦਨ, ਜਣਨਾ]

+ *ਸੰਸ.* prajanana, ਜਣਨ, ਉਤਪੱਤੀ; ਵੰਸ਼, ਸੰਤਾਨ [ਅਗੇ. pra

+ √jan, ਪੈਦਾ ਕਰਨਾ]

+ *ਅੰਗ.* ਵੱਲੋਂ *ਲਾਤ.* progeny, ਸੰਤਾਨ, ਨਸਲ (ਅਗੇ. pro + √gen, ਪੈਦਾ ਕਰਨਾ)

⇒ **ਪਰਜਾ; ਜੰਤ**

**ਫਰਜ਼ਾਨਾ** ਲਾਇਕ, ਸਮਝਦਾਰ — *ਫਾਰਸੀ* **ਫਰਜ਼ਾਨਾ,** ਸਿਆਣਾ, ਬੁੱਧੀਮਾਨ [ਅਗੇ. ਫਰ + ਜ਼ਾਨਾ, ਜਾਣਨ ਵਾਲਾ]; ਦੇਖੋ **ਦਾਨਾ**

+ *ਸੰਸ.* prājña, ਅਕਲਮੰਦ; ਵਿਦਵਾਨ [ਅਗੇ. pra + √jñā, ਜਾਣਨਾ]; ਦੇਖੋ **ਜਾਣਨਾ; ਜਾਣੂ**

**ਨੋਟ.** *ਅੰਗ.* ਵਲੋਂ *ਲਾਤ.* precognition, ਪੂਰਬ-ਬੋਧ [ਅਗੇ. pre + co + √gn-, ਜਾਣਨਾ] ਵੀ ਇਥੇ ਸਬੰਧਤ ਹੈ

**ਫਰਦ** ਇਕ ਆਦਮੀ, ਵਿਅਕਤੀ; ਸੂਚੀ; ਮਿਸਲ — *ਅਰਬੀ* **ਫਰਦ,** ਇਕੱਲਾ, ਬੇਮਿਸਾਲ; ਇਕ ਵਿਅਕਤੀ; ਕਾਗ਼ਜ਼ ਦਾ ਇਕ ਤਾਅ; ਸੂਚੀ; ਇਕ ਤੁਕ; ਰੱਬ [√**ਫਰਦ,** ਇਕੱਲਾ ਹੋਣਾ]; ਟ.ਕ. **ਮੁਨਫਰਿਦ,** ਇਕੱਲਾ, ਬੇਨਜ਼ੀਰ (ਮੁਨ) ਫਰਿਦ

~ **ਫਰੀਦ** ਇਕ ਸੂਫੀ ਸੰਤ ਦਾ ਨਾਂ; ਮੂਲ ਅਰਥ 'ਇਕੱਲਾ', ਅਰਥਾਤ ਇਸ ਜੈਸਾ ਕੋਈ ਹੋਰ ਨਹੀਂ; ਬੇਮਿਸਾਲ, ਅਦੁਤੀ — *ਅਰਬੀ* **ਫਰੀਦ,** ਅਦੁੱਤੀ, ਲਾਸਾਨੀ, ਇਕੱਲਾ

**ਫਰਮਾਨ** ਹੁਕਮ, ਸ਼ਾਹੀ ਆਦੇਸ਼; ਹੁਕਮਨਾਮਾ, ਆਗਿਆ-ਪੱਤਰ — *ਫਾਰਸੀ* **ਫਰਮਾਨ,** ਸ਼ਾਹੀ ਹੁਕਮ, ਸ਼ਾਹੀ ਪਰਵਾਨਾ; ਮੂਲ ਅਰਥ 'ਅਜਿਹਾ ਹੁਕਮ ਜਿਸ ਦੀ ਪਾਲਣਾ ਕਰਨੀ ਜ਼ਰੂਰੀ ਹੈ, ਇਸ ਲਈ ਕਿਸੇ ਪ੍ਰਮਾਣਤ ਹਸਤੀ ਵੱਲੋਂ ਦਿੱਤਾ ਗਿਆ ਆਦੇਸ਼ [ਅਗੇ. ਫਰ + ਮਾਨ < √**ਮੂ,** ਬਣਾਉਣਾ]

⇒ **ਪ੍ਰਮਾਣ**

**ਫਰਲਾਂਗ** ਮੀਲ ਦਾ ਅੱਠਵਾਂ ਭਾਗ — *ਅੰਗ.* furlong, ਇੰਜ; ਮੂਲ ਅਰਥ 'ਹਲ ਦੀ ਇਕ ਲੀਕ ਜਾਂ ਸਿਆੜ ਦੀ ਲੰਬਾਈ' [furrow, ਸਿਆੜ + long, ਲੰਬਾ]

**ਫਰਾਰ** ਭਗੌੜਾ ਹੋਣ ਦਾ ਭਾਵ — *ਅਰਬੀ* **ਫਰਾਰ,** ਭਗੌੜਾ [√**ਫਰ,** ਭੱਜ ਜਾਣਾ]; ਟ.ਕ. **ਮਫਰੂਰ,** ਭਗੌੜਾ (ਮ + ਫਰੂਰ)

**ਫਰੀਕ : ਫਰਕ**

**ਫਰੀਦ : ਫਰਦ**

**ਫਰੇਬ** ਛਲ, ਧੋਖਾ; 'ਬਹਿਕਾਉਣ ਵਾਲਾ, ਭਰਮਾਉਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਦਿਲ-ਫਰੇਬ') — *ਫਾਰਸੀ* **ਫਰੇਬ,** ਧੋਖਾ, ਠੱਗੀ, ਮਕਰ; ਨਖਰਾ [**ਫਰੇਫਤਨ,** ਮੋਹ ਲੈਣਾ, ਠਗਣਾ]; ਟ.ਕ. **ਫਰੇਫਤਾ,** ਫਰੇਬ ਵਿਚ ਆਇਆ, ਮੋਹਤ, ਆਸ਼ਕ

**ਫਲ**[1] ਬਨਸਪਤੀ ਦੇ ਫੁੱਲਾਂ ਦਾ ਅਗਲਾ ਰੂਪ, ਜੋ ਖਾਣ ਦੇ ਕੰਮ ਆਉਂਦਾ ਹੈ, ਸਿੱਟਾ, ਲਾਭ (ਟ.ਕ. '*ਫਲ ਲਗਣਾ*'); ਮੂਲ ਅਰਥ 'ਜੋ ਬੂਟੇ ਵਿਚੋਂ ਫੁੱਟ ਕੇ ਬਾਹਰ ਨਿਕਲਦਾ ਹੈ' — *ਸੰਸ.* phala, ਫਲ; ਬਦਲਾ [√phal, ਫੁੱਟਣਾ, ਫਟਣਾ]

⇒ **ਫਲ**[2]

**ਫਲ**[2] ਹਲ ਦਾ ਧਰਤੀ ਦੀ ਕਾਟ ਕਰਨ ਵਾਲਾ ਭਾਗ; ਚਾਕੂ ਆਦਿ ਦਾ ਅਜਿਹਾ ਭਾਗ, blade; *ਪਾਲੀ* **ਫਲ;** *ਸਿੰਧੀ* **ਫਰੋ,** ਬਲੇਡ, ਤੀਰ ਦੀ ਨੋਕ; *ਬਿਹਾ.* **ਫਲ, ਫਲਾ;** *ਉੜੀ.* **ਫਲ਼ਾ,** ਤੀਰ ਦੀ ਨੋਕ; *ਮਰਾ.* **ਫਲ** — *ਸੰਸ.* phala, ਤੀਰ ਦੀ ਨੋਕ; ਚਾਕੂ ਦਾ ਕੱਟਣ ਵਾਲਾ ਭਾਗ; ਹਲ਼ ਦਾ ਫਾਲਾ; ਹੋਰ ਅਰਥ 'ਤਖ਼ਤਾ, ਫੱਟਾ; ਜੂਆ ਖੇਡਣ ਦਾ ਫੱਟਾ, a gaming board' [√phal, ਕੱਟਣਾ, ਫੱਟਣਾ, "to cleave, open asunder, split"]

⇒ **ਫਲ**[1]**; ਫੁੱਲ; ਫਾਲਾ; ਫਰ; ਫੜ**

**ਫਲਸਫਾ** ਦਰਸ਼ਨ — *ਅਰਬੀ* **ਫਲਸਫਾ,** ਇੰਜ < *ਯੂਨਾ.* philosophia, ਇੰਜ; ਮੂਲ ਅਰਥ 'ਅਕਲਮੰਦੀ ਨਾਲ ਸਨੇਹ', love for wisdom [philo-,

ਪਿਆਰ, ਸਨੇਹ + sopho-, ਅਕਲਮੰਦੀ]

~ **ਫੈਲਸੂਫ,** ਸ਼ੇਖੀਖੋਰਾ, ਬਾਂਕਾ — *ਅਰਬੀ* **ਫੈਲਸੂਫ,** ਜੁਗਤੀ, ਫਰੇਬੀ, ਧੋਖੇਬਾਜ < *ਯੂਨਾ.* philosophos, ਫਿਲਾਸਫਰ

**ਫਲ੍ਹਾ** ਇਕ ਕਿਸਮ ਦਾ ਚੌਖਟਾ, ਜਿਸ ਨਾਲ ਕਣਕ ਗਾਹੀ ਜਾਂਦੀ ਹੈ; *ਪ੍ਰਾਕ.* **ਫਲੀ, ਫਲਯ,** ਲੱਕੜ ਦਾ ਫੱਟਾ — *ਸੰਸ.* phala, ਚੀਰੀ ਹੋਈ ਲੱਕੜ, ਤਖਤਾ, ਫੱਟਾ, a board

~ **ਫੱਲਣ** (ਫੱਲੜ), ਚਰਖੇ ਦੇ ਦੋਨਾਂ ਪਾਸਿਆਂ ਤੋਂ ਲੱਗੇ ਲੱਕੜੀ ਦੇ ਚੱਕਰ; ਮੂਲ ਅਰਥ 'ਫੱਟਾ, a board' — ਦੇਖੋ ਉੱਪਰ

**ਫਵਾਰਾ** ਪਾਣੀ ਦਾ ਉਛਾਲ — *ਅਰਬੀ* **ਫੱਵਾਰਾ,** ਉਬਾਲ, ਜੋਸ਼, ਜੋਸ਼ ਮਾਰਨ ਵਾਲਾ, ਉੱਭਰਨ ਵਾਲਾ; ਪਿਚਕਾਰੀ, ਫਵਾਰਾ [**ਫੌਰ,** ਉੱਬਲਣਾ]

⇒ **ਫੌਰਨ**

**ਫੜ** ਗਡੇ ਦੇ ਇਕ ਪਾਸੇ ਦੀ ਲੱਕੜ; ਜੂਆ ਖੇਡਣ ਦੀ ਥਾਂ; ਕਿਸੇ ਖਾਲੀ ਥਾਂ ਲਾਈ ਆਰਜ਼ੀ ਦੁਕਾਨ (ਟ.ਕ. 'ਫੜ੍ਹੀ ਲਾਉਣਾ') ਸ਼ੀਖੀ, ਡੀਂਗ (ਟ.ਕ. 'ਫੜਬਾਜ਼', ਡੀਗਾਂ ਮਾਰਨ ਵਾਲਾ; ਹੋਰ ਦੇਖੋ 'ਫੜ ਮਚਾਉਣਾ', ਧੋਖੇ ਦਾ ਜਾਲ ਵਿਛਾਉਣਾ); *ਹਿੰਦੀ* **ਫਰ,** ਜੂਆ ਖੇਡਣ ਦੀ ਥਾਂ — *ਸੰਸ.* phala, ਜੂਆ ਖੇਡਣ ਦਾ ਫੱਟਾ, "a gaming-board", ਫੱਟਾ; ਸਬੰਧਤ phalaka, ਫੱਟਾ [√phal, ਚੀਰਨਾ, ਪਾੜਣਾ]

~ **ਫੌਹੜ,** ਗੱਪ, ਸ਼ੇਖੀ (ਟ.ਕ. 'ਫੌਹੜ ਮਾਰਨਾ') — ਉਪਰੋਕਤ ਤੇ ਆਧਾਰਤ

⇒ **ਫਲ²; ਫੱਲੜ; ਫਾਲ**

**ਨੋਟ.** ਅਰਥ-ਵਿਕਾਸ ਲਈ ਟ.ਕ. 'ਚੀਰੀ ਹੋਈ ਲੱਕੜ' = ਫੱਟਾ, ਤਖ਼ਤਾ, ਜੂਆ ਖੇਡਣ ਦਾ ਫੱਟਾ = ਜੁਏਬਾਜ਼ੀ, bluffing, bragging, ਫੜਬਾਜੀ। ਪੰ.ਕੋ. ਅਨੁਸਾਰ **ਫੜ¹** (ਡੀਂਗ); **ਫੜ²** (ਗੱਡੇ ਦੇ ਇਕ ਪਾਸੇ ਦੀ ਲੱਕੜ) ਅਤੇ **ਫੜ³** (ਜੂਆ ਖੇਡਣ ਵਾਲੀ ਥਾਂ) ਨੂੰ ਇਕ ਦੂਜੇ ਤੋਂ ਅੱਡ ਪੇਸ਼ ਕੀਤਾ ਗਿਆ ਹੈ, ਜੋ ਅਣਉਚਿਤ ਹੈ

**ਫਾਇਦਾ** ਨਫਾ, ਲਾਹਾ — *ਅਰਬੀ* **ਫਾਇਦਾ,** ਲਾਭ; ਨਿਸ਼ਾਨ, ਚਿੰਨ੍ਹ; ਨਤੀਜਾ; ਪ੍ਰਾਪਤੀ [√**ਫੈਦ,** ਲਾਭ ਹੋਣਾ]; ਟ.ਕ. **ਮੁਫੀਦ,** ਲਾਹੇਮੰਦ (ਮੁ + ਫੀਦ)

**ਫਾਈਲ** ਮਿਸਲ — *ਅੰਗ.* file, ਇੰਜ; ਮੂਲ ਅਰਥ 'ਧਾਗੇ ਵਿਚ ਪਰੋਏ ਲਿਖਤੀ ਕਾਗ਼ਜ਼'; ਹੋਰ ਅਰਥ 'ਕਤਾਰ, ਪਾਲ, ਲਾਈਨ'; (ਟ.ਕ. single file, ਫੌਜੀਆਂ ਦੀ ਇਕਹਿਰੀ ਕਤਾਰ) < *ਲਾਤ.* filum, ਧਾਗਾ

**ਨੋਟ.** 'ਧਾਗਾ, ਡੋਰੀ ਅਤੇ ਕਤਾਰ ਲਾਈਨ' ਦੀ ਅਰਥਗਤ **ਸਾਂਝ** ਲਈ ਟ.ਕ. *ਅੰਗ.* line, ਮੂਲ ਅਰਥ 'ਡੋਰੀ'; ਇਸ ਲਈ 'ਕਤਾਰ'

**ਫਾਸਫੋਰਸ** ਬਲਣ ਵਾਲਾ ਇਕ ਤੱਤ — *ਅੰਗ.* phosphorus, ਇੰਜ; ਮੂਲ ਅਰਥ 'ਪ੍ਰਕਾਸ਼ ਨੂੰ ਧਾਰਨ ਕਰਨ ਵਾਲਾ' [*ਯੂਨਾ.* phos, ਰੌਸ਼ਨੀ < phaos + √phor, ਧਾਰਨ ਕਰਨਾ, ਚੁੱਕਣਾ]; ਟ.ਕ. *ਅੰਗ.* Phosphor, ਸਵੇਰ ਦਾ ਤਾਰਾ, ਵਿਸ਼ੇਸ਼ ਕਰਕੇ ਸ਼ੁੱਕਰ ਤਾਰਾ (Venus), ਮੂਲ ਅਰਥ 'ਰੌਸ਼ਨ' (ਦੇਖੋ **ਸ਼ੁੱਕਰ**)

**ਫਾਸਲਾ** ਦੋ ਥਾਵਾਂ ਦੇ ਵਿਚਕਾਰਲੀ ਥਾਂ, ਵਿੱਥ, ਦੂਰੀ — *ਅਰਬੀ* **ਫਾਸਿਲਾ,** ਫਰਕ, ਅੰਤਰ; ਦੂਰੀ, ਪੈਂਡਾ; ਮੈਦਾਨ ਦੀ ਚੁੜਾਈ [√**ਫਸਲ,** ਕੱਟ ਕੇ ਵੱਖ ਕਰਨਾ]

⇒ **ਫਸਲ, ਫੈਸਲਾ**

**ਫਾਂਸੀ** ਫਾਹੇ ਦੇਣ ਵਾਲਾ ਰੱਸਾ; ਫਾਹੇ ਦੇਣ ਦਾ ਭਾਵ; *ਪ੍ਰਾਕ.* **ਪਾਸ,** ਫਾਂਸੀ; *ਬੰਗਾ.* **ਪਾਸ** — *ਸੰਸ.* pāśi, ਡੋਰੀ, ਬੰਧਨੀ; ਫੰਧਾ, ਫਾਹੀ [√paś, ਬੰਨ੍ਹਣਾ]; ਟ.ਕ. pāśa, ਡੋਰੀ, ਫਾਹੀ

~ **ਫਾਹਾ,** ਗਲ ਘੁੱਟ ਕੇ ਮਾਰਨ ਦਾ

ਭਾਵ (ਟ.ਕ. 'ਫਾਹਾ ਵੱਢਣਾ') — *ਸੰਸ.* ਉਕਤ pāśi ਦਾ ਵਿਕਸਤ ਰੂਪ
⇒ **ਫਸਾਉਣਾ; ਫਾਹੁਣਾ**

**ਫਾਜ਼ਲ : ਫ਼ਜ਼ੂਲ**

**ਫਾਥਾ** ਫਸਿਆ (ਟ.ਕ. "ਮੋਹ ਮਾਇਆ ਨਿਤ ਫਾਥਾ"; ਮ.4); *ਸਿੰਧੀ* **ਫਾਥੋ** — *ਸੰਸ.* pāśita, ਬੱਝਿਆ, ਜਾਲ ਵਿਚ ਫਸਿਆ [ਭੂ.ਕਿਰ. ਵੱਲੋਂ √paś, ਬੰਨ੍ਹਣਾ, ਫਸਾਉਣਾ]
⇒ **ਫਸਾਉਣਾ**

**ਫਾਨੀ** ਚਲਾਇਮਾਨ, ਨਾਸ਼ਵਾਨ — *ਅਰਬੀ* **ਫਾਨੀ,** ਨਾਸ਼ਵਾਨ [√**ਫਨੀ,** ਲੰਘ ਜਾਣਾ, ਗੁਜਰਨਾ]
~ **ਫਨਾਹ,** ਨਾਸ਼, ਅੰਤ — *ਅਰਬੀ* **ਫਨਾਹ,** ਇੰਜ

**ਫਾਨੂਸ** ਸ਼ੀਸ਼ੇ ਦਾ ਬਣਿਆ ਬਰਤਨ, ਜਿਸ ਵਿਚ ਮੋਮਬੱਤੀ ਜਲਾਈ ਜਾਂਦੀ ਹੈ (ਟ.ਕ. 'ਝਾੜ-ਫਾਨੂਸ') — *ਅਰਬੀ* **ਫਾਨੂਸ,** ਸ਼ਮਾਦਾਨ — *ਯੂਨਾ.* phanos, ਲਾਲਟੈਣ, ਚਿਰਾਗ; ਚਮਕਦਾਰ

**ਫਾਰਸੀ** ਈਰਾਨ ਦੀ ਭਾਸ਼ਾ — *ਅਰਬੀ* **ਫਾਰਸੀ,** ਇੰਜ; (ਟ.ਕ. **ਫਾਰਸ,** ਈਰਾਨ) < **ਪਾਰਸੀ;** ਇਸ ਲਈ *ਅੰਗ.* Persian (Persia)
**ਨੋਟ. ਪਾਰਸੀ** ਦੀ *ਫਾਰਸੀ* ਵਿਚ ਬਦਲੀ (ਅਰਥਾਤ **ਪ** ਦਾ **ਫ** ਵਿਚ ਪ੍ਰਵੇਸ਼) ਦਾ ਕਾਰਨ *ਅਰਬੀ* ਭਾਸ਼ਾ ਵਿਚ **ਪ** ਦੀ ਧੁਨੀ ਦਾ ਅਭਾਵ ਹੈ; ਇਸ ਬਾਰੇ ਹੋਰ ਦੇਖੋ *ਫਾਰਸੀ* **ਪੀਲ;** *ਅਰਬੀ* **ਫੀਲ** (ਹਾਥੀ)

**ਫਿਕਰ** ਚਿੰਤਾ, ਸੋਚ — *ਅਰਬੀ* **ਫਿਕਰ,** ਸੋਚ-ਵਿਚਾਰ, ਧਿਆਨ, ਗੌਰ [√**ਫਿਕਰ,** ਸੋਚਣਾ]; ਟ.ਕ. **ਮੁਫੱਕਿਰ,** ਸੋਚ-ਵਿਚਾਰ ਕਰਨ ਵਾਲਾ, ਚਿੰਤਕ, ਵਿਚਾਰਵਾਨ (ਮੁ + ਫੱਕਰ)

**ਫਿਕਰਾ** ਵਾਕ — *ਅਰਬੀ* **ਫਿਕਰਾ,** ਲਿਖਾਈ ਦਾ ਇਕ ਟੋਟਾ, ਵਾਕ; ਰੀੜ੍ਹ ਦੀ ਹੱਡੀ ਦਾ ਇਕ ਮਣਕਾ [√**ਫਕਰ,** ਤੋੜਣਾ, ਜਿਵੇਂ ਰੀੜ੍ਹ ਦੀ ਹੱਡੀ]
**ਨੋਟ. ਫਿਕਰੇ** ਦਾ ਮੂਲ ਅਰਥ 'ਟੋਟਾ' ਹੈ

**ਫਿਤਨਾ** ਫਸਾਦ, ਬਗਾਵਤ; ਸ਼ਰਾਰਤੀ ਬੰਦਾ — *ਅਰਬੀ* **ਫਿਤਨਾ,** ਸਰਕਸ਼ੀ, ਬਲਵਾ, ਗੜਬੜ, ਲੜਾਈ-ਝਗੜਾ; ਗੁਮਰਾਹੀ; ਮੋਹਤ ਹੋਇਆ; ਮਸ਼ੂਕ, ਮਹਿਬੂਬ [√**ਫਤਨ**]; ਟ.ਕ. **ਮਫਤੂਨ,** ਫਿਤਨੇ ਵਿਚ ਪਿਆ ਹੋਇਆ; ਮੋਹਤ, ਪ੍ਰੇਮੀ, ਸੁਦਾਈ (ਮ + ਫਤੂਨ)
**ਨੋਟ.** ਉਪਰੋਕਤ ਵਿਆਖਿਆ ਮੁਜਬ 'ਆਸ਼ਕੀ' ਨੂੰ 'ਲੜਾਈ-ਝਗੜੇ, ਗੜਬੜ' ਅਤੇ ਇਸ ਦੇ ਨਾਲ ਹੀ 'ਪਾਗਲਪਣ' ਦਾ ਹਾਣੀ ਬਣਾਇਆ ਗਿਆ ਹੈ। ਇੰਜ ਹੀ 'ਮਹਿਬੂਬ' ਨੂੰ 'ਗੜਬੜ ਜਾਂ ਦੰਗਾ-ਫਸਾਦ ਕਰਨ ਵਾਲਾ' ਦਾ ਸੂਚਕ ਦਰਸਾਇਆ ਗਿਆ ਹੈ

**ਫਿਤਰਤ** ਪ੍ਰਕਿਰਤੀ, ਸੁਭਾਉ — *ਅਰਬੀ* **ਫਿਤਰਤ,** ਸ੍ਰਿਸ਼ਟੀ ਦੀ ਉਤਪਤੀ, ਪੈਦਾਇਸ਼; ਜਨਮ-ਜਾਤ ਜਾਂ ਪੈਦਾਇਸ਼ੀ ਰੁਚੀ, ਸੁਭਾਉ; ਜੋ ਕੁਝ ਮੁੱਢੋਂ ਰਚਿਆ ਗਿਆ ਹੈ, ਕੁਦਰਤ, ਪ੍ਰਕਿਰਤੀ; ਸਹਿਜ ਸਿਆਣਪ [**ਫਤਰ,** ਕੱਟਣਾ, ਅਰਥਾਤ ਕਾਟ-ਤਰਾਸ਼ ਕਰਨ; ਇਸ ਲਈ ਬਣਾਉਣਾ, ਰਚਨਾ]

**ਫਿਦਾ** ਮੋਹਿਤ, ਸਦਕੇ ਹੋਣ ਵਾਲਾ (ਟ.ਕ. 'ਫਿਦਾ ਹੋਣਾ') — *ਅਰਬੀ* **ਫਿਦਾ,** ਰਿਹਾਈ ਲਈ ਦਿੱਤੀ ਗਈ ਕੀਮਤ; ਕਿਸੇ ਦੇ ਬਦਲੇ ਜਾਨ ਦੇਣ ਦਾ ਭਾਵ; ਜੋ ਚੀਜ਼ ਸਦਕੇ ਕੀਤੀ ਜਾਵੇ, ਸਦਕਾ, ਕੁਰਬਾਨੀ [√**ਫਦੀ,** ਫਿਰੌਤੀ ਦੇਣਾ, ਰਿਹਾਈ ਲਈ ਮੁਆਵਜ਼ਾ ਦੇਣਾ]; ਟ.ਕ. **ਫਿਦਾਈ,** ਕੁਰਬਾਨ ਹੋਣ ਵਾਲਾ, ਜਾਨ ਦੇਣ ਵਾਲਾ; ਹੋਰ ਦੇਖੋ **ਫਿਦਵੀ,** ਕਿਸੇ ਦੇ ਬਦਲੇ ਜਾਨ ਦੇਣ ਵਾਲਾ; ਇਸ ਲਈ 'ਆਗਿਆਕਾਰ'

**ਫਿਰਕਾ : ਫਰਕ**

**ਫਿਰਦੌਸ** ਸਵਰਗ — *ਅਰਬੀ* **ਫਿਰਦੌਸ,** ਬਹਿਸ਼ਤ; ਮੂਲ ਅਰਥ 'ਚਾਰਦੀਵਾਰੀ ਨਾਲ ਘਿਰੀ ਥਾਂ, ਬਾਗ਼' — *ਯੂਨਾ.* paradeiso, ਪਾਰਕ, ਬਾਗ; ਇਸ ਲਈ ਬਹਿਸ਼ਤ < ਅਵੇਸਤਾ,

pairidaeza, ਵਾਗਲਾ, ਚਾਰਦੀਵਾਰੀ [ਅਗੇ. pairi + daeza, ਕੰਧ] ਦੇਖੋ **ਦਿਹ** (ਪਿੰਡ); ਟ.ਕ. *ਅੰਗ.* paradise, ਬਹਿਸ਼ਤ < *ਯੂਨਾ.*, ਜਿਵੇਂ ਉੱਪਰ

**ਨੋਟ.** *ਫਾਰਸੀ* ਅਗੇਤਰ pairi ਲਈ ਟ.ਕ. *ਸੰਸ.* ਅਗੇ. pari

**ਫਿਰਾਕ** ਜੁਦਾਈ, ਵਿਜੋਗ; ਮੂਲ ਅਰਥ 'ਪਾੜਾ' — *ਅਰਬੀ* **ਫਿਰਾਕ,** ਵਿਛੋੜਾ [√**ਫਰਕ,** ਕੱਟਣਾ, ਭੇਦਨ ਕਰਨਾ]

⇒ **ਫਰਕ**

**ਫੀਸ** ਮਿਹਨਤਾਨਾ, ਉਜਰਤ — *ਅੰਗ.* fee, ਮਿਹਨਤਾਨਾ, ਉਜਰਤ, ਅਦਾਇਗੀ, payment; (ਜਾਗੀਰਦਾਰ ਵੱਲੋਂ ਦਿੱਤੀ ਹੋਈ) ਭੂਮੀ, ਜਾਗੀਰ — *ਪੁਰਾ. ਅੰਗ.* feoh, feo, ਪਸ਼ੂ-ਧਨ; ਪਸ਼ੂ; *ਭਾਰੋਪੀ* pek, ਪਸ਼ੂ

+ *ਸੰਸ.* paśu, ਪਸ਼ੂ, ਡੰਗਰ

+ *ਲਾਤ.* pecus, ਪਸ਼ੂ, ਮਾਲ (ਟ.ਕ. *ਅੰਗ.* pecunary, ਪੈਸੇ ਨਾਲ ਸਬੰਧਤ, ਮਾਲੀ (ਮੂਲ ਅਰਥ 'ਮਾਲ ਡੰਗਰ ਨਾਲ ਸਬੰਧਤ') < *ਲਾਤ.*

⇒ **ਪਸ਼ੂ**

**ਨੋਟ.** ਉਕਤ ਬਾਰੇ ਟ.ਕ. : (1) *ਪੰਜਾ.* **ਮਾਲ** (ਪਸ਼ੂ; ਮਾਲ-ਅਸਬਾਬ, ਸਾਮਾਨ); (2) *ਅੰਗ.* cattle (ਪਸ਼ੂ) < capital, (ਰਾਸ, ਸਰਮਾਇਆ); ਇਸ ਲਈ *ਅੰਗ.* ਵੱਲੋਂ *ਫ੍ਰਾਂ.* chattel (ਮਾਲ, ਅਸਬਾਬ); (3) *ਪੰਜਾ. (ਲਹਿੰ.)* **ਧੰਨਵਾਲ,** ਪਸ਼ੂ ਚਾਰਨ ਵਾਲਾ, ਵਾਗੀ; ਸਬੰਧਤ **ਧਨ** (ਮਾਲ, ਰੁਪਿਆ; ਪੈਸਾ); (4) *ਕ੍ਰੋਸ਼.* blago (ਦੌਲਤ, ਧਨ; ਪਸ਼ੂ, ਡੰਗਰ, ਮਾਲ)

**ਫੀਰੋਜ਼ਾ** ਨੀਲੇ ਰੰਗ ਦੀ ਭਾਅ ਮਾਰਦਾ ਇਕ ਮਣੀ, ਜਿਸ ਨੂੰ ਸ਼ੁੱਭ ਸਮਝਿਆ ਜਾਂਦਾ ਹੈ — *ਅਰਬੀ* **ਫੀਰੋਜ਼ਾ** < *ਫਾਰਸੀ* **ਪੈਰੋਜ਼ਾ** (ਅਗੇ. **ਪੈ** < **ਪੈਰਿ** + **ਰੋਜ਼,** ਰੌਸ਼ਨੀ, ਚਮਕ)

+ *ਸੰਸ.* pariruc, ਚਾਰ-ਚੁਫੇਰਿਉਂ ਜਗਮਗਾਉਣਾ [ਅਗੇ. pari + √ruc, ਚਮਕਣਾ]

~ **ਫਿਰੋਜ਼ੀ,** ਨੀਲੇ ਰੰਗ ਦਾ — *ਅਰਬੀ, ਫਾਰਸੀ* **ਫੀਰੋਜ਼ੀ,** ਨੀਲਾ

**ਨੋਟ.** *ਫਾਰਸੀ* **ਫੀਰੋਜ਼** (ਪੈਰੋਜ਼) ਦਾ ਅਰਥ 'ਭਾਗਵਾਨ, ਸਫਲ, ਖ਼ੁਸ਼ਹਾਲ; ਵਿਜੇਤਾ' ਵੀ ਮਿਲਦਾ ਹੈ, ਜੋ ਰੋਸ਼ਨੀ ਦੇ ਅਤਿ-ਲਾਖਣਿਕ ਰੂਪ ਦਾ ਸੂਚਕ ਹੈ

**ਫੀਲਾ** ਸ਼ਤਰੰਜ ਦਾ ਇਕ ਮੁਹਰਾ, ਹਾਥੀ — *ਅਰਬੀ* **ਫੀਲ,** ਹਾਥੀ < *ਫਾਰਸੀ* **ਪੀਲ,** ਹਾਥੀ; ਸ਼ਤਰੰਜ ਦਾ ਇਕ ਮੁਹਰਾ

~ **ਪੀਲ ਪਾਵਾ,** ਥੰਮ੍ਹ, ਕੌਲਾ — *ਫਾਰਸੀ* **ਪੀਲ-ਪਾਯਾ,** ਪੱਥਰ ਜਾਂ ਇੱਟਾਂ ਦਾ ਬਣਿਆ ਥੰਮ੍ਹ [**ਪੀਲ,** ਹਾਥੀ + **ਪਾਯਾ,** ਪੈਰ; ਇਸ ਲਈ ਬੁਨਿਆਦ]

**ਫੁੱਟਾ** ਇਕ ਫੁੱਟ ਦਾ ਲੰਬਾ ਪੈਮਾਨਾ — *ਅੰਗ.* foot-ruler, ਇੰਚਾਂ ਆਦਿ ਦੇ ਨਿਸ਼ਾਨ ਲੱਗਾ ਪੈਮਾਨਾ [foot, ਪੈਰ; ਪੁਲਾਂਘ, ਪੁਲਾਂਘ ਦਾ ਫਾਸਲਾ, 12 ਇੰਚ ਦੀ ਲੰਬਾਈ + ruler, ਫੱਟੀ, ਚਪਟੀ]

⇒ **ਪਦ**

**ਫੁੱਟਣਾ** ਪਾਟਣਾ; ਤੂਈ ਜਾਂ ਟਾਹਣੀ ਆਦਿ ਦਾ ਨਿੱਕਲਣਾ, ਉੱਗਣਾ, ਅੰਗੂਰ ਮਾਰਨਾ; *ਪ੍ਰਾਕ.* **ਫੁੱਟ-;** *ਸਿੰਧੀ* **ਫੁਟਣੁ;** *ਮਰਾ.* **ਫੁਟਣੇ** — *ਸੰਸ.* √sphuṭ, ਖਿੜਨਾ, ਫੁੱਟਣਾ

~ **ਫੁੱਟੀ,** ਡੋਡੇ ਵਿਚੋਂ ਨਿਕਲੀ ਕਪਾਹ ਦੀ ਮਾਤਰਾ; ਦਹੀ ਦੇ ਛੋਟੇ ਛੋਟੇ ਟੁਕੜੇ; ਦਾਗ਼, ਧੱਬਾ; *ਉੜੀ.* **ਫੁਟ,** ਕਪਾਹ ਦੀ ਫੁੱਟੀ; *ਸਿੰਧੀ* **ਫੁਟੁਨ,** ਕਪਾਹ — *ਸੰਸ.* sphuṭikā, ਛੋਟਾ ਟੁਕੜਾ

**ਨੋਟ.** *ਪੰਜਾ.* **ਫੁੱਟਿਆ** (ਪਾਟਿਆ; ਖਿੜਿਆ) ਵੱਲੋਂ *ਸੰਸ.* phuṭa ਨੂੰ ਉਕਤ ਨਾਲੋਂ ਅੱਡ ਕਰਨਾ ਅਸੰਭਵ ਜਾਪਦਾ ਹੈ

**ਫੁਰਨਾ** ਅਚਨਚੇਤ ਚੇਤੇ ਆਉਣਾ, ਅਹੁੜਨਾ; *(ਲਹਿੰ.)* ਫੜਕਣਾ, ਕੰਪਨ ਕਰਨਾ; *ਪ੍ਰਾਕ.* **ਫੁਰ-,** ਫੁਰਕਣਾ; *ਸਿੰਧੀ* **ਫੁਰਣੁ,** ਫੁਰਨਾ; *ਹਿੰਦੀ* **ਫੁਰਨਾ,**

ਫੜਕਣਾ; *ਮਰਾ.* **ਫੁਰਣੇ,** ਫੁਰਕਣਾ — *ਸੰਸ.* sphur, ਫੜਕਣਾ, ਕੰਬਣਾ, ਥਰਥਰਾਉਣਾ; ਚਮਕਣਾ; ਨਜ਼ਰ ਆਉਣਾ, ਪ੍ਰਗਟ ਹੋਣਾ

**ਫੁੱਲ** ਪੁਸ਼ਪ; *ਪ੍ਰਾਕ.* **ਫੁੱਲ;** *ਹਿੰਦੀ* **ਫੂਲ;** *ਗੁਜ.* **ਫੂਲ** — *ਸੰਸ.* phulla, ਪੁਸ਼ਪ [√phull, ਖਿੜਣਾ]

~ **ਫੁੱਲਣਾ,** ਫੁੱਲ ਵਾਂਗ ਖਿੜਣਾ; ਕਿਸੇ ਚੀਜ਼ ਵਿਚ ਪਾਣੀ ਆਦਿ ਭਰ ਜਾਣ ਕਰਕੇ ਉਸ ਦਾ ਮੋਟਾ ਹੋਣਾ, ਫੈਲਣਾ; *ਪ੍ਰਾਕ.* **ਫੁੱਲ-;** *ਬੰਗਾ.* **ਫੁਲਾ;** *ਹਿੰਦੀ* **ਫੂਲਨਾ;** *ਮਰਾ.* **ਫੂਲਣੇ** — *ਸੰਸ.* √phull, ਜਿਵੇਂ ਉੱਪਰ

**ਫੁਲਕਾਰੀ** ਸਿਰ ਤੇ ਲੈਣ ਵਾਲਾ ਗੂੜ੍ਹੇ ਲਾਲ ਰੰਗ ਦਾ ਕੱਪੜਾ, ਜਿਸ ਉਤੇ ਰੇਸ਼ਮ ਨਾਲ ਫੁੱਲ ਆਦਿ ਕੱਢੇ ਜਾਂਦੇ ਹਨ — ਫੁਲਾਂ (ਦੀ ਕਢਾਈ) ਦਾ ਕੰਮ; *ਫਾਰਸੀ* **ਗੁਲਕਾਰੀ** ਦੀ ਤਰਜ਼ ਤੇ

**ਫੁਲੇਲ** ਖ਼ੁਸ਼ਬੂਦਾਰ ਤੇਲ (ਟ.ਕ. 'ਅਤਰ ਫੁਲੇਲ'); ਮੂਲ ਅਰਥ 'ਫੁੱਲਾ ਚੋਂ ਕੱਢਿਆ ਤੇਲ; *ਸਿੰਧੀ* **ਫੁਲੇਲੁ;** *ਗੁਜ.* **ਫੁਲੇਲ** — phulla-taila, ਇੰਜ (ਦੇਖੋ ਟਰਨਰ)

**ਫੇਣ** ਝੱਗ — *ਪਾਲੀ* **ਫੇਣ;** *ਪ੍ਰਾਕ.* **ਫੇਣ;** *ਸਿੰਧੀ* **ਫੀਣੁ;** *ਆਸਾ.* **ਫੇਨ;** *ਮਰਾ.* **ਫੇਣ** — *ਸੰਸ.* phena, ਝੱਗ; *ਭਾਰੋਪੀ* (o) poimno
+ *ਰੂਸੀ.* pena, ਝੱਗ
+ *ਅੰਗ.* foam, ਝੱਗ
+ *ਅੰਗ.* ਵੱਲੋਂ *ਲਾਤ.* spume, ਝੱਗ
⇒ **ਫੇਣੀ; ਫਨੀਅਰ**

**ਫੇਣੀ** (ਫੈਣੀ), ਮੈਦੇ ਦੀ ਲੱਛੇਦਾਰ ਮਿਠਿਆਈ, ਜਿਸ ਨੂੰ ਦੁੱਧ ਵਿਚ ਪਾ ਕੇ ਖਾਧਾ ਜਾਂਦਾ ਹੈ; ਇਕ ਤਰ੍ਹਾਂ ਦੀਆਂ ਮਹੀਨ ਸੇਵੀਆਂ; *ਪ੍ਰਾਕ.* **ਫੀਣੀਆ;** *ਆਸਾ.* **ਫੇਣੀ;** *ਬੰਗਾ.* **ਫੇਣੀ;** *ਮਰਾ.* **ਫੇਣੀ** — *ਸੰਸ.* phenikā, ਦੁੱਧ ਵਿਚ ਰਿੰਨ੍ਹਿਆਂ ਚੌਲਾਂ ਦਾ ਆਟਾ [phena, ਝੱਗ]
⇒ **ਫੇਣ**

**ਫੇਫੜਾ** ਜੀਵ ਦੇ ਸਾਹ ਲੈਣ ਵਾਲਾ *ਅੰਗ.;* *ਪ੍ਰਾਕ.* **ਫੁੱਫੁਸ;** *ਬੰਗਾ.* **ਫੋਫਰ, ਫੋਫੜਾ;** *ਮਰਾ.* **ਫੋਪੀਸ** — *ਸੰਸ.* phupphusa, ਫੇਫੜਾ

~ **ਫਿੱਫਰ,** ਉਕਤ ਦਾ ਲਹਿੰਦੀ ਰੂਪ

**ਫੈਸਲਾ** ਨਿਰਨਾ, ਨਿਪਟਾਰਾ; ਪੱਕਾ ਇਰਾਦਾ, ਨਿਸ਼ਚਾ; ਮੂਲ ਅਰਥ 'ਜੁਦਾ ਕਰਨਾ, ਵੱਖ ਕਰਨਾ', ਇਸ ਲਈ ਸੱਚ ਅਤੇ ਝੂਠ ਦਾ ਨਿਤਾਰਾ ਕਰਨਾ — *ਅਰਬੀ* **ਫੈਸਲਾ,** ਝਗੜਾ ਮੁਕਾਉਣਾ, ਨਿਸਤਾਰਾ; ਹੁਕਮ; ਪਰਖ [√**ਫਸਲ,** ਕੱਟ ਕੇ ਵੱਖ ਕਰਨਾ]; ਟ.ਕ. **ਫਾਸਿਲ,** ਦੋ ਚੀਜ਼ਾਂ ਵਿਚ ਫਰਕ ਕਰਨ ਵਾਲਾ, ਅੱਡ ਕਰਨ ਵਾਲਾ
⇒ **ਫਾਸਿਲਾ**

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* decide, ਫੈਸਲਾ ਕਰਨਾ < *ਲਾਤ.* ਅਗੇ. de + √cid, ਕੱਟਣਾ; ਟ.ਕ. suicide, ਆਪਣੇ-ਆਪ ਨੂੰ ਕੱਟਣਾ, ਅਰਥਾਤ ਮਾਰਨਾ

**ਫੋਤੇਦਾਰ** ਖਜ਼ਾਨਚੀ (ਟ.ਕ. "ਸੋਏ ਫੋਤੇਦਾਰ"; ਦੇਖ ਮਹਾਨ ਕੋਸ਼) — *ਫਾਰਸੀ* **ਫੋਤੇਦਾਰ,** ਲਗਾਨ ਇਕੱਠਾ ਕਰਨ ਵਾਲਾ, ਖਜ਼ਾਨਚੀ; ਮੂਲ ਅਰਥ (ਨਕਦੀ ਪਾਉਣ ਲਈ) ਥੈਲਾ (bag) ਧਾਰਨ ਕਰਨ ਵਾਲਾ [**ਫੋਤਾ** < *ਅਰਬੀ* **ਫੂਤਾ,** ਥੈਲੀ; ਲਗਾਨ, ਟੈਕਸ; ਅੰਡਕੋਸ਼]

**ਨੋਟ[1].** 'ਅੰਡਕੋਸ਼' (scrotum) ਦਾ ਭਾਵ 'ਥੈਲੀ' ਨਾਲ ਸਹਿਮਤ ਹੈ (**ਅੰਡਕੋਸ਼** ਵਿਚ ਵੀ **ਕੋਸ਼** ਦੀ ਹੋਂਦ ਹੈ)। ਫਿਰ *ਅੰਗ.* musk (ਕਸਤੂਰੀ) ਦੀ ਹਾਲਤ ਵਿਚ *ਸੰਸ.* mushka ਦਾ ਅਰਥ ਅੰਡਕੋਸ਼, 'testicle' ਹੈ (ਦੇਖੋ ਵੈਬਸਟਰ ਡਿਕਸ਼ਨਰੀ) ਜਿਸ ਤੋਂ 'ਪੋਟਲੀ' ਦਾ ਭਾਵ ਉਤਪੰਨ ਹੁੰਦਾ ਹੈ (ਟ.ਕ. *ਫਾਰਸੀ* **ਮੁਸ਼ਕ-ਨਾਫਾ,** 'musk-bag')

**ਨੋਟ[2].** *ਅੰਗ.* budget (ਆਮਦਨੀ ਤੇ ਖਰਚ ਦਾ ਅਨੁਮਾਨ ਆਦਿ) ਦਾ ਮੂਲ

ਅਰਥ 'ਚਮੜੇ ਦੀ ਥੈਲੀ' ਹੈ

**ਨੋਟ[3].** *ਫਾਰਸੀ-ਪੰਜਾਬੀ ਕੋਸ਼* ਵਿਖੇ **ਫੂਤਾ** ਦਾ ਅਰਥ 'ਅੰਡਕੋਸ਼' ਦੀ ਬਜਾਏ 'ਗੁਰਦਾ' ਦਿੱਤਾ ਹੈ, ਜੋ ਕੁਥਾਂ ਹੈ

**ਫੋੜਣਾ** ਤੋੜਨਾ, ਭੰਨਣਾ (ਟ.ਕ. 'ਤੋੜ-ਫੋੜ') — *ਸੰਸ.* √sphoṭ, ਇੰਜ [√sphuṭ, ਫਟਣਾ, ਤਿੜਕਣਾ]

~**ਫੋੜਾ,** ਪਿੰਡੇ ਉੱਤੇ ਉੱਭਰੀ ਹੋਈ ਥਾਂ, ਜਿਸ ਵਿਚ ਪੀਕ ਪੈ ਕੇ ਪੀੜ ਹੁੰਦੀ ਹੈ, a boil; ਮੂਲ ਅਰਥ 'ਜਿਲਦ ਦਾ ਫੁੱਟ ਜਾਣਾ'; *ਪਾਲੀ* **ਫੋਟ;** *ਪ੍ਰਾਕ.* **ਫੋਡ;** *ਉੜੀ.* **ਫੋੜਾ;** *ਗੁਜ.* **ਫੋਲ;** *ਮਰਾ.* **ਫੋਡ; ਫੋਡੀ,** ਮੂੰਹ ਤੇ ਨਿਕਲਣ ਵਾਲੇ ਕਿੱਲ — *ਸੰਸ.* sphoṭa, ਫੋੜਾ

**ਫੌਜ** ਸੈਨਾ, ਲਸ਼ਕਰ — *ਅਰਬੀ* **ਫੌਜ,** ਇੰਜ

~**ਫੌਜਦਾਰ,** ਮੁਗਲ ਰਾਜ ਦੇ ਸਮੇਂ ਸੂਬੇ ਦੀ ਫੌਜ ਦਾ ਸੈਨਾਪਤੀ

~**ਫੌਜਦਾਰੀ,** ਦੋ ਧਿਰਾਂ ਵਿਚਕਾਰ ਮਾਰ-ਕੁਟਾਈ, ਕੁੱਟ-ਮਾਰ, ਜ਼ਖਮੀ ਕਰਨ ਜਾਂ ਕਤਲ ਦਾ ਕੇਸ (ਟ.ਕ. 'ਫੌਜਦਾਰੀ ਕਰਨਾ'); ਅਜਿਹੇ ਕੇਸਾਂ ਦੀ ਸੁਣਵਾਈ ਲਈ ਅਦਾਲਤ (ਜੋ ਇਤਿਹਾਸਕ ਤੌਰ ਤੇ ਫੌਜੀ ਹਾਕਮ ਦੇ ਅਧੀਨ ਹੁੰਦੀ ਸੀ; ਇਸ ਲਈ 'ਫੌਜਦਾਰੀ ਮੁਕੱਦਮਾ'-ਦੀਵਾਨੀ ਦੇ ਉਲਟ

**ਨੋਟ. ਫੌਜ** ਸ਼ਬਦ ਦੇ ਮੂਲ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ

**ਫੌਤ** ਸੁਰਗਵਾਸ ਹੋਣ ਦਾ ਭਾਵ — *ਅਰਬੀ* **ਫੌਤ,** ਮੌਤ; ਅਸਫਲਤਾ [√**ਫੌਤ,** ਗੁਜ਼ਰ ਜਾਣਾ]

⇒ **ਵਫਾਤ**

**ਫੌਰਨ** ਇਕਦਮ, ਤੁਰੰਤ, ਛੇਤੀ — *ਅਰਬੀ* **ਫੌਰਨ,** ਝਟਪਟ, ਜਲਦੀ [√**ਫੌਰ,** ਉੱਬਲਣਾ]; ਟ.ਕ. **ਫੌਰ,** ਜਲਦੀ; ਉਬਾਲ, ਦੇਗ ਜਾਂ ਚਸ਼ਮੇ ਦਾ ਜੋਸ਼ ਮਾਰਨਾ ਜਾਂ ਉਬਲਣਾ

⇒ **ਫਵਾਰਾ**

# ਬ

**ਬ** 'ਸਮੇਤ, ਨਾਲ; ਵਿਚ, ਤੇ' ਦਾ ਅਰਥ-ਸੂਚਕ ਅਗੇਤਰ (ਟ.ਕ. 'ਬਨਾਮ') — *ਫ਼ਾਰਸੀ* **ਬ,** ਇੰਜ (ਟ.ਕ. 'ਬਖ਼ੁਦਾ'; 'ਬਜਾਨ')

~ **ਬਾ,** 'ਸਮੇਤ, ਨਾਲ' ਦਾ ਅਰਥ-ਸੂਚਕ ਅਗੇਤਰ (ਟ.ਕ. 'ਬਾ-ਅਦਬ') — *ਫ਼ਾਰਸੀ* **ਬਾ,** ਇੰਜ (ਉਕਤ ਦਾ ਦੀਰਘ ਰੂਪ)

⇒ **ਬਜਾ; ਬਜਾਏ**

**ਬ** 'ਦੋ' ਦਾ ਅਰਥ-ਸੂਚਕ ਸਮਾਸੀ ਰੂਪ (ਦੇਖੋ **ਬੱਤੀ,** ਦੋ ਅਤੇ ਤੀਹ) — *ਸੰਸ.* dva, ਦੋ

+ *ਅੰਗ.* ਵੱਲੋਂ *ਲਾਤ.* bi, 'ਦੋ' ਦਾ ਅਰਥ-ਸੂਚਕ ਅਗੇਤਰ (ਟ.ਕ. bilingual, ਦੁਭਾਸ਼ੀ); ਮੂਲ ਰੂਪ *ਲਾਤ.* dui, ਦੋ (ਟ.ਕ. *ਅੰਗ.* dual)

~ **ਬਿਆ,** ਉਪਰੋਕਤ ਦਾ ਰੂਪਅੰਤਰ (ਦੇਖੋ '**ਬਿਆਸੀ**', ਦੋ ਅਤੇ ਅੱਸੀ)

⇒ **ਬੀਆ**

**ਬਇਆ** ਇਕ ਪੰਛੀ, ਜੋ ਆਪਣਾ ਆਲ੍ਹਣਾ ਗੁੰਦ ਕੇ ਬਣਾਉਂਦਾ ਹੈ, ਬਿੱਜੜਾ, weaver bird; *ਹਿੰਦੀ* **ਬਯਾ** — *ਸੰਸ.* vaya (ਕੱਪੜਾ) ਬੁਣਨ ਵਾਲਾ [√vye, ਬੁਣਨਾ; ਸਮਾਨ √ve]

⇒ **ਓਤ-ਪੋਤ; ਵੇਣੀ**

**ਬਸੰਤ** ਬਹਾਰ; ਮੂਲ ਅਰਥ 'ਰੌਸ਼ਨੀ, ਉਜਾਲਾ'; ਇਸ ਲਈ ਰੌਸ਼ਨੀ ਦਾ ਮੌਸਮ (ਸ਼ਾਬਦਿਕ ਅਤੇ ਲਾਖ.); *ਪਾਲੀ* **ਵਸੰਤ;** *ਹਿੰਦੀ* **ਵਸੰਤ;** — *ਸੰਸ.* vasanta, ਬਹਾਰ [√vas, ਚਮਕਣਾ; ਸਮਾਨ √ush]; *ਭਾਰੋਪੀ* wesr, ਬਸੰਤ

+ *ਫ਼ਾਰਸੀ* **ਬਹਾਰ** [ਮੂਲ ਰੂਪ **ਵਸਾਰ**]

+ *ਰੂਸੀ* vesna, ਬਸੰਤ

+ *ਲਾਤ.* ver, ਬਸੰਤ (ਟ.ਕ. *ਅੰਗ.* vernal, ਬਸੰਤੀ)

⇒ **ਊਸ਼ਾ; ਬਾਸਰ**

**ਬਸਤਾ** ਕੱਪੜਾ, ਜਿਸ ਵਿਚ ਕਿਤਾਬਾਂ ਬੰਨ੍ਹੀਆਂ ਜਾਂਦੀਆਂ ਹਨ; ਬੰਡਲ — *ਫ਼ਾਰਸੀ* **ਬਸਤਾ,** ਬੱਝਾ ਹੋਇਆ, ਬੰਦ; ਗਠੜੀ, ਬੰਡਲ [**ਬਸਤ,** ਬੱਧਾ; ਭੂ.ਕਿਰ. ਵੱਲੋਂ √**ਬੰਦ,** ਬੰਦ ਕਰਨਾ; ਬੰਨ੍ਹਣਾ]; ਦੇਖੋ **ਬੰਦੋਬਸਤ** (ਦੂਜਾ ਅੰਸ਼)

**ਬਸਤੀ** ਰਹਿਣ ਦੀ ਥਾਂ, ਵਸੋਂ, ਆਬਾਦੀ, ਪਿੰਡ — *ਸੰਸ.* vasti, ਰਹਿਣ ਦੀ ਥਾਂ [√vas, ਰਹਿਣਾ, ਵਸਣਾ]; ਟ.ਕ. vastu, ਜਿਵੇਂ Kapala-vastu; ਮੂਲ ਅਰਥ 'ਭੂਰੇ ਰੰਗ ਦੀ ਵਸਤੀ'

~ **ਬੱਸੀ,** ਸਥਾਨ-ਨਾਮ; ਪਿੰਡ ਦਾ ਨਾਂ — ਉਪਰੋਕਤ ਦਾ ਵਿਕਸਤ ਰੂਪ

⇒ **ਵਸਣਾ**

**ਬਸਨਾ** ਕੀਮਤੀ, ਬਹੁਮੁੱਲਾ (ਟ.ਕ. "ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ"; ਮ.4) — *ਸੰਸ.* vasna, ਧਨ, ਦੌਲਤ; ਮੁੱਲ, ਕੀਮਤ; ਟ.ਕ. vasu, ਵਧੀਆ, ਗੁਣਕਾਰੀ; ਧਨ, ਦੌਲਤ; ਸੂਰਜ, ਚੰਦਰਮਾ; ਕਿਰਨ [√vas, ਚਮਕਣਾ, ਰੌਸ਼ਨ ਹੋਣਾ]

+ *ਫ਼ਾਰਸੀ* **ਬਹਾ** ਕੀਮਤ (ਅਵੇਸਤਾ ਵਹੁ); ਹੋਰ ਅਰਥ 'ਰੋਸ਼ਨੀ, ਚਾਨਣ; ਨਿਖਾਰ, ਸੁੰਦਰਤਾ; ਚੰਗਾ, ਠੀਕ

⇒ **ਬਸੁੰਧਰ; ਬਸੁਦਾ; ਬਸੰਤ; ਬਹਾਰ; ਬਾਸਰ**

**ਬਸਾਰ** ਮਸਾਲੇ ਵਜੋਂ ਵਰਤੀ ਜਾਣ ਵਾਲੀ ਪੀਠੀ ਹੋਈ ਹਲਦੀ; *ਪ੍ਰਾਕ.* **ਵੇਸਵਾਰ;** *ਆਸਾ.* **ਬੇਹਾਰ,** ਸਰ੍ਹੋਂ; *ਉੜੀ.* **ਬੇਸਰ,** ਕੜ੍ਹੀ ਵਿਚ ਪਾਉਣ ਲਈ ਰਾਈ ਦਾ

ਬੇਸਣ; *ਹਿੰਦੀ* **ਬਿਸਵਾਰ,** ਦਾਲ ਸਬਜ਼ੀ ਵਿਚ ਪਾਉਣ ਵਾਲਾ ਮਸਾਲਾ — *ਸੰਸ.* vesavāra, ਮਸਾਲਾ, ਜਿਸ ਵਿਚ ਧਨੀਆ, ਅਦਰਕ, ਸਰ੍ਹੋਂ, ਕਾਲੀ ਮਿਰਚ ਆਦਿ ਮਿਸ਼ਰਤ ਹੋਣ

**ਬੰਸਾਵਲੀ** ਕੁੱਲ ਦੀਆਂ ਪੀੜ੍ਹੀਆਂ, ਕੁਰਸੀ ਨਾਮਾ — *ਸੰਸ.* vanśāvalī, ਇੰਜ [vanśa, ਕੁੱਲ, ਸੰਤਾਨ + āvalī, ਧਾਰਾ, ਪਾਲ

⇒ **ਵੰਸ਼; ਆਵਲੀ**

**ਬਸੁੰਧਰ** 'ਨਿਧੀਆ ਨੂੰ ਧਾਰਨ ਕਰਨ ਵਾਲਾ', ਕਰਤਾਰ ਦੀ ਇਕ ਉਪਾਧੀ (ਟ.ਕ. "ਸੋਈ ਧੁਰੰਧਰੁ ਸੋਈ ਬਸੁੰਧਰੁ"; ਮ.5) = ਉਹੀ ਧਰਤੀ ਨੂੰ ਧਾਰਨ ਕਰਨ ਵਾਲਾ ਅਤੇ ਉਹੀ ਧਨ ਨੂੰ ਧਾਰਨ ਕਰਨ ਵਾਲਾ ਹੈ — *ਸੰਸ.* vasu-ṃ-dharā, ਨਿਧੀਆਂ ਨੂੰ ਧਾਰਨ ਕਰਨ ਵਾਲੀ; ਧਰਤੀ [vasu, ਧਨ, ਦੌਲਤ + √dhar, ਧਾਰਨ ਕਰਨਾ]

⇒ **ਬਸਨਾ; ਬਸੁਧਾ**

**ਬਸੁਧਾ** ਪ੍ਰਿਥਵੀ; ਮੂਲ ਅਰਥ 'ਧਨ', ਅਰਥਾਤ ਕੁਦਰਤੀ ਖਜ਼ਾਨਿਆਂ ਨੂੰ ਧਾਰਨ ਕਰਨ ਵਾਲੀ (ਟ.ਕ. "ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ"; ਸੁਖਮਨੀ) — *ਸੰਸ.* vasu-dhā, 'ਧਨ ਨੂੰ ਧਾਰਨ ਕਰਨ ਵਾਲੀ', ਧਰਤੀ, ਪ੍ਰਿਥਵੀ [vasu, ਵਧੀਆ ਜਾਂ ਗੁਣਕਾਰੀ ਵਸਤੂ; ਇਸ ਲਈ ਧਨ, ਸੰਪਤੀ + √dhā, ਰੱਖਣਾ, ਧਾਰਨ ਕਰਨਾ]

⇒ **ਬਸੁੰਧਰ; ਬਸਨਾ**

**ਬਸੂਆ** ਗਊ ਅਤੇ ਭੇਡ (ਟ.ਕ. "ਘਨਹਰ ਬੂੰਦ ਬਸੂਆ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ"; ਮ.3) = ਬੱਦਲਾਂ ਦੀਆਂ ਬੂੰਦਾਂ (ਘਨਹਰ ਬੂੰਦ), ਗਊ ਅਤੇ ਭੇਡ ਦੇ ਰੋਮਾਂ (ਬਸੂਆ ਰੋਮਾਵਲਿ) ਅਤੇ ਬਸੰਤ ਦਾ ਫੁੱਲਾਂ ਦਾ ਕੋਈ ਸ਼ੁਮਾਰ ਨਹੀਂ ਹੋ ਸਕਦਾ; **ਬਸੂ** — *ਸੰਸ.* vaśā, ਗਊ (ਰਿ.ਵੇ.) **+ ਆ** — *ਸੰਸ.* avi, ਭੇਡ (ਰਿ.ਵੇ.), ਸਮਾਨ avika + *ਲਾਤ.* vacca, ਗਊ (ਇਸ ਲਈ *ਅੰਗ.* vaccine, ਗਊ ਤੋਂ ਪ੍ਰਾਪਤ ਚੇਚਕ ਦੀ ਦਵਾਈ); *ਫ੍ਰਾਂ.* vache, ਗਊ (ਸਜਾਤੀ *ਸੰਸ.* vaśa, ਜਿਵੇਂ ਉੱਪਰ); *ਲਾਤ.* ovi, ਭੇਡ (ਟ.ਕ. *ਅੰਗ.* ovine, ਭੇਡ ਸਬੰਧੀ); ਸਜਾਤੀ *ਸੰਸ.* avi + *ਅੰਗ.* ewe, ਭੇਡ (ਸਜਾਤੀ *ਸੰਸ.* avi, ਜਿਵੇਂ ਉੱਪਰ

**ਨੋਟ.** ਮੋਨ.ਵਿਲ. ਅਨੁਸਾਰ *ਸੰਸ.* vaśā ਦੀ ਵਰਤੋਂ avi ਨਾਲ ਕੀਤੀ ਜਾਂਦੀ ਹੈ।

**ਬਹੱਤਰ** ਦੋ ਉੱਤੇ ਸੱਤਰ; *ਪ੍ਰਾਕ.* **ਬਾਹੱਤਰਿ;** *ਸਿੰਧੀ* **ਬਾਹਤਰਿ;** *ਹਿੰਦੀ* **ਬਹੱਤਰ;** *ਗੁਜ.* **ਬਾਤੇਰ;** *ਮਰਾ.* **ਬਾਹੱਤਰ** — *ਸੰਸ.* dvasaptati, ਬਹੱਤਰ [dva, two + saptati, ਸੱਤਰ]

⇒ **ਬ; ਸੱਤਰ**

**ਬਹਾਰ : ਬਸੰਤ**

**ਬਹਿਸ਼ਤ** ਸਵਰਗ, ਜੰਨਤ — *ਫਾਰਸੀ* **ਬਿਹਿਸ਼ਤ,** ਸੁਰਗ [*ਜ਼ੰਦ,* vahista; ਸਜਾਤੀ *ਸੰਸ.* viśishṭa, ਉੱਤਮ, ਸ੍ਰੇਸ਼ਟ, ਵਧੀਆ, ਵੱਡਾ]; ਦੇਖੋ ਪਲੈਟਸ

**ਬਹਿਠ** *(ਲਹਿੰ.),* ਬੈਠੇ (ਟ.ਕ. "ਕਜਲ ਰੇਖ ਨ ਸਹਿੰਦੀਆ ਪੰਛੀ ਸੂਏ ਬਹਿਠ"; ਫਰੀਦ) *ਪ੍ਰਾਕ.* **ਵਿੱਠ,** ਬੈਠਾ — *ਸੰਸ.* vishṭa; ਭੂ.ਕਿਰ. ਵੱਲੋਂ √viś, ਪ੍ਰਵੇਸ਼ ਕਰਨਾ, ਟਿਕਣਾ, ਆਬਾਦ ਹੋਣਾ, ਬੈਠਣਾ

⇒ **ਬੇਸਣਾ; ਬੈਠਣਾ**

**ਬਹਿਰ** ਛੰਦ ਦਾ ਤੋਲ, ਛੰਦ ਦੀ ਚਾਲ; ਮੂਲ ਅਰਥ 'ਵਹਾਉ, ਰਵਾਨੀ' — *ਅਰਬੀ* **ਬਹਰ,** ਸ਼ੇਅਰ ਦਾ ਵਜ਼ਨ; ਹੋਰ ਅਰਥ 'ਵੱਡੀ ਨਹਿਰ, ਸਮੁੰਦਰ'

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* rhythm, (ਕਵਿਤਾ ਵਿਚ), ਤੋਲ, ਬਹਿਰ, ਵਜ਼ਨ; ਹੋਰ ਅਰਥ 'ਵਹਾਅ, ਪ੍ਰਵਾਹ, ਰਵਾਨੀ; ਲੈ [*ਯੂਨਾ.* √rhy, ਵਹਿਣਾ, ਪਾਣੀ ਦਾ ਵਗਣਾ]

**ਬਹੁ** 'ਜ਼ਿਆਦਾ, ਅਨੇਕ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਬਹੁ-ਪੱਖੀ';

'ਬਹੁ-ਸੰਮਤੀ'); *ਪ੍ਰਾਕ.* **ਬਹੁ;** *ਸਿੰਧੀ* **ਬਹੁੰ;** *ਗੁਜ.* **ਬਹੁ** — *ਸੰਸ.* bahu, ਬਹੁਤਾ, ਜ਼ਿਆਦਾ, ਵੱਡਾ (ਰਿ.ਵੇ.)

~ **ਬਹੁਤ,** ਜ਼ਿਆਦਾ, ਕਾਫੀ, ਕਈ; *ਪ੍ਰਾਕ.* **ਬਹੁੱਤ;** *ਗੁਜ.* **ਬਹੁਤ;** *ਹਿੰਦੀ* **ਬਹੁਤ** — *ਸੰਸ.* bahutva, ਜ਼ਿਆਦਾ ਹੋਣ ਦਾ ਭਾਵ [bahu + ਪਿਛੇ. tva]

⇒ **ਬਹੁਲਾ; ਬਹੁਕਰ**

**ਬਹੁਕਰ** ਝਾੜੂ; *ਪਾਲੀ* **ਬਹੁਕਾਰ,** ਬੜੇ ਕੰਮ ਦੀ — *ਸੰਸ.* bahukara, ਬਹੁਤੇ ਕੰਮ ਕਰਨ ਵਾਲਾ; ਕੰਮ ਵਿਚ ਲੱਗਿਆ; ਕਈ ਤਰ੍ਹਾਂ ਲਾਭਦਾਇਕ; ਝਾੜੂ ਦੇਣ ਵਾਲਾ; bahukarī, ਝਾੜੂ [bahu, ਬਹੁਤ + kara, ਕਰਨਾ]

⇒ **ਬੁਹਾਰੀ**

**ਬਹੁਰੀਆ** ਪਤਨੀ (ਟ.ਕ. "ਹਰਿ ਮੇਰੋ ਪਿਰੋ, ਹਉ ਹਰਿ ਕੀ ਬਹੁਰੀਆ"; ਕਬੀਰ; *ਪ੍ਰਾਕ.* **ਵਹੁਲਿਆ,** ਮੁਟਿਆਰ; *ਹਿੰਦੀ* **ਬਹੁਰਿਯਾ,** ਨੂੰਹ; *ਬੰਗਾ.* **ਬਹੁਰੀ;** *ਗੁਜ.* **ਬਹੁੜੀ,** ਨੂੰਹ — **ਬਹੂ** ਦਾ ਇਕ ਭੇਦ; ਦੇਖੋ **ਬਹੂ**

**ਬਹੁਲੀ** ਨਵੀਂ ਸੂਈ ਹੋਈ ਗਊ ਜਾਂ ਮੱਝ ਦਾ ਦੁੱਧ, ਜੋ ਬਹੁਤ ਗਾੜ੍ਹਾ ਹੁੰਦਾ ਹੈ — *ਸੰਸ.* bahulīkṛta, ਗਾੜ੍ਹਾ ਕੀਤਾ ਗਿਆ [bahula, ਅਧਿਕ, ਘਣਾ, ਗਾੜ੍ਹਾ + kṛta, ਕੀਤਾ ਗਿਆ]; ਦੇਖੋ ਟਰਨਰ

**ਬਹੁਲਾ** ਬਹੁਤਾ, ਅਧਿਕ; *ਪ੍ਰਕਾ.* **ਬਹੁਲ;** *ਉੜੀ.* **ਬਹੁਲ,** ਬਹੁਤਾ; ਗਾੜ੍ਹਾ — *ਸੰਸ.* bahula, ਬਹੁਤਾ; ਵੱਡਾ; ਗਾੜ੍ਹਾ [bahu, ਬਹੁਤਾ]

⇒ **ਬਹੁਲੀ**

**ਬਹੂ** ਨੂੰਹ; ਵਹੁਟੀ; *ਪ੍ਰਾਕ.* **ਵਹੁ;** *ਸਿੰਧੀ* **ਵਹੁ;** *ਬੰਗਾ.* **ਬੌ;** *ਹਿੰਦੀ* **ਬਹੁ;** *ਮਰਾ.* **ਵਹੂ** — *ਸੰਸ.* vadhu, ਦੁਲਹਨ, ਲਾੜੀ (ਰਿ.ਵੇ.); ਨੂੰਹ

**ਬੰਕਦੁਆਰ** ਸੁੰਦਰ ਮਹਿਲ; ਮੂਲ ਅਰਥ 'ਵਕਰ ਆਕਾਰ ਦੁਆਰ', ਅਰਥਾਤ ਮਿਹਰਾਬਦਾਰ (arched) ਦੁਆਰ (ਟ.ਕ. "ਬਗੇ ਬੰਕਦੁਆਰ"; ਮ.1)

⇒ **ਬੰਕ; ਦੁਆਰ**

**ਬਕਰੀਦ** ਈਦ ਦਾ ਉਹ ਤਿਉਹਾਰ, ਜਿਸ ਵਿਚ ਕੁਰਬਾਨੀ ਦੇਣੀ ਪੁੰਨ ਸਮਝਿਆ ਜਾਂਦਾ ਹੈ — *ਅਰਬੀ* **ਬਕ਼ਰ-ਈਦ,** ਕੁਰਬਾਨੀ ਦੀ ਈਦ, ਜੋ ਹਜ਼ਰਤ ਇਬਰਾਹੀਮ ਦੇ ਬੇਟੇ ਦੀ ਕੁਰਬਾਨ ਕਰਨ ਦੀ ਯਾਦ ਵਿਚ ਮਨਾਈ ਜਾਂਦੀ ਹੈ [**ਈਦ + ਬਕ਼ਰ,** ਗਊ, ਬੈਲ]

**ਬੰਕਾ** ਬਣ-ਠਣ ਕੇ ਰਹਿਣ ਵਾਲਾ, ਛਬੀਲਾ; ਪਤੀ (ਟ.ਕ. "ਜਿਨ ਕੇ ਬੰਕੇ ਘਰੀ ਨ ਆਇਆ ਤਿਨ ਕਿਉ ਰੈਣ ਵਿਹਾਣੀ"; ਮ.1); ਮੂਲ ਅਰਥ 'ਟੇਢਾ' (ਸਿੱਧੇ ਦੇ ਉਲਟ); ਇਸ ਲਈ ਚਾਲਬਾਜ਼, ਕੁਟਲ ਆਦਿ; *ਪ੍ਰਾਕ.* **ਵੰਕ,** ਮੁੜਿਆ; *ਬੰਗਾ.* **ਬਾਂਕਾ;** *ਮਰਾ.* **ਵਾਂਕ,** ਮੋੜ **ਵਾਂਕਾ,** ਮੁੜਿਆ; *ਹਿੰਦੀ* **ਬੰਕਾ,** ਮੁੜਿਆ, ਵਿੰਗਾ; ਅਡੰਬਰੀ; ਕੁਟਿਲ — *ਸੰਸ.* vaṅka, ਆਵਾਰਾਗਰਦ; ਦਰਿਆ ਦਾ ਮੋੜ; ਸਬੰਧਤ vakra, ਮੁੜਿਆ

⇒ **ਵਿੰਗਾ**

**ਬਕਾਰਾ** ਯੋਧਿਆਂ ਦੀ ਗਰਜਨ, ਜੰਗੀ ਨਾਅਰਾ — *ਸੰਸ.* bakura, (prob.) a horn, trumpet, used in battle" (ਦੇਖੋ ਮੋ.ਵਿਲ.)

⇒ **ਮਾਬਕਾਰਾ**

**ਬੱਕੀ** (ਪਿਆਰ-ਸੂਚਕ ਨਾਂ ਵਜੋਂ) ਮਿਰਜ਼ੇ ਦੀ ਘੋੜੀ ਦਾ ਨਾਂ; ਮੂਲ ਅਰਥ 'ਬੰਕੀ'

⇒ **ਬੰਕਾ**

**ਨੋਟ.** ਦੇਖੋ **ਬੰਕਾ,** ਘੋੜੇ ਦਾ ਪਿਆਰ-ਸੂਚਕ ਨਾਂ (ਟ.ਕ. "ਬੰਕੇ ਦਾ ਅਸਵਾਰ"; ਮ.1); ਦੇਖੋ ਮਹਾ. ਕੋਸ਼

**ਬਖ਼ਸ਼ਣਾ** ਖ਼ੁਸ਼ੀ ਨਾਲ ਦੇਣਾ; ਮਾਫ ਕਰਨਾ — *ਫ਼ਾਰਸੀ* **√ਬਖ਼ਸ਼,** ਪ੍ਰਦਾਨ ਕਰਨਾ, ਵੰਡਣਾ [*ਜ਼ੰਦ* bakhsh < √bag]

+ *ਸੰਸ.* bhaksh, ਭੋਜਨ ਕਰਨਾ, ਖਾਣਾ [ਗੌਣ ਰੂਪ ਵੱਲੋਂ √bhaj, ਪ੍ਰਦਾਨ ਕਰਨਾ, ਵੰਡਣਾ, to serve ਆਦਿ]

⇒ **ਬਖਤ; √ਭਜ**

**ਬਖਤ** ਭਾਗ, ਨਸੀਬ, ਕਿਸਮਤ — *ਫ਼ਾਰਸੀ* **ਬਖ਼ਤ,** ਭਾਗ, ਨਸੀਬ, ਖ਼ੁਸ਼ਕਿਸਮਤੀ [ਭੂ.ਕਿਰ. ਵੱਲੋਂ √bag] + *ਸੰਸ.* bhakta, ਵੰਡ, ਹਿੱਸਾ [ਭੂ.ਕਿਰ. √bhaj]; ਟ.ਕ. bhāga, ਖ਼ੁਸ਼ਕਿਸਮਤੀ; ਦੇਖੋ **ਭਗਤ**

⇒ **ਭਾਗ**

**ਬਗ** ਇਕ ਚਿੱਟੇ ਰੰਗ ਦਾ ਪੰਛੀ, ਜੋ ਚੁੱਪ-ਚਾਪ ਪਾਣੀ ਦੇ ਕੰਢੇ ਖੜ੍ਹਾ ਰਹਿੰਦਾ ਹੈ ਅਤੇ ਜਦ ਕੋਈ ਮਛਲੀ ਕੋਲ ਆਉਂਦੀ ਹੈ, ਤਾਂ ਉਸ ਨੂੰ ਦਬੋਚ ਲੈਂਦਾ ਹੈ; (ਲਾਖ.) ਪਾਖੰਡੀ (ਟ.ਕ. "ਬਗ ਜਿਉ ਲਾਇ ਬਹੈ ਨਿਤ ਧਿਆਨਾ"; ਮ.3); *ਪ੍ਰਾਕ.* **ਬਗ;** *ਸਿੰਧੀ* **ਬਗੁ, ਬਗੋ;** *ਉੜੀ.* **ਬਗ;** *ਗੁਜ. ਮਰਾ.* **ਬਗ,** ਇੰਜ — *ਸੰਸ.* baka, ਬਗ ਪੰਛੀ, ਬਗਲਾ

~ **ਬੱਗਾ,** ਚਿੱਟੇ ਰੰਗ ਦਾ; ਚਿੱਟਾ ਵਾਲ, ਧੌਲਾ (ਟ.ਕ. "ਭਵਰ ਗਏ, ਬਗ ਬੈਠੇ ਆਇ"; ਕਬੀਰ) = ਭੰਵਰੇ ਵਰਗੇ ਕਾਲੇ ਵਾਲ ਚਲੇ ਗਏ ਅਤੇ ਬਗਲੇ ਦੇ ਰੰਗ ਵਰਗੇ ਚਿੱਟੇ ਵਾਲ ਆ ਗਏ — ਬਗਲੇ ਪੰਛੀ ਦੇ ਚਿੱਟੇ ਰੰਗ ਤੋਂ

⇒ **ਬਗਲਾ**

**ਬਗਦਾਦ** ਇਰਾਕ ਦੀ ਰਾਜਧਾਨੀ; ਪ੍ਰਾਚੀਨ ਕਾਲ ਵਿਚ ਅੱਬਾਸੀ ਖਾਨਦਾਨ ਦੇ ਬਾਦਸ਼ਾਹਾਂ (ਜਿਵੇਂ 'ਹਾਰੂ-ਰਸ਼ੀਦ', 'ਮਾਮੂੰ-ਰਸ਼ੀਦ') ਦੀ ਰਾਜਧਾਨੀ — *ਅਰਬੀ* **ਬਗਦਾਦ** < *ਫ਼ਾਰਸੀ;* ਪੁਰਾਤਨ ਰੂਪ **ਬੱਗਦਾਤ;** ਮੂਲ ਅਰਥ 'ਦੇਵਤਾ ਜਾਂ ਪਰਮਾਤਮਾ ਵੱਲੋਂ ਪ੍ਰਦਾਨ [**ਬਗ,** ਦੇਵਤਾ; ਇਕ ਮੂਰਤੀ ਦਾ ਨਾਂ + **ਦਾਤ,** ਦਿੱਤਾ] + *ਸੰਸ.* bhagadatta, ਇਕ ਪੁਰਾਤਨ ਰਾਜੇ ਦਾ ਨਾਂ; ਮੂਲ ਅਰਥ 'ਭਗ' ਨਾਮੀ ਦੇਵਤੇ ਵੱਲੋਂ ਪ੍ਰਦਾਨ ਕੀਤਾ [bhaga + datta]

**ਨੋਟ.** *ਫ਼ਾਰਸੀ* **ਬ.ਗ** (ਦੇਵਤਾ) ਦੇ ਸਜਾਤੀ ਰਿਸ਼ਤੇ ਲਈ ਦੇਖੋ **ਭਗਵਾਨ;** ਸਬੰਧਤ *ਰੂਸੀ* bog (ਪਰਮਾਤਮਾ)

⇒ **ਭਾਗ**

**ਬਗਲਾ** ਇਕ ਚਿੱਟੇ ਰੰਗ ਦਾ ਪੰਛੀ — **ਬਗ** ਤੇ ਆਧਾਰਤ; ਦੇਖੋ **ਬਗ;** *ਸਿੰਧੀ* **ਬਗਲੋ;** *ਹਿੰਦੀ* **ਬਗਲਾ**

~ **ਬਗਲਸਮਾਧਿ,** ਪਾਖੰਡੀ ਪੁਰਖ ਵਾਂਗ ਅੱਖਾਂ ਮੀਚ ਕੇ ਬੈਠਣ ਦਾ ਭਾਵ (ਟ.ਕ. "ਜਿਉ ਬਗੁਲਸਮਾਧਿ ਲਗਾਈਐ"; ਮ.4)

~ **ਬਗਲਾਰੇ,** ਬਗਲੇ ਵਾਂਗ, ਪਾਖੰਡੀ (ਟ.ਕ. "ਬਹਿਜਾਇ ਘੁਸਰਿ ਬਗੁਲਾਰੇ"; ਮ.4) — **ਬਗਲੇ** ਤੇ ਆਧਾਰਤ

**ਬਗੈਰ** ਬਾਝੋਂ, ਬਿਨਾ; ਮੂਲ ਅਰਥ 'ਗੈਰ ਜਾਂ ਦੂਜੇ ਤੋਂ ਬਿਨਾ'; ਇਸ ਲਈ 'ਸੁਤੰਤਰ ਰੂਪ ਵਿਚ, ਕੇਵਲ, ਰਾਖਵੇਂ ਤੌਰ ਤੇ' — *ਫ਼ਾਰਸੀ* **ਬ.ਗੈਰ,** ਇੰਜ [ਅਗੇ. **ਬ** + *ਅਰਬੀ* **ਗ਼ੈਰ,** ਪਰਾਇਆ, ਦੂਜਾ, ਅਜਨਬੀ]

⇒ **ਵਗੈਰਾ**

**ਬਘਿਆੜੀ** ਬਘਿਆੜ ਦੀ ਮਦੀਨ; ਪਰਾਂਦੇ ਦੇ ਉੱਪਰ ਪਾਇਆ ਜਾਣ ਵਾਲਾ ਸੋਨੇ ਜਾਂ ਚਾਂਦੀ ਦਾ ਇਕ ਗਹਿਣਾ; (ਟ.ਕ. "ਚੌਕੀਦਾਰਨੀ ਬਣੀ ਬਘਿਆੜੀ, ਤੀਲੀ ਬਣੀ ਟਹਿਲਦਾਰਨੀ"; ਲੋਕ-ਗੀਤ, ਬਘਿਆੜ ਦੇ ਸ਼ਿਕਾਰ ਨੂੰ ਨਿਪੀੜਣ ਵਾਲੇ ਮੁੜੇ ਹੋਏ ਤਿੱਖੇ ਦੰਦਾਂ ਦਾ ਰੂਪਕ); ਇਕ ਪ੍ਰਕਾਰ ਦਾ ਕਲਿੱਪ, ਜੋ ਵਾਲਾਂ ਨੂੰ ਘੁੱਟ ਕੇ ਥਾਂ-ਸਿਰ ਰੱਖਦਾ ਹੈ

**ਨੋਟ.** ਕੁਝ ਰਲਦੇ-ਮਿਲਦੇ ਭਾਵ ਲਈ ਟ.ਕ. *ਫ੍ਰਾਂ.* loup, ਮੇਖਾਂ ਆਦਿ ਪੁੱਟਣ ਵਾਲਾ ਸੰਦ, ਜਬੂਰ (ਮੂਲ ਰੂਪ ਵਿਚ 'ਮੇਖਾਂ ਨੂੰ ਦੰਦਾਂ ਵਿਚ ਨਿਪੀੜ ਲੈਣ ਵਾਲਾ'; ਹੋਰ ਅਰਥ ਬਘਿਆੜ)

**ਬਚਣਾ** ਸੁਰੱਖਿਅਤ ਰਹਿਣਾ; ਨਫਾ ਹੋਣਾ; ਇਕ ਪਾਸੇ ਹੋਣਾ; *ਬੰਗਾ.* **ਬਾਂਚਾ,** ਸੁਰੱਖਿਅਤ ਰਹਿਣਾ; *ਉੜੀ.* **ਬੰਚੀਬਾ;** *ਮਰਾ.* **ਵਾਂਚਣੇ,** ਬਚਣਾ; ਰਹਿਣਾ — *ਸੰਸ.* √vañc, ਤੋਂ ਪਰੇ ਜਾਣਾ, ਲਾਂਭੇ ਹੋਣਾ; ਪਰਹੇਜ਼ ਕਰਨਾ, ਬਚਣਾ, "to go away from, shun, escape"; ਧੋਖਾ ਦੇਣਾ

⇒ **ਵੰਚਤ; ਵਾਂਝਾ**

**ਬਜਟ** ਨਿਸ਼ਚਤ ਸਮੇਂ ਲਈ ਆਮਦਨ ਅਤੇ ਖਰਚ ਦਾ ਤਿਆਰ ਕੀਤਾ ਲੇਖਾ — *ਅੰਗ.* budget, ਇੰਜ < *ਪੁਰਾ. ਫ੍ਰਾਂ.* bouge, ਥੈਲਾ < *ਲਾਤ.* bulga, ਚਮੜੇ ਦਾ ਥੈਲਾ; ਮੂਲ ਤੌਰ ਤੇ 'ਨਕਦੀ ਪਾਉਣ ਲਈ ਚਮੜੇ ਦਾ ਥੈਲਾ'

**ਨੋਟ.** ਕੁਝ ਰਲਦੇ-ਮਿਲਦੇ ਅਰਥ ਲਈ ਦੇਖੋ **ਫੋਤੇਦਾਰ**

**ਬਜਰ** ਅਸਮਾਨੀ ਬਿਜਲੀ ਦਾ ਗੋਲਾ, thunderbolt; ਬਿਜਲੀ (ਟ.ਕ. "ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ; ਮ.4) — *ਸੰਸ.* vajra, ਇੰਦਰ ਦੇਵਤੇ ਦਾ ਗੁਰਜ (ਜਿਸ ਦੁਆਰਾ ਉਹ ਬੱਦਲਾਂ ਨੂੰ ਪਾੜ ਕੇ ਮੀਂਹ ਵਰਸਾਉਂਦਾ ਹੈ); ਬੱਦਲਾਂ ਦਾ ਲਿਸ਼ਕਾਰਾ ਅਤੇ ਗਰਜ, ਅਸਮਾਨ ਤੋਂ ਧਰਤੀ ਤੇ ਡਿਗਣ ਵਾਲੀ ਬਿਜਲੀ, ਜਿਸ ਨੂੰ ਇਕ ਅਸਮਾਨੀ ਗੋਲਾ ਮੰਨਿਆ ਗਿਆ ਹੈ; ਹੋਰ ਅਰਥ ਹੀਰਾ; ਕਰੜਾ ਕੱਚ ਜਾਂ ਸੀਮਿੰਟ; (ਵਿਸ਼ੇਸ਼ਣ ਵਜੋਂ), ਸਖਤ, ਕਰੜਾ (ਇਸ ਕਰਕੇ ਕਿ ਬਜਰ ਦਾ ਸਬੰਧ ਉਲਕਾ, meteor ਨਾਲ ਹੈ, ਜੋ ਡਾਢਾ ਸਖਤ ਹੁੰਦਾ ਹੈ); ਟ.ਕ. vajra-pāta, ਇੰਜ ਪੈਣ ਦਾ ਭਾਵ, a stroke of lightning

~**ਬੱਜਰ,** ਸਖਤ, ਕਰੜਾ, ਕਠੋਰ (ਟ.ਕ. 'ਬੱਜਰ ਭੁੱਲ') — ਜਿਵੇਂ ਉੱਪਰ

~ **ਬਜਰੰਗ,** ਬਜਰ ਅੰਗਾਂ ਵਾਲਾ, ਹਨੂਮਾਨ ਦੀ ਇਕ ਉਪਾਧੀ — *ਸੰਸ.* vajra-aṅga, ਇੰਜ

**ਬਜਾ** ਠੀਕ, ਵਾਜਬ (ਟ.ਕ. 'ਬਜਾ ਫਰਮਾਉਣਾ') — *ਫਾਰਸੀ* **ਬਜਾ,** ਠੀਕ, ਮੁਨਾਸਬ; ਮੂਲ ਅਰਥ 'ਜਗ੍ਹਾ ਤੇ, ਥਾਂ-ਸਿਰ' [ਅਗੇ. **ਬ + ਜਾ,** ਜਗ੍ਹਾ]

~ **ਬਜਾਉਣਾ,** ਪਾਲਣਾ ਕਰਨਾ (ਟ.ਕ. 'ਹੁਕਮ ਬਜਾ ਲਿਆਉਣਾ') — ਉਕਤ ਤੇ ਆਧਾਰਤ

**⇒ ਬ ; ਜਾ**

**ਬਜਾਏ** ਦੀ ਥਾਂ, ਦੇ ਬਦਲੇ — *ਫਾਰਸੀ* **ਬਜਾਏ,** ਜਗ੍ਹਾ ਤੇ, ਕਿਸੇ ਦੀ ਥਾਂ, ਬਦਲੇ [ਅਗੇ. **ਬ + ਜਾ,** ਜਗ੍ਹਾ]

**⇒ ਬ; ਜਾ**

**ਨੋਟ.** ਅੰਗਰੇਜ਼ੀ in lieu of (ਦੀ ਬਜਾਏ) ਦਾ ਸ਼ਬਦਕ ਅਰਥ 'ਵੀ ਜਗ੍ਹਾ' ਹੈ [lieu < *ਲਾਤ.* loco, ਜਗ੍ਹਾ]

**ਬਜ਼ੁਰਗ** ਬਿਰਧ ਵਿਅਕਤੀ; ਵੱਡਾ-ਵਡੇਰਾ; ਆਦਰਯੋਗ ਵਿਅਕਤੀ — *ਫਾਰਸੀ* **ਬਜ਼ੁਰਗ** ਇੰਜ [*ਪਹਿਲ.* vazr; *ਜ਼ੰਦ,* vazra]; ਟ.ਕ. **ਬਾਜ਼ਰਗਾਨ,** ਸੁਦਾਗਰ

**ਨੋਟ.** 'ਆਦਰਯੋਗ' ਵਿਅਕਤੀ ਅਤੇ 'ਮਹਾਜਨ, ਸੁਦਾਗਰ' ਦੀ ਆਪਸੀ ਸਾਂਝ ਬਾਰੇ ਦੇਖੋ *ਸੰਸ.* sādhu (ਨੇਕ ਵਿਅਕਤੀ, ਭਲਾ ਆਦਮੀ, ਸੰਤ; ਹੋਰ ਅਰਥ ਮਹਾਜਨ, ਸੇਠ, ਵਿਪਾਰੀ; ਇਸ ਲਈ ਸਾਹੂਕਾਰ)

**ਬਟਾਊ** ਬਦਲਣਯੋਗ,ਅਸਥਿਰ; ਮੂਲ ਅਰਥ 'ਘੁੰਮਣਯੋਗ' (ਟ.ਕ. "ਬਟਾਊ ਸਿਉ ਜੋ ਲਾਵੈ ਨੇਹ, ਤਾਕਉ ਹਾਥ ਨ ਆਵੈ ਕੇਹ"; ਸੁਖਮਨੀ) — *ਸੰਸ.* √vart, ਘੁੰਮਣਾ, ਫਿਰਨਾ; ਸਮਾਨ √vṛt

**⇒ ਵੱਟਣਾ; ਪਰਿਵਰਤਨ**

**ਨੋਟ.** ਟ.ਕ. *ਕ੍ਰੋਸ਼.* prevrtljiv, ਬਦਲਣਯੋਗ, ਅਸਥਿਰ [ਅਗੇ. pre + √vṛt, ਘੁੰਮਣਾ; ਸਜਾਤੀ *ਸੰਸ.* √vart ਜਾਂ √vṛt, ਜਿਵੇਂ ਉੱਪਰ]

**ਬਟੇਰਾ** ਤਿੱਤਰ ਵਰਗਾ ਇਕ ਪੰਛੀ; ਮੂਲ ਅਰਥ 'ਇਧਰ ਉਧਰ ਘੁੰਮਣ ਵਾਲਾ, ਛੂਰਕ ਛੂਰਕ ਕਰਨ ਵਾਲਾ, ਛੁਹਲਾ, ਘੁੱਚੀ ਦੇਣ ਵਾਲਾ'; *ਸਿੰਧੀ* **ਬਟੇਰੋ;** *ਬੰਗਾ.* **ਬਟੇਰ;** *ਹਿੰਦੀ* **ਬਟੇਰ** — *ਸੰਸ.* vartikā, ਬਟੇਰਾ; ਸਮਾਨ vartira [√vart, ਘੁੰਮਣਾ, ਮੁੜਣਾ]

\+ *ਰੂਸੀ* vertki, ਛੁਹਲਾ, ਫੁਰਤੀਲਾ [√vert, ਘੁੰਮਣਾ]; ਟ.ਕ. uvartka, ਟਾਲ-ਮਟੋਲ, ਕੰਨੀ-ਕਤਰਾਉਣ, dodging, evasion [ਅਗੇ. u + vartka, ਜਿਵੇਂ ਉੱਪਰ]

\+ *ਅੰਗ.* versatile, ਬਹੁਪੱਖੀ ਪ੍ਰਤਿਭਾ ਵਾਲਾ; ਮੂਲ ਅਰਥ 'ਹਰ ਪਾਸੇ

ਮੁੜ ਜਾਣ ਵਾਲਾ' [*ਲਾਤ.* √vert, ਘੁੰਮਣਾ]

⇒ **ਵਰਤਣਾ**

**ਨੋਟ.** ਟਰਨਰ ਅਨੁਸਾਰ 'ਬਟੇਰੇ' ਦਾ ਮੂਲ ਰੂਪ vartakara (turn, of the quail) ਹੈ

**ਬੱਤਾ** ਪੀਣ ਵਾਲੇ ਸੋਡੇ ਦੀ ਬੋਤਲ; ਟ.ਕ. *ਲਾਤ.* butta, ਲੱਕੜ ਦਾ ਢੋਲ, a cask

~ **ਬੋਤਲ,** ਵੱਡੀ ਸ਼ੀਸ਼ੀ — *ਅੰਗ.* bottle, ਇੰਜ < *ਲਾਤ.* buticula, ਲੱਕੜ ਦਾ ਛੋਟਾ ਢੋਲ < butta, ਜਿਵੇਂ ਉੱਪਰ

**ਬੱਤੀ** ਦੀਵੇ ਵਿਚ ਪਾਉਣ ਲਈ ਵੱਟੇ ਹੋਏ ਰੂੰ ਦੀ ਛੋਟੀ ਪੂਣੀ; ਕੱਪੜੇ ਦੀ ਬਣਾਈ ਅਜਿਹੀ ਬਣਤਰ; ਲਾਲਟੈਣ, ਲੈਂਪ; ਬਿਜਲੀ (ਟ.ਕ. 'ਬੱਤੀ ਜਗਾਉਣਾ'); ਟ.ਕ. 'ਮੋਮ-ਬੱਤੀ' *ਸਿੰਧੀ* **ਵਟਿ;** *ਬੰਗਾ.* **ਬਾਤੀ,** ਬੱਤੀ, wick, ਲੈਂਪ; *ਮਰਾ.* **ਵਾਟ** — *ਸੰਸ.* varti, ਬੱਤੀ; ਸਮਾਨ vartikā [√vart, ਘੁਮਾਉਣਾ, ਵੱਟਣਾ]

⇒ **ਵੱਟਣਾ**

**ਬਦ** 'ਬੁਰਾ, ਭੈੜਾ' ਦਾ ਅਰਥ-ਸੂਚਕ ਅਗੇ. (ਟ.ਕ. 'ਬਦਮਾਸ਼, ਬਦਨਾਮ') — *ਫਾਰਸੀ* **ਬਦ,** ਇੰਜ (ਟ.ਕ. 'ਬਦਜ਼ਾਤ'; 'ਬਦ-ਦਿਮਾਗ')

**ਨੋਟ.** *ਫਾਰਸੀ* **ਬਦ** ਅਤੇ *ਅੰਗ.* bad ਵਿਚਕਾਰ ਸਜਾਤੀ ਰਿਸ਼ਤਾ ਸੰਦੇਹਜਨਕ ਹੈ। ਇਸ ਦਾ ਕਾਰਨ *ਫਾਰਸੀ* **'ਦ'** ਦੀ ਧੁਨੀ ਦਾ *ਅੰਗ.* (ਵੱਲੋਂ ਐਂਗਲੋ-ਸੈਕਸ਼ਨ) t ਜਾਂ th ਨਾਲ ਮੇਲ ਖਾਣਾ ਹੈ

**ਬੰਦ** ਭੇੜਿਆ; ਰੁਕਿਆ, ਬੰਨ੍ਹਿਆ; ਰੱਸੀ, ਤਣੀ; ਨਦੀ ਆਦਿ ਦਾ ਬੰਨ੍ਹ; ਸਰੀਰ ਦਾ ਜੋੜ; ਇਸਤਰੀਆਂ ਦੇ ਹੱਥ ਦਾ ਗਹਿਣਾ; ਕਵਿਤਾ ਦੀ ਚਾਰ ਜਾਂ ਪੰਜ ਤੁਕਾਂ ਦੀ ਇਕਾਈ — *ਫਾਰਸੀ* **ਬੰਦ,** ਸਰੀਰ ਦਾ ਜੋੜ; ਬੰਧਨੀ, ਰੱਸੀ; ਪਾਣੀ ਨੂੰ ਰੋਕਣ ਲਈ ਲਾਇਆ ਬੰਨ੍ਹ; ਕੈਦ [ਭੂ.ਕਿਰ. ਵੱਲੋਂ √**ਬਸਤ,** ਬੰਨ੍ਹਣਾ]

\+ *ਸੰਸ.* bandha, ਬੰਧਨ; ਬੇੜੀ, ਸੰਗਲ; ਡੋਰੀ; ਪਕੜ ਆਦ; ਟ.ਕ. baddha, ਬੱਧਾ ਹੋਇਆ, ਜਕੜਿਆ [ਭੂ.ਕਿਰ. ਵੱਲੋਂ √bandh, ਬੰਨ੍ਹਣਾ]

\+ *ਅੰਗ.* bound, ਬੱਝਾ [ਭੂਤ-ਕਾਲ ਅਤੇ ਭੂ.ਕਿਰ. ਵੱਲੋਂ bind, ਬੰਨ੍ਹਣਾ]

⇒ **ਬੰਨ੍ਹਣਾ**

**ਬਦਖੋਹੀ** ਨਿੰਦਿਆ (ਟ.ਕ. 'ਬਦਖੋਹੀ ਕਰਨਾ') — *ਫਾਰਸੀ* **ਬਦ-ਖ਼ੂ,** ਭੈੜੀ ਆਦਤ ਵਾਲਾ [**ਬਦ,** ਬੁਰਾ + **ਖ਼ੂ,** ਸੁਭਾਉ; ਦੇਖੋ **ਖ਼ੁਦ**]

**ਬਦਨ** ਮੁਖ, ਚਿਹਰਾ (ਟ.ਕ. "ਜੈਸੇ ਦਰਪਨ ਮਾਹਿ ਬਦਨ ਪਰਵਾਨੀ"; ਨਾਮਦੇਵ) = ਜੈਸੇ ਸ਼ੀਸ਼ੇ ਵਿਚ ਮੁੱਖ ਦਾ ਪ੍ਰਤਿਬਿੰਬ ਹੈ — *ਸੰਸ.* vadana, ਮੂੰਹ, ਚਿਹਰਾ, ਮੁਖੜਾ; ਮੂਲ ਅਰਥ 'ਬੋਲਣ ਵਾਲਾ ਅੰਗ' [√vad, ਬੋਲਣਾ]

~ **ਬਦਨੀ,** ਜ਼ਬਾਨੀ, ਕਥਨੀ (ਟ.ਕ. "ਸਬਦੁ ਨ ਚੀਨੈ, ਕਥਨੀ ਬਦਨੀ ਕਰੈ"; ਮ.3) — ਦੇਖੋ ਉੱਪਰ

**ਨੋਟ. ਬਦਨ** (ਸਰੀਰ, ਜਿਸਮ) *ਅਰਬੀ* ਮੂਲ ਦਾ ਸ਼ਬਦ ਹੈ ਅਤੇ ਉਕਤ **ਬਦਨ** ਨਾਲ ਸੰਜੋਗੀ ਸਮਾਨਤਾ ਦਾ ਸੂਚਕ ਹੈ

**ਬੰਦਨਾ** ਨਮਸਕਾਰ, ਪ੍ਰਣਾਮ — *ਸੰਸ.* vandanā, ਪੂਜਾ, ਉਸਤਤ [√vand, ਪੂਜਾ ਕਰਨਾ, ਪ੍ਰਸੰਸਾ ਕਰਨਾ]

⇒ **ਬੰਦਗੀ** (**ਬੰਦਾ** ਦੇ ਅਧੀਨ)

**ਬਦਫੈਲ੍ਹੀ** ਕੁਕਰਮ, ਭੈੜਾ ਕੰਮ — *ਫਾਰਸੀ* **ਬਦ,** ਬੁਰਾ, ਭੈੜਾ + *ਅਰਬੀ* **ਫਿਅਲ,** ਕੰਮ, ਅਮਲ; ਮੰਦਾ ਕਰਮ, ਕਰਤੂਤ, ਵਿਭਚਾਰ; (ਵਿਆਕਰਨ) ਕਿਰਿਆ, verb

⇒ **ਅਮਲਾ-ਫੈਲਾ**

**ਬਦਮਾਸ਼** ਭੈੜੇ ਚਲਣ ਵਾਲਾ, ਲੁੱਚਾ; ਗੁੰਡਾ — *ਫਾਰਸੀ, ਅਰਬੀ* **ਬਦਮੁਆਸ਼,** ਬਦਚਲਨ, ਲੁੱਚਾ; ਮੂਲ ਅਰਥ 'ਭੈੜੇ ਢੰਗ ਨਾਲ ਗੁਜ਼ਾਰਾ ਕਰਨ ਵਾਲਾ' [*ਫਾਰਸੀ* ਅਗੇ. **ਬਦ,** ਬੁਰਾ, ਭੈੜਾ +

*ਅਰਬੀ* **ਮੁਆਸ਼,** ਉਪਜੀਵਕਾ, ਗੁਜ਼ਾਰਾ < √**ਐਸ਼,** ਚੰਗੇ ਢੰਗ ਨਾਲ ਜੀਣਾ]; ਟ.ਕ. **ਮੁਆਸ਼,** ਜੀਵਨ ਬਤੀਤ ਕਰਨਾ, ਉਹ ਚੀਜ਼, ਜਿਸ ਨਾਲ ਜੀਵਨ ਬਤੀਤ ਕੀਤਾ ਜਾਵੇ, ਰੋਜ਼ੀ, ਰੋਟੀ, ਉਪਜੀਵਕਾ (ਮੁ + ਆਸ਼)

⇒ **ਐਸ਼**

**ਬੰਦਰ** (ਬਾਂਦਰ), ਇਕ ਜੰਗਲੀ ਜੀਵ; *ਪ੍ਰਾਕ.* **ਵਾਨਰ;** *ਸਿੰਧੀ* **ਵਾਨਰੁ;** *ਉੜੀ.* **ਬਾਂਦਰ;** *ਹਿੰਦੀ* **ਬਾਂਦਰ;** *ਗੁਜ.* **ਵਾਂਦਰ;** *ਮਰਾ.* **ਵਾਂਦਰ** — *ਸੰਸ.* vānara, ਬੰਦਰ [vāna, ਬਨ ਨਾਲ ਸਬੰਧਤ]

**ਬਦਰਾ** ਪੈਸੇ ਪਾਉਣ ਵਾਲੀ ਥੈਲੀ (ਟ.ਕ. "ਨਾਨਕ ਬਦਰਾ ਮਾਲਕਾ ਭੀਤਰਿ ਧਰਿਆ ਆਣਿ"; ਮ.1) — *ਫਾਰਸੀ* **ਬਦਰਾ,** ਪੈਸੇ ਪਾਉਣ ਵਾਲੀ ਥੈਲੀ < *ਅਰਬੀ* ਲੇਲੇ ਦੀ ਖੱਲ ਦੀ ਬਣੀ ਥੈਲੀ

**ਬਦਰੀ** ਇਕ ਤੀਰਥ ਦਾ ਨਾਮ (ਟ.ਕ. 'ਬਦਰੀਨਾਥ'); ਮੂਲ ਅਰਥ 'ਬੇਰੀ' — *ਸੰਸ.* badarī, ਬੇਰੀ

⇒ **ਬੇਰ**

**ਬੱਦਲ** ਅਸਮਾਨ ਵਿਚ ਇਕੱਠੀ ਹੋਈ ਭਾਫ, ਜਿਸ ਤੋਂ ਮੀਂਹ ਵਰ੍ਹਦਾ ਹੈ; *ਪ੍ਰਾਕ.* **ਵੱਦਲ;** *ਸਿੰਧੀ* **ਬਾਦਲੁ;** *ਬੰਗਾ.* **ਬਾਦਲਾ,** ਬਾਰਸ਼; *ਬਿਹਾ.* **ਬਾਦਰ;** *ਗੁਜ.* **ਵਾਦਲ਼** — *ਸੰਸ.* vārdala, ਬਰਖਾ ਦਾ ਦਿਨ

~ **ਬੱਦਲਵਾਈ,** ਅਕਾਸ਼ ਵਿਚ ਬੱਦਲ ਛਾ ਜਾਣ ਦਾ ਭਾਵ — vārdala, ਜਿਵੇਂ ਉੱਪਰ + vāta, ਹਵਾ

**ਬਦਲਨਾ** ਪਰਿਵਰਤਨ ਕਰਨਾ ਜਾਂ ਹੋਣਾ — *ਅਰਬੀ* **ਬਦਲ,** ਕਿਸੇ ਚੀਜ਼ ਦਾ ਇਵਜ

~ **ਬਦਲਾ,** ਇਵਜ, ਸਿਲਾ, ਸਜ਼ਾ — *ਅਰਬੀ* **ਬਦਲਾ,** ਇੰਜ

⇒ **ਤਬਦੀਲੀ**

**ਬੰਦਾ** ਮਨੁੱਖ; (ਨਿਮਰਤਾ ਦਰਸਾਉਣ ਲਈ) ਦਾਸ, ਗੁਲਾਮ — *ਫਾਰਸੀ* **ਬੰਦਾ,** ਦਾਸ, ਗੁਲਾਮ, ਨੌਕਰ; ਮਨੁੱਖ

~ **ਬੰਦਗੀ,** ਨਮਸਕਾਰ, ਉਪਾਸਨਾ — *ਫਾਰਸੀ* **ਬੰਦਗੀ,** ਗੁਲਾਮੀ; ਉਪਾਸਨਾ

⇒ **ਬੰਦ; ਬੰਦੀ**

**ਬੰਦੀ** ਕੈਦੀ — *ਫਾਰਸੀ* **ਬੰਦੀ,** ਕੈਦੀ; ਮੂਲ ਅਰਥ 'ਬੱਝਾ ਹੋਇਆ'

+ *ਸੰਸ.* bandi, ਕੈਦੀ

~ **ਬੰਦੀਮੋਚ,** ਕੈਦੀਆਂ ਨੂੰ ਰਿਹਾਈ ਦੁਆਉਣ ਵਾਲਾ — **ਬੰਦੀ,** ਜਿਵੇਂ ਉੱਪਰ + **ਮੋਚ,** ਮੁਕਤ ਕਰਨ ਵਾਲਾ; ਦੇਖੋ **ਮੋਚ**

⇒ **ਬੰਦ; ਬਾਂਦੀ**

**ਬੰਦੂਕ** ਇਕ ਤਰ੍ਹਾਂ ਦਾ ਗੋਲੀਆਂ ਚਲਾਉਣ ਵਾਲਾ ਹਥਿਆਰ — *ਅਰਬੀ* **ਬੰਦੂਕ,** ਇੰਜ (ਟ.ਕ. **ਬੰਦੂਕ,** ਗੁਲੇਲਾ) < *ਫਾਰਸੀ* **ਫੁੰਦਕ,** ਬੰਦੂਕ

**ਬੰਦੋਬਸਤ** ਪ੍ਰਬੰਧ, ਇੰਤਜਾਮ; ਮੂਲ ਅਰਥ 'ਬੰਨ੍ਹਣਾ, ਇਕੱਠਾ ਕਰਨਾ (ਖਿਲਾਰਨ ਦੇ ਉਲਟ); ਥਾਂ-ਸਿਰ ਕਰਨਾ, ਸੁਆਰਨਾ, to bind, compose, arrange' — *ਫਾਰਸੀ* **ਬੰਦੋਬਸਤ,** ਪਰਬੰਧ [**ਬੰਦ,** ਬੱਝਾ + **ਬਸਤ,** ਬੱਧਾ]

⇒ **ਬੰਦ; ਬਸਤਾ**

**ਨੋਟ.** *ਪੰਜਾ.* **ਪ੍ਰਬੰਧ,** ਜੋ **ਬੰਦੋਬਸਤ** ਦਾ ਸਮਾਨਅਰਥਕ ਹੈ, **ਬੰਨ੍ਹਣਾ** ਤੇ ਆਧਾਰਤ ਹੈ। ਇਸ ਸਬੰਧ ਵਿਚ ਹੋਰ ਦੇਖੋ **ਨਿਬੰਧ**

**ਬਧਣਾ** ਹਿੰਸਾ ਕਰਨਾ, ਜਾਨੋਂ ਮਾਰਨਾ (ਟ.ਕ. "ਹਰਿ ਸਿਮਰਤ ਮੋਹ ਮਾਨ ਨ ਬਧੈ"; ਮ.5) — *ਸੰਸ.* √vadh, ਮਾਰਨਾ; ਤਬਾਹ ਕਰਨਾ; ਟ.ਕ. vadha-daṇḍa, ਮੌਤ ਦੀ ਸਜ਼ਾ

~ **ਬਧਕ** ਮਾਰਨ ਵਾਲਾ, ਸ਼ਿਕਾਰੀ (ਟ.ਕ. "ਬਧਿਕੁ ਉਧਾਰਿਓ ਖਮਿ ਪ੍ਰਹਾਰ"; ਮ.5) — *ਸੰਸ.* vadhaka, ਕਾਤਲ, ਹਿੰਸਕ; ਫਾਂਸੀ ਲਾਉਣ ਵਾਲਾ

⇒ **ਵੱਢਣਾ**

**ਬੱਧਾ** ਬੰਨ੍ਹਿਆ ਹੋਇਆ, ਮਜ਼ਬੂਰ; ਕੈਦ ਕੀਤਾ ਹੋਇਆ; *ਪ੍ਰਾਕ.* **ਬੱਧ;** *ਸਿੰਧੀ* **ਬਧੋ** — *ਸੰਸ.* baddha; ਭੂ.ਕਿਰ. ਵੱਲੋਂ √bandh, ਬੰਨ੍ਹਣਾ

+ *ਫਾਰਸੀ* **ਬੰਦ** [ਭੂ.ਕਿਰ. ਵੱਲੋਂ √**ਬਸਤ**]

+ *ਅੰਗ.* bound; ਭੂਤ-ਕਾਲ ਅਤੇ ਭੂ.ਕਿਰ. ਵੱਲੋਂ bind, ਬੰਨ੍ਹਣਾ

~ **ਬੱਧਾ-ਰੁੱਧਾ,** ਮਜ਼ਬੂਰ, ਲਾਚਾਰ — *ਸੰਸ.* baddha, ਬੱਝਿਆ, ਜਕੜਿਆ; ਕੈਦ ਕੀਤਾ + ruddha, ਰੁਕਿਆ, ਬੰਦ ਕੀਤਾ, ਦਬਾਇਆ [ਭੂ.ਕਿਰ. ਵੱਲੋਂ rudh, ਰੋਕਣਾ]

⇒ **ਬੰਨ੍ਹਣਾ; ਰੋਕਣਾ**

**ਬਨ** ਜੰਗਲ; ਪੀਲੂ ਦਾ ਰੁੱਖ (ਟ.ਕ. "ਬਨ ਫੂਲੇ ਮੰਝਿ ਬਾਰਿ"; ਤੁਖਾ. ਬਾਰਹਮਾਹਾ) — *ਸੰਸ.* vana, ਜੰਗਲ; ਪੀਲੂ

⇒ **ਬਨਮਾਲੀ; ਬਨਰਾਇ; ਬਨਸਪਤੀ; ਬਨਵਾਰੀ; ਬੰਦਰ**

**ਬੰਨ** *(ਪੁਆ.)* ਵਟਣਾ (ਟ.ਕ. 'ਬੰਨ ਲਾਉਣਾ'; 'ਬੰਨ ਮਹੂਰਤ' ਵਟਣਾ ਮਲਣ ਦਾ ਲਗਨ); *ਪਾਲੀ* **ਵੰਨ,** ਰੰਗ-ਢੰਗ, **ਵੰਨਕ** ਸਰੀਰ ਤੇ ਮਲਣ ਵਾਲਾ ਲਾਲ ਰੰਗ; *ਗੁਜ.* **ਵਾਨ** ਰੰਗ, ਲਾੜੀ ਨੂੰ ਮਲਣ ਵਾਲਾ ਪੀਲਾ ਰੰਗ — *ਸੰਸ.* varṇa ਰੰਗ; ਰੰਗ ਰੂਪ; ਸ਼੍ਰੇਣੀ, ਕਬੀਲਾ; ਪੁਸ਼ਾਕ, ਸਜਾਵਟ; ਟ.ਕ. varṇika, ਰੰਗ, ਰੋਗਨ, ਵਟਣਾ, ਲੇਪ ਆਦਿ

~ **ਬੰਨੀ**[1] ਮਿੱਟੀ ਦੇ ਭਾਂਡਿਆ ਨੂੰ ਲਾਉਣ ਵਾਲਾ ਲਾਲ ਰੰਗ — ਉਕਤ ਦਾ ਇਕ ਭੇਦ

⇒ **ਵਰਣ; ਵਾਣੀ; ਬੰਨੀ**[2]

**ਬਨਸਪਤੀ** ਬਿਰਛ-ਬੂਟੇ (ਟ.ਕ. 'ਬਨਸਪਤੀ ਵਿਗਿਆਨ') — *ਸੰਸ.* vanas-pati, ਜੰਗਲ ਦੇ ਪ੍ਰਧਾਨ ਬਿਰਛ; ਬੋਹੜ ਦਾ ਬਿਰਛ [vana, ਬਨ + pati, ਪਤੀ]

**ਬੰਨ੍ਹਣਾ** ਕਿਸੇ ਚੀਜ਼ ਨੂੰ ਜਕੜਣਾ, ਗੰਢ ਮਾਰਨਾ; *ਸਿੰਧੀ* **ਬੰਧਣੁ;** *ਹਿੰਦੀ* **ਬਾਂਧਨਾ;** *ਗੁਜ.* **ਬਾਂਧਵੁੰ** — *ਸੰਸ.* √bandh, ਬੰਨ੍ਹਣਾ, *ਭਾਰੋਪੀ* bhendh

+ **ਫਾਰਸੀ ਬਸਤਨ,** ਬੰਨ੍ਹਣਾ; **ਬੰਦ,** ਬੱਧਾ, ਰੁਕਿਆ, ਭੇੜਿਆ

+ *ਅੰਗ.* bind, ਬੰਨ੍ਹਣਾ; *ਜਰਮਨ* binden, ਇੰਜ

~ **ਬੱਝਣਾ,** ਬੰਨ੍ਹੇ ਜਾਣਾ; *ਪ੍ਰਾਕ.* **ਬੱਝ,** ਸਖਤ ਹੋਣਾ, ਜੰਮਣਾ; *ਸਿੰਧੀ* **ਬਝਣੁ** — ਉਪਰੋਕਤ ਦਾ ਵਿਕਸਤ ਰੂਪ

⇒ **ਬੱਧਾ; ਬੰਨਾ; ਬਸਤਾ; ਬੰਦੋਬਸਤ; ਪ੍ਰਬੰਧ; ਸਬੰਧ**

**ਬਨਮਾਲਾ** ਜੰਗਲੀ ਫੁੱਲਾਂ ਦੀ ਮਾਲਾ; ਵਿਸ਼ਨੂ ਅਤੇ ਕ੍ਰਿਸ਼ਨ ਦਾ ਸ਼ਿੰਗਾਰ (ਟ.ਕ. "ਬਨਮਾਲਾ ਬਿਭੂਖਨ ਕਮਲ ਨੈਨ"; ਮ.5) — *ਸੰਸ.* vanamāla, ਇੰਜ

~ **ਬਨਮਾਲੀ,** ਬਨਮਾਲਾ ਪਹਿਨਣ ਵਾਲਾ; ਕ੍ਰਿਸ਼ਨ ਦੀ ਇਕ ਉਪਾਧੀ; ਕਰਤਾਰ — *ਸੰਸ.* vanamālin, ਇੰਜ

⇒ **ਬਨਵਾਰੀ**

**ਬਨਰਾਇ** ਬਨਸਪਤੀ; (ਟ.ਕ. "ਸਗਲ ਬਨਰਾਇ ਫੂਲੰਤ ਜੋਤੀ"; ਮ.1) *ਸਿੰਧੀ* **ਵਣਰਾਇ,** ਬਿਰਛ — *ਸੰਸ.* vanarāji, ਬਿਰਛਾਂ ਦੀ ਪਾਲ [vana, ਬਨ; ਬਿਰਛ + rāji, ਪਾਲ, ਧਾਰੀ, ਲਕੀਰ; ਡੋਰੀ (ਟ.ਕ. ratnārāji, ਮੋਤੀਆਂ ਦੀ ਮਾਲਾ)

**ਬਨਵਾਲੀ** ਕਰਤਾਰ ਦੀ ਇਕ ਉਪਾਧੀ (ਟ.ਕ. "ਹਰਿ ਮਿਲਿਆ ਬਨਵਾਲੀ; ਮ.4) — *ਸੰਸ.* vanamālin, ਵਨਮਾਲਾ ਧਾਰਨ ਕਰਨ ਵਾਲਾ, ਵਿਸ਼ਨੂ ਅਤੇ ਕ੍ਰਿਸ਼ਨ ਦੀ ਇਕ ਉਪਾਧੀ [vana, ਜੰਗਲ + mālin, ਮਾਲਾ ਧਾਰਨ ਕਰਨ ਵਾਲਾ]

~ **ਬਨਵਾਰੀ,** ਉਪਰੋਕਤ ਦਾ ਵਿਕਸਤ ਰੂਪ; ਟ.ਕ. "ਜਲਿ ਥਲਿ ਪੂਰਿ ਰਹਿਆ ਬਨਵਾਰੀ"; ਮ.5)

**ਬਨ੍ਹਵੇਂ** ਨੱਬੇ ਅਤੇ ਦੋ; *ਪਾਲੀ* **ਦਵਾਨਵੁਤਿ;** *ਪ੍ਰਾਕ.* **ਬਾਣੂਵੇਇ;** *ਹਿੰਦੀ* **ਬਯਾਨਵੇਂ;** *ਗੁਜ.* **ਬਾਣੂ;** *ਮਰਾ.* **ਬਯਾਣਵ** — *ਸੰਸ.* dvinavati, ਬੱਨ੍ਹਵੇਂ [dvi, ਦੋ + navati, ਨੱਵੇ]

⇒ **ਬ; ਨੱਵੇ**

**ਬੰਨਾ** ਖੇਤ ਦੇ ਆਲੇ-ਦੁਆਲੇ ਦੀ ਵੱਟ; ਪਾਸ (ਟ.ਕ. 'ਬੰਨ੍ਹੇ, ਇਕ ਪਾਸੇ, ਲਾਂਭੇ; ਬੰਨੇ ਲਾਉਣਾ'); ਸੀਮਾ (ਟ.ਕ. 'ਹੱਦ-

ਬੰਨਾ') — *ਸੰਸ.* bandha, ਬੰਨ੍ਹ; ਬੰਧਨ, ਬੇੜੀ, ਰੱਸੀ ਆਦਿ

~ **ਬਨੇਰਾ,** ਛੱਤ ਤੇ ਬਣਾਈ ਗਈ ਬੰਨੀ — ਉਪਰੋਕਤ ਤੇ ਆਧਾਰਤ

⇒ **ਬੰਨ੍ਹਣਾ**

**ਬਨਿਤਾ** ਇਸਤਰੀ, ਪਤਨੀ (ਟ.ਕ. "ਬਨਿਤਾ ਛੋਡਿ, ਬਦ ਨਦਰ ਪਰਨਾਰੀ"; ਮ.5) — *ਸੰਸ.* vanitā, ਪਿਆਰੀ; ਪਤਨੀ, ਇਸਤਰੀ [ਭੂ.ਕਿਰ. ਵੱਲੋਂ √van, ਚਾਹੁਣਾ, ਪਿਆਰ ਕਰਨਾ]; *ਭਾਰੋਪੀ* √wen, ਕਾਮਨਾ ਕਰਨਾ, ਇੱਛਾ ਕਰਨਾ

+ *ਲਾਤ.* venus, ਪ੍ਰੇਮ; Venus, ਪਿਆਰ ਅਤੇ ਸੁੰਦਰਤਾ ਦੀ ਦੇਵੀ [√ven]; ਟ.ਕ. venitus; ਭੂ.ਕਿਰ. ਵੱਲੋਂ √ven

**ਬੰਨੀ** ਲਾੜੀ; *ਲਹਿ.* **ਵੱਨੀ;** *ਸਿੰਧੀ* **ਵਨੀ;** ਮੂਲ ਤੌਰ ਤੇ 'ਜਿਸ ਨੂੰ ਰੰਗਿਆ ਗਿਆ ਹੈ; ਅਰਥਾਤ ਜਿਸ ਨੂੰ ਪੀਲੇ ਰੰਗ ਦਾ ਵਟਣਾ (ਛੋਲਿਆਂ ਦਾ ਆਟਾ, ਤੇਲ, ਹਲਦੀ ਦਾ ਲੇਪ) ਲਾਇਆ ਗਿਆ ਹੈ, ਮਾਈਏਂ ਪਈ ਕੁੜੀ; ਟ.ਕ. *ਪੁਆ.* **ਬੰਨ,** ਵਟਣਾ, ਮਾਈਆਂ (ਇਸ ਲਈ 'ਬੰਨ ਲਾਉਣਾ') — *ਸੰਸ.* varṇaka, ਰੰਗ, ਰੋਗਨ; ਲੇਪ, ਵਟਣਾ, ਮਾਈਆਂ, "paint unguent, anything for smearing on the body.... paint with which bride and bridegroam are marked at wedding" (ਦੇਖੋ ਮੋਨ.ਵਿਲ.); ਟ.ਕ. varṇa, ਰੰਗ, ਰੋਗਨ ਆਦਿ

⇒ **ਬਾਨੀ; ਵਾਣੀ; ਵੰਨ**

**ਨੋਟ.** ਟਰਨਰ ਅਨੁਸਾਰ **ਬੰਨੀ** ਦੀ ਵਿਆਖਿਆ ਇੰਜ ਹੈ : "vanva (desiring) "very doubtful, but less likely < *vaṇda, with meaning boy, girl"

**ਬੰਬਾ** (ਬੰਬੀ), ਟਿਊਬਵੈਲ; ਰੇਲ-ਗੱਡੀ ਦਾ ਭਾਫ ਵਾਲਾ ਇੰਜਣ — *ਪੁਰਤ.* bomba, ਪਾਣੀ ਦਾ ਪੰਪ; ਅੱਗ ਬੁਝਾਉਣ ਦਾ ਇੰਜਣ; ਟ.ਕ. *ਸਪੇਨੀ* bombeo, ਪਟਰੋਲ-ਪੰਪ, ਪਟਰੋਲ-ਸਟੇਸ਼ਨ < *ਲਾਤ.* pipa, ਪਾਈਪ (ਟ.ਕ. *ਅੰਗ.* pipe)

**ਨੋਟ. ਬੰਬਾ** ਸ਼ਬਦ ਨੂੰ ਆਮ ਤੌਰ ਤੇ *ਅਰਬੀ* **ਮੰਬਅ** (ਪਾਣੀ ਫੁੱਟਣ ਦੀ ਥਾਂ) ਤੇ ਆਧਾਰਤ ਕੀਤਾ ਜਾਂਦਾ ਹੈ

**ਬਰ**[1] 'ਉਪਰ, ਉੱਤੇ, ਬਾਹਰੀ' ਦਾ ਅਰਥ-ਸੂਚਕ ਅਗੇ. — *ਫਾਰਸੀ* **ਬਰ,** ਇੰਜ (ਟ.ਕ. 'ਬਰ ਵਕਤ', ਸਮੇਂ ਤੇ; 'ਬਰਦਾਸ਼ਤ') < *ਪੁਰਾ. ਫਾਰਸੀ* awar; *ਪਹਿਲ.* apar (ਦੇਖੋ ਪਲੈਟਸ)

+ *ਸੰਸ.* upari, 'ਉਪਰ, ਉੱਤੇ' ਦਾ ਅਰਥ-ਸੂਚਕ ਅਗੇਤਰ

⇒ **ਪਰ** (ਉੱਤੇ)

**ਬਰ**[2] ਕੱਪੜੇ ਦੀ ਚੁੜਾਈ, ਅਰਜ — *ਫਾਰਸੀ* **ਬਰ,** ਇੰਜ; ਟ.ਕ. **ਬਰਦਾਰ,** ਵੱਡੇ ਬਰ ਵਾਲਾ (ਕੱਪੜਾ); *ਭਾਰੋਪੀ* √wer, ਚੌੜਾ ਹੋਣਾ

+ *ਸੰਸ.* uru, ਖੁੱਲ੍ਹਾ, ਚੌੜਾ, ਮੋਕਲਾ

+ *ਯੂਨਾ.* eury, ਚੌੜਾ (ਟ.ਕ. *ਅੰਗ.* Eurypterus; ਮੂਲ ਅਰਥ 'ਚੌੜੇ ਖੰਭਾਂ ਵਾਲਾ')

**ਨੋਟ.** *ਸੰਸ.* varas (vara-) 'ਚੌੜਾਈ, ਫੈਲਾਉ' (ਰਿ.ਵੇ.) ਵੀ ਇਥੇ ਸਬੰਧਤ ਹੈ।

**ਬਰਸ** ਸਾਲ; ਮੂਲ ਅਰਥ 'ਇਕ ਬਰਸਾਤ ਤੋਂ ਲੈ ਕੇ ਆਉਣ ਵਾਲੀ ਬਰਸਾਤ ਦਾ ਦਰਮਿਆਨੀ ਵਕਫਾ'; *ਉੜ.* **ਬਰਸ;** *ਗੁਜ.* **ਵਰਸ;** *ਹਿੰਦੀ* **ਬਰਸ,** ਬਰਖਾ; ਸਾਲ — *ਸੰਸ.* varsha, ਬਰਖਾ; ਸਾਲ; ਟ.ਕ. varshā, ਬਰਖਾ [√varsh, ਮੀਂਹ ਪੈਣਾ]; ਦੇਖੋ **ਬਰਸਨਾ**

~ **ਬਰ੍ਹਾ** (ਵਰ੍ਹਾ) ਉਪਰੋਕਤ ਦਾ ਵਿਕਸਤ ਰੂਪ; ਦੇਖੋ **ਬਰ੍ਹਨਾ** [**ਬਰਸਣਾ** ਦੇ ਤਹਿਤ]

**ਬਰਸਣਾ** ਮੀਂਹ ਪੈਣਾ; *ਉੜੀ.* **ਬਰਸੀਬਾ;** *ਹਿੰਦੀ* **ਬਰਸਨਾ** — *ਸੰਸ.* √varsh, ਬਰਸਣਾ

~ **ਬਰ੍ਹਣਾ** (ਵਰ੍ਹਣਾ), ਉਪਰੋਕਤ ਦਾ ਵਿਕਸਤ ਰੂਪ

⇒ **ਵਸਣਾ; ਵਰਖਾ**

**ਬਰਸਾਤ** ਬਾਰਸ਼ ਦਾ ਮੌਸਮ — *ਸੰਸ.* varsharṭu, ਬਾਰਸ਼ ਦੀ ਰੁੱਤ [varshā, ਬਾਰਸ਼ + ṛtu, ਰੁੱਤ]

~ **ਬਰਸਾਤੀ,** ਮੀਂਹ ਵਿਚ ਪਾਉਣ ਵਾਲਾ ਕੋਟ; ਮੀਂਹ ਆਦਿ ਤੋਂ ਬਚਾਅ ਲਈ ਉਪਰਲੀ ਛੱਤ ਤੇ ਬਣਾਇਆ ਕਮਰਾ — *ਸੰਸ.* varshatra, ਛਤਰੀ [varsha, ਬਾਰਸ਼ + tra, ਬਚਾਉ ਕਰਨ ਵਾਲਾ]

**ਬਰਕਤ** ਬਹੁਤਾਤ, ਸੁਭਾਗ, ਬਖਸ਼ਸ਼ — *ਅਰਬੀ* **ਬਰਕਤ,** ਵਾਫਰਤਾ; ਸੁਭਾਗ [√**ਬਰਕ**]; ਟ.ਕ. **ਤਬੱਰੁਕ,** ਉਹ ਵਸਤੂ, ਜਿਸ ਤੋਂ ਬਰਕਤ ਪ੍ਰਾਪਤ ਕੀਤੀ ਜਾਵੇ, ਪ੍ਰਸ਼ਾਦ (ਤ + ਬੱਰਕ); ਹੋਰ ਦੇਖੋ **ਮੁਤਬਰੱਕ,** ਸੁਭਾਗਾ, ਪਾਵਨ, ਸੁੱਭ; (ਮੁ) + (ਤ) + ਬਰਕ

⇒ **ਮੁਬਾਰਕ**

**ਬਰੰਜੀ** ਛੋਟਾ ਕਿੱਲ, ਮੇਖ; ਮੂਲ ਅਰਥ 'ਪਿੱਤਲ ਦੀ ਬਣੀ ਮੇਖ, ਕੋਕਾ, — *ਫਾਰਸੀ* **ਬਿਰਿੰਜ,** ਪਿੱਤਲ, ਤਾਂਬਾ; ਟ.ਕ. *ਅੰਗ.* bronze, ਪਿੱਤਲ < *ਫ੍ਰਾਂ.* < *ਇਤਾ.* bronzo < *ਫਾਰਸੀ* **ਬਿਰਿੰਜ,** ਤਾਂਬਾ; ਪਿੱਤਲ (ਦੇਖੋ ਵੈਬਸਟਰ ਡਿਕਸ਼ਨਰੀ)

**ਬਰਤਨ** ਖਾਣ-ਪੀਣ ਦੀਆਂ ਚੀਜ਼ਾਂ ਰੱਖਣ ਦਾ ਸਾਧਨ, ਭਾਂਡਾ; ਮੂਲ ਅਰਥ 'ਵਰਤੋਂ ਵਿਚ ਆਉਣ ਵਾਲੀ ਵਸਤੂ'; ਲਾਭਦਾਇਕ ਵਸਤੂ, — *ਸੰਸ.* √vart, ਘੁੰਮਣਾ; ਕਿਰਿਆ-ਸ਼ੀਲ ਹੋਣਾ, ਵਰਤੋਂ ਵਿਹਾਰ ਕਰਨਾ ਆਦਿ; ਦੇਖੋ **ਵਰਤਣਾ**

**ਨੋਟ. ਬਰਤਨ** ਦੇ ਸਬੰਧ ਵਿਚ ਟ.ਕ. *ਅੰਗ.* utensil (ਬਰਤਨ, ਭਾਂਡਾ); ਸਬੰਧਤ utilize (ਵਰਤੋਂ ਕਰਨਾ)

**ਬਰਤਨਹਾਰ** ਬਦਲਣਯੋਗ, ਅਸਥਿਰ; ਮੂਲ ਅਰਥ 'ਘੁੰਮਣਹਾਰ' (ਟ.ਕ. "ਮੇਘ ਕੀ ਛਾਇਆ ਜੈਸੇ ਬਰਤਨਹਾਰ"; ਮ.5) — *ਸੰਸ.* vartina, ਘੁੰਮਣ, ਵੱਟਣ [√vart, ਘੁੰਮਣਾ, ਚੱਕਰ ਕੱਟਣਾ, ਫਿਰਨਾ]

+ *ਕ੍ਰੋਸ਼.* vrtṅja, ਗੇੜ, ਚੱਕਰ [√vrt, ਘੁੰਮਣਾ, ਗਿੜਣਾ]; *ਚੈਕ.* vratky, ਅਸਥਿਰ [√vrat, ਘੁੰਮਣਾ]

⇒ **ਵਰਤਣਾ**

**ਬਰਦਾਸ਼ਤ** ਸਹਿਣਸ਼ੀਲਤਾ; ਮੂਲ ਅਰਥ 'ਉੱਪਰ ਚੁੱਕਣ ਜਾਂ ਉਠਾਉਣ ਦਾ ਭਾਵ' — *ਫਾਰਸੀ* **ਬਰਦਾਸ਼ਤਨ,** ਉੱਪਰ ਚੁੱਕਣਾ, ਸਹਿਣਾ [ਅਗੇ. **ਬਰ** + **ਦਾਸ਼ਤਨ,** ਰੱਖਣਾ, ਧਾਰਨ ਕਰਨ < **√ਦਾਰ,** ਧਾਰਨ ਕਰਨਾ]; ਦੇਖੋ **ਯਾਦ-ਦਾਸ਼ਤ**

+ *ਸੰਸ.* √dhar, ਉਠਾਉਣਾ, ਚੁੱਕਣਾ; ਧਾਰਨ ਕਰਨਾ

~ **ਬਰਦਾਰ,** 'ਚੁੱਕਣ ਵਾਲਾ' ਦਾ ਅਰਥ ਦਿੰਦਾ ਸਮਾਸੀ ਰੂਪ (ਟ.ਕ. 'ਝੰਡਾ-ਬਰਦਾਰ') — *ਫਾਰਸੀ* **ਬਰਦਾਰ,** ਇੰਜ [ਅਗੇ. **ਬਰ** + **ਦਾਰ,** ਟ.ਕ. **ਸ਼ਾਨਦਾਰ**]

+ *ਸੰਸ.* dhāra, ਧਾਰਨ ਕਰਨ ਵਾਲਾ

**ਬਰ੍ਹਾ : ਬਰਸ**

**ਬਰਾਂਡਾ** ਕਮਰੇ ਦੇ ਅੱਗੇ ਛੱਤੀ ਹੋਈ ਥਾਂ — *ਅੰਗ.* veranda < *ਪੁਰਤ.* varanda, ਬਾਲਕੋਨੀ (ਦੇਖੋ ਵੈਬਸਟਰ ਡਿਕਸ਼ਨਰੀ)

**ਨੋਟ.** ਟਰਨਰ ਮੁਤਾਬਕ *ਪੰਜਾ.* **ਬਰਾਂਡਾ,** *ਸੰਸ.* varaṇḍa (ਮਿੱਟੀ ਦੀ ਢੇਰੀ, ਕੰਧ) ਤੇ ਆਧਾਰਤ ਹੈ

**ਬਰਾਤ** ਜੰਜ; *ਉੜੀ.* **ਬਰਾਤ;** *ਹਿੰਦੀ* **ਬਰਾਤ;** *ਮਰਾ.* **ਵਰਾਤ** — *ਸੰਸ.* varayātrā, ਇੰਜ [vara, ਲਾੜਾ + yātrā, ਯਾਤਰ]; ਦੇਖੋ ਟਰਨਰ

⇒ **ਵਰ; ਯਾਤਰਾ**

**ਨੋਟ. ਬਰਾਤ** ਦੇ ਸਬੰਧ ਵਿਚ ਹੋਰ ਦੇਖੋ *ਸੰਸ.* vrāta, ਬਰਾਤ "the company or attendants at a marriage feast" (ਦੇਖੋ ਮੋਨ.ਵਿਲ.)

**ਬਰਾਦਰ : ਭਰਾ**

**ਬਰਾਨੀ** (ਬਾਰਾਨੀ), ਪਟਵਾਰੀਆਂ ਦੀ ਭਾਸ਼ਾ ਵਿਚ ਉਹ ਧਰਤੀ ਜਿੱਥੇ ਵਾਹੀ

ਸਿਰਫ ਮੀਂਹ ਦੇ ਆਸਰੇ ਹੁੰਦੀ ਹੈ ('ਚਾਹੀ', ਅਰਥਾਤ 'ਖੂਹ ਦੇ ਪਾਣੀ ਨਾਲ ਸਿੰਜੀ ਜਾਣ ਵਾਲੀ ਧਰਤੀ ਦੇ ਉਲਟ') — *ਫ਼ਾਰਸੀ* **ਬਾਰਾਨੀ,** ਬਾਰਸ਼ ਨਾਲ ਸਬੰਧਤ [**ਬਾਰਾਂ,** ਬਾਰਸ਼]

**⇒ ਬਾਰਸ਼**

**ਬਰਾਬਰ** ਪੱਧਰਾ, ਇੱਕੋ ਜਿਹਾ; ਇੱਕੋ ਜਿੰਨ੍ਹਾਂ; ਨਾਲ ਨਾਲ, ਠੀਕ, ਢੁੱਕਵਾਂ; ਮੂਲ ਅਰਥ 'ਪਾਸੇ ਨਾਲਾ ਪਾਸਾ, abreast' — *ਫ਼ਾਰਸੀ* **ਬਰਾਬਰ,** ਇੰਜ [**ਬਰ,** ਪਾਸਾ, ਬਗਲ **+ ਆ + ਬਰ,** ਪਾਸਾ]

**ਬਰਾੜ** ਜੱਟਾਂ ਦਾ ਇਕ ਗੋਤ — *ਸੰਸ.* virāṭ, ਬਹੁਤ ਵੱਡਾ, ਮਹਾਨ < virāj, ਦੂਰ ਦੂਰ ਤਕ ਰਾਜ ਕਰਦਾ, ਸਿਰਮੌਰ, ਸਰਬ-ਅਧਿਕਾਰੀ; ਰਾਜ-ਪ੍ਰਤਾਪ, ਸ਼ਾਨ, ਸ਼ੋਭਾ, ਤਜੱਸਵ, majesty [ਅਗੇ. vi + √rāj, ਰਾਜ ਕਰਨਾ]

**⇒ ਵਿਰਾਜਣਾ; ਰਾਜਾ**

**ਬਰੀ** ਦੋਸ਼-ਮੁਕਤ, ਰਿਹਾ — *ਅਰਬੀ* **ਬਰੀ,** ਨਿਰਦੋਸ਼; *ਪਾਕ.* ਸਾਫ, ਆਜ਼ਾਦ [√**ਬਰਾ**]; ਟ.ਕ. **ਇਬਰਾ,** ਰਿਹਾਈ; ਹੋਰ ਦੇਖੋ **ਮੁਬੱਰਾ,** ਮੁਕਤ; ਪਾਕ, ਸ਼ੁੱਧ ਕੀਤਾ ਗਿਆ, ਬੇਗੁਨਾਹ (ਮੁ **+** ਬੱਰਾ)

**ਬਰੂ** ਇਕ ਪ੍ਰਕਾਰ ਦਾ ਘਾਹ, ਜਿਸ ਦੀਆਂ ਜੜ੍ਹਾਂ ਬਹੁਤ ਲੰਬੀਆਂ ਹੁੰਦੀਆਂ ਹਨ; *ਸਿੰਧੀ* **ਵਾਰੋ;** *ਮਰਾ.* **ਵਾਲਾ** — *ਸੰਸ.* vālaka, ਇਕ ਪ੍ਰਕਾਰ ਦਾ ਘਾਹ, "a kind of Andropogon" (ਦੇਖੋ ਟਰਨਰ)

**ਨੋਟ.** ਟਰਨਰ ਨੇ ਸੰਸਕ੍ਰਿਤ ਦੇ ਉਕਤ ਇੰਦਰਾਜ ਤਹਿਤ ਪੰਜਾਬੀ ਸ਼ਬਦ **ਬਰੂ** ਨੂੰ ਸ਼ਾਮਲ ਨਹੀਂ ਕੀਤਾ

**ਬਰੂਹਾ** ਦਲ੍ਹੀਜ (ਟ.ਕ. 'ਬਰੂਹੀ', ਦਲ੍ਹੀਜ ਤੇ); *ਹਿੰਦੀ* **ਬਰੋਠਾ,** ਡਿਉੜੀ (ਦੇਖੋ ਪਲੇਟਸ); **ਬਰੂਠ,** ਘਰ — *ਸੰਸ.* varūtha, ਓਟ, ਰਹਿਣ ਦੀ ਸੁਰੱਖਿਅਤ ਥਾਂ; ਘਰ [√var, ਰੱਖਿਆ ਕਰਨਾ, ਰੋਕਣਾ, ਬਚਾਉਣਾ]

~ **ਬੂਹਾ,** ਦਰਵਾਜ਼ਾ — ਉਪਰੋਕਤ ਦਾ ਸੰਖੇਪ ਰੂਪ

**ਬਰੂੜ** ਉਬਾਲੇ ਹੋਏ ਮੋਠ, ਜੋ ਮਾਤਾ ਰਾਣੀ ਦੇ ਵਾਹਨ, ਖੋਤੇ ਨੂੰ ਚਾਰੇ ਜਾਂਦੇ ਹਨ; ਮੂਲ ਅਰਥ 'ਪਾਣੀ ਨਾਲ ਭਿਉਂ ਕੇ ਪੁੰਗਾਰੇ ਹੋਏ (ਮੋਠ); *ਪਾਲੀ* **ਵਿਰੂਠ,** ਉੱਗਦਾ; *ਗੁਜ.* **ਵਰੂੜ,** ਪਾਣੀ ਵਿਚ ਭਿੱਜੇ ਧਾਨ ਦੇ ਅੰਕੁਰ; *ਮਰਾ.* **ਵਿਰਢੇ,** ਪਾਣੀ ਨਾਲ ਭਿੱਜੀ ਪੁੰਗਰੀ ਹੋਈ ਦਾਲ — *ਸੰਸ.* virūḍha, ਪੁੰਗਰਿਆ [ਅਗੇ. vi + rūḍha; ਭੂ.ਕਿਰ. ਵੱਲੋਂ √ruh, ਉਤਾਂਹ ਚੜ੍ਹਨਾ; ਪੁੰਗਰਨਾ]

**⇒ ਰੂੜੀ; ਆਰੋਹਨ**

**ਬਲ** ਜ਼ੋਰ, ਸ਼ਕਤੀ — *ਸੰਸ.* bala, ਜ਼ੋਰ, ਸ਼ਕਤੀ; ਵੀਰਜ; ਨਵੀਂ ਫੁਟੀ ਕੋਂਪਲ; ਸੈਨਕ-ਸ਼ਕਤੀ, ਸੈਨਾ

~ **ਬਲੀ** (ਬਲੀਆ), ਬਹਾਦੁਰ, ਸੂਰਮਾ; *ਪ੍ਰਾਕ.* **ਬਲਿ,** ਤਕੜਾ; *ਗੁਜ.* **ਬਲੀ, ਬਲਿਯੁ** — *ਸੰਸ.* balin, ਤਕੜਾ (ਰਿ.ਵੇ.); ਦੇਖੋ **ਮਹਾਬਲੀ**

**⇒ ਬਲਾਤ**

**ਬੱਲਹਾ** ਪਿਰ, ਪਤੀ (ਟ.ਕ. "ਦੁਹ ਨਾਰੀ ਦਾ ਬੱਲਹਾ"; ਭਾਗੁ.); *ਪ੍ਰਾਕ.* **ਵੱਲਹ,** ਪੱਤੀ; *ਸਿੰਧੀ* **ਵਲਹੋ** — *ਸੰਸ.* vallabha, ਪਿਆਰਾ; ਪ੍ਰੀਤਮ, ਪਤੀ

**ਬਲੰਗਣਾ** ਕੱਪੜਿਆਂ ਦਾ ਟੰਗਣਾ (ਪੋਠੋ.); ਦੁੱਧ ਆਦਿ ਨਾਲ ਭਰੇ ਭਾਂਡੇ ਨੂੰ ਹੱਥ ਵਿਚ ਲਟਕਾਉਣ ਲਈ ਪਾਈ ਰੱਸੀ; *ਹਿੰਦੀ* **ਬਿਲੰਗਨੀ,** ਟੰਗਣਾ (ਟ.ਕ. **ਅਲਗਨੀ**) — *ਸੰਸ.* vilag-, ਨਾਲ ਲਟਕਾਉਣਾ, ਨਾਲ ਲਾਉਣਾ [ਅਗੇ. vi + √lag, ਲਾਉਣਾ]

**ਬਲਗਮ** ਖੰਘਣ ਨਾਲ ਮੂੰਹ ਵਿਚੋਂ ਨਿਕਲਣ ਵਾਲਾ ਮਾਦਾ, ਕਫ < *ਅਰਬੀ* **ਬਲ਼ਗਮ,** ਇੰਜ < *ਯੂਨਾ.* phlegma, ਕਫ (ਟ.ਕ. *ਅੰਗ.* phlegm, ਬਲ਼ਗਮ < *ਯੂਨਾ.,* ਜਿਵੇਂ ਉੱਪਰ

**ਬਲਣਾ** ਜਲਣਾ, ਮੱਚਣਾ; *ਸਿੰਧੀ* **ਬਰਣੁ;** *ਹਿੰਦੀ* **ਬਲਨਾ, ਬਰਨਾ;** *ਗੁਜ.* **ਬਲਵੁੰ**

— *ਸੰਸ.* √jval, ਜਲਣਾ
**⇒ ਜਲਣਾ**
**ਨੋਟ.** ਟਰਨਰ ਅਨੁਸਾਰ "*ਪੰਜਾ.* **ਬਲਣਾ** < √*dval < √jval x √dyut", ਇਸ ਦੇ ਉਲਟ jval ਦਾ **ਬਲ-** ਵਿਚ ਸਿੱਧਾ ਵਿਕਾਸ ਐਨ ਉਚਿਤ ਹੈ (ਟ.ਕ. *ਸੰਸ.* dvāra; ਇਸ ਲਈ *ਪੰਜਾ.* **ਬਾਰ**)

**ਬਲ੍ਹਣੀ** ਮਿੱਟੀ ਦਾ ਚੌੜੇ ਮੂੰਹ ਵਾਲਾ ਇਕ ਭਾਂਡਾ, ਜਿਸ ਵਿਚ ਲੱਸੀ ਪਾਈ ਜਾਂਦੀ ਹੈ; *ਬੰਗਾ.* **ਬਧਨਾ;** *ਹਿੰਦੀ* **ਬਧਨੀ, ਬਧਨਾ,** ਮਿੱਟੀ ਜਾਂ ਪਿੱਤਲ ਦਾ ਟੂਟੀਦਾਰ ਭਾਂਡਾ — *ਸੰਸ.* vardhanī, ਜਲ-ਪਾਤਰ

**ਬਲਦ** ਗਊ ਦਾ ਪੁਲਿੰਗ; *ਪ੍ਰਾਕ.* **ਬਲਵੱਦ, ਬਲਿੱਦ;** *ਬੰਗਾ.* **ਬਲਦ;** *ਉੜੀ.* **ਬਲ਼ਦ;** *ਗੁਜ.* **ਬਲ਼ਦ;** *ਹਿੰਦੀ* **ਬੈਲ** — *ਸੰਸ.* balivarda, ਬਲਦ
~ **ਬਲੇਦਾ,** ਬਲਦਾਂ ਦੀ ਹੇੜ, ਚੌਣਾ (ਟ.ਕ. 'ਬੁੱਢ-ਬਲੇਦ', ਵੱਡੀ ਉਮਰ ਕਾਰਨ ਘੱਟ ਅਕਲ ਵਾਲਾ); *ਸਿੰਧੀ* **ਬਲੇਦੋ** — ਉਕਤ ਤੇ ਆਧਾਰਿਤ
~ **ਬਲੇਦ,** ਬਲਦਾਂ ਦੀ ਹੇੜ — ਉਕਤ ਦਾ ਮੁਲਤਾਨੀ ਰੂਪ

**ਬਲਬ** ਬਿਜਲੀ ਦਾ ਲਾਟੂ — *ਅੰਗ.* bulb, ਪਿਆਜ਼ ਆਦਿ ਦੀ ਗੱਠੀ; ਰੌਸ਼ਨੀ ਲਈ ਗੱਠੀ ਦੇ ਆਕਾਰ ਵਾਲੀ ਸ਼ੀਸ਼ੇ ਦੀ ਬਣਤਰ, ਬਿਜਲੀ ਦਾ ਲਾਟੂ

**ਬਲਵਾ: ਬਲਾ**

**ਬਲਾ** ਆਫਤ, ਬਿਪਤਾ; ਚੁੜੇਲ, ਹਊਆ (ਟ.ਕ. 'ਬਲਾ ਚਿੰਬੜਨਾ') — *ਅਰਬੀ* **ਬਲਾ,** ਬਿਪਤਾ, ਆਫਤ; ਦੁਰਆਤਮਾ, ਚੁੜੇਲ, ਭੂਤ-ਪ੍ਰੇਤ [√**ਬਲਵ,** ਅਜ਼ਮਾਇਸ਼ ਕਰਨਾ]
~ **ਬਲਵਾ,** ਦੰਗਾ-ਫਸਾਦ, ਬਗਾਵਤ — *ਅਰਬੀ* **ਬਲਵਾ,** ਦੁੱਖ, ਤਕਲੀਫ, ਆਫਤ, ਮੁਸੀਬਤ; ਗੜਬੜ, ਦੰਗਾ-ਫਸਾਦ [√**ਬਲਵ,** ਜਿਵੇਂ ਉੱਪਰ]
**⇒ ਮੁਬਤਲਾ**

**ਬਲਾਤ** ਬਲ-ਸਹਿਤ; ਮੱਲੋਜ਼ੋਰੀ, ਜ਼ਬਰਦਸਤੀ — *ਸੰਸ.* balāt-, ਸਮਾਸ ਵਿਚ 'ਜ਼ੋਰ' ਦਾ ਸੂਚਕ, ਜਿਵੇਂ balātkāra, ਬਲ ਦਾ ਪ੍ਰਯੋਗ ਕਰਨ ਵਾਲਾ [balāt < bala + kāra]
**⇒ ਬਲ**

**ਬਲੀ** ਦੇਵਤੇ ਨੂੰ ਦਿੱਤੀ ਜਾਣ ਵਾਲੀ ਭੇਟ, ਕੁਰਬਾਨੀ (ਟ.ਕ. 'ਬਲੀ ਦੇਣਾ'; 'ਬਲੀ ਦਾ ਬੱਕਰਾ'); *ਪ੍ਰਾਕ.* **ਬਲਿ;** *ਗੁਜ.* **ਬਲ਼ੀ;** *ਮਰਾ.* **ਬਲ** — *ਸੰਸ.* bali, ਰਾਜ-ਕਰ; ਲਗਾਨ, ਕਰ; ਚੜ੍ਹਾਵਾ, ਭੇਟ
~ **ਬਲਿਹਾਰ,** ਕੁਰਬਾਨ, ਸਦਕੇ (ਟ.ਕ. 'ਬਲਿਹਾਰ ਜਾਣਾ') — *ਸੰਸ.* balihāra, ਇੰਜ; ਮੂਲ ਅਰਥ 'ਬਲੀ ਲੈ ਜਾਣ ਜਾਂ ਪੇਸ਼ ਕਰਨ ਦਾ ਭਾਵ' [bali + hāra, ਲੈਜਾਣ]
~ **ਬੱਲੇ-ਬੱਲੇ,** ਸ਼ਾਬਾਸ਼, ਵਾਹ-ਵਾਹ — ਸੰਭਵ ਤੌਰ ਤੇ ਉਕਤ **ਬਲਿਹਾਰ** ਦਾ ਵਿਕਸਿਤ ਰੂਪ (ਟ.ਕ. 'ਬਲ-ਬਲ ਜਾਣਾ', ਬਲਿਹਾਰ ਜਾਣਾ)

**ਬੱਲੀ**[1] ਕਣਕ ਜਾਂ ਜੌਂ ਦਾ ਸਿੱਟਾ; *ਪ੍ਰਾਕ.* **ਵੱਲ,** ਇਕ ਪ੍ਰਕਾਰ ਦਾ ਅਨਾਜ; *ਸਿੰਧੀ* **ਵਲੀ,** ਸਿੱਟਿਆਂ ਦਾ ਢੇਰ; *ਹਿੰਦੀ* **ਬਾਲ,** ਕਣਕ ਦਾ ਸਿੱਟਾ — *ਸੰਸ.* valla, ਇਕ ਪ੍ਰਕਾਰ ਦੀ ਕਣਕ; ਅਨਾਜ

**ਬੱਲੀ**[2] ਲੰਬੀ ਲੱਕੜ, ਛੱਤ ਤੇ ਪਾਉਣ ਵਾਲਾ ਬਾਲਾ; *ਸਿੰਧੀ* **ਬਰੋ;** *ਗੁਜ.* **ਵਲ਼ੀ;** *ਹਿੰਦੀ* **ਬੱਲਾ** — *ਸੰਸ.* vala, ਬਾਲਾ, ਪੋਲ; ਸਮਾਨ valaka

**ਬਲੌਰ** ਇਕ ਪ੍ਰਕਾਰ ਦਾ ਚਮਕਦਾਰ ਸ਼ੀਸ਼ਾ — *ਅਰਬੀ, ਫਾਰਸੀ* **ਬਿਲੌਰ,** ਇੰਜ; ਟ.ਕ. *ਪ੍ਰਾਕ.* veruliya < veluriya; ਮੂਲ ਰੂਪ ਵਿਚ ਉੱਤਰੀ-ਭਾਰਤ ਦੇ 'ਵੇਲੂਰ' ਨਾਮੀ ਸ਼ਹਿਰ ਤੋਂ ਪ੍ਰਾਪਤ ਹੋਣ ਵਾਲਾ ਮਣੀ; ਟ.ਕ. *ਅੰਗ.* beryl, ਇਕ ਪ੍ਰਕਾਰ ਦਾ ਹਰੇ ਰੰਗ ਦਾ ਮਣੀ < *ਯੂਨਾ.* beryllos, ਇੰਜ < *ਅਰਬੀ* < *ਪ੍ਰਾਕ.* ਜਿਵੇਂ ਉੱਪਰ

**ਬੜਵਾ** ਘੋੜੀ; ਭੂਗਰਭ ਅਗਨੀ (ਟ.ਕ. 'ਬੜਵਾ ਅਗਨੀ'); *ਪ੍ਰਾਕ.* **ਵਡਵਾ** — *ਸੰਸ.* baḍavā, vaḍabā, ਘੋੜੀ; ਘੋੜੀ

ਦੇ ਰੂਪ ਵਿਚ ਸੂਰਜ ਦੇਵਤਾ ਦੀ ਪਤਨੀ; ਭੂਗਰਭ ਅਗਨੀ

+ *ਕ੍ਰੋਸ਼.* bedevija, ਘੋੜੀ

**ਬੜਾ** ਵੱਡਾ, ਬਹੁਤਾ; *ਉੜੀ.* **ਬਰਹਾ;** *ਪ੍ਰਾਕ.* **ਵੱਢ-** — **ਵੱਡਾ** ਦਾ ਇਕ ਭੇਦ; ਦੇਖੋ **ਵੱਡਾ**

~ **ਬੜ,** ਬਹੁਤਾ ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਬੜਬੋਲਾ')

**ਬ੍ਰਹਮ** ਕਰਤਾਰ, ਬ੍ਰਹਮਾ; ਵੇਦ (ਟ.ਕ. "ਪਾਂਡੇ ਐਸਾ ਬ੍ਰਹਮ ਬੀਚਾਰ"; ਮ.1) — *ਸੰਸ.* brahma, ਪਰਮਾਤਮਾ; ਧਰਮ ਗ੍ਰੰਥ, ਧਾਰਮਕ ਮੰਤਰ, ਵੇਦ; ਦੇਵਤਾ; ਧਾਰਮਕ ਸਾਧਨਾਂ ਜਾਂ ਤਪੱਸਿਆ, ਪਵਿੱਤਰਤਾ; ਅਧਿਆਤਮਕਤਾ; ਵੇਦਾਂ ਦੇ ਮੰਤਰਾਂ ਦੀ ਵਿਆਖਿਆ ਕਰਨ ਵਾਲਾ ਭਾਗ (ਟ.ਕ. 'ਬ੍ਰਾਹਮਣ'); √bṛh, ਵਧਣਾ, ਫੁੱਲਣਾ]

~ **ਬ੍ਰਹਮ ਗਿਆਨ,** ਅਧਿਆਤਮਕ ਗਿਆਨ; ਵੇਦਾਂ ਦਾ ਗਿਆਨ

~ **ਬ੍ਰਹਮਚਾਰੀ,** ਜਤੀ ਸਤੀ ਰਹਿ ਕੇ ਵਿੱਦਿਆ ਪ੍ਰਾਪਤ ਕਰਨ ਵਾਲਾ — *ਸੰਸ.* brahama-carya, ਬ੍ਰਹਮ-ਆਚਾਰ ਦੀ ਪਾਲਣਾ ਕਰਨ ਵਾਲਾ; ਪਵਿੱਤਰਤਾ ਦਾ ਜੀਵਨ ਬਤੀਤ ਕਰਦਾ ਧਾਰਮਿਕ ਵਿੱਦਿਆ ਦੀ ਪ੍ਰਾਪਤੀ ਕਰਨ ਵਾਲਾ [brahama + carya, ਆਚਾਰ, ਆਚਰਨ]

**ਬ੍ਰਜ** ਮਥਰਾ ਅਤੇ ਬਿੰਦਰਾਬਨ ਦੇ ਆਲੇ-ਦੁਆਲੇ ਦਾ ਇਲਾਕਾ; ਇਸ ਇਲਾਕੇ ਦੀ ਭਾਸ਼ਾ — *ਸੰਸ.* vraja, ਪਸ਼ੂਆਂ ਦਾ ਵਾੜਾ; ਗਵਾਲਿਆਂ ਦੀ ਬਸਤੀ; ਗਰੋਹ, ਝੁੰਡ; ਮਥਰਾ ਦੇ ਆਸ-ਪਾਸ ਦਾ ਖੇਤਰ

~ **ਬ੍ਰਜਿੰਦਰ** ਇਕ ਵਿਅਕਤੀਗਤ ਨਾਂ — *ਸੰਸ.* vrajendra, 'ਬ੍ਰਜ ਦਾ ਇੰਦਰ'; ਕ੍ਰਿਸ਼ਨ ਦੀ ਇਕ ਉਪਾਧੀ

**ਬ੍ਰਿਸ਼ਚਕ** ਇਕ ਰਾਸ਼ੀ, the Scorpion — *ਸੰਸ.* vṛścika, ਬਿੱਛੂ; ਬਿਛੂ ਨਾਂ ਦੀ ਰਾਸ਼ੀ

⇒ **ਬਿੱਛੂ**

**ਬ੍ਰਿਹਸਪਤੀ** ਦੇਵਤਿਆਂ ਦਾ ਪਰੋਹਤ, ਜੋ ਭੇਟਾ ਨੂੰ ਦੇਵਤਿਆਂ ਤਕ ਪਹਿਚਾਉਂਦਾ ਹੈ — *ਸੰਸ.* bṛhas-pati, ਪੂਜਾ ਜਾਂ ਭੇਟਾ ਦਾ ਸੁਆਮੀ, ਇਕ ਦੇਵਤੇ ਦਾ ਨਾਂ, Jupiter [bṛhas, ਪੂਜਾ + pati, ਸੁਆਮੀ]

+ *ਫਾਰਸੀ* **ਬਰਜੀਸ,** Jupiter (*ਸੰਸ.* bṛhas ਦੇ ਟਾਕਰੇ ਤੇ)

**ਬਾਉਰ** (ਬੌਰ), ਜੰਗਲੀ ਜਾਨਵਰਾਂ ਨੂੰ ਫੜਣ ਵਾਲਾ ਜਾਲ, ਫੰਧਾ; *ਪ੍ਰਾਕ.* **ਵਾਉਰਾ** — *ਸੰਸ.* vāgura, ਫੰਧਾ, ਜਾਲ, ਕੁੜਿੱਕੀ, ਫਾਹੀ

~ **ਬਾਉਰੀਆ,** ਜੰਗਲੀ ਜਾਨਵਰਾਂ ਨੂੰ ਫੰਧਾ ਲਾ ਕੇ ਫੜਣ ਵਾਲਾ ਸ਼ਿਕਾਰੀ; ਇਕ ਜਾਤੀ; *ਬੰਗਾ.* **ਬੌਰਿ,** ਇਕ ਜਾਤੀ; *ਉੜੀ.* **ਬਾਓਰਿ** — *ਸੰਸ.* vāgurika, ਹਿਰਨਾਂ ਦਾ ਸ਼ਿਕਾਰੀ; vāgura, ਇਕ ਜਾਤੀ, ਸਾਂਸੀ

**ਬਾਅਦ** (ਬਾਦ), ਪਿੱਛੋਂ, ਮਗਰੋਂ — *ਅਰਬੀ* **ਬਅ਼ਦ,** ਪਿੱਛੇ, ਮਗਰੋਂ, ਅਖੀਰ; ਟ.ਕ. **ਬਅਦ,** ਦੂਰੀ, ਵਿੱਥ; ਹੋਰ ਦੇਖੋ **ਬਈਦ,** ਦੂਰ, ਵਿੱਥ ਤੇ; ਅਜਨਬੀ, ਓਪਰਾ

**ਬਾਸ** ਸੁਗੰਧ; *ਪ੍ਰਾਕ.* **ਵਾਸ;** *ਸਿੰਧੀ* **ਬਾਸ** *ਹਿੰਦੀ* **ਬਾਸ;** *ਗੁਜ.* **ਵਾਸ** — *ਸੰਸ.* vāsa, ਖ਼ੁਸ਼ਬੂ [√vās, ਮਹਿਕਣਾ]

~ **ਬਾਸੀ,** ਜੋ ਸੱਜਰਾ ਨਹੀਂ, ਬੂ ਮਾਰਦਾ; *ਪ੍ਰਾਕ.* **ਵਾਸਿ;** *ਸਿੰਧੀ* **ਬਾਸੀ;** *ਬੰਗਾ.* **ਬਾਸਿ, ਬੇਸੜਾ;** *ਹਿੰਦੀ* **ਬਾਸੀ** — *ਸੰਸ.* vāsita, ਗੰਧਿਤ [ਉਪਰੋਕਤ √vās ਦਾ ਭੂ.ਕਿਰ.]

~ **ਬੇਹਾ,** ਉਪਰੋਕਤ ਦਾ ਵਿਕਸਤ ਰੂਪ

**ਬਾਂਸ** ਕਾਂਡ (reed) ਦੀ ਜਾਤੀ ਦਾ ਇਕ ਬੂਟਾ; *ਹਿੰਦੀ, ਬੰਗਾ.* **ਬਾਂਸ** — *ਸੰਸ.* vanśa, ਬਾਂਸ; ਰੀੜ੍ਹ ਦੀ ਹੱਡੀ, ਆਦਿ

~ **ਬੰਸਰੀ,** ਮੁਰਲੀ; *ਹਿੰਦੀ* **ਬਾਂਸੀ;** *ਗੁਜ.* **ਵਾਂਸਲੀ** — *ਸੰਸ.* vanśi, ਇੰਜ [vanśa, ਜਿਵੇਂ ਉੱਪਰ]

⇒ **ਵੰਝ; ਵੰਸ਼; ਬੰਸਾਵਲੀ**

**ਬਾਸਮਤੀ** ਇਕ ਕਿਸਮ ਦੇ ਵਧੀਆ ਚਾਵਲ — *vāsamatī, ਮਹਿਕਦਾਰ [*ਸੰਸ.* vāsa, ਮਹਿਕ + ਪਿਛੇ. matī]; ਦੇਖੋ ਪਲੈਟਸ

**ਬਾਸ਼ਿੰਦਾ** ਰਹਿਣ ਵਾਲਾ, ਵਾਸੀ, ਵਸਨੀਕ — *ਫਾਰਸੀ* **ਬਾਸ਼ਿੰਦਾ,** ਇੰਜ [√**ਬਾਸ਼,** ਰਹਿਣਾ, ਹੋਣਾ < **ਬੂਦਨ,** √**ਬੂ;** ਟ.ਕ. *ਸੰਸ.* √bhū, ਹੋਣ, ਰਹਿਣਾ]

**ਬਾਂਹ** ਭੁਜਾ; (ਲਾਖ.), ਸਹਾਇਕ; *ਪ੍ਰਾਕ.* **ਬਾਹੁ; ਬਾਹ;** *ਸਿੰਧੀ,* **ਬਾਂਹ** *ਬੰਗਾ.* **ਬਾਹ;** *ਗੁਜ.* **ਬਾਹੁ;** *ਮਰਾ.* **ਬਾਹੀ, ਬਾਂਹ** — *ਸੰਸ.* bāhu, ਬਾਂਹ (ਰਿ.ਵੇ.) + *ਫਾਰਸੀ* **ਬਾਜ਼ੂ,** ਬਾਂਹ

~ **ਬਾਹੀ,** ਮੰਜੇ ਦੇ ਲੰਮੇ ਪਾਸੇ ਦੀ ਲੱਕੜ; ਕਿਸੇ ਚੀਜ਼ ਦਾ ਇਕ ਪਾਸਾ; ਚੁਗਾਠ ਦੀ ਲੰਮੇ ਪਾਸੇ ਦੀ ਲੱਕੜ — ਉਪਰੋਕਤ ਦਾ ਇਕ ਭੇਦ

~ **ਬਾਹਾਂ** *(ਪੁਆ.)* ਦਸਤਾ, ਮੁੱਠਾ

⇒ **ਬਾਜ਼ੂ**

**ਬਾਹਮਣੀ** ਇਕ ਤਰ੍ਹਾਂ ਦਾ ਸਫੈਦ ਰੰਗ ਦਾ ਪਤੰਗਾ — *ਸੰਸ.* brāhmaṇī, "a kind of wasp" (ਦੇਖੋ ਮੋਨ.ਵਿਲ.) ; ਬ੍ਰਾਹਮਣ ਇਸਤਰੀ

**ਬਾਹਲਾ** ਬਹੁਤਾ, ਵਧੇਰੇ (ਟ.ਕ. 'ਬਾਹਲੇ ਜੋਗੀ ਮੱਠ ਉਜਾੜ'), *ਪ੍ਰਾਕ.* **ਬਹੁਲ;** *ਆਸਾ.* **ਬਹੂਲ** — *ਸੰਸ.* bahula, ਵੱਡਾ; ਘਣਾ, ਚੋਖਾ, ਬਹੁਤਾ (ਰਿ.ਵੇ.)

~ **ਬਹੁਲੋ,** ਅਧਿਕ (ਟ.ਕ. "ਬਹੁਲੋ ਕ੍ਰਿਪਾਲਾ"; ਮ.5) — ਉਪਰੋਕਤ ਦਾ ਇਕ ਭੇਦ

**ਬਾਂਕ** ਚਾਂਦੀ ਦਾ ਪੈਰਾਂ ਵਿਚ ਪਾਇਆ ਜਾਣ ਵਾਲਾ ਇਕ ਗਹਿਣਾ; ਮੂਲ ਅਰਥ 'ਵਕਰਆਕਾਰ ਵਸਤੂ' (ਬਹੁਵਚਨ **ਬੰਕਾਂ**); ਲੱਕੜ ਦੀ ਛੁਰੀ (ਟ.ਕ. 'ਬਾਂਕਪਟਾ', ਲੱਕੜ ਦੀਆਂ ਛੁਰੀਆਂ ਨਾਲ ਖੇਡੀ ਜਾਣ ਵਾਲੀ ਖੇਡ); *ਹਿੰਦੀ* **ਬਾਂਕ,** ਪੈਰਾਂ ਦਾ ਗਹਿਣਾ; ਖੰਜਰ — *ਸੰਸ.* vaṅka, (ਦਰਿਆ ਦਾ) ਮੋੜ [√vaṅk, ਮੁੜੇ ਹੋਏ ਹੋਣਾ, ਖਮਦਾਰ ਹੋਣਾ; ਸਮਾਨ √vak]

⇒ **ਵੰਗ**

**ਬਾਕੀ** ਬਚਿਆ ਹੋਇਆ; ਅਬਿਨਾਸ਼ੀ — *ਅਰਬੀ* **ਬਾਕ਼ੀ,** ਬਚਿਆ ਹੋਇਆ, ਬਕਾਇਆ; ਹਮੇਸ਼ਾਂ ਰਹਿਣ ਵਾਲਾ, ਸਦੀਵੀ, ਪੱਕਾ; ਪਰਮਾਤਮਾ ਦੀ ਇਕ ਉਪਾਧੀ; ਟ.ਕ. **ਇਬਕਾ,** ਬਾਕੀ ਰੱਖਣਾ, ਜਿਉਂਦਾ ਰੱਖਣਾ (ਇ + ਬਕ਼ਾ)

~ **ਬਕਾਇਆ,** ਬਾਕੀ ਰਹਿੰਦੀ ਰਕਮ — *ਅਰਬੀ* **ਬਕ਼ਾ,** ਮੌਜੂਦਗੀ, ਸੰਸਾਰ ਵਿਚ ਰਹਿਣ, ਸਦੀਵਤਾ

**ਬਾਖੜ** ਕਾਫੀ ਚਿਰ ਦੀ ਸੂਈ ਹੋਈ ਗਊ ਜਾਂ ਮੱਝ; *ਹਿੰਦੀ* **ਬਾਖੜੀ, ਬਾਖਲੀ,** ਪੰਜਾਂ ਮਹੀਨਿਆਂ ਦੀ ਸੂਈ ਲਵੇਰੀ; *ਗੁਜ.* **ਬਾਖੜੀ,** ਕਾਫੀ ਚਿਰ ਦੀ ਸੂਈ ਗਊ ਜਾਂ ਮੱਝ — *ਸੰਸ.* bashkay, ਇਕ ਸਾਲਾ (ਰਿ.ਵੇ.)

~ **ਬੱਕੋਂ,** ਕਾਫੀ ਸਮਾਂ ਦੁੱਧ ਦੇਣ ਤੋਂ ਬਾਅਦ ਗੱਭਣ ਗਊ ਜਾਂ ਮੱਝ (ਟ.ਕ. 'ਬੱਕੋਂ ਦੀ'); *ਬਿਹਾ.* **ਬਕੇਨ,** ਛੇ ਮਹੀਨੇ ਤੋਂ ਦੁੱਧ ਦਿੰਦੀ ਲਵੇਰੀ; *ਹਿੰਦੀ* **ਬਕੇਨ,** ਕਾਫੀ ਸਮੇਂ ਦੀ ਸੂਈ ਹੋਈ ਲਵੇਰੀ — ਉਪਰੋਕਤ ਤੇ ਆਧਾਰਿਤ (ਦੇਖੋ ਟਰਨਰ)

**ਬਾਗ਼** ਫੁੱਲਵਾੜੀ, ਚਮਨ; ਰੇਸ਼ਮੀ ਧਾਗੇ ਦੁਆਰਾ ਵੇਲ-ਬੂਟੇ ਪਾ ਕੇ ਕੱਢਿਆ ਕੱਪੜਾ, ਫੁੱਲਕਾਰੀ — *ਫਾਰਸੀ* **ਬਾਗ਼,** ਫੁੱਲਵਾੜੀ; ਮੂਲ ਅਰਥ 'ਖ਼ੁਸ਼ੀ ਦੀ ਥਾਂ' (ਟ.ਕ. 'ਬਾਗ਼ ਬਾਗ਼ ਹੋਣਾ')

+ *ਸੰਸ.* bhaga, ਖ਼ੁਸ਼ਹਾਲੀ, ਸੁੰਦਰਤਾ, ਪਿਆਰ ਆਦਿ

⇒ **ਭਾਗ**

**ਨੋਟ.** ਟ.ਕ. *ਸੰਸ.* ārāma, ਬਾਗ਼; ਹੋਰ ਅਰਥ 'ਖ਼ੁਸ਼ੀ, ਪ੍ਰਸੰਨਤਾ'; ਸਜਾਤੀ *ਫਾਰਸੀ* **ਆਰਾਮ,** ਸੁੱਖ, ਚੈਨ

**ਬਾਂਛਤ** ਚਾਹਿਆ ਹੋਇਆ (ਟ.ਕ. "ਬਾਂਛਤ ਨਾਹੀ ਸੁ ਬੇਲਾ ਆਈ"; ਮ.5) — *ਸੰਸ.* vāñchita, ਇੰਜ [ਭੂ.ਕਿਰ. ਵੱਲੋਂ √vāñch, ਚਾਹੁਣਾ]

**ਬਾਜ਼** ਇਕ ਸ਼ਿਕਾਰੀ ਪੰਛੀ — *ਫਾਰਸੀ* **ਬਾਜ਼,** ਇੰਜ; ਟ.ਕ. *ਸੰਸ.* vāja, ਵੇਗ, ਤੇਜ-ਰਫਤਾਰੀ; ਸਬੰਧਤ vājī, ਘੋੜਾ; ਤੀਰ; ਪੰਛੀ

**ਬਾਜ਼ਾਰ** ਮਾਰਕੀਟ — *ਫਾਰਸੀ* **ਬਾਜ਼ਾਰ,** ਚੀਜ਼ਾਂ ਖਰੀਦਣ ਦੀ ਥਾਂ; ਰੌਣਕ, ਸ਼ਾਨ-ਸ਼ੌਕਤ; ਟ.ਕ. **ਬਾਜਰਗਾਨੀ,** ਸੁਦਾਗਰੀ, ਤਜਾਰਤ; **ਬਾਜ਼ਰਗਾਨ,** ਸੁਦਾਗਰ, ਵਪਾਰੀ

⇒ **ਬਜ਼ੁਰਗ**

**ਬਾਜ਼ੀ** ਖੇਡ, ਤਮਾਸ਼ਾ; ਖੇਡ ਵਿਚ ਲਾਈ ਸ਼ਰਤ; ਬੱਚਿਆਂ ਦਾ ਖਿਡੌਣਾ (ਟ.ਕ. 'ਬਾਜ਼ੀਗਰ') — *ਫਾਰਸੀ* **ਬਾਜ਼ੀ,** ਖੇਡ ਤਮਾਸ਼ਾ; ਧੋਖਾ, ਫਰੇਬ [**ਬਾਜ਼ੀਦਨ,** ਖੇਡਣਾ; ਸਬੰਧਤ **ਬਾਖਤਨ**]

**ਬਾਜੂ** ਬਾਂਹ — *ਫਾਰਸੀ* **ਬਾਜੂ,** ਬਾਂਹ; ਚੁਗਾਠ ਜਾਂ ਮੰਜੇ ਦੀ ਬਾਹੀ; ਸਹਾਇਕ; ਟ.ਕ. **ਬਾਜੂਬੰਦ,** ਇਕ ਪ੍ਰਕਾਰ ਦਾ ਗਹਿਣਾ

+ *ਸੰਸ.* bāhu, ਬਾਂਹ

⇒ **ਬਾਂਹ; ਬਾਹੀ**

**ਬਾਣਾ**[1] ਬਾਹਰੀ ਦਿੱਖ, ਭੇਸ; *ਹਿੰਦੀ* **ਬਾਨਾ,** ਦਿੱਖ — *ਸੰਸ.* varṇa, ਰੰਗ; ਬਾਹਰੀ ਦਿੱਖ, ਰੂਪ; ਪਹਿਰਾਵਾ ਆਦਿ

~ **ਬਾਣ,** ਆਦਤ, ਖਾਸਾ; *ਹਿੰਦੀ* **ਬਾਨ,** ਗੁਣ — ਉਪਰੋਕਤ ਦਾ ਰੂਪਅੰਤਰ

**ਨੋਟ.** "ਪਹਿਰਾਵੇ" ਅਤੇ "ਆਦਤ" ਦੇ ਆਪਸੀ ਮੇਲ ਲਈ ਟ.ਕ. *ਅੰਗ.* habit, ਪਹਿਰਾਵਾ (ਜਿਵੇਂ 'riding habit", ਸ਼ਿਕਾਰ ਜਾਣ ਵੇਲੇ ਦਾ ਪਹਿਰਾਵਾ); ਹੋਰ ਅਰਥ 'ਆਦਤ'

**ਬਾਣਾ**[2] ਕੱਪੜੇ ਦੀ ਉਣਾਈ ਵਿਚ ਚੌੜਾਈ ਵਲ ਦੇ ਧਾਗੇ (ਟ.ਕ. 'ਤਾਣਾ-ਬਾਣਾ'); *ਉੜੀ.* **ਬਾਣਿ,** ਬੁਣਤੀ; *ਹਿੰਦੀ* **ਬਾਨਾ, ਬਾਨੀ,** ਬੁਣਤੀ ਦਾ ਧਾਗਾ; *ਮਰਾ.* **ਵਾਣਾ** — *ਸੰਸ.* vāna, ਉਣਨ; ਟ.ਕ. vāṇi, ਤਾਣੀ [√vye, ਬੁਣਨਾ, to weave]

⇒ **ਬੁਣਨਾ**

**ਬਾਣੀ**[1] ਰੰਗ (ਟ.ਕ. "ਰੂੜੀ ਬਾਣੀ ਜੇ ਰਪੈ, ਨਾ ਇਹੁ ਰੰਗ ਲਹੈ ਨ ਜਾਇ"; ਮ.3); *ਪ੍ਰਾਕ.* **ਵੱਣ;** *ਗੁਜ.* **ਵਾਣ;** *ਮਰਾ.* **ਵਾਨ** — *ਸੰਸ.* varṇa, ਰੰਗ; ਰੂਪ ਆਦਿ

~ **ਬਾਨੀ,** ਮਿੱਟੀ ਦੇ ਭਾਂਡੇ ਰੰਗਣ ਲਈ ਲਾਲ ਰੰਗ ਦੀ ਮਿੱਟੀ (ਟ.ਕ. "ਕੁਮ੍ਹਾਰੇ ਇਕੁ ਜੁ ਮਾਟੀ ਗੂੰਧੀ, ਬਹੁ ਬਿਧਿ ਬਾਨੀ ਲਾਈ"; ਕਬੀਰ) — ਉਪਰੋਕਤ ਦਾ ਇਕ ਭੇਦ

⇒ **ਵਾਣੀ** (ਰੰਗਤ); **ਬੰਨੀ**

**ਬਾਣੀ**[2] ਸੰਤਾਂ ਦੇ ਵਾਕ; ਗੁਰੂ ਸਾਹਿਬਾਨ ਅਤੇ ਹੋਰ ਸੰਤਾਂ ਦੇ ਵਾਕ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ (ਟ.ਕ. 'ਗੁਰਬਾਣੀ') — *ਸੰਸ.* vāṇi, ਆਵਾਜ਼, ਸ਼ਬਦ, ਸੰਗੀਤ, "sound, voice, music"; (ਬਹੁਵਚਨ), ਸੰਗੀਤਕਾਰਾਂ ਦੀ ਮੰਡਲੀ (ਰਿ.ਵੇ.); ਵਚਨ, ਸ਼ਬਦ; ਵਾਕ-ਸ਼ਕਤੀ; ਸਾਹਿਤਕ ਰਚਨਾ; ਪ੍ਰਸੰਸਾ; ਵਿੱਦਿਆ ਦੀ ਦੇਵੀ, ਸਰਸਵਤੀ; ਸਬੰਧਤ vāṇa, ਸੰਗੀਤ, music, ਵਿਸ਼ੇਸ਼ ਕਰਕੇ, ਬੰਸਰੀਆਂ ਜਾਂ ਸਾਰੰਗੀ ਦਾ (ਦੇਖੋ ਮੋਨ.ਵਿਲ.)

**ਬਾਣੀਆ** ਵਪਾਰ ਕਰਨ ਵਾਲੀ ਇਕ ਹਿੰਦੂ ਜਾਤੀ ਦਾ ਵਿਅਕਤੀ; ਵਪਾਰੀ, ਦੁਕਾਨਦਾਰ; *ਪ੍ਰਾਕ.* **ਵਨਿਅ;** *ਬੰਗਾ.* **ਬਾਨਿਯਾ;** *ਗੁਜ.* **ਬਨਯਾਣੀ** — *ਸੰਸ.* vaṇija, ਵਪਾਰੀ

⇒ **ਵਣਜਾਰਾ**

**ਬਾਤ** ਗੱਲ, ਵਚਨ, ਕਹਾਣੀ; ਬੁਝਾਰਤ; ਮਾਮਲਾ (ਟ.ਕ. 'ਗੱਲਬਾਤ'); *ਪ੍ਰਾਕ.* **ਵੱਤਾ;** *ਸਿੰਧੀ* **ਵਾਤੁ;** *ਬੰਗਾ.* **ਬਾਤ;** *ਹਿੰਦੀ* **ਬਾਤ;** *ਗੁਜ.* **ਵਾਤ,** ਖਬਰ — *ਸੰਸ.* vārttā, ਖਬਰ, ਗੱਲ; ਬਿਰਤਾਂਤ; ਪੇਸ਼ਾ, ਧੰਦਾ [√vart, ਘੁੰਮਣਾ, ਮੁੜਨਾ; ਕਿਰਿਆਸ਼ੀਲ ਹੋਣਾ ਆਦਿ]

+ *ਅੰਗ.* ਵੱਲੋਂ *ਲਾਤ.* version, ਪਾਠੰਤਰ, ਅਨੁਵਾਦ; ਵਰਨਨ, ਵੇਰਵਾ [√vert, ਘੁੰਮਣਾ, ਮੁੜਨਾ]

⇒ **ਵਾਰਤਾ**

**ਬਾਤਨੀ** ਅੰਦਰੂਨੀ, ਭੀਤਰੀ — *ਅਰਬੀ* **ਬਾਤਨੀ,** ਅੰਦਰ ਦਾ, ਭੀਤਰ ਦਾ,

ਦਿਲੀ; ਟ.ਕ. **ਬਾਤਿਨ,** ਅੰਦਰਲਾ, ਲੁਕਿਆ ਹੋਇਆ; ਦਿਲ, ਹਿਰਦਾ; ਸਬੰਧਤ **ਬਤਨ,** ਕਿਸੇ ਚੀਜ਼ ਦਾ ਅੰਦਰਲਾ ਹਿੱਸਾ, ਪੇਟ, ਕੁੱਖ

**ਬਾਦਸ਼ਾਹ : ਪਾਤਸ਼ਾਹ**

**ਬਾਦਾ** ਸ਼ਰਾਬ — *ਫਾਰਸੀ* **ਬਾਦਾ,** ਇੰਜ (ਟ.ਕ. 'ਬਾਦਾ-ਨੋਸ਼', ਸ਼ਰਾਬ ਪੀਣ ਵਾਲਾ)

+ *ਸੰਸ.* uda, ਪਾਣੀ; ਸਮਾਨ udaka

+ *ਰੂਸੀ* voda, ਪਾਣੀ (ਟ.ਕ. *ਅੰਗ.* vodka, ਇਕ ਪ੍ਰਕਾਰ ਦੀ ਰੂਸੀ ਸ਼ਰਾਬ)

⇒ **ਉਦਕ**

**ਬਾਂਦੀ** ਦਾਸੀ, ਗੋਲੀ — *ਸੰਸ.* bandī, ਕੈਦੀ (ਪੁਲਿੰਗ ਜਾਂ ਇਲਿੰਗ)

⇒ **ਬੰਦੀ**

**ਬਾਧਾ** ਰੁਕਾਵਟ, ਅੜਚਨ — *ਸੰਸ.* bādha, ਰੁਕਾਵਟ, ਅੜਚਨ; ਆਪੱਤੀ; ਕਸ਼ਟ, ਦੁੱਖ [√bādh, ਤੰਗ ਕਰਨਾ, ਪੀੜਤ ਕਰਨਾ, ਰੁਕਾਵਟ ਪਾਉਣਾ]

**ਬਾਨੀ** ਮੋਢੀ, ਆਗੂ — *ਅਰਬੀ* **ਬਾਨੀ,** ਮਢੀ, ਸ਼ੁਰੂ ਕਰਨ ਵਾਲਾ, ਬਣਾਉਣ ਵਾਲਾ, ਉਸਾਰਨ ਵਾਲਾ; ਲੇਖਕ, ਕਲਾਕਾਰ [√**ਬਨੀ,** ਬਣਾਉਣਾ, ਉਸਾਰੀ ਕਰਨਾ]; ਟ.ਕ. **ਮਬਨੀ,** ਬੁਨਿਆਦ ਦੀ ਥਾਂ; ਬੁਨਿਆਦ ਰੱਖਣ ਵਾਲਾ (ਮ + ਬਨੀ)

**ਬਾਫਤਾ** ਇਕ ਤਰ੍ਹਾਂ ਦਾ ਰੇਸ਼ਮੀ ਕੱਪੜਾ — *ਫਾਰਸੀ* **ਬਾਫਤਾ,** ਉਣਿਆ ਹੋਇਆ; ਇਕ ਰੇਸ਼ਮੀ ਕੱਪੜਾ [**ਬਾਫਤਨ,** ਉਣਨਾ]; *ਭਾਰੋਪੀ* √webh

+ *ਅੰਗ.* weft, ਬਾਣਾ [ਭੂ.ਕਿਰ. ਵਲੋਂ weave, ਬੁਣਨਾ]; ਟ.ਕ. *ਸੰਸ.* vābhis, ਉਣਨ ਵਾਲਾ, ਜਿਵੇਂ ūrṇa-vābh, ਉੱਨ ਉਣਨ ਵਾਲੀ, ਅਰਥਾਤ ਮੱਕੜੀ

**ਬਾਬ** ਹਾਲਤ, ਦਸ਼ਾ (ਟ.ਕ. 'ਬਾਬ ਬਣਾਉਣਾ', ਬੁਰੀ ਹਾਲਤ ਕਰਨਾ; ਜਿਵੇਂ "ਭਾਈਆਂ ਰਾਂਝੇ ਬਾਬ ਬਨਾਈਆਂ ਈ"; ਹੀਰ ਵਾਰਿਸ) — *ਅਰਬੀ* **ਬਾਬ,** ਵਿਸ਼ਾ; ਗੱਲ, ਮਾਮਲਾ, matter; ਲਈ, ਵਾਸਤੇ; ਦਰਵਾਜ਼ਾ, ਦੁਆਰ, ਲਾਂਘਾ

⇒ **ਬਾਬਤ**

**ਨੋਟ. ਬਾਬ** ਅਤੇ **ਬਾਬਤ** ਦੀ ਆਪਸੀ ਸਾਂਝ ਲਈ ਦੇਖੋ **ਬਾਬਤ**

**ਬਾਬਤ** ਲਈ, ਵਾਸਤੇ, ਸਬੰਧ ਵਿਚ, ਬਾਰੇ — *ਅਰਬੀ* **ਬਾਬਤ,** ਵਿਸ਼ਾ; ਗੱਲ, ਮਾਮਲਾ, "affair, matter"; ਹੋਰ ਅਰਥ 'ਵਾਸਤੇ, ਲਈ' < **ਬਾਬ,** ਬੂਹਾ, ਕਿਤਾਬ ਦਾ ਭਾਗ, ਕਾਂਡ; ਮਾਮਲਾ, ਵਿਸ਼ਾ

**ਨੋਟ.** ਅਰਥ-ਵਿਕਾਸ ਲਈ ਦੇਖੋ *ਸੰਸਕ੍ਰਿਤ* dvāra (ਲਾਂਘਾ, ਬੂਹਾ; ਜ਼ਰੀਆ; ਦੇ ਜ਼ਰੀਏ, ਦੀ ਬਾਬਤ, "with regard, according to"); ਦੇਖੋ **ਦੁਆਰਾ; ਬਾਰ**

**ਬਾਬਾ** ਪਿਉ ਦਾ ਪਿਉ, ਬਜ਼ੁਰਗ (ਟ.ਕ. 'ਬੁੱਢਾ ਬਾਬਾ'); ਸਾਧੂ ਲਈ ਸਤਿਕਾਰ-ਸੂਚਕ ਸੰਬੋਧਨ; ਟ.ਕ. *ਫਾਰਸੀ* **ਬਾਬਾ,** ਪਿਤਾ; ਦਾਦਾ, ਨਾਨਾ; ਬਜ਼ੁਰਗ; 'ਬਾਬਾ ਖਾਨ', 'ਬਾਦਸ਼ਾਹ ਪਿਤਾ' ਸ਼ਾਹੀ ਉਪਾਧੀ

~ **ਬੇਬੇ,** ਵੱਡੀ ਉਮਰ ਦੀ ਇਸਤਰੀ ਲਈ ਸਤਿਕਾਰ-ਸੂਚਕ ਸੰਬੋਧਨ (ਬਾਲ-ਬੋਲੀ); ਇੰਜ ਹੀ **ਬੋਬੋ,** ਮਾਂ; ਟ.ਕ. *ਰੂਸੀ* bābkā, ਦਾਦੀ, ਨਾਨੀ, ਬੁੱਢੜੀ

**ਬਾਰ** ਦਰਵਾਜ਼ਾ; ਰਹਿਣ ਦੀ ਥਾਂ (ਟ.ਕ. 'ਘਰਬਾਰ'); *ਪ੍ਰਾਕ.* **ਦਾਰ, ਬਾਰ;** *ਗੁਜ.* **ਬਾਰ,** ਦਰਵਾਜ਼ਾ; ਵਿਹੜਾ, ਆਂਗਣ; *ਮਰਾ.* **ਦਾਰ,** ਦਰਵਾਜ਼ਾ — *ਸੰਸ.* dvāra, ਦਰਵਾਜ਼ਾ, ਮੁਖ-ਦੁਆਰ

+ *ਫਾਰਸੀ* **ਬਾਰ,** ਅੰਦਰ ਜਾਣ ਦਾ ਰਸਤਾ, ਪ੍ਰਵੇਸ਼, ਦਾਖਲਾ; ਚਾਰਦੀਵਾਰੀ, ਵਲਗਣ; ਅਦਾਲਤ, ਕਚਹਿਰੀ, ਦੀਵਾਨ; ਸ਼ਾਨ-ਸ਼ੌਕਤ, ਠਾਠ-ਬਾਠ

~ **ਬਾਰੀ,** ਖਿੜਕੀ — ਉਕਤ **ਬਾਰ** ਦਾ ਇਲਿੰਗ

⇒ **ਦੁਆਰ; ਦਰਬਾਰ; ਦਰਗਾਹ; ਗੁਰਦੁਆਰਾ**

**ਨੋਟ.** *ਰੂਸੀ* dvor (ਵਿਹੜਾ; ਇਹਾਤਾ; ਘਰ; ਦਰਬਾਰ, ਦੀਬਾਨ) ਵੀ ਇੱਥੇ ਸਬੰਧਤ ਹੈ; ਦੇਖੋ **ਦੁਆਰ** ਅਤੇ **ਦਰਬਾਰ**

**ਬਾਰਸ਼** ਮੀਂਹ — *ਫ਼ਾਰਸੀ* **ਬਾਰਿਸ਼,** ਇੰਜ; ਸਬੰਧਤ **ਬਾਰਾਂ,** ਮੀਂਹ; ਦੇਖੋ **ਬਰਾਨੀ** + *ਸੰਸ.* varshā, ਬਾਰਸ਼ [√vṛsh, ਬਰਸਣਾ]

**⇒ ਵਰਖਾ**

**ਬਾਰਗਾਹ** ਦਰਬਾਰ; ਦੀਵਾਨਖਾਨਾ — *ਫ਼ਾਰਸੀ* **ਬਾਰਗਾਹ,** ਸ਼ਾਹੀ ਮਹੱਲ, ਸ਼ਾਹੀ ਖੇਮਾ; ਦਰਬਾਰ; ਕਚਹਿਰੀ [ਬਾਰ < ਦਰ, ਦਰਵਾਜ਼ਾ + ਗਾਹ, ਜਗ੍ਹਾ]

**⇒ ਬਾਰ; ਦੁਆਰ; (ਗੁਰਦੁਆਰਾ)**

**ਬਾਰਦਾਨਾ,** ਅਨਾਜ ਪਾਉਣ ਲਈ ਖਾਲੀ ਬੋਰੀਆਂ — *ਫ਼ਾਰਸੀ* **ਬਾਰਦਾਨਾ,** ਸਮਾਨ ਪਾਉਣ ਲਈ ਬੋਰੀ ਆਦਿ, ਭਾਂਡੇ, ਸੰਦ [**ਬਾਰ**, ਬੋਝ + ਦਾਨ, ਧਰਨ ਦੀ ਥਾਂ, ਪਾਤਰ]

**⇒ ਭਾਰ; ਦਾਨਾ**

**ਬਾਰਿਜ** (ਦੇਵਤਿਆਂ ਦੇ ਸਮੁੰਦਰ ਰਿੜਕਣ ਤੋਂ ਪ੍ਰਾਪਤ) ਕਮਲ ਦਾ ਫੁੱਲ; ਚੌਦਾਂ ਰਤਨ ਪਦਾਰਥਾਂ ਵਿਚੋਂ ਇਕ (ਟ.ਕ. "ਬਾਰਿਜੁ ਕਰਿ ਦਾਹਿਣੈ"; ਮ.3) — *ਸੰਸ.* vārija, 'ਜਲ ਤੋਂ ਉਤਪੰਨ', ਕਮਲ [vāri, ਜਲ + ja, ਉਤਪੰਨ < √jan, ਪੈਦਾ ਹੋਣਾ]

**⇒ ਸਰੋਜ; ਜਲਜ**

**ਬਾਰੁਨੀ** ਸ਼ਰਾਬ; ਟ.ਕ. "ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ, ਸੰਤਜਨ ਕਰਤ ਨਹੀ ਪਾਨੰ"; ਰਵਿਦਾਸ) = ਗੰਗਾ-ਜਲ ਨਾਲ ਬਣਾਈ ਸ਼ਰਾਬ ਵੀ ਸੰਤ ਸੇਵਨ ਨਹੀਂ ਕਰਦੇ — *ਸੰਸ.* vāruṇī, ਪਾਣੀ ਦੇ ਦੇਵਤੇ ਵਰੁਣ ਦੀ ਪਤਨੀ; ਮਦਰਾ ਦੀ ਦੇਵੀ

**ਬਾਰੇ** ਸਬੰਧ ਵਿਚ, ਬਾਬਤ (ਟ.ਕ. 'ਤੁਹਾਡੇ ਬਾਰੇ....') — **ਬਾਰ,** ਦਰਵਾਜ਼ਾ < **ਦੁਆਰਾ,** ਦੇ ਜ਼ਰੀਏ < *ਸੰਸ.* dvāra, ਲਾਂਘਾ, a way, ਦਰਵਾਜ਼ਾ; (ਲਾਖ.) ਜ਼ਰੀਆ, ਮਾਧਿਅਮ, a way; ਇਸ ਲਈ dvārena ਦੇ ਜ਼ਰੀਏ; ਦੇ ਮੁਤਾਬਕ

**⇒ ਦੁਆਰਾ**

**ਨੋਟ.** ਸਮਾਂਤਰ ਅਰਥ-ਵਿਕਾਸ ਲਈ ਦੇਖੋ **ਬਾਬਤ**

**ਬਾਲਗ** ਬਾਲ ਅਵਸਥਾ ਤੋਂ ਉੱਪਰ ਦਾ; ਮੂਲ ਅਰਥ 'ਪਹੁੰਚਿਆ, ਵਧਿਆ' — *ਅਰਬੀ* **ਬਾਲਿਗ,** ਗਭਰੂ, ਨੌਜਵਾਨ [√**ਬਲਗ,** ਵਧਣਾ]

**⇒ ਮੁਬਾਲਗਾ**

**ਬਾਲਟੀ** ਇਕ ਤਰ੍ਹਾਂ ਦਾ ਚੌੜੇ ਮੂੰਹ ਵਾਲਾ ਡੋਲ — *ਪੁਰਤ.* balde, ਇੰਜ

**ਬਾਲੂ** ਰੇਤ; *ਪ੍ਰਾਕ.* **ਵਾਲੁਆ;** *ਹਿੰਦੀ* **ਬਾਲੂ, ਬਾਰੂ;** *ਗੁਜ.* **ਵਾਲੁ;** *ਬੰਗਾ.* **ਬਾਲਿ** — *ਸੰਸ.* vālukā, ਰੇਤ

**ਬਾਵਜੂਦ** ਹੁੰਦਿਆਂ ਹੋਇਆਂ ਵੀ (ਟ.ਕ. 'ਇਸ ਦੇ ਬਾਵਜੂਦ') — *ਫ਼ਾਰਸੀ* **ਬਾਵਜੂਦ,** ਵਜੂਦ ਸਹਿਤ; ਇਸ ਦੇ ਹੁੰਦਿਆਂ ਵੀ, ਫਿਰ ਵੀ [*ਫ਼ਾਰਸੀ* ਅਗੇ. **ਬਾ** + *ਅਰਬੀ* **ਵਜੂਦ, ਹੋਂਦ,** ਪੈਦਾਇਸ਼; ਸਰੀਰ; ਵਿਅਕਤੀ ਆਦਿ

**⇒ ਵਜੂਦ**

**ਬਾਂਵਰਾ** ਪਾਗਲ (ਟ.ਕ. "ਸੁਣਿ ਮਨ ਭੂਲੇ ਬਾਵਰੇ"; ਮ.1); *ਸਿੰਧੀ* **ਬਾਂਵਰੋ** — **ਬਾਵਲਾ** ਦਾ ਰੂਪਅੰਤਰ; ਦੇਖੋ **ਬਾਵਲਾ** ~ **ਬਉਰਾਣਾ,** ਪਾਗਲ ਹੋਣਾ, ਡੌਰ ਭੌਰਾ ਹੋਣਾ (ਟ.ਕ. "ਬਿਨ ਨਾਵੈ ਸਭੁ ਜਗੁ ਬਉਰਾਇਆ"; ਮ.5) — ਉਪਰੋਕਤ ਤੇ ਆਧਾਰਤ

**⇒ ਬਾਵਲਾ**

**ਬਾਂਵਰੀਆਂ** ਲੰਮੇ ਘੁੰਗਰਾਲੇ ਵਾਲਾਂ ਦੀਆਂ ਲਿਟਾਂ; *ਸਿੰਧੀ* **ਬਾਂਬਰਯੂੰ,** ਜਟਾਂ, *ਬੰਗਾ.* **ਬਾਬਰਿ;** *ਹਿੰਦੀ* **ਬਾਬਰੀ;** *ਮਰਾ.* **ਬਾਬਰੀ** — *ਸੰਸ.* barbara, ਘੁੰਘਰੂਆਂ ਵਾਲੇ ਵਾਲ

**ਬਾਵਲਾ** ਪਾਗਲ, ਸਿਰੜੀ (ਟ.ਕ. "ਰੇ ਮਨ ਗਹਿਲੇ ਬਾਵਲੇ"; ਫਰੀਦ) — *ਸੰਸ.* vātula, ਵਾਈ ਰੋਗ ਨਾਲ ਪੀੜਤ; ਪਾਗਲ, ਝੱਲਾ [vāta, ਹਵਾ]

~ **ਬਾਉਲਾ,** ਪਾਗਲ — ਉਕਤ ਦਾ ਵਿਕਸਤ ਰੂਪ; *ਪ੍ਰਾਕ.* **ਵਾਉਲਾ;** *ਹਿੰਦੀ* **ਬਾਉਲਾ**

~ **ਬੋਲਾ,** ਜਿਸ ਨੂੰ ਉੱਚਾ ਸੁਣਦਾ ਹੋਵੇ; ਮੂਲ ਅਰਥ 'ਡੌਰ ਭੌਰਾ'— ਉਪਰੋਕਤ ਦਾ ਵਿਕਸਤ ਰੂਪ

⇒ **ਬਾਵਰਾ**

**ਨੋਟ.** *ਸੰਸ.* vātula (ਝੱਲਾ) ਦੇ ਸਬੰਧ ਵਿਚ ਹੋਰ ਦੇਖੋ *ਸੰਸ.* vāyu, ਹਵਾ, ਇਕ ਦਾਨਵ ਦੇ ਰੂਪ ਵਿਚ, ਜੋ ਬੰਦਿਆਂ ਨੂੰ ਪਾਗਲ ਬਣਾਉਂਦਾ ਹੈ (ਦੇਖੋ ਮੋਨ.ਵਿਲ.)

**ਬਾੜਾ** (ਵਾੜਾ), ਬਾੜ ਨਾਲ ਘਿਰੀ ਥਾਂ; ਭੇਡ, ਬੱਕਰੀ ਆਦਿ ਦੀ ਵਲਗਣ; ਖਰਬੂਜ਼ਿਆਂ ਆਦਿ ਦੀ ਪੈਲੀ (ਜੋ ਆਮ ਤੌਰ ਤੇ ਬਾੜ ਨਾਲ ਘਿਰੀ ਹੁੰਦੀ ਹੈ); *ਸਿੰਧੀ* **ਵਾੜੁ,** ਪਸ਼ੂਆਂ ਦੀ ਵਲਗਣ; *ਹਿੰਦੀ* **ਬਾੜਾ,** ਵਲਗਣ — *ਸੰਸ.* vāḍa, ਬਾੜ; ਵਲਗਣ

~ **ਬਾੜੀ** (ਵਾੜੀ), ਬਗ਼ੀਚੀ (ਟ.ਕ. 'ਫੁਲਵਾੜੀ'); ਖੇਤੀ (ਟ.ਕ. 'ਖੇਤੀ-ਵਾੜੀ'); *ਸਿੰਧੀ* **ਵਾੜੀ,** ਸਬਜ਼ੀਆਂ ਦੀ ਪੈਲੀ; *ਬੰਗਾ.* **ਬਾੜੀ,** ਬਾਗ਼; *ਮਰਾ.* **ਵਾਡੀ**

**ਬਿਆਉਣਾ** ਬੱਚਾ ਦੇਣਾ (ਟ.ਕ. "ਜਲ ਕੀ ਮਛੁਲੀ ਤਰਵਰਿ ਬਿਆਈ"; ਕਬੀਰ); *ਬੰਗਾ.* **ਬੇਨ,** ਸੂਣ; *ਆਸਾ.* **ਬਿਜਨ** — *ਸੰਸ.* √vijan, ਪੈਦਾ ਕਰਨਾ, ਜਣਨਾ [ਅਗੇ. vi + √jan, ਪੈਦਾ ਕਰਨਾ]

**ਬਿਆਈ** ਸਰਦੀ ਕਾਰਨ ਅੱਡੀ ਫਟ ਜਾਣ ਦਾ ਭਾਵ; *ਹਿੰਦੀ* **ਬਿਵਾਈ** — *ਸੰਸ.* vipādika, ਬਿਆਈ [ਅਗੇ. vi + pāda, ਪੈਰ]

**ਬਿਆਸ** ਇਕ ਦਰਿਆ ਦਾ ਨਾਂ — *ਸੰਸ.* vipāśā, ਬਿਆਸ (ਰਿ.ਵੇ.); ਮੂਲ ਅਰਥ 'ਪਾਸ਼' ਅਰਥਾਤ 'ਫੰਧੇ ਤੋਂ ਰਹਿਤ' [ਅਗੇ. vi + pāśa, ਫੰਧਾ]

**ਬਿਆਸੀ** ਦੋ ਅਤੇ ਅੱਸੀ; *ਪ੍ਰਾਕ.* **ਬਿਆਸੀ, ਬਾਸੀ;** *ਸਿੰਧੀ* **ਬਿਆਸੀ;** *ਹਿੰਦੀ* **ਬਿਆਸੀ;** *ਮਰਾ.* **ਬਯਾਸੀ** — *ਸੰਸ.* dvyaśiti, ਬਿਆਸੀ [dvy < dvi, ਦੋ + aśiti, ਅੱਸੀ]

**ਬਿਆਧ**[1] ਸ਼ਿਕਾਰੀ (ਟ.ਕ. "ਬਿਆਧਿ ਅਜਾਮਲੁ ਤਾਰੀਅਲੇ; ਨਾਮਦੇਵ)— *ਸੰਸ.* vyādha, ਵੱਧ ਕਰਨ ਵਾਲਾ, ਵਿੰਨ੍ਹਣ ਵਾਲਾ, ਜ਼ਖਮੀ ਕਰਨ ਵਾਲਾ; ਸ਼ਿਕਾਰੀ [√vyadh, ਵਿੰਨ੍ਹਣਾ, ਜ਼ਖਮੀ ਕਰਨਾ]

⇒ **ਵਿੰਨਣਾ; ਵਿਧਣਾ**

**ਬਿਆਧ**[2] ਦੁੱਖ, ਸੰਤਾਪ (ਟ.ਕ. "ਸਗਲ ਬਿਆਧਿ ਮਨ ਤੇ ਖੈ ਨਸੈ"; ਸੁਖਮਨੀ — *ਸੰਸ.* vyādhi, ਰੋਗ < vyādhā, ਰੋਗੀ ਹੋਣਾ [vy < vi + ādhā < ā + dhā, ਰੱਖਣਾ, ਉਪਾਧੀ]

**ਬਿਆਨ** ਕਥਨ, ਵਿਆਖਿਆ; ਅਦਾਲਤ ਵਿਚ ਦਿੱਤਾ ਗਿਆ ਕਥਨ — *ਅਰਬੀ,* **ਬਯਾਨ,** ਪ੍ਰਗਟ ਕਰਨਾ, ਪ੍ਰਤੱਖ ਕਰਨਾ, ਖੋਲ੍ਹ ਕੇ ਦੱਸਣਾ; ਐਲਾਨ ਕਰਨਾ; ਗੱਲਬਾਤ, ਵਾਰਤਾਲਾਪ; ਟ.ਕ. **ਮੁਬੱਯਨ,** ਬਿਆਨ ਕਰਨ ਵਾਲਾ; **ਮੁਬੀਨ,** ਪ੍ਰਗਟ, ਪ੍ਰਤੱਖ (ਮੁ + ਬੀਨ)

**ਬਿਸਕੁਟ** ਇਕ ਤਰ੍ਹਾਂ ਦੀ ਖਸਤਾ ਟਿੱਕੀ — *ਅੰਗ.* biscuit, ਇੰਜ < biscoct [bis, ਦੁਬਾਰਾ, ਚੰਗੀ ਤਰ੍ਹਾਂ + coct; ਭੂ.ਕਿਰ. ਵੱਲੋਂ *ਲਾਤ.* √coq, ਪਕਾਉਣਾ, ਸੇਕਣਾ]

**ਨੋਟ.** ਪਹਿਲੇ ਅੰਸ਼ (bis) ਲਈ ਦੇਖੋ *ਪੰਜਾ.* **ਬੀਆ;** ਦੂਜੇ ਅੰਸ਼ ਲਈ ਦੇਖੋ **ਪਕਾਉਣਾ**

**ਬਿਸਤਰ** (ਬਿਸਤਰਾ), ਸੌਣ ਲਈ ਵਿਛਾਏ ਜਾਣ ਵਾਲੇ ਕੱਪੜੇ — *ਫਾਰਸੀ* **ਬਿਸਤਰ,** ਵਿਛਾਉਣਾ, ਚਟਾਈ; ਫਰਸ਼; ਟ.ਕ. **ਬਿਸਤਰ-ਨਸ਼ੀਨ,** ਬਿਸਤਰ ਤੇ ਪਿਆ, ਬੀਮਾਰ

\+ *ਸੰਸ.* vistara, ਵਿਸਤਾਰ, ਫੈਲਾਉ; ਆਸਣ, ਪਲੰਘ; ਬਿਸਤਰਾ [ਅਗੇ. vi + √star, ਫੈਲਣਾ, ਵਿਛਣਾ]

**ਬਿਸਥੀਰਨ** ਪੱਸਰਿਆ, diffused, ਵਿਆਪਕ (ਟ.ਕ. "ਇਕੁ ਬਿਸਥੀਰਨੁ

ਇਕੁ ਸੰਪੂਰਨੁ"; ਮ.5) — *ਸੰਸ.* vistīrṇa, ਫੈਲਿਆ, ਵਿਸ਼ਾਲ [ਅਗੇ. vi + stīrṇa, ਭੂ.ਕਿਰ. ਵੱਲੋਂ √star, stṛ, ਖਿਲਾਰਨਾ, ਵਿਛਾਉਣਾ]

+ *ਅੰਗ.* strewn, ਖਿੱਲਰਿਆ, ਵਿੱਛਿਆ [ਭੂ.ਕਿਰ. ਵੱਲੋਂ strew, ਖਿਲਾਰਨਾ]

⇒ **ਸੱਥਰ**

**ਬਿਸਮਲ** (ਜਾਨਵਰ ਜਾਂ ਪੰਛੀ) ਜ਼ਿਬਾਹ ਕੀਤਾ ਹੋਇਆ; ਇਸ ਲਈ ਘਾਇਲ, ਜ਼ਖਮੀ; ਮੂਲ ਅਰਥ 'ਅੱਲਾ ਦੇ ਨਾਂ ਤੇ ਇੰਜ ਕੀਤਾ ਗਿਆ — *ਅਰਬੀ* **ਬਿਸਮਲ,** ਜ਼ਖਮੀ, ਘਾਇਲ; ਤੜਫਣ ਵਾਲਾ, ਬੇਕਰਾਰ < **ਬਿਸਮਿੱਲਾਹ,** ਅੱਲਾ ਦੇ ਨਾਂ ਤੇ; ਦੇਖੋ **ਬਿਸਮਿੱਲਾਹ**

**ਬਿਸਮਿੱਲਾ** (ਕੋਈ ਕੰਮ ਸ਼ੁਰੂ ਕਰਦਿਆਂ) 'ਅੱਲਾ ਦੇ ਨਾਂ ਨਾਲ' ਕਹਿਣ ਦਾ ਭਾਵ — *ਅਰਬੀ* **ਬਿਸਮਿੱਲਾਹ,** ਇੰਜ [ਬਿ + ਇਸਮ, ਨਾਂ + ਅੱਲਾ, ਪਰਮਾਤਮਾ]

⇒ **ਬਿਸਮਲ; ਅਸਾਮੀ**

**ਬਿਸਰਜਿਤ** ਛੱਡਿਆ, ਤਿਆਗਿਆ (ਟ.ਕ. "ਨਾਮਿ ਰਤੇ ਕੇਵਲ ਬੈਰਾਗੀ, ਸੋਗ ਬਿਜੋਗ ਬਿਸਰਜਿਤ"; ਮ.1) — *ਸੰਸ.* visarjita, ਇੰਜ [ਅਗੇ. vi + sarjita; ਭੂ.ਕਿਰ. ਵੱਲੋਂ √sarj, ਸੁੱਟਣਾ, ਛੱਡਣਾ; ਉਤਪੰਨ ਕਰਨਾ; ਸਮਾਨ √sṛj]

**ਬਿਸਾਸ** ਭਰੋਸਾ (ਟ.ਕ. "ਪ੍ਰਭੁ ਅਪਨੇ ਕਾ ਭਇਆ ਬਿਸਾਸ"; ਮ.5); *ਪ੍ਰਾਕ.* **ਵਿੱਸਾਸ;** *ਹਿੰਦੀ* **ਬਿਸਾਬ** — *ਸੰਸ.* viśvāsa, ਖੁੱਲ੍ਹ ਕੇ ਸਾਹ ਲੈਣ ਦਾ ਭਾਵ; ਤਸੱਲੀ, ਭਰੋਸਾ; ਸੁੱਖ [ਅਗੇ. vi + √śvas, ਸਾਹ ਲੈਣਾ]; ਦੇਖੋ **ਵਿਸ਼ਵਾਸ**

⇒ **ਸਾਹ**

**ਬਿਸਾਰਣ** ਨਾਸ਼ ਕਰਨ ਵਾਲਾ, ਮਿਟਾਉਣ ਵਾਲਾ, ਜਿਵੇਂ 'ਪਰਦੁਖ ਬਿਸਾਰਣ', ਦੂਜੇ ਦੇ ਦੁੱਖ ਨੂੰ ਮਿਟਾਉਣ ਵਾਲਾ (ਟ.ਕ. "ਧਰਮਧੀਰ ਗੁਰਮਤਿ ਗੰਭੀਰ, ਪਰਦੁਖ ਬਿਸਾਰਣ"; ਮ.5) — *ਸੰਸ.* visāraṇa, ਮਾਰਨ, ਵੱਢਣ [viśrī-, ਖੰਡਿਤ ਕਰਨਾ, ਵੱਖ ਕਰਨਾ; ਵੱਲੋਂ ਅਗੇ. vi + ਧਾਤੂ śṛī ਜਾਂ śar, ਮਾਰਨਾ, ਘਾਤ ਕਰਨਾ; ਤੋੜਨਾ, ਕੁਚਲਣਾ]

**ਬਿਸੂਰਾ** ਦੁੱਖ, ਕਸ਼ਟ (ਟ.ਕ. "ਸਾਧੂ ਸੰਗਤਿ ਮਿਟੇ ਬਿਸੂਰ"; ਮ.5) ; *ਪ੍ਰਾਕ.* **ਵਿਸੂਰਣ,** ਦੁਖੀ ਹੋਣਾ; *ਹਿੰਦੀ* **ਬਿਸੂਰਨਾ,** ਹਿਚਕੀਆਂ ਭਰਨਾ — *ਸੰਸ.* *viśūr, ਕੁਚਲਣਾ [ਅਗੇ vi + śūra < √śṛī, ਕੁਚਲਣਾ, ਤੋੜਨਾ; ਇਸ ਲਣ. śūrta, ਕੁਚਲਿਆ]

**ਬਿਹੰਗਮ** ਪੰਛੀ, ਪੰਛੀ ਵਰਗੀ ਬਿਰਤੀ ਵਾਲਾ (ਟ.ਕ. "ਰਹੈ ਬਿਹੰਗਮ ਕਤਹਿ ਨ ਜਾਈ"; ਕਬੀਰ) — *ਸੰਸ.* vihṃ-gama, ਅਕਾਸ਼ ਵਿਚ ਘੁੰਮਣ ਵਾਲਾ, ਪੰਛੀ; ਸੂਰਜ [vihā-, ਅਕਾਸ਼ + gam, ਜਾਣਾ]

⇒ **ਬਿਹਾਗ**

**ਬਿਹਤਰ** ਚੰਗਾ, ਠੀਕ — *ਫਾਰਸੀ* **ਬਿਹਤਰ,** ਇੰਜ [**ਬਿਹ,** ਚੰਗਾ, ਵਧੀਆ + ਦੂਜੀ ਡਿਗਰੀ ਦਾ ਸੂਚਕ ਪਿਛੇ. **ਤਰ**]

**ਨੋਟ.** ਸੰਭਵ ਤੌਰ ਤੇ *ਫਾਰਸੀ* **ਬਿਹ** (ਚੰਗਾ, ਠੀਕ) *ਫਾਰਸੀ* **ਬਹਾ** (ਚੰਗਾ; ਕੀਮਤ ਆਦਿ) ਨਾਲ ਸਬੰਧਤ, *ਸੰਸ.* vasu (ਚੰਗਾ, ਲਾਭਦਾਇਕ; ਧਨ) ਦਾ ਸਜਾਤੀ ਹੈ; ਦੇਖੋ **ਬਹਾ**

**ਬਿਹਾਗ** ਪਹੁ-ਫੁਟਾਲਾ (ਟ.ਕ. "ਸਾਂਝ ਬਿਹਾਗ ਤਕਹਿ ਆਗਾਸੁ"; ਮ.1) — *ਸੰਸ.* viha-ga, ਅਕਾਸ਼ ਵਿਚ ਗਮਨ ਕਰਨ ਵਾਲਾ, ਸੂਰਜ [vihā, ਅਕਾਸ਼ + ga, ਜਾਣ ਵਾਲਾ]

⇒ **ਬਿਹੰਗਮ**

**ਬਿਹਾਨ** *(ਮੁਲ.),* ਵਛੇਰੀ; ਮੂਲ ਤੌਰ ਤੇ 'ਦੋ ਸਾਲ ਦੀ ਵਛੇਰੀ'; (ਲਾਖ.) ਚੰਚਲ ਕੁੜੀ; *ਸਿੰਧੀ* **ਬਿਹਾਣੂ,** ਇੰਜ — *ਸੰਸ.* dvihāyana, ਦੋ ਸਾਲਾ; ਦੋ ਸਾਲਾਂ ਵੱਛੀ [dvi, ਦੋ + hāyana, ਸਾਲ]

⇒ **ਹਾਣੀ**

**ਬਿਹਾਨ²** ਭੋਰ, ਤੜਕਾ (ਟ.ਕ. "ਆਸਨ ਬੈਸੇ ਭਈ ਬਿਹਾਨਾ"; ਨਾਪ੍ਰ.) — *ਸੰਸ.* vihāna, ਤੜਕਾ

**ਬਿਹਾਰੀ¹** ਕ੍ਰੀੜਾ ਕਰਨ ਵਾਲਾ; ਕ੍ਰਿਸ਼ਨ ਦੀ ਇਕ ਉਪਾਧੀ — *ਸੰਸ.* vihārin, ਭ੍ਰਮਣ ਕਰਨ ਵਾਲਾ, ਵਿਚਰਨ ਵਾਲਾ; ਕ੍ਰੀੜਾ ਕਰਨ ਵਾਲਾ; ਮਨੋਹਰ ; vihar, ਪਰੇ ਲੈ ਜਾਣਾ; ਘੁੰਮਣਾ-ਫਿਰਨਾ ਆਦਿ [ਅਗੇ. vi + √har, ਲੈ ਜਾਣਾ]

⇒ **ਵਿਹਾਰ; ਹਰਨਾ**

**ਬਿਹਾਰੀ²** ਇਕ ਲਗ, ਜੋ ਦੀਰਘਤਾ ਦੀ ਸੂਚਕ ਹੈ; ਮੂਲ ਅਰਥ 'ਅਲੱਗ ਹੋਣਾ, ਪਰੇ ਹੋਣਾ'; ਇਸ ਲਈ 'ਉਚਾਰ-ਇੰਦਰੀਆਂ ਦਾ ਖੁੱਲਣਾ ਅਰਥਾਤ ਦੀਰਘ ਹੋਣ' — *ਸੰਸ.* vihāra, ਇੰਜ [vihṛ, ਪਰੇ ਲੈ ਜਾਣਾ, ਅੱਡ ਕਰਨਾ [ਅਗੇ. vi + √hṛ, ਲੈ ਜਾਣਾ]

⇒ **ਸਿਹਾਰੀ; ਹਰਨਾ**

**ਬੱਕ** ਬਿਰਛ ਦੀ ਛਿੱਲ; ਫਲ ਦਾ ਛਿਲਕਾ; *ਪ੍ਰਾਕ.* **ਵੱਕ** — *ਸੰਸ.* valka, ਬਿਰਛ ਦੀ ਛਿੱਲ

~ **ਬਿੱਕ** *(ਪੁਆ.)*, ਖੱਲ (ਟ.ਕ. 'ਬਿੱਕ ਲਾਹੁਣਾ', ਬਹੁਤ ਕੁੱਟਣਾ) — ਦੇਖੋ ਉੱਪਰ

**ਬਿਕਟ** ਬੁਰੀ ਸ਼ਕਲ ਦਾ, ਭਿਆਨਕ (ਟ.ਕ. "ਮਹਾ ਬਿਕਟ ਜਮਭਇਆ"; ਮ.5) — *ਸੰਸ.* vikaṭa, ਕੁਚੱਜਾ, ਭੈੜਾ [ਅਗੇ. vi + ਪਿਛੇ kaṭa]; ਟ.ਕ. vikuṭa-vadana, ਭੈੜੇ ਮੂੰਹ ਵਾਲਾ

**ਬਿਕਾਰ** ਦੁੱਖ (ਟ.ਕ. "ਬਧੇ ਬਿਕਾਰ ਲਿਖੇ ਬਹੁ ਕਾਗਰ"; ਮ.5); ਕਾਮ, ਕ੍ਰੋਧ ਆਦਿ ਐਬ (ਟ.ਕ. "ਬਿਕਾਰ ਪਾਥਰ ਗਲੇ ਬਾਂਧੇ"; ਮ.5); ਤਬਦੀਲੀ (ਟ.ਕ. "ਤੋਐ ਬਹੁਤ ਬਿਕਾਰਾ"; ਮ.1) = ਜਲ ਕਈ ਰੂਪ ਧਾਰਨ ਕਰਦਾ ਹੈ — *ਸੰਸ.* vikāra, ਨਿਘਾਰ, ਤਬਦੀਲੀ, ਬਿਮਾਰੀ, ਰੋਗ; ਖਰਾਬੀ, [ਅਗੇ. vi + kāra, ਕੰਮ]

\+ *ਫ਼ਾਰਸੀ* **ਬੇਕਾਰ,** ਕੰਮ ਤੋਂ ਬਿਨਾਂ [ਅਗੇ. **ਬੇ + ਕਾਰ,** ਕੰਮ]

~ **ਬਿਗਾੜ** ਖਰਾਬੀ — ਉਪਰੋਕਤ ਦਾ ਵਿਕਸਿਤ ਰੂਪ

**ਬਿਖਮ** ਜੋ ਸਮ ਨਹੀਂ, ਉੱਚਾ-ਨੀਵਾਂ, ਔਖਾ; ਡਰਾਉਣਾ, ਦੁਖਦਾਈ (ਟ.ਕ. "ਬਿਖਮ ਘੋਰ ਪੰਥ ਚਾਲਣਾ ਪ੍ਰਾਣੀ"; ਸ੍ਰੀ ਤ੍ਰਿਲੋਚਨ) — *ਸੰਸ.* vishama, ਦੁਰਗਮ; ਨਾਬਰਾਬਰ; ਉੱਚਾ-ਨੀਵਾਂ; ਦੁਖਦਾਈ, ਔਖਾ < visama, ਜੋ ਸਾਵਾਂ ਨਹੀਂ [ਅਗੇ. vi + sama, ਸਮਾਨ, ਸਾਵਾਂ]

~ **ਬਿਖੜਾ**, ਉਪਰੋਕਤ ਦਾ ਵਿਕਸਤ ਰੂਪ

⇒ **ਸਾਮਾਂ**

**ਬਿਖਰਨਾ** ਖਿੰਡਣਾ, ਖਿਲਾਰਨਾ; *ਪ੍ਰਾਕ.* **ਵਿੱਖਰ-**; *ਹਿੰਦੀ* **ਬਿਖਰਨਾ;** *ਮਰਾ.* **ਵਿਖਰਣੇ** — *ਸੰਸ.* vikiraṇa, ਖਿੱਲਰਨ < vikṛi [ਅਗੇ. vi + √kṛi, ਖਿੱਲਰਨਾ]

⇒ **ਕਿਰਨਾ; ਸੰਕੀਰਨ** (ਘੁੱਟਿਆ, ਜੋ ਉਕਤ 'ਖਿੱਲਰਿਆ' ਦੇ ਉਲਟ ਹੈ)

**ਨੋਟ.** ਟਰਨਰ ਅਨੁਸਾਰ **ਬਿਖਰਨਾ** ਦਾ ਸਬੰਧ *ਸੰਸ.* viśkir < ਅਗੇ. viś + √kir ਨਾਲ ਹੈ

**ਬਿਖਾਦ** ਉਦਾਸੀ, ਦਿਲਗੀਰੀ (ਟ.ਕ. "ਬਹੁਰਿ ਨ ਭਏ ਬਿਖਾਦ"; ਮ.5); ਕਲੇਸ਼, ਦੁੱਖ; ਮੂਲ ਅਰਥ 'ਥੱਲੇ ਬੈਠ ਜਾਣ ਦਾ ਭਾਵ', ਢਹਿੰਦੀ ਕਲਾ, ਪਸਤ-ਹਿੰਮਤੀ — *ਸੰਸ.* vishāda, ਉਦਾਸੀ, ਉਦਾਸੀਣਤਾ, ਨਿਰਾਸ਼ਾ; ਸ਼ੋਕ, ਦੁੱਖ; ਥਕਾਵਟ [ਅਗੇ. vi + shāda < √sad, ਬੈਠਣਾ]

\+ *ਰੂਸੀ* dosada, ਚਿੜ, ਖਿਝ, ਝੁੰਜਲਾਹਟ [ਅਗੇ. do + √sad, ਬੈਠਣਾ]

**ਨੋਟ.** *ਸੰਸ.* prasāda (ਇਸ ਲਈ *ਪੰਜ.* **ਪ੍ਰਸਾਦ**) ਉਪਰੋਕਤ vishāda ਦਾ ਵਿਪਰਆਇ ਹੈ। ਪਹਿਲਾ ਸ਼ਬਦ ਜਿਥੇ ਟਿਕਾਉ; ਇਸ ਲਈ ਖ਼ੁਸ਼ੀ, ਪ੍ਰਸੰਨਤਾ ਦਾ ਸੂਚਕ ਹੈ, ਦੂਜਾ ਥੱਲੇ ਡਿਗਣ, ਦਿਲਸ਼ਿਕਨੀ ਦਾ ਅਰਥ-ਬੋਧਕ ਹੈ। ਇਥੇ ਇਹ ਵੀ ਦੇਖਣਯੋਗ ਹੈ ਕਿ *ਰੂਸੀ*

"ਖਿਝ, ਚਿੜ, ਖਫਗੀ" ਦਾ ਭਾਵ ਸੰਸਕ੍ਰਿਤ 'ਪ੍ਰਸੰਨਤਾ' ਦੇ ਉਲਟ ਹੈ

**ਬਿਗਲ** ਮੂੰਹ ਨਾਲ ਵਜਾਉਣ ਵਾਲਾ ਵਾਜਾ — *ਅੰਗ.* bugle, ਬਿਗਲ; ਮੂਲ ਅਰਥ 'ਪਸ਼ੂ ਦਾ ਸਿੰਗ', ਸਿੰਗੀ, ਨਰਸਿੰਗਾ, a hunting-horn' — *ਲਾਤ.* buculus, ਵਹਿੜਕਾ < bos, ਬਲਦ, ਅਰਥਾਤ 'ਬਲਦ ਦਾ ਸਿੰਗ'

⇒ **ਗਊ**

**ਬਚੱਖਣ** ਚਤਰ, ਸਮਝਦਾਰ (ਟ.ਕ. "ਸੋਈ ਬਿਚਖਣ ਜੰਤੁ, ਜਿਨੀ ਹਰਿ ਧਿਆਇਆ"; ਮ.4) — *ਸੰਸ.* vicakshaṇa, ਦੇਖਣ ਵਾਲਾ, ਨੀਝਵਾਨ, ਸੂਝਵਾਨ; vicaksh, ਗਹੁ ਨਾਲ ਦੇਖਣਾ, ਨਿਰੀਖਣ ਕਰਨਾ [ਅਗੇ. vi + √caksh, ਗਹੁ ਨਾਲ ਦੇਖਣਾ, ਦੱਸਣਾ, ਸੂਚਿਤ ਕਰਨਾ; ਆਵ੍ਰਿਤੀ-ਸੂਚਕ ਰੂਪ ਵੱਲੋਂ kāś, ਚਮਕਣਾ; ਦੇਖੋ **ਪ੍ਰਕਾਸ਼**]

⇒ **ਚੱਖਣਾ**

**ਨੋਟ.** 'ਸੂਝਵਾਨ ਹੋਣ', ਅਤੇ 'ਚੱਖਣ' ਦੀ ਅਰਥਗਤ ਸਾਂਝ ਲਈ ਟ.ਕ. *ਅੰਗ.* sapient (ਸਮਝਦਾਰ, ਸੂਝਵਾਨ); ਸਬੰਧਤ sapid (ਸੁਆਦੀ) < *ਲਾਤ.* √sap, ਚੱਖਣਾ, ਸੁਆਦ ਦੇਖਣਾ, to taste; ਹੋਰ ਅਰਥ 'ਅਨੁਭਵੀ ਹੋਣਾ, ਸੂਝਵਾਨ ਹੋਣਾ

**ਬਿੱਛੂ** ਡੰਗ ਮਾਰਨ ਵਾਲਾ ਇਕ ਕੀਟ, ਠੂਹਾਂ — *ਸੰਸ.* vṛścika, ਬਿੱਛੂ

~ **ਬਿਛੂਆ** (ਪੈਰ ਦੇ) ਅੰਗੂਠੇ ਵਿਚ ਪਾਉਣ ਵਾਲਾ ਇਕ ਪ੍ਰਕਾਰ ਦਾ ਗਹਿਣਾ — *ਸੰਸ.* vṛścikā, ਬਿਛੂਆ

**ਬਿੰਜਨ** ਰੋਟੀ ਨਾਲ ਲਾ ਕੇ ਖਾਣ ਵਾਲੀ ਚੀਜ਼, ਭਾਜੀ (ਮਹਾ.ਕੋਸ਼); ਟ.ਕ. "ਬਿੰਜਨ ਭੋਜਨ ਅਨਿਕ ਪਰਕਾਰਾ"; ਮ.5; ਇੰਜ ਹੀ "ਗਿਆਨ ਅੰਜਨ ਨਾਮ ਬਿੰਜਨ, ਭਏ ਸਗਲ ਸੀਗਾਰਾ"; ਮ.5 — *ਸੰਸ.* vyañjana, ਭੋਜਨ ਦਾ ਸੁਆਦ (ਅਤੇ ਉਸ ਦੀ ਦਿੱਖ) ਵਧਾਉਣ ਲਈ ਉਸ ਵਿਚ ਪਾਇਆ ਮਸਾਲਾ, ਖਟਿਆਈ ਆਦਿ; (ਭੋਜਨ ਦੀ) ਸਜਾਵਟ, ਸ਼ਿੰਗਾਰ, garnish

**ਨੋਟ.** ਉਕਤ ਸਬੰਧ ਵਿਚ ਟ.ਕ. *ਅੰਗ.* garnish, ਭੋਜਨ ਨੂੰ ਸੁਆਦੀ ਬਣਾਉਣ ਲਈ ਉਸ ਵਿਚ ਮਸਾਲਾ ਆਦਿ ਪਾਉਣਾ, ਭੋਜਨ ਦੀ ਦਿੱਖ ਵਿਚ ਵਾਧਾ ਕਰਨਾ; ਹੋਰ ਅਰਥ 'ਸਜਾਵਟ ਕਰਨਾ, ਸ਼ਿੰਗਾਰਨਾ। ਇਥੇ ਇਹ ਵੀ ਦੱਸਣਯੋਗ ਹੈ ਕਿ ਵੈਬਸਟਰ ਦੇ ਕੋਸ਼ ਵਿਚ garnish ਦਾ ਇਕ ਅਰਥ "to decorate, adorn, embelish" ਮਿਲਦਾ ਹੈ, ਅਤੇ ਇਸ ਦੇ ਸਮਾਂਤਰ ਮੋਨ.ਵਿਲ. ਦੇ ਕੋਸ਼ ਵਿਚ *ਸੰਸ.* vyañjana ਦਾ ਇਕ ਅਰਥ "decoration ornament" (ਰਿ.ਵੇ.) ਮਿਲਦਾ ਹੈ। ਇਥੇ ਇਹ ਵੀ ਦੱਸਣਯੋਗ ਹੈ ਕਿ ਭੋਜਨ ਨਾਲ ਸਬੰਧਤ vyañjana ਲਈ *ਅੰਗ.* garnish ਦਾ ਹਵਾਲਾ ਕਿਸੇ ਕੋਸ਼ ਵਿਚ ਨਹੀਂ ਮਿਲਦਾ

**ਬਿਜਲੀ** ਬੱਦਲਾਂ ਦੀ ਰਗੜ ਨਾਲ ਪੈਦਾ ਹੋਣ ਵਾਲੀ ਲਿਸ਼ਕ ਆਦਿ; *ਪ੍ਰਾਕ.* **ਵਿੱਜੁਲਯਾ;** *ਬੰਗਾ.* **ਬਿਜੁਲਿ;** *ਉੜੀ.* **ਬਿਜੁਲਿ;** *ਹਿੰਦੀ* **ਬਿਜਲੀ** = *ਸੰਸ.* vidul, ਸਮਾਸ ਵਿਚ 'ਬਿਜਲੀ' < vidut; ਬਿਜਲੀ (ਦੇਖੋ ਟਰਨਰ)

~ **ਬਿੱਜ,** ਬਿਜਲੀ (ਟ.ਕ. 'ਬਿੱਜ ਪੈਣੀ') — *ਪ੍ਰਾਕ.* **ਵਿੱਜੁ;** *ਸਿੰਧੀ* **ਵਿਜੁ** — ਉਕਤ ਦਾ ਸੰਕੁਚਤ ਰੂਪ

**ਬਿਣਠ** ਤਬਾਹ ਹੋਇਆ (ਟ.ਕ. "ਵਿਣ ਡਰ ਬਿਣਠੀ ਡਾਰ"; ਓਅੰਕਾਰ); *ਪ੍ਰਾਕ.* **ਵਿਣੱਠ,** ਨਸ਼ਟ — *ਸੰਸ.* vinashṭa, ਚੰਗੀ ਤਰ੍ਹਾਂ ਨਸ਼ਟ [ਅਗੇ. vi + nashṭa; ਭੂ.ਕਿਰ. ਵੱਲੋਂ √naś, ਤਬਾਹ ਕਰਨਾ]

⇒ **ਨੱਠਣਾ; ਬਿਨਸਨਾ**

**ਬਿਥਾਰਨਾ** ਫੈਲਾਉਣਾ; *ਪਾਲੀ* **ਵਿੱਥਾਰ,** ਫੈਲਾਉ; *ਪ੍ਰਾਕ.* **ਵਿੱਥਾਰ** — *ਸੰਸ.* vistār, ਫੈਲਾਉਣਾ, ਵਿਛਾਉਣਾ [ਅਗੇ vi + √star, ਫੈਲਾਉਣਾ]

⇒ **ਸੱਥਰ; ਵਿਸਤਾਰ**

**ਬਿੰਦਰਾਬਨ** ਇਕ ਤੀਰਥ-ਸਥਾਨ, ਜਿਥੇ ਸ੍ਰੀ ਕ੍ਰਿਸ਼ਨ ਬਾਲਪਨ ਵਿਚ ਵਿਚਰਦੇ ਸਨ; ਮੂਲ ਅਰਥ 'ਕ੍ਰਿਸ਼ਨ ਦੀ ਸਖੀ ਰਾਧਾ ਦਾ ਬਨ' — *ਸੰਸ.* vṛndāvana, ਬਿੰਦਰਾਬਨ [vṛndā, ਤੁਲਸੀ; ਰਾਧਾ ਦਾ ਇਕ ਨਾਂ + vana, ਬਨ]

**ਬਿਦਾਰਨਾ** ਨਸ਼ਟ ਕਰਨਾ (ਟ.ਕ. "ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ"; ਮ.5) — *ਸੰਸ.* vidār, ਚੀਰਨਾ, ਭੇਦਨ ਕਰਨਾ, ਪਾੜਨਾ; ਖਿੰਡਾਉਣਾ, ਤਿੱਤਰ-ਬਿੱਤਰ ਕਰਨਾ, ਭਜਾਉਣਾ [ਅਗੇ. vi + √dar, ਪਾੜਨਾ]

~ **ਬਿਦੀਰਨ,** ਨਸ਼ਟ ਕਰਨ ਵਾਲਾ (ਟ.ਕ. "ਕਾਮਪੂਰਨ ਦੁਖਿ-ਬਦੀਰੀਨ"; ਮ.5) — *ਸੰਸ.* vidīrṇa, ਦੀਰਨ ਕੀਤਾ [ਅਗੇ. vi + dīrṇa; ਭੂ.ਕਿਰ. ਵੱਲੋਂ √dṛi, ਪਾੜਨਾ]

**ਨੋਟ.** *ਸੰਸ.* dīrṇa (ਜਿਵੇਂ ਉੱਪਰ) ਅਤੇ *ਅੰਗ.* torn (ਭੂ.ਕਿਰ. ਵੱਲੋਂ tear, ਪਾੜਨਾ) ਸਜਾਤੀ ਸ਼ਬਦ ਹਨ

**ਬਿੰਦੀ** ਬਹੁਤ ਛੋਟਾ ਗੋਲ ਨਿਸ਼ਾਨ, ਨੁਕਤਾ, dot, ਸਿਫਰ; (ਵਿਆ.) ਅਨੁਨਾਸਕ ਧੁਨੀ ਨੂੰ ਪ੍ਰਗਟਾਉਂਦਾ ਨਿਸ਼ਾਨ; ਸ਼ਿੰਗਾਰ ਵਜੋਂ ਮੱਥੇ ਤੇ ਲਾਇਆ ਜਾਣ ਵਾਲਾ ਗੋਲ ਨਿਸ਼ਾਨ (ਟ.ਕ. 'ਬਿੰਦੀ ਲਾਉਣਾ'); *ਪ੍ਰਾਕ.* **ਬਿੰਦੂ,** ਨਿਸ਼ਾਨ, ਕਤਰਾ — *ਸੰਸ.* bindu, ਕਤਰਾ, ਨਿਸ਼ਾਨ, drop, spot; ਸਮਾਨ binduka

~ **ਬਿੰਦ,** ਬੂੰਦ, ਕਤਰਾ, ਵੀਰਜ (ਟ.ਕ. 'ਰਿਕਤ-ਬਿੰਦ'); ਥੋੜਾ ਚਿਰ, ਪਲ (ਟ.ਕ. **ਬਿੰਦਕੁ,** ਘੜੀ ਕੁ; 'ਰਤੀ ਬਿੰਦ', ਬਹੁਤ ਥੋੜ੍ਹਾ ਚਿਰ; *ਸਿੰਧੀ* **ਬਿੰਦੁ,** ਵੀਰਜ)

⇒ **ਬੂੰਦ**

**ਬਿਨਸਨਾ** ਨਸ਼ਟ ਹੋਣਾ (ਟ.ਕ. "ਜੋ ਉਪਜਿਓ ਸੋ ਬਿਨਸ ਹੈ"; ਮ.9); *ਪ੍ਰਾਕ.* **ਵਿਣਸ;** *ਹਿੰਦੀ* **ਬਿਨਸਨਾ;** *ਗੁਜ.* **ਵਿਣਸਵੂੰ** — *ਸੰਸ.* vinaś, ਨਸ਼ਟ ਹੋਣਾ [ਅਗੇ. vi + √naś, ਤਬਾਹ ਹੋਣਾ, ਜਾਂਦੇ ਰਹਿਣਾ]

~ **ਬਿਨਾਹ,** ਵਿਨਾਸ਼, ਤਬਾਹੀ (ਟ.ਕ. "ਖਿਨ ਮਹਿ ਸਾਜਿ ਸਵਾਰਿ ਬਿਨਾਹੈ"; ਮ.5) — ਉਪਰੋਕਤ ਦਾ ਵਿਕਸਿਤ ਰੂਪ

⇒ **ਵਿਨਾਸ਼; ਨੱਸਣਾ**

**ਬਿਨਵੰਤ** ਨਮਸਕਾਰ ਕਰਦਾ ਹੈ (ਟ.ਕ. "ਬਿਨਵੰਤਿ ਨਾਨਕ ਸੁਣਹੁ ਬਿਨਤੀ"; ਮ.5) — *ਸੰਸ.* vinam, ਪ੍ਰਨਾਮ ਕਰਨਾ [ਅਗੇ. vi + √nam, ਝੁਕਣਾ]

~ **ਬਿਨਤੀ,** ਪ੍ਰਨਾਮ (ਟ.ਕ. "ਬਿਨਤਿ ਕਰਉ ਅਰਦਾਸ"; ਮ.5); ਪ੍ਰਾਰਥਨਾ, ਅਰਦਾਸ — *ਸੰਸ.* vinati, ਨਮਸਕਾਰ, ਨਿਮਰਤਾ [vinata, ਝੁਕਿਆ, ਨਿਮਰ, ਨਿਮਾਣਾ < ਅਗੇ. ni + nata; ਭੂ.ਕਿਰ. ਵੱਲੋਂ √nam, ਝੁਕਣਾ]

~ **ਬੇਨਤੀ** — ਉਪਰੋਕਤ ਦਾ ਵਿਕਸਿਤ ਰੂਪ

⇒ **ਨਮਸਤੇ; ਉੱਨਤੀ**

**ਬਿਨਾਹ : ਬਿਨਸਨਾ**

**ਬਿਪਤਾ** ਮੁਸੀਬਤ, ਆਫਤ — *ਸੰਸ.* vipatti, ਆਫਤ, ਸੰਕਟ, ਪੀੜਾ; ਮੌਤ; vipad, ਪਰੇ ਜਾਂ ਲਾਂਭੇ ਡਿਗਣਾ; ਇਸ ਲਈ ਅਸਫਲ ਹੋਣਾ, ਤਬਾਹ ਹੋਣਾ [ਅਗੇ. vi + patti < patta; ਭੂ.ਕਿਰ. ਵੱਲੋਂ √pad, ਡਿਗਣਾ]

⇒ **ਸੰਪੱਤੀ**

**ਨੋਟ. ਬਿਪਤਾ** ਦੇ ਉਲਟ; ਟ.ਕ *ਸੰਸ.* sampad (ਟਿਕਾਣੇ ਤੇ ਡਿਗਣਾ; ਇਸ ਲਈ 'ਸਫਲ ਹੋਣਾ'); ਸਬੰਧਤ sampatti

**ਬਿਪਲ** ਫੈਲਿਆ ਹੋਇਆ, ਬਹੁਤ ਅਧਿਕ (ਟ.ਕ. "ਬਿਪਲ ਬਸਤ੍ਰ ਕੇਤੇ ਹੈਂ ਪਹਿਰੇ"; ਕਬੀਰ) — *ਸੰਸ.* vipula, ਫੈਲਿਆ, ਵਿਸ਼ਾਲ, ਅਧਿਕ [ਅਗੇ. vi + pula, ਵਿਸ਼ਾਲ, ਵਿਸਤ੍ਰਿਤ]; ਟ.ਕ. vipula-rasa, 'ਬਹੁਤ ਰਸ ਵਾਲਾ', ਗੰਨੇ ਦੀ ਇਕ ਕਿਸਮ

**ਬਿਬਧ** ਅਨੇਕ ਪ੍ਰਕਾਰ ਦਾ (ਟ.ਕ. "ਘਟ ਭੀਤਰਿ ਬਿਬਿਧ ਬਿਕਾਰ"; ਰਵਿਦਾਸ) — *ਸੰਸ.* vividha, ਅਨੇਕ ਪ੍ਰਕਾਰ ਦਾ

**ਬਿੰਦਰਾਬਨ** ਇਕ ਤੀਰਥ-ਸਥਾਨ, ਜਿਥੇ ਸ੍ਰੀ ਕ੍ਰਿਸ਼ਨ ਬਾਲਪਨ ਵਿਚ ਵਿਚਰਦੇ ਸਨ; ਮੂਲ ਅਰਥ 'ਕ੍ਰਿਸ਼ਨ ਦੀ ਸਖੀ ਰਾਧਾ ਦਾ ਬਨ' — *ਸੰਸ.* vṛndāvana, ਬਿੰਦਰਾਬਨ [vṛndā, ਤੁਲਸੀ; ਰਾਧਾ ਦਾ ਇਕ ਨਾਂ + vana, ਬਨ]

**ਬਿਦਾਰਨਾ** ਨਸ਼ਟ ਕਰਨਾ (ਟ.ਕ. "ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ"; ਮ.5) — *ਸੰਸ.* vidār, ਚੀਰਨਾ, ਭੇਦਨ ਕਰਨਾ, ਪਾੜਨਾ; ਖਿੰਡਾਉਣਾ, ਤਿੱਤਰ-ਬਿੱਤਰ ਕਰਨਾ, ਭਜਾਉਣਾ [ਅਗੇ. vi + √dar, ਪਾੜਨਾ]

~ **ਬਿਦੀਰਨ,** ਨਸ਼ਟ ਕਰਨ ਵਾਲਾ (ਟ.ਕ. "ਕਾਮਪੂਰਨ ਦੁਖਿ-ਬਦੀਰੀਨ"; ਮ.5) — *ਸੰਸ.* vidīrṇa, ਦੀਰਨ ਕੀਤਾ [ਅਗੇ. vi + dīrṇa; ਭੂ.ਕਿਰ. ਵੱਲੋਂ √dṛi, ਪਾੜਨਾ]

**ਨੋਟ.** *ਸੰਸ.* dīrṇa (ਜਿਵੇਂ ਉੱਪਰ) ਅਤੇ *ਅੰਗ.* torn (ਭੂ.ਕਿਰ. ਵੱਲੋਂ tear, ਪਾੜਨਾ) ਸਜਾਤੀ ਸ਼ਬਦ ਹਨ

**ਬਿੰਦੀ** ਬਹੁਤ ਛੋਟਾ ਗੋਲ ਨਿਸ਼ਾਨ, ਨੁਕਤਾ, dot, ਸਿਫਰ; (ਵਿਆ.) ਅਨੁਨਾਸਕ ਧੁਨੀ ਨੂੰ ਪ੍ਰਗਟਾਉਂਦਾ ਨਿਸ਼ਾਨ; ਸ਼ਿੰਗਾਰ ਵਜੋਂ ਮੱਥੇ ਤੇ ਲਾਇਆ ਜਾਣ ਵਾਲਾ ਗੋਲ ਨਿਸ਼ਾਨ (ਟ.ਕ. 'ਬਿੰਦੀ ਲਾਉਣਾ'); *ਪ੍ਰਾਕ.* **ਬਿੰਦੂ,** ਨਿਸ਼ਾਨ, ਕਤਰਾ — *ਸੰਸ.* bindu, ਕਤਰਾ, ਨਿਸ਼ਾਨ, drop, spot; ਸਮਾਨ binduka

~ **ਬਿੰਦ,** ਬੂੰਦ, ਕਤਰਾ, ਵੀਰਜ (ਟ.ਕ. 'ਰਿਕਤ-ਬਿੰਦ'); ਥੋੜਾ ਚਿਰ, ਪਲ (ਟ.ਕ. **ਬਿੰਦਕੁ,** ਘੜੀ ਕੁ; 'ਰਤੀ ਬਿੰਦ', ਬਹੁਤ ਥੋੜ੍ਹਾ ਚਿਰ; *ਸਿੰਧੀ* **ਬਿੰਦੁ,** ਵੀਰਜ)

**⇒ ਬੂੰਦ**

**ਬਿਨਸਨਾ** ਨਸ਼ਟ ਹੋਣਾ (ਟ.ਕ. "ਜੋ ਉਪਜਿਓ ਸੋ ਬਿਨਸ ਹੈ"; ਮ.9); *ਪ੍ਰਾਕ.* **ਵਿਨਸ;** *ਹਿੰਦੀ* **ਬਿਨਸਨਾ;** *ਗੁਜ.* **ਵਿਨਸਵੁੰ** — *ਸੰਸ.* vinaś, ਨਸ਼ਟ ਹੋਣਾ [ਅਗੇ. vi + √naś, ਤਬਾਹ ਹੋਣਾ, ਜਾਂਦੇ ਰਹਿਣਾ]

~ **ਬਿਨਾਹ,** ਵਿਨਾਸ਼, ਤਬਾਹੀ (ਟ.ਕ. "ਖਿਨ ਮਹਿ ਸਾਜਿ ਸਵਾਰਿ ਬਿਨਾਹੈ"; ਮ.5) — ਉਪਰੋਕਤ ਦਾ ਵਿਕਸਿਤ ਰੂਪ

**⇒ ਵਿਨਾਸ਼; ਨੱਸਣਾ**

**ਬਿਨਵੰਤ** ਨਮਸਕਾਰ ਕਰਦਾ ਹੈ (ਟ.ਕ. "ਬਿਨਵੰਤਿ ਨਾਨਕ ਸੁਣਹੁ ਬਿਨਤੀ"; ਮ.5) — *ਸੰਸ.* vinam, ਪ੍ਰਨਾਮ ਕਰਨਾ [ਅਗੇ. vi + √nam, ਝੁਕਣਾ]

~ **ਬਿਨਤੀ,** ਪ੍ਰਨਾਮ (ਟ.ਕ. "ਬਿਨਤਿ ਕਰਉ ਅਰਦਾਸ"; ਮ.5); ਪ੍ਰਾਰਥਨਾ, ਅਰਦਾਸ — *ਸੰਸ.* vinati, ਨਮਸਕਾਰ, ਨਿਮਰਤਾ [vinata, ਝੁਕਿਆ, ਨਿਮਰ, ਨਿਮਾਣਾ < ਅਗੇ. ni + nata; ਭੂ.ਕਿਰ. ਵੱਲੋਂ √nam, ਝੁਕਣਾ]

~ **ਬੇਨਤੀ** — ਉਪਰੋਕਤ ਦਾ ਵਿਕਸਿਤ ਰੂਪ

**⇒ ਨਮਸਤੇ; ਉੱਨਤੀ**

**ਬਿਨਾਹ : ਬਿਨਸਨਾ**

**ਬਿਪਤਾ** ਮੁਸੀਬਤ, ਆਫਤ — *ਸੰਸ.* vipatti, ਆਫਤ, ਸੰਕਟ, ਪੀੜਾ; ਮੌਤ; vipad, ਪਰੇ ਜਾਂ ਲਾਂਭੇ ਡਿਗਣਾ; ਇਸ ਲਈ ਅਸਫਲ ਹੋਣਾ, ਤਬਾਹ ਹੋਣਾ [ਅਗੇ. vi + patti < patta; ਭੂ.ਕਿਰ. ਵੱਲੋਂ √pad, ਡਿਗਣਾ]

**⇒ ਸੰਪੱਤੀ**

**ਨੋਟ. ਬਿਪਤਾ** ਦੇ ਉਲਟ; ਟ.ਕ *ਸੰਸ.* sampad (ਟਿਕਾਣੇ ਤੇ ਡਿਗਣਾ; ਇਸ ਲਈ 'ਸਫਲ ਹੋਣਾ'); ਸਬੰਧਤ sampatti

**ਬਿਪਲ** ਫੈਲਿਆ ਹੋਇਆ, ਬਹੁਤ ਅਧਿਕ (ਟ.ਕ. "ਬਿਪਲ ਬਸਤ੍ਰ ਕੇਤੇ ਹੈਂ ਪਹਿਰੇ"; ਕਬੀਰ) — *ਸੰਸ.* vipula, ਫੈਲਿਆ, ਵਿਸ਼ਾਲ, ਅਧਿਕ [ਅਗੇ. vi + pula, ਵਿਸ਼ਾਲ, ਵਿਸਤ੍ਰਿਤ]; ਟ.ਕ. vipula-rasa, 'ਬਹੁਤ ਰਸ ਵਾਲਾ', ਗੰਨੇ ਦੀ ਇਕ ਕਿਸਮ

**ਬਿਬਧ** ਅਨੇਕ ਪ੍ਰਕਾਰ ਦਾ (ਟ.ਕ. "ਘਟ ਭੀਤਰਿ ਬਿਬਿਧ ਬਿਕਾਰ"; ਰਵਿਦਾਸ) — *ਸੰਸ.* vividha, ਅਨੇਕ ਪ੍ਰਕਾਰ ਦਾ

[ਅਗੇ. vi + vidha, ਕਿਸਮ; ਦੇਖੋ **ਬਿਧੀ**]

**ਬਿਭੂਤ** ਧਨ, ਦੌਲਤ (ਟ.ਕ. "ਮਾਲਾ ਫੇਰੈ, ਮੰਗੈ ਬਿਭੂਤ"; ਮ.5) — *ਸੰਸ.* vibhūti, ਬਹੁਲਤਾ, ਅਮੀਰੀ, ਸਮਰਿੱਧੀ [ਅਗੇ. vi + √bhū, ਹੋਣਾ] + *ਕ੍ਰੋਸ਼* dobit, ਲਾਭ, ਹਾਸਲ, ਪ੍ਰਾਪਤੀ [ਅਗੇ. do + √bi, ਹੋਣਾ]

⇒ **ਭੂਤ**

**ਬਿਮੁੰਚਿਤ** ਤਿਆਗਿਆ (ਟ.ਕ. "ਭਵ ਭੈ ਬਿਮੁੰਚਿਤ ਸਾਧ ਸੰਗਮ ਸਹਿਜ"; ਮ.5) — *ਸੰਸ.* vimocita, ਛੱਡਿਆ, ਵਿਮੁਕਤ; vimuc-, vimuñc-, ਨਿਖੇੜਨਾ, ਵੱਖ ਕਰਨਾ, ਲਾਹੁਣਾ [ਅਗੇ. vi + √muc, √muñc, ਛੱਡਣਾ]

⇒ **ਮੁੱਕਣਾ; ਮੁਕਤ**

**ਬਿਰਹ** ਜੁਦਾਈ, ਵਿਛੋੜਾ — *ਸੰਸ.* viraha, ਵਿਛੋੜਾ, ਵਿਯੋਗ, ਗੈਰਹਾਜ਼ਰੀ [ਅਗੇ. vi + √rah, ਵਾਂਝਾ ਹੋਣਾ]

~ **ਬਿਰਹਣ,** ਪਤੀ ਤੋਂ ਵਿੱਛੜੀ ਇਸਤਰੀ, ਵਿਯੋਗਣ — *ਸੰਸ.* virahinī, ਇੰਜ

⇒ **ਰਹਿਣਾ; ਰਹੱਸ**

**ਬਿਰਤਾਂਤ** ਬਿਆਨ, ਵਰਨਨ, ਹਾਲ — *ਸੰਸ.* vṛttānta, ਹਾਲ, ਸਮਾਚਾਰ, ਚਰਚਾ; ਮੂਲ ਅਰਥ 'ਕਿਸੇ ਕਾਰਜ ਦਾ ਅੰਤ' [vṛtta, ਗੁਜ਼ਰਿਆ, ਬੀਤਿਆ, ਸਮਾਚਾਰ, ਹਾਲ ਆਦਿ + anta, ਅੰਤ]

⇒ **ਵਾਰਤਾ**

**ਬਿਰਤੀ** ਧਿਆਨ, ਸੁਰਤ — *ਸੰਸ.* vṛtti, ਧਿਆਨ, ਸੁਰਤ; ਹੋਰ ਅਰਥ 'ਗੁਜ਼ਾਰਾ, ਉਪਜੀਵਕਾ' [√vṛt, ਮੁੜਣਾ, ਘੁੰਮਣਾ]; ਟ.ਕ. vṛtta, ਸ਼ੁੱਭ ਆਚਰਨ; ਸਮਾਚਾਰ; ਹਾਲ

⇒ **ਪ੍ਰਵਿਰਤੀ; ਵਰਤਣਾ**

**ਬਿਰਥਾ** ਖਾਲੀ, ਬਿਫਲ (ਟ.ਕ. "ਗੁਰਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ"; ਮ.5) — *ਸੰਸ.* vṛthā, ਮੂਲ ਅਰਥ 'ਮਰਜ਼ੀ ਨਾਲ, ਖ਼ੁਸ਼ੀ ਨਾਲ, at will, at pleasure' (ਦੇਖੋ ਮੋਨ.ਵਿਲ.); ਇਸ ਲਈ 'ਸੌਖੇ ਢੰਗ ਨਾਲ, ਗ਼ੈਰ ਸੰਜੀਦਗੀ ਨਾਲ; ਅਰਥਾਤ 'ਬੇਫਾਇਦਾ, ਵਿਅਰਥ' [√vṛ, ਚੋਣ ਕਰਨਾ, ਚਾਹੁਣਾ] + *ਰੂਸੀ* volno, ਖੁੱਲ੍ਹ ਨਾਲ, ਆਜ਼ਾਦੀ ਨਾਲ, ਕਿਸੇ ਬੰਦਸ਼ ਤੋਂ ਵਗੈਰ [√vol, ਇੱਛਾ ਕਰਨਾ, ਚਾਹੁਣਾ]

⇒ **ਵਰਨਾ**

**ਬਿਰਮਾਉਣਾ** ਖ਼ੁਸ਼ ਕਰਨਾ, ਰਿਝਾਉਣਾ (ਟ.ਕ. "ਲਾਜ ਨ ਆਵੈ ਅਗਿਆਨਮਤੀ, ਦੁਰਜਨ ਬਿਰਮਾਈਐ; ਮ.5); ਠਹਿਰਨਾ (ਟ.ਕ. "ਪ੍ਰਾਨ ਜੁ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ?"; ਸਧਨਾ) — *ਸੰਸ.* viram, ਠਹਿਰਨਾ, ਅਟਕਣਾ; ਆਰਾਮ ਕਰਨਾ [ਅਗੇ. vi + √ram, ਖ਼ੁਸ਼ੀ ਨਾਲ ਠਹਿਰਨਾ ਆਦਿ]

~ **ਬਿਰਾਉਣਾ** (ਵਿਰਾਉਣਾ), ਮਨਾਉਣਾ, ਪਰਚਾਉਣਾ — *ਸੰਸ.* virām, ਠਹਿਰਾਉਣਾ, ਰੋਕਣਾ; ਆਰਾਮ ਨਾਲ ਬੈਠਾਉਣਾ [vi + √ram, ਜਿਵੇਂ ਉਪਰ]

⇒ **ਰਮਨਾ**

**ਬਿਰਾਜਣਾ** ਸ਼ੋਭਾ ਦੇਣਾ (ਟ.ਕ. "ਬਿਰਾਜਤ ਰਾਮ ਕੇ ਪਰਤਾਪ"; ਮ.5) — virāj, ਚਮਕਣਾ, ਰੋਸ਼ਨ ਕਰਨਾ; ਸ਼ਾਨਦਾਰ ਜਾਂ ਗੌਰਵਮਈ ਹੋਣਾ; ਟ.ਕ. virājita, ਬਿਰਾਜਮਾਨ, ਪ੍ਰਕਾਸ਼ਮਾਨ, ਸੁਸ਼ੋਭਿਤ; ਪ੍ਰਗਟ ਹੋਇਆ, ਹਾਜ਼ਰ [ਅਗੇ. vi + rāj, ਰੋਸ਼ਨ ਕਰਨਾ; ਸਜਾਉਣਾ; ਰਾਜ ਕਰਨਾ]

⇒ **ਰਾਜਾ**

**ਬਿਲਕੁਲ** ਪੂਰਾ ਪੂਰਾ, ਸਾਰਾ; ਨਿਰਾ — *ਅਰਬੀ* **ਬਿਲਕੁਲ,** ਅਸਲੋਂ, ਪੂਰੀ ਤਰ੍ਹਾਂ, ਉੱਕਾ [ਅਗੇ. ਬ-ਅਲ + ਕੁੱਲ, ਸਾਰਾ, ਪੂਰਾ; (ਸੂਫੀਆਂ ਦੀ ਭਾਸ਼ਾ ਵਿਚ) ਪਰਮਾਤਮਾ ਦੀ ਇਕ ਉਪਾਧੀ

**ਬਿਲਖ** ਹੈਰਾਨ (ਟ.ਕ. "ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ, ਸਾ ਬਿਲਖ ਬਦਨ ਕੁਮਲਾਨੀ"; ਮ.1); *ਹਿੰਦੀ*

bilakhnā, ਛੁੱਪ ਜਾਣਾ — *ਸੰਸ.* vilaksh-, ਨਿਸ਼ਾਨੇ ਤੋਂ ਖੁੰਝ ਜਾਣਾ, ਹੈਰਾਨ ਹੋਣਾ [ਅਗੇ. vi + laksha, ਟੀਚਾ, ਨਿਸ਼ਾਨਾ]

⇒ **ਲੱਖਣਾ**

**ਬਿਲਮ** ਦੇਰ, ਢਿੱਲ (ਟ.ਕ. "ਬਿਲਮ ਨ ਲਾਗੈ ਆਵੈ ਜਾਈ"; ਮ.1); *ਪ੍ਰਾਕ.* **ਵਿਲੰਬ;** *ਉੜੀ.* **ਬਿਲਮ** — *ਸੰਸ.* vilamba, ਦੇਰ, ਢਿੱਲ [ਅਗੇ. vi + √lamb, ਲਟਕਣਾ, ਡਾਂਵਾ-ਡੋਲ ਹੋਣਾ]

⇒ **ਲੰਬਾ; ਪਲਮਣਾ**

**ਬਿਲਾਨਾ** ਇਕ ਵਸਤੂ ਦਾ ਦੂਜੀ ਵਿਚ ਲੀਨ ਹੋ ਜਾਦਾ, ਘੁਲਮਿਲ ਜਾਣਾ; ਨਸ਼ਟ ਹੋ ਜਾਣਾ, ਮਿਟ ਜਾਣਾ (ਟ.ਕ. "ਰਸਨਾ ਸਿਮਰਤ ਪਾਪ ਬਿਲਾਇਣ"; ਮ.5); ਸਮੇਂ ਦਾ ਬੀਤ ਜਾਣਾ, ਲੰਘ ਜਾਣਾ (ਟ.ਕ. "ਬਹੁ ਜਨਮ ਬਿਲਾਨੇ"; ਧੰਨਾ); *ਪ੍ਰਾਕ.* vilai-, ਘੁਲਣਾ; *ਹਿੰਦੀ* **ਬਿਲਾਨਾ** — *ਸੰਸ.* vili, ਘੁਲਣਾ, ਢਲਣਾ; ਮਿਟ ਜਾਣਾ; ਵਿਚ ਲੀਨ ਹੋਣਾ [ਅਗੇ. vi + √lī, ਢਲਣਾ, ਘੁਲਣਾ ਆਦਿ]

⇒ **ਲੀਨ**

**ਬਿਲੇ** ਜਿਵੇਂ 'ਬਿਲੇ ਲਾਉਣਾ', ਟਿਕਾਣੇ ਲਾਉਣਾ, ਨਸ਼ਟ ਕਰਨਾ, ਮਿਟਾਉਣਾ; *ਹਿੰਦੀ* **ਬਿਲਾਨਾ,** ਨਸ਼ਟ ਹੋਣਾ — *ਸੰਸ.* vilaya, ਲੋਪ ਹੋਣ ਦਾ ਭਾਵ; ਨਾਸ਼, ਮ੍ਰਿਤੂ [vili, ਲੋਪ ਕਰਨਾ]; ਦੇਖੋ **ਬਿਲਾਨਾ**

~ **ਵਿੱਲੇ** *(ਪੁਆ.),* ਜਿਵੇਂ 'ਵਿੱਲੇ ਲਾਉਣਾ', ਫਾਹਾ ਵੱਢਣਾ — ਦੇਖੋ ਉੱਪਰ

~ **ਵਿਲਾਇ,** ਨਸ਼ਟ ਹੋਣ ਦਾ ਭਾਵ, ਮਿਟ ਜਾਣ ਦਾ ਭਾਵ (ਟ.ਕ. "ਸੰਸਾ ਗਇਆ ਵਿਲਾਇ"; ਮ.3) — ਉਕਤ ਦਾ ਇਕ ਭੇਦ

**ਬਿਲੋਣਾ** ਮਥਨ ਕਰਨਾ, ਰਿੜਕਣਾ — *ਸੰਸ.* vilod, ਘੁੰਮਾਉਣਾ, ਗੇੜਾ ਦੇਣਾ, ਰਿੜਕਣਾ [ਅਗੇ. vi + √luḍ, ਹਿਲਾਉਣਾ; ਸਮਾਨ √lul]

~ **ਬਿਲੋਈ,** ਰਿੜਕਣ ਦਾ ਸਾਧਨ, ਮਧਾਣੀ (ਟ.ਕ. "ਤਨੁ ਕਰੁ ਮਟੁਕੀ, ਮਨ ਮਾਹਿ ਬਿਲੋਈ"; ਕਬੀਰ) — ਉਪਰੋਕਤ ਤੇ ਆਧਾਰਤ

**ਬੀਆ** (ਬਿਆ) ਦੂਜਾ (ਟ.ਕ. "ਏਕੋ ਵੇਖਾ ਅਵਰੁ ਨ ਬੀਆ"; ਮ.3); *ਪ੍ਰਾਕ.* **ਬੀਆ;** *ਸਿੰਧੀ* **ਬੀਓ** — *ਸੰਸ.* dvitīya, ਦੂਜਾ [dvi, dva, ਦੂਜਾ]

+ *ਅੰਗ.* ਵੱਲੋਂ *ਲਾਤ.* bi, ਦੋ (ਟ.ਕ. bicycle); ਮੂਲ ਰੂਪ *ਲਾਤ.* dui, ਦੋ (ਟ.ਕ. *ਅੰਗ.* duo)

⇒ **ਬ; ਦੋ**

**ਬੀਜਨਾ** ਪੱਖਾ (ਟ.ਕ. "ਕੇਸਾ ਕਾ ਕਰਿ ਬੀਜਨਾ"; ਮ.5) *ਪ੍ਰਾਕ.* **ਵੀਜਣ;** *ਸਿੰਧੀ* **ਵਿਨਿਣੀ;** *ਮਰਾ.* **ਵਿਜਣਾ** — *ਸੰਸ.* vījana, ਪੱਖਾ [√vij, ਪੱਖਾ ਝੱਲਣਾ]

**ਬੀਜਾ** ਹੋਰ, ਦੂਜਾ (ਟ.ਕ. "ਬੀਜਾ ਅਵਰੁ ਨ ਕੋਇ"; ਮ.5); *ਗੁਜ.* **ਬੀਜੁ;** *ਸਿੰਧੀ* **ਬੀਜ,** ਚੰਦਰਮਾਂ ਦੀ ਦੂਜੀ ਤਿਥੀ; *ਮਰਾ.* **ਬੀਜ,** ਇੰਜ — *ਸੰਸ.* dvitīya, ਦੂਜਾ; ਦੂਜੀ ਤਿਥੀ [dvi, dva, ਦੋ]

⇒ **ਬੀਆ**

**ਬੀਤਣਾ** ਲੰਘ ਜਾਣਾ, ਗੁਜ਼ਰਨਾ — *ਸੰਸ.* vyeti, ਗੁਜ਼ਰਦਾ ਹੈ, ਲੰਘਦਾ ਹੈ; ਸਮਾਨ veti [ਅਗੇ. vi + √i, ਜਾਣਾ, ਗੁਜ਼ਰਨਾ]; ਟ.ਕ. vīta, ਲੰਘਿਆ, ਗੁਜ਼ਰਿਆ

⇒ **ਪ੍ਰੇਤ**

**ਨੋਟ.** ਟਰਨਰ ਮੁਤਾਬਕ **ਬੀਤਣਾ** ਦਾ ਸਬੰਧ *ਸੰਸ.* vṛtta, ਨਾਲ ਹੈ, ਜਿਸ ਦਾ ਵਿਕਾਸ **ਬੀਤਣਾ** ਵਿਚ ਅਸੰਭਵ ਜਾਪਦਾ ਹੈ।

**ਬੀਥੀ** ਗਲੀ, ਰਾਹ, ਸੜਕ (ਟ.ਕ. "ਨਾਮ ਤੇਰੇ ਕੀ ਮੁਕਤੇ ਬੀਥੀ"; ਮ.5) — *ਸੰਸ.* vīthī, ਕਤਾਰ; ਗਲੀ, ਲਾਂਘਾ; vīthikā, ਕਤਾਰ; ਰਸਤਾ; ਮਕਾਨ ਦੇ ਅੱਗੇ ਚਬੂਤਰਾ

~ **ਬੀਹੀ,** ਗਲੀ — ਉਕਤ ਦਾ ਵਿਕਸਿਤ ਰੂਪ

**ਬੀਨ** 'ਦੇਖਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਦੂਰਬੀਨ'; 'ਤਮਾਸ਼ਬੀਨ') — *ਫਾਰਸੀ* **ਬੀਨ,** ਇੰਜ [**ਦੀਦਨ,** ਦੇਖਣਾ < *ਜ਼ੰਦ* vaen; ਦੇਖੋ ਪਲੈਟਸ]

~ **ਬੀਨਾ,** ਦੇਖਣ ਵਾਲਾ (ਦੇਖੋ 'ਦਾਨਾ-ਬੀਨਾ') — *ਫਾਰਸੀ* **ਬੀਨਾ,** ਦੇਖਣ ਵਾਲਾ; ਸੁਜਾਖਾ (ਟ.ਕ. **ਨਾਬੀਨਾ,** ਨਾਂ ਦੇਖਣ ਵਾਲਾ, ਅੰਨ੍ਹਾ)

**ਬੀਮਾ** ਕਿਸੇ ਤਰ੍ਹਾਂ ਦੇ ਮਾਲੀ ਨੁਕਸਾਨ ਆਦਿ ਨੂੰ ਪੂਰਾ ਕਰਨ ਦੀ ਜ਼ੁੰਮੇਵਾਰੀ; ਸਬੰਧਤ **ਬੀਮ,** ਭੈ, ਜੋਖਮ; ਇਸ ਲਈ ਭੈ ਜਾਂ ਖਤਰੇ ਦੀ ਜ਼ੁੰਮੇਵਾਰੀ ਲੈਣ ਦਾ ਭਾਵ

**+** *ਸੰਸ.* bhīma, ਡਰਾਉਣਾ, ਖੌਫਨਾਕ

⇒ **ਬੀਮਾਰੀ; ਭੈ**

**ਬੀਮਾਰੀ** ਰੋਗ, ਮਰਜ਼ — *ਫਾਰਸੀ* **ਬੀਮਾਰੀ,** ਇੰਜ; ਸਬੰਧਤ **ਬੀਮ,** ਡਰ, ਭੈ, ਖਦਸ਼ਾ

**ਨੋਟ**[1]**.** ਅਰਥ-ਵਿਕਾਸ ਲਈ ਟ.ਕ. *ਸੰਸ.* bhaya, ਡਰ, ਖੌਫ; ਹੋਰ ਅਰਥ ਬੀਮਾਰੀ, ਰੋਗ [√bhī, ਡਰਨਾ]

⇒ **ਬੀਮਾ**

**ਨੋਟ**[2]**.** ਉਕਤ *ਫਾਰਸੀ* **ਬੀਮ** ਅਤੇ *ਸੰਸ.* bhīma (ਡਰਾਉਣਾ, ਖੌਫਨਾਕ) ਸਜਾਤੀ ਸ਼ਬਦ ਹਨ

**ਬੀਰ-ਬੱਲੀ** (ਬੀਰ-ਬੱਲੀਆਂ), ਕੰਨਾਂ ਵਿਚ ਪਾਉਣ ਵਾਲਾ ਇਕ ਮਰਦਾਵਾਂ ਗਹਿਣਾ (ਟ.ਕ. 'ਮਾਮੇ ਕੰਨੀਂ ਬੀਰ-ਬੱਲੀਆਂ, ਭਣੇਵਾਂ ਆਕੜਿਆ ਫਿਰੇ') — *ਸੰਸ.* vīra-valaya, ਇੰਜ; ਵਲੋਂ vīra, ਸੂਰਮਾ **+** valaya, ਕੰਨਾਂ ਦਾ ਗਹਿਣਾ, ਵਾਲੀ; ਟ.ਕ. *ਸੰਸ.* vīra-paṭṭa, ਯੋਧਿਆਂ ਦੇ ਮੱਥੇ ਤੇ ਬੰਨ੍ਹਣ ਵਾਲਾ ਪਟਕਾ

**ਬੁਹਾਰੀ** ਝਾੜੂ; *ਪ੍ਰਾਕ.* **ਬੋਹਾਰੀ;** *ਸਿੰਧੀ* **ਬੁਹਾਰੁ;** *ਹਿੰਦੀ* **ਬਹਾਰੂ** — **ਬਹੁਕਰ,** ਝਾੜੂ; ਦੇਖੋ **ਬਹੁਕਹ**

~ **ਬੋਹਾਰੀ,** ਉਕਤ ਦਾ ਲਹਿੰਦੀ ਰੂਪ

~ **ਬੁਹਾਰਨਾ,** ਝਾੜੂ ਦੇਣਾ — ਉਪਰੋਕਤ **ਬੁਹਾਰੀ** ਤੇ ਆਧਾਰਤ

**ਬੁਕ** *(ਲਹਿੰ.)*, **ਗੁਰਦਾ,** *ਪਾਲੀ* **ਵੱਕ;** *ਸਿੰਧੀ* **ਬੁਕੀ;** *ਬੰਗਾ.* **ਬੁਕ,** ਹਿਰਦਾ, ਜਿਗਰਾ; ਛਾਤੀ; **ਬੁਕੜਾ,** ਛਾਤੀ; *ਉੜੀ.* **ਬੁਕ,** ਛਾਤੀ; *ਮਰਾ.* **ਬੋਕਾ,** ਗੁਰਦਾ; ਛਾਤੀ — *ਸੰਸ.* vṛkka, ਗੁਰਦਾ (ਦੇਖੋ ਟਰਨਰ)

~ **ਬੁਕੀ,** ਉਕਤ ਦਾ ਇਕ ਭੇਦ

~ **ਬੁੱਕਲ,** ਚਾਦਰ ਜਾਂ ਦੁਪੱਟਾ ਲੈਣ ਦਾ ਇਕ ਢੰਗ, ਜਿਸ ਵਿਚ ਛਾਤੀ ਢੱਕੀ ਰਹਿੰਦੀ ਹੈ — ਸੰਭਵ ਤੌਰ ਤੇ ਛਾਤੀ ਤੇ ਕਪੜਾ ਓੜ੍ਹਣ ਦਾ ਭਾਵ; ਦੇਖੋ *ਬੰਗਾ.* **ਬੁਕੜਾ,** ਛਾਤੀ

**ਬੁੱਕ** ਕਿਤਾਬ — *ਅੰਗ.* book, ਕਿਤਾਬ < *ਪੁਰਾ. ਇੰਗ.* boc; < beech, ਇਕ ਬਿਰਛ ਦਾ ਨਾਂ (ਪੁਰਾਤਨ ਰੂਪ beoce; ਮੂਲ ਅਰਥ 'ਬੀਚ ਬਿਰਛ ਦੇ ਪੱਤਰ', ਜੋ ਲਿਖਣ ਦੇ ਕੰਮ ਆਉਂਦੇ ਸਨ (ਅਜਿਹੇ ਅਰਥ-ਵਿਕਾਸ ਲਈ ਦੇਖੋ **ਭੋਜ-ਪੱਤਰ**)

**ਬੁੱਕਣਾ** ਗੱਜਣਾ (ਸ਼ੇਰ ਦਾ); *ਪ੍ਰਾਕ.* **ਬੁੱਕ** — *ਸੰਸ.* √bukk, ਭੌਂ ਭੌਂ ਕਰਨਾ [ਟ.ਕ. bukkati]

**+** *ਕ੍ਰੋਸ਼* √buk, ਦਹਾੜਣਾ [ਟ.ਕ. bukati]

**ਬੁਖਾਰ** ਤਾਪ — *ਅਰਬੀ* **ਬੁਖਾਰ,** ਤਾਪ; ਭਾਫ, ਧੂੰਆ [√**ਬਖਰ**]; ਟ.ਕ. **ਬੁਖਾਰਾਤ,** ਭਾਫ [ਬਹੁਵਚਨ < ਬੁਖਾਰ] ਹੋਰ ਦੇਖੋ **ਤਬਖੀਰ,** ਬੁਖਾਰਾਤ ਬਣਨਾ (ਤ + ਬਖੀਰ)

**ਬੁਖਾਰੀ** (ਬਖਾਰੀ), ਦਾਣੇ ਰੱਖਣ ਦਾ ਭੜੋਲਾ; *ਪ੍ਰਾਕ.* **ਵੱਖਾਰ;** *ਸਿੰਧੀ* **ਵਖਾਰ,** ਮਾਲ ਗੁਦਾਮ; *ਗੁਜ.* **ਵਖਾਰ,** ਇੰਜ; **ਵਖਾਰੀ,** ਮਾਲ ਗੁਦਾਮ ਦਾ ਮਾਲਕ, ਸੁਦਾਗਰ — *ਸੰਸ.* vaksh askāra, ਟੋਕਰੀ; ਥੈਲਾ (ਦੇਖੋ ਟਰਨਰ)

⇒ **ਵੱਖਰ**

**ਬੁੱਗ** ਤਲਵਾਰ, ਬੰਦੂਕ, ਪਿੰਜਰੇ ਆਦਿ ਦਾ ਉਛਾੜ; ਆਕੜਿਆ ਹੋਇਆ ਮੋਟਾ

ਕੱਪੜਾ; (ਲਾਖ.) ਮੋਟੀ ਅਕਲ ਵਾਲਾ, ਬੁੱਧੂ — *ਫਾਰਸੀ* **ਬੋਗ,** ਉਛਾੜ, ਕੱਜਣ

**ਬੁੰਗਾ** ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦੁਆਲੇ ਸਰਦਾਰਾਂ ਦੀਆਂ ਪਾਈਆਂ ਉੱਚੀਆਂ ਹਵੇਲੀਆਂ ਵਿਚੋਂ ਕੋਈ ਇਕ; ਨਿਹੰਗ ਸਿੰਘਾਂ ਦਾ ਦੁਮਾਲਾ — *ਫਾਰਸੀ* **ਬੁਨਗਾਹ,** ਨਿਵਾਸ-ਸਥਾਨ, ਮਕਾਨ; ਫੌਜ ਦੇ ਹਥਿਆਰਾਂ ਦਾ ਭੰਡਾਰ

**ਬੁਛਾੜ** ਤੇਜ਼ ਹਵਾ ਕਾਰਨ ਜ਼ੋਰਦਾਰ ਤਿਰਛਾ ਮੀਂਹ, ਝੱਬ; ਭਰਮਾਰ; *ਹਿੰਦੀ* **ਬੁਛਾੜ,** ਜ਼ੋਰ ਦੀ ਬਾਰਸ਼ — *ਸੰਸ.* varshat, ਬਾਰਸ਼ [varshā, ਬਾਰਸ਼]

~ **ਬਾਛੜ,** ਬੁਛਾੜ — ਉਪਰੋਕਤ ਦਾ ਇਕ ਭੇਦ

**ਬੁਜ਼ਦਿਲ** ਡਰਪੋਕ — *ਫਾਰਸੀ* **ਬੁਜ਼ਦਿਲ,** ਇੰਜ; ਮੂਲ ਅਰਥ 'ਬੱਕਰੀ ਦੇ ਦਿਲ ਵਾਲਾ' [**ਬੁਜ਼,** ਬੱਕਰੀ + ਦਿਲ]

**ਬੁੱਝਣਾ** ਸਮਝਣਾ, ਆਗਾਹ ਹੋਣਾ; *ਪ੍ਰਾਕ.* **ਬੁੱਝ;** *ਉੜੀ.* **ਬੁਝਿਬਾ;** *ਹਿੰਦੀ* **ਬੂਝਨਾ;** *ਮਰਾ.* **ਬੂਝਣੇ** — *ਸੰਸ.* √budh, ਜਾਣਨਾ; ਸਾਵਧਾਨ ਹੋਣਾ; budhyate ਸਮਝਦਾ ਹੈ

+ *ਰੂਸੀ* √bud (ਨੀਂਦੋਂ) ਜਗਾਉਣਾ, ਉਠਾਉਣਾ; ਉਭਾਰਨਾ, ਉਕਸਾਉਣਾ (budit)

+ *ਅੰਗ.* bode, ਅਗਾਊਂ ਗਿਆਨ ਹੋਣਾ, ਲੱਛਣ ਜਾਣਨਾ

⇒ **ਬੁੱਧੀ; ਬੋਧ; ਪ੍ਰਬੋਧ**

**ਬੁੱਢਾ** ਵੱਡੀ ਉਮਰ ਦਾ ਬਜ਼ੁਰਗ; *ਪ੍ਰਾਕ.* **ਬੁੱਢ;** *ਸਿੰਧੀ* **ਬੁਢੋ;** *ਬੰਗਾ.* **ਬੁੜਾ;** *ਉੜੀ.* **ਬੁੜ੍ਹਾ;** *ਹਿੰਦੀ* **ਬੂੜ੍ਹਾ;** *ਗੁਜ.* **ਬੂਢ** — *ਸੰਸ.* vṛddha, ਵਧਿਆ ਹੋਇਆ, ਬੁੱਢਾ [ਭੂ.ਕਿਰ. ਵੱਲੋਂ √vṛdh, ਵੱਧਣਾ]

⇒ **ਵਧਣਾ**

**ਬੁੱਢੀ**[1] ਪਤਨੀ — *ਸੰਸ.* voḍhā, ਪਤਨੀ < ūḍha; ਭੂ.ਕਿਰ. ਵੱਲੋਂ √vah, ਲਿਆਉਣਾ, ਢੋਣਾ

~ **ਬੁੱਢੀ**[2], ਇਸਤਰੀ, ਜ਼ਨਾਨੀ; ਮੂਲ ਅਰਥ 'ਪਤਨੀ'

**ਬੁਣਨਾ** (ਉਣਨਾ), ਬੁਣਤੀ ਕਰਨਾ; ਮੂਲ ਅਰਥ 'ਗੁੰਦਣਾ, ਵਲੇਟਣਾ', ਅਰਥਾਤ 'ਲਚਕਦਾਰ ਟਹਿਣੀਆਂ ਜਾਂ ਛਿਟੀਆਂ ਨੂੰ ਆਪਸ ਵਿਚ ਗੁੰਦ ਕੇ ਚਟਾਈ ਆਦਿ ਬਣਾਉਣਾ' — √van, ਬੁਣਨਾ, to weave > √*ਸੰਸ.* √ve, ਬੁਣਨਾ, ਲਿਪੇਟਨਾ, ਗੁੰਦਣਾ; ਸਮਾਨ √vye; *ਭਾਰੋਪੀ* √wei, ਲਿਪੇਟਣਾ, ਗੁੰਦਣਾ

+ *ਰੂਸੀ* √vi, ਵੱਟਣਾ (ਜਿਵੇਂ ਰੱਸੀ), ਵਲੇਟਣਾ, ਗੁੰਦਣਾ

+ *ਲਾਤ.* √vi, ਵਲੇਟਣਾ, ਗੁੰਦਣਾ (ਟ.ਕ. *ਅੰਗ.* vimen, ਬੈਂਤ ਦੀ ਛਿਟੀ, ਛਿਟੀ)

⇒ **ਬਈਆ; ਬੈਂਤ; ਬੇਨ; ਵੇਣੀ; ਬੇਈਂ; ਓਤ-ਪੋਤ; ਪਰੋਣਾ**

**ਨੋਟ.** ਉਪਰੋਕਤ *ਅੰਗ.* vimen ਦੇ ਟਾਕਰੇ ਤੇ ਦੇਖੋ *ਸੰਸ.* veman (ਖੱਡੀ < √ve, ਜਿਵੇਂ ਉੱਪਰ)

**ਬੁੱਤ** ਧਾਤ ਆਦਿ ਦਾ ਮਨੁੱਖੀ ਆਕਾਰ, ਮੂਰਤੀ; ਸਰੀਰ, ਦੇਹ (ਟ.ਕ. 'ਬੁੱਤ-ਪ੍ਰਸਤੀ'; 'ਬੁੱਤ-ਘਾੜਾ') — *ਫਾਰਸੀ* **ਬੁੱਤ,** ਇੰਜ; ਮੂਲ ਸ੍ਰੋਤ 'ਬੁੱਧ' (ਦੀ ਮੂਰਤੀ)

**ਬੁੱਤਾ** ਗੁਜ਼ਾਰਾ (ਟ.ਕ. 'ਬੁੱਤਾ ਸਾਰਨਾ', 'ਵੇਲਾ ਨਿਭਾਉਣਾ'); ਸਮਰੱਥਾ; *ਪ੍ਰਾਕ.* **ਵੁੱਤ,** ਗੁਜ਼ਾਰਾ; *ਹਿੰਦੀ* **ਬੂਤਾ,** ਸਮਰੱਥਾ — *ਸੰਸ.* vṛtti, ਗੁਜ਼ਾਰਾ, ਰੁਚੀ, ਧਿਆਨ, ਸੁਰਤ [√vṛt, ਘੁੰਮਣਾ; ਚਲਨ ਕਰਨਾ, ਕਾਰਜ ਕਰਨਾ, to act, ਆਦਿ]; ਟ.ਕ. vana-vṛtti, ਜੰਗਲ ਤੋਂ ਜੀਵਕਾ ਪ੍ਰਾਪਤ ਕਰਨ ਦਾ ਭਾਵ

⇒ **ਵਰਤਣਾ**

**ਬੁੱਧੀ** ਅਕਲ, ਸੂਝ, ਸਿਆਣਪ — *ਸੰਸ.* buddhi, ਸੂਝ, ਸਮਝ ਵਿਵੇਕ, ਵਿਚਾਰ ਸ਼ਕਤੀ, ਵਿਚਾਰ < buddha; ਭੂ.ਕਿਰ. ਵੱਲੋਂ √budh, ਜਾਣਨਾ, ਆਗਾਹ ਹੋਣਾ, ਚੌਕਸ ਹੋਣਾ

~ **ਬੁੱਧ,** ਮਹਾਤਮਾ ਬੁੱਧ — *ਸੰਸ.* buddha, ਜਾਣਿਆ ਹੋਇਆ; ਸੁਚੇਤ;

ਬੁੱਧੀਮਾਨ ਪੁਰਸ਼, ਮਹਾਤਮਾ ਬੁੱਧ

**ਬੁਨਿਆਦ** ਨੀਂਹ, ਜੜ੍ਹ, ਮੂਲ — *ਫਾਰਸੀ* **ਬੁਨਿਯਾਦ,** ਨੀਂਹ, ਜੜ੍ਹ; ਆਰੰਭ; ਟ.ਕ. **ਬੁਨ,** ਦਰਖਤ ਦੀ ਜੜ੍ਹ, ਮੂਲ

**ਬੁਨੈਣ** (ਬਨਿਆਣ), ਕਮੀਜ਼ ਦੇ ਥੱਲੇ ਪਾਉਣ ਵਾਲੀ ਛੋਟੀ ਕੁੜਤੀ, ਜੋ ਬੁਣੀ ਹੋਈ ਹੁੰਦੀ ਹੈ; ਮੂਲ ਅਰਥ 'ਬਾਣੀਆਂ ਦਾ ਪਹਿਰਾਵਾ', ਅਰਥਾਤ ਝੱਗੀ — *ਐਂਗ. ਇੰਡੀ.* banian, ਬੁਨੈਣ < *ਗੁਜ.* **ਬਨਿਯਾਣੀ,** ਬਨੀਆਂ; ਬਨੀਏ ਦਾ ਪਹਿਰਾਵਾ

⇒ **ਬਾਣੀਆ**

**ਨੋਟ. ਬੁਨੈਣ** ਦੀਆਂ ਜੜ੍ਹਾਂ ਮੱਧਕਾਲੀਨ ਭਾਰਤ-ਯੂਰਪੀ ਵਿਉਪਾਰ ਨਾਲ ਜੁੜਦੀਆਂ ਹਨ। ਇਸ ਸਮੇਂ ਫਾਰਸ ਦੀ ਖਾੜੀ ਤੇ ਇਕ ਤਜਾਰਤੀ ਅੱਡਾ ਸੀ, ਜਿੱਥੇ ਬੋਹੜ ਦੇ ਦਰਖਤਾਂ ਥੱਲੇ ਗੁਜਰਾਤੀ ਬਾਣੀਆਂ ਦੀਆਂ ਦੁਕਾਨਾਂ ਅਤੇ ਉਨ੍ਹਾਂ ਦਾ ਮੰਦਰ ਸੀ। ਉਕਤ ਸ਼ਬਦ ਇਸ ਯੁੱਗ ਦੀ ਯਾਦਗਾਰ ਹੈ; ਇੰਜ ਹੀ *ਅੰਗ.* banyan tree, ਬੋਹੜ ਦਾ ਬਿਰਛ; ਇਸ ਪ੍ਰਸੰਗ ਵਿਚ ਹੋਰ ਦੇਖੋ *ਅੰਗ.* banian days ਅਜਿਹੇ ਦਿਨ, ਜਦ ਬ੍ਰਿਟਸ਼ ਨੇਵੀ ਵਿਚ ਮਾਸ ਖਾਣ ਦੀ ਮਨਾਹੀ ਹੈ (ਇਸ ਲਿਹਾਜ਼ ਨਾਲ ਕਿ ਬਣੀਏ ਸ਼ਾਕਾਹਾਰੀ ਹਨ)

**ਬੂੱਬਾ** *(ਲਹਿੰ.),* ਜ਼ਨਾਨੀ ਦਾ ਮੰਮਾ, ਦੁੱਧੀ; *ਸਿੰਧੀ* **ਬੁਬੋ**, ਮੰਮਾ; **ਬੁਬੀ,** ਚੂਚੀ, a nipple — bubba, ਮੰਮਾਂ (ਬਾਲ-ਬੋਲੀ; ਦੇਖੋ ਟਰਨਰ)

~ **ਬੂਬੀ,** ਮੰਮੇ ਦਾ ਅਗਲਾ ਭਾਗ, ਚੂਚੀ — ਉਕਤ ਦਾ ਇਕ ਭੇਦ

**ਬੁਰਸ਼** ਕੱਪੜਿਆਂ, ਦੰਦਾਂ ਆਦਿ ਨੂੰ ਸਾਫ ਕਰਨ ਵਾਲੀ ਕੂਚੀ; ਰੰਗ ਕਰਨ ਦੀ ਕੂਚੀ — *ਅੰਗ.* brush, ਇੰਜ; ਹੋਰ ਅਰਥ 'ਝਾੜ-ਬੂਝਾ' (ਟ.ਕ. brush wood, ਉਹ ਧਰਤੀ, ਜਿਥੇ ਝਾੜ-ਬੂਝੇ ਉੱਗੇ ਹੋਣ; ਝਾੜ-ਬੂਝਾ)

**ਨੋਟ.** ਉਪਰੋਕਤ ਸਬੰਧ ਵਿਚ ਟ.ਕ. *ਪੰਜਾ.* **ਝਾੜ-ਬੂਝਾ, ਝਾੜੀ;** ਸਬੰਧਤ **ਝਾੜੂ,** ਇਕ ਤਰ੍ਹਾਂ ਦਾ ਬੁਰਸ਼

**ਬੁਰਦ** ਦਾਅ, ਸ਼ਰਤ (ਟ.ਕ. 'ਬੁਰਦ ਲਾਉਣੀ'); ਨਸ਼ਟ ਹੋਣਾ (ਟ.ਕ. 'ਬੁਰਦ ਖਾਤਾ'; 'ਖੁਰਦ ਬੁਰਦ ਹੋਣਾ'); ਬਰਦਾਸ਼ਤ (ਟ.ਕ. 'ਬੁਰਦਬਾਰ' ਬਰਦਾਸ਼ਤ ਕਰਨ ਵਾਲਾ) — *ਫਾਰਸੀ* **ਬੁਰਦ,** ਲੈ ਜਾਣ ਦਾ ਭਾਵ [**ਬੁਰਦਨ,** ਲੈ ਜਾਣਾ, ਉਠਾਉਣਾ]

⇒ **ਬਰਦਾਸ਼ਤ**

**ਬੁਰਾ** ਭੈੜਾ, ਬਦ, ਖਰਾਬ; *ਸਿੰਧੀ* **ਬੁਰੋ;** *ਉੜੀ.* **ਬੁਰਾ;** *ਹਿੰਦੀ* **ਬੁਰਾ;** *ਗੁਜ.* **ਬਾਰੂ;** *ਮਰਾ.* **ਬੁਰਾ** — bura, ਬੁਰਾ (ਦੇਖੋ ਟਰਨਰ)

**ਬੁਲਬੁਲਾ** ਹਵਾ ਨਾਲ ਭਰੇ ਪਾਣੀ ਦਾ ਥੁੜ੍ਹ-ਚਿਰਾ ਉਭਾਰ — *ਸੰਸ.* budbuda, ਇੰਜ

~ **ਬੁਲਬਲੀਆਂ,** ਲਲਕਾਰੇ; ਮੂਲ ਅਰਥ 'ਬੁਲਬੁਲੇ ਵਾਂਗ ਉੱਪਰ ਨੂੰ ਉੱਠਣਾ', bubbling over

~ **ਬੁੜਬੁੜਾ,** ਉਕਤ ਦਾ ਇਕ ਭੇਦ; *ਸਿੰਧੀ* **ਬੁੜਬੁੜੀ**

~ **ਬੁੜਬੁੜਾਉਣਾ,** ਬੁੜ ਬੁੜ ਕਰਨਾ, ਬੁਲਬਲੇ ਵਾਂਗ ਆਵਾਜ਼ ਕਰਨਾ

**ਬੂ** (ਗੰਧ) — ਦੇਖੋ **ਬੋਧ**

**ਬੂੰਦ** ਪਾਣੀ ਦਾ ਕਤਰਾ (ਟ.ਕ. 'ਬੂੰਦਾ-ਬਾਂਦੀ'); *ਹਿੰਦੀ* **ਬੂੰਦ;** *ਗੁਜ.* **ਬੂੰਦ;** *ਮਰਾ.* **ਬੂੰਦ;** *ਉੜੀ.* **ਬੁੰਦ** — **ਬਿੰਦ** ਦਾ ਰੂਪਅੰਤਰ; ਦੇਖੋ **ਬਿੰਦੀ**

~ **ਬੂੰਦੀ,** ਕੱਪੜੇ ਤੇ ਲਾਇਆਂ ਬਿੰਦੀਆਂ ਦਾ ਛਾਪਾ; ਬੇਸਣ ਦੀਆਂ ਗੋਲ ਪਕੌੜੀਆਂ (ਟ.ਕ. 'ਬੂੰਦੀ ਵਾਲੇ ਲੱਡੂ') — ਉਕਤ ਦਾ ਇਕ ਭੇਦ

~ **ਬੂੰਦਾ,** ਕੰਨਾਂ ਦਾ ਇਕ ਗਹਿਣਾ (ਟ.ਕ. 'ਬੁੰਦੜਾ', ਬੁੰਦਾ; ਹੀਰ ਵਾਰਿਸ) — **ਬੂੰਦ** ਦੇ ਰੂਪਕ ਵਜੋਂ। ਅਰਥ-ਵਿਕਾਸ ਲਈ ਟ.ਕ. *ਅੰਗ.* ear-drops, ਕੰਨਾਂ ਦਾ ਇਕ ਗਹਿਣਾ, ਬੁੰਦਾ

⇒ **ਬਿੰਦੀ**

**ਨੋਟ. ਬਿੰਦ** ਅਤੇ **ਬੂੰਦ** ਦੀ ਆਪਸੀ ਸਾਂਝ

ਲਈ ਦੇਖੋ ਟਰਨਰ

**ਬੇ** ਨਾਹ-ਸੂਚਕ ਅਗੇਤਰ (ਟ.ਕ. 'ਬੇਕਾਰ') — *ਫਾਰਸੀ* **ਬੇ,** ਇੰਜ (ਟ.ਕ. 'ਬੇਪਰਦਾ'; ਬੇਅਸਰ)

+ *ਰੂਸੀ* be (bes, bez), ਨਾਂਹ-ਸੂਚਕ ਅਗੇ. (ਟ.ਕ. bes-sonny, ਉਨੀਂਦਾ) *ਕ੍ਰੋਸ਼.* be (bes, bez); (ਟ.ਕ. bezen, ਤੀਵੀਂ ਤੋਂ ਬਿਨਾਂ, ਅਣਵਿਆਹੁਤਾ; ਟ.ਕ. *ਫਾਰਸੀ* **ਬੇਜ਼ਨ,** ਇੰਜ)

⇒ **ਵਿ**

**ਬੇਆਬਰੂ** ਬੇਸ਼ਰਮ, ਬੇਇੱਜਤ — *ਫਾਰਸੀ* **ਬੇਆਬਰੂ,** ਇੰਜ; ਮੂਲ ਅਰਥ 'ਭਰਵੱਟਿਆਂ ਤੋਂ ਬਿਨਾਂ' — *ਫਾਰਸੀ* **ਬੇਆਬਰੂ,** ਇਜ਼ਤ ਤੋਂ ਬਗੈਰ, ਬੇਸ਼ਰਮ [ਅਗੇ. **ਬੇ** + **ਆਬਰੂ,** ਇੱਜ਼ਤ < **ਅਬਰੂ,** ਭਰਵੱਟੇ]; ਟ.ਕ. *ਅੰਗ.* browless, ਬੇਸ਼ਰਮ; ਮੂਲ ਅਰਥ 'ਭਰਵੱਟਿਆਂ ਤੋਂ ਬਿਨਾਂ

+ *ਕ੍ਰੋਸ਼.* bezobrazan, ਬੇਸ਼ਰਮ, ਢੀਠ [ਅਗੇ. bez + obrva, ਭਰਵੱਟੇ]

⇒ **ਆਬਰੂ**

**ਬੇਈਂ** ਨਦੀ; ਇਕ ਖਾਸ ਨਦੀ ਦਾ ਨਾਂ (ਟ.ਕ. 'ਕਾਲੀ ਬੇਈਂ'; 'ਚਿੱਟੀ ਬੇਈਂ') — *ਸੰਸ.* veṇi, ਨਦੀਆਂ ਦਾ ਸੰਗਮ; ਦੇਖੋ **ਬੇਣੀ**

**ਬੇਹੂਦਾ** ਫਜ਼ੂਲ, ਬੇਫਾਇਦਾ, ਵਾਹਿਯਾਤ — *ਫਾਰਸੀ* **ਬੇਹੂਦਾ,** ਝੂਠ, ਗਲਤ, ਫਜ਼ੂਲ, ਨਾਹਕ [ਅਗੇ. ਬੇ + ਹੂਦਾ, ਸੱਚ, ਸਚਾਈ; ਠੀਕ, ਸੱਚਾ (ਦੇਖੋ ਪਲੈਟਸ)

**ਬੇਜਾ** ਅਜੋਗ, ਬੇਮੌਕਾ — *ਫਾਰਸੀ* **ਬੇਜਾ,** ਅਜੋਗ, ਬੇਮੌਕਾ, ਕੁਥਾਂ (ਅਗੇ. **ਬੇ** + **ਜਾ,** ਜਗ੍ਹਾ; ਦੇਖੋ **ਜਾ**]

⇒ **ਬਜਾ; ਬਜਾਏ**

**ਬੇਢਨਾ** ਘੇਰਨਾ, ਲਿਪੇਟਣਾ, ਲਿਪਟਣਾ (ਟ.ਕ. "ਮਲਿਆਗਰੁ ਭੁਯੰਗਮ ਬੇਢਿਓ"; ਕਬੀਰ); *ਪ੍ਰਾਕ.* **ਵੇਢ;** *ਸਿੰਧੀ* **ਵੇੜ੍ਹਣੁ** — *ਸੰਸ.* √veshṭ, ਘੇਰਨਾ, ਲਿਪੇਟਣਾ, ਟ.ਕ. veshṭa, ਘੇਰਾ, ਹਾਤਾ

~ **ਵੇੜ੍ਹਣ** *(ਲਹਿੰ.),* ਲਿਪੇਟਣਾ, ਪੱਟੀ ਬੰਨ੍ਹਣਾ, ਘੇਰਨਾ; **ਵੇੜ੍ਹ,** ਵਾੜ ਨਾਲ ਘੇਰੀ ਹੋਈ ਥਾਂ

⇒ **ਬੇੜ**

**ਬੇਣੀ** ਵਾਲਾਂ ਦੀ ਗੁੱਤ; ਨਦੀਆਂ ਦਾ ਸੰਗਮ; ਮੂਲ ਅਰਥ 'ਗੁੰਦਣ, ਲਿਪੇਟਣ' *ਪ੍ਰਾਕ.* **ਵੇਣੀ;** *ਉੜੀ.* **ਬੇਣਿ,** ਗੁੱਤ; ਘਾਹ-ਫੂਸ ਨੂੰ ਵਲੇਟ ਕੇ ਬਣਾਈ ਮਸ਼ਾਲ; *ਗੁਜ.* **ਵੇਣੀ;** *ਮਰਾ.* **ਵੇਣੀ,** ਸੰਗਮ — *ਸੰਸ.* veṇi, ਵਾਲਾਂ ਦੀ ਗੁੰਦੀ ਹੋਈ ਚੋਟੀ, ਗੁੱਤ; ਨਦੀਆਂ ਦਾ (ਜਿਵੇਂ ਗੰਗਾ, ਜਮਨਾ ਤੇ ਸਰਸਵਤੀ ਦਾ) ਸੰਗਮ (ਟ.ਕ. **ਤਰਵੇਣੀ**); [√ve, ਲਿਪੇਟਣਾ, ਵਲ ਪਾਉਣਾ]

⇒ **ਬੁਣਨਾ**

**ਬੇਦੀ** ਖੱਤਰੀਆਂ ਦੀ ਇਕ ਜਾਤ; ਬੇਦ-ਪਾਠ ਜਾਣਨ ਵਾਲਾ — *ਸੰਸ.* vedi, ਜਾਣਨ ਵਾਲਾ, ਗਿਆਨੀ

+ *ਅੰਗ.* wit, ਸਿਆਣਾ, ਸੂਝਵਾਨ ਵਿਅਕਤੀ, ਹਾਜ਼ਰ ਜਵਾਬ; ਸਬੰਧਤ wise, ਅਕਲਮੰਦ

⇒ **ਤ੍ਰਿਵੇਦੀ; ਵਿੱਦਿਆ**

**ਬੇਨ** ਬੰਸਰੀ; ਜਿਵੇਂ **ਮੁਖਬੇਨ,** ਮੂੰਹ ਵਿਚ ਬੰਸਰੀ ਧਾਰਨ ਕਰਨ ਵਾਲਾ, ਮੁਰਲੀ ਮਨੋਹਰ; ਕ੍ਰਿਸ਼ਨ ਦੀ ਇਕ ਉਪਾਧੀ; ਹੋਰ ਅਰਥ 'ਇਕ ਤਾਰਾਂ ਵਾਲਾ ਸਾਜ਼, ਵੀਣਾ' (ਟ.ਕ. "ਹਥਿ ਕਰਿ ਤੰਤੁ ਬਜਾਵੈ ਜੋਗੀ ਥੋਥਰ ਬਾਜੈ ਬੇਨ"; ਮ.4) — *ਸੰਸ.* veṇu, ਬਾਂਸ; ਬੰਸਰੀ, ਮੁਰਲੀ; ਟ.ਕ. veṇa, ਬਾਂਸ ਦੀਆਂ ਟੋਕਰੀਆਂ ਬਣਾਉਣ ਵਾਲਾ

~ **ਬੀਨ,** ਸਪੇਰਿਆਂ ਦੀ ਇਕ ਪ੍ਰਕਾਰ ਦੀ ਬਸਰੀ — ਉਪਰੋਕਤ ਦਾ ਰੂਪਅੰਤਰ

**ਬੇਬਸ** ਮਜਬੂਰ, ਲਾਚਾਰ — *ਸੰਸ.* vivaśa, ਲਾਚਾਰ, ਬੇਕਾਬੂ; ਮ੍ਰਿਤੂ ਤੋਂ ਭੈ ਖਾਣ ਵਾਲਾ [ਅਗੇ. vi + vaśa, ਸ਼ਕਤੀ, ਕਾਬੂ]

**ਬੇਰ** ਇਕ ਰੁੱਖ ਦਾ ਫਲ; *ਪਾਲੀ* **ਬਦਰ;** *ਪ੍ਰਾਕ.* **ਬੱਰ;** *ਬੰਗਾ.* **ਬੈਰ** — *ਸੰਸ.* badara, ਬੇਰ

~ **ਬੋਰ,** ਇਕ ਕਿਸਮ ਦਾ ਛਣਕਣ ਵਾਲਾ ਗਹਿਣਾ, ਜਿਸ ਵਿਚ ਧਾਤ ਦੀਆਂ ਬਣੀਆਂ ਗੋਲੀਆਂ ਹੁੰਦੀਆਂ ਹਨ; *ਪ੍ਰਾਕ.* **ਬੋਰ,** ਬੇਰ; *ਹਿੰਦੀ* **ਬੌਰ, ਬੋਰ;** *ਮਰਾ.* **ਬੋਰ,** ਬੇਰ — ਉਪਰੋਕਤ **ਬੇਰ** ਦਾ ਰੂਪਅੰਤਰ (ਦੇਖੋ ਟਰਨਰ ਅਤੇ ਪਲੈਟਸ)

⇒ **ਬਦਰੀ**

**ਬੇਰੜਾ** ਦੋਗਲਾ, ਦੁਨਸਲਾ; ਕਣਕ ਅਤੇ ਛੋਲਿਆਂ ਦਾ ਮਿਸ਼ਰਨ — *ਸੰਸ.* veraṭa, ਮਿਸ਼੍ਰਿਤ ਜਾਤੀ ਦਾ ਬੰਦਾ, ਦੋਗਲਾ

**ਬੇਲ** (ਵੇਲ), ਵਿਆਹ ਆਦਿ ਦੇ ਸਮੇਂ ਮੁੰਡੇ ਜਾਂ ਕੁੜੀ ਦੇ ਸਿਰ ਤੋਂ ਵਾਰ ਕੇ ਗਾਉਣ ਵਾਲਿਆਂ ਜਾਂ ਲਾਗੀਆਂ ਨੂੰ ਦਿੱਤੇ ਗਏ ਪੈਸੇ (ਟ.ਕ. 'ਵੇਲ ਕਰਨਾ') — *ਫਾਰਸੀ* **ਬੀਲਾ** (**ਬੇਲਾ**), ਦਾਨ ਵਿਚ ਵੰਡਿਆ ਜਾਣ ਵਾਲਾ ਪੈਸਾ; **ਬੀਲਾ-ਬਰਦਾਰ,** ਅਮੀਰ ਆਦਮੀ ਦੇ ਨੌਕਰ ਚਾਕਰਾਂ ਵਿਚੋਂ ਉਹ ਨੌਕਰ, ਜੋ ਗ਼ਰੀਬਾਂ ਨੂੰ ਦਾਨ ਦੇਣ ਲਈ ਪੈਸੇ ਸੁੱਟਦਾ ਹੈ

**ਬੇਲਾ** *(ਲਹਿੰਦੀ)* ਦਰਿਆ ਦਾ ਕੰਢਾ, ਜਿਥੇ ਘਾਹ, ਕਾਨੇ ਆਦਿ ਉੱਗੇ ਹੋਣ, ਪਸ਼ੂਆਂ ਦੀ ਚਰਾਂਦ (ਟ.ਕ. **ਝੰਗ-ਬੇਲਾ;** ਹੋਰ ਦੇਖੋ "ਭੱਤੇ ਬੇਲਿਆਂ ਵਿਚ ਲੈ ਜਾਏ ਜੱਟੀ".... ਹੀਰ ਵਾਰਿਸ) *ਮਰਾ.* **ਵੇਲ਼,** ਸਮੁੰਦਰ ਦਾ ਕੰਢਾ — ਮੂਲ ਅਰਥ 'ਜਲ ਅਤੇ ਥਲ ਦੇ ਮਿਲਣ ਦੀ ਥਾਂ'; ਇਸ ਲਈ ਦਰਿਆ ਜਾਂ ਸਮੁੰਦਰ ਦਾ ਕੰਢਾ [*ਸੰਸ.* velā, ਸੀਮਾ, ਹੱਦ; ਸਮੁੰਦਰੀ ਤੱਟ; ਹੋਰ ਅਰਥ 'ਸਮਾਂ', ਵਿਸ਼ੇਸ਼ ਕਰਕੇ ਨਿਸ਼ਚਤ ਸਮਾਂ]

⇒ **ਵੇਲਾ**

**ਬੇਵਕੂਫ** ਮੂਰਖ, ਅਗਿਆਨੀ; ਮੂਲ ਅਰਥ 'ਨਾਵਾਕਫ'; ਇਸ ਲਈ 'ਬੇਸਮਝ' — *ਫਾਰਸੀ* **ਬੇਵਕੂਫ,** ਮੂਰਖ [ਅਗੇ. **ਬੇ** + *ਅਰਬੀ* **ਵਕੂਫ,** ਜਾਣੂ, ਸਮਝਦਾਰ]

⇒ **ਵਾਕਫ**

**ਬੇਵਾ** ਵਿਧਵਾ — *ਫਾਰਸੀ* **ਬੇਵਾ,** ਬਿਧਵਾ; *ਜ਼ੰਦ.* veva; ਦੇਖੋ ਪਲੈਟਸ

+ *ਫ੍ਰਾਂ.* veuve, ਵਿਧਵਾ < *ਲਾਤ.* vidua, ਇੰਜ

⇒ **ਵਿਧਵਾ**

**ਬੇੜ** ਪਰਾਲੀ ਆਦਿ ਦਾ ਵੱਟਿਆ ਰੱਸਾ, ਖੱਬੜ; *ਪ੍ਰਾਕ.* **ਵੇਢ,** ਲਿਪੇਟ; *ਉੜੀ.* **ਬੇੜ੍ਹ,** ਘੇਰਾ — *ਸੰਸ.* veshṭa, ਡੋਰੀ, ਰੱਸੀ, "a bond"; ਹਾਤਾ, ਘੇਰਾ [√vishṭ, ਲਿਪੇਟਣਾ, ਘੇਰਨਾ]

⇒ **ਬੇਢਨਾ**

**ਬੈਅ** (ਜ਼ਮੀਨ) ਵੇਚਣ ਦਾ ਭਾਵ (ਟ.ਕ. 'ਬੈਅ ਕਰਨਾ') — *ਅਰਬੀ* **ਬੈਅ਼,** ਵੇਚਣਾ; ਟ.ਕ. **ਬੈਅਨਾਮਾ**

~ **ਬਿਆਨਾ,** ਸੌਦਾ ਕਰਨ ਲਈ ਪੇਸ਼ਗੀ ਦਿੱਤੀ ਰਕਮ, ਸਾਈ — *ਅਰਬੀ* **ਬੈਅ਼ਾਨਾ,** ਇੰਜ

**ਬੈਸਣਾ** ਬੈਠਣਾ; ਟਿਕਣਾ, ਆਬਾਦ ਹੋਣਾ, ਨਿਵਾਸ ਕਰਨਾ (ਟ.ਕ. "ਕੂੜ ਮੰਡਪ ਕੂੜ ਮਾੜੀ, ਕੂੜ ਬੈਸਨਹਾਰੁ"; ਵਾਰ ਆਸਾ); *ਗੁਜ.* **ਬੇਸਵੂੰ;** *ਮਰਾ.* **ਬੈਸਣੇ,** ਬੈਠਣਾ; ਦੇਖੋ **ਬੈਠਣਾ**

**ਨੋਟ.** 'ਬੈਠਣਾ' ਅਤੇ 'ਨਿਵਾਸ ਕਰਨਾ' ਦੀ ਆਪਸੀ ਸਾਂਝ ਲਈ ਟ.ਕ. *ਅੰਗ.* sit (ਬੈਠਣਾ); ਸਬੰਧਤ settle (ਆਬਾਦ ਹੋਣਾ)। ਇੰਜ ਹੀ *ਅੰਗ.* reside (ਨਿਵਾਸ ਕਰਨਾ) < *ਲਾਤ.* ਅਗੇ. re + side < √sed, ਬੈਠਣਾ, ਜਿਵੇਂ preside, ਅੱਗੇ ਬੈਠਣਾ

**ਬੈਂਗਣ** ਇਕ ਪ੍ਰਕਾਰ ਦੀ ਸਬਜ਼ੀ, ਵਤਾਊਂ; *ਪ੍ਰਾਕ.* **ਵੈਂਗਣ;** *ਬੰਗਾ.* **ਬੇਗਨ;** *ਹਿੰਦੀ* **ਬੈਂਗੁਨ** — *ਸੰਸ.* vātingaṇa, ਬੈਂਗਣ

+ *ਫਾਰਸੀ* **ਬਾਦਿੰਗਾਨ,** ਬੈਂਗਣ

**ਬੈਂਤ** ਬਾਂਸ ਵਰਗਾ ਇਕ ਰੁਖ; ਇਸ ਰੁਖ ਦੀ ਛਿਟੀ; ਕੁਰਸੀਆਂ ਬਣਾਉਣ ਲਈ ਉਕਤ ਬਿਰਛ ਦੀਆਂ ਟਾਹਣੀਆਂ ਤੋਂ ਲਾਹੀ ਛਿਲਤਰ — *ਸੰਸ.* veta, ਬੈਂਤ; cane, willow; ਸਮਾਨ vetra, vetsa [√ve, ਲਿਪੇਟਣਾ]; *ਭਾਰੋਪੀ* wei, to bend, twist

+ *ਫਾਰਸੀ* **ਬੇਦ,** ਬੈਂਤ ਦਾ ਬਿਰਛ

+ *ਅੰਗ.* withe, ਬੈਂਤ ਆਦਿ ਦੀ ਛਿਟੀ

+ *ਲਾਤ.* vitis, ਵੇਲ, ਅੰਗੂਰਾਂ ਦੀ ਵੇਲ

+ *ਯੂਨਾ.* itea, ਵਿੱਲੋ ਦਾ ਬਿਰਛ (ਟ.ਕ. *ਅੰਗ.* Itea, ਝਾੜੀਆਂ ਦੀ ਇਕ ਜਾਤੀ)

⇒ **ਵੈਣੀ; ਬੁਣਨਾ**

**ਬੋਹਣਾ** ਬੋਧਨ ਕਰਨਾ (ਟ.ਕ. "ਨਾਮ ਸੁਰ ਨਰਹ ਬੋਹੈ"; ਮ.2); *ਪ੍ਰਾਕ.* **ਬੋਹ-,** ਦੱਸਣਾ; **ਬੋਹੀ,** ਗਿਆਨ; *ਮਰਾ.* **ਬੋਹਣੇ,** ਸੰਬੋਧਤ ਕਰਨਾ, ਬੁਲਾਉਣਾ — *ਸੰਸ.* √bodh, ਜਾਗ੍ਰਿਤੀ ਕਰਨਾ, ਦੱਸਣਾ

⇒ **ਬੋਧ; ਬੁੱਝਣਾ**

**ਬੋਹਿਥ** ਬੇੜੀ (ਟ.ਕ. "ਸਤਿਗੁਰੁ ਬੋਹਿਥੁ ਹਰਿਨਾਵ ਹੈ"; ਮ.4); *ਪ੍ਰਾਕ.* **ਬੋਹਿਤ;** *ਹਿੰਦੀ* **ਬੋਹਿਤ;** *ਉੜੀ.* **ਬੋਹਿਤ,** ਕਿਸ਼ਤੀ — *ਸੰਸ.* vahitra, 'ਲੈ ਜਾਣ ਜਾਂ ਢੋਣ ਦਾ ਸਾਧਨ', ਕਿਸ਼ਤੀ, ਜਹਾਜ਼ [√vah, ਢੋਣਾ, ਲੈ ਜਾਣਾ + ਪਿਛੇ. tra]; ਦੇਖੋ **ਵਹਿਤਰ** *(ਲਹਿੰ.)*

+ *ਅੰਗ.* voiture, ਵਾਹਨ, ਗੱਡੀ

⇒ **ਵਹਿਣਾ**

**ਨੋਟ.** ਮਹਾ.ਕੋਸ਼ ਵਿਖੇ **ਬੋਹਿਥ** ਨੂੰ *ਅੰਗ.* boat (ਕਿਸ਼ਤੀ) ਦਾ ਸਜਾਤੀ ਕਰਾਰ ਦਿੱਤਾ ਗਿਆ ਹੈ, ਜੋ ਨਾਮੁਨਾਸਬ ਹੈ

**ਬੋਹੈ** ਬੋਧਨ ਕਰਦਾ ਹੈ (ਟ.ਕ. "ਨਾਮ ਸੁਰ ਨਰਹ ਬੋਹੈ"; ਮ.2); *ਪ੍ਰਾਕ.* **ਬੋਹ,** ਪਤਾ ਦੇਣਾ, ਦੱਸਣਾ; ਜਗਾਉਣਾ; **ਬੋਹਿ,** ਗਿਆਨ (ਦੇਖੋ ਟਰਨਰ) < *ਸੰਸ.* bodha, ਗਿਆਨ, ਜਾਗਰਨ [√budh, ਜਾਣਨਾ, ਆਗਾਹ ਹੋਣਾ]

⇒ **ਬੁੱਝਣਾ**

**ਬੋਕਰਾ** *(ਪੁਆ.)* ਲਲਕਾਰਾ — *ਸੰਸ.* bukkāra, ਸ਼ੇਰ ਦੀ ਗਰਜ, ਦਹਾੜ

~ **ਬੱਕਰਾ,** ਜਿਵੇਂ 'ਬੱਕਰੇ ਬੁਲਾਉਣੇ', ਲਲਕਾਰੇ ਮਾਰਨਾ — ਉਕਤ ਦਾ ਇਕ ਭੇਦ

⇒ **ਮਾਰਾਬਕਾਰ**

**ਬੋਝ** ਭਾਰ; ਮੂਲ ਅਰਥ 'ਚੁੱਕੀ ਜਾਣ ਵਾਲੀ ਜਾਂ ਢੋਈ ਜਾਣ ਵਾਲੀ ਵਸਤੂ"; *ਪ੍ਰਾਕ.* **ਵੱਝ;** *ਆਸਾ.* **ਬੋਜ਼ਾ;** *ਹਿੰਦੀ* **ਬੋਝ;** *ਮਰਾ.* **ਬੋਝਾ** — *ਸੰਸੀ* ūḍha, ਢੋਇਆ ਗਿਆ [ਭੂ.ਕਿਰ. ਵੱਲੋਂ √vah, ਢੋਣਾ]; ਟ.ਕ. voḍhṛ, ਭਾਰ ਢੋਣ ਵਾਲਾ

+ *ਅੰਗ.* weight, ਬੋਝ (ਪੁਰਾਤਨ ਰੂਪ wiht); weigh, ਤੋਲਣਾ; ਟ.ਕ. *ਸੰਸ.* vāhita, ਢੋਇਆ ਗਿਆ

⇒ **ਵਾਹੁਣਾ**

**ਬੋਧ** ਸਮਝ, ਸਿਆਣਪ, ਗਿਆਨ — *ਸੰਸ.* bodha, ਗਿਆਨ, ਸਮਝ, ਜਾਗ੍ਰਿਤੀ [√budh, ਜਾਣਨਾ, ਆਗਾਹ ਹੋਣਾ, ਚੌਕਸ ਹੋਣਾ]

+ *ਫਾਰਸੀ* **ਬੂ,** ਗੰਧ; ਮੂਲ ਅਰਥ 'ਗਿਆਨ', ਅਰਥਾਤ 'ਸੁੰਘਣ ਸ਼ਕਤੀ ਦੁਆਰਾ ਪ੍ਰਾਪਤ ਗਿਆਨ [*ਜ਼ੰਦ,* boidh; ਦੇਖੋ ਪਲੈਟਸ]

+ *ਰੂਸੀ* √bud, ਜਗਾਉਣਾ, ਉਕਸਾਉਣਾ

+ *ਅੰਗ.* bode, ਅਗਾਊਂ ਗਿਆਨ ਹੋਣਾ, ਲੱਛਣ ਜਾਣਨਾ

⇒ **ਬੁੱਝਣਾ**

**ਬੋਰਡ** ਫੱਟਾ, ਤਖ਼ਤਾ (ਟ.ਕ. 'ਬਲੈਕ-ਬੋਰਡ'; 'ਸਾਈਨ-ਬੋਰਡ'); ਕਮੇਟੀ, ਕੌਂਸਲ; ਸੰਸਥਾ (ਟ.ਕ. 'ਸਕੂਲ-ਬੋਰਡ') — *ਅੰਗ.* board, ਫੱਟਾ, ਤਖ਼ਤਾ; ਮੇਜ਼; ਕੌਂਸਲ ਦਾ ਮੇਜ਼; ਕੌਂਸਲ, ਸੰਸਥਾ; ਖਾਣੇ ਦਾ ਮੇਜ਼; ਭੋਜਨ (ਵਿਸ਼ੇਸ਼ ਕਰਕੇ ਪੈਸੇ ਦੇ ਕੇ ਖਾਧਾ ਜਾਣ ਵਾਲਾ)

~ **ਬੋਰਡਿੰਗ ਸਕੂਲ,** ਸਕੂਲ, ਜਿਥੇ ਭੋਜਨ (ਅਤੇ ਰਹਿਣ ਦਾ) ਪ੍ਰਬੰਧ ਹੋਵੇ

**ਬੋਲ੍ਹ** ਖਲਵਾੜੇ ਵਿਚ ਪਿਆ ਅਨਾਜ ਦਾ ਢੇਰ — *ਸੰਸ.* bahulī-karaṇa, ਤੂੜੀ ਤੋਂ ਅਨਾਜ ਨੂੰ ਵੱਖ ਕਰਨ ਦਾ ਭਾਵ, "separating the grain from the husks, cleansing of grain" (ਦੇਖੋ ਮੋਨ.ਵਿਲ.); ਹੋਰ ਦੇਖੋ bahula-kṛta, ਗਾਹਿਆ ਗਿਆ, ਤੂੜੀ ਤੋਂ ਅਨਾਜ ਵੱਖ ਕੀਤਾ ਗਿਆ, "threshed,

winnowed" [bahula, ਬਹੁਤਾ, ਅਧਿਕ; ਇਸ ਲਈ (ਅਨਾਜ ਦਾ ਗਾਹਿਆ ਹੋਇਆ) ਢੇਰ]

**ਬੋਲਣਾ** ਵਾਰਤਾਲਾਪ ਕਰਨਾ, ਕਹਿਣਾ — *ਸੰਸ.* brav-, ਬੋਲਣਾ [√bru, ਬੋਲਣਾ] + *ਰੂਸੀ* √bol, ਬਕ ਬਕ ਕਰਨਾ, ਗੱਪ ਮਾਰਨਾ

**ਬੋਲਾ : ਬਾਵਲਾ**

**ਬੋੜ੍ਹ** (ਬੋਹੜ), ਪਿੱਪਲ ਵਰਗਾ ਇਕ ਬਿਰਛ; *ਪਾਲੀ* **ਵਟ;** *ਪ੍ਰਾਕ.* **ਵਡ;** *ਆਸਾ.* **ਬਰ;** *ਬੰਗਾ.* **ਬੜ;** *ਸਿੰਧੀ* **ਬੜੁ;** *ਹਿੰਦੀ* **ਬੜ;** *ਗੁਜ.* **ਵੜ;** *ਮਰਾ.* **ਵਡ** — *ਸੰਸ.* vaṭa, ਇੰਜ

~ **ਬਰੋਟਾ,** ਬੋੜ੍ਹ (ਮੂਲ ਰੂਪ ਵਿਚ **ਬਰ** ਜਾਂ **ਬੜ੍ਹ** ਦਾ ਲਘੂ-ਵਾਚਕ ਰੂਪ)

**ਬੌਣਾ** ਬਹੁਤ ਛੋਟੇ ਕੱਦ ਦਾ, ਗਿਠਮੁਠੀਆ; *ਬੰਗਾ.* **ਬਾਂਉਨ;** *ਹਿੰਦੀ* **ਬਾਵਨ, ਬੌਨਾ;** *ਗੁਜ.* **ਵਾਮਣੁ** — *ਸੰਸ.* vāmana, ਬੌਣਾ

# ਭ

**ਭਉ** 'ਜਨਮ' ਦਾ ਅਰਥ-ਸੂਚਕ ਸਮਾਸੀ ਰੂਪ; ਟ.ਕ. **ਭਉ-ਭੰਜਨ,** ਜਨਮ (ਅਤੇ ਮਰਨ) ਤੋਂ ਮੁਕਤ ਕਰਨ ਵਾਲਾ (ਜਿਵੇਂ "ਨਾਨਕ ਸਬਦ ਮਿਲੈ ਭਉ ਭੰਜਨ"; ਮ.3) — *ਸੰਸ.* bhava, ਹੋਂਦ; ਜਨਮ, ਜੂਨ [√bhū, ਹੋਣਾ]

⇒ **ਭਵ**

**ਭਇਆ** ਹੋਇਆ (ਟ.ਕ. "ਪਸੁ ਪਰੇਤ ਸੁਰਿ ਨਰ ਭਇਆ"; ਮ.4); *ਪ੍ਰਾਕ.* **ਭਵਿਅ** — *ਸੰਸ.* bhavita, ਹੋਇਆ [√bhū, ਹੋਣਾ]

⇒ **ਭੈਇਲਾ; ਹੋਣਾ**

**ਭਸਮ** ਸੁਆਹ; *ਪ੍ਰਾਕ.* **ਭੱਸ** — *ਸੰਸ.* bhasman, ਸੁਆਹ; ਸਮਾਨ bhasma

~ **ਭਸਮੰਤ,** ਨਾਸ਼ਵਾਨ, ਭਸਮ ਹੋਣ ਯੋਗ (ਟ.ਕ. "ਖਿਨ ਮਹਿ ਹੋਇਜਾਇ ਭਸਮੰਤੁ"; ਸੁਖਮਨੀ)

~ **ਭਸਮੰਦਰ,** ਸੁਆਹ ਦਾ ਬਣਿਆ ਮਕਾਨ; ਇਸ ਲਈ ਨਾਸ਼ਵਾਨ, ਢੈ ਢੇਰੀ ਹੋ ਜਾਣ ਵਾਲਾ (ਟ.ਕ. "ਦੇਦੇ ਨੀਵ ਦਿਵਾਲ ਉਸਾਰੀ, ਭਸਮੰਦਰ ਕੀ ਢੇਰੀ"; ਮ.1)

~ **ਭਸਮਾਸੁਰ,** ਇਕ ਰਾਖਸ਼, ਜਿਸ ਦੇ ਬਾਰੇ ਪ੍ਰਸਿੱਧ ਹੈ ਕਿ ਉਹ ਜਿਸ ਦੇ ਸਿਰ ਤੇ ਹੱਥ ਰੱਖ ਦਿੰਦਾ ਸੀ। ਉਹ ਭਸਮ ਹੋ ਜਾਂਦਾ ਸੀ

**ਭੱਖਣਾ** ਖਾਣਾ, ਛਕਣਾ; *ਪ੍ਰਾਕ.* **ਭੱਖ** — *ਸੰਸ.* √bhaksh, ਖਾਣਾ ਇੱਛਾ-ਸੂਚਕ ਰੂਪ ਵੱਲੋਂ √bhaj; ਦੇਖੋ **ਭਾਗ**

~ **ਭਖ** 'ਖਾਂਦਾ ਦਾ ਅਰਥ-ਸੂਚਕ ਸਮਾਸੀ ਰੂਪ; ਟ.ਕ. 'ਮਲ-ਭਖ', ਗੰਦਗੀ ਖਾਣ ਵਾਲਾ — ਉਕਤ ਤੇ ਆਧਾਰਤ

\+ *ਯੂਨਾ.* √phag, ਖਾਣ; ਟ.ਕ. *ਅੰਗ.* bacterio-phage, ਕਿਟਾਣੂਆਂ ਨੂੰ ਖਾ ਜਾਣ ਵਾਲਾ, ਬੈਕਟੀਰੀਆ-ਭੱਖੀ

⇒ **ਭਿੱਛਿਆ**

**ਭੰਗ** ਟੁੱਟਣ ਦਾ ਭਾਵ, ਨਾਸ਼; ਅਟਕਾਉ, ਰੋਕ (ਟ.ਕ. 'ਭੰਗ ਕਰਨਾ') — *ਸੰਸ.* bhanga, ਟੁੱਟ ਜਾਣ ਦਾ ਭਾਵ, ਟੁਕੜਾ, ਅੰਸ਼; ਬਰਬਾਦੀ; ਰੁਕਾਵਟ [√bhañj, ਟੁੱਟਣਾ; √bhaj]

~ **ਭੰਗਰ,** ਟੁੱਟ ਜਾਣ ਵਾਲਾ, ਜਿਵੇਂ 'ਛਿਣ-ਭੰਗਰ', ਜਲਦੀ ਨਸ਼ਟ ਹੋ ਜਾਣ ਵਾਲਾ — *ਸੰਸ.* bhangura, ਟੁੱਟ ਜਾਣ ਵਾਲਾ, ਨਸ਼ਟ ਹੋ ਜਾਣ ਵਾਲਾ — ਉਕਤ ਤੇ ਆਧਾਰਤ

⇒ **ਭੱਜਣਾ**

**ਭਗਤ** ਉਪਾਸਕ, ਸ਼ਰਧਾਲੂ; ਮੂਲ ਅਰਥ 'ਪ੍ਰਦਾਨ ਕਰਨ ਵਾਲਾ, ਵਰਤਾਉਣ ਵਾਲਾ' (ਪ੍ਰਾਪਤ ਕਰਨ ਵਾਲਾ ਦੇ ਉਲਟ); ਇਸ ਲਈ ਸੇਵਾ ਕਰਨ ਵਾਲਾ — *ਸੰਸ.* bhakta, ਵੰਡਿਆ, ਵਰਤਾਇਆ; ਭੋਜਨ; ਸੇਵਿਆ, ਪੂਜਿਆ; ਸੇਵਕ, ਉਪਾਸਕ [ਭੂ.ਕਿਰ. ਵੱਲੋਂ √bhaj, ਪ੍ਰਦਾਨ ਕਰਨਾ; ਪ੍ਰਾਪਤ ਕਰਨਾ; ਦੇਖੋ **√ਭਜ**

**ਨੋਟ.** ਰੂਪ-ਰਚਨਾ ਦੀ ਦ੍ਰਿਸ਼ਟੀ ਤੋਂ *ਫਾਰਸੀ* **ਬਖਤ** (ਕਿਸਮਤ) ਅਤੇ *ਰੂਸੀ* bogat, (ਅਮੀਰ) ਇਥੇ ਸਬੰਧਤ ਹਨ; ਦੇਖੋ **ਬਖਤ**

⇒ **√ਭਜ**

**ਭੰਗਰ : ਭੰਗ**

**ਭਗਵਾਨ** ਪਰਮਾਤਮਾ; ਪੂਜਨੀਕ, ਪਾਵਨ, adorable, divine, reverend (ਟ.ਕ. 'ਭਗਵਾਨ ਬੁੱਧ'; 'ਗਰੜ

ਭਗਵਾਨ') — *ਸੰਸ.* bhagavan, ਇੰਜ [√bhaj, ਪ੍ਰਦਾਨ ਕਰਨਾ, ਵੰਡਣਾ ਆਦਿ]; ਟ.ਕ. Bhaga, ਇਕ ਵੈਦਕ ਦੇਵਤੇ ਦਾ ਨਾਂ; ਮੂਲ ਅਰਥ 'ਪ੍ਰਦਾਨ ਕਰਨ ਵਾਲਾ, ਬਖਸ਼ਣ ਵਾਲਾ'

+ *ਫਾਰਸੀ* **ਬਗ** (*ਜ਼ੰਦ.* **ਬਘ**), ਸੁਆਮੀ, ਪਰਮਾਤਮਾ; ਦੇਖੋ **ਬਗਦਾਦ**

+ *ਰੂਸੀ* bog, ਪਰਮਾਤਮਾ; *ਕ੍ਰੋਸ਼ੀ.* bog, ਇੰਜ

⇒ **ਭਾਗਵਾਨ; ਭਾਗ**

**√ਭਜ** ਦੇਣਾ; ਲੈਣਾ — *ਸੰਸ.* √bhaj (bhajati ਦੀ ਹਾਲਤ ਵਿਚ) ਦੇਣਾ, ਪ੍ਰਦਾਨ ਕਰਨਾ, ਵੰਡਣਾ, ਸੇਵਾ ਕਰਨਾ; [bhajate ਦੀ ਹਾਲਤ ਵਿਚ) ਲੈਣਾ, ਭੋਗਣਾ

⇒ **ਭਾਗ; ਭਗਤ; ਭਗਵਾਨ; ਭਜਨ**

**ਭੰਜ** *(ਪੋਠੋ.)* ਰਿਵਾਜ — *ਸੰਸ.* bhanga, ਟੁੱਟਣ ਦਾ ਭਾਵ; ਝੁਕਾਅ, ਵਿੰਗ, ਵਲ; ਲਹਿਰ, ਧਾਰਾ ਆਦਿ [√bhañg, ਟੁੱਟਣਾ]

⇒ **ਭੱਜ; ਭੱਜਣਾ**

**ਨੋਟ.** ਉਕਤ ਹਾਲਤ ਵਿਚ 'ਰਿਵਾਜ' ਦਾ ਮੂਲ ਮੁੱਦਆ ਵੱਲ, ਭੰਨ, ਸ਼ਿਕਨ; ਇਸ ਲਈ 'ਲਕੀਰ' ਨਾਲ ਹੈ।

**ਭੱਜਣਾ**[1] ਟੁੱਟ ਜਾਣਾ, ਦੁਫਾੜ ਹੋਣਾ; *ਪ੍ਰਾਕ.* **ਭੱਜ-**; *ਸਿੰਧੀ* **ਭਜਣੁ** — *ਸੰਸ.* √bhaj, ਟੁੱਟਣਾ, ਦੁਫਾੜ ਹੋਣਾ, ਵੱਖ ਹੋਣਾ; ਬਰਬਾਦ ਹੋਣਾ ਆਦਿ; ਸਮਾਨ √bhañj

⇒ **ਭੱਜਣਾ**[2]**; ਭੰਨਣਾ; ਭੰਨ; ਭੰਗ; ਭੰਗਰ; ਭਗੌੜਾ**

**ਭੱਜਣਾ**[2] ਦੌੜਣਾ; *ਬੰਗਾ.* **ਭਾਂਜਾ**, ਤਹਿ ਕਰਨਾ, ਭੰਨ ਪਾਉਣਾ; *ਹਿੰਦੀ* **ਭਾਂਜਨਾ**, ਤੋੜਣਾ; ਵੱਟਣਾ, ਮੋੜਣਾ — *ਸੰਸ.* √bhaj, ਟੁੱਟਣਾ, ਦੁਫਾੜ ਹੋਣਾ; ਮੁੜਣਾ, ਵੱਲ ਪੈਣਾ; ਇਸ ਲਈ ਨੱਸਣਾ; ਨਸ਼ਟ ਹੋਣਾ; ਟ.ਕ. **ਭਾਜੜ; ਦੌੜ-ਭੱਜ**

⇒ **ਭੱਜਣਾ**[1]

**ਭਜਨ** ਭਗਤੀ, ਪੂਜਾ, ਜਾਪ; ਧਾਰਮਿਕ ਗੀਤ — *ਸੰਸ.* bhajana, ਸਿਮਰਨ, ਪੂਜਾ, ਬੰਦਗੀ, ਭਗਤੀ, ਪਰਮਾਤਮਾ ਦੇ ਗੁਣ ਗਾਉਣ ਦੀ ਕਿਰਿਆ; ਸੇਵਾ [√bhaj, ਪ੍ਰਦਾਨ ਕਰਨਾ; ਸੇਵਾ ਕਰਨਾ, ਪੂਜਾ ਕਰਨਾ ਆਦਿ]

⇒ **ਭਾਗ; ਭਗਤੀ; √ਭਜ**

**ਭਠਿਆਰਾ** ਭੱਠੀ ਤੇ ਦਾਣੇ ਭੁੰਨਣ ਵਾਲਾ; ਮੁਸਾਫਰਾਂ ਤੋਂ ਪੈਸੇ ਲੈ ਕੇ ਰਹਿਣ ਦੀ ਥਾਂ ਦੇਣ ਵਾਲਾ ਅਤੇ ਰੋਟੀ ਪਕਾਉਣ ਵਾਲਾ; *ਸਿੰਧੀ* **ਬਠਾਰੋ**; *ਬੰਗਾ.* **ਭਾਟਯਾਰਾ**, ਕਲਾਲ; *ਹਿੰਦੀ* **ਭਟਿਆਰਾ**; *ਮਰਾ.* **ਭਟਾਰੀ** — *ਸੰਸ.* bhrshṭakāra, ਮਾਸ ਭੁੰਨਣ ਵਾਲਾ [bhrshṭa, ਪਕਾਇਆ, ਭੁੰਨਿਆ < √bhraj, ਪਕਾਉਣਾ, ਭੁੰਨਣਾ + kāra, ਕਰਨ ਵਾਲਾ]

+ *ਫਾਰਸੀ* **ਖ਼ਿਸ਼ਤਾ**, ਭੁੱਜਿਆ; ਦੇਖੋ **ਬਿਰਆਨੀ**

**ਭੰਡ** ਇਸਤਰੀ, ਜਣਨੀ (ਟ.ਕ. "ਭੰਡਹੁ ਹੀ ਭੰਡ ਊਪਜੈ, ਭੰਡੈ ਬਾਝੁ ਨ ਕੋਇ"; ਵਾਰ ਆਸਾ) — ਦੇਖੋ **ਭਾਂਡਾ**

**ਨੋਟ.** 'ਭੰਡ ਊਪਜੈ' ਦੀ ਹਾਲਤ ਵਿਚ 'ਭੰਡ' ਦਾ ਅਰਥ 'ਸਰੀਰ ਜਾਂ ਦੇਹ' ਹੈ, ਜਿਸ ਨੂੰ ਮਿੱਟੀ ਦੇ ਬਣੇ ਭਾਂਡੇ ਦਾ ਰੂਪਕ ਦਰਸਾਇਆ ਗਿਆ ਹੈ। ਇਸ ਹਿਸਾਬ ਨਾਲ ਘੁਮਿਆਰ (ਪਰਜਾਪਤੀ) ਭਾਂਡਿਆਂ (ਬੰਦਿਆਂ) ਦੀ ਘਾੜਤ ਕਰਦਾ ਹੈ।

**ਨੋਟ.** ਉਕਤ 'ਭੰਡ' ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਇਸ ਦਾ ਢੁੱਕਵਾਂ ਅਰਥ ਉਹ ਭਾਂਡਾ ਹੈ, ਜਿਸ ਵਿਚ ਕੋਈ ਆਕਾਰ ਬਣਾਉਣ ਲਈ ਧਾਤ ਢਾਲ ਕੇ ਪਾਈ ਜਾਵੇ, ਅਰਥਾਤ 'ਸੱਚਾ' ਹੈ। ਇਥੇ ਅੰਗਰੇਜ਼ੀ ਸ਼ਬਦ matrix (ਬੱਚੇਦਾਨੀ) ਨੂੰ ਵੀ ਪੇਸ਼ ਕੀਤਾ ਜਾ ਸਕਦਾ ਹੈ, ਜਿਸ ਦਾ ਵਿਕਸਤ ਅਰਥ ਸੱਚਾ (mould) ਅਤੇ (ਮੂਲ ਅਰਥ) 'ਮਾਂ' ਜਾਂ 'ਜਣਨੀ' ਹੈ

**ਭੰਡਣਾ** ਨਿੰਦਣਾ, ਬਦਨਾਮ ਕਰਨਾ; *ਪ੍ਰਾਕ.* **ਭੰਡ-**; *ਸਿੰਧੀ* **ਭੰਡਣੁ**; *ਬੰਗਾ.* **ਭਾਂਡਾਨ**, ਧੋਖਾ ਦੇਣਾ, ਤੰਗ ਕਰਨਾ; *ਹਿੰਦੀ*

**ਭਾਂਡਨਾ** — *ਸੰਸ.* √bhaṇḍ, ਨਿੰਦਣਾ, ਮਖੌਲ ਉਡਾਉਣਾ
~ **ਭੰਡ,** ਨਕਲਾਂ ਦੁਆਰਾ ਭੰਡੀ ਕਰਨ ਵਾਲਾ, ਨਕਲੀਆ, ਮਸਖ਼ਰਾ; *ਪ੍ਰਾਕ.* **ਭੰਡ;** *ਸਿੰਧੀ* **ਭੰਡੂ,** ਮਰਾਸੀ; *ਹਿੰਦੀ* **ਭਾਂੜ;** *ਗੁਜ.* **ਭਾਂਡ** — *ਸੰਸ.* bhāṇḍa, ਭੰਡੀ ਕਰਨ ਵਾਲਾ
⇒ **ਭੜੂਆ**

**ਭੰਡਾਰ** ਉਹ ਥਾਂ, ਜਿਥੇ ਰਸਦ ਰੱਖੀ ਜਾਵੇ, ਮਾਲ-ਗੁਦਾਮ, ਸਟੋਰ, ਖਜ਼ਾਨਾ; *(ਲਹਿੰ.),* ਕੱਤਣ ਵਾਲੀਆਂ ਕੁੜੀਆਂ ਦਾ ਇਕੱਠ (ਟ.ਕ. "ਸਭੇ ਭੰਨ ਭੰਡਾਰ ਉਜਾੜ ਛੋਪਾਂ...."; ਹੀਰ ਵਾਰਿਸ) — *ਸੰਸ.* bhāṇḍāra, ਮਾਲ-ਗੁਦਾਮ, ਸਟੋਰ
~ **ਭੰਡਾਰਾ,** ਉਪਰੋਕਤ ਦਾ ਰੂਪਅੰਤਰ
⇒ **ਭਾਂਡਾ**

**ਭਣੋਈਆ** ਭੈਣ ਦਾ ਪਤੀ; *ਸਿੰਧੀ* **ਭੇਣੀਵਿਊ;** *ਬੰਗਾ.* **ਬਨੁਇ;** *ਉੜੀ.* **ਭੇਣੋਈ;** *ਹਿੰਦੀ* **ਭਿਨੋਈ** — *ਸੰਸ.* bhaginīpati, ਭੈਣ ਦਾ ਪਤੀ [bhaginī, ਭੈਣ + pati, ਪਤੀ]
~ **ਭਣਵੀਆ** ਉਕਤ ਦਾ ਲਹਿੰਦੀ ਰੂਪ; ਟ.ਕ. ਮੁਲ. **ਭੁਣੇਵੇਆ,** ਇੰਜ
⇒ **ਭੈਣ; ਪਤੀ**

**ਭੱਤ** ਉੱਬਲੇ ਹੋਏ ਚਾਵਲ; ਭੋਜਨ, ਜਿਵੇਂ **ਮਿੱਠਾ ਭੱਤ,** ਜਨੇਤ ਨੂੰ ਖੁਆਇਆ ਗਿਆ ਮਿੱਠਾ ਭੋਜਨ, ਅਰਥਾਤ ਮਿਠਿਆਈ; *ਪਾਲੀ* **ਭੱਤ;** *ਪ੍ਰਾਕ.* **ਭੱਦ,** ਭੋਜਨ; ਚਾਵਲ; *ਸਿੰਧੀ* **ਭਤੋ,** ਉੱਬਲੇ ਹੋਏ ਚਾਵਲ; *ਹਿੰਦੀ* **ਭਾਤ;** *ਗੁਜ.* **ਭਾਤ** — *ਸੰਸ.* bhakta, ਭੋਜਨ; ਉਬਲੇ ਹੋਏ ਚਾਵਲ
~ **ਭੱਤਾ,** ਕਿਸਾਨਾਂ ਅਤੇ ਕਾਮਿਆਂ ਲਈ ਖੇਤ ਵਿਚ ਲੈਜਾਈ ਗਈ ਰੋਟੀ (ਟ.ਕ. 'ਭੱਤਾ ਢੋਣਾ'); ਤਨਖਾਹ ਤੋਂ ਇਲਾਵਾ ਮੁਲਾਜ਼ਮਾਂ ਨੂੰ ਦਿੱਤੀ ਜਾਣ ਵਾਲੀ ਰਕਮ (ਟ.ਕ. 'ਮਹਿੰਗਾਈ ਭੱਤਾ') ਦੇਖੋ ਉੱਪਰ
⇒ **ਭਗਤ; ਭਾਗ; ਭਿੱਖਿਆ**

**ਨੋਟ.** *ਸੰਸ.* bhakta (ਭੂ.ਕਿਰ. ਵੱਲੋਂ √bhaj); ਮੂਲ ਅਰਥ 'ਸੇਵਾ ਕੀਤਾ ਗਿਆ, served' ਇਸ ਤੋਂ 'ਸੇਵਾ, service' ਦਾ ਅਰਥ 'ਭੋਜਨ' ਬਣਦਾ ਹੈ, ਅਤੇ ਪਰਮਾਤਮਾ ਦੀ ਸੇਵਾ ਕਰਨ ਵਾਲੇ ਦਾ 'ਭਗਤ'। ਇਸ ਬਾਰੇ ਹੋਰ ਦੇਖੋ *ਅੰਗ.* service (ਪਰਮਾਤਮਾ ਦੀ ਪੂਜਾ, public worship; ਹੋਰ ਅਰਥ 'ਭੋਜਨ ਵਰਤਾਉਣ ਦੀ ਕਿਰਿਆ'; ਸੇਵਾ)

**ਭਤਾਰ** ਪਤੀ, ਸੁਆਮੀ (ਟ.ਕ. "ਮੇਰੇ ਗ੍ਰਿਹ ਆਏ ਰਾਜਾਰਾਮ ਭਤਾਰਾ"; ਕਬੀਰ); ਮੂਲ ਅਰਥ 'ਪਾਲਣ ਕਰਨ ਵਾਲਾ' ਪ੍ਰਤਿਪਾਲਕ — *ਸੰਸ.* bhartṛ, ਪਾਲਣ-ਪੋਸ਼ਣ ਕਰਨ ਵਾਲਾ, ਸੁਆਮੀ, ਪਤੀ [√bhar]; ਦੇਖੋ **ਭਰਨਾ**

**ਭਤੀਜਾ** ਭਰਾ ਦਾ ਬੇਟਾ; *ਪ੍ਰਾਕ.* **ਭਤਿੱਜ;** *ਸਿੰਧੀ* **ਭਤ੍ਰਿਯੋ** — *ਸੰਸ.* bhrātrīya, ਭਤੀਜਾ [bhrātṛ, ਭਰਾ]

**ਭੰਨ** ਮਰੋੜਾ, ਵਲ (ਟ.ਕ. 'ਭੰਨ ਪਾਉਣਾ') — *ਸੰਸ.* bhagna, ਭੂ.ਕਿਰ. ਵੱਲੋਂ √bhañj, ਤੋੜਨਾ; ਟ.ਕ. bhagna-nidra, ਜਿਸ ਦੀ ਨੀਂਦ ਭੰਗ ਹੋ ਗਈ ਹੈ; bhagna-bhaṇḍa, ਜਿਸ ਦਾ ਭਾਂਡਾ ਭਜ ਗਿਆ ਹੈ
~ **ਭੰਨਣਾ,** ਤੋੜਨਾ; ਮਾਰਨਾ, ਕੁੱਟਣਾ; ਵਲ ਪਾਉਣਾ; *ਹਿੰਦੀ* **ਭਾਂਜਨਾ,** ਤੋੜਨਾ, ਭੰਨ ਪਾਉਣਾ — ਉਪਰੋਕਤ ਤੇ ਆਧਾਰਤ

**ਭੰਬਲਭੂਸਾ** ਭਟਕਣ ਵਿਚ ਪੈਣ ਦਾ ਭਾਵ (ਟ.ਕ. 'ਭੰਬਲਭੂਸੇ ਵਿਚ ਪੈਣਾ') — *ਸੰਸ.* bhrama-bhūta, "being in error" (ਦੇਖੋ ਮੋਨ.ਵਿਲ.); bhrama, ਭੁਲੇਖਾ, ਗਲਤੀ, ਭਟਕਣ + bhūta, ਹੋਣ ਦਾ ਭਾਵ [√bhū, ਹੋਣਾ]
⇒ **ਭਰਮ; ਭੰਵਰ**

**ਭੰਬੀਰੀ** ਉਡਣ ਵਾਲਾ ਇਕ ਕੀਟ; ਹਵਾ ਵਿਚ ਘੁੰਮਣ ਵਾਲਾ ਕਾਗ਼ਜ਼ ਆਦਿ ਦਾ ਬਣਿਆ ਖਿਡਾਉਣਾ; **ਭੰਵਰ** ਦਾ ਇਲਿੰਗੀ ਰੂਪ; ਦੇਖੋ **ਭੰਵਰ**[2]
⇒ **ਭਰਮ**

**ਭਰ** ਬਹੁਲਤਾ, ਬਹੁਤਾਤ; ਪੂਰਨ (ਟ.ਕ. 'ਭਰ ਜਵਾਨੀ') — *ਸੰਸ.* bhara, ਭਾਰ, ਬੋਝ; ਬਹੁਲਤਾ, ਅਧਿਕਤਾ; ਦੇਖੋ **ਭਰਨਾ**

⇒ **ਭਾਰ**

**ਭਰਤੀ** ਫੌਜ ਜਾਂ ਪੁਲਸ ਵਿਚ ਨੌਕਰ ਹੋਣ ਦਾ ਭਾਵ; ਉਹ ਚੀਜ਼, ਜਿਸ ਨਾਲ ਖਾਲੀ ਥਾਂ ਭਰੀ ਜਾਵੇ — *ਸੰਸ.* bharat-, ਚੁੱਕਣਾ, ਉਠਾਉਣਾ [√bhar, ਚੁੱਕਣਾ, ਉਠਾਉਣਾ; ਧਾਰਨ ਕਰਨਾ; ਲੈ ਜਾਣਾ]

⇒ **ਭਾਰ; ਭਰਨਾ**

**ਭਰਨਾ** ਪੂਰਾ ਕਰਨਾ, ਖਾਲੀ ਥਾਂ ਪੁਰ ਕਰਨਾ; ਫਲ ਪਾਉਣਾ; ਸਹਿਣਾ — *ਸੰਸ.* √bhar, ਚੁੱਕਣਾ, ਉਠਾਉਣਾ; ਝੱਲਣਾ; ਪਾਲਣ-ਪੋਸ਼ਣ ਕਰਨਾ; ਲਿਆਉਣਾ; ਪ੍ਰਦਾਨ ਕਰਨਾ ਆਦਿ; *ਭਾਰੋਪੀ* √bher

+ *ਫਾਰਸੀ* **√ਬੁਰ-,** ਲੈ ਜਾਣਾ, ਉਠਾਉਣਾ

+ *ਰੂਸੀ* √br, ਲੈਣਾ, ਫੜਨਾ; ਵਸੂਲ ਕਰਨਾ ਆਦਿ

+ *ਅੰਗ.* bear, ਝੱਲਣਾ, ਜਰਨਾ; ਚੁੱਕ ਕੇ ਲੈ ਜਾਣਾ; ਜਣਨਾ; ਪਹਿਨਣਾ

+ *ਲਾਤ.* √fer, ਲੈ ਜਾਣਾ (ਟ.ਕ. *ਅੰਗ.* offer < ਅਗੇ. of + fer)

+ *ਯੂਨਾ.* √pher, ਲੈ ਜਾਣਾ, ਧਾਰਨ ਕਰਨਾ (ਟ.ਕ. *ਅੰਗ.* phosphorus, bearing light; phos, ਲੋਅ + phor < pher, ਲੈ ਜਾਣਾ; ਧਾਰਨ ਕਰਨਾ)

~ **ਭਰਣ,** ਪਾਲਣ (ਟ.ਕ. "ਭਰਣ ਪੋਖਣ ਕਰਤੰ ਜੀਆ"; ਮ.5) — *ਸੰਸ.* bharaṇa, ਯੋਨ ਵਿਚ ਧਾਰਨ ਕਰਨ, ਪਾਲਣ [√bhar, ਧਾਰਨ ਕਰਨਾ, ਲਿਜਾਣਾ, to bear]; ਦੇਖੋ **ਭਰਨਾ**

**ਭਰਮ** ਭੁੱਲ, ਭੁਲੇਖਾ — *ਸੰਸ.* bhrama, ਭੁਲੇਖਾ, ਭੁੱਲ; ਭਟਕਣ; ਭੰਵਰ; ਘੁਮਿਆਰ ਦਾ ਚੱਕ; ਖਰਾਦ [√bhram, ਘੁੰਮਣਾ-ਫਿਰਨਾ]

⇒ **ਭਾਉਣਾ**

~ **ਭਰਮਾਉਣਾ,** ਭਰਮ ਵਿਚ ਪਾਉਣਾ, ਧੋਖਾ ਦੇਣਾ; ਲੁਭਾਉਣਾ — bhrāmayati, ਚੱਕਰ ਵਿਚ ਪਾਉਣਾ, ਘੁਮਾਉਣਾ, ਭੁਲੇਖੇ ਵਿਚ ਪਾਉਣਾ, √bhram, ਜਿਵੇਂ ਉੱਪਰ

**ਭਰੰਮਿਆ** ਘੁੰਮਿਆ, ਭ੍ਰਮਣ ਕੀਤਾ (ਟ.ਕ. "ਇਹੁ ਜੀਉ ਬਹੁਤੇ ਜਨਮ ਭਰੰਮਿਆ"; ਵਾਰ ਆਸਾ) — *ਸੰਸ.* bhramita, ਇੰਜ [ਭੂ.ਕਿਰ. ਵੱਲੋਂ √bhram, ਘੁੰਮਣਾ, ਭਟਕਣਾ]

⇒ **ਭਰਮ**

**ਭਰਮਿੱਤਾ** ਭਰਮ ਵਿਚ ਪਿਆ (ਟ.ਕ. "ਕਾਲੁ ਨ ਸੁਝਈ ਦੂਜੇ ਭਰਮਿਤਾ"; ਮ.3) — *ਸੰਸ.* bhramita, ਭਰਮ ਵਿਚ ਪਿਆ [ਭੂ.ਕਿਰ. ਵੱਲੋਂ √bhram, ਭਟਕਣਾ]

**ਭਰਾ** ਮਾਂ-ਜਾਇਆ, ਭਾਈ — **ਭਰਾਤਾ** ਦਾ ਛੋਟਾ ਰੂਪ; ਦੇਖੋ **ਭਰਾਤਾ**

+ *ਅੰਗ.* Fra, ਈਸਾਈ ਮਹੰਤ (monk) ਦੀ ਉਪਾਧੀ < *ਇਤਾ.* frate [*ਲਾਤ.* frater, ਭਾਈ]

⇒ **ਬਰਾਦਰ**

**ਭਰਾਈ** ਮੁਸਲਮਾਨਾਂ ਦੀ ਇਕ ਨਿਮਨ ਜਾਤੀ, ਜੋ ਢੋਲ ਵਜਾਉਣ ਦਾ ਕੰਮ ਕਰਦੀ ਹੈ, ਢੋਲੀ [*ਤਾਮਲ* pariah, ਨਿਮਨ ਜਾਤੀ ਦਾ ਬੰਦਾ, ਜੋ ਪਿੰਡ ਦਾ ਢੋਲਚੀ ਹੁੰਦਾ ਹੈ; paṛai, ਢੋਲ; *ਮੱਲੇਆਲਮ* parayan, ਢੋਲ ਵਜਾਉਣ ਵਾਲੀ ਇਕ ਨਿਮਨ ਜਾਤੀ]; ਟ.ਕ. *ਅੰਗ.* pariah, ਅਛੂਤ [ਵੱਲੋਂ *ਤਾਮਲ* pariah, "a man of a low caste, one of his duties is to beat the village drum, called paṛai in Tamil"; ਦੇਖੋ ਸਕੀਟ]

**ਭਰਾਂਤੀ** ਭਰਮ, ਭੁਲੇਖਾ — *ਸੰਸ.* bhrānti, ਗਲਤੀ, ਭੁੱਲ, ਘੁੰਮਣ-ਫਿਰਨ, ਚੱਕਰ ਲਾਉਣ; ਭਰਮ, ਸ਼ੱਕ < bhrānta, ਘੁੰਮਿਆ, ਚਕਰਾਇਆ, ਭਟਕਿਆ [ਭੂ.ਕਿਰ. ਵੱਲੋਂ √bhram];

ਦੇਖੋ **ਭਾਉਣਾ**

**ਭਰਿੰਡ** ਪੀਲੇ ਰੰਗ ਦਾ ਇਕ ਕੀਟ, ਧਮੂੜੀ — *ਸੰਸ.* bhṛṅga, ਭੌਰਾ

~ **ਭਰਿੰਗ,** ਭੌਰਾ (ਟ.ਕ. "ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਨ ਦੋਖ ਬਿਨਾਸ"; ਰਵਿਦਾਸ)

**ਭਰੀ : ਭਾਰ**

**ਭਰੂਣ** ਗਰਭ ਅਵਸਥਾ ਵਿਚ ਬੱਚਾ, foetus — *ਸੰਸ.* bhrūṇa, ਇੰਜ [√bhar, ਧਾਰਨ ਕਰਨਾ, ਚੁੱਕਣਾ, to bear; ਦੇਖੋ ਮੋਨ.ਵਿਲ.]

+ *ਅੰਗ.* bairn, ਬੱਚਾ [√bear, ਧਾਰਨ ਕਰਨਾ]

⇒ **ਭਰਨਾ**

**ਭਲਾ** ਚੰਗਾ, ਵਧੀਆ; ਫਾਇਦਾ, ਲਾਭ; ਹਾਂ, ਠੀਕ; *ਪ੍ਰਾਕ.* **ਭੱਲ;** *ਬੰਗਾ.* **ਭਾਲ;** *ਹਿੰਦੀ* **ਭਲਾ;** *ਮਰਾ.* **ਭਲਾ** — *ਸੰਸ.* bhalla, ਸ਼ੁੱਭ

~ **ਭਲਾਈ,** ਨੇਕੀ, ਚੰਗਿਆਈ — ਉਪਰੋਕਤ ਤੇ ਆਧਾਰਤ

**ਭਵ** ਜਨਮ (ਟ.ਕ. "ਭਵਹਰਣ ਹਰਿ ਹਰਿ ਹਰੇ"; ਮ.5); 'ਭਵ ਹਰਨ' = ਜਨਮ ਮਰਨ, ਅਰਥਾਤ ਆਵਾਗਵਣ ਨੂੰ ਹਰਣ ਕਰਨ ਵਾਲਾ — *ਸੰਸ.* bhava, ਹੋਂਦ, ਹਸਤੀ; ਉਤਪਤੀ, ਜਨਮ; ਸੰਸਾਰ [√bhū, ਹੋਣਾ]

⇒ **ਭਉ; ਭਾਵ**

**ਭਵੱਕੜ** ਲੋਅ ਤੇ ਭੌਣ ਵਾਲਾ ਕੀਟ, ਪਰਵਾਨਾ — *ਸੰਸ.* bhramara-kiṭa, ਇੰਜ [bhramara, ਘੁੰਮਣ-ਫਿਰਨ, ਭਟਕਣ, ਭ੍ਰਮਣ ਕਰਨ, ਡੋਲਣ + kiṭa, ਕੀਟ]

~ **ਭਮੱਕੜ,** ਉਪਰੋਕਤ ਦਾ ਰੂਪਅੰਤਰ

⇒ **ਭੌਣਾ**

**ਭਵਖੰਡਣ** ਜਨਮ (ਅਤੇ ਮਰਨ) ਤੋਂ ਮੁਕਤ ਕਰਨ ਵਾਲਾ, ਕਰਤਾਰ ਦੀ ਇਕ ਉਪਾਧੀ (ਟ.ਕ. "ਕੈਸੀ ਆਰਤੀ ਹੋਇ, ਭਵ ਖੰਡਨਾ"; ਮ.1) — *ਸੰਸ.* bhava, ਜਨਮ, ਜੂਨ + khanḍ, ਨਸ਼ਟ ਕਰਨਾ, ਤੋੜਨਾ

**ਭਵਜਲ** ਹੋਂਦ ਦਾ ਸਮੁੰਦਰ, ਸੰਸਾਰ ਰੂਪੀ ਸਮੁੰਦਰ — *ਸੰਸ.* bhavajala, ਜੀਵਨ ਰੂਪੀ ਸਮੁੰਦਰ [bhava, ਹੋਂਦ, ਜਨਮ + jala, ਜਲ]

~ **ਭਉਜਲੁ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ"; ਵਾਰ ਜੈਤ)

~ **ਭੈਜਲ,** ਸੰਸਾਰ-ਸਮੁੰਦਰ (ਟ.ਕ. "ਭੈ ਤੇ ਭੈਜਲੁ ਲੰਘੀਐ"; ਮ.4) — ਉਪਰੋਕਤ **ਭਉਜਲ** ਦਾ ਰੂਪਅੰਤਰ

**ਭਵਨ** ਘਰ, ਮਕਾਨ; ਦੇਵੀ-ਮਾਤਾ ਦਾ ਮੰਦਰ; ਲੋਕ, ਤਬਕ (ਟ.ਕ. 'ਚੌਦਾਂ ਭਵਨ') — *ਸੰਸ.* bhavana, ਹੋਂਦ, ਉਤਪਤੀ, ਜਨਮ; ਘਰ, ਮਕਾਨ, ਮਹਿਲ [√bhū, ਹੋਣਾ]; ਟ.ਕ. bhavin, ਹੁੰਦਾ, "living, being"; ਜੀਵਤ ਵਸਤੂ

+ *ਕ੍ਰੋਸ਼.* bivanje, "being, existence" [√bi, ਹੋਣਾ]

⇒ **ਭੂਤ**

**ਭੰਵਰ**[1] ਘੁੰਮਣ-ਘੇਰੀ; *ਪ੍ਰਾਕ.* **ਭਮਰ;** *ਹਿੰਦੀ* **ਭਾਂਵਰ, ਭੌਰ** — *ਸੰਸ.* bhramara, ਘੁੰਮਦਾ, ਚੱਕਰ ਖਾਂਦਾ; ਘੁਮਿਆਰ ਦਾ ਚੱਕ; ਪਾਣੀ ਦਾ ਭੰਵਰ ਆਦਿ [√bhram, ਭ੍ਰਮਣ ਕਰਨਾ]

⇒ **ਭੰਵਰ**[2]

**ਭੰਵਰ**[2] (ਭੰਵਰਾ), ਕਾਲੇ ਰੰਗ ਦਾ ਪਤੰਗਾ; *ਪ੍ਰਾਕ.* **ਭਮਰ;** *ਬੰਗਾ.* **ਭੋਮਰ, ਭੋਮਰਾ;** *ਗੁਜ.* **ਭਮਰ;** *ਮਰਾ.* **ਭੋਵਰ** — *ਸੰਸ.* bhramara, ਭੰਵਰਾ [√bhram, ਭ੍ਰਮਣ ਕਰਨਾ, ਘੁੰਮਣਾ]

~ **ਭੌਰਾ** (ਭੌਰ), ਉਕਤ ਦਾ ਵਿਕਸਤ ਰੂਪ; *ਸਿੰਧੀ* **ਭੌਰੂ,** ਸ਼ਹਿਦ ਦੀ ਮੱਖੀ; *ਹਿੰਦੀ* **ਭੌਰ,** ਭੌਰਾ

⇒ **ਭਾਉਣਾ; ਭਰਮ**

**ਭਵਾਂ** ਭਰਵੱਟੇ; *ਪ੍ਰਾਕ.* **ਭਮਯ;** *ਹਿੰਦੀ* **ਭੌਂ, ਭੌਂ,** *ਗੁਜ.* **ਭਵੁਂ;** *ਮਰਾ.* **ਭਾਵੇਈ** —

*ਸੰਸ.* bhrū, ਭਰਵੱਟਾ; ਟ.ਕ. bhruvau, ਸਮਾਸੀ ਰੂਪ; *ਭਾਰੋਪੀ* bru, ਭਵਾਂ

+ *ਫਾਰਸੀ* **ਅਬਰੂ,** ਭਵਾਂ

+ *ਰੂਸੀ* brov, ਭਰਵੱਟਾ

+ *ਅੰਗ.* brow, ਭਵਾਂ

**ਭਵਾਨੀ** ਸ਼ਿਵ ਦੀ ਪਤਨੀ, ਪਾਰਬਤੀ — *ਸੰਸ.* bhavānī, ਇੰਜ < bhava, ਹੋਂਦ ਹਸਤੀ, ਜਨਮ; ਸੰਸਾਰ; ਸ਼ਿਵ ਦੀ ਇਕ ਉਪਾਧੀ [√bhū, ਹੋਣਾ]

⇒ **ਭਵ**

**ਭਵਿੱਖ** ਆਉਣ ਵਾਲਾ ਸਮਾਂ — *ਸੰਸ.* bhavishya, ਹੋਣ ਵਾਲਾ, ਆਉਣ ਵਾਲਾ (ਜਿਵੇਂ ਸਮਾਂ) < bhav-, ਹੋਣਾ [√bhū]

+ *ਫਾਰਸੀ* **ਬੁਵਿਸ਼,** ਹਸਤੀ, ਹੋਂਦ [**ਬੂਦਨ,** ਹੋਣਾ]; ਟ.ਕ. **ਬਵਿਸ਼,** ਹੋਣ ਵਾਲੀ ਗੱਲ, ਭਾਗ, ਲੇਖ; **ਬੌਸ਼,** ਸ਼ਾਨ-ਓ-ਸ਼ੌਕਤ

⇒ **ਭੂਤ**

**ਭੜਥਾ** ਬਤਾਊਂ ਨੂੰ ਭੁੰਨ ਕੇ ਬਣਾਈ ਸੁੱਕੀ ਸਬਜ਼ੀ — *ਸੰਸ.* bhṛshṭa, ਭੁੰਨਿਆ; ਭੁੰਨਿਆ ਮਾਸ [ਭੂ.ਕਿਰ. ਵੱਲੋਂ √bhraj, ਭੁੰਨਣਾ]

+ *ਫਾਰਸੀ* **ਬ੍ਰਿਸ਼ਤਾ,** ਭੁੱਜਿਆ

~ **ਭੜਥ,** ਉਕਤ ਦਾ ਪੋਠੋਹਾਰੀ ਰੂਪ

**ਭੜੂਆ** ਆਪਣੀ ਤੀਵੀਂ ਤੋਂ ਪੇਸ਼ਾ ਕਰਾਉਣ ਵਾਲਾ, ਨਿਰਲੱਜ, ਦੱਲਾ; *ਹਿੰਦੀ* **ਭਾੜ,** ਭੰਡਾਂ ਦੀ ਇਕ ਜਾਤੀ — *ਸੰਸ.* bhāṇḍa, ਨਕਲੀਆ, ਮਸਖ਼ਰਾ

⇒ **ਭੰਡਣਾ**

**ਭ੍ਰਮਨ** (ਭ੍ਰਮਣ), ਸਫਰ, ਸੈਰ; ਆਵਾ-ਗਮਨ (ਟ.ਕ. "ਗੁਰਮਤਿ ਭ੍ਰਮਨਿ ਚੁਕਾਈ"; ਮ.1) — *ਸੰਸ.* bhramaṇa, ਘੁੰਮਣ-ਫਿਰਨ, ਭਟਕਣ ਆਦਿ [√bhram, ਚੱਕਰ ਕੱਟਣਾ]

⇒ **ਭਰਮਾਉਣਾ**

**ਭਾ** ਚਮਕ, ਪ੍ਰਕਾਸ਼ (ਟ.ਕ. 'ਦੀ ਭਾ ਮਾਰਨਾ'); *(ਲਹਿੰ.)*, ਅੱਗ — *ਸੰਸ.* bhā, ਪ੍ਰਕਾਸ਼; ਸੂਰਜ [√bhā, ਚਮਕਣਾ]

+ *ਯੂਨਾ.* phaos (phos), ਰੌਸ਼ਨੀ, ਪ੍ਰਕਾਸ਼ [phain, ਪ੍ਰਕਾਸ਼ਮਾਨ ਹੋਣਾ]; ਟ.ਕ. *ਅੰਗ.* diaphanous, ਪਾਰਦਰਸ਼ੀ

⇒ **ਆਭਾ; ਭਾਨ; ਭਾਪਣਾ; ਪ੍ਰਭਾਤ; ਪ੍ਰਤਿਭਾ**

**ਭਾਉ** ਸ਼ਰਧਾ, ਪ੍ਰੇਮ (ਟ.ਕ. "ਜੇਹਾ ਭਾਉ ਤੇਹਾ ਫਲ ਪਾਈਐ"; ਮ.3); ਸੰਕਲਪ, ਧਿਆਨ (ਟ.ਕ. "ਨਾ ਤਿਸੁ ਭਾਉ ਨ ਭਰਮਾ"; ਮ.1; ਹੋਂਦ) (ਟ.ਕ. "ਤੂ ਹਿਰਦੇ ਗੁਪਤ ਵਸਹਿ ਦਿਨ ਰਾਤੀ, ਤੇਰਾ ਭਾਉ ਨ ਬੁਝਹਿ ਗਵਾਰੀ"; ਮ.4); ਮਤਲਬ (ਟ.ਕ. "ਪੜਿ ਪੜਿ ਕੀਚੈ ਭਾਉ"; ਮ.1) — *ਸੰਸ.* bhāva, ਹੋਂਦ, being; ਉਤਪੱਤੀ; ਜਨਮ; ਅਸਲੀਅਤ (ਮੂਲ ਤੌਰ ਤੇ 'being, existing'); ਸੰਕਲਪ, ਖਿਆਲ; ਅਸਲਾ, ਸੁਭਾਅ; ਮਾਨਸਕ ਅਵਸਥਾ, ਭਾਵਨਾ, ਪਿਆਰ; ਜਨਮ; ਸੰਸਾਰ (ਟ.ਕ. bhāva-śunya, ਪਿਆਰ ਤੋਂ ਵਾਂਝਾ) — √bhū, ਹੋਣਾ

⇒ **ਭਵ**

**ਭਾਉਂਦਾ** ਪਿਆਰਾ ਲਗਦਾ, ਮਨਪਸੰਦ (ਟ.ਕ. 'ਮਨ-ਭਾਉਂਦਾ') — *ਸੰਸ.* bhāvanīya, ਭਾਉਣ ਵਾਲਾ, ਪਿਆਰਾ; ਟ.ਕ. bhāva, ਮਨੋ-ਭਾਵ, ਪਿਆਰ, ਦਿਲ; ਸੰਕਲਪ ਆਦਿ

⇒ **ਭਾਉਣਾ; ਭਾਵਨਾ**

**ਭਾਉਣਾ** ਚੰਗਾ ਲੱਗਣਾ, ਪਸੰਦ ਆਉਣਾ — *ਸੰਸ.* bhāvana, ਖਿਆਲ, ਸੰਕਲਪ (ਦੇਖੋ ਟਰਨਰ); √bhū, ਹੋਣਾ

**ਭਾਇ** ਵਾਸਤੇ, ਲਈ (ਟ.ਕ. "ਫਾਤਿਹਾਬਾਦ ਚਾ ਦਿੱਤਾ ਈ ਖੇੜਿਆ ਨੂੰ, ਭਾਇ ਰਾਂਝਣੇ ਦੇ ਵੈਰੋਵਾਲ ਕੀਤੋ"; ਹੀਰ ਵਾਰਿਸ; ਇੰਜ ਹੀ 'ਉਹਦੇ ਭਾ ਦਾ', ਉਹਦੇ ਲਈ); ਢੁੱਕਵਾਂ ਅਰਥ 'ਖ਼ਾਤਰ, ਹਿੱਤ' — *ਸੰਸ.* bhāva, ਹੋਂਦ, ਮਨ, ਹਿਰਦਾ; ਸ਼ਰਧਾ; ਖਿਆਲ, ਸੰਕਲਪ ਆਦਿ [√bhū, ਹੋਣਾ]

**ਨੋਟ.** ਅਰਥ-ਵਿਕਾਸ ਲਈ ਟ.ਕ. **ਖਾਤਰ,** ਮਨ, ਜੀ, ਖਿਆਲ; ਆਓ-ਭਗਤ; ਤਸੱਲੀ, ਇੱਛਾ; ਵਾਸਤੇ, ਲਈ

**⇒ ਭੂਤ; ਭਵ**

**ਭਾਇਰ** (ਡਿੰਗਲ) ਭਾਈ; (ਟ.ਕ. "ਭਾਇਰ ਬਾਪ ਨ ਮਾਉ"; ਮ.1) — *ਸੰਸ.* bhrātṛ; ਦੇਖੋ **ਭਰਾ**

+ *ਅੰਗ.* friar, ਈਸਾਈ ਸਾਧੂ; ਮੂਲ ਅਰਥ 'ਭਾਈ, ਭਰਾ' — *ਲਾਤ.* frater, ਭਰਾ

**ਨੋਟ.** ਪੰਜਾਬੀ **ਭਾਈ** ਗੁਰਦੁਆਰੇ ਦੇ ਗ੍ਰੰਥੀ ਲਈ ਵੀ ਵਰਤਿਆ ਜਾਂਦਾ ਹੈ, ਜੋ ਇਸ ਦ੍ਰਿਸ਼ਟੀ ਤੋਂ ਉਕਤ friar ਦੇ ਨੇੜੇ ਪੈਂਦਾ ਹੈ।

**⇒ ਭਰਾ**

**ਭਾਸਣਾ** ਦਿਸਣਾ, ਜਾਪਣਾ — *ਸੰਸ.* √bhās, ਚਮਕਣਾ, ਪ੍ਰਕਾਸ਼ਮਾਨ ਹੋਣਾ; ਪ੍ਰਗਟ ਹੋਣਾ, ਦਿਸਣਾ; *ਭਾਰੋਪੀ* √bhā

~ **ਭਾਸ,** ਰੌਸ਼ਨੀ, ਪ੍ਰਕਾਸ਼ (ਟ.ਕ. 'ਭਾਸਕਰ', ਰੌਸ਼ਨੀ ਦੇਣ ਵਾਲਾ, ਸੂਰਜ)

+ *ਯੂਨਾ.* phaos, ਰੌਸ਼ਨੀ (ਟ.ਕ. *ਅੰਗ.* phosphorus, 'ਪ੍ਰਕਾਸ਼ ਨੂੰ ਧਾਰਨ ਕਰਨ ਵਾਲੀ ਵਸਤੂ', ਫਾਸਫੋਰਸ [phos, ਪ੍ਰਕਾਸ਼ < √phor, ਧਾਰਨ ਕਰਨਾ; ਦੇਖੋ **ਭਰਨਾ**]

**ਭਾਸ਼ਾ** ਜ਼ਬਾਨ, ਬੋਲੀ — *ਸੰਸ.* bhāsha, ਜ਼ਬਾਨ [√bhāsh, ਬੋਲਣਾ]

~ **ਭਾਖਣਾ,** ਕਥਨ ਕਰਨਾ (ਟ.ਕ. "ਕਹੁ ਕਬੀਰ ਅਖਰ ਦੁਇ ਭਾਖਿ"; ਕਬੀਰ) — **ਭਾਸ਼** ਤੋਂ **ਭਾਖ** ਦੀ ਬਦਲੀ ਦੁਆਰਾ

**ਭਾਗ** ਵੰਡ, ਹਿੱਸਾ, ਤਕਸੀਮ; ਇਸ ਲਈ (ਕਿਸੇ ਦੈਵੀ ਸ਼ਕਤੀ ਵੱਲੋਂ) ਵੰਡਿਆ ਅੰਸ਼, ਕਿਸਮਤ, ਨਸੀਬ; ਖ਼ੁਸ਼ਕਿਸਮਤੀ — *ਸੰਸ.* bhāga, ਹਿੱਸਾ, ਵੰਡ; bhāgyā, ਕਿਸਮਤ, ਖ਼ੁਸ਼ਨਸੀਬੀ ਆਦਿ [√bhaj, ਵੰਡਣਾ, ਪ੍ਰਦਾਨ ਕਰਨਾ; ਪ੍ਰਾਪਤ ਕਰਨਾ]

+ *ਫ਼ਾਰਸੀ* **ਬਖ਼ਤ,** ਕਿਸਮਤ, ਨਸੀਬ [ਭੂ.ਕਿਰ. ਵਲੋਂ **ਬਗ,** ਵੰਡਣਾ]; ਰੂਪ-ਰਚਨਾ ਲਈ ਟ.ਕ. *ਸੰਸ.* bhakta; ਭੂ.ਕਿ. ਵੱਲੋਂ √bhaj; ਦੇਖੋ **ਭਗਤ**

+ *ਰੂਸੀ* bogatastvo, ਅਮੀਰੀ, ਦੌਲਤਮੰਦੀ [√bog, ਵੰਡਣਾ, ਪ੍ਰਾਪਤ ਕਰਨਾ + ਪਿਛੇ. ta-stvo]

**⇒ ਭਜਨਾ; ਭਜਨ; ਭਗਤ**

**ਭਾਗਵਾਨ** ਚੰਗੇ ਭਾਗਾਂ ਵਾਲਾ, ਖ਼ੁਸ਼ਕਿਸਮਤ; ਧਨਾਢ, ਅਮੀਰ — *ਸੰਸ.* bhagavan, ਪਾਵਨ, ਪੂਜਨੀਕ; [bhāgyā, ਖ਼ੁਸ਼ਨਸੀਬੀ, ਕਿਸਮਤ]

+ *ਕ੍ਰੋਸ਼.* bogovan, ਪਾਵਨ, ਧਾਰਮਕ, ਦੈਵੀ; ਸਬੰਧਤ bogat, ਅਮੀਰ, ਧਨਾਢ

**⇒ ਭਗਵਾਨ; ਭਾਗ**

**ਭਾਜਨ** ਪਾਤਰ, ਬਰਤਨ (ਟ.ਕ. "ਭਾਜਨ ਹੈ ਬਹੁ ਨਾਨ੍ਹਾ ਰੇ"; ਨਾਮਦੇਵ) — *ਸੰਸ.* bhājana, ਹਿੱਸਾ, ਭਾਗ; ਭਾਂਡਾ, ਬਰਤਨ [√bhaj, ਵੰਡਣਾ, ਵਰਤਾਉਣਾ; ਪ੍ਰਾਪਤ ਕਰਨਾ]

**⇒ ਭਾਗ**

**ਨੋਟ.** ਟਰਨਰ ਅਨੁਸਾਰ bhājana ਨੂੰ "eating, enjoying; a receptacle, pot" ਵਜੋਂ ਪੇਸ਼ ਕੀਤਾ ਗਿਆ ਹੈ, ਜਿਸ ਤੋਂ 'ਭਾਂਡੇ' ਦਾ ਅਰਥ 'ਖਾਣੇ ਜਾਂ ਭੋਜਨ' ਨਾਲ ਜੋੜਿਆ ਗਿਆ ਹੈ। ਇਸ ਸਬੰਧ ਵਿਚ ਮੋਨ.ਵਿਲ. ਦੀ 'ਭਾਂਡੇ' ਬਾਰੇ ਵਿਆਖਿਆ "partaker of, ਇਸ ਲਈ a recipient, receptacle" ਵਧੇਰੇ ਤਰਕਸ਼ੀਲ ਹੈ। ਇਸ ਸਬੰਧ ਵਿਚ ਦੇਖੋ √bhaj (ਵੰਡਣਾ, ਵਰਤਾਉਣਾ; ਪ੍ਰਾਪਤ ਕਰਨਾ, ਲੈਣਾ, ਭੋਗਣਾ), ਜਿਸ ਤੋਂ 'ਭਾਂਡੇ' ਦਾ ਅਸਲ ਭਾਵ 'ਕਿਸ ਵਸਤੂ, ਅਰਥਾਤ ਭੋਜਨ ਆਦਿ ਨੂੰ ਪ੍ਰਾਪਤ ਕਰਨ ਵਾਲਾ, recipient' ਬਣਦਾ ਹੈ। ਇਥੇ ਇਹ ਵੀ ਦੇਖਣਯੋਗ ਹੈ ਕਿ *ਅੰਗ.* recipient ਅਤੇ receptacle ਇਕ ਸਾਂਝੇ ਧਾਤੂ ਅਰਥਾਤ *ਲਾਤ.* cap (ਧਾਰਨ ਕਰਨਾ, ਲੈਣਾ) ਦੀ ਉਪਜ ਹਨ

**ਭਾਜੀ** ਵਿਆਹ ਆਦਿ ਦੇ ਮੌਕੇ ਤੇ ਭਾਈਚਾਰੇ ਵਿਚ ਵੰਡੀ ਮਿਠਿਆਈ; ਮੂਲ ਅਰਥ 'ਵੰਡੀ ਹੋਈ ਵਸਤੂ' — *ਸੰਸ.* bhāj, ਵੰਡਣਾ, ਹਿੱਸਾ ਕਰਨਾ < √bhaj, ਦੇਣਾ, ਪ੍ਰਦਾਨ ਕਰਨਾ ਆਦਿ

⇒ **ਭਾਗ**

**ਭਾਂਡਾ** ਬਰਤਨ; ਉਹ ਭਾਂਡਾ, ਜਿਸ ਵਿਚ ਢਲੀ ਹੋਈ ਧਾਤ ਪਾਈ ਜਾਂਦੀ ਹੈ, ਸੱਚਾ (ਟ.ਕ. "ਭਾਂਡਾ ਭਾਉ, ਅਮ੍ਰਿਤੁ ਤਿਤੁ ਢਾਲਿ"; ਜਪੁ.); ਦਵਾਤ, ink-pot (ਟ.ਕ. "ਧਨੁ ਭਾਂਡਾ, ਧਨੁ ਮਸੁ"; ਮ.1); ਅੰਤਹਕਰਨ (ਟ.ਕ. "ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ"; ਮ.1) — *ਸੰਸ.* bhāṇḍa, ਬਰਤਨ, ਬਕਸਾ; ਕੋਈ ਵੀ ਸੰਦ, ਘੋੜੇ ਦਾ ਸਾਜ਼; ਵਾਜਾ, ਤਬਲਾ ਆਦਿ, ਸਾਜ਼ (ਟ.ਕ. bhāṇḍa-vādana); ਮਾਲ, ਸਮਾਨ, ਵੱਖਰ (ਟ.ਕ. bhāṇḍa-pati, ਸੁਦਾਗਰ)

⇒ **ਭੰਡਾਰ; ਭੰਡ** (ਇਸਤਰੀ)

**ਭਾਣਜਾ** ਭੈਣ ਦਾ ਪੁੱਤਰ; *ਸਿੰਧੀ* **ਭਾਣੇਜੋ;** *ਗੁਜ.* **ਭਾਣੇਜ** — *ਸੰਸ.* bhāgineya, ਭਾਣਜਾ [bhaginī, ਭੈਣ]

~ **ਭਣੇਵਾਂ** (ਭਣੇਆਂ) — ਉਪਰੋਕਤ ਦਾ ਲਹਿੰਦੀ ਰੂਪ

**ਭਾਂਤ** ਕਿਸਮ, ਪ੍ਰਕਾਰ; ਤਰੀਕਾ, ਢੰਗ (ਟ.ਕ. 'ਭਾਂਤ-ਸੁਭਾਂਤਾ'); *ਪ੍ਰਾਕ.* **ਭੱਤਿ,** ਭਗਤੀ; ਕਿਸਮ; *ਸਿੰਧੀ* **ਭਤਿ,** ਢੰਗ, ਤਰੀਕਾ; *ਹਿੰਦੀ* **ਭਾਂਤ;** *ਗੁਜ.* **ਭਾਤ** — *ਸੰਸ.* bhakti, ਭਗਤੀ, ਪੂਜਾ, ਸੇਵਾ; ਵੰਡ, ਭਾਗ [√bhaj, ਵੰਡਣਾ, ਪ੍ਰਦਾਨ ਕਰਨਾ, ਹਿੱਸਾ ਕਰਨਾ; ਸੇਵਾ ਕਰਨਾ]

~ **ਭਾਤਿ,** ਪ੍ਰਕਾਰ, ਢੰਗ (ਟ.ਕ. "ਰੰਗੀ ਰੰਗੀ ਭਾਤਿ ਕਰਿ ਕਰਿ ਜਿਨਸੀ ਮਾਇਆ"; ਮ.1) — ਉਪਰੋਕਤ ਦਾ ਰੂਪਅੰਤਰ

**ਨੋਟ.** **ਭਾਂਤ** ਦਾ ਮੂਲ ਅਰਥ 'ਭਾਗ, ਹਿੱਸਾ, part' ਹੈ, ਜਿਸ ਤੋਂ ਵੱਖ-ਵੱਖ ਭਾਗ, ਅਰਥਾਤ 'ਕਿਸਮ, ਪ੍ਰਕਾਰ' ਦਾ ਭਾਵ ਉਤਪੰਨ ਹੁੰਦਾ ਹੈ। ਸਮਾਂਤਰ ਉਦਾਹਰਨ ਲਈ ਟ.ਕ. *ਪੰਜਾ.* **ਕਿਸਮ,** ਜੋ **ਕਿਸਮਤ** ਅਤੇ **ਤਕਸੀਮ** (ਵੰਡ) ਨਾਲ ਸਬੰਧਤ ਹੈ

**ਭਾਤਾ** ਰੌਸ਼ਨ ਕੀਤਾ (ਟ.ਕ. "ਗੁਰਪੂਰੈ ਉਪਦੇਸਿਆ ਜੀਵਨਗਤਿ ਭਾਤੇ"; ਮ.5) — *ਸੰਸ.* bhāta, ਚਮਕ, ਪ੍ਰਕਾਸ਼, ਰੌਸ਼ਨੀ

⇒ **ਪ੍ਰਭਾਤ; √ਭਾ**

**ਭਾਦੋਂ** ਬਰਸਾਤ ਦਾ ਇਕ ਮਹੀਨਾ; *ਪਾਲੀ* **ਭੱਦਪਦਾ;** *ਪ੍ਰਾਕ.* **ਭਦੋਵਯਾ** — *ਸੰਸ.* bhadrapadā, ਇਕ ਨਛੱਤਰ ਦਾ ਨਾਂ, ਇਸ ਨਛੱਤਰ ਨਾਲ ਸਬੰਧਤ ਮਹੀਨਾ; ਇਕ ਛੰਦ ਦਾ ਨਾਂ

~ **ਭਾਦਰੋਂ,** ਉਪਰੋਕਤ ਦਾ ਲਹਿੰਦੀ ਰੂਪ

**ਨੋਟ.** ਮਹਾ.ਕੋਸ਼ ਅਨੁਸਾਰ ਸੰਸਕ੍ਰਿਤ ਦਾ ਉਪਰੋਕਤ ਨਛੱਤਰ "ਬਲਦ ਦੇ ਪੈਰ" (bhadra, ਭਲਾ, ਬਰਕਤ ਵਾਲਾ; ਬਲਦ + pada, ਪੈਰ) ਨਾਲ ਸਬੰਧਤ ਹੈ। ਪਰ ਮਨੋ.ਵਿਲ. ਦੇ ਕੋਸ਼ ਵਿਚ ਉਕਤ ਸ਼ਬਦ ਦੇ ਮੂਲ ਅਰਥ ਬਾਰੇ ਕੋਈ ਅਜਿਹਾ ਸੰਕੇਤ ਨਹੀਂ ਮਿਲਦਾ

**ਭਾਂਬੜ** ਅੱਗ ਦੀ ਉੱਚੀ ਲਾਟ, conflaguration; (ਲਾਖ.) ਬਹੁਤ ਵੱਡੀ ਹਲਚਲ — *ਸੰਸ.* bhrama, ਘੁੰਮਣ, ਭਟਕਣ; ਭੰਵਰ; ਅੱਗ ਦੀ ਲਾਟ, "a whirling flame" (ਰਿ.ਵੇ. ਦੇਖੋ ਮੋ.ਵਿ.) [√bhram, ਭ੍ਰਮਣ ਕਰਨਾ; ਭਟਕਣਾ]

~ **ਭੰਬੜ,** ਉਕਤ ਦਾ ਲਹਿੰਦੀ ਰੂਪ (ਟ.ਕ. "ਜੋਬਨ ਭੰਬੜਾ ਕਹਿਰ ਤੂਫਾਨ ਦਾ ਜੀ" ਹੀਰ ਵਾਰਿਸ)

⇒ **ਭਰਮ**

**ਭਾਰ** ਬੋਝ; ਲੱਦ; ਜ਼ੁੰਮੇਵਾਰੀ — *ਸੰਸ.* bhāra, ਬੋਝ, ਵਜ਼ਨ [√bhar, ਚੁੱਕਣਾ, ਉਠਾਉਣਾ ਆਦਿ]

+ *ਫਾਰਸੀ* **ਬਾਰ,** ਬੋਝ, ਭਾਰ; ਫਲ, ਮੇਵਾ [**ਬੁਰਦਨ,** ਲੈ ਜਾਣਾ,

ਉਠਾਉਣਾ]; ਟ.ਕ. **ਬੁਰਦਾ;** ਭੂ.ਕਿਰ. ਵੱਲੋਂ √**ਬੁਰ**

**+** *ਅੰਗ.* burden, ਭਾਰ [bear, ਉਠਾਉਣਾ, ਬਰਦਾਸ਼ਤ ਕਰਨਾ]

**+** *ਕ੍ਰੋਸ਼.* breme, ਭਾਰ, ਬੋਝ [√bra, ਚੁਣਨਾ]; ਟ.ਕ. *ਸੰਸ.* bhariman, ਭਾਰ

~ **ਭਰੀ,** ਪੱਠਿਆਂ ਆਦਿ ਦਾ ਸਿਰ ਉੱਤੇ ਚੁੱਕਿਆ ਭਾਰ, ਪੰਡ — ਉਪਰੋਕਤ ਦਾ ਰੂਪਅੰਤਰ

⇒ **ਭਰਨਾ**

**ਭਾਲਣਾ** ਲੱਭਣਾ, ਟੋਲਣਾ; ਮੰਗ ਕਰਨਾ; *ਆਸਾ.* **ਭਾਲਿਬ,** ਪਸੰਦ ਕਰਨਾ; *ਗੁਜ.* **ਭਾਲ਼ਵੂੰ,** ਧਿਆਨ ਨਾਲ ਦੇਖਣਾ, ਗੌਰ ਕਰਨਾ — *ਸੰਸ.* √bhāl, ਵਰਨਨ ਕਰਨਾ, ਦੇਖਣਾ [√bhal, ਦੇਖਣਾ]

**ਭਾਵ** ਮਨ ਵਿਚ ਪੈਦਾ ਹੋਣ ਵਾਲੀ ਵਸਤੂ, ਅਰਥਾਤ ਖਿਆਲ, ਵਿਚਾਰ; ਮਤਲਬ, ਮੁਰਾਦ; ਅਰਥ; ਪ੍ਰੇਮ, ਪਿਆਰ (ਟ.ਕ. "ਭੈ ਭਾਵ ਕਾ ਕਰੇ ਸੀਗਾਰੁ"; ਮ.1); ਅੰਤਹਿਕਰਨ ਦੀ ਹਾਲਤ ਪ੍ਰਗਟ ਹੋਣ ਦਾ ਭਾਵ, ਜਜ਼ਬਾ, ਭਾਵਨਾ (ਟ.ਕ. 'ਭਾਵ-ਭਰਿਆ', ਜਜ਼ਬਾਤੀ; ਅਰਥ-ਭਰਪੂਰ) — *ਸੰਸ.* bhāva, ਹੋਂਦ, ਸੱਤਾ; ਸੰਕਲਪ; ਮਨੋ-ਵੇਗ, ਮਨੋ-ਭਾਵ; ਪਿਆਰ; ਮਨ, ਦਿਲ; ਹਾਵ-ਭਾਵ; ਉਤਪਤੀ ਆਦਿ [√bhū, ਹੋਣਾ]

⇒ **ਭਾਵਨਾ; ਭਾਉ**

~ **ਭਾਵਨਾ,** ਖਿਆਲ ਸੰਕਲਪ (ਟ.ਕ. "ਭਾਵਨੁ ਦੁਬਿਧਾ ਦੂਰਿਟਰਹ"; ਮ.5); ਇੱਛਾ, ਚਾਹ, ਸ਼ਰਧਾ — *ਸੰਸ.* bhāvanā, ਸੰਕਲਪ, ਖਿਆਲ; ਸ਼ਰਧਾ; ਧਿਆਨ, ਚਿੰਤਨ [√bhū, ਹੋਣਾ]

⇒ **ਭਾਵ; ਭਾਉਂਦਾ**

**ਭਾਵੀ** ਹੋਣ ਵਾਲਾ, ਸੰਭਾਵੀ; ਹੋਣੀ, ਕਿਸਮਤ — *ਸੰਸ.* bhāvi, ਹੋਣ ਵਾਲਾ, ਹੋਣਯੋਗ, ਰੱਬ ਦੀ ਮਰਜ਼ੀ, ਹੋਣੀ [√bhū, ਹੋਣਾ]

⇒ **ਭੂਤ; ਭਾਵ**

**ਭਾੜਾ** ਮਾਲ ਢੋਣ ਦੀ ਮਜ਼ਦੂਰੀ (ਟ.ਕ. 'ਭਾੜੇ ਦਾ ਟੱਟੂ'); ਮੱਝ ਆਦਿ ਨੂੰ ਪਸਮਾਉਣ ਲਈ ਪਾਇਆ ਦਾਣਾ ਆਦਿ — *ਸੰਸ.* bhāra, ਢੋਣ ਵਾਲੀ ਵਸਤੂ, ਬੋਝ, ਲੱਦ; ਟ.ਕ. bharata, ਚੁੱਕਣ ਜਾਂ ਪਾਲਣ ਦਾ ਭਾਵ; ਭਾੜੇ ਦਾ ਟੱਟੂ, "a hireling, mercenary"

⇒ **ਭਾਰ**

**ਭਿਆਨਕ** ਡਰਾਉਣਾ — *ਸੰਸ.* bhayānaka, ਇੰਜ < bhaya, ਡਰ [√bhī]

⇒ **ਭੈ**

**ਭਿੱਛਿਆ** ਖੈਰ — *ਸੰਸ.* bhikshā, ਮੰਗ ਕੇ ਪ੍ਰਾਪਤ ਕੀਤੀ ਵਸਤੂ, ਜਿਵੇਂ ਭੋਜਨ [√bhiksh, ਚਾਹੁਣਾ, ਮੰਗ ਕਰਨਾ; ਮੰਗਣਾ; ਇੱਛਾ-ਸੂਚਕ ਰੂਪ < √bhaj, ਵੰਡਣਾ]

~ **ਭਿੱਖਿਆ,** ਉਪਰੋਕਤ ਦਾ ਵਿਕਸਿਤ ਰੂਪ; *ਪਾਲੀ* **ਭਿੱਖਾ;** *ਬਿਹਾ.* **ਭੀਖ,** ਮੰਗਤੇ ਨੂੰ ਦਿੱਤਾ ਜਾਣ ਵਾਲਾ ਅਨਾਜ; *ਗੁਜ.* **ਭੀਖ**

⇒ **ਭੱਖਣਾ**

**ਭਿੱਜਣਾ** ਫੁੱਟਣਾ, ਜਿਵੇਂ ਦਾੜ੍ਹੀ ਜਾਂ ਮੁੱਛਾਂ (ਟ.ਕ. 'ਮਸ ਭਿੱਜਣਾ', ਮੁੱਛਾਂ ਫੁੱਟਣਾ); ਗਿੱਲਾ ਹੋਣਾ; ਮੂਲ ਅਰਥ 'ਪਾਟਣਾ, ਫੁੱਟਣਾ'; ਇਸ ਲਈ (ਤਰਲ ਪਦਾਰਥ ਦਾ) ਫੁੱਟ ਕੇ ਬਾਹਰ ਨਿਕਲਣਾ, ਚੋਣਾ; *ਸਿੰਧੀ* **ਭਿਜਣੁ;** *ਬੰਗਾ.* **ਭਿਜਾ;** *ਉੜ.* **ਭਿਜਿਬਾ;** *ਹਿੰਦੀ* **ਭੀਗਨਾ** — *ਸੰਸ.* √bhid, ਪਾਟਣਾ, ਫਟਣਾ; ਫੁੱਟਣਾ, ਉੱਗਣਾ; ਟ.ਕ. bhedin, ਪਾਟਣ, ਫਟਣ; ਰਸ ਜਾਂ ਹਾਥੀ ਦੇ ਮਦ ਦਾ ਚੋਣ; ਹੋਰ ਦੇਖੋ bhinna, ਵੱਖਰਾ, ਅਲਗ, ਫਟਿਆ; ਚੋਂਦਾ, "leaky, as a ship"; ਦੇਖੋ ਮੋਨ.ਵਿਲ.

**ਨੋਟ.** ਟਰਨਰ ਨੇ **ਭਿੱਜਣਾ** ਸ਼ਬਦ ਨੂੰ *ਸੰਸ.* *bhiyaj ਵੱਲੋਂ abhyañj (ਲੇਪਨ ਕਰਨਾ, to smear, paste) ਤੇ

ਆਧਾਰਿਤ ਕੀਤਾ ਹੈ, ਜੋ ਉਚਿਤ ਨਹੀਂ ਜਾਪਦਾ। ਉਕਤ ਤਜਵੀਜ਼ ਕੀਤੇ **ਭੇਦਨ** ਦੇ ਸਬੰਧ ਵਿਚ ਦੇਖੋ *ਸੰਸ.* vidāra (ਫਟਣ, ਪਾਟਣ; ਹੋਰ ਅਰਥ 'ਪਾਣੀ ਦਾ ਅਧਿਕ ਵਹਾਉ [ਅਗੇ. vi + √dar, ਫਟਣਾ, ਪਾਟਣਾ]

**ਭਿੱਟਣਾ** ਛੋਹ ਨਾਲ ਅਪਵਿੱਤਰ ਕਰਨਾ — *ਸੰਸ.* bhṛsh, ਡਿਗਣਾ; ਪਤਿਤ ਹੋਣਾ

~ **ਭ੍ਰਿਸ਼ਟ,** ਧਰਮ ਤੋਂ ਡਿਗਿਆ ਹੋਇਆ, ਪਤਿਤ; ਜਿਸ ਦੀ ਮੱਤ ਮਾਰੀ ਗਈ ਹੋਵੇ — *ਸੰਸ.* bhṛshṭa, ਡਿਗਿਆ ਹੋਇਆ ਪਤਿਤ, ਭਟਕਿਆ, ਬਰਬਾਦ, ਭੈੜਾ [ਭੂ.ਕਿਰ. ਵੱਲੋਂ √bhṛsh, ਡਿਗਣਾ]

**ਭਿੰਨ** ਵੱਖਰਾ, ਅਲੱਗ — *ਸੰਸ.* bhinna, ਫਟਿਆ, ਪਾਟਿਆ; ਅੱਡ; ਖਿੜਿਆ [√bhid, ਤੋੜਨਾ, ਅਲੱਗ ਕਰਨਾ, ਟੁਕੜੇ ਕਰਨਾ; ਖੋਲ੍ਹਣਾ; ਖਿਲਾਰਨਾ]

~ **ਭਿੰਨਾ** *(ਲਹਿੰ.)*, ਭਿੱਜਿਆ; (ਖ਼ੁਸ਼ਬ), ਹਲਕੀ (ਟ.ਕ. 'ਭਿੰਨੀ-ਭਿੰਨੀ'); *ਹਿੰਦੀ* **ਭੀਨਾ,** ਭਿੱਜਿਆ, ਤਰ

⇒ **ਭਿਦ**

**ਭੀ** ਹੀ (ਟ.ਕ. "ਤਾਰੇਦੜੋ ਭੀ ਤਾਰਿ"; ਮ.5) = "ਤਾਰੂ ਹੀ ਦੂਜੇ ਨੂੰ ਤਾਰ ਸਕਦਾ ਹੈ — **ਅਭੀ** ਦਾ ਵਿਕਸਤ ਰੂਪ; ਦੇਖੋ **ਅਭੀ**

**ਭੀਤ** ਡਰਿਆ ਹੋਇਆ, ਜਿਵੇਂ 'ਭੈ-ਭੀਤ' — *ਸੰਸ.* bhīta; ਭੂ.ਕਿਰ. ਵੱਲੋਂ √bhī, ਡਰਨਾ, ਭੈ ਖਾਣਾ

⇒ **ਭੈ**

**ਭੀਮ** ਪੰਜਾਂ ਪਾਂਡਵਾਂ ਵਿਚੋਂ ਇਕ ਪਾਂਡਵ ਦਾ ਨਾਂ; ਮੂਲ ਅਰਥ 'ਡਰਾਉਣਾ, ਖੌਫਨਾਕ' — *ਸੰਸ.* bhīma, ਇੰਜ [bhaya, ਡਰ; √bhī, ਡਰਨਾ]

**+** *ਫਾਰਸੀ* **ਬੀਮ,** ਡਰ

⇒ **ਬੀਮਾ; ਭੈ**

**ਭੁਅੰਗ** ਸੱਪ (ਟ.ਕ. "ਮਾਇਆ ਭੁਅੰਗ ਬਿਖ ਚਾਖਾ"; ਮ.4) — **ਭੁਜੰਗ** ਦਾ ਵਿਕਸਤ ਰੂਪ; ਦੇਖੋ **ਭੁਜੰਗ**

**ਭੁੱਖ** ਭੋਜਨ ਦੀ ਇੱਛਾ; *ਪ੍ਰਾਕ.* **ਬੁੱਖਾ;** *ਸਿੰਧੀ* **ਬੁਖ;** *ਬੰਗਾ.* **ਭੁਖ;** *ਹਿੰਦੀ* **ਭੂਕ;** *ਗੁਜ.* **ਭੂਖ;** *ਮਰਾ.* **ਭੂਕ** — *ਸੰਸ.* bubhukshā, ਇੰਜ [bu + bhukshā ਇੱਛਾ-ਸੂਚਕ ਰੂਪ ਵੱਲੋਂ √bhuj, ਭੋਜਨ ਕਰਨਾ]

⇒ **ਭੋਜਨ; ਭੋਗਣਾ**

**ਨੋਟ.** *ਸੰਸ.* bu-bhuk (bhuk ਦਾ ਆਵ੍ਰਿਤੀ-ਸੂਚਕ ਰੂਪ)

**ਭੁਚਾਲ** ਧਰਤੀ ਦੇ ਹਿੱਲਣ ਦਾ ਭਾਵ — *ਸੰਸ.* bhūmi-cala, ਇੰਜ [bhūmi, ਧਰਤੀ + √cal, ਹਿੱਲਣਾ]

~ **ਭੂਪ,** ਰਾਜਾ — *ਸੰਸ.* bhūpa, ਇੰਜ; ਸਮਾਨ bhūpāla [bhū, ਧਰਤੀ + pāla, ਦੇਖ-ਭਾਲ ਕਰਨ ਵਾਲਾ]

⇒ **ਭੂਮੀ**

**ਭੁਜੰਗ** ਸੱਪ; ਮੂਲ ਅਰਥ 'ਵਿੰਗ ਪਾ ਕੇ ਚੱਲਣ ਵਾਲਾ' — *ਸੰਸ.* bhujaṃga, ਇੰਜ [√bhuj], ਵਿੰਗਾ ਹੋਣਾ, ਟੇਢਾ ਹੋਣਾ + √ga, ਜਾਣਾ]

~ **ਭੁਜੰਗੀ,** ਖੰਡਾਮ੍ਰਿਤਧਾਰੀ ਸਿੰਘ ਦਾ ਬੇਟਾ (ਦੇਖੋ ਮਹਾਨ ਕੋਸ਼) — ਉਕਤ ਤੇ ਆਧਾਰਤ

⇒ **ਭੁਜਾ**

**ਭੁੱਜਣਾ** ਭੱਠੀ ਵਿਚ ਪੱਕਣਾ; *ਸਿੰਧੀ* **ਭੁੱਜਣ;** *ਮਰਾ.* **ਭਾਜਣੇ,** ਅੱਗ ਲਗਣੀ, ਜਲ ਜਾਣਾ — *ਸੰਸ.* √bhraj, ਭੁੰਨਣਾ

~ **ਭੁੰਨਣਾ,** ਸੇਕਣਾ, ਰਾੜ੍ਹਨਾ; ਦੁਖੀ ਕਰਨਾ; *ਸਿੰਧੀ* **ਭੁੰਨਣੁ;** *ਗੁਜ.* **ਭੁੰਜਵੁੰ** — ਉਕਤ ਦਾ ਇਕ ਭੇਦ

**ਭੁਜਾ** ਬਾਂਹ, ਬਾਜੂ; (ਗਣਿਤ), ਪਾਸਾ; ਮੂਲ ਅਰਥ 'ਮੁੜਿਆ, ਅਰਥਾਤ ਮੁੜਣਯੋਗ (curved) ਅੰਗ — *ਸੰਸ.* bhujā, ਮੋੜ; ਬਾਂਹ; ਹਾਥੀ ਦੀ ਸੁੰਡ; ਬਿਰਛ ਦੀ ਸ਼ਾਖ; ਸੱਪ ਦੀ ਕੁੰਡਲੀ [√bhuj, ਮੁੜਨਾ, ਟੇਢਾ ਹੋਣਾ]; *ਭਾਰੋਪੀ* √bheugh

**+** *ਅੰਗ.* bow, ਵਿੰਗ, ਟੇਢ; ਕਮਾਨ; *ਪੁਰਾ. ਅੰਗ.* boga [bow, ਝੁਕਣਾ]

+ *ਲਾਤ.* √fug, ਟੇਢਾ ਹੋਣਾ, ਭੱਜ ਜਾਣਾ (ਟ.ਕ. *ਅੰਗ.* fugitive)

**ਭੁਰਜੀ** ਰਿੰਨ੍ਹੀ ਹੋਈ ਸੁੱਕੀ ਭਾਜੀ — *ਸੰਸ.* √bhrajj, ਭੁੰਨਣ ਦਾ ਭਾਵ [ਸਬੰਧਤ bhraj, ਭੁੰਨਣਾ; ਸਮਾਨ √bhṛj]

⇒ **ਭੁੰਨਣਾ**

**√ਭੂ** ਹੋਣਾ, ਪੈਦਾ ਹੋਣਾ (ਦੇਖੋ **ਭਇਆ, ਹੋਇਆ**) — *ਸੰਸ.* √bhū, ਹੋਣਾ (bhavati, ਹੁੰਦਾ ਹੈ); *ਭਾਰੋਪੀ* √bheu

+ *ਫਾਰਸੀ* **ਬੂਦਨ** (√**ਬੂ**), ਹੋਣਾ; ਰਹਿਣਾ

+ *ਰੂਸੀ* √bui, ਹੋਣਾ; *ਕੁੱਸ਼* √biv, √bi, ਹੋਣਾ

+ *ਅੰਗ.* be, ਹੋਣਾ

+ *ਯੂਨਾ.* √phy, ਹੋਣਾ, ਪੈਦਾ ਹੋਣਾ; ਉੱਗਣਾ (ਟ.ਕ. *ਅੰਗ.* physics, ਭੌਤਕ ਵਿਗਿਆਨ; ਮੂਲ ਅਰਥ 'ਭੌਤਿਕ ਜਗਤ ਦਾ ਅਧਿਅਨ')

⇒ **ਭਾਵ; ਭਉ; ਭੂਮੀ; ਭੂਤ; ਭੌਤਿਕ; ਪ੍ਰਭੂਤੀ; ਸੁਭਾਉ**

**ਭੂਤ** ਹੋਇਆ, ਬੀਤਿਆ, ਗੁਜ਼ਰਿਆ (ਟ.ਕ. 'ਭੂਤਪੂਰਵ'); ਗੁਜ਼ਰੇ ਹੋਏ ਬੰਦੇ ਦੀ ਆਤਮਾ, ਦੁਰਆਤਮਾ; ਪੰਜਾਂ ਤੱਤਾਂ ਵਿਚ ਇਕ ਤੱਤ (ਟ.ਕ. 'ਪੰਜ ਭੂਤ', ਪੰਜ ਪ੍ਰਕਿਰਤਕ ਪਦਾਰਥ, ਜਿਵੇਂ ਮਿੱਟੀ, ਪਾਣੀ, ਅਗਨੀ, ਅਕਾਸ਼) — *ਸੰਸ.* bhūta, ਬੀਤਿਆ, ਗੁਜ਼ਰਿਆ; ਉਤਪੰਨ, ਪੈਦਾ; ਪ੍ਰਾਣੀ; ਜਿੰਨ, ਭੂਤ; ਪੰਜ ਤੱਤ; ਕੋਈ ਜੀਵਤ ਵਸਤੂ; ਸੰਸਾਰ [ਭੂ.ਕਿਰ. ਵੱਲੋਂ √bhū, ਹੋਣਾ]

+ *ਫਾਰਸੀ* **ਬੂਦਾ,** ਹੋਇਆ [ਭੂ.ਕਿਰ. ਵੱਲੋਂ √**ਬੂ**]; ਟ.ਕ. **ਬੂਦ,** ਹੋਂਦ, ਰਿਹਾਇਸ਼; ਦੇਖੋ **ਨਾਬੂਦ**

+ *ਕੁੱਸ਼.* bit, ਹੋਂਦ [√bi ਜਾਂ √biv, ਹੋਣਾ]

+ *ਯੂਨਾ.* phyt, ਕੋਈ ਜੀਵਤ ਵਸਤੂ [√phyo, ਹੋਣ]; ਟ.ਕ. *ਅੰਗ.* phyto, ਬਿਰਛ, ਬਨਸਪਤੀ

⇒ **√ਭੂ**

**ਭੂਮੀ** ਧਰਤੀ, ਜ਼ਮੀਨ — *ਸੰਸ.* bhūmi, ਇੰਜ [√bhū, ਹੋਣਾ]

+ *ਫਾਰਸੀ* **ਬੂਮ,** ਧਰਤੀ; ਮਿੱਟੀ; ਟ.ਕ. **ਬੂਮੀ,** ਦੇਸ਼ ਦਾ, ਵਤਨੀ

~ **ਭੋਂਏ** *(ਲਹਿੰ.)* — ਉਕਤ ਦਾ ਵਿਕਸਤ ਰੂਪ; *ਬੰਗਾ.* **ਭੂੰਇ;** *ਉੜੀ.* **ਭੁਈ;** *ਮਰਾ.* **ਭੁਈ**

⇒ **ਭੂਤ**

**ਭੂਰਾ** ਮਟਿਆਲਾ, ਘਸਮੈਲਾ; *ਸਿੰਧੀ* **ਭੂਰੋ;** *ਹਿੰਦੀ* **ਭੂਰਾ;** *ਮਰਾ.* **ਭੂਰਾ** — *ਸੰਸ.* babhru, ਇੰਜ

**ਭੇਸ** ਲਿਬਾਸ, ਪੁਸ਼ਾਕ; *ਹਿੰਦੀ* **ਭੇਸ** — *ਸੰਸ.* vesha, ਲਿਬਾਸ, ਭੇਸ

~ **ਭੇਖ,** ਲਿਬਾਸ, ਬਾਣਾ; ਜੋਗੀ ਆਦਿਕ ਸਾਧੂਆਂ ਦਾ ਕੋਈ ਮਤ — ਉਕਤ ਦਾ ਵਿਕਸਤ ਰੂਪ

⇒ **ਵੇਸ**

**ਭੇਦ** (ਭੇਤ), ਗੁੱਝੀ ਗੱਲ; ਫਰਕ, ਅੰਤਰ — *ਸੰਸ.* bheda, ਤੇੜ, ਦਰਾੜ; ਵੱਖਰਾਪਣ, ਫੁੱਟ, ਪਾੜ; ਫਰਕ; ਧੋਖਾ; ਕਿਸਮ, ਪ੍ਰਕਾਰ [√bhid, ਤੋੜਨਾ, ਅਲੱਗ ਕਰਨਾ]

~ **ਭੇਉ,** ਗੁੱਝੀ ਗੱਲ (ਟ.ਕ. "ਜੇ ਕੋ ਜਾਣੈ ਭੇਉ"; ਵਾਰ ਆਸਾ); *ਪ੍ਰਾਕ.* **ਭੇ;** *ਉੜੀ.* **ਭੇਉ,** ਭੇਤ; *ਹਿੰਦੀ* **ਭੇਓ, ਭੇਵਾ** — ਉਪਰੋਕਤ ਦਾ ਵਿਕਸਤ ਰੂਪ

**ਭੈ** ਡਰ, ਖੌਫ — *ਸੰਸ.* bhaya, ਡਰ [√bhī, ਡਰਨਾ]

+ *ਫਾਰਸੀ* **ਬੀਮ,** ਡਰ

+ *ਕੁੱਸ਼.* bojazan, ਡਰ [√boj, ਡਰਨਾ]

~ **ਭਉ,** ਡਰ (ਟ.ਕ. 'ਡਰ-ਭਉ'); *ਸਿੰਧੀ* **ਭੌ,** — ਉਪਰੋਕਤ ਦਾ ਰੂਪਅੰਤਰ; ਦੇਖੋ **ਨਿਰਭਉ**

~ **ਭਊ,** ਬੱਚਿਆਂ ਨੂੰ ਡਰਾਉਣ ਲਈ ਵਰਤਿਆ ਜਾਂਦਾ ਸ਼ਬਦ; ਸਮਾਨ **ਭਊਆ;** ਦੇਖੋ ਉੱਪਰ

⇒ **ਭਿਆਨਕ; ਭੀਮ; ਭੀਸ਼ਮ; ਭੀਤ**

**ਭੈਇਲਾ** ਭਇਆ, ਹੋਇਆ (ਟ.ਕ.

"ਕਾਸਟ ਚੰਦਨੁ ਭੈਇਲਾ"; ਨਾਮਦੇਵ) = ਕਾਠ ਚੰਦਨ ਹੋ ਗਿਆ — *ਮਰਾ.* [ਭੂਤਕਾਲ ਵੱਲੋਂ √bhū, ਹੋਣਾ]

+ *ਰੂਸੀ* bylo; ਭੂਤਕਾਲ ਵੱਲੋਂ √by, ਹੋਣਾ

**ਭੈਣ** ਮਾਂ ਪਿਉ ਜਾਈ; *ਪਾਲੀ* **ਭਗਿਨੀ;** *ਪ੍ਰਾਕ.* **ਭਗਿਣੀ, ਭੈਣੀ;** *ਬਿਹਾ.* **ਬੈਨ;** *ਹਿੰਦੀ* **ਬਹਿਨ;** *ਮਰਾ.* **ਬਹੀਣ** — *ਸੰਸ.* bhaginī, ਭੈਣ

**ਨੋਟ. ਭੈਣ** ਦੇ ਮੂਲ ਆਧਾਰ ਬਾਰੇ ਟਰਨਰ ਦੇ ਕੋਸ਼ ਵਿਚ ( J. Gonda ਦੇ ਹਵਾਲੇ ਵਜੋਂ) ਇਸ ਦਾ ਰਿਸ਼ਤਾ **ਭਗ** ਨਾਲ ਜੋੜਿਆ ਗਿਆ ਹੈ। ਮੋ. ਵਿਲੀ. ਮੂਜਬ bhaginī ਦਾ ਮੂਲ ਅਰਥ 'ਭਾਗਾਂ ਵਾਲੀ' ਹੈ, ਇਸ ਲਈ ਕਿ ਇਸ ਦਾ 'ਭਰਾ ਹੁੰਦਾ ਹੈ।' ਇਸ ਸਿਲਸਲੇ ਵਿਚ *ਕ੍ਰੋਸ਼.* boginja (ਦੇਵੀ) ਨੂੰ ਵਿਚਾਰਿਆ ਜਾ ਸਕਦਾ ਹੈ, ਜੋ ਸਜਾਤੀ ਤੌਰ ਤੇ *ਸੰਸ.* bhāgyā (ਭਾਗ) ਨਾਲ ਸਬੰਧਤ ਹੈ। ਇੰਜ ਕਹਿਣ ਦਾ ਭਾਵ ਇਹ ਹੈ ਕਿ ਦੇਵੀ ਅਤੇ ਲੜਕੀ ਦੇ ਭਾਵ ਸਾਂਝੇ ਹਨ, ਅਰਥਾਤ bhaginī ਦਾ ਮੂਲ ਅਰਥ (ਸੰਭਵ ਤੌਰ ਤੇ) ਲੜਕੀ ਹੈ

**ਭੋਂ** (ਭੋਏ), ਧਰਤੀ, ਜ਼ਮੀਨ; *ਹਿੰਦੀ* **ਭੂੰ;** *ਬੰਗਾ.* **ਭੂਈਂ** — ਦੇਖੋ **ਭੂਮੀ**

⇒ **ਭੂ; ਭਵਨ**

**ਭੋਗਣਾ** ਮੌਜਾਂ ਮਾਣਨਾ; ਸੁਆਦ ਲੈਣਾ; ਕੀਤੇ ਦਾ ਫਲ ਪਾਉਣਾ — √bhuj, ਖਾਣਾ, ਵਰਤਣਾ; ਸੁਆਦ ਲੈਣ; ਸੰਭੋਗ ਕਰਨਾ; ਸਹਿਣਾ; ਅਨੁਭਵ ਕਰਨਾ

~ **ਭੋਗ,** ਖਾਣ ਦੀ ਕੋਈ ਚੀਜ਼; ਨਿਆਮਤ; ਜਿਨਸੀ ਮੇਲ; ਦੇਵਤੇ ਨੂੰ ਭੇਟਾ ਕੀਤੀ ਚੀਜ਼ — *ਸੰਸ.* bhoga, ਖਾਣਾ; ਸੰਸਾਰਕ ਪਦਾਰਥਾਂ ਦਾ ਸੁੱਖ; ਪੁੰਨ ਜਾਂ ਪਾਪ ਦਾ ਫਲ; ਭੋਜਨ, ਦਾਅਵਤ; ਜਿਨਸੀ ਮੇਲ [√bhuj, ਜਿਵੇਂ ਉੱਪਰ]

⇒ **ਭੋਜਨ; ਭੁੱਖ**

**ਭੋਗਿਆ** ਖਾਧਾ ਹੋਇਆ, ਮਾਣਿਆ ਹੋਇਆ; ਬਰਦਾਸ਼ਤ ਕੀਤਾ ਹੋਇਆ — *ਸੰਸ.* bhukta, ਭੋਗਿਆ; ਭੂ.ਕਿਰ. ਵੱਲੋਂ √bhuj, ਖਾਣਾ; ਭੋਗਣਾ

~ **ਭੁਗਤਣਾ,** ਸਹਿਣਾ, ਭੋਗਣਾ — ਉਕਤ ਤੇ ਆਧਾਰਿਤ

⇒ **ਭੋਗਣਾ**

**ਭੋਜ** (ਪੱਤਰ) ਇਕ ਬਿਰਛ, ਜਿਸ ਦੇ ਛਿਲਕੇ ਤੇ ਪੁਰਾਣੇ ਜ਼ਮਾਨੇ ਵਿਚ ਗ੍ਰੰਥ ਲਿਖੇ ਜਾਂਦੇ ਸਨ; *ਪ੍ਰਾਕ.* **ਭੁੱਜ, ਭੂਜ;** *ਸਿੰਧੀ* **ਭੋਜ;** *ਹਿੰਦੀ* **ਭੋਜ;** *ਗੁਜ.* **ਭੋਜ** — *ਸੰਸ.* bhūrja, ਭੋਜ ਬਿਰਛ, the birch tree; *ਭਾਰੋਪੀ* bhereg

+ *ਅੰਗ.* birch, ਇਕ ਬਿਰਛ ਦਾ ਨਾਂ

+ *ਰੂਸੀ* bereza, ਬਰਚਾ

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* book (ਕਿਤਾਬ), ਜੋ beach (ਇਕ ਪ੍ਰਕਾਰ ਦਾ ਬਿਰਛ) ਤੇ ਆਧਾਰਤ ਹੈ

**ਭੋਜਨ** ਖਾਣਾ — *ਸੰਸ.* bhojana, ਖਾਣਾ, ਕੋਈ ਉਪਭੋਗੀ ਵਸਤੂ; ਧਨ, ਸੰਪੱਤੀ [√bhuj, ਖਾਣਾ; ਭੋਗਣਾ]

⇒ **ਭੋਗਣਾ**

**ਭੌਂ** ਘੇਰਨੀ, ਚੱਕਰ (ਟ.ਕ. 'ਭੌਂ ਆਉਣਾ') *ਪ੍ਰਾਕ.* **ਭਮ;** *ਹਿੰਦੀ* **ਭਵਾਂ;** *ਮਰਾ.* **ਭਾਂਵਾਡ** — *ਸੰਸ.* bhrama, ਘੇਰਨੀ, ਘੁਮਾਟਣੀ; ਭੁਲੇਖਾ [√bhram, ਚੱਕਰਾਉਣਾ]

⇒ **ਭੌਣਾ**

**ਭੌਣਾ** ਚੱਕਰ ਕੱਟਣਾ, ਘੁੰਮਣਾ ਫਿਰਨਾ — *ਸੰਸ.* √bhram, ਘੁੰਮਣਾ ਫਿਰਨਾ; ਭਟਕ ਜਾਣਾ, ਡੋਲਣਾ, ਲੜਖੜਾਉਣਾ; ਝੂਲਣਾ

⇒ **ਭਰਮ; ਭੌਣੀ; ਭੰਵਰ; ਭੌਰ**

**ਭੌਣੀ** ਪਾਣੀ ਕੱਢਣ ਲਈ ਖੂਹ ਦੀ ਚਰਖੀ; *ਪ੍ਰਾਕ.* **ਭਮਣ,** ਘੁੰਮਣ; *ਸਿੰਧੀ* **ਭੌਣੀ** — *ਸੰਸ.* bhramaṇa, ਘੁੰਮਣ ਦਾ ਭਾਵ [√bhram, ਘੁੰਮਣਾ; ਭਟਕ ਜਾਣਾ ਆਦਿ]

⇒ **ਭਾਉਣਾ**

**ਭੌਤਿਕ** ਪੰਜਾਂ ਭੂਤਾਂ, ਅਰਥਾਤ ਤੱਤਾਂ ਨਾਲ ਸਬੰਧਤ; ਇਸ ਲਈ 'ਸਥੂਲ, ਮਾਦੀ' (ਆਤਮਿਕ ਜਾਂ ਰੂਹਾਨੀ ਦੇ ਉਲਟ); ਟ.ਕ. ਭੌਤਿਕ-ਵਿਗਿਆਨ — *ਸੰਸ.* bhautika, ਪੰਜਾਂ ਤੱਤਾਂ ਨਾਲ ਸਬੰਧਤ < bhauta, elemental, material [√bhū, ਹੋਣਾ]

+ *ਕ੍ਰੋਸ਼.* bitan, 'ਤੱਤਾਂ ਨਾਲ ਸਬੰਧਤ', ਤਾਤਵੀ, ਵਾਸਤਵ [√bi, ਹੋਣਾ]

+ *ਅੰਗ.* physical, ਮਾਦੀ, ਸਰੀਰਕ, ਪ੍ਰਕਿਰਤਕ [*ਯੂਨਾ.* phyo, ਹੋਣਾ]

⇒ **ਭੂਤ**

# ਮ

**ਮ** ਇਕ ਨਾਂਹ-ਬੋਧਕ ਅੰਸ਼ਕ (ਦੇਖੋ **ਮਚੰਗਾ,** ਜੋ ਚੰਗੀ ਨਹੀਂ); *ਸਿੰਧੀ* **ਮ;** *ਗੁਜ.* **ਮਾਂ,** ਇੰਜ — *ਸੰਸ.* mā, ਇੰਜ; ਟ.ਕ. *ਸੰਸ.* mābhaih, ਮਤ ਡਰੋ; *ਭਾਰੋਪੀ* me

+ *ਫਾਰਸੀ* **ਮ-,** ਇਕ ਨਾਂਹ-ਬੋਧਕ ਅੰਸ਼ਕ (ਟ.ਕ. **ਮਗੋ,** ਮਤ ਕਹਿ; ਇੰਜ ਹੀ **ਖਾਹ-ਮਖਾਹ,** ਚਾਹੇ-ਅਣਚਾਹੇ; **ਕਸ਼-ਮਕਸ਼,** ਖਿੱਚੋ ਨਾ ਖਿੱਚੋ

+ *ਯੂਨਾ.* me, ਇਕ ਨਾਂਹ-ਸੂਚਕ ਜਾਂ ਵਰਜਣਾਤਮਕ ਅੰਸ਼; ਸਮਾਨ mete,

~ **ਮਣ** (ਮਨ-), ਉਪਰੋਕਤ **ਮ** ਦਾ ਵ੍ਰਿਧੀ-ਸੂਚਕ ਰੂਪ (ਟ.ਕ. **ਮਣ-ਖੱਟੂ**)

~ **ਮਤ** (ਹੁਕਮ ਵਜੋਂ), **ਮ** ਦਾ ਵ੍ਰਿਧਿ ਸੂਚਕ ਰੂਪ (ਟ.ਕ. "ਮਤ ਭੂਲਹਿ ਰੇ ਮਨ"; ਮ.1)

**ਮਇਓਦਧਿ** ਮਹਾਂ-ਸਾਗਰ (ਟ.ਕ. "ਅਨਲ ਅਗਮ ਜੈਸੇ ਲਹਿਰ ਮਇਓਦਧਿ"; ਰਵਿਦਾਸ) — *ਸੰਸ.* mahodadhi, ਮਹਾਂਸਾਗਰ [mahā, ਮਹਾਨ + udadhi, ਸਾਗਰ < uda, ਜਲ + dhi, ਧਾਰਨ ਕਰਨ ਵਾਲਾ; ਪਾਤਰ, receptacle; √dhā, ਧਾਰਨ ਕਰਨਾ, to hold]

**ਨੋਟ.** **ਧਿ** ਦੇ ਅੰਸ਼ ਲਈ ਦੇਖੋ **ਜਲਧਿ,** ਜਲ ਨੂੰ ਧਾਰਨ ਕਰਨ ਵਾਲਾ, ਸਮੁੰਦਰ

⇒ **ਉਦਧਿ**

**ਮਈ** ਅੰਗਰੇਜ਼ੀ ਮਹੀਨੇ ਦਾ ਨਾਂ — *ਅੰਗ.* May < *ਲਾਤ.* Maius, ਮਈ; ਬਸੰਤ ਰੁੱਤ; ਸਬੰਧਤ Maia, ਵ੍ਰਿਧੀ ਦੀ ਦੇਵੀ < magnus, ਵੱਡਾ, ਮਹਾਨ (ਦੇਖੋ ਵੈਬਸਟਰ ਡਿਕਸ਼ਨਰੀ)

⇒ **ਮਾਘ; ਮਹਾ** (ਮਾਘ)

**ਮਸ** ਸਿਆਹੀ; *ਪਾਲੀ* **ਮਸਿ,** ਕਾਲਕ; *ਪ੍ਰਾਕ.* **ਮਸਿ,** ਕਾਲਕ, ਸਿਆਹੀ; *ਸਿੰਧੀ* **ਮਸੁ;** *ਮਰਾ.* **ਮਸ,** ਮੂੰਹ ਤੇ ਕਾਲਾ ਨਿਸ਼ਾਨ, ਤਿਲ — *ਸੰਸ.* mashī, ਅੱਖਾਂ ਦੇ ਸ਼ਿੰਗਾਰ ਲਈ ਕਾਲੇ ਰੰਗ ਦਾ ਧੂੜਾ; ਕਾਲਖ, ਸਿਆਹੀ; ਸਮਾਨ masī

~ **ਮਸਵਾਣੀ,** ਲਿਖਣ ਵਾਲਾ (ਟ.ਕ. "ਕਰਣੀ ਕਾਗਦੁ ਮਨੁ ਮਸਵਾਣੀ"; ਮ.1); *ਬੰਗਾ.* **ਮਸ਼ੀਵਾਣ,** ਲਿਖਣ ਵਾਲਾ, 'inkman' — ਮਸ + ਪਿਛੇ. ਵਾਣ

~ **ਮੱਸਾ,** ਸਰੀਰ ਤੇ ਉੱਭਰਿਆ ਕਾਲਾ ਤਿਲ; ਬਵਾਸੀਰ ਦਾ ਮੁਹਕਾ

~ **ਮਿੱਸੀ,** ਦੰਦਾਂ ਨੂੰ ਮਲਣ ਲਈ ਕਾਲਾ ਧੂੜਾ; ਕਾਲੀ ਤਿੱਤਰੀ (ਦੇਖੋ ਪੰ.ਕੋ.) — ਉਕਤ **ਮਸ** ਦਾ ਰੂਪਅੰਤਰ

**ਮਸ਼ਹੂਰ** ਪ੍ਰਸਿੱਧ — *ਅਰਬੀ* **ਮਸ਼ਹੂਰ,** ਸ਼ੁਹਰਤ ਕੀਤਾ ਗਿਆ, ਪ੍ਰਸਿੱਧ (ਮ + ਸ਼ਹੂਰ); [√**ਸ਼ਹਰ,** ਉੱਘਾ ਕਰਨਾ]; ਟ.ਕ. **ਤਸ਼ਹੀਰ,** ਸ਼ੁਹਰਤ ਦੇਣਾ, ਮੁਨਾਦੀ ਕਰਨਾ; ਜ਼ਲੀਲ ਕਰਨਾ (ਤ + ਸ਼ਹੀਰ)

⇒ **ਸ਼ੁਹਰਤ; ਇਸ਼ਤਹਾਰ**

**ਮਸ਼ਕਰੀ** (ਮਸਕਰੀ), ਮਖੌਲ, ਮਜ਼ਾਕ — *ਅਰਬੀ* **ਮਸਖ਼ਰ,** ਮਖੌਲ (ਮ + ਸਖਰ); [√**ਸਖਰ,** ਮਖੌਲ ਕਰਨਾ]; ਟ.ਕ. **ਸੁਖ਼ਰਤ,** ਠੱਠਾ, ਮਖੌਲ; ਟ.ਕ. *ਅੰਗ.* masquerade, ਮਖੌਟਾ ਪਾ ਕੇ ਕੀਤਾ ਜਾਣ ਵਾਲਾ ਨਾਚ, ਭੇਸਧਾਰੀ ਨਾਚ ਦੀ ਪਾਰਟੀ — *ਸਪੇ.* mascara, ਭੇਸ, ਮਖੌਟਾ (ਸੰਭਵ ਤੌਰ ਤੇ) ਵੱਲੋਂ *ਅਰਬੀ* maskhara, ਮਸਖਰਾ (ਦੇਖੋ ਵੈਬਸਟਰ ਡਿਕਸ਼ਨਰੀ); ਟ.ਕ. *ਅੰਗ.* mascara (ਭਰਵੱਟੇ ਸ਼ਿੰਗਾਰਨ ਦਾ ਰੰਗ)

**ਨੋਟ.** *ਅੰਗ.* mask ਵੀ ਇਥੇ ਸਬੰਧਤ ਹੈ

**ਮਸਕਲਾ** ਜੰਗਾਲ ਲਾਹੁਣ ਵਾਲਾ ਸੰਦ, ਧਾਤ ਨੂੰ ਲਿਸ਼ਕਾਉਣ ਵਾਲਾ ਸੰਦ (ਟ.ਕ. "ਮਸਕਲੈ ਹੋਇ ਜੰਗਾਲੀ"; ਮ.3) — *ਅਰਬੀ* **ਮਿਸਕ਼ਲਾ,** ਜੰਗਾਲ ਦੂਰ ਕਰਨ ਵਾਲਾ ਸੰਦ (ਮਿ + ਸਕ਼ਲਾ); [√**ਸਕ਼ਲ**]
⇒ **ਸਿਕਲ**

**ਮਸਕੀਨ** ਨਿਮਰ, ਗਰੀਬੜਾ — *ਅਰਬੀ* **ਮਿਸਕੀਨ,** ਵਿਚਾਰਾ, ਹਲੀਮ; ਮੂਲ ਅਰਥ 'ਠਹਿਰਿਆ ਹੋਇਆ', ਥਿਰ ('ਅੱਥਰੇਪਣ' ਦੇ ਉਲਟ); ਇਸ ਲਈ ਚੁਪਚਾਪ, ਸਾਊ (ਮਿ + ਸਕੀਨ); [√**ਸਕਨ,** ਠਹਿਰਨਾ]; ਟ.ਕ. **ਮਸਕਨ,** ਠਹਿਰਨ ਜਾਂ ਰਹਿਣ ਦੀ ਥਾਂ, ਟਿਕਾਣਾ, ਰਿਹਾਇਸ਼
⇒ **ਤਸਕੀਨ; ਸਕੂਨ**

**ਮਸ਼ਕੂਲਾ** ਹਾਸਾ ਮਖੌਲ — *ਅਰਬੀ* **ਮਸ਼ਗ਼ਲਾ,** ਕੰਮਕਾਰ; ਖੇਡ-ਤਮਾਸ਼ਾ, ਮਖੌਲ (ਮ + ਸ਼ਗ਼ਲਾ); ਟ.ਕ. **ਮਸ਼ਗ਼ੂਲ,** ਕੰਮ ਵਿਚ ਰੁੱਝਿਆ ਹੋਇਆ [√**ਸ਼ਗ਼ਲ**]
⇒ **ਸ਼ੁਗਲ**

**ਮਸਜਦ** ਨਮਾਜ਼ ਪੜ੍ਹਨ ਦੀ ਥਾਂ — *ਅਰਬੀ* **ਮਸਜਿਦ,** ਸਿਜਦਾ ਕਰਨ ਦੀ ਥਾਂ, ਪੂਜਾ-ਘਰ (ਮ + ਸਜਦ); [√**ਸਜਦ**]
~ **ਮਸੀਤ,** ਉਕਤ ਦਾ ਵਿਕਸਤ ਰੂਪ; ਟ.ਕ. *ਅੰਗ.* mosque, ਮਸਜਦ — **ਮਸਜਦ** ਦਾ ਵਿਕਸਤ ਰੂਪ

**ਮਸਤ** ਨਸ਼ੇ ਵਿਚ ਚੂਰ, ਬੇਪਰਵਾਹ, ਲਿਵਲੀਨ — *ਫ਼ਾਰਸੀ* **ਮਸਤ,** ਮਤਵਾਲਾ, ਮਗਨ [ਭੂ.ਕਿਰ. ਵੱਲੋਂ √**ਮਦ**]
+ *ਸੰਸ.* matta, ਮਸਤ ਹੋਇਆ, ਦੀਵਾਨਾ [ਭੂ.ਕਿਰ. ਵੱਲੋਂ √mad, ਮਤਵਾਲਾ ਹੋਣਾ]
**ਨੋਟ. ਮਸਤ** ਅਤੇ matta ਦੀ ਰੂਪਗਤ ਅਨੁਸਾਰਤਾ ਲਈ ਟ.ਕ. *ਫ਼ਾਰਸੀ* **ਪਸਤ** ('ਥੱਲੇ ਨੂੰ ਡਿਗਿਆ', ਨੀਵਾਂ'); ਸਜਾਤੀ *ਸੰਸ.* patta [ਭੂ.ਕਿਰ. ਵੱਲੋਂ √pad, ਡਿਗਣਾ]; ਸਜਾਤੀ *ਰੂਸੀ* past (ਭੂ.ਕਿਰ. ਵੱਲੋਂ √pad, ਡਿਗਣਾ)
⇒ **ਮੱਤਾ**

**ਮਸਤਕ** ਭਰਵੱਟਿਆਂ ਅਤੇ ਸਿਰ ਦੇ ਵਿਚਕਾਰਲਾ ਭਾਗ, ਪੇਸ਼ਾਨੀ; ਸਿਰ (ਟ.ਕ. "ਮਸਤਕੁ ਆਪਨਾ ਭੇਟ ਦੇਉ"; ਮ.5) — *ਸੰਸ.* mastaka, ਸਿਰ, ਚੋਟੀ (ਜਿਵੇਂ ਪਰਬਤ ਜਾਂ ਬਿਰਛ ਦੀ); ਉੱਪਰ, ਉਤੇ (ਟ.ਕ. culli-mastakam, ਚੁੱਲੇ ਉੱਪਰ)
~ **ਮਸਤਕ ਮਾਣਾ,** ਸਿਰ ਨੂੰ ਸ਼ੋਭਾ ਦੇਣ ਵਾਲਾ ਰਤਨ (ਟ.ਕ. "ਹਰਿ ਮਸਤਕ ਮਾਣਾ ਰਾਮ"; ਮ.4)
~ **ਮੱਥਾ,** ਚਿਹਰੇ ਦਾ ਅੱਖਾਂ ਤੋਂ ਉਤਲਾ ਚੌੜਾ ਭਾਗ; ਮਕਾਨ ਆਦਿ ਦਾ ਅਗਲਾ ਚਪਟਾ ਹਿੱਸਾ — ਉਕਤ **ਮਸਤਕ** ਦਾ ਵਿਕਸਿਤ ਰੂਪ
~ **ਮਥਾਮਾ,** ਮੱਥੇ ਤੇ (ਟ.ਕ. "ਜਾਕੈ ਲੇਖੁ ਮਥਾਮਾ"; ਮ.5) — *ਸੰਸ.* mastakama, ਮੱਥੇ ਉੱਪਰ, ਉੱਪਰ [mastaka + ਅਗੇ. ama]

**ਮਸਤਕੀ** (ਮਸਤਗੀ), ਦਵਾ ਵਜੋਂ ਵਰਤੀ ਜਾਂਦੀ ਇਕ ਪ੍ਰਕਾਰ ਦੀ ਗੂੰਦ — *ਅਰਬੀ* **ਮਸਤਗੀ,** ਇੰਜ < *ਯੂਨਾ.* (ਜਿਵੇਂ ਥੱਲੇ); ਟ.ਕ. *ਅੰਗ.* mastic, ਇਕ ਪ੍ਰਕਾਰ ਦੀ ਗੂੰਦ < *ਲਾਤ.* < *ਯੂਨਾ.* mastiche, ਇਕ ਪ੍ਰਕਾਰ ਦੇ ਸਦਾ-ਬਹਾਰ ਬਿਰਛ ਤੋਂ ਪ੍ਰਾਪਤ ਪੀਲੇ ਰੰਗ ਦੀ ਗੂੰਦ (ਦੇਖੋ ਵੈਬਸਟਰ ਡਿਕਸ਼ਨਰੀ)

**ਮਸਤੂਲ** ਪਾਲ ਬੰਨ੍ਹਣ ਲਈ ਜਹਾਜ਼ ਜਾਂ ਕਿਸ਼ਤੀ ਦਾ ਥੰਮੜਾ — *ਅਰਬੀ* **ਮਸਤੂਲ,** ਇੰਜ < *ਪੁਰਤ.*, ਸਬੰਧਤ *ਅੰਗ.* mast, ਮਸਤੂਲ

**ਮਸੰਦ** ਉਹ ਸਿੱਖ, ਜੋ ਗੁਰੂ ਸਹਿਬਾਨ ਦੇ ਸਮੇਂ ਲੋਕਾਂ ਤੋਂ ਦਸਵੰਧ ਦੀ ਉਗਰਾਹੀ ਕਰਦੇ ਸਨ; ਮੂਲ ਅਰਥ 'ਮਸਨਦ-ਨਸ਼ੀਨ', ਅਰਥਾਤ ਗੱਦੀ ਤੇ ਬੈਠਣ ਵਾਲਾ; ਇਸ ਲਈ ਮੁਖੀ — *ਅਰਬੀ* **ਮਸਨਦ,** ਕੁਰਸੀ, ਤਖ਼ਤ; ਵੱਡਾ

ਸਿਰਹਾਣਾ (ਢਾਸਣਾ ਲਾਉਣ ਲਈ)
⇒ **ਸਨਦ**

**ਮਸਦਰ** ਸ਼ਬਦ ਦਾ ਉਹ ਰੂਪ, ਜਿਸ ਤੋਂ ਕਿਰਿਆਵਾਂ ਆਦਿ ਬਣਦੀਆਂ ਹਨ (ਜਿਵੇਂ 'ਦੇਖਣਾ'; 'ਸੌਣਾ') — *ਅਰਬੀ* **ਮਸਦਰ,** ਨਿਕਲਣ ਦੀ ਥਾਂ, ਸੋਮਾ; ਉਹ ਸ਼ਬਦ, ਜਿਸ ਵਿਚੋਂ ਕਿਰਿਆਵਾਂ ਤੇ ਵਿਸ਼ੇਸ਼ਣ ਬਣਾਏ ਜਾਣ (ਮ + ਸਦਰ); [√**ਸਦਰ,** ਬਾਹਰ ਨਿਕਲਣਾ]; ਟ.ਕ. **ਸਾਦਿਰ,** ਨਿਕਲਣ ਵਾਲਾ, ਕਿਸੇ ਚੀਜ਼ ਚੋਂ ਬਾਹਰ ਆਉਣ ਵਾਲਾ; ਪਰਤਣ ਵਾਲਾ

**ਮਸਨਵੀ** ਲੰਬੀ ਕਵਿਤਾ ਦੀ ਇਕ ਕਿਸਮ, ਜਿਸ ਵਿਚ ਹਰ ਸ਼ਿਅਰ ਦੇ ਦੋਨਾਂ ਮਿਸਰਿਆਂ ਦਾ ਕਾਫ਼ੀਆ ਇਕੋ ਜਿਹਾ ਹੁੰਦਾ ਹੈ; ਮੂਲ ਅਰਥ 'ਦੂਹਰਾ ਹੋਣਾ' — *ਅਰਬੀ* **ਮਸਨਵੀ,** ਦੋ-ਦੋ ਨਾਲ ਸਬੰਧਤ; ਨਜ਼ਮ, ਜਿਸ ਵਿਚ ਸ਼ਿਅਰ ਦੇ ਦੋਵੇਂ ਮਿਸਰੇ ਹਮ-ਕਾਫੀਆ ਹੁੰਦੇ ਹਨ (ਮ + ਸਨਵੀ); ਟ.ਕ. **ਸਾਨੀ,** ਦੂਜਾ (ਇਸ ਲਈ **ਲਾਸਾਨੀ,** ਜਿਸ ਵਰਗਾ ਦੂਜਾ ਹੋਰ ਕੋਈ ਨਹੀਂ)

**ਮਸਨੂਈ** ਬਣਾਉਟੀ, ਨਕਲੀ — *ਅਰਬੀ* **ਮਸਨੂਈ,** ਬਣਾਇਆ ਗਿਆ, ਬਣਾਉਟੀ (ਮ + ਸਨੂਈ); √**ਸਨਅ,** ਬਣਾਉਣਾ
⇒ **ਸਨਅਤ**

**ਮਸਰ** ਇਕ ਕਿਸਮ ਦੀ ਦਾਲ; *ਪ੍ਰਾਕ.* **ਮਸੂਰ;** *ਸਿੰਧੀ* **ਮਹੂਰੀ;** *ਪੋਠੋ.* **ਮੌਹਰ,** *ਹਿੰਦੀ* **ਮਸੂਰ;** *ਗੁਜ.* **ਮਸੂਰ** — *ਸੰਸ.* masara; ਸਮਾਨ, māsūra, ਮਸਰ
~**ਮਸਰੀ,** ਮਸਰਾਂ ਦੀ ਛੋਟੀ ਕਿਸਮ — *ਸੰਸ.* māsūrī, ਉਪਰੋਕਤ ਦਾ ਇਸਤਰੀ-ਲਿੰਗ

**ਮਸ਼ਰਕ,** ਸੂਰਜ ਚੜ੍ਹਣ ਦੀ ਦਿਸ਼ਾ, ਪੂਰਬ — *ਅਰਬੀ* **ਮਸ਼ਰਿਕ,** ਇੰਜ (ਮ + ਸ਼ਰਿਕ); [√**ਸ਼ਰਕ**]; ਟ.ਕ. *ਅਰਬੀ* **ਸ਼ਰਕ,** ਰੌਸ਼ਨ, ਚਮਕਦਾ, ਚੜ੍ਹਨਾ ਸੂਰਜ ਦਾ; ਪੂਰਬ

**ਮਸਲਹਤ** ਭਲਾਈ, ਨੇਕ ਸਲਾਹ — *ਅਰਬੀ* **ਮਸਲਹਤ,** ਨੇਕ ਸਲਾਹ, ਭਲਾਈ, ਬਿਹਤਰੀ, ਗੁਣ (ਮ + ਸਲਹਤ); [√**ਸਲਹ,** ਨੇਕ ਹੋਣਾ]; ਟ.ਕ. **ਸਾਲਿਹ,** ਨੇਕ, ਈਮਾਨਦਾਰ
⇒ **ਸੁਲਹ; ਮਸਾਲਾ**

**ਮਸਲਨ : ਮਿਸਾਲ**

**ਮਸਲਾ** ਸਮੱਸਿਆ, ਧਾਰਮਿਕ ਸਿਧਾਂਤ; ਮੂਲ ਅਰਥ 'ਸਵਾਲ ਕੀਤਾ ਗਿਆ, ਪੁੱਛਿਆ ਗਿਆ' — *ਅਰਬੀ* **ਮਸਅਲਾ,** ਪੁੱਛਣ ਤੇ ਸਮਝਣ ਯੋਗ ਗੱਲ, ਉਹ ਗੱਲ, ਜੋ ਕਿਸੇ ਤੋਂ ਪੁੱਛੀ ਜਾਵੇ, ਸਵਾਲ [√**ਸਅਲ,** ਪੁੱਛਣਾ]
⇒ **ਸਵਾਲ; ਸਾਇੱਲ**

**ਮਸ਼ਵਰਾ** ਸਲਾਹ, ਸੁਝਾਅ — *ਅਰਬੀ* **ਮਸ਼ਵਰਾ,** ਪਰਸਪਰ ਸਲਾਹ (ਮ + ਸ਼ਵਰਾ); [√**ਸ਼ਵਰ**]; ਟ.ਕ. *ਅਰਬੀ* **ਸ਼ੂਰਾ,** ਮਸ਼ਵਰਾ, ਸਲਾਹ [√**ਸ਼ੂਰ;** ਸਮਾਨ √**ਸ਼ਵਰ**]

**ਮਸਾਣ** ਸਿਵੇ; ਮੁਰਦਾ ਸਰੀਰ, ਲੋਥ (ਟ.ਕ. "ਜਿਤੁ ਤਨਿ ਬਿਰਹੁ ਨ ਉਪਜੈ ਸੇ ਤਨੁ ਜਾਣੁ ਮਸਾਣ"; ਫਰੀਦ); ਭੂਤ, ਪ੍ਰੇਤ; *ਪ੍ਰਾਕ.* **ਮਸਾਣ, ਮੁਸਾਣ;** *ਸਿੰਧੀ* **ਮਸਾਣੂ;** *ਗੁਜ.* **ਮਸਾਣ;** *ਕਮਾ.* **ਮਸਾਣ,** ਭੂਤਾਂ ਦਾ ਮੁਖੀ — *ਸੰਸ.* śmaśāna, ਸਿਵੇ; ਦੇਖੋ **ਸ਼ਮਸ਼ਾਨ**

**ਮਸਾਂਦ** ਚੰਦਰ-ਮਾਸ ਦਾ ਅੰਤਲਾ ਦਿਨ — *ਸੰਸ.* māsānta, ਮਹੀਨੇ ਦਾ ਅਖੀਰ [māsa, ਮਹੀਨਾ + anta, ਅੰਤ]
⇒ **ਮਾਸ; ਅੰਤ**

**ਮਸ਼ਾਲ** (ਮਸਾਲ), ਲੱਕੜੀ ਦੇ ਡੰਡੇ ਤੇ ਕੱਪੜਾ ਵਲੇਟ ਕੇ ਬਣਾਈ ਬੱਤੀ — *ਅਰਬੀ* **ਮਸ਼ਅਲ,** ਰੌਸ਼ਨ ਕਰਨ ਵਾਲੀ ਵਸਤੂ (ਮ + ਸ਼ਅਲ); [√**ਸ਼ਅਲ,** ਬਲਣਾ]
⇒ **ਸ਼ੁਅਲਾ**

**ਮਸਾਲਾ** ਖਾਣੇ ਨੂੰ ਸੁਆਦੀ ਬਣਾਉਣ ਲਈ ਵਰਤੀ ਜਾਂਦੀ ਸਮਗਰੀ — *ਅਰਬੀ* **ਮਸਾਲਿਹਾ,** ਕਿਸੇ ਵਸਤੂ ਨੂੰ ਚੰਗਾ ਬਣਾਉਣ ਦੀ ਚੀਜ਼, ਦਰੁਸਤੀ ਦੀ

ਚੀਜ਼; (ਮ + ਸਾਲਿਹ); [√**ਸਲਹ,** ਨੇਕ ਹੋਣਾ]; ਟ.ਕ. **ਮਸਾਲਿਹ,** ਕਿਸੇ ਚੀਜ਼ ਦੀ ਭਲਾਈ ਦਾ ਸਮਾਨ; ਨੇਕ ਤਜਵੀਜ਼ਾਂ (ਬਹੁਵਚਨ ਵੱਲੋਂ **ਮਸਲਹਤ**)

⇒ **ਮਸਲਹਤ**

**ਮੱਸਿਆ : ਅਮਾਵਸ**

**ਮਸੀਹਾ** ਹਜ਼ਰਤ ਈਸਾ — *ਅਰਬੀ* **ਮਸੀਹਾ,** ਇੰਜ; ਟ.ਕ. *ਅੰਗ.* Messiah < *ਲਾਤ.* < *ਯੂਨਾ.* Messias < *ਇਬ.* māshiah; ਮੂਲ ਅਰਥ 'ਅਭਿਸ਼ੇਕਤ, anointed'

**ਮਸ਼ੀਨ** ਅਜਿਹਾ ਜੰਤਰ, ਜੋ ਕੰਮ ਕਰਨ ਵਿਚ ਸਾਡੀ ਸਹਾਇਤਾ ਕਰਦਾ ਹੈ, ਕਲਾ; ਇੰਜਣ ਜਾਂ ਬਿਜਲੀ ਦੁਆਰਾ ਚੱਲਣ ਵਾਲੀ ਆਟੇ ਦੀ ਚੱਕੀ — *ਅੰਗ.* machine < *ਯੂਨਾ.* mechane, ਮਸ਼ੀਨ, ਇੰਜਣ < mechos, ਯੰਤਰ, ਸੰਦ

~ **ਮਕੈਨਿਕ,** ਮਸ਼ੀਨਾਂ, ਮੋਟਰਾਂ ਆਦਿ ਠੀਕ ਕਰਨ ਵਾਲਾ ਕਾਰੀਗਰ — *ਅੰਗ.* mechanic, ਇੰਜ; < *ਯੂਨਾ.* mechanikos, 'ਮਸ਼ੀਨ ਨਾਲ ਸਬੰਧਤ', ਮਕੈਨਿਕ [machine ਤੇ ਆਧਾਰਤ]

**ਮਸੂਲ** ਚੁੰਗੀ, ਟੈਕਸ — *ਅਰਬੀ* **ਮਹਸੂਲ,** ਹਾਸਲ ਕੀਤਾ ਗਿਆ; ਚੁੰਗੀ, ਲਗਾਨ (ਮ + ਹਸੂਲ); [√**ਹਸਲ,** ਪ੍ਰਾਪਤ ਕਰਨਾ]

⇒ **ਹਾਸਲ; ਤਸੀਲ**

**ਮਸੌਦਾ** ਹੱਥ-ਲਿਖਤ, ਪੁਸਤਕ ਦਾ ਖਰੜਾ; ਮੂਲ ਅਰਥ 'ਕਾਲਾ ਕੀਤਾ ਹੋਇਆ'; ਇਸ ਲਈ (ਕਾਲੀ) ਸਿਆਹੀ ਨਾਲ ਲਿਖੀ ਹੋਈ ਲਿਖਤ — *ਅਰਬੀ* **ਮਸੱਵਦਾ,** ਇੰਜ; (ਮ + ਸੱਵਦਾ); [√**ਸਵਦ,** ਕਾਲਾ ਹੋਣਾ]; ਟ.ਕ. **ਅਸਵਦ** (ਜਿਵੇਂ 'ਸੰਗ-ਏ-ਅਸਵਦ', ਕਾਅਬੇ ਦੀ ਕੰਧ ਵਿਚ ਜੜਿਆਂ ਕਾਲੇ ਰੰਗ ਦਾ ਪੱਥਰ)

⇒ **ਸੁਦਾਈ**

**ਮਹ** (ਮਹਾ; ਮਹਾਨ), ਵੱਡਾ — *ਸੰਸ.* mah, ਵੱਡਾ, ਸ਼ਕਤੀਸ਼ਾਲੀ; ਬਹੁਤਾ [√mah, ਵੱਡਾ ਕਰਨਾ; ਵਡਿਆਉਣਾ, ਉਚਿਆਉਣਾ, ਸਨਮਾਨਣਾ; ਹੁਲਾਸਣਾ, ਖ਼ੁਸ਼ ਹੋਣਾ, "to elate, exult"; ਬਖਸ਼ਸ਼ ਕਰਨਾ; ਮੌਲਿਕ ਰੂਪ magh; *ਭਾਰੋਪੀ* megh, ਵੱਡਾ

+ *ਫ਼ਾਰਸੀ* **ਮਿਹ** (ਮਿਹਾ), ਵੱਡਾ, ਬਜ਼ੁਰਗ; ਦੇਖੋ **ਮਿਹਤਰ**

+ *ਅੰਗ.* may, 'ਸਕਣ, ਸੰਭਵ' ਆਦਿ ਦੀ ਸੂਚਕ ਸਹਾਇਕ-ਕਿਰਿਆ; ਮੂਲ ਅਰਥ 'ਯੋਗਤਾ, ਸ਼ਕਤੀ', "ability, power"; ਦੇਖੋ ਵੈਬਸਟਰ ਡਿਕਸ਼ਨਰੀ [*ਪੁਰਾ. ਅੰਗ.* maeg; *ਜਰਮ.* mag]

+ *ਲਾਤ.* magnus (mag-), ਵੱਡਾ, ਮਹਾਨ (ਟ.ਕ. *ਅੰਗ.* magnify, ਵੱਡਾ ਕਰਨਾ)

+ *ਯੂਨਾ.* mega, 'ਵੱਡਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. *ਅੰਗ.* Mega-pod, ਵੱਡ-ਪੈਰਾ

⇒ **ਮਹਿਰ; ਮਹੱਤ; ਮਹੰਤ; ਮਹਿਮਾ; ਮਹਿਲਾ; ਮਹੀ; ਮਹੇਲੀ; ਮਾਹੀ; ਮਹਤਰੀਆ**

**ਮਹੱਛਾ** ਸਮਾਗਮ, ਉਤਸਵ; *ਪ੍ਰਾਕ.* **ਮਹੱਛਵ, ਮਹੱਸਵ;** *ਹਿੰਦੀ* **ਮਹੋਛਾ** — *ਸੰਸ.* mahotsava, ਵੱਡਾ ਤਿਉਹਾਰ [maha, ਵੱਡਾ + utsava, ਤਿਉਹਾਰ]

⇒ **ਮਹਾ; ਉਤਸਵ**

**ਮਹੱਤ** (ਮਹਤ), ਵੱਡਾ, ਵਿਸ਼ਾਲ (ਟ.ਕ. "ਮਾਤਾ ਧਰਤਿ ਮਹਤੁ"; ਜਪੁ) — *ਸੰਸ.* mahat, ਵੱਡਾ, ਵਿਸ਼ਾਲ; ਬਹੁਤਾ; ਤੀਬਰ [maha, ਵੱਡਾ]; ਟ.ਕ. mahat-kshetra, ਵਿਸ਼ਾਲ ਇਲਾਕਾ

+ *ਅੰਗ.* mighty, ਵੱਡਾ; ਸ਼ਕਤੀਸ਼ਾਲੀ; ਵਿਸ਼ਾਲ (ਟ.ਕ. 'mighty world'); [*ਪੁਰਾ. ਅੰਗ.* maeg, ਵੱਡਾ]

~ **ਮਹੱਤਮ,** ਸਭ ਤੋਂ ਵੱਡਾ — *ਸੰਸ.*

mahatama, ਸਭ ਤੋਂ ਵੱਡਾ [maha, ਵੱਡਾ + ਤੀਜੀ ਡਿਗਰੀ ਦਾ ਸੂਚਕ ਪਿਛੇ. tama]; ਦੂਜੀ ਡਿਗਰੀ ਲਈ ਦੇਖੋ **ਮਿਹਤਰ**

⇒ **ਮਹਾਨ**

**ਮਹੰਤ** ਡੇਰੇ ਦਾ ਮੁਖੀ; ਮੂਲ ਅਰਥ 'ਵੱਡਾ ਵਿਅਕਤੀ' — *ਸੰਸ.* mahanta, ਇੰਜ < mah, ਵੱਡਾ, ਸ਼ਕਤੀਸ਼ਾਲੀ; ਸਬੰਧਤ **ਮਹੱਤ**

+ *ਅੰਗ.* magnate, ਧਨਾਢ; ਪ੍ਰਸਿਧ ਵਿਅਕਤੀ — *ਲਾਤ.* magnus, ਵੱਡਾ (ਟ.ਕ. *ਅੰਗ.* magnify)

⇒ **ਮਹ; ਮਹਾਨ**

**ਮਹਤਰੀਆ** ਮਾਤਾ, ਮੂਲ ਅਰਥ 'ਵਡੇਰੀ, ਸਨਮਾਨਤ' (ਟ.ਕ. "ਸਾਜਨ ਮੀਤ ਪਿਤਾ ਮਹਤਰੀਆ"; ਮ.5) — *ਸੰਸ.* mahattarī, ਵਡੇਰੀ; ਇਸਤਰੀ-ਲਿੰਗ ਵੱਲੋਂ mahattra [maha, ਵੱਡਾ]

+ *ਲਾਤ.* magistra, ਵਡੇਰੀ, ਮੁਖੀ [√mag]

~ **ਮਹਤਾਰੀ,** ਉਪਰੋਕਤ ਦਾ ਇਕ ਭੇਦ (ਟ.ਕ. "ਕਿਆ ਬਸੁ ਜਉ ਬਿਖੁ ਦੇ ਮਹਤਾਰੀ"; ਕਬੀਰ)

⇒ **ਮਿਹਤਰ**

**ਮਹਦੀ** ਪ੍ਰਗਟ ਹੋਣ ਵਾਲੇ ਇਕ ਇਮਾਮ ਦਾ ਨਾਂ, ਕਲਕੀ ਅਵਤਾਰ; ਮੂਲ ਅਰਥ 'ਹਿਦਾਇਤ ਕੀਤਾ ਗਿਆ' — *ਅਰਬੀ* **ਮਹਦੀ,** ਇੰਜ (ਮ + ਹਦੀ); [√**ਹਦੀ,** ਪੱਥ-ਪ੍ਰਦਰਸ਼ਨ ਕਰਨਾ]

⇒ **ਹਿਦਾਇਤ**

**ਮਹੱਲ** (ਮਹਿਲ), ਸ਼ਾਹੀ ਭਵਨ; ਸ਼ਾਨਦਾਰ ਮਕਾਨ — *ਅਰਬੀ* **ਮਹਲ,** ਮਕਾਨ, ਘਰ; ਸ਼ਾਹੀ ਭਵਨ; ਸਥਾਨ; ਸਮਾਂ; (ਮ + ਹੱਲ); [√**ਹੱਲ,** ਉਤਰਨ, ਉਤਾਰਾ; ਡੇਰਾ ਲਾਉਣਾ]; ਟ.ਕ. **ਹਲੂਲ,** ਉਤਰਣ, ਲਹਿਣ; ਇਕ ਜਗ੍ਹਾ ਤੇ ਖਲੋਣ; ਜੂਨ ਧਾਰਨ ਕਰਨ ਦਾ ਭਾਵ

**ਮਹੱਲਾ**[1] ਸ਼ਹਿਰ ਜਾਂ ਕਸਬੇ ਦਾ ਇਕ ਭਾਗ — *ਅਰਬੀ* **ਮਹੱਲਾ,** ਉਤਰਨ ਦੀ ਥਾਂ, ਸਥਾਨ, ਮਕਾਨ; ਸ਼ਹਿਰ ਦਾ ਹਿੱਸਾ (ਮ + ਹੱਲ); [√**ਹੱਲ,** ਉਤਰਨਾ, ਉਤਾਰਾ ਕਰਨਾ]

⇒ **ਮਹੱਲ**

**ਮਹੱਲ**[2] (ਜਿਵੇਂ 'ਹੋਲਾ ਮਹੱਲਾ'), ਹਮਲੇ ਜਾਂ ਹੱਲੇ ਦੀ ਥਾਂ (ਸ਼੍ਰੀ ਗੁਰੂ ਗੋਬਿੰਦ ਸਿੰਘ ਦੇ ਸਮੇਂ ਖਾਲਸੇ ਦੀ ਫੌਜੀ ਮਸ਼ਕ (ਦੇਖੋ ਮਹਾ.ਕੋਸ਼); ਮੂਲ ਅਰਥ 'ਉਤਾਰਾ ਕਰਨ ਦੀ ਥਾਂ, camp; ਦੇਖੋ

⇒ **ਮਹੱਲ; ਮਹੱਲਾ**[1]

**ਮਹਾਜਨ** ਵੱਡਾ ਆਦਮੀ, ਸਾਹੂਕਾਰ — *ਸੰਸ.* mahājana, ਵੱਡਾ ਆਦਮੀ, ਸੇਠ, ਮੁਖੀ; ਲੋਕਾਂ ਦਾ ਸਮੂਹ, ਜਨਤਾ [mahā, ਵੱਡਾ + jana, ਜਣਾ]

~ **ਮਹੈਣ,** ਲੋਕਾਂ ਦੀ ਭੀੜ — *ਸੰਸ.* mahājana, ਜਿਵੇਂ ਉੱਪਰ (ਦੇਖੋ ਟਰਨਰ)

**ਮਹਾਜਰ** ਇਕ ਥਾਂ ਨੂੰ ਛੱਡ ਕੇ ਦੂਜੀ ਥਾਂ ਵਸਣ ਵਾਲਾ, ਸ਼ਰਨਾਰਥੀ — *ਅਰਬੀ* **ਮਹਾਜਿਰ,** ਵਤਨ ਛੱਡਣ ਵਾਲਾ, (ਬਹੁਵਚਨ ਵਜੋਂ) ਮੱਕੇ ਤੋਂ ਮਦੀਨੇ ਹਿਜਰਤ ਕਰਨ ਵਾਲੇ (ਮ + ਹਾਜਰ); [√**ਹਜਰ,** ਛੱਡ ਦੇਣਾ, ਤੋਂ ਦਾ ਹੋਣਾ]

⇒ **ਹਿਜਰ; ਹਿਜਰੀ**

**ਮਹਾਤਮਾ** ਸਾਧੂ ਸੰਤ, ਉੱਚੇ ਆਚਰਨ ਵਾਲਾ ਵਿਅਕਤੀ — *ਸੰਸ.* mahātman, ਇੰਜ [mahā, ਮਹਾਨ + ātman, ਆਤਮਾ]

⇒ **ਮਹਾ; ਆਤਮਾ**

**ਮਹਾਰਤ** ਮਾਹਰ ਹੋਣ ਦਾ ਭਾਵ, ਨਿਪੁੰਨਤਾ — *ਅਰਬੀ* **ਮਹਾਰਤ,** ਯੋਗਤਾ [√**ਮਹਰ,** ਯੋਗ ਹੋਣਾ]

⇒ **ਮਾਹਰ**

**ਮਹਿ** (ਮਾਂਹ, ਮਾਏ, ਮੈ), ਅੰਦਰ, ਵਿਚਕਾਰ (ਟ.ਕ. "ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮੁ"; ਸੁਖਮਨੀ); *ਸਿੰਧੀ* **ਮਾਂ;** *ਹਿੰਦੀ* **ਮੇਂ;** *ਗੁਜ.* **ਮਾਂਹੀ,** ਵਿਚ, ਅੰਦਰ — *ਸੰਸ.* madhya, ਵਿਚਕਾਰ, ਮੱਧਵਰਤੀ

+ *ਸਪੇਨੀ* meio, ਮੱਧ [*ਲਾਤ.* medius ਦਾ ਵਿਕਸਤ ਰੂਪ]
~ **ਮਹੀਅਲ,** ਅੰਦਰ, ਭੀਤਰ (ਟ.ਕ. "ਜਲਿ ਥਲਿ ਮਹੀਅਲ ਪੂਰਿਆ"; ਮ.5) — ਉਪਰੋਕਤ ਦਾ ਵਿਧੀ ਰੂਪ
⇒ **ਮਿਆਨ; ਮੱਧ**

**ਮਹਿੰ** (ਮਹੀਂ), ਇਕ ਦੁਧਾਰੂ ਪਸ਼ੂ; ਮੂਲ ਅਰਥ 'ਵੱਡਾ, ਭਾਰੀ-ਭਰਕਮ, ਸ਼ਕਤੀਸ਼ਾਲੀ'; *ਲਹਿੰ.* **ਮੇਹ, ਮੇਹੀ;** *ਸਿੰਧੀ* **ਮੇਹਿ,** ਇੰਜ — *ਸੰਸ.* maha, ਮਹਿੰ; ਵੱਡਾ
~ **ਮੱਝ,** ਉਪਰੋਕਤ ਦਾ ਰੂਪਅੰਤਰ
~ **ਮੈਂਸ** *(ਪੁਆਧੀ)*; *ਪਾਲੀ.* **ਮਹਿਸ;** *ਪ੍ਰਾਕ.* **ਮਹਿਸਿ;** *ਮਰਾ.* **ਮਹਸੀ** — *ਸੰਸ.* mahishā, ਮਹਿੰ
~ **ਭੈਂਸ,** ਉਪਰੋਕਤ ਦਾ ਵਿਕਸਤ ਰੂਪ; *ਹਿੰਦੀ* **ਭੈਂਸ;** *ਗੁਜ.* **ਭੇਂਸ**
⇒ **ਮਹ**

**ਮਹਿਸੂਸ** (ਕਰਨਾ), ਅਨੁਭਵ (ਕਰਨਾ) — *ਅਰਬੀ* **ਮਹਸੂਸ,** ਅਨੁਭਵ ਕੀਤਾ, ਮਲੂਮ ਕੀਤਾ (ਮ + ਹਸੂਸ); [√ਹੱਸ]; ਟ.ਕ. **ਹਿੱਸ,** ਅਨੁਭਵ ਕਰਨ ਦੀ ਸ਼ਕਤੀ; ਸਬੰਧਤ **ਹੱਸਾਸ,** ਅਨੁਭਵ ਕਰਨ ਵਾਲਾ, ਤੀਖਣ ਬੁੱਧੀ ਵਾਲਾ

**ਮਹਿਕਮਾ** ਵਿਭਾਗ — *ਅਰਬੀ* **ਮਹਕਮਾ,** 'ਹੁਕਮ ਕਰਨ ਦੀ ਥਾਂ'; ਕਚਹਿਰੀ, ਦਫਤਰ (ਮ + ਹਿਕਮਾ); [√**ਹਕਮ,** ਹੁਕਮ ਕਰਨਾ, ਕਾਬੂ ਵਿਚ ਰੱਖਣਾ]; ਟ.ਕ. **ਮੁਹਕਮ,** ਪੱਕਾ, ਮਜ਼ਬੂਤ (ਮੁ + ਹਕਮ); ਮੂਲ ਅਰਥ 'ਕਾਬੂ ਕੀਤਾ ਗਿਆ, ਨਿਯੰਤਰਤ
⇒ **ਹੁਕਮ; ਹਕੂਮਤ**

**ਨੋਟ. ਮੁਹਕਮ** ਦੇ ਸਬੰਧ ਵਿਚ ਦੇਖੋ **ਹਕੂਮਤ** (ਮੂਲ ਭਾਵ 'ਮਜ਼ਬੂਤ ਪਕੜ', ਅਰਥਾਤ ਕਾਬੂ ਪਾਉਣਾ, ਨਿਯੰਤਰਨ ਕਰਨ)

**ਮਹਿਖਾਸੁਰ** ਇਕ ਦੈਂਤ ਦਾ ਨਾਂ, ਜਿਸ ਨੂੰ ਦੁਰਗਾ ਦੇਵੀ ਨੇ ਮਾਰ ਗਿਰਾਇਆ ਸੀ; ਮੂਲ ਅਰਥ 'ਭੈਂਸੇ ਦੇ ਰੂਪ ਵਾਲਾ ਅਸੁਰ' — *ਸੰਸ.* mahishāsura, ਇਕ ਦੈਂਤ ਦਾ ਨਾਂ [mahisha, ਭੈਂਸਾ + asura, ਦੈਂਤ]
⇒ **ਮੈਸ; ਅਸੁਰ**

**ਮਹਿੰਗਾ** ਬਹੁਤ ਕੀਮਤ ਵਾਲਾ, ਆਮ ਤੋਂ ਵੱਧ ਕੀਮਤ ਦਾ; *ਪਾਲੀ, ਪ੍ਰਾਕ.* **ਮਹੱਘ;** *ਸਿੰਧੀ* **ਮਹਾਗੋ;** *ਬੰਗਾ.* **ਮਾਹੰਗਾ;** *ਮਰਾ.* **ਮਹਾਗ,** ਇੰਜ — *ਸੰਸ.* mahārgha, ਬਹੁਤੇ ਮੁੱਲ ਦਾ [maha, ਵੱਡਾ + argha, ਮੁੱਲ]
~ **ਮਹਾਗਾ,** ਉਕਤ ਦਾ ਲਹਿੰਦੀ ਰੂਪ
⇒ **ਮਹ; ਅਰਘ**

**ਮਹਿਤਾਬ** ਚੰਦਰਮਾਂ — *ਫਾਰਸੀ* **ਮਹਤਾਬ,** ਚੰਦ ਦੀ ਚਮਕ, ਚਾਂਦਨੀ; ਚੰਦਰਮਾ [**ਮਹ,** ਚੰਦਰਮਾ; **ਮਾਹ** ਦਾ ਛੋਟਾ ਰੂਪ + **ਤਾਬ,** ਚਮਕ]
~ **ਮਹਿਤਾਬੀ,** ਇਕ ਤਰ੍ਹਾਂ ਦੀ ਆਤਸਬਾਜ਼ੀ, ਜਿਸ ਦੇ ਚੱਲਣ ਨਾਲ ਚਾਂਦਨੀ ਦਾ ਪ੍ਰਭਾਵ ਪੈਂਦਾ ਹੈ — *ਫਾਰਸੀ* **ਮਹਤਾਬੀ,** ਇੰਜ; ਅਜਿਹਾ ਚਬੂਤਰਾ, ਜਿਸ ਤੇ ਬੈਠ ਕੇ ਚੰਦ-ਚਾਂਦਨੀ ਦਾ ਆਨੰਦ ਮਾਣਿਆ ਜਾਂਦਾ ਹੈ

**ਨੋਟ.** *ਫਾਰਸੀ* **ਤਾਬ** ਲਈ ਟ.ਕ. *ਸੰਸ.* tāpa, ਗਰਮੀ, ਚਮਕ (ਜਿਵੇਂ candra-tāpa, ਚੰਦ-ਚਾਂਦਨੀ)
⇒ **ਮਾਹ; ਤਾਪ**

**ਮਹਿੰਦਰ** ਵਿਅਕਤੀਗਤ ਨਾਂ — *ਸੰਸ.* mahendra, ਮਹਾਨ ਇੰਦਰ ਦੇਵਤਾ; ਇੰਦਰ ਦੀ ਇਕ ਉਪਾਧੀ [mahā + indra]; ਟ.ਕ. mahendra-dhvaja, ਇੰਦਰ ਦਾ ਝੰਡਾ
⇒ **ਮਹ; ਇੰਦਰ**

**ਮਹਿੰਦੀ** ਇਕ ਪ੍ਰਕਾਰ ਦੇ ਬੂਟੇ ਦੇ ਸੁੱਕੇ ਪੱਤੇ, ਜਿਨ੍ਹਾਂ ਨੂੰ ਪੀਹ ਕੇ ਹੱਥਾਂ ਜਾਂ ਪੈਰਾਂ ਨੂੰ ਲਾਲ ਰੰਗਤ ਦਿੱਤੀ ਜਾਂਦੀ ਹੈ; *ਸਿੰਧੀ* **ਮੇਦੀ;** *ਹਿੰਦੀ* **ਮਹਿੰਦੀ;** *ਗੁਜ.* **ਮੇਂਦੀ;** *ਮਹਾ.* **ਮੇਂਧੀ** — *ਸੰਸ.* mendhī, ਇਕ ਪ੍ਰਕਾਰ ਦਾ ਬੂਟਾ, Lawsonia alba ("a plant used for dying";

ਦੇਖੋ ਮੋਨ.ਵਿਲ.); ਸਮਾਨ mendhikā

**ਮਹਿਬੂਬ** ਪਿਆਰਾ, ਮਾਸ਼ੂਕ — *ਅਰਬੀ* **ਮਹਬੂਬ,** ਪਿਆਰ ਕੀਤਾ ਗਿਆ, ਦੋਸਤ, ਮਾਸ਼ੂਕ (ਮ + ਹਬੂਬ); [√**ਹੱਬ,** ਪਿਆਰਾ ਹੋਣਾ]

⇒ **ਮੁਹੱਬਤ; ਹਬੀਬ**

**ਮਹਿਮਾ** ਸ਼ੋਭਾ, ਉਸਤਤ; ਮੂਲ ਅਰਥ 'ਵੱਡਾ ਹੋਣ ਜਾਂ ਕਰਨ ਦਾ ਭਾਵ, ਵਡਿਆਈ' — *ਸੰਸ.* mahimā, ਇੰਜ < mahiman, ਵਡਿਆਈ, ਸ਼ਾਨ [maha, ਵੱਡਾ, ਸ਼ਕਤੀਮਾਨ + man, ਇਕ ਪਿਛੇਤਰ]

⇒ **ਮਾਹ; ਮਹ**

**ਮਹਿਰ** (ਮਹਰ), ਪ੍ਰਧਾਨ, ਮੁਖੀਆ; ਮੂਲ ਅਰਥ 'ਵਡੇਰਾ' — *ਸੰਸ.* mahattara, ਪਿੰਡ ਦਾ ਮੁਖੀ; ਦਰਬਾਰੀ [mahat, ਮੂਲ ਤੌਰ ਤੇ √mah ਦਾ ਵਰਤਮਾਨ ਕਿਰਦੰਤ + tara, ਇਕ ਪਿਛੇ.]

~ **ਮਹਿਰਾ,** ਖੱਤਰੀਆਂ ਦੀ ਇਕ ਜਾਤੀ; (ਸੁਭਾਸ਼ੀ), ਝੀਵਰ

+ *ਅੰਗ.* mayor, ਸ਼ਹਿਰ ਦਾ ਮੁਖੀ [ਦੂਜੀ ਡਿਗਰੀ ਵੱਲੋਂ *ਲਾਤ.* mag, ਵੱਡਾ]; ਸੰਬੰਧਿਤ major, ਮੇਜਰ; ਵੱਡਾ

⇒ **ਮਹ; ਮਹਾਨ**

**ਮਹਿਰਮ** ਵਾਕਫ, ਭੇਤੀ — *ਅਰਬੀ* **ਮਹਰਮ,** ਇਸਰਤੀ ਦਾ ਨਜ਼ਦੀਕੀ ਰਿਸ਼ਤੇਦਾਰ, ਜਿਸ ਤੋਂ ਪਰਦਾ ਕਰਨਾ ਜ਼ਰੂਰੀ ਨਾ ਹੋਵੇ, ਵਾਕਫਦਾਰ, ਭੇਤੀ (ਮ + ਹਰਮ); [√**ਹਰਮ,** ਪਵਿੱਤਰ ਹੋਣਾ]

⇒ **ਹਰਮ**

**ਮਹਿਰਾਬ** (ਮਹਰਾਬ), ਬਾਰੀ ਜਾਂ ਬੂਹੇ ਦੀ ਪੁਰਾਣੇ ਢੰਗ ਦੀ ਗੋਲ ਡਾਟ — *ਅਰਬੀ* **ਮਿਹਰਾਬ,** ਗੁਲਾਈਦਾਰ ਡਾਟ; ਮਸਜਦ ਵਿਖੇ ਇਮਾਮ ਦੇ ਖੜ੍ਹੇ ਹੋਣ ਲਈ ਮਹਿਰਾਬੀ ਛੱਤ ਵਾਲੀ ਥਾਂ

~ **ਮਹਿਰਬਾਂ,** ਭਰਵੱਟੇ, ਅਬਰੂ (ਗੁਲਾਈ ਦੀ ਦ੍ਰਿਸ਼ਟੀ ਤੋਂ; 'ਮਹਿਰਾਬ' ਦੇ ਰੂਪਕ ਵਜੋਂ); (ਲਾਖ.), ਆਬਰੂ, ਸਾਖ, ਇੱਜਤ (ਟ.ਕ. 'ਮਹਰਾਬਾਂ ਮੱਥੇ ਉਤੇ ਪੌਣ ਢਿੱਲੀ"; ਹੀਰ ਵਾਰਿਸ)

**ਨੋਟ. ਮਹਿਰਾਬ** ਮੂਲ ਤੌਰ ਤੇ arched ਬਣਤਰ ਦੀ ਹੈ। ਪਲੈਟਸ ਦੇ ਕੋਸ਼ ਵਿਚ **ਮਹਿਰਾਬ** ਦਾ ਅਰਥ "ਸ਼ਾਹੀ ਕਮਰਾ" ਵੀ ਹੈ। ਇਸ ਹਾਲਤ ਵਿਚ ਮਹਿਰਾਬੀ ਛੱਤ 'ਗੁੰਬਦ' ਨਾਲ ਮੇਲ ਖਾਂਦੀ ਹੈ। ਇਸ ਪ੍ਰਸੰਗ ਵਿਚ ਦੇਖੋ **ਕਮਰਾ; ਚੈਂਬਰ** (chamber), ਜੋ ਗੋਲਾਕਾਰ ਡਾਟ, ਅਰਥਾਤ arch ਦੇ ਸੂਚਕ ਹਨ।

**ਮਹਿਲ** ਸਮਾਨ **ਮਹੱਲ;** 'ਗੁਰੂ ਸਾਹਿਬਾਨ ਦੀਆਂ ਸੁਪਤਨੀਆਂ ਲਈ ਸਤਿਕਾਰ ਵਜੋਂ ਵਰਤਿਆ ਜਾਂਦਾ ਸ਼ਬਦ — *ਅਰਬੀ* **ਮਹਲ,** ਸ਼ਾਹੀ ਨਿਵਾਸ-ਸਥਾਨ; ਰਣਵਾਸ; ਰਾਣੀ (ਟ.ਕ. 'ਮਹਲ-ਏ-ਖਾਸ', ਪਟਰਾਣੀ)

~ **ਮਹਲੀ,** ਮਹਿਲ ਵਿਚ ਰਹਿਣ ਵਾਲੀ, ਇਸਤਰੀ (ਟ.ਕ. 'ਮਹਲੀ ਮਹਿਲ ਬੁਲਾਈਐ ਸੋ ਪਿਰ ਰਾਵੈ ਰੰਗਿ"; ਮ.1)

**ਮਹਿਲਾ** ਇਸਤਰੀ *ਪ੍ਰਾਕ.* **ਮਹਿਲਾ, ਮਹੇਲਾ;** *ਪਾਲੀ* **ਮਹਿਲਾ** — *ਸੰਸ.* mahilā, ਜ਼ਨਾਨੀ [māha, ਵੱਡਾ]; ਮੂਲ ਤੌਰ ਤੇ ਇਸਤਰੀ ਲਈ ਸਨਮਾਨ-ਸੂਚਕ ਸ਼ਬਦ

⇒ **ਮਹੇਲੀ; ਮਹਾ; ਮਹਾਨ**

**ਨੋਟ.** *ਪੰਜਾ.* **ਮਹਿਲ, ਮਹਲੀ** ਦਾ ਸਬੰਧ **ਮਹੱਲ,** 'ਸ਼ਾਹੀ ਭਵਨ' ਨਾਲ ਹੈ। ਇਸ ਹਾਲਤ ਵਿਚ ਉਪਰੋਕਤ **ਮਹਿਲਾ** ਦਾ **ਮਹਿਲ** ਨਾਲ ਖਲਤ-ਮਲਤ ਹੋਣਾ ਸੰਭਵ ਹੈ

**ਮਹਿਵ** ਲੀਨ, ਮਗਨ — *ਅਰਬੀ* **ਮਹਵ,** ਲੀਨ, ਗੁੰਮ, ਮਿਟਿਆ ਹੋਇਆ; [√**ਮਹਾ,** ਮਿਟਾਉਣਾ, ਰੱਦ ਕਰਨਾ; ਸਮਾਨ √**ਮਹਵ**]

**ਮਹੀ** (ਮਹਿ), ਪ੍ਰਿਥਵੀ (ਟ.ਕ. "ਡੋਲਤ ਬਨ ਮਹੀਆ"; ਕਬੀਰ) — *ਸੰਸ.* mahī, ਪ੍ਰਿਥਵੀ; ਮੂਲ ਅਰਥ 'ਮਹਾਨ', ਵਿਸਤ੍ਰਿਤ [maha, ਵੱਡਾ]

~ **ਮਹਿਖੇਤ,** ਸੰਸਾਰ, ਦੁਨੀਆ (ਟ.ਕ.

"ਤਨ ਮਨ ਰਮਤ ਰਹੈ ਮਹਿਖੇਤੈ"; ਕਬੀਰ) — ਮਹਿ < mahi, ਜਿਵੇਂ ਉੱਪਰ + ਖੇਤਰ

~ **ਮਹੀਅਲ,** ਧਰਤੀ ਦਾ ਤਲ (ਟ.ਕ. "ਜਲਿ ਥਲਿ ਮਹੀਅਲਿ ਪੂਰਿਆ"; ਮ.5); *ਪਾਲੀ* **ਮਹੀਤਲ;** *ਪ੍ਰਾਕ.* **ਮਹਿਅਲ,** ਇੰਜ — *ਸੰਸ.* mahitala, ਧਰਤੀ ਦਾ ਤਲ

⇒ **ਮਹ**

**ਨੋਟ.** ਉਕਤ ਸੰਬਧ ਵਿਚ ਟ.ਕ. "ਧਰਤਿ ਮਹਤੁ", ਅਤੇ 'mighty world'; ਦੇਖੋ **ਮਹਤ**

**ਮਹੇਸ਼** ਸ਼ਿਵ, ਮਹਾਦੇਵ — *ਸੰਸ.* maheśa, 'ਮਹਾਂ ਈਸ਼' ਸ਼ਿਵ ਦੀ ਉਪਾਧੀ [mahā, ਵੱਡਾ + īsa, ਪ੍ਰਭੂ, ਸੁਆਮੀ; ਸਮਾਨ īśvara, ਈਸ਼ਵਰ]

⇒ **ਮਹਾ**

**ਮਹੇਲੀ** ਇਸਤਰੀ (ਟ.ਕ. "ਕੰਤਾਂ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ"; ਮ.3); *ਪ੍ਰਾਕ.* **ਮਹੇਲਾ** — *ਸੰਸ.* mahilā, ਇਸਤਰੀ [√mah, ਵੱਡਾ ਹੋਣਾ, ਮਾਨਯੋਗ ਹੋਣਾ]

⇒ **ਮਹਿਲਾ; ਮਹ**

**ਮਹੇੜੂ** ਮੱਖਣ ਨੂੰ ਗਰਮ ਕਰਨ ਉਪਰੰਤ ਬਚੀ ਹੋਈ ਲੱਸੀ, ਛਹੇੜੂ; *ਪ੍ਰਾਕ.* **ਮਹਿਆ,** ਰਿੜਕਿਆ; *ਉੜੀ.* **ਮਹਿ,** ਜਾਗ ਲਾਉਣ ਵਾਲੀ ਖੱਟੀ ਲੱਸੀ; *ਹਿੰਦੀ* **ਮਹੀ,** ਲੱਸੀ; *ਗੁਜ.* **ਮਹਿ;** **ਮਹੀੜੂ** — *ਸੰਸ.* mathita, ਮਥਨ ਕੀਤਾ; "churned without water" (ਦੇਖੋ ਟਰਨਰ)

**ਮਹੂਆ; ਮਧੂਰ**

**ਮਕਸਦ** ਉਦੇਸ਼, ਮੰਤਵ, ਇਰਾਦਾ — *ਅਰਬੀ* **ਮਕਸਦ,** ਮੁਰਾਦ, ਮਤਲਬ, ਮਨੋਰਥ; ਜਿਸ ਥਾਂ ਜਾਣ ਦਾ ਇਰਾਦਾ ਹੋਵੇ (ਮ + ਕਸਦ); [√**ਕਸਦ,** ਇਰਾਦਾ ਕਰਨਾ]; ਟ.ਕ. **ਕ਼ਸਦ,** ਇਰਾਦਾ, ਮਰਜ਼ੀ; ਰਸਤੇ ਦੀ ਸੇਧ; ਨੇਕੀ; **ਕਾਸਿਦ,** ਇਰਾਦਾ ਰੱਖਣ ਵਾਲਾ; ਸੰਦੇਸ਼ ਲੈ ਜਾਣ ਵਾਲਾ

**ਮਕਤਾ** ਗ਼ਜ਼ਲ ਦਾ ਆਖਰੀ ਸ਼ਿਅਰ; ਮੂਲ ਅਰਥ 'ਕੱਟ ਦੇਣ ਦਾ ਭਾਵ', ਅਰਥਾਤ (ਦੂਜੇ ਸ਼ਿਅਰਾਂ ਤੋਂ) 'ਵੱਖ ਹੋ ਜਾਣ ਦਾ ਭਾਵ' — *ਅਰਬੀ* **ਮਕਤਅ਼,** ਕੱਟਣ ਦੀ ਥਾਂ; ਗ਼ਜ਼ਲ ਜਾਂ ਕਸੀਦੇ ਦਾ ਆਖਰੀ ਸ਼ਿਅਰ (ਮ + ਕਤਅ਼); √**ਕਿਤਅ਼,** ਕੱਟਣਾ, ਕੱਟ ਕੇ ਵੱਖ ਕਰਨਾ

⇒ **ਕਤਾ** (ਕਾਟ)

**ਮਕਬੂਲ** ਪ੍ਰਵਾਨ ਕੀਤਾ ਗਿਆ, ਪ੍ਰਸਿੱਧ — *ਅਰਬੀ* **ਮਕਬੂਲ,** ਕਬੂਲ ਕੀਤਾ ਗਿਆ, ਮਨਜ਼ੂਰ, ਪ੍ਰਵਾਨ (ਮ + ਕਬੂਲ); [√**ਕਬਲ,** ਸਵੀਕਰ ਕਰਨਾ]; ਟ.ਕ. **ਮੁਕਬਿਲ,** ਪਰਮਾਤਮਾ ਦਾ ਹੁਕਮ ਮੰਨਣ ਵਾਲਾ, ਭਾਗਵਾਨ

⇒ **ਕਬੂਲ**

**ਮਕਰ**[1] ਬਹਾਨਾ, ਵਿਖਾਵਾ, ਪਖੰਡ — *ਫ਼ਾਰਸੀ* **ਮਕਰ,** ਦਗਾ, ਫਰੇਬ, ਛਲ

~ **ਮੱਕਾਰ,** ਪਖੰਡੀ — *ਫ਼ਾਰਸੀ* **ਮੱਕਾਰ,** ਇੰਜ

~ **ਮਕਾਰਾਂ,** ਪਖੰਡ ਕਰਨ ਵਾਲੀ ਇਸਤਰੀ — *ਫ਼ਾਰਸੀ* **ਮੱਕਾਰਾਂ,** ਇੰਜ

**ਮਕਰ**[2] ਮਗਰਮਛ; ਮਕਰ ਦੇ ਆਕਾਰ ਦੀ ਰਾਸ਼ੀ, ਜਿਸ ਵਿਚ ਮਾਘ ਮਹੀਨੇ ਦਾ ਸੂਰਜ ਪ੍ਰਵੇਸ਼ ਕਰਦਾ ਹੈ; ਮਾਘ ਮਹੀਨਾ (ਟ.ਕ. "ਮਕਰ ਪ੍ਰਾਗਿ ਦਾਨੁ ਬਹੁ ਕੀਆ"; ਮ.4) — *ਸੰਸ.* makara, ਮਗਰਮੱਛ; ਮਕਰ ਰਾਸ਼ੀ; ਮਾਘ ਮਹੀਨਾ

~ **ਮਕਰ ਸਕ੍ਰਾਂਤੀ,** ਮਾਘ ਮਹੀਨੇ ਦੀ ਸੰਗ੍ਰਾਂਦ — *ਸੰਸ.* makara-saṃkrānta, ਮਾਘ ਮਹੀਨੇ ਦੀ ਸੰਗ੍ਰਾਂਦ, ਇਕ ਉਤਸਵ (ਇਸ ਮੌਕੇ ਤੇ ਸੂਰਜ ਉੱਤਰ ਵੱਲ ਦਾ ਸਫਰ ਸ਼ੁਰੂ ਕਰਦਾ ਹੈ); 'ਮਕਰ-ਸੰਕ੍ਰਾਂਤੀ' ਤੋਂ ਪਹਿਲੇ ਦਿਨ, ਅਰਥਾਤ ਪੋਹ ਦੀ ਆਖਰੀ ਤਿਥੀ ਨੂੰ ਲੋਹੜੀ ਦਾ ਤਿਉਹਾਰ ਮਨਾਇਆ ਜਾਂਦਾ ਹੈ। ਇੰਜ ਉਕਤ ਅਵਸਰ ਸਰਦੀ ਦੇ ਅੰਤ ਅਤੇ ਗਰਮੀ ਦੇ ਆਰੰਭ ਦਾ ਸੂਚਕ ਹੈ

**ਮਕਰੂਹ** ਨਾਪਸੰਦ, ਘਿਰਨਾਯੋਗ — *ਅਰਬੀ* **ਮਕਰੂਹ,** ਘਿਰਨਾ ਕੀਤਾ ਗਿਆ, ਘਿਰਨਤ, ਭੱਦਾ, ਕੋਝਾ (ਮ + ਕਰੂਹ); [√**ਕਰਹ,** ਨਾਪਸੰਦ ਕਰਨਾ, ਘਿਰਨਾ ਕਰਨਾ]

⇒ **ਕਰਾਹਤ**

**ਮੱਕੜੀ** ਜਾਲ ਬੁਣਨ ਵਾਲਾ ਇਕ ਜੀਵ; *ਪ੍ਰਾਕ.* **ਮਕਡ;** *ਉੜੀ.* **ਮਕੜਾ;** *ਗੁਜ.* **ਮਾਕੜ** — *ਸੰਸ.* markaṭa, ਮੱਕੜੀ

~ **ਮਕੜੀ** *(ਲਹਿੰ.),* ਇਕ ਪ੍ਰਕਾਰ ਦੀ ਟਿੱਡੀ, ਸਿਲ੍ਹਾ; *ਸਿੰਧੀ* **ਮੱਕੜੂ,** ਇੰਜ; ਟ.ਕ. *ਲਹਿੰ.* **ਮਕੜਾ,** ਅੱਕ ਦਾ ਟਿੱਡਾ

**ਮਕਾਨ** ਰਹਿਣ ਦੀ ਥਾਂ, ਘਰ — *ਅਰਬੀ* **ਮਕਾਨ,** ਇੰਜ (ਮ + ਕਾਨ); [√**ਕਾਨ** < √**ਕਵਨ,** ਹੋਣਾ, to exist]; ਟ.ਕ. **ਕੌਨ,** ਹੋਂਦ; ਦੁਨੀਆ; ਇਸ ਲਈ **ਕੌਨੀਨ** ਦੋਵੇਂ ਜਹਾਨ, ਲੋਕ ਤੇ ਪਰਲੋਕ; ਹੋਰ ਦੇਖੋ **ਇਮਕਾਨ,** ਸੰਭਵ ਹੋਣ ਦਾ ਭਾਵ (ਇ + ਮਕਾਨ)

**ਮੱਕੀ** (ਮਕਈ), ਇਕ ਮੋਟਾ ਅਨਾਜ; *ਸਿੰਧੀ* **ਮਕੀ, ਮਕਾਈ,** *ਉੜੀ.* **ਮਕਾ;** *ਮਰਾ.* **ਮਕਾ,** ਮੱਕੀ — *ਸੰਸ.* markaka, Ardea Argala (ਦੇਖੋ ਮੋਨ.ਵਿਲ.)

**ਮਕੈਨਿਕ : ਮਸ਼ੀਨ**

**ਮਕੌੜਾ** ਇਕ ਪ੍ਰਕਾਰ ਦਾ ਕਾਲੇ ਰੰਗ ਦਾ ਕੀਟ, ਕਾਢਾ (ਟ.ਕ. 'ਕੀੜੇ ਮਕੌੜੇ'); *ਪ੍ਰਕਾ.* **ਮੱਕੋਡ;** *ਹਿੰਦੀ* **ਮਕੋੜਾ** — *ਸੰਸ.* matkoṭaka, ਸੇਂਕ (ਦੇਖੋ ਟਰਨਰ)

**ਮਖ** ਯੱਗ (ਟ.ਕ. "ਕਹੂੰ ਅਸ੍ਵਮੇਧ ਮਖ ਕੋ ਬਿਖਾਨ"); (ਦੇਖੋ ਮਹਾ. ਕੋਸ਼) — *ਸੰਸ.* makha, ਉਲਾਸਪੂਰਨ; ਤਿਉਹਾਰ, ਯੱਗ

~ **ਮਖਾਣਾ,** ਇਲਾਇਚੀ ਆਦਿ ਦਾ ਖੰਡ ਵਿਚ ਗਲੇਫਿਆ ਦਾਣਾ, ਜੋ ਮੰਦਰਾਂ ਵਿਚ ਪ੍ਰਸ਼ਾਦ ਵਜੋਂ ਦਿੱਤਾ ਜਾਂਦਾ ਹੈ — *ਸੰਸ.* makhānna, ਯੱਗ ਸਮੇਂ ਵੰਡਿਆ ਜਾਂਦਾ ਭੋਜ [makha + anna, ਅੰਨ] **ਨੋਟ.** ਮਹਾ.ਕੋਸ਼ ਵਿਚ **ਮਖਾਣਾ** ਨੂੰ "ਮਾਕਸ਼ਿਕ-ਦਾਣਾ" (ਸ਼ਹਿਦ ਵਿਚ ਇਲਾਇਚੀ ਆਦਿ ਦਾ ਪਾਗਿਆ ਦਾਣਾ) ਵਜੋਂ ਪੇਸ਼ ਕੀਤਾ ਗਿਆ ਹੈ।

**ਮੱਖਣ** ਇਕ ਤਰ੍ਹਾਂ ਦੀ ਥਿੰਧਿਆਈ; *ਪਾਲੀ* **ਮੱਖਣ,** ਲੇਪਣ, ਲੇਪ, ਥਿੰਧਾ; *ਪ੍ਰਾਕ.* **ਮੱਖਣ;** *ਸਿੰਧੀ* **ਮਖਨ,** ਮੱਖਣ; *ਗੁਜ.* *ਮਰਾ.* **ਮਾਖਣ,** ਥੰਧਿਆਈ — *ਸੰਸ.* mrakshaṇa, ਮਲਣ, rubbing, ਲੇਪ, ਤੇਲ [√mraksh, ਮਲਣਾ, ਲੇਪਣ ਕਰਨਾ, to rub, anoint; ਟ.ਕ. *ਪ੍ਰਾਕ.* √**ਮੱਖ,** ਲੇਪਣਾ; *ਸਿੰਧੀ* **ਮਖਣੁ,** ਲੇਪਣਾ, ਚੋਪੜਣਾ; *ਬੰਗਾ.* **ਮਾਖਾ,** ਗੁੰਨ੍ਹਣਾ; ਲਿੱਪਣਾ

**ਮਖਮੂਰ** ਨਸ਼ੇ ਵਿਚ ਚੂਰ, ਮਸਤ — *ਅਰਬੀ* **ਮਖਮੂਰ,** ਇੰਜ (ਮ + ਖਮੂਰ); [√**ਖਮਰ,** ਮਸਤ ਹੋਣਾ]

⇒ **ਖੁਮਾਰ**

**ਮਖਾਣਾ : ਮਖ**

**ਮੱਖੀ** ਇਕ ਛੋਟਾ ਜਿਹਾ ਉਡਣ ਵਾਲਾ ਕੀਟ; *ਪ੍ਰਾਕ.* **ਮੱਖਿਆ,** ਮੱਖੀ; *ਬੰਗਾ.* **ਮਾਛਿ;** *ਸਿੰਧੀ* **ਮਖਾ,** ਮੱਖੀ; ਸ਼ਹਿਦ ਦੀ ਮੱਖੀ; *ਹਿੰਦੀ* **ਮੱਖੀ;** *ਗੁਜ.* **ਮਾਖ, ਮਾਖੀ** — *ਸੰਸ.* makshā makshīkā, ਮੱਖੀ; ਸ਼ਹਿਦ ਦੀ ਮੱਖੀ

\+ *ਫਾਰਸੀ* **ਮਗਸ,** ਮੱਖੀ

\+ *ਰੂਸੀ* mukha; *ਕ੍ਰੋਸ਼.* mušica, muha; Cz. moucho, ਮੱਖੀ

\+ *ਲਾਤ.* musca, ਮੱਖੀ

~ **ਮਖੀਲ,** ਸ਼ਹਿਦ ਦੀਆਂ ਮੱਖਿਆਂ ਦਾ ਛੱਤਾ — *ਸੰਸ.* *makshā-kula, ਸ਼ਹਿਦ ਦੀਆਂ ਮੱਖੀਆਂ ਦਾ ਇਕੱਠ; ਦੇਖੋ ਟਰਨਰ [makshā + kula, ਖਾਨਦਾਨ]

~ **ਮਖੀਰ,** ਉਕਤ ਦਾ ਇਕ ਭੇਦ

**ਮਗ : ਮਾਰਗ**

**ਮਗਜ** ਖਰਬੂਜੇ ਆਦਿ ਦਾ ਬੀਜ, ਗਿਰੀ; ਦਿਮਾਗ — *ਫਾਰਸੀ* **ਮਗਜ਼,** ਗਿਰੀ, ਭੇਜਾ [*ਜ਼ੰਦ* mazga; ਦੇਖੋ ਪਲੈਟਸ]; ਟ.ਕ. **'ਮਗਜ-ਏ-ਬਾਦਾਮ'** ਬਦਾਮ ਦੀ ਗਿਰੀ

+ *ਸੰਸ.* majjā, ਹੱਡੀ ਦੇ ਵਿਚਕਾਰਲਾ ਪਦਾਰਥ, ਮਿੱਝ, marrow

**ਮੰਗਣਾ** ਕਿਸੇ ਤੋਂ ਕੋਈ ਚੀਜ਼ ਪ੍ਰਾਪਤ ਕਰਨ ਲਈ ਬੇਨਤੀ ਕਰਨਾ, ਇੱਛਾ ਕਰਨਾ, ਤਲਬ ਕਰਨਾ; (ਭੀਖ) ਦੀ ਬੇਨਤੀ ਕਰਨਾ (ਟ.ਕ. **ਮੰਗਤਾ,** ਭੀਖ ਮੰਗਣ ਵਾਲਾ); ਕੁੜਮਈ ਕਰਨਾ; (ਮੂਲ ਤੌਰ ਤੇ ਮੁੰਡੇ ਵਾਲਿਆਂ ਵੱਲੋਂ) ਲਾੜੀ ਦੀ ਯਾਚਨਾ ਕਰਨਾ (ਟ.ਕ. **ਮੰਗਣੀ,** ਕੁੜਮਾਈ); *ਪ੍ਰਾਕ.* **ਮੰਗ;** *ਸਿੰਧੀ* **ਮੰਗਣ;** *ਗੁਜ.* **ਮਾਗਵੁੰ;** *ਹਿੰਦੀ* **ਮਾਂਗਨਾ** — *ਸੰਸ.* √mārg, ਲੱਭਣਾ, ਭਾਲਣਾ; ਇੱਛਾ ਕਰਨਾ; ਸਮਾਨ √mṛg

⇒ **ਮਾਰਗ**

**ਮਗਨ : ਮਜਨ**

**ਮਗਰ**[1] ਨਹੀਂ ਤਾਂ, ਪ੍ਰੰਤੂ; ਜੇਕਰ, ਕਿਉਂਜੋ — *ਫ਼ਾਰਸੀ* **ਮਗਰ,** ਪਰ, ਪ੍ਰੰਤੂ, ਜੇਕਰ [ਨਾਂਹ-ਸੂਚਕ ਅਗੇ. ਮ + ਅਗਰ, ਜੇ, ਜੇਕਰ, ਭਾਂਵੇ

**ਮਗਰ**[2] ਪਿਛੇ; ਸਰੀਰ ਦਾ ਪਿਛਲਾ ਪਾਸਾ, ਪਿੱਠ; ਮੋਢੇ ਦਾ ਪਿਛਲਾ ਹਿੱਸਾ — *ਸੰਸ.* *maggara, ਸਿਰ ਜਾਂ ਧੌਣ ਦਾ ਪਿਛਲਾ ਪਾਸਾ (ਦੇਖੋ ਟਰਨਰ)

~ **ਮੌਰ,** ਪਿੱਠ ਦਾ ਉੱਪਰਲਾ ਹਿੱਸਾ, ਮੋਢਾ — ਉਪਰੋਕਤ ਦਾ ਵਿਕਸਿਤ ਰੂਪ

**ਮਗ਼ਰਬ** ਸੂਰਜ ਦੇ ਛੁਪਣ ਦੀ ਦਿਸ਼ਾ, ਪੱਛਮ — *ਅਰਬੀ* **ਮਗ਼ਰਿਬ,** ਇੰਜ (ਮ + ਗ਼ਰਿਬ); [√**ਗ਼ਰਬ,** ਸੂਰਜ ਦਾ ਡੁੱਬਣਾ; ਦੂਰ ਜਾਣਾ]

⇒ **ਗ਼ਰੂਬ; ਗਰੀਬ**

**ਮਗਰੂਰ** ਘਮੰਡੀ, ਅਭਿਮਾਨੀ — *ਅਰਬੀ* **ਮਗਰੂਰ,** ਘਮੰਡੀ; ਫਰੇਬੀ (ਮ + ਗ਼ਰੂਰ); [√**ਗੱਰ,** ਧੋਖਾ ਖਾਣਾ]; ਟ.ਕ. **ਗ਼ੂਰਾ,** ਘਮੰਡੀ; ਧੋਖਾ ਖਾਣ ਵਾਲਾ

**ਮੰਗਲ** ਇਕ ਗ੍ਰਹਿ ਦਾ ਨਾਂ, Mars; ਇਕ ਦਿਨ ਦਾ ਨਾਂ (ਟ.ਕ. 'ਮੰਗਲਵਾਰ'; ਖ਼ੁਸ਼ੀ, ਆਨੰਦ (ਟ.ਕ. 'ਜੰਗਲ ਵਿਚ ਮੰਗਲ ਹੋਣਾ'); ਖ਼ੁਸ਼ੀ ਦਾ ਗੀਤ (ਟ.ਕ. "ਮੰਗਲ ਗਾਵਹੁ ਨਾਰੇ"; ਮ.1) — *ਸੰਸ.* maṅgala, ਖ਼ੁਸ਼ੀ, ਆਨੰਦ; ਕੋਈ ਸੁਲੱਖਣੀ ਵਸਤੂ, ਸ਼ੁੱਭ ਸ਼ਗਨ; ਉਤਸਵ; ਇਕ ਪ੍ਰਕਾਰ ਦੀ ਸੰਗੀਤ-ਰਚਨਾ; ਮੰਗਲ ਗ੍ਰਹਿ

~ **ਮੰਗਲਾ,** ਦੁਰਗਾ ਦੇਵੀ (ਦਸਮ ਗ੍ਰੰਥ) — *ਸੰਸ.* maṅgalā, ਇਕ ਦੇਵੀ

~ **ਮੰਗਲਾਚਾਰ,** ਵਿਆਹ ਸਮੇਂ ਗਾਇਆ ਜਾਣ ਵਾਲਾ ਖ਼ੁਸ਼ੀ ਦਾ ਗੀਤ; ਨਾਟਕ ਦੇ ਸ਼ੁਰੂ ਵਿਚ ਪ੍ਰਾਰਥਨਾ ਦੇ ਰੂਪ ਵਿਚ ਕਿਹੇ ਜਾਣ ਵਾਲੇ ਸ਼ਬਦ — *ਸੰਸ.* maṅgalācāra, ਮੰਗਲ-ਕਿਰਿਆ

**ਮਘਣਾ** (ਹੀਰ ਵਾਰਿਸ), ਇੰਦਰ ਦੇਵਤਾ ਦੀ ਇਕ ਉਪਾਧੀ, ਮੂਲ ਅਰਥ 'ਬਖ਼ਸ਼ਸ਼ ਕਰਨ ਵਾਲਾ, ਦਾਤਾਂ ਵੰਡਣ ਵਾਲਾ', ਸਖੀ — *ਸੰਸ.* maghavan, ਇੰਜ; ਸਬੰਧਤ magha, ਬਖ਼ਸ਼ਸ਼, ਧਨ, ਦੌਲਤ, ਦਾਤ [māha (ਵੱਡਾ) ਦਾ ਇਕ ਭੇਦ

⇒ **ਮਾਹ**

**ਮੱਘਰ** ਇਕ ਮਹੀਨੇ ਦਾ ਨਾਂ, ਨਵੰਬਰ-ਦਸੰਬਰ; *ਪਾਲੀ, ਪ੍ਰਾਕ.* **ਮੱਗਸਿਰ;** *ਲਹਿ.* **ਮੰਘਿਰ;** *ਸਿੰਧੀ* **ਮੰਘਿਰੁ;** *ਹਿੰਦੀ* **ਮਾਗਸਿਰ;** *ਗੁਜ.* **ਮਾਗਸਰ,** ਮੱਘਰ — *ਸੰਸ.* mārgaśirsha, ਇਕ ਨਿਛੱਤਰ ਦਾ ਨਾਂ; ਮੱਘਰ ਦਾ ਮਹੀਨਾ [mṛgaśiras; ਮੂਲ ਅਰਥ 'ਹਿਰਨ ਦਾ ਸਿਰ'; mṛga, ਹਿਰਨ + śiras, ਸਿਰ]

**ਮੰਚ** ਉੱਚਾ ਥੜ੍ਹਾ, ਜਿਥੇ ਨਾਟਕ ਆਦਿ ਖੇਲ੍ਹੇ ਜਾਂਦੇ ਹਨ, ਸਟੇਜ — *ਸੰਸ.* mañca, ਥੜ੍ਹਾ; ਸਟੇਜ; ਫਸਲ ਦੀ ਰਾਖੀ ਲਈ ਬਣਾਇਆ ਉੱਚਾ ਥੜ੍ਹਾ, ਮਕਾਨ

~ **ਮੰਜਾ,** ਸੌਣ ਲਈ ਲੱਕੜੀ ਦਾ ਢਾਂਚਾ, ਚਾਰਪਾਈ; *ਗੁਜ.* **ਮਾਚੀ,** ਸਟੂਲ; *ਪ੍ਰਾਕ.* **ਮੰਚੀ;** *ਮਰਾ.* **ਮਾਚਾ**

~ **ਮਚਾਣ,** ਸ਼ਿਕਾਰ ਕਰਨ ਲਈ ਰੁੱਖ ਉੱਤੇ ਬਣਾਈ ਥਾਂ; ਖੇਤ ਦੀ ਰਾਖੀ ਲਈ ਉੱਚਾ ਮਨ੍ਹਾਂ; *ਹਿੰਦੀ* **ਮਾਚਾ** — ਉਕਤ ਦਾ ਵ੍ਰਿਧੀ ਰੂਪ

⇒ **ਘੜਵੰਜੀ**

**ਮਚਣਾ** ਭੜਕਣਾ, ਜੋਸ਼ ਵਿਚ ਆਉਣਾ; ਖ਼ੁਸ਼ ਹੋਣਾ (ਟ.ਕ. "ਸਾਚੁ ਛੋਡਿ ਝੂਠ ਸੰਗਿ ਮਚੈ"; ਸੁਖਮਨੀ); *ਪ੍ਰਾਕ.* **ਮੱਚ** ਹੰਕਾਰ ਕਰਨਾ, ਉੱਤੇਜਤ ਹੋਣਾ — *ਸੰਸ.* √mad, ਮਸਤ ਹੋਣਾ (ਦੇਖੋ ਟਰਨਰ)
**⇒ ਮਦ**

**ਮਛੰਦਰ** ਝਗੜਾਲੂ, ਚਲਾਕ; ਗੋਰਖਨਾਥ ਦਾ ਗੁਰੂ < **ਮਛੇਂਦਰ ਨਾਥ,** ਇਕ ਪ੍ਰਸਿੱਧ ਜੋਗੀ — *ਸੰਸ.* matsyendra, ਇਕ ਜੋਗੀ ਦਾ ਨਾਂ, ਜੋ ਆਮ ਵਿਸ਼ਵਾਸ ਅਨੁਸਾਰ ਮਛਲੀ (matsya) ਦੇ ਪੇਟ ਤੋਂ ਜਨਮਿਆਂ ਮੰਨਿਆ ਗਿਆ ਹੈ

**ਮੱਛਰਨਾ** ਖਰਮਸਤੀਆਂ ਕਰਨਾ, ਭੂਸਰਨਾ; *ਪਾਲੀ, ਪ੍ਰਾਕ.* **ਮੱਛਰ,** ਈਰਖਾਲੂ — *ਸੰਸ.* matsara, ਹੁਲਾਸਮਈ, ਫੁਰਤੀਲਾ, "cheerful, gay"; ਈਰਖਾਲੂ; ਮਸਤ

**ਮੰਜ** ਵਿਚਕਾਰ; *ਮਰਾ.* **ਮਾਜੀ;** *ਹਿੰਦੀ* **ਮੰਜ** — *ਸੰਸ.* madhya, ਦਰਮਿਆਨ
~ **ਮੰਜਕੀ,** ਜਲੰਧਰ ਦੇ ਜਿਲ੍ਹੇ ਦਾ ਇਕ ਭਾਗ; ਮੂਲ ਅਰਥ 'ਦੋ ਦਰਿਆਵਾਂ ਵਿਚਕਾਰਲਾ ਖੇਤਰ', ਅਰਥਾਤ 'ਸਤਲੁਜ ਅਤੇ ਬਿਆਸ ਵਿਚਕਾਰਲਾ ਖੇਤਰ' (ਟ.ਕ. 'ਜਲੰਧਰ ਦੁਆਬ')
**⇒ ਮਧ**
**ਨੋਟ.** ਅਰਥ-ਵਿਕਾਸ ਲਈ ਦੇਖੋ **ਦੋਨਾ** (ਦੋ ਨਦੀਆਂ ਦੇ ਵਿਚਕਾਰਲਾ ਖੇਤਰ)

**ਮਜ਼ਦੂਰ** ਦਿਹਾੜੀ ਉੱਤੇ ਕੰਮ ਕਰਨ ਵਾਲਾ — *ਫਾਰਸੀ* **ਮਜ਼ਦੂਰ,** ਇੰਜ < **ਮੁਜ਼ਦ,** ਉਜਰਤ, ਮਜ਼ਦੂਰੀ; ਬਦਲਾ, ਪੁਰਸਕਾਰ; ਟ.ਕ. **ਮੁਜ਼ਦਾ,** ਖੁਸ਼ਖਬਰੀ
~ **ਮਜੂਰ,** ਉਪਰੋਕਤ ਦਾ ਵਿਕਸਿਤ ਰੂਪ (ਟ.ਕ. "ਰੋਵਹਿ ਪਾਂਡਵ ਭਏ ਮਜੂਰ"; ਮ.1)
**ਨੋਟ.** *ਫਾਰਸੀ* **ਮੁਜ਼ਦ** ਦੇ ਸਜਾਤੀ ਸਬੰਧ ਲਈ ਟ.ਕ. *ਸੰਸ.* mīḍha, ਇਨਾਮ

**ਮਜਨ** ਚੁੱਭੀ ਮਾਰ ਕੇ ਕੀਤਾ ਗਿਆ ਇਸ਼ਨਾਨ (ਟ.ਕ. "ਜਲ ਕੈ ਮਜਨਿ ਜੇ ਗਤਿ ਹੋਵੈ"; ਕਬੀਰ) — *ਸੰਸ.* majjaṅa, ਡੁੱਬਣ, ਚੁੱਭੀ ਮਾਰਨ; ਇਸ਼ਨਾਨ [√majj, ਪਾਣੀ ਵਿਚ ਡੁੱਬਣਾ]
~ **ਮਗਨ,** ਲੀਨ, ਗੜੂੰਦ; ਮੂਲ ਅਰਥ 'ਡੁੱਬਿਆ' — *ਸੰਸ.* magana, ਇੰਜ [ਉਪਰੋਕਤ ਦਾ ਇਕ ਭੇਦ]

**ਮਜਨੂੰ** ਜਨੂਨੀ, ਦੀਵਾਨਾ; ਮੂਲ ਅਰਥ 'ਜਿੰਨ-ਗ੍ਰਸਤ' — *ਅਰਬੀ* **ਮਜਨੂਨ,** ਜਨੂਨੀ; ਲੇਲਾ ਦੇ ਪ੍ਰੇਮੀ ਦਾ ਨਾਂ (ਮ + ਜਨੂਨ); [√**ਜੱਨ,** ਭੂਤ ਸਵਾਰ ਹੋਣਾ]
**⇒ ਜਿਨ; ਜਨੂਨ**

**ਮਜ਼ਬ** ਧਰਮ, ਦੀਨ — *ਅਰਬੀ* **ਮਜ਼ਹਬ,** ਧਰਮ, ਮਾਰਗ, (ਮ + ਜਹਬ); [√**ਜਹਬ,** ਗੁਜ਼ਰਨਾ, ਲੰਘਣਾ]; ਟ.ਕ. **ਜ਼ਾਹਿਬ,** ਜਾਣ ਵਾਲਾ, ਜਿਹੜਾ ਲੰਘ ਜਾਵੇ ਜਾਂ ਅਲੋਪ ਹੋ ਜਾਵੇ
**ਨੋਟ.** ਸਬੰਧਤ ਸ਼ਬਦ ਦਾ ਮੂਲ ਅਰਥ 'ਪਥ ਜਾਂ ਪੰਥ' ਹੈ, ਜੋ 'ਪੰਧ ਜਾਂ ਪੈਂਡਾ ਕਰਨ', ਅਰਥਾਤ 'ਲੰਘਣ ਜਾਂ ਸਫਰ ਕਰਨ' ਨਾਲ ਮੇਲ ਖਾਂਦਾ ਹੈ

**ਮਜ਼ਬੂਤ** 'ਜ਼ਬਤ ਕੀਤਾ, ਰੋਕਿਆ'; ਇਸ ਲਈ 'ਪੱਕਾ, ਸਥਿਤ' — *ਅਰਬੀ* **ਮਜ਼ਬੂਤ,** ਪੱਕਾ, ਪਾਇਦਾਰ (ਮ + ਜ਼ਬੂਤ); [√**ਜ਼ਬਤ,** ਪੱਕੀ ਤਰ੍ਹਾਂ ਫੜਣਾ]
**⇒ ਜ਼ਬਤ**
**ਨੋਟ.** ਉਕਤ ਨਾਲ ਕੁਝ ਮਿਲਦੇ ਅਰਥ-ਵਿਕਾਸ ਲਈ ਟ.ਕ. **ਜੰਮਣਾ** (ਸਖਤ ਹੋਣਾ; 'ਜੰਮ ਕੇ ਕੰਮ ਕਰਨਾ'); **ਸੰਜਮ** (ਆਪਣੇ ਆਪ ਤੇ ਕਾਬੂ ਪਾਉਣਾ)

**ਮਜਬੂਰ** ਲਾਚਾਰ, ਬੇਬਸ; ਮੂਲ ਅਰਥ 'ਜਬਰ ਕੀਤਾ ਗਿਆ' — *ਅਰਬੀ* **ਮਜਬੂਰ,** ਇੰਜ (ਮ + ਜਬੂਰ); [√**ਜਬਰ**]
**⇒ ਜਬਰ**

**ਮਜਮਾ** ਲੋਕਾਂ ਦੀ ਭੀੜ, ਹਜੂਮ (ਟ.ਕ. 'ਮਜਮਾ ਲਾਉਣਾ', ਕੋਈ ਗੱਲ ਦੱਸਣ ਲਈ ਲੋਕਾਂ ਨੂੰ ਇਕੱਠੇ ਕਰਨਾ) — *ਅਰਬੀ* **ਮਜਮਅ਼,** ਲੋਕਾਂ ਦੇ ਇਕੱਠੇ ਹੋਣ ਦੀ ਥਾਂ; ਭੀੜ, ਇਕੱਠ (ਮ + ਜਮਅ਼); [√**ਜਮਅ਼,** ਇਕੱਠੇ ਹੋਣਾ]
**⇒ ਮਜਮੂਆ**

**ਮਜਮੂਆ** ਜੋੜ, ਭੰਡਾਰ; ਮੂਲ ਅਰਥ 'ਜਮ੍ਹਾ

ਕੀਤਾ ਗਿਆ' — *ਅਰਬੀ* **ਮਜਮੂਅ਼ਾ,** ਜੋੜ, ਭੰਡਾਰ; ਜਮ੍ਹਾ ਕੀਤਾ ਹੋਇਆ (ਮ + ਜਮੂਆ); [√**ਜਮਅ਼,** ਇਕੱਠਾ ਕਰਨਾ]
⇒ **ਜਮ੍ਹਾ; ਜਮਾਇਤ**

**ਮਜ਼ਮੂਨ** ਵਿਸ਼ਾ, ਲੇਖ — *ਅਰਬੀ* **ਮਜ਼ਮੂਨ,** ਜ਼ਿਮਨ ਵਿਚ ਕੀਤਾ ਗਿਆ; ਵਿਚਕਾਰ ਲਿਆਂਦਾ ਗਿਆ; ਮੰਤਵ; ਲੇਖ (ਮ + ਜ਼ਮੂਨ); [√**ਜ਼ਮਨ**]; ਟ.ਕ. **ਜ਼ਿਮਨ,** ਵਿਚਕਾਰ; ਮਦ, ਦਫਾ; ਸਬੰਧਤ **ਜ਼ਿਮਨੀ,** ਸਮਰਥਕ, ਵਿਚਕਾਰਲਾ
⇒ **ਜ਼ਾਮਨ**

**ਮੰਜਰੀ** ਤੁਲਸੀ ਆਦਿ ਦਾ ਬੂਰ, ਫੁੱਲ-ਗੁੱਛਾ — *ਪ੍ਰਾਕ.* **ਮੰਜਰੀ,** ਕਰੂੰਬਲ; *ਹਿੰਦੀ* **ਮੰਜਰ,** *ਮਰਾ.* **ਮਾਂਜਰੀ** — *ਸੰਸ.* mañjarī, ਫੁੱਲ-ਗੁੱਛਾ; **ਮਿੰਜਰੀ** *(ਲਹਿੰ.)* ਜੰਡ ਦਾ ਫੁੱਲ
⇒ **ਮੂੰਜਰ**

**ਮੰਜ਼ਲ** ਪੜਾਅ, ਮਕਾਨ ਦੀ ਛੱਤ (ਟ.ਕ. 'ਦੋ ਮੰਜ਼ਲਾ ਮਕਾਨ') — *ਅਰਬੀ* **ਮੰਜ਼ਿਲ,** ਉਤਾਰਾ ਕਰਨ ਦੀ ਥਾਂ, ਪੜਾਅ, ਘਰ, ਮਕਾਨ; ਮਕਾਨ ਦੀ ਛੱਤ (ਮ + ਨਜ਼ਿਲ); [√**ਨਜ਼ਲ,** ਹੇਠਾਂ ਉੱਤਰਨਾ]; ਟ.ਕ. **ਨਾਜ਼ਿਲ,** ਉੱਪਰ ਤੋਂ ਥੱਲੇ ਆਉਣ ਦਾ ਭਾਵ, ਜਿਵੇਂ 'ਮੁਸੀਬਤ ਦਾ ਨਾਜ਼ਿਲ ਹੋਣਾ'
⇒ **ਨਜ਼ਲਾ**

**ਮਜਲਸ** ਮਹਿਫਲ, ਜਲਸਾ — *ਅਰਬੀ* **ਮਜਲਿਸ,** ਬੈਠਣ ਦੀ ਥਾਂ, ਇਕੱਤਰ ਹੋਣ ਦੀ ਥਾਂ, ਬੈਠਕ (ਮ + ਜਲਿਸ) [√**ਜਲਸ,** ਬੈਠਣਾ]
⇒ **ਜਲਸਾ**

**ਮੰਜਾ : ਮਚਾਣ**

**ਮਜ਼ਾਕ** ਮਖੌਲ, ਹਾਸਾ-ਮਖੌਲ — *ਅਰਬੀ* **ਮਜ਼ਾਕ,** ਸੁਆਦ, ਚਸਕਾ, ਸੁਹਜ-ਸੁਆਦ; ਹਾਸਾ, ਦਿਲਲਗੀ (ਮ + ਜ਼ਾਕ); [√**ਜ਼ਾਕ,** ਸੁਆਦ ਲੈਣਾ]
⇒ **ਜ਼ਾਇਕਾ**

**ਮਜਾਰ** ਮਕਬਰਾ, ਦਰਗਾਹ — *ਅਰਬੀ* **ਮਜ਼ਾਰ,** ਇੰਜ; ਮੂਲ ਅਰਥ 'ਯਾਤਰਾ ਕਰਨ ਦੀ ਥਾਂ, ਤੀਰਥ' (ਮ + ਜ਼ਾਰ); [√**ਜ਼ਵਰ,** ਦੇਖਣ ਜਾਣਾ]
⇒ **ਜ਼ਿਆਰਤ**

**ਮੰਜਾਰ** ਬਿੱਲੀ (ਟ.ਕ. "ਮਿਰਤੁ ਮੰਜਾਰ"; ਮ.5); *ਪ੍ਰਾਕ.* **ਮੰਜਾਰ;** *ਗੁਜ.* **ਮਾਂਜਾਰ;** *ਮਰਾ.* **ਮਾਂਜਰ,** ਬਿੱਲੀ — *ਸੰਸ.* marjāra, ਬਿੱਲੀ; ਮੂਲ ਅਰਥ 'ਆਪਣੇ ਆਪ ਨੂੰ ਮਾਂਜ-ਪੂੰਝ ਕੇ ਰੱਖਣ ਵਾਲੀ' (ਬਿੱਲੀ ਦੇ ਸਫਾਈ-ਪਸੰਦ ਹੋਣ ਤੋਂ) [marj, ਪੂੰਝਣਾ, ਸਾਫ ਕਰਨਾ]
⇒ **ਮਾਂਜਣਾ; ਮਾਂਜਾ**

**ਮਜਾਲ** ਸਮਰੱਥਾ, ਜੁਰੱਤ — *ਅਰਬੀ* **ਮਜਾਲ** (ਘੁੰਮਣ ਦੀ) ਥਾਂ, ਜਗ੍ਹਾ, ਪਹੁੰਚ, a place, room, scope; ਮੌਕਾ; ਸ਼ਕਤੀ, ਸਮਰੱਥਾ; (ਮ + ਜਾਲ); [√**ਜਲ** < √**ਜਵਲ,** ਗਿਰਦ ਘੁੰਮਣਾ]; ਟ.ਕ. **ਜਵਾਲ,** ਘੁੰਮਦਾ, ਘੁਮੱਕੜ

**ਮਜਿਸਟਰੇਟ** ਅਦਾਲਤ ਦਾ ਇਕ ਹਾਕਮ; ਮੂਲ ਅਰਥ 'ਵਡੇਰਾ, ਮੁਖੀ' — *ਅੰਗ.* ਵੱਲੋਂ *ਲਾਤ.* magistrate; ਸਬੰਧਤ *ਲਾਤ.* magister, ਮੁਖੀ [mag, ਵੱਡਾ + ਡਬਲ ਤੁਲਨਾਤਮਕ ਪਿਛੇ. is-ter] + *ਸੰਸ.* mahattara, ਵਡੇਰਾ, ਮੁਖੀ, ਪ੍ਰਧਾਨ [mahat < maha, ਵੱਡਾ + tara, ਤੁਲਨਾਤਮਕ ਪਿਛੇ.]
⇒ **ਮਾਸਟਰ; ਮਹੱਤਰ**

**ਮਜੀਠ** ਇਕ ਬਨਸਪਤੀ, ਜਿਸ ਤੋਂ (ਪੱਕਾ) ਲਾਲ ਰੰਗ ਪ੍ਰਾਪਤ ਹੁੰਦਾ ਹੈ; *ਗੁਜ.* **ਮਜੀਠ;** *ਪ੍ਰਾਕ.* **ਮੰਜਿੱਠਾ,** ਲਾਲ — *ਸੰਸ.* mañjishṭhā, ਮਜੀਠ; ਸਬੰਧਤ mañjishṭa, ਗੂੜ੍ਹਾ ਲਾਲ; ਅਤਿ ਸੁੰਦਰ [mañj, ਸੁੰਦਰ + ਤੀਜੀ ਡਿਗਰੀ ਦਾ ਸੂਚਕ ਪਿਛੇ. ishṭha]
**ਨੋਟ.** ਲਾਲ ਅਤੇ ਸੁੰਦਰ ਦੇ ਤਾਲ-ਮੇਲ ਲਈ ਟ.ਕ. *ਰੂਸੀ* krasa (ਖੂਬਸੂਰਤੀ); ਸਬੰਧਤ krasny (ਲਾਲ, ਸੁਰਖ)

**ਮਜ਼ੀਦ** ਜ਼ਿਆਦਾ, ਵਾਧੂ — *ਅਰਬੀ* **ਮਜ਼ੀਦ,** ਇੰਜ; (ਮ + ਜ਼ੀਦ); [√**ਜ਼ੈਦ,** ਬਹੁਤਾ ਹੋਣਾ]; ਟ.ਕ. **ਤਜ਼ਾਯੁਦ,**

ਜ਼ਿਆਦਾ ਹੋਣਾ, ਵਧਣਾ (ਤ + ਜ਼ਾਯੁਦ)
⇒ **ਜ਼ਿਆਦਾ**

**ਮੱਝ : ਮਹਿੰ**

**ਮੰਝ** (ਮਝ), ਵਿਚ, ਅੰਦਰ (ਟ.ਕ. "ਟੀਡੂ ਲਵੈ ਮੰਝਿ ਬਾਰੇ"; ਮ.1) = ਬਿੰਡੇ ਜੰਗਲ (ਬਾਰ) ਵਿਚ ਬੋਲਦੇ ਹਨ; ਹੋਰ ਦੇਖੋ 'ਮੰਝਧਾਰ'; *ਪਾਲੀ* **ਮੱਝ;** *ਸਿੰਧੀ* **ਮੰਝਿ,** ਵਿਚ, ਵਿਚਕਾਰ; *ਆਸਾ.* māz, ਅੱਧਵਿਚਕਾਰ — *ਸੰਸ.* madhya, ਵਿਚਕਾਰਲਾ
+ *ਚੈਕ.* mezi, ਵਿਚਕਾਰ, ਦਰਮਿਆਨ
+ *ਇਤਾ.* mezzo, ਦਰਮਿਆਨ, ਅੱਧਵਿਚਕਾਰ (ਟ.ਕ. *ਅੰਗ.* mezzo-tint, ਅੱਧਰੰਗੀ ਨੱਕਾਸੀ) — *ਲਾਤ.* medius, ਮਧ
⇒ **ਮੰਝਲਾ; ਮਧ**

**ਮੰਝਲਾ** ਵਿਚਕਾਰਲਾ, ਗਭਲਾ; *ਪ੍ਰਾਕ.* **ਮੱਝਿਲ,** ਵਿਚਕਾਰਲਾ — *ਸੰਸ.* madhya, ਵਿਚਕਾਰਲਾ; ਸਬੰਧਤ madhyam, ਵਿਚਕਾਰਲਾ ਭਾਗ, ਲੱਕ, ਕਮਰ
~ **ਮਝਲਾ** *(ਲਹਿੰ.),* ਲੱਕ ਦਾ ਕੱਪੜਾ, ਲਹਿੰਗਾ
~ **ਮਾਝਾ,** ਸੰਯੁਕਤ ਪੰਜਾਬ ਦਾ ਮੱਧਵਰਤੀ ਭਾਗ, midland; *ਬੰਗਾ.* **ਮਾਝ, ਮਾਜ,** ਵਿਚਕਾਰ; *ਉੜੀ.* **ਮਾਝ,** ਵਿਚਕਾਰ; ਲੱਕ; ਅੰਤਰ — *ਸੰਸ.* mādhya, ਵਿਚਕਾਰਲਾ
⇒ **ਮਧ; ਮਿਆਨ**

**ਮਟਕੀ : ਮਿੱਟੀ**

**ਮੱਠ** ਸਾਧੂਆਂ ਦਾ ਡੇਰਾ, cloister, convent — *ਸੰਸ.* matha, ਇੰਜ
~ **ਮੜ੍ਹੀ,** ਸਮਾਧ; ਸਿਵਾ, ਮਰਘਟ; *ਪ੍ਰਾਕ.* **ਮਢੀ,** ਕੁਟੀਆ; *ਸਿੰਧੀ* **ਮੜੀ,** ਮੱਠ; *ਗੁਜ.* **ਮਢੀ,** ਕੁਟੀਆ — ਉਪਰੋਕਤ ਦਾ ਬਦਲਿਆ ਰੂਪ
~ **ਮੜ੍ਹੋਲਾ,** ਮੱਠ, ਮੰਦਰ — ਉਕਤ ਤੇ ਆਧਾਰਤ

**ਮਠਾ : ਮਥਨਾ**

**ਮੰਡ** ਦਰਿਆ ਦੇ ਪਾਸ ਦਾ ਖੇਤਰ, ਬੇਟ; ਮੂਲ ਅਰਥ 'ਅਜਿਹਾ ਖੇਤਰ, ਜਿਥੇ ਹੜ੍ਹ ਆਉਣ ਕਾਰਨ ਮਿੱਟੀ ਦੀ ਤਹਿ (ਭੱਲ) ਜੰਮ ਜਾਂਦੀ ਹੈ — *ਸੰਸ.* maṇḍa, ਝੱਗ, ਫੇਨ, ਮਲਾਈ
⇒ **ਮਾਂਡੀ**

**ਮੰਡਪ** ਮਹਲ (ਟ.ਕ. "ਕੂੜੁ ਮੰਡਪ ਮਾੜੀ"; ਮ.1); ਵਿਆਹ ਆਦਿ ਦੇ ਮੌਕੇ ਤੇ ਬਣਾਈ ਸਜਾਵਟੀ ਛੱਪਰੀ — *ਸੰਸ.* maṇḍapa, ਖੁੱਲ੍ਹੀ ਅਸਥਾਈ ਸ਼ੈਡ; ਚਬੂਤਰਾ; ਚੁੰਗੀ
~ **ਮੰਡੂਆ,** ਸਿਨਮਾ-ਘਰ; *ਉੜ.* **ਮੰਡੂਆ,** ਮੰਡਪ; *ਮਰਾ.* **ਮਾਂਡਵ,** ਖੁੱਲ੍ਹੀ ਸ਼ੈਡ; **ਮਾਂਡਵੀ,** ਚੁੰਗੀ; ਛੱਪਰੀ — ਉਪਰੋਕਤ ਦਾ ਵਿਕਸਤ ਰੂਪ

**ਮੰਡਲ** ਘੇਰਾ, ਚੱਕਰ, ਗੇਂਦ, ਝੁਰਮਟ, ਸਮੂਹ ("ਤਾਰਿਕਾ ਮੰਡਲ"; ਮ.1); ਪਾਰਟੀ, ਸਭਾ; ਹਲਕਾ; ਸੰਸਾਰ (ਟ.ਕ. "ਪੂਰਿ ਰਹਿਆ ਸਗਲ ਮੰਡਲ ਏਕੁ ਸੁਆਮੀ"; ਮ.5) — *ਸੰਸ.* maṇḍala, ਘੇਰਾ, ਚੱਕਰ; ਜ਼ਿਲਾ, ਪ੍ਰਾਂਤ; ਬਾਰਾਂ ਰਾਜਾਂ ਦਾ ਗੁੱਟ; ਸਮੂਹ, ਮੰਡਲੀ
~ **ਮੰਡਲੀ,** ਢਾਣੀ, ਜੁੰਡਲੀ (ਟ.ਕ. 'ਭਜਨ-ਮੰਡਲੀ'); ਵੱਢੀ ਹੋਈ ਕਣਕ ਦਾ ਢੇਰ; *ਮਰਾ.* **ਮਾਂਡਲੀ,** ਚੱਕਰ ਵਿਚ ਰੱਖੀਆਂ ਕਣਕ ਦੀਆਂ ਭਰੀਆਂ; ਮੂਲ ਅਰਥ 'ਚੱਕਰ ਵਿਚ ਬੈਠਣ ਦਾ ਭਾਵ'
~ **ਮੰਡੀ,** ਉਹ ਥਾਂ, ਜਿਥੇ ਚੀਜ਼ਾਂ ਵਿਕਦੀਆਂ ਹਨ; ਮੁਢਲੇ ਤੌਰ ਤੇ ਚੀਜ਼ਾਂ ਵੇਚਣ ਵਾਲਿਆਂ ਦਾ ਚੱਕਰ ਵਿਚ ਬੈਠਣ ਦਾ ਭਾਵ — ਦੇਖੋ ਉੱਪਰ
~ **ਮੰਡਲਾਉਣਾ** (ਮੰਡਰਾਉਣਾ), ਪੰਛੀਆਂ ਦਾ ਉਡਦੇ ਹੋਏ ਚੱਕਰ ਕੱਟਣਾ — **ਮੰਡਲ** ਤੇ ਆਧਾਰਿਤ

**ਮੰਡਾ** ਇਕ ਪ੍ਰਕਾਰ ਦੀ ਰੋਟੀ (ਟ.ਕ. 'ਹਲਵਾ-ਮੰਡਾ'); *ਉੜੀ.* **ਮੰਡ;** *ਹਿੰਦੀ* **ਮਾਂਡਾ** — *ਸੰਸ.* maṇḍaka, ਤਰਲ ਪਦਾਰਥ ਉੱਪਰ ਆਈ ਝੱਗ; ਚਾਉਲਾਂ

ਦੀ ਪਿੱਛ; ਇਕ ਪ੍ਰਕਾਰ ਦੀ ਰੋਟੀ, "a sort of pastry or baked flour" (ਦੇਖੋ ਮੋਨ.ਵਿਲ.)

~ **ਮੰਨ** (ਮੰਨੀ), ਇਕ ਤਰ੍ਹਾਂ ਦੀ ਮੋਟੀ ਰੋਟੀ (ਟ.ਕ. 'ਮੰਨੀ ਦੇਣਾ', 'ਮੰਨੀ ਪਕਾ ਕੇ ਵੰਡਣਾ', ਸੁੱਖ ਲਾਹੁਣਾ); *ਸਿੰਧੀ* **ਮਾਨੀ** — ਉਪਰੋਕਤ ਦਾ ਵਿਕਸਤ ਰੂਪ

**ਮੰਡੂਆ** ਚੀਣੇ ਵਰਗਾ ਇਕ ਅਨਾਜ; *ਹਿੰਦੀ* **ਮੜੂਵਾ** — *ਸੰਸ.* maḍaka, ਇਕ ਤਰ੍ਹਾਂ ਦਾ ਅਨਾਜ (ਦੇਖੋ ਟਰਨਰ)

**ਮਣਸਣਾ** ਕੋਈ ਚੀਜ਼ ਸੰਕਲਪ ਕਰਕੇ ਧਰਮਅਰਥ ਦੇਣਾ; *ਬੰਗਾ.* mānsā, ਮਨਸੀ ਹੋਈ ਵਸਤੂ — *ਸੰਸ.* √manas, ਮਨ ਵਿਚ ਰੱਖਣਾ, ਚਾਹੁਣਾ [manas, ਮਨ]

⇒ **ਮਨ**

**ਮਣੀ** ਹੀਰਾ, ਜਵਾਹਰ; ਸੱਪ ਦੇ ਸਿਰ ਦਾ ਮਣਕਾ, ਜਿਸ ਬਾਰੇ ਵਿਸ਼ਵਾਸ ਹੈ ਕਿ ਜ਼ਹਿਰ ਚੂਸ ਲੈਂਦਾ ਹੈ (ਟ.ਕ. 'ਨਾਗ ਮਣੀ'; ਇੰਜ ਹੀ 'ਸ਼੍ਰੋਮਣੀ') — *ਸੰਸ.* maṇi, ਰਤਨ, ਜਵਾਹਰ; ਜ਼ੇਵਰ, ਭੂਸ਼ਨ

~ **ਮਣਕਾ,** ਕੱਚ, ਪੱਥਰ ਆਦਿ ਦਾ ਗੋਲ ਦਾਣਾ, ਜਿਸ ਵਿਚ ਛੇਕ ਹੁੰਦਾ ਹੈ, ਮਾਲਾ ਵਿਚ ਪਰੋਇਆ ਜਾਣ ਵਾਲਾ ਅਜਿਹਾ ਦਾਣਾ; ਰੀੜ੍ਹ ਦੀ ਹੱਡੀ ਦਾ ਮਣਕੇ ਵਰਗਾ ਭਾਗ; ਧੌਣ ਦਾ ਅਜਿਹਾ ਭਾਗ — *ਸੰਸ.* maṇika, ਮਣੀ

⇒ **ਮੁਨਿਆਰੀ**

**ਮਤ : ਮ**

**ਮੱਤ** ਧਰਮ, ਸੰਪਰਦਾ, ਸਿਧਾਂਤ (ਟ.ਕ. 'ਬੁੱਧ ਮਤ'; 'ਗੁਰਮਤ') — *ਸੰਸ.* mata, ਇੰਜ [ਭੂ.ਕਿਰ. ਵੱਲੋਂ √man, ਸੋਚਣਾ]

~ **ਮੱਤ,** ਬੁੱਧੀ, ਅਕਲ (ਟ.ਕ. 'ਸੁਮਤ', 'ਦੁਰਮਤ'); ਰਾਏ, ਨਸੀਹਤ, ਉਪਦੇਸ਼ — *ਸੰਸ.* mati, ਇੰਜ

~ **ਮਤਾ,** ਮਸ਼ਵਰਾ, ਬਹੁਤੇ ਵਿਅਕਤੀਆਂ ਦਾ ਰਲ ਕੇ ਕੀਤਾ ਫੈਸਲਾ (ਟ.ਕ. 'ਮਤਾ ਪਕਾਉਣਾ') — ਉਕਤ ਦਾ ਇਕ ਭੇਦ

⇒ **ਮਨ**

**ਮੰਤਕ** ਤਰਕ, ਦਲੀਲ — *ਅਰਬੀ* **ਮਨਤਿਕ਼,** ਗੱਲ, ਬਾਤ, ਵਧੀਆ ਭਾਸ਼ਣ; ਦਲੀਲਬਾਜ਼ੀ (ਮ + ਨਤਕ); [√**ਨਤਕ,** ਬੋਲਣਾ]; ਟ.ਕ. **ਨਾਤਿਕਾ,** ਬੋਲਣ ਦੀ ਸ਼ਕਤੀ

**ਮਤੰਗ** ਹਾਥੀ; ਮੂਲ ਅਰਥ 'ਮਰਜ਼ੀ ਨਾਲ ਘੁੰਮਣ ਫਿਰਨ ਵਾਲਾ' — *ਸੰਸ.* mataṅga, ਹਾਥੀ; ਬੱਦਲ [mati, ਅਕਲ, ਬੁੱਧੀ + √aṅg, ਘੁੰਮਣਾ-ਫਿਰਨਾ; ਦੇਖੋ **ਅੰਗਣ**]

**ਮੰਤਰ** ਵੇਦ ਦਾ ਪਦ ਅਤੇ ਮੂਲ ਪਾਠ; ਯੱਗ ਵਿਚ ਪੜ੍ਹਿਆ ਜਾਣ ਵਾਲਾ ਸ਼ਲੋਕ; ਗੁਰ, ਢੰਗ, ਫਾਰਮੂਲਾ; ਜਾਦੂ (ਟ.ਕ. 'ਮੰਤਰ ਮਾਰਨਾ') — *ਸੰਸ.* mantra, ਵੇਦ ਦਾ ਪਾਵਨ ਪਾਠ, ਸ਼ਲੋਕ; ਪ੍ਰਾਰਥਨਾ; ਸਲਾਹ; ਵਿਚਾਰ; ਜਾਦੂ [√man, ਸੋਚਣਾ, ਵਿਚਾਰਨਾ + **ਪਿਛੇ.** tra]

~ **ਮੰਤਰੀ,** ਰਾਜੇ ਆਦਿ ਨੂੰ ਸਲਾਹ ਦੇਣ ਵਾਲਾ — *ਸੰਸ.* mantrin, ਸਲਾਹਕਾਰ; ਜਾਦੂ ਕਰਨ ਵਾਲਾ [√man, ਸੋਚਣਾ + **ਪਿਛੇ.** trin]

\+ *ਅੰਗ.* monitor, ਖਤਰੇ ਦੀ ਖਬਰ ਦੇਣ ਵਾਲਾ, ਉਪਦੇਸ਼ਕ, ਨਿਰੀਖਕ — *ਲਾਤ.* [√mon, ਦਿਲ ਵਿਚ ਬੈਠਾਉਣਾ + **ਪਿਛੇ.** tor]

\+ *ਅੰਗ.* mentor, ਵਿਸ਼ਵਾਸਯੋਗ ਸਲਾਹਕਾਰ, ਮੁਰਸ਼ਦ — *ਯੂਨਾ.* mentor, ਇੰਜ (men < √mn, ਸੋਚਣਾ + **ਪਿਛੇ.** tor)

⇒ **ਮਨ; ਅਨਮਨਾ**

**ਮਤਲਬ** ਮਨੋਰਥ, ਮਕਸਦ; ਅਰਥ — *ਅਰਬੀ* **ਮਤਲਬ,** ਮਨੋਰਥ, ਗ਼ਰਜ਼; ਅਰਥ, ਭਾਵ (ਮ + ਤਲਬ); [√**ਤਲਬ,** ਲੱਭਣਾ]

⇒ **ਤਲਬ; ਤਾਲਬ**

**ਮਤਲਾਅ** ਕਸੀਦੇ ਜਾਂ ਗ਼ਜ਼ਲ ਦਾ ਪਹਿਲਾ ਸ਼ਿਅਰ; ਮੂਲ ਅਰਥ (ਸੂਰਜ ਦੇ) 'ਚੜ੍ਹਣ ਦਾ ਭਾਵ'; ਇਸ ਲਈ 'ਆਰੰਭ, ਪੂਰਬੀ ਭਾਗ' — *ਅਰਬੀ* **ਮਤਲਅ਼,**

ਸੂਰਜ ਚੜ੍ਹਣ ਦੀ ਥਾਂ, ਪੂਰਬ; ਕਸੀਦੇ ਦਾ ਪਹਿਲਾ ਸ਼ਿਅਰ, ਜਿਸ ਦੇ ਦੋਨਾਂ ਮਿਸਰਿਆਂ ਵਿਚ ਕਾਫ਼ੀਏ ਦੀ ਪਾਬੰਦੀ ਕੀਤੀ ਜਾਂਦੀ ਹੈ (ਮ + ਤਲਅ਼); [√**ਤਲਅ਼,** ਚੜ੍ਹਨਾ, ਪ੍ਰਗਟ ਹੋਣਾ]; ਟ.ਕ. **ਤਲੂਹ,** ਸੂਰਜ ਦਾ ਨਿਕਲਨਾ

⇒ **ਇਤਲਾਹ**

**ਮੱਤਾ[1]** ਮਾਲ, ਅਸਬਾਬ (ਟ.ਕ. 'ਮਾਲ-ਮੱਤਾ') — *ਅਰਬੀ* **ਮਤਾਅ਼,** ਮਾਲ, ਅਸਬਾਬ, ਸੁਦਾਗਰੀ ਦਾ ਸਾਮਾਨ; ਧਨ, ਦੌਲਤ, ਸਰਮਾਇਆ [√**ਮਤਅ,** ਵਧਣਾ]

**ਮੱਤਾ[2]** ਨਸ਼ੇ ਵਿਚ ਚੂਰ, ਮਸਤ — *ਸੰਸ.* matta, ਮਸਤ, ਨਸ਼ੇ ਵਿਚ ਚੂਰ; ਹੰਕਾਰੀ; ਖ਼ੁਸ਼, ਪ੍ਰਸੰਨ [ਭੂ.ਕਿਰ. ਵੱਲੋਂ √mad, ਮਸਤ ਹੋਣਾ; ਪਾਗਲ ਹੋਣਾ; ਖੁਸ਼ੀ ਮਨਾਉਣਾ]

~ **ਮਤਵਾਲਾ,** ਨਸ਼ੇ ਵਿਚ ਚੂਰ; *ਹਿੰਦੀ* **ਮਤਵਾਲਾ** — **ਮੱਤ,** ਜਿਵੇਂ ਉੱਪਰ + ਪਿਛੇ. ਵਾਲਾ

⇒ **ਮਸਤ; ਮਦ**

**ਮਤਾਂ : ਮ; ਮਤ**

**ਮਤੇਰ** (ਮਤਰੇਈ, ਮਤੇਰ), ਸੌਤੇਲੀ ਮਾਂ — *ਸੰਸ.* mātṛtarā, 'ਦੂਜੀ ਮਾਂ, ਹੋਰ ਮਾਂ', ਸੌਤੇਲੀ ਮਾਂ; ਦੇਖੋ ਟਰਨਰ [mātṛ, ਮਾਤਾ + ਪਿਛੇ. tara]

+ *ਫਾਰਸੀ* **ਮਾਦਰੰਦਰ (ਮਾਦੰਦਰ),** ਮਤੇਰ ਮਾਂ [**ਮਾਦਰ,** ਮਾਂ + ਪਿਛੇ. **ਅੰਦਰ**]

+ *ਲਾਤ.* matertera, ਸੌਤੇਲੀ ਮਾਂ [mater, ਮਾਂ + ਪਿਛੇ. tera]

+ *ਯੂਨਾ.* metreia, ਸੌਤੇਲੀ ਮਾਂ [meter, ਮਾਂ]

⇒ **ਮਾਤਾ**

**ਮਥਣਾ** ਰਿੜਕਣਾ, ਜਿਵੇਂ ਦੁੱਧ; (ਟ.ਕ. "ਜਿਉ ਮਥਨਿ ਮਾਧਾਣੀਆ"; ਮ.5) ਵਿਚਾਰ ਕਰਨਾ; ਮੂਲ ਤੌਰ ਤੇ (ਕੋਈ ਗੱਲ) ਮਨ ਵਿਚ ਘੁਮਾਉਣਾ; *ਪ੍ਰਾਕ.* **ਮੰਥਣ,** ਰਿੜਕਣਾ; *ਮਰਾ.* **ਮਾਥਣੇ,** ਰਿੜਕਣਾ — √math, ਘੁਮਾਉਣਾ, ਰਿੜਕਣਾ; ਸਮਾਨ √manth

~ **ਮਠਾ,** 'ਰਿੜਕਿਆ ਦੁੱਧ', ਦਹੀਂ; *ਮਰਾ.* **ਮਠਾ,** ਅਧਰਿੜਕਾ — *ਸੰਸ.* mathita, ਰਿੜਕਿਆ [ਭੂ.ਕਿਰ. ਵੱਲੋਂ √math, ਜਿਵੇਂ ਉੱਪਰ]

⇒ **ਮੰਥਨ**

**ਮੰਥਨ** ਰਿੜਕਣਾ; (ਲਾਖ.) ਮਨ ਵਿਚ ਘੁਮਾਉਣਾ, ਵਿਚਾਰ ਕਰਨਾ; *ਪ੍ਰਾਕ.* **ਮੰਥਣ;** *ਮਰਾ.* **ਮਾਥਣ** — *ਸੰਸ.* manthana, ਰਿੜਕਣ; ਮਧਾਣੀ; ਅੱਗ ਪੈਦਾ ਕਰਨ ਵਾਲਾ ਯੰਤਰ [√manth, ਰਿੜਕਣਾ, ਘੁਮਾਉਣਾ]

⇒ **ਮਥਣਾ**

**ਨੋਟ.** ਉਕਤ ਸਬੰਧ ਵਿਚ ਟ.ਕ. *ਅੰਗ.* cogitate, ਵਿਚਾਰ ਕਰਨਾ < *ਲਾਤ.* ਅਗੇ. co + agitate, ਹਿਲਜੁਲ ਕਰਨਾ

**ਮੱਦ** ਲੇਖੇ ਦਾ ਸਿਰਲੇਖ — *ਅਰਬੀ* **ਮੱਦ,** ਖਿੱਚ; ਲੰਬਾਈ। ਉਹ ਲੀਕ ਜੋ ਅਲਫ ਦੀ ਧੁਨੀ ਨੂੰ ਦੀਰਘ ਕਰਨ ਲਈ ('ਆ' ਕਰਨ ਲਈ) ਖਿੱਚੀ ਜਾਂਦੀ ਹੈ; ਹਿਸਾਬ ਦੀ ਰਕਮ ਨੂੰ ਦਰਸਾਉਣ ਲਈ ਆਰੰਭ ਵਿਚ ਖਿੱਚੀ ਜਾਂਦੀ ਲਕੀਰ; ਸਮੁੰਦਰ ਦੇ ਪਾਣੀ ਦਾ ਚੜ੍ਹਾਉ (ਟ.ਕ. *ਫਾਰਸੀ* **ਮਦ-ਏ-ਸੁਰਮਾ,** ਸੁਰਮੇ ਦੀ ਲਕੀਰ; **ਮਦ-ਏ-ਨਜ਼ਰ,** ਨਜ਼ਰ ਦੇ ਸਾਮ੍ਹਣੇ)

⇒ **ਮੁੱਦਤ**

**ਨੋਟ. ਮਦ** ਦਾ ਅਸਲੀ ਭਾਵ ਲੇਖੇ ਦਿਆਂ ਵੱਖ ਵੱਖ ਰਕਮਾਂ ਨੂੰ ਆਰੰਭਕ ਲੀਕ ਦੁਆਰਾ ਦਰਸਾਉਣਾ ਹੈ

**ਮੰਦ[1]** 'ਵਾਲਾ' ਦਾ ਅਰਥ-ਸੂਚਕ ਇਕ ਪਿਛੇ. (ਟ.ਕ. 'ਅਕਲਮੰਦ') — *ਫਾਰਸੀ* **ਮੰਦ,** ਇੰਜ

+ *ਸੰਸ.* manta, ਵਾਲਾ ਦਾ ਅਰਥ-ਸੂਚਕ ਇਕ ਪਿਛੇ. (ਟ.ਕ. śrimanta, 'ਸੁੰਦਰਤਾ ਵਾਲਾ'; ਸਮਾਨ mat

⇒ **ਵੰਦ**

**ਮੰਦ[2]** ਮੰਤਰ, ਗੁਰ (ਟ.ਕ. 'ਮੰਦ ਪੜ੍ਹਣਾ'); *ਪ੍ਰਾਕ.* **ਮੰਤ;** *ਸਿੰਧੀ* **ਮੰਡਰੁ**

ਜਾਦੂ — *ਸੰਸ.* mantra, ਮੰਤਰ [√man, ਸੋਚਣਾ]

~ **ਮਦਾਰੀ,** ਜਾਦੂ ਦਾ ਖੇਲ ਕਰਨ ਵਾਲਾ — **ਮਾਂਦਰੀ** ਦਾ ਇਕ ਭੇਦ; ਦੇਖੋ **ਮਾਂਦਰੀ**

⇒ **ਮੰਤਰ**

**ਮਦ** ਨਸ਼ਾ, ਸ਼ਰਾਬ, ਮਾਦਕ ਪਦਾਰਥ (ਟ.ਕ. "ਮਦਿ ਮਾਇਆ ਕੈ ਭਇਓ ਬਾਵਰੋ"; ਮ.9); ਹੰਕਾਰ (ਟ.ਕ. "ਜੋਬਨ ਧਨ ਪ੍ਰਭੁਤਾ ਕੈ ਮਦ ਮੈ"; ਮ.9) — *ਸੰਸ.* mada, ਸ਼ਰਾਬ; ਨਸ਼ਾ,; ਸ਼ਹਿਦ; ਅਭਿਮਾਨ; ਕਾਮੁਕਤਾ; ਹਾਥੀ ਦੇ ਸੁੰਡ ਵਿਚੋਂ ਵਹਿਣ ਵਾਲਾ ਰਸ; ਟ.ਕ. mada-kokilā, ਕਾਮ ਉਤੇਜਤ ਕੋਇਲ, ਮਸਤਾਨੀ ਕੋਇਲ [√mad, ਮਸਤ ਹੋਣਾ; ਪਾਗਲ ਹੋਣਾ]

+ *ਯੂਨਾ.* methe, ਸ਼ਰਾਬ (ਟ.ਕ. *ਅੰਗ.* metho-mania, ਸ਼ਰਾਬ ਪੀਣ ਦਾ ਭੁਸ)

~ **ਮਦਨ,** ਜਿਸ ਤੋਂ ਮਦ, ਅਰਥਾਤ ਮਸਤੀ ਹੋਵੇ, ਕਾਮਦੇਵ — *ਸੰਸ.* madana, ਕਾਮ-ਵਾਸ਼ਨਾ; ਕਾਮਦੇਵ [√mad, ਜਿਵੇਂ ਉੱਪਰ]

⇒ **ਮੱਤਾ; ਮਸਤ; ਮੈ**

**ਮੰਦਰ** *(ਲਹਿੰ.),* ਮੰਤਰ, ਜਾਦੂ-ਟੂਣਾ — *ਸੰਸ.* mantra, ਵੇਦ ਦਾ ਪਦ ਅਤੇ ਪਾਠ; ਜਾਦੂ ਆਦਿ; ਦੇਖੋ **ਮੰਤਰ**

⇒ **ਮੰਤਰ; ਮਦਾਰੀ**

**ਮਦਰੱਸਾ** ਸਕੂਲ — *ਅਰਬੀ* **ਮਦਰਸਾ,** ਇੰਜ (ਮ + ਦਰਸਾ); [√**ਦਰਸ,** ਸਬਕ ਲੈਣਾ]; ਟ.ਕ. **ਤਦਰੀਸ,** ਸਿੱਖਿਆ ਦੇਣਾ; ਸਿੱਖਿਆ, ਪੜ੍ਹਾਈ (ਤ + ਦਰੀਸ)

**ਮੰਦਾ** ਬੁਰਾ, ਭੈੜਾ; ਥੋੜ੍ਹਾ; *ਪ੍ਰਾਕ.* **ਮੰਦ;** *ਸਿੰਧੀ* **ਮੰਦੋ;** *ਹਿੰਦੀ* **ਮਾਂਦ,** ਮੁਰਝਾਇਆ; ਬੇਹਾ; *ਗੁਜ.* **ਮਾਂਦ,** ਬਿਮਾਰ; *ਮਰਾ.* **ਮਾਂਦਾ** — *ਸੰਸ.* manda, ਹੌਲੀ; ਮਾੜਾ; ਭੈੜਾ; ਘੱਟ, ਥੋੜ੍ਹਾ; ਮੰਦ-ਬੁੱਧੀ ਵਾਲਾ, ਮੂਰਖ; ਬਿਮਾਰ, ਨਿਢਾਲ

+ *ਫ਼ਾਰਸੀ* **ਮਾਂਦਾ,** ਥੱਕਿਆ-ਟੁੱਟਿਆ, ਰਹਿ ਚੁੱਕਿਆ

~ **ਮੰਦੇਰਾ,** ਭੈੜਾ, ਮਾੜਾ (ਟ.ਕ. "ਤਿਨ ਮਸਤਿਕ ਭਾਗੁ ਮੰਦੇਰਾ"; ਮ.4) — *ਸੰਸ.* mandatara, ਵਧੇਰੇ ਹੌਲੀ ਜਾਂ ਭੈੜਾ [manda ਦੀ ਤੁਲਨਾਤਮਕ ਡਿਗਰੀ]

⇒ **ਦਰ-ਮਾਂਦਾ**

**ਮਦੀਨਾ** ਸਊਦੀ ਅਰਬ ਦਾ ਇਕ ਸ਼ਹਿਰ, ਜਿੱਥੇ ਹਜ਼ਰਤ ਮੁਹੰਮਦ ਸਾਹਿਬ ਦਾ ਮਜ਼ਾਰ ਸ਼ਰੀਫ ਹੈ — *ਅਰਬੀ* **ਮਦੀਨਾ,** ਇੰਜ; ਮੂਲ ਅਰਥ 'ਸ਼ਹਿਰ, ਨਗਰ'; ਟ.ਕ. **ਤਮਦੁਨ,** ਸ਼ਹਿਰ ਦਾ ਪ੍ਰਬੰਧ; ਸ਼ਹਿਰੀ ਰਹਿਣ-ਸਹਿਣ; ਇਸ ਲਈ ਸਭਿਅਤਾ, ਤਹਿਜ਼ੀਬ (ਤ + ਮਦਨ)

**ਨੋਟ.** 'ਸ਼ਹਿਰ' ਅਤੇ 'ਸਭਿਅਤਾ' ਦੀ ਅਰਥ-ਗਤ ਸਾਂਝ ਲਈ ਟ.ਕ. *ਅੰਗ.* city (ਸ਼ਹਿਰ) < *ਲਾਤ.* civitas (ਸ਼ਹਿਰੀਆਂ ਦਾ ਸਮੂਹ); ਇਸ ਲਈ civil (ਸ਼ਹਿਰੀ; ਸਾਊ, ਸਿਸ਼ਟ; ਅਸੈਨਿਕ); ਸਬੰਧਤ civilization (ਸਭਿਅਤਾ)

**ਮਧ** ਵਿਚਕਾਰ, ਵਿਚਕਾਰਲਾ, ਗਭਲਾ (ਟ.ਕ. 'ਮਧ-ਏਸ਼ੀਆ'; 'ਮਧ-ਕਾਲ') — *ਸੰਸ.* madhya, ਵਿਚਕਾਰਲਾ, ਮੱਧਵਰਤੀ (ਟ.ਕ. madhya-rātri, ਅੱਧੀ ਰਾਤ); *ਭਾਰੋਪੀ* med

+ *ਰੂਸੀ* mezdy, ਵਿਚਕਾਰ, ਵਿਚ

+ *ਅੰਗ.* mid, ਵਿਚਕਾਰਲਾ, ਗਭਲਾ

+ *ਲਾਤ.* medius, ਮਧ (ਟ.ਕ. *ਅੰਗ.* medieval, ਮੱਧਕਾਲੀਨ); *ਸਪੇਨੀ* media, ਮਧ (ਟ.ਕ. media-noche, ਮਧ-ਰਾਤ, ਅੱਧੀ ਰਾਤ

+ *ਯੂਨਾ.* meso-, ਵਿਚਕਾਰਲਾ ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. *ਅੰਗ.* Mesopotamia; ਮੂਲ ਅਰਥ 'ਦਰਿਆਵਾਂ ਵਿਚਕਾਰਲੀ ਧਰਤੀ')

⇒ **ਮੰਝ; ਮੰਝਲਾ; ਮਹਿ; ਮਿਆਨ; ਮਾਧਿਅਮ; ਮੱਧਮ**

**ਮੱਧਮ** ਵਿਚਕਾਰ ਦਾ, ਮੰਦ — *ਸੰਸ.* madhyama, ਬਿਲਕੁਲ ਵਿਚਕਾਰਲਾ, ਦਰਮਿਆਨੀ [madhya, ਵਿਚਕਾਰਲਾ + ਤੀਜੀ ਡਿਗਰੀ ਦਾ ਸੂਚਕ ਪਿਛੇ. ma]

+ *ਅੰਗ.* midmost, ਬਿਲਕੁਲ ਵਿਚਕਾਰਲਾ [mid, ਵਿਚਕਾਰ + m ਅਤੇ est, ਤੀਜੀ ਡਿਗਰੀ ਦਾ ਸੂਚਕ ਡਬਲ ਪਿਛੇ.]; ਪੁਰਾਤਨ ਰੂਪ midm-

⇒ **ਮਧ**

**ਮਧਾਨੀ** ਦੁੱਧ ਰਿੜਕਣ ਦਾ ਸੰਦ; *ਮਰਾ.* **ਮਾਥਣੀ** — *ਸੰਸ.* manthana, ਰਿੜਕਣ; ਮਧਾਣੀ; ਟ.ਕ. manthā, ਮਧਾਣੀ [√manth, ਰਿੜਕਣਾ]

⇒ **ਮਥਣਾ**

**ਮਧੁਰ** ਮਿੱਠਾ, ਕੰਨ੍ਹਾਂ ਨੂੰ ਭਾਉਣ ਵਾਲਾ — *ਸੰਸ.* madhura, ਮਿੱਠਾ, ਸੁਰੀਲਾ; ਸੁੰਦਰ; ਸੁੱਖਦਾਈ; (ਨਾਂਵ ਵੱਲੋਂ), ਲਾਲ ਰੰਗ ਦਾ ਗੰਨਾ; ਗੁੜ; ਅੰਬ ਦਾ ਰੁੱਖ; ਮਹੂਆ [madhu, ਸ਼ਹਿਦ; ਮਿੱਠਾ]

~ **ਮਹੂਆ,** ਇਕ ਬਿਰਛ, ਜਿਸ ਦੇ ਫੁੱਲਾਂ ਤੋਂ ਸ਼ਰਾਬ ਬਣਦੀ ਹੈ; *ਪ੍ਰਾਕ.* **ਮਹੁ;** *ਮਰਾ.* **ਮੋਹ, ਮੋਹਾ** — *ਸੰਸ.* madhuka, ਮਹੂਏ ਦਾ ਰੁੱਖ [madhu, ਜਿਵੇਂ ਉੱਪਰ + ਪਿਛੇ. ka]

**ਮਧੁ** ਸ਼ਹਿਦ; (ਆਵਾਜ਼) ਮਿੱਠੀ, ਸੁਰੀਲੀ (ਟ.ਕ. "ਮਧੁ ਬਾਸੁਰੀ ਬਾਜੈ"; ਮ.5); *ਪ੍ਰਾਕ.* **ਮਧੁ, ਮਹੁ,** ਸ਼ਹਿਦ; *ਬੰਗਾ.* **ਮੌ** — *ਸੰਸ.* madhu, ਸ਼ਹਿਦ; ਸ਼ਹਿਦ ਤੋਂ ਤਿਆਰ ਕੀਤੀ ਸ਼ਰਾਬ (ਰਿ.ਵੇ.); ਚੇਤ ਦਾ ਮਹੀਨਾ, ਬਸੰਤ ਰੁੱਤ; (ਵਿਸ਼ੇਸ਼.), ਮਿੱਠਾ, ਸੁਰੀਲਾ (ਟ.ਕ. madhu-kanṭha, 'ਮਿੱਠੇ ਗਲੇ ਵਾਲੀ', ਕੋਇਲ); *ਭਾਰੋਪੀ* medhu, ਸ਼ਹਿਦ

+ *ਰੂਸੀ* med, ਸ਼ਹਿਦ

+ *ਅੰਗ.* mead, ਸ਼ਹਿਦ ਤੋਂ ਬਣੀ ਸ਼ਰਾਬ

~ **ਮਧੁਕਰ,** ਸ਼ਹਿਦ ਬਣਾਉਣ ਵਾਲੀ, ਸ਼ਹਿਦ ਦੀ ਮੱਖੀ; ਭੌਰਾ, ਭੰਵਰ (ਟ.ਕ. "ਮਨੁ ਸੁ ਮਧੁਕਰ ਕਰਉ, ਚਰਨ ਹਿਰਦੈ ਧਰਉ"; ਰਵਿਦਾਸ) — *ਸੰਸ.* madhukara, ਇੰਜ [madhu + √kar, ਕਰਨਾ, ਬਣਾਉਣਾ]

⇒ **ਮਧੁਰ; ਮਦ; ਮਹੂਆ**

**ਮਨ** ਸ਼ਕਤੀ, ਜਿਸ ਦੁਆਰਾ ਪ੍ਰਾਣੀ ਸੋਚਦਾ; ਵਿਚਾਰਦਾ ਤੇ ਮਹਿਸੂਸਦਾ ਹੈ; ਖਿਆਲ, ਵਿਚਾਰ — *ਸੰਸ.* manas, ਮਨ [√man, ਸੋਚਣਾ, ਵਿਚਾਰਨਾ]; *ਭਾਰੋਪੀ* √men, ਸੋਚਣਾ

+ *ਅੰਗ.* mind, ਮਨ, ਚਿੱਤ; ਯਾਦ; ਖਿਆਲ; ਸਬੰਧਤ mean, ਮਨ ਵਿਚ ਰੱਖਣਾ, ਇਰਾਦਾ ਰੱਖਣਾ; ਮਤਲਬ ਹੋਣਾ

+ *ਲਾਤ.* mens, ਮਨ; ਸਮਾਨ mentis, ਮਨ (ਟ.ਕ. *ਅੰਗ.* mental, ਮਾਨਸਿਕ)

+ *ਰੂਸੀ* mneny, ਮਤ, ਖਿਆਲ, ਵਿਚਾਰ [√mni, ਸੋਚਣਾ]

⇒ **ਅਨਮਣਾ, ਦੁਰਮਤੀ, ਸੁਮਨ, ਦੁਸ਼ਮਨ; ਮੰਤਰੀ; ਮਾਂਦਰੀ; ਮਤ; ਮਾਣ**

**ਮੰਨ : ਮੰਡਾ**

**ਮਨਸਬ** ਔਹਦਾ, ਰੁਤਬਾ, ਪਦਵੀ — *ਅਰਬੀ* **ਮਨਸਬ,** ਕਾਇਮ ਹੋਣ ਦੀ ਥਾਂ, ਸਥਾਪਤੀ; ਮਰਤਬਾ, ਉਹਦਾ (ਮ + ਨਸਬ); [√**ਨਸਬ,** ਕਾਇਮ ਹੋਣਾ, ਖੜਾ ਹੋਣਾ, ਸਥਾਪਤ ਹੋਣਾ]; ਟ.ਕ. *ਪੰਜਾ.* **ਮਨਸਬਦਾਰ,** ਔਦੇਦਾਰ, ਹਾਕਮ < ਮਨਸਬ + *ਫਾਰਸੀ* ਦਾਰ

⇒ **ਮਨਸੂਬਾ**

**ਮਨਸ਼ਾ** ਚਾਹ, ਇੱਛਾ, ਮਨੋਰਥ — *ਅਰਬੀ* **ਮਨਸ਼ਾ,** ਸੋਮਾ, ਸ੍ਰੋਤ; ਮੰਤਵ, ਇਰਾਦਾ, ਸਬੰਧ (ਮ + ਨਸ਼ਾ); [√**ਨਸ਼ਾ,** ਵਧਣਾ, to grow]; ਟ.ਕ. **ਇਨਸ਼ਾ,** ਜਿਵੇਂ **ਇਨਸ਼ਾ ਅੱਲ੍ਹਾ,** ਰੱਬ ਚਾਹੇ ਤਾਂ (ਇ + ਨਸ਼ਾ)

**ਮਨਸੂਖ** ਰੱਦ ਕਰਨ ਦਾ ਭਾਵ — *ਅਰਬੀ* **ਮਨਸੂਖ,** ਰੱਦ ਕੀਤਾ ਗਿਆ, ਮਿਟਾਇਆ ਗਿਆ; ਛੱਡਿਆ ਗਿਆ (ਮ + ਨਸੂਖ); [√**ਨਸਖ,** ਕੱਟਣਾ,

ਰੱਦ ਕਰਨਾ]; ਟ.ਕ. **ਨਸਖ,** ਰੱਦ ਕਰਨਾ, ਦੂਰ ਕਰਨਾ, ਮੇਸ ਦੇਣਾ
⇒ **ਨੁਸਖਾ**

**ਮਨਸੂਬਾ** ਮਨਸ਼ਾ, ਇਰਾਦਾ, ਤਦਬੀਰ, ਗੋਂਦ — *ਅਰਬੀ* **ਮਨਸੂਬਾ,** ਕਿਸੇ ਕੰਮ ਦੀ ਤਦਬੀਰ, ਵਿਉਂਤ (ਮ + ਨਸੂਬਾ); [√**ਨਸਬ,** ਕਾਇਮ ਕਰਨਾ, ਗੱਡਣਾ]
⇒ **ਮਨਸਬ**

**ਮਨਸੂਰ** ਇਕ ਵਲੀ ਦਾ ਨਾਂ; ਮੂਲ ਅਰਥ 'ਜਿਸ ਨੂੰ (ਪਰਮਾਤਮਾ ਦੀ) ਸਹਾਇਤਾ ਹੋਵੇ' — *ਅਰਬੀ* **ਮਨਸੂਰ,** ਸਹਾਇਤਾ ਕੀਤਾ ਗਿਆ, ਜੇਤੂ (ਮ + ਨਸੂਰ); [√**ਨਸਰ,** ਸਹਾਇਤਾ ਕਰਨਾ]; ਟ.ਕ. **ਨਾਸਿਰ,** ਸਹਾਇਕ; ਸਬੰਧਤ **ਨੁਸਰਤ,** ਸਹਾਇਤਾ, ਜਿੱਤ (ਨੁਸਰ-ਤ)

**ਮਨਹੂਸ** ਬਦਸ਼ਗਨਾ, ਭੈੜਾ — *ਅਰਬੀ* **ਮਨਹੂਸ,** ਇੰਜ (ਮ + ਨਹੂਸ); [√**ਨਹਸ,** ਬਦਸ਼ਗਨੀ ਹੋਣਾ]
⇒ **ਨਹਿਸ**

**ਮਨਜ਼ੂਰ** ਪ੍ਰਵਾਨ ਕੀਤਾ ਗਿਆ, ਮੰਨਿਆ ਗਿਆ — *ਅਰਬੀ* **ਮਨਜ਼ੂਰ,** ਦੇਖਿਆ ਗਿਆ; ਪ੍ਰਵਾਨ ਕੀਤਾ ਗਿਆ (ਮ + ਨਜ਼ੂਰ); [√**ਨਜ਼ਰ,** ਦੇਖਣਾ]; ਟ.ਕ. **ਮਨਜ਼ਰ,** ਦ੍ਰਿਸ਼, ਨੱਜ਼ਾਰਾ (ਮ + ਨਜ਼ਰ)
⇒ **ਨਜ਼ਰ**

**ਮੰਨਣਾ** ਆਖੇ ਲੱਗਣਾ, ਆਦਰ ਕਰਨਾ; ਪ੍ਰਵਾਨ ਕਰਨਾ; ਸੁੱਖਣਾ; ਸੁਲ੍ਹਾ ਕਰਨਾ; *ਸਿੰਧੀ* **ਮਨਣੁ,** ਮੰਨਣਾ — *ਸੰਸ.* √man, ਸੋਚਣਾ, ਮਨ ਵਿਚ ਲਿਆਉਣਾ, ਸਮਝਣਾ, ਵਿਚਾਰਨਾ; ਇੱਛਾ ਕਰਨਾ, ਕਬੂਲ ਕਰਨਾ; ਸਮਾਨ √mnā; *ਭਾਰੋਪੀ* √men, ਸੋਚਣਾ, ਵਿਚਾਰਨਾ
+ *ਰੂਸੀ* √mni, ਸੋਚਣਾ, ਸਮਝਣਾ
+ *ਅੰਗ.* mean, ਸਮਝਣਾ, ਮਨ ਵਿਚ ਰੱਖਣਾ
+ *ਲਾਤ.* √men, ਯਾਦ ਰੱਖਣਾ (ਟ.ਕ. *ਅੰਗ.* mental, ਮਾਨਸਿਕ)
+ *ਯੂਨਾ.* √men, ਮਨ ਵਿਚ ਰੱਖਣਾ; ਸਮਾਨ √mn (ਟ.ਕ. amnesty, ਮਨ ਵਿਚ ਨਾਂ ਰੱਖਣ ਦਾ ਭਾਵ; ਆਮ ਮੁਆਫੀ)
⇒ **ਮਨ**

**ਮੰਨਤ** ਸੁੱਖਣਾ (ਟ.ਕ. 'ਮੰਨਤ ਮੰਨਣੀ'); **ਮਨੌਤ** ਦਾ ਰੂਪਅੰਤਰ — **ਮਨਾਉਣਾ,** ਰਾਜ਼ੀ ਕਰਨਾ; ਕਿਸੇ ਦੇਵਤੇ ਨੂੰ ਧਿਆ ਕੇ ਰਾਜ਼ੀ ਕਰਨਾ, ਆਦਿ
~ **ਮਿੰਨਤ**[1]**,** ਬੇਨਤੀ, ਤਰਲਾ (ਟ.ਕ. 'ਮਿੰਨਤ-ਤਰਲਾ')
⇒ **ਮਨ**

**ਨੋਟ.** *ਅਰਬੀ* **ਮਿੰਨਤ** (ਅਹਿਸਾਨ, ਨੇਕੀ) ਉਕਤ ਮਿੰਨਤ ਨਾਲ ਅਸਬੰਧਿਤ ਹੈ

**ਮਨਫੀ** ਨਾਂਹ ਹੋਣ ਦਾ ਭਾਵ, ਘਟਾਅ — *ਅਰਬੀ* **ਮਨਫੀ,** ਘਟਾਇਆ ਗਿਆ, ਰੱਦ ਕੀਤਾ ਗਿਆ (ਮ + ਨਫੀ); [√**ਨਫ,** ਨਾਂਹ ਕਰਨਾ]
⇒ **ਨਫੀ**

**ਮਨ੍ਹਾਂ** (ਜਿਵੇਂ 'ਮਨ੍ਹਾ ਕਰਨਾ', ਰੋਕਣਾ) — *ਅਰਬੀ* **ਮਨਅ਼,** ਰੋਕ, ਬੰਦਸ਼ [√**ਮਨਅ਼**]; ਟ.ਕ. **ਮਮਨੂਹ,** ਮਨ੍ਹਾ ਕੀਤਾ ਗਿਆ ((ਮ + ਮਨੂਹ)

**ਨੋਟ.** ਪੰਜਾਬੀ ਦਾ ਅਰਬੀ ਮੂਲਕ **ਮਨਾਹੀ** (ਬੰਦਸ਼) ਉਪਰੋਕਤ **ਮਨ੍ਹਾਂ** ਤੋਂ ਅੱਡ ਹੈ। ਇਸ ਦਾ ਕਾਰਨ **ਮਨ੍ਹਾਂ** ਵਿਚ **ਐਨ** ਦੀ ਹੋਂਦ ਹੈ, ਜਦੋਂ ਕਿ **ਮਨਾਹੀ** ਵਿਚ ਇੰਜ ਨਹੀਂ ਹੈ

**ਮਨਾਹੀ** ਵਿਵਰਜਤ ਕੰਮ — *ਅਰਬੀ* **ਮਨਾਹੀ,** ਵਿਵਰਜਤ ਕੰਮ, ਬੰਦਸ਼ਾਂ; ਪਾਪ [ਬਹੁਵਚਨ ਵੱਲੋਂ **ਮਨਹੀ,** ਵਿਵਰਜਤ, ਭੈੜਾ ਕੰਮ; ਸ਼ਰੀਅਤ ਦੇ ਵਿਰੁੱਧ ਕੰਮ; ਮੂਲ ਅਰਥ 'ਨਾਂਹ ਕੀਤਾ ਗਿਆ']; ਟ.ਕ. **ਨਹੀਂ,** ਰੋਕ, ਨਾਂਹ; (ਵਿਆ.), ਕਿਸੇ ਕੰਮ ਨੂੰ ਨਾਂਹ ਕਰਨ ਲਈ ਦਿੱਤਾ ਗਿਆ ਆਦੇਸ਼

**ਨੋਟ.** *ਅਰਬੀ* **ਮਨਅ਼** (*ਪੰਜਾ.* **ਮਨ੍ਹਾ,** ਜਿਵੇਂ 'ਮਨ੍ਹਾ ਕਰਨਾ', ਰੋਕਣਾ) ਉਪਰੋਕਤ **ਮਨਾਹੀ** ਤੋਂ ਭਿੰਨ-ਮੂਲਕ ਹੈ

**ਮਨਾਖਾ** ਜਿਸ ਨੂੰ ਘੱਟ ਦਿਸਦਾ ਹੋਵੇ, ਅਨ੍ਹਾਂ; *ਪ੍ਰਾਕ.* **ਮੰਦਅੱਖ,** ਸ਼ਰਮ — *ਸੰਸ.*

mandāksha, ਜਿਸ ਨੂੰ ਘੱਟ ਦਿਸਦਾ ਹੋਵੇ; ਲੱਜਾ, ਹਿਯਾ, ਸ਼ਰਮ [manda, ਘੱਟ, ਥੋੜ੍ਹਾ + aksha, ਅੱਖੀ]

**ਮਨੀਟਰ** ਕਿਸੇ ਸ਼੍ਰੇਣੀ ਦਾ ਮੁਖੀ — *ਅੰਗ.* monitor, ਖਤਰੇ ਦੀ ਖਬਰ ਦੇਣ ਵਾਲਾ, ਨਿਰੀਖਕ [*ਲਾਤ.* √mon, ਦਿਲ ਵਿਚ ਬਣਾਉਣਾ + ਕਿਰਿਆ-ਸੂਚਕ ਪਿਛੇ. tor]

+ *ਸੰਸ.* mantri, ਸਲਾਹਕਾਰ, ਮੰਤਰੀ [√man + ਪਿਛੇ. tri]

**⇒ ਮੰਤਰੀ**

**ਮਨੂ** ਦੁਨੀਆਂ ਦਾ ਆਦਿ ਮਨੁੱਖ — *ਸੰਸ.* manu, ਵਿਚਾਰਵਾਨ, ਸਿਆਣਾ; ਮਾਨਵ ਜਾਤੀ ਦਾ ਆਦਿ ਪੁਰਸ਼, ਬ੍ਰਹਮਾ ਦਾ ਪੁੱਤਰ; ਪੁਰਸ਼, ਆਦਮ [√man, ਸੋਚਣਾ]; *ਭਾਰੋਪੀ* manu

+ *ਰੂਸੀ* muz, ਆਦਮੀ

+ *ਅੰਗ.* man, ਆਦਮੀ (*ਪੁਰਾ. ਅੰਗ.* mann)

~ **ਮਨੁੱਸ਼,** ਆਦਮੀ, ਪੁਰਸ਼ — *ਸੰਸ.* manusha, ਇੰਜ — ਉਕਤ ਦਾ ਵ੍ਰਿਧੀ ਰੂਪ

~ **ਮੁਣਸ** *(ਮੁਲ.),* ਮਨੁੱਖ; ਸਮਾਨ **ਮੁੜਸ**

~ **ਮਨੁੱਖ,** ਉਕਤ **ਮਨੁੱਸ਼** ਦਾ ਵਿਕਸਤ ਰੂਪ

**⇒ ਮਨ**

**ਮਨੋ** 'ਮਨ' ਦਾ ਸੂਚਕ ਸਮਾਸੀ ਰੂਪ — *ਸੰਸ.* mano-, ਇੰਜ

~ **ਮਨੋਰਮ,** ਮਨ ਨੂੰ ਪ੍ਰਸੰਨ ਕਰਨ ਵਾਲਾ, ਸੁੰਦਰ, ਪਿਆਰਾ (ਟ.ਕ. "ਕੇਵਲ ਰਾਮਨਾਮ ਮਨੋਰਮੰ"; ਜੈਦੇਵ) — *ਸੰਸ.* mano-rama, ਇੰਜ; **ਮਨੋਰਮਾ,** ਜ਼ਨਾਨਾ ਵਿਅਕਤੀਗਤ ਨਾਂ; ਮੂਲ ਅਰਥ 'ਸੁੰਦਰ ਇਸਤਰੀ' [*ਸੰਸ.* manoramā, ਇੰਜ]; ਦੇਖੋ **ਰਮਨ**

~ **ਮਨੋਹਰ,** ਮਨ ਨੂੰ ਹਰਨ ਕਰਨ ਵਾਲਾ, ਦਿਲਫਰੇਬ [*ਸੰਸ.* mano-hara, ਇੰਜ]; ਦੇਖੋ **ਹਰ**

**⇒ ਮਨ**

**ਮੰਨੋ** ਬੀਮਾਰੀ; ਦੁਖ, ਤਕਲੀਫ; ਮੌਤ, ਮਰੀ (ਟ.ਕ. 'ਮੰਨੋ ਪੈਣਾ') — **ਮਰਨ** ਦਾ ਵਿਕਸਿਤ ਰੂਪ

**⇒ ਮਰੀ; ਮਰਨਾ**

**ਮਨੋਰੰਜਨ** ਦਿਲਬਹਿਲਾਵਾ — *ਸੰਸ.* manorañjana, ਮਨ ਨੂੰ ਪ੍ਰਸੰਨ ਕਰਨ ਦਾ ਭਾਵ [mano, ਮਨ + rañjana, ਖ਼ੁਸ਼ ਕਰਨ, ਪ੍ਰੇਮ [√rañj, ਰੰਗਣਾ; ਲਾਲ ਹੋਣਾ; ਅਨੰਦ ਲੈਣਾ; ਪਿਆਰ ਕਰਨਾ]

**⇒ ਮਨ; ਰੰਗਣਾ**

**ਮਬਾਦਾ** ਕਿਤੇ ਅਜਿਹਾ ਨਾ ਹੋਵੇ — *ਫਾਰਸੀ* **ਮਬਾਦਾ,** ਅਜਿਹਾ ਨਾ ਹੋਵੇ, ਰੱਬ ਨਾ ਕਰੇ ਕਿ [ਨਾਂਹ-ਸੂਚਕ ਅਗੇ. ਮ + ਬਾਦਾ < ਬੂਦਨ, ਹੋਣਾ]

+ *ਸੰਸ.* mābhūt, ਅਜਿਹਾ ਨਾ ਹੋਵੇ ਕਿ, "may it not be" [ਨਾਂਹ-ਸੂਚਕ ਅਗੇ. mā + √bhū, ਹੋਣਾ]

**⇒ ਮ; ਭੂਤ**

**ਮੰਮਾਂ** ਮਾਂ ਦੀ ਛਾਤੀ, ਥਣ; *ਮਰਾ.* **ਮਾਮ,** ਇੰਜ — mamma, ਮਾਂ ਦੀ ਛਾਤੀ (ਬਾਲ-ਬੋਲੀ); ਦੇਖੋ ਟਰਨਰ

+ *ਅੰਗ.* mamma, ਥਣ — *ਲਾਤ.* mamma, ਮਾਂ ਦੀ ਛਾਤੀ ('ਬਾਲ-ਬੋਲੀ'; ਦੇਖੋ ਵੈਬਸਟਰ ਕੋਸ਼); ਟ.ਕ. *ਅੰਗ.* mammal, ਥਣਧਾਰੀ ਜੀਵ

**ਮਰਹੂਮ** ਸੁਰਗਵਾਸੀ — *ਅਰਬੀ* **ਮਰਹੂਮ,** ਜਿਸ ਤੇ ਪਰਮਾਤਮਾ ਦੀ ਮਿਹਰ ਹੋ ਚੁੱਕੀ ਹੈ; ਇਸ ਲਈ ਸੁਰਗਵਾਸੀ (ਮ + ਰਹੂਮ); [√**ਰਹਮ,** ਮਿਹਰ ਕਰਨਾ ਜਾਂ ਹੋਣਾ]

**⇒ ਰਹਿਮ; ਰਹਿਮਤ**

**ਮਰਜਾਦਾ** (ਮਰਯਾਦਾ), ਸਮਾਜ ਵੱਲੋਂ ਸਥਾਪਤ ਨਿਯਮਾਂ ਦੀ ਹੱਦਬੰਦੀ, ਅਜਿਹੇ ਨਿਯਮ, ਜਿਨ੍ਹਾਂ ਦੀ ਪਾਲਣਾ ਜ਼ਰੂਰੀ ਹੈ — *ਸੰਸ.* maryadā, ਹੱਦ, ਸੀਮਾਂ; ਨਦੀ ਦਾ ਕੰਢਾ; ਸਮਾਜ ਵੱਲੋਂ ਸਥਾਪਤ ਨਿਯਮਾਂ ਦੀ ਹੱਦਬੰਦੀ, ਅਜਿਹੇ ਨਿਯਮ, ਰੀਤੀ < maryā, ਨਿਸ਼ਾਨ, ਸੀਮਾ-ਸੂਚਕ ਚਿੰਨ੍ਹ, ਲਕੀਰ, ਹੱਦ

+ *ਅੰਗ.* mark, ਲਕੀਰ, ਨਿਸ਼ਾਨ; (ਪ੍ਰਾ.) ਸੀਮਾਂ, ਹੱਦ

+ *ਫਾਰਸੀ* **ਮਰਜ਼,** ਸੀਮਾਂ, ਹੱਦ; ਸਰਹੱਦੀ ਖੇਤਰ

+ *ਅੰਗ.* ਵੱਲੋਂ *ਲਾਤ.* marg, ਕੰਢਾ, ਕਿਨਾਰਾ; ਸਬੰਧਤ margin, ਕਿਨਾਰਾ, ਕੰਢਾ; ਕੰਨੀ, ਹਾਸ਼ੀਆ

~ **ਮਰਜਾਦ,** ਹੱਦ, ਸੀਮਾ (ਟ.ਕ. "ਸਭ ਤੇ ਊਚ ਊਚ ਤੇ ਊਚ ਅੰਤਤੇ ਨਹੀ ਮਰਜਾਦ"; ਮ.5) — ਦੇਖੋ ਉਪਰੋਕਤ **ਮਰਜਾਦਾ**

**ਨੋਟ.** 'ਸੀਮਾ' ਅਤੇ 'ਨੈਤਕ ਬੰਦਸ਼' ਲਈ ਟ.ਕ. *ਪੰਜਾ.* **ਲੀਕ** (ਰੇਖਾ, ਲਕੀਰ; ਨਿਸ਼ਾਨ; ਪਿਰਤ, ਪਰੰਪਰਾ, ਰਿਵਾਜ; ਸੀਮਾ ਜਾਂ ਹੱਦ ਦੀ ਸੂਚਕ ਲਕੀਰ; ਦੇਖੋ ਪੰ.ਕੋ.)

**ਮਰਜ਼ੀ** ਇੱਛਾ, ਖ਼ੁਸ਼ੀ — *ਅਰਬੀ* **ਮਰਜ਼ੀ,** ਇੰਜ (ਮ + ਰਜ਼ੀ); [√**ਰਜ਼ਵ,** ਖ਼ੁਸ਼ ਹੋਣਾ]

⇒ **ਰਜ਼ਾ**

**ਮਰਤਬਾ** ਪਦਵੀ, ਦਰਜਾ; ਵਾਰ, ਦਫਾ — *ਅਰਬੀ* **ਮਰਤਬਾ,** ਦਰਜਾ, ਔਹਦਾ; ਵਾਰ, ਦਫਾ (ਮ + ਰਤਬਾ); [√**ਰਤਬ,** ਸਥਿਰ ਹੋਣਾ]

⇒ **ਰੁਤਬਾ**

**ਮਰਤੁ** ਪ੍ਰਾਣ, ਸੁਆਸ (ਟ.ਕ. "ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ"; ਮ.1) = (ਪ੍ਰਾਣਾਯਾਮ ਦੀ) ਜੁਗਤ ਨਾਲ ਪ੍ਰਾਣਾਂ ਦਾ ਸੁ-ਸਬੰਧ ਕੀਜੈ (ਦੇਖੋ ਮਹਾਨ ਕੋਸ਼) — *ਸੰਸ.* maruta, ਹਵਾ, ਪਵਨ; ਪ੍ਰਾਣ, ਸਾਹ; ਵਾਯੂ ਦੇਵਤਾ

**ਮਰਦ** ਮਾਨਸ; ਬਹਾਦਰ — *ਫਾਰਸੀ* **ਮਰਦ,** ਇੰਜ — ਮੂਲ ਅਰਥ 'ਮਰਨਸ਼ੀਲ' (ਦੇਵਤਿਆਂ ਦੇ ਟਾਕਰੇ ਤੇ, ਜੋ ਅਮਰ ਹਨ); **ਮੁਰਦਨ** (√**ਮੁਰ**), ਮਰਨਾ; *ਭਾਰੋਪੀ* √mer, ਮਰਨਾ

+ *ਸੰਸ.* marta, ਮਾਨਸ, a mortal (ਰਿ.ਵੇ.); [√mṛ, ਮਰਨਾ]

+ *ਅੰਗ.* ਵੱਲੋਂ *ਲਾਤ.* mortal, ਮਾਨਸ; ਮਰਨਸ਼ੀਲ

~ **ਮਰਦਾਨਾ,** ਮਰਦ ਨਾਲ ਸਬੰਧਤ; masculine [**ਜ਼ਨਾਨਾ** ਦੇ ਉਲਟ]

⇒ **ਮਰਨਾ**

**ਮਰਦੂਦ** ਬੇਇਜ਼ਤ; ਅਪਮਾਨਤ, ਨਹਿਸ; ਮੂਲ ਅਰਥ 'ਰੱਦ ਕੀਤਾ ਗਿਆ, ਕੱਢਿਆ ਗਿਆ' — *ਅਰਬੀ* **ਮਰਦੂਦ,** ਇੰਜ (ਮ + **ਰਦੂਦ**); [√**ਰਦ,** ਹਟਾਉਣਾ]

⇒ **ਰੱਦ; ਤਰਦੀਦ**

**ਮਰਨਾ** ਸਰੀਰ ਛੱਡ ਜਾਣਾ; ਤਬਾਹ ਹੋਣਾ; ਕਮਲਾਉਣਾ; *ਪ੍ਰਾਕ.* **ਮਰ** — *ਸੰਸ.* √mar, ਮਰਨਾ; ਸਮਾਨ √mṛ; *ਭਾਰੋਪੀ* √mer

+ *ਫਾਰਸੀ* **ਮੁਰਦਨ** (ਮੁਰ), ਮਰਨਾ (ਟ.ਕ. **ਮਾਰੀ,** ਮੌਤ)

+ *ਰੂਸੀ* √mir, ਮਰਨਾ; √mor, ਮਰਨਾ

+ *ਲਾਤ.* √mor, ਮਰਨਾ (ਟ.ਕ. *ਅੰਗ.* mortal, ਮਰਨਸ਼ੀਲ)

⇒ **ਮਰੀ; ਮਰਦ; ਮ੍ਰਿਤੂ; ਅੰਮ੍ਰਿਤ**

**ਮਰਮ** ਸਰੀਰ ਦਾ ਨਾਜ਼ੁਕ ਅੰਗ, ਜਿਸ ਨੂੰ ਹਾਨੀ ਪਹੁੰਚਣ ਨਾਲ ਮੌਤ ਹੋ ਸਕਦੀ ਹੈ (ਦਿਲ, ਦਿਮਾਗ, ਗੁਰਦਾ); (ਲਾਖ.) ਭੇਤ, ਰਹੱਸ (ਇਸ ਦ੍ਰਿਸ਼ਟ ਤੋਂ ਕਿ ਉਕਤ ਅੰਗ ਸਰੀਰ ਦੇ ਭੀਤਰੀ ਭਾਗ ਵਿਚ ਸਥਿਤ ਹਨ); *ਪਾਲੀ, ਪ੍ਰਾਕ.* **ਮਮ,** ਸਰੀਰ ਦਾ ਨਾਜ਼ੁਕ ਅੰਗ — *ਸੰਸ.* marman, ਮਾਰਮਕ ਸਥਲ, mortal spot (ਰਿ.ਵੇ.); ਕਿਸੇ ਵਸਤੂ ਦਾ ਭੀਤਰੀ ਅੰਗ, vital organ; marma, ਉਕਤ ਦਾ ਸਮਾਸੀ ਰੂਪ

~ **ਮਾਰਮਕ,** ਭਾਵਪੂਰਨ, vital — *ਸੰਸ.* mārmika, ਵਾਕਫ, ਜਾਣਦਾ — ਉਕਤ marma ਤੇ ਆਧਾਰਿਤ

~ **ਮਰਮੀ,** ਭੀਤਰ ਦਾ ਹਾਲ ਜਾਣਨ ਵਾਲਾ, ਭੇਤੀ (ਟ.ਕ. "ਮਰਮੀ ਹੋਇਸੁ ਮਨ ਮਉ ਜਾਨੇ"; ਕਬੀਰ)

**ਨੋਟ.** **ਮਰਮੀ** ਦਾ ਉਪਰੋਕਤ ਸ਼ਬਦ

*ਅਰਬੀ* **ਮਹਿਰਮ** ਤੋਂ ਪ੍ਰਭਾਵਤ ਹੈ

**ਮਰਮਰ** ਇਕ ਤਰ੍ਹਾਂ ਦਾ ਚਿੱਟਾ ਪੱਥਰ (ਟ.ਕ. ਸੰਗ-ਮਰਮਰ) — *ਫ਼ਾਰਸੀ, ਅਰਬੀ* **ਮਰਮਰ,** ਇੰਜ < *ਯੂਨਾ.* marmar, ਇੰਜ; ਟ.ਕ. *ਲਾਤ.* marmor > *ਪੁਰਾ. ਫ਼੍ਰਾਂ.* marbre; *ਅੰਗ.* marble, ਇੰਜ

**ਮਰਾ** ਮਿਰਤੂ (ਟ.ਕ. "ਜਰਾ ਮਰਾ ਤਾਪੁ"; ਮ.4); *ਪ੍ਰਾਕ.* **ਮਰ;** *ਬੰਗਾ.* **ਮਰਾ,** ਇੰਜ — *ਸੰਸ.* mara, ਮੌਤ; maraka, ਮਰੀ [√mṛ, ਮਰਨਾ; ਸਮਾਨ √mar]

~ **ਮਰੀ,** ਬੀਮਾਰੀ, ਜਿਸ ਨਾਲ ਬਹੁਤੀਆਂ ਮੌਤਾਂ ਹੁੰਦੀਆਂ ਹਨ, ਵਬਾ; ਪਸ਼ੂਆਂ ਦੀ ਪਲੇਗ; *ਸਿੰਧੀ* **ਮਰੀ,** ਵਬਾ, ਹੈਜ਼ਾ; *ਹਿੰਦੀ* **ਮਰੀ,** ਪਲੇਗ; *ਮਰਾ.* **ਮਰੀ,** ਵਬਾ

+ *ਫ਼ਾਰਸੀ* **ਮਾਰੀ,** ਮੌਤ [**ਮੁਰਦਨ,** ਮਰਨਾ]

+ Russ. mor, ਮਰੀ [√mir, ਮਰਨਾ; mor, ਮਾਰਨਾ, ਤਬਾਹ ਕਰਨਾ]

+ *ਅੰਗ.* murrain, ਪਸ਼ੂਆਂ ਦੀ ਪਲੇਗ [*ਲਾਤ.* √mor, ਮਰਨਾ]

⇒ **ਮਰਨਾ**

**ਮਰਾਬਕਾਰ** ਦੁਸ਼ਮਨ ਨੂੰ ਧਮਕਾਉਣ ਲਈ ਕੀਤੀ ਗਰਜ (ਤਰੁਣ-ਦਲ ਦੇ ਸਿੰਘ, ਜਦ ਸੁੱਖੇ ਦੀ ਦੇਗ ਤਿਆਰ ਕਰਕੇ ਛਕਣ ਲਈ ਜਮ੍ਹਾਂ ਹੁੰਦੇ ਹਨ, ਤਦ 'ਮਾਰਾ ਬਕਾਰਸਤ ਦਰ ਵਕਤੇ ਜੰਗ' ਗੱਜ ਕੇ ਪੁਕਾਰਦੇ ਹਨ; (ਦੇਖੋ ਮਹਾ.ਕੋਸ਼) — **ਮਾਰ,** ਮਾਰਨ ਦਾ ਭਾਵ + bukkāra, ਸ਼ੇਰ ਦੀ ਗਰਜ

**ਨੋਟ.** 'ਮਰਾਠੀ ਕੋਸ਼' ਅਨੁਸਾਰ **ਮਾਰਾ** ਦਾ ਸ਼ਬਦ ਹਮਲੇ, "assault, attack; a line of fire" ਦਾ ਸੂਚਕ ਦੱਸਿਆ ਗਿਆ ਹੈ।

⇒ **ਬੱਕਰਾ**

**ਮਰੀਯਮ** ਹਜ਼ਰਤ ਈਸਾ ਦੀ ਮਾਤਾ ਦਾ ਨਾਂ; ਜ਼ਨਾਨਾ ਵਿਅਕਤੀਗਤ ਨਾਂ — *ਅਰਬੀ; ਇਬ.* Miryām; ਮੂਲ ਅਰਥ 'ਵਿਦ੍ਰੋਹ; ਦੇਖੋ ਵੈਬਸਟਰ ਡਿਕਸ਼ਨਰੀ; ਟ.ਕ. *ਅੰਗ.* Mary, ਹਜ਼ਰਤ ਈਸਾ ਦੀ ਮਾਤਾ ਦਾ ਨਾਂ; ਜ਼ਨਾਨਾ ਵਿਅਕਤੀਗਤ ਨਾਂ; ਸਬੰਧਤ Maria, ਜ਼ਨਾਨਾ ਵਿਅਕਤੀਗਤ ਨਾਂ [ਉਪਰੋਕਤ ਤੇ ਆਧਾਰਤ]

**ਮਰੂਆ** ਇਕ ਖ਼ੁਸ਼ਬੂਦਾਰ ਬੂਟਾ, ਨਿਆਜ਼ਬੋ; *ਪ੍ਰਾਕ.* **ਮਰੁਵਯ;** *ਸਿੰਧੀ* **ਮਾਰੂ;** *ਉੜੀ.* **ਮਰੁਆ;** *ਮਰਾ.* **ਮਰਵਾ** — *ਸੰਸ.* maruva, ਮਰੂਆ

**ਮਲ** ਗੰਦਗੀ, ਮਲ-ਮੂਤਰ; *ਹਿੰਦੀ* **ਮਲ;** *ਗੁਜ.* **ਮਲ,** ਗੰਦਗੀ — *ਸੰਸ.* mala, ਮੈਲ; ਮਲ-ਮੂਤਰ (ਦੇਖੋ **ਨਿਰਮਲ; ਬਿਮਲ**); *ਭਾਰੋਪੀ* mel, ਮੈਲਾ, ਕਾਲਾ (ਵੈਬਸਟਰ ਡਿਕਸ਼ਨਰੀ)

~ **ਮਲਨ,** ਮਲੀਨਤਾ ਪਾਪ (ਟ.ਕ. "ਮਲਨ ਮੋਹ ਬਿਕਾਰ ਨਾਠੇ"; ਮ.5); *ਉੜੀ.* **ਮਲਿਣ,** ਮੈਲਾ, ਕਾਲਾ; *ਮਰਾ.* **ਮਲੀਣ,** ਮੈਲਾ — *ਸੰਸ.* malina, ਮੈਲਾ, ਕਾਲਾ, "of a dark colour"

+ *ਯੂਨਾ.* melano (melan), 'ਕਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. *ਅੰਗ.* melanite, ਇਕ ਤਰ੍ਹਾਂ ਦਾ ਕਾਲਾ ਰਤਨ)

⇒ **ਮਾਲੀਖੋਲੀਆ : ਨਿਰਮਲ**

**ਮੱਲ** ਪਹਿਲਵਾਨ; ਗਭਰੂ (ਟ.ਕ. 'ਘੋੜੀ ਚੜ੍ਹ ਵੇ ਮੱਲਾ"; ਲੋਕ ਗੀਤ); *ਪ੍ਰਾਕ.* **ਮੱਲ,** ਇੰਜ; *ਸਿੰਧੀ* **ਮਲੁ,** ਪਹਿਲਵਾਨ; ਬਹਾਦੁਰ; *ਬੰਗਾ.* **ਮਾਲ,** ਪਹਿਲਵਾਨ — *ਸੰਸ.* malla, ਪਹਿਲਵਾਨ

~ **ਮੱਲੀ,** ਝਗੜਾ (ਸ਼ਾਹਪੁਰੀ; ਦੇਖੋ ਪੰ.ਕੋ.), ਟ.ਕ. 'ਮੱਲੀ ਘੱਤਣਾ', ਝਗੜਾ ਕਰਨਾ; *ਮਰਾ.* **ਮਲਈ,** ਝਗੜਾ, ਹੂਰਾ-ਮੁੱਕੀ: ਟ.ਕ. *ਲਹਿੰ.* **ਮੱਲਣ**

~ **ਮੱਲਣਾ,** ਵਧਣਾ ਫੁੱਲਣਾ; **ਮੱਲ** ਤੇ ਆਧਾਰਤ

**ਮਲਕ** ਫਰਿਸ਼ਤਾ, ਜਮਦੂਤ, ਅਜ਼ਰਾਈਲ ਫਰਿਸ਼ਤਾ (ਟ.ਕ. 'ਮਲਕੁ ਜਿ ਕੰਨੀ ਸੁਣੀਦਾ, ਮੁਹੁ ਦੇਖਾਲੇ ਆਇ' ਫਰੀਦ)

— *ਅਰਬੀ* **ਮਲਕ,** ਫਰਿਸ਼ਤਾ
**⇒ ਮਲਿਕ**

**ਮਲਕਾ** ਮਹਾਰਾਣੀ — *ਅਰਬੀ* **ਮਲਕਾ,** ਮਹਾਰਾਣੀ; ਇਸਤਰੀ ਲਿੰਗ ਵੱਲੋਂ **ਮਲਿਕ,** ਬਾਦਸ਼ਾਹ
~ **ਮਲੂਕ,** ਬਹੁਵਚਨ ਵੱਲੋਂ **ਮਲਿਕ,** ਬਾਦਸ਼ਾਹ (ਟ.ਕ. "ਖਾਨ ਮਲੂਕ ਕਹਾਇਦੇ"; ਮ.4); ਸੁੰਦਰ, ਕੋਮਲ — *ਅਰਬੀ* **ਮਲੂਕ,** ਉਪਰੋਕਤ **ਮਲਿਕ** (ਬਾਦਸ਼ਾਹ) ਦਾ ਬਹੁਵਚਨ

**ਮਲਕੀਅਤ : ਮਾਲਕ**

**ਮਲਣਾ** ਮਿੱਧਣਾ, ਰਗੜਣਾ; ਗੁੰਨ੍ਹਣਾ; ਮਾਲਸ਼ ਕਰਨਾ, ਦਬਾਉਣਾ; *ਪ੍ਰਾਕ.* **ਮੂਲਣ;** *ਸਿੰਧੀ* **ਮੂਲਣ,** ਮਲਣਾ — *ਸੰਸ.* √mal, ਰਗੜਣਾ, ਚੂਰ-ਚੂਰ ਕਰਨਾ, ਪੀਹਣਾ; ਵੱਲੋਂ √mar (mṛī); ਦੇਖੋ ਟਰਨਰ
~ **ਮਲਣਾ,** ਮਸਾਲਾ ਕੁੱਟਣ ਦਾ ਡੰਡਾ, ਘੋਟਣਾ *(ਲਹਿੰ.)*
~ **ਮਲੀਦਾ,** ਰੋਟੀ ਨੂੰ ਚੂਰ ਕੇ ਬਣਾਇਆ ਭੋਜਨ, ਚੂਰਾ — *ਫ਼ਾਰਸੀ* **ਮਾਲੀਦਾ,** ਰਗੜਿਆ ਹੋਇਆ, ਮਿੱਧਿਆ ਹੋਇਆ [**ਮਾਲੀਦਨ,** ਕੁਚਲਣਾ, ਰਗੜਣਾ, ਮਲਣਾ]
\+ *ਰੂਸੀ* molot, ਕੁੱਟਣ ਦਾ ਸੰਦ, ਹਥੌੜਾ; *ਕ੍ਰੋਸ਼.* mlat, ਮੂੰਗਲੀ

**ਮਲਯ** ਪੱਛਮੀ ਘਾਟ ਦੀ ਇਕ ਪਰਬਤ-ਮਾਲਾ ਅਤੇ ਇਸ ਦੇ ਨਾਲ ਲਗਦਾ ਖੇਤਰ, ਜਿੱਥੇ ਚੰਦਨ ਮੌਲਦਾ ਹੈ, ਮਾਲਾ-ਬਾਰ — *ਸੰਸ.* malaya, ਇੰਜ; ਟ.ਕ. malaya-druma, ਮਲਯ ਬਿਰਛ, ਚੰਦਨ
~ **ਮਲੈ,** ਮਲਯ ਪਰਬਤ ਵਿਖੇ ਹੋਣ ਵਾਲਾ ਚੰਦਨ (ਟ.ਕ. "ਮਲੈ ਨ ਲਾਛੈ ਪਾਰਮਲੋ....."; ਨਾਮਦੇਵ) = ਚੰਦਨ ਵਿਚ ਕੋਈ ਪ੍ਰਤੱਖ ਸੁਗੰਧ (ਪਰਮਲ) ਦਾ ਲੱਛਣ ਨਹੀਂ; ਕੇਵਲ...
**⇒ ਮਲਾਗਰੀ; ਮਲਿਆਗਰ**

**ਮਲਾਹ** ਕਿਸ਼ਤੀ ਚਲਾਉਣ ਵਾਲਾ, ਮਾਂਝੀ — *ਅਰਬੀ* **ਮੱਲਾਹ,** ਮਾਂਝੀ; ਲੂਣ ਵੇਚਣ ਵਾਲਾ (ਇਸ ਸਬੰਧ ਵਿਚ 'ਲੂਣ' ਦਾ ਭਾਵ ਖਾਰੇ ਪਾਣੀ, ਅਰਥਾਤ ਸਮੁੰਦਰ ਨਾਲ ਹੈ); [√**ਮਲਹ,** ਨਮਕੀਨ ਹੋਣਾ, ਖਾਰੀ ਹੋਣਾ]; ਟ.ਕ. **ਮਲੀਹ,** ਲੂਣ ਵਾਲਾ, ਨਮਕੀਨ; (ਲਾਖ.) ਸਲੋਨਾ, ਸੁੰਦਰ
**ਨੋਟ.** ਉਕਤ ਸਬੰਧ ਵਿਚ ਟ.ਕ. *ਅੰਗ.* old salt, ਪੁਰਾਣਾ ਜਾਂ ਤਜਰਬੇਕਾਰ ਮੱਲਾਹ

**ਮਲਾਗੀਰੀ** *(ਲਹਿੰ.)* ਸੰਦਲੀ ਰੰਗ; ਮੂਲ ਅਰਥ 'ਮਲਯਗਿਰਿ ਪਰਬਤ ਤੇ ਹੋਣ ਵਾਲਾ'; ਚੰਦਨ ਵਰਗਾ (ਰੰਗ)
**⇒ ਮਲੀਆਗਰ**

**ਮਲ੍ਹਾਰ** ਵਰਖਾ ਰੁੱਤ ਵਿਚ ਗਾਇਆ ਜਾਣ ਵਾਲਾ ਇਕ ਰਾਗ; ਚਾਅ, ਖ਼ੁਸ਼ੀ; ਮੂਲ ਤੌਰ ਤੇ 'ਬਰਖਾ ਨਾਲ ਸਬੰਧਤ ਰੰਗ-ਰਲੀਆਂ' — *ਸੰਸ.* mallāra, ਇਕ ਰਾਗ ਦਾ ਨਾਂ

**ਮਲਾਮਤ** ਲਾਹਨਤ, ਫਟਕਾਰ - *ਅਰਬੀ* **ਮਲਾਮਤ,** ਲਾਹਨਤ, ਫਟਕਾਰ (ਮ + ਲਾਮਤ); [√**ਲਾਮ,** ਝਿੜਕਣਾ]; ਟ.ਕ. **ਲਾਮ,** ਬੁਰਾ ਭਲਾ ਕਹਿਣ ਦਾ ਭਾਵ, ਗਾਲੀ ਗਲੋਚ

**ਮਲਿਆਰ** *(ਲਹਿੰ.),* ਇਕ ਮੁਸਲਮਾਨ ਜਾਤੀ, ਜੋ ਸਬਜ਼ੀਆਂ ਉਗਾਉਣ ਦਾ ਧੰਦਾ ਕਰਦੀ ਹੈ, ਅਰਾਈਂ; *ਪ੍ਰਾਕ.* **ਮਾਲਾਗਾਰ** — *ਸੰਸ.* mālākāra, ਮਾਲਾ ਬਣਾਉਣ ਵਾਲਾ, ਬਾਗ਼ਬਾਨ, ਮਾਲੀ [mālā, ਮਾਲਾ + kāra, ਕਰਨ ਵਾਲਾ, ਬਣਾਉਣ ਵਾਲਾ]

**ਮਲੀਆਗਰ** ਮਲਯ ਪਰਬਤ ਤੇ ਉੱਗਣ ਵਾਲਾ ਚੰਦਨ; ਮੂਲ ਅਰਥ 'ਮਲਯ ਪਰਬਤ' (ਟ.ਕ. "ਤੁਮ ਮਲੀਅਗਰ ਪ੍ਰਗਟ ਸੁਬਾਸੁ"; ਮ.4) — *ਸੰਸ.* malayagiri, ਮਲਯ ਪਰਬਤ, ਜਿਥੇ ਚੰਦਨ ਪੈਦਾ ਹੁੰਦਾ ਹੈ [malay, ਮਾਲਾਬਾਰ + giri, ਪਰਬਤ]; ਦੇਖੋ **ਗਿਰੀ**
~ **ਮਲਆਨਲ,** ਮਲਯ ਪਰਬਤ ਨੂੰ ਛੂਹ ਕੇ ਆਈ ਪੌਣ, ਚੰਦਨ ਨਾਲ ਸੁਗੰਧਤ ਪੌਣ (ਟ.ਕ. "ਧੂਪੁ ਮਲਆਨਲੋ ਪਵਣੁ

ਚਵਰੋ ਕਰੇ"; ਸੋਹਿਲਾ) — *ਸੰਸ.* malayānala, ਮਲਯ ਪਰਬਤ ਤੋਂ ਚੱਲਣ ਵਾਲੀ ਪੌਣ [malya + anila, ਪੌਣ]; ਦੇਖੋ **ਅਨਿਲ**

⇒ **ਮਲਯ**

**ਮਲੀਦਾ : ਮਲਣਾ**

**ਮਲੂਮ** (ਮਅਲੂਮ), ਜਾਣਿਆ ਗਿਆ, ਗਿਆਤ — *ਅਰਬੀ* **ਮਅ਼ਲੂਮ,** ਜਾਣਿਆ ਗਿਆ, ਗਿਆਨ (ਮ + ਅ਼ਲੂਮ); [√**ਅ਼ਲਮ,** ਜਾਣਨਾ]

⇒ **ਇਲਮ; ਤਅਲੀਮ**

**ਮਲੂਲ** ਉਦਾਸ, ਦਿਲਗੀਰ — *ਅਰਬੀ* **ਮਲੂਲ,** ਗ਼ਮਗੀਨ, ਉਦਾਸ (ਮ + ਲੂਲ); [√**ਮੱਲ,** ਥੱਕੇ ਟੁੱਟੇ ਹੋਣਾ]

~**ਮਲਾਲ,** ਉਦਾਸੀ, ਰੰਜ — *ਅਰਬੀ* **ਮਲਾਲ,** ਇੰਜ [√**ਮੱਲ,** ਜਿਵੇਂ ਉੱਪਰ]

**ਮਲੇਸ** ਪਤੀ ਜਾਂ ਪਤਨੀ ਦੇ ਭਰਾ ਦੀ ਤੀਵੀਂ, ਪਤੀ ਜਾਂ ਪਤਨੀ ਦੀ ਮਾਮੀ; ਮੂਲ ਅਰਥ 'ਸੌਹਰਿਆਂ ਵਲੋਂ ਲਗਦੀ ਮਾਮੀ' — *ਸੰਸ.* *mātualaśvashru, ਪਤੀ ਜਾਂ ਪਤਨੀ ਦੀ ਮਾਮੀ [mātula, ਮਾਮਾ + svaśrū, ਸੱਸ]

~**ਮਲਿਹਸ,** ਉਕਤ ਦਾ ਲਹਿੰਦੀ ਰੂਪ

**ਮਲੇਰੀਆ** ਮੌਸਮੀ ਬੁਖ਼ਾਰ; ਮੂਲ ਅਰਥ (ਪੁਰਾਤਨ ਵਿਸ਼ਵਾਸ ਮੁਜਬ) 'ਗੰਦੀ ਹਵਾ ਨਾਲ ਹੋਣ ਵਾਲੀ ਬੀਮਾਰੀ' — *ਅੰਗ.* malaria < *ਇਤਾ.* mala-aria, ਗੰਦੀ ਹਵਾ [*ਲਾਤ.* mala, ਭੈੜਾ, ਗੰਦਾ + aria, ਹਵਾ]

**ਮਵੱਕਲਿ** ਕੰਮ ਸੁਪਰਦ ਕਰਨ ਵਾਲਾ, ਵਕੀਲ ਕਰਨ ਵਾਲਾ — *ਅਰਬੀ* **ਮਵੱਕਿਲ,** ਇੰਜ (ਮ + ਵੱਕਿਲ); [√**ਵੱਕਲ,** ਸੁਪੱਰਦ ਕਰਨਾ]

⇒ **ਵਕੀਲੀ; ਤਵੱਕੁਲ**

**ਮੜ੍ਹਨਾ** ਕਿਸੇ ਚੀਜ਼ ਉੱਤੇ ਚਮੜਾ, ਕੱਪੜਾ ਆਦਿ ਚੜ੍ਹਾਉਣਾ (ਜਿਵੇਂ ਢੋਲ ਤੇ ਚਮੜਾ) ਮੁਲੰਮਾ ਚਾੜ੍ਹਨਾ — *ਸੰਸ.* √maṇd, ਸਜਾਉਣਾ; ਢੱਕਣਾ, "to deck, adorn, clothe"

**ਨੋਟ.** ਟ.ਕ. *ਅੰਗ.* deck (ਸਜਾਉਣਾ, ਸੰਵਾਰਨਾ; ਢੱਕਣਾ, ਕੱਜਣਾ)

⇒ **ਮੰਡਣਾ**

**ਮੜਾ** ਲੋਥ (ਟ.ਕ. "ਸਤੀਆ ਇਹਿ ਨ ਆਖੀਅਨਿ ਜੋ ਮੜੀਆ ਲਗਿ ਜਲੰਨਿ"; ਮ.3); *ਪਾਲੀ* **ਮਤਕ;** *ਪ੍ਰਾਕ.* **ਮਡਯ;** *ਬੰਗਾ., ਉੜੀ.* **ਮਰਾ,** ਲੋਥ — *ਸੰਸ.* mṛtaka, ਲੋਥ

**ਨੋਟ. ਮੜ੍ਹੀ** ਦਾ ਸਬੰਧ **ਮੱਠ** ਨਾਲ ਹੈ (ਦੇਖੋ ਟਰਨਰ)

**ਮੜ੍ਹੀ : ਮੱਠ**

**ਮਾਂ** ਜਣਨੀ; *ਬੰਗਾ.* **ਮਾ;** *ਉੜੀ.* **ਮਾਂ;** *ਗੁਜ.* **ਮਾ** — *ਸੰਸ.* mātṛ, ਮਾਂ; ਟ.ਕ. māta, 'ਮਾਤਾ' ਦਾ ਅਰਥ-ਸੂਚਕ ਸਮਾਸੀ ਰੂਪ

~**ਮਾ,** ਉਕਤ ਦਾ ਲਹਿੰਦੀ ਰੂਪ

~**ਮਾਈ,** ਸਿਆਣੀ ਉਮਰ ਦੀ ਤੀਵੀਂ; ਇਸਤਰੀ ਲਈ ਆਦਰ-ਸੂਚਕ ਸ਼ਬਦ; ਮਾਂ; *ਪ੍ਰਾਕ.* **ਮਾਯਾ;** *ਸਿੰਧੀ* **ਮਾਉ;** *ਹਿੰਦੀ* **ਮਾਈ;** *ਮਰਾ.* **ਮਾਈ** — ਉਪਰੋਕਤ ਦਾ ਇਕ ਭੇਦ

⇒ **ਮਾਦਾ; ਮਾਪੇ; ਮੇਕਾ; ਮਾਸੀ**

**ਨੋਟ.** *ਪ੍ਰਾਕ.* **ਮਾਰੋ** (ਮਾਂ); *ਡੋਗਰੀ* **ਮਓਰੀ** (ਮਾਂ) < *ਸੰਸ.* mātṛ ਦੇ ਹਵਾਲੇ ਵਜੋਂ ਟ.ਕ. *ਫ੍ਰਾਂ.* mere (ਮਾਂ) < *ਲਾਤ.* mater (ਮਾਈ)

**ਮਾਈ** ਖੇਤ ਵਿਚ ਫੇਰਨ ਵਾਲਾ ਰੋਲਰ (ਕਾਂਗ; *ਪੰ.ਕੋ.*); *ਪ੍ਰਾਕ.* **ਮੲਯ;** *ਆਸਾ.* **ਮੈ,** ਇੰਜ — *ਸੰਸ.* matya, ਇਕ ਤਰ੍ਹਾਂ ਦਾ ਕਰਾਹ, a kind of harrow (ਟ.ਕ. matya-karti, ਕਰਾਹ ਫੇਰਨਾ)

**ਮਾਈਆਂ** ਵਿਆਹ ਤੋਂ ਕੁਝ ਦਿਨ ਪਹਿਲਾਂ ਮੁੰਡੇ ਜਾਂ ਕੁੜੀ ਨੂੰ ਵਟਣਾ ਮਲਨ ਦੀ ਰਸਮ (ਟ.ਕ. 'ਮਾਈਆਂ ਲਾਉਣਾ') — *ਸੰਸ.* mārjana, ਸਾਫ ਕਰਨ ਦੀ ਕਿਰਿਆ, ਝਾੜਣ, ਪੂੰਝਣ, ਮਾਂਜਣ, ਸੁਆਰਨ [√mārj, ਮਾਂਜਣਾ, ਰਗੜਨਾ, ਸਾਫ ਕਰਨਾ]

⇒ **ਮਾਂਜਣਾ**

**ਮਾਸ**[1] ਮਹੀਨਾ, ਮੂਲ ਅਰਥ 'ਚੰਦਰ-ਮਾਸ' (ਟ.ਕ. 'ਚੁਮਾਸਾ', ਬਰਸਾਤ ਦੇ ਚਾਰ ਮਹੀਨੇ) — *ਸੰਸ.* māsa, ਮਹੀਨਾ; ਚੰਦਰਮਾਂ (ਟ.ਕ. pūrṇa-māsa, ਪੂਰਾ ਚੰਦਰਮਾਂ); *ਭਾਰੋਪੀ* √me, ਮਿਣਤੀ ਕਰਨਾ

+ *ਫਾਰਸੀ* **ਮਾਹ,** ਮਹੀਨਾ; ਚੰਦਰਮਾਂ (ਟ.ਕ. **ਮਾਹਤਾਬ,** ਚੰਦਰਮਾਂ)

+ *ਕ੍ਰੋਸ਼.* mjesec, ਮਹੀਨਾ; ਚੰਦਰਮਾਂ; *ਚੈਕ.* mesic, ਇੰਜ (ਟ.ਕ. *ਸੰਸ.* māsak, ਸਮਾਨ, māsa]

+ *ਅੰਗ.* month, ਮਹੀਨਾ; ਸਬੰਧਤ moon, ਚੰਦਰਮਾਂ

+ *ਲਾਤ.* mensis, ਮਹੀਨਾ; *ਫ੍ਰਾਂ.* mois; *ਇਤਾ.* mese, ਮਹੀਨਾ

+ *ਯੂਨਾ.* meno, ਮਹੀਨੇ ਦਾ ਸਮਾਸੀ ਰੂਪ (ਟ.ਕ. *ਅੰਗ.* meno-pause); ਸਬੰਧਤ mene, ਚੰਦਰਮਾਂ

⇒ **ਮਾਹ; ਮਹੀਨਾ; ਮੱਸਿਆ**

**ਮਾਸ**[2] (ਮਾਂਸ), ਗੋਸ਼ਤ; *ਪ੍ਰਾਕ.* **ਮੰਸ; ਮਾਸ;** *ਗੁਜ.* **ਮਾਂਸ;** *ਮਰਾ.* **ਮਾਂਸ** — *ਸੰਸ.* mās, ਮਾਸ; ਸਮਾਨ māṇs

+ *ਕ੍ਰੋਸ਼.* meso, ਮਾਸ (ਟ.ਕ. mesar, ਬੁੱਚੜ, ਕਸਾਈ); *ਚੈਕ.* maso, ਮਾਸ

~ **ਮਾਸਾਹਾਰੀ,** ਮਾਸ-ਖੋਰ — ਮਾਸ + ਆਹਾਰ, ਭੋਜਨ; ਦੇਖੋ **ਆਹਾਰ**

**ਮਾਸ਼** ਇਕ ਦਾਲ ਦਾ ਨਾਂ; *ਪ੍ਰਾਕ.* **ਮਾਸ** — *ਸੰਸ.* māsha, ਇੰਜ (ਰਿ.ਵੇ.)

~ **ਮਾਸਾ,** ਸੋਨਾ ਤੋਲਣ ਦੀ ਇਕ ਇਕਾਈ, ਅੱਠ ਰੱਤੀਆਂ ਦਾ ਤੋਲ; ਥੋੜ੍ਹਾ ਜਿਹਾ; ਮੂਲ ਅਰਥ 'ਮਾਸ਼ ਜਾਂ ਮਾਂਹ ਦੇ ਦਾਣੇ ਦੇ ਤੁੱਲ'; *ਪ੍ਰਾਕ.* **ਮਾਸ;** *ਬਿਹਾ.* **ਮਾਸ;** *ਉੜੀ.* **ਮਾਸਾ** — *ਸੰਸ.* māsha, ਮਾਸਾ; ਮਾਂਹ

~ **ਮਾਂਹ,** ਉਕਤ ਦਾ ਵਿਕਸਤ ਰੂਪ; *ਸਿੰਧੀ* **ਮਾਂਹੀ**

⇒ **ਰੁਆਂਹ**

**ਮਾਸਟਰ** ਉਸਤਾਦ, ਅਧਿਆਪਕ — *ਅੰਗ.* master, ਇੰਜ < *ਲਾਤ.* magister, ਮਾਸਟਰ, ਮੁਖੀ [mag, ਵੱਡਾ + ਦੂਜੀ ਡਿਗਰੀ ਦਾ ਡਬਲ ਪਿਛੇ. is ਅਤੇ ter]

+ *ਸੰਸ.* mahattra, ਪਿੰਡ ਦਾ ਮੁਖੀ; ਦਰਬਾਰੀ [mahat, ਵੱਡਾ, ਮੁਖ < mah + ਦੂਜੀ ਡਿਗਰੀ ਦਾ ਸੂਚਕ ਪਿਛੇ. tra]

⇒ **ਮਜਿਸਟਰੇਟ; ਮਹਾ, ਮਹਾਨ**

**ਮਾਸੀ** ਮਾਂ ਦੀ ਭੈਣ; *ਪਾਲੀ.* **ਮਾਤੁਛਾ;** *ਪ੍ਰਾਕ.* **ਮੌਸੀ,** *ਸਿੰਧੀ* **ਮਾਸੀ,** ਮਾਂ ਦੀ ਭੈਣ — *ਸੰਸ.* mātṛ-shvasṛ, ਮਾਂ ਦੀ ਭੈਣ [mātṛ, ਮਾਂ + svasṛ, ਭੈਣ]

+ *ਸਵੀਡੀ* moster, ਮਾਂ ਦੀ ਭੈਣ [mo, ਮਾਂ; ਪੂਰਾ ਰੂਪ moder + ster, ਭੈਣ; ਪੂਰਾ ਰੂਪ syster]; ਦੇਖੋ **ਮਾਤਾ; ਸੁਸਾ**

**ਮਾਸੂਮ** ਨਿਰਦੋਸ਼, ਭੋਲਾ-ਭਾਲਾ — *ਅਰਬੀ* **ਮਅ਼ਸੂਮ,** ਦੋਸ਼-ਮੁਕਤ, ਨਿਰਦੋਸ਼, ਭੋਲਾ (ਮ + ਅ਼ਸੂਮ); [√**ਇ਼ਸਮ,** ਨਿਰਦੋਸ਼ ਹੋਣਾ]

⇒ **ਇਸਮਤ**

**ਮਾਹ** *(ਲਹਿੰ.)*, ਮਹੀਨਾ; *ਸਿੰਧੀ* **ਮਾਹੁ;** *ਆਸਾ.* **ਮਾਹ; ਮਾਸ** ਦਾ ਵਿਕਸਤ ਰੂਪ; ਦੇਖੋ **ਮਾਸ**

+ *ਫਾਰਸੀ* **ਮਾਹ,** ਮਹੀਨਾ; ਚੰਦਰਮਾਂ

~ **ਮਹੀਨਾ,** ਮਾਸਾ — *ਸੰਸ.* māsīna, ਮਹੀਨੇ ਭਰ ਦਾ

⇒ **ਮਾਸ**

**ਮਾਹਰ**[1] ਨਿਪੁੰਨ, ਹੁਨਰ ਵਿਚ ਉਸਤਾਦ — *ਅਰਬੀ* **ਮਾਹਿਰ,** ਇੰਜ [√**ਮਹਰ,** ਨਿਪੁੰਨ ਹੋਣਾ]

⇒ **ਮਹਾਰਤ**

**ਮਾਹਰ**[2] ਪ੍ਰਧਾਨ, ਮੁਖੀਆ (ਟ.ਕ. "ਹਊ-ਹੋਆ ਮਾਹਰੁ ਪਿੰਡ ਦਾ"; ਮ.5); ਸਮਾਨ **ਮਾਹਰੋ** (ਟ.ਕ. "ਸਾਚਾ ਸਾਹਿਬੁ ਮਾਹਰੋ"; ਮ.3); *ਉੜ.* **ਮਾਹਾਰੀ,** ਇਸਤਰੀ ਲਈ ਸਨਮਾਨ-ਸੂਚਕ ਸ਼ਬਦ — *ਸੰਸ.* mahattara; ਦੇਖੋ **ਮਿਹਤਰ**

⇒ **ਮਹਿਰ; ਮਹ**

**ਮਾਹਲਾ** ਕੱਟਾ — *ਸੰਸ.* māhya, ਮਹੀਂ ਨਾਲ ਸਬੰਧਤ (ਟ.ਕ. *ਪ੍ਰਾਕ.* **ਮਾਹਿਲ,** ਮੱਝੀ ਚਾਰਨ ਵਾਲਾ) — *ਸੰਸ.* māhisha, ਮਹੀਂ ਨਾਲ ਸਬੰਧਤ (ਦੇਖੋ ਟਰਨਰ)

⇒ **ਮਹੀਂ**

**ਮਾਹਾ ਮਾਹ** ਮਾਘ ਦਾ ਮਹੀਨਾ; ਮੂਲ ਅਰਥ 'ਵੱਡਾ ਮਹੀਨਾ'; ਇਸ ਲਈ ਕਿ ਮਾਘ ਬਸੰਤ ਦਾ ਅਗਰ-ਦੂਤ ਹੈ (ਟ.ਕ. "ਮਾਹਾਮਾਹ ਮੁਬਾਰਖੀ ਚੜਿਆ ਸਦਾ ਬਸੰਤੁ"; ਮ.1) — **ਮਾਹਾ,** ਮਹਾਂ + **ਮਾਹ,** ਮਹੀਨਾ; ਟ.ਕ. *ਸੰਸ.* mahāmāghī, ਮਾਘ ਦੀ ਪ੍ਰਥਮ ਤਿੱਥੀ ("ਜਿਸ ਦਾ ਸਬੰਧ ਕੁਝ ਹੋਰ ਆਕਾਸ਼ੀ ਘਟਨਾਵਾਂ ਨਾਲ ਵੀ ਹੈ"; ਦੇਖੋ ਮੋਨ. ਵਿਲ.)

**ਨੋਟ.** ਇਥੇ ਇਹ ਦੇਖਣਯੋਗ ਹੈ ਕਿ **ਮਾਘ** ਦਾ ਵਿਕਸਿਤ ਰੂਪ **ਮਾਹ** ਵਜੋਂ ਮਿਲਦਾ ਹੈ। ਇਸ ਵਿਚਾਰ ਤੋਂ ਉਪਰੋਕਤ **ਮਹਾ-ਮਾਹ** ਦਾ ਅਰਥ "ਮਹਾ-ਮਾਘ", ਨਿਕਲਦਾ ਹੈ

**ਮਾਹੀ** *(ਲਹਿੰ.),* ਪ੍ਰੀਤਮ, ਸੱਜਣ, ਨੌਜਵਾਨ ਮੁੰਡਾ; ਮੂਲ ਤੌਰ ਤੇ 'ਮੱਝਾਂ ਦਾ ਪਾਲੀ, ਵਾਗੀ' (ਟ.ਕ. "ਜਾ ਕੇ ਮਾਹੀਆਂ ਪਿੰਡ ਵਿਚ ਗੱਲ ਕੀਤੀ"; ਹੀਰ ਵਾਰਿਸ; ਇੰਜ ਹੀ "ਸੁਣ ਕੈ ਸੱਦ ਮਾਹੀ ਦੀ ਮੇਹੀ ਪਾਣੀ ਘਾਹ ਮੁਤੋਨੇ (ਦਸਮਗ੍ਰੰਥ) — *ਸੰਸ.* māhisha, ਮੱਝਾਂ ਨਾਲ ਸਬੰਧਤ, ਮਾਝੀ < mahishī, ਮੱਝੀ; ਸਮਾਨ maha

~ **ਮਾਹੀਆ,** ਇਕ ਪ੍ਰਸਿੱਧ ਲੋਕ-ਗੀਤ ਸ਼ੈਲੀ; ਮੂਲ ਅਰਥ 'ਮੱਝਾਂ ਦੇ ਪਾਲਕਾਂ', ਅਰਥਾਤ 'ਮਾਹੀਆਂ ਦਾ ਗੀਤ'

~ **ਮਹੀਂਵਾਲ,** ਇਕ ਪੰਜਾਬੀ ਕਿੱਸੇ ਦਾ ਨਾਇਕ; ਮੱਝਾਂ ਦਾ ਚਰਵਾਹਾ; *ਲਹਿੰ.* **ਮੇਹੀਂਵਾਲ** — *ਸੰਸ.* mahishīpāla; ਦੇਖੋ ਟਰਨਰ

⇒ **ਮਹਿੰ**

**ਨੋਟ.** **ਮਾਹੀ** ਅਤੇ **ਮਾਹੀਆ** ਦੇ ਹਵਾਲੇ ਵਜੋਂ ਦੇਖੋ *ਪੰਜਾ.*. **ਗੁਪਾਲ** (ਗਊਆਂ ਦਾ ਪਾਲੀ) > **ਗੁਆਲਾ** (ਗਊ-ਪਾਲਕ; ਇਸ ਲਈ **ਗੁਆਲ-ਗੀਤ,** ਮੱਝੀਂ ਚਾਰਕਾਂ ਦਾ ਗੀਤ, pastoral song. ਇਸ ਸਬੰਧ ਵਿਚ ਹੋਰ ਦੇਖੋ *ਅੰਗ.* bucolic (ਗੁਆਲ-ਗੀਤ, ਮਾਹੀਆ, a pastoral poem) < *ਯੂਨਾ.* boukolos, ਚਰਵਾਹਾ < bous, ਗਊ, ਬਲਦ

**ਮਾਹੌਲ** ਵਾਤਾਵਰਨ, ਆਲਾ-ਦੁਆਲਾ — *ਅਰਬੀ* **ਮਾਹੌਲ,** ਇੰਜ (ਮਾ + ਹੌਲ); [√ਹਾਲ < √**ਹਵਲ,** ਆਲੇ-ਦੁਆਲੇ ਘੁੰਮਣਾ]; ਟ.ਕ. **ਹਵਾਲੀ,** ਆਲਾ-ਦੁਆਲਾ

**ਮਾਕੂਲ** ਠੀਕ, ਉਚਿਤ — *ਅਰਬੀ* **ਮਅ਼ਕੂਲ,** 'ਜੋ ਅਕਲ ਵਿਚ ਲਿਆ ਗਿਆ ਹੈ', ਅਕਲ ਅਨੁਸਾਰ (ਮ + ਅ਼ਕਲ); [√**ਅਕਲ,** ਸਮਝ ਹੋਣਾ]

⇒ **ਅਕਲ**

**ਮਾਖਿਉ** *(ਲਹਿੰ.),* ਸ਼ਹਿਦ — *ਸੰਸ.* mākshika, 'ਸ਼ਹਿਦ ਦੀ ਮੱਖੀ ਸਬੰਧੀ', ਸ਼ਹਿਦ [makshikā, ਮੱਖੀ, ਸ਼ਹਿਦ ਦੀ ਮੱਖੀ < makshā, ਮੱਖੀ]

⇒ **ਮੱਖੀ; ਮਖੀਲ**

**ਮਾਂਗ : ਮਾਰਗ**

**ਮਾਘ** ਇਕ ਮਹੀਨੇ ਦਾ ਨਾਂ; ਜਨਵਰੀ-ਫਰਵਰੀ — *ਸੰਸ.* māgha, ਮਘਾ ਨਾਮੀ ਨਿਛੱਤਰ ਨਾਲ ਸਬੰਧਤ ਇਕ ਮਹੀਨਾ < magha, ਬਖ਼ਸ਼ਸ਼, ਦਾਤ; ਧਨ, ਦੌਲਤ [√mah, ਵੱਡਾ ਹੋਣਾ; ਬਖ਼ਸ਼ਸ਼ ਕਰਨਾ]

+ *ਅੰਗ.* May, ਇਕ ਮਹੀਨੇ ਦਾ ਨਾਂ — *ਲਾਤ.* Maius, ਮਈ; ਬਸੰਤ ਰੁੱਤ; ਸ਼ਾਬਦਿਕ ਤੌਰ ਤੇ ਵ੍ਰਿਧੀ (increase) ਦੀ ਦੇਵੀ Maia ਨਾਲ ਸਬੰਧਤ ਮਹੀਨਾ [*ਲਾਤ.* magnus, mag-, ਵੱਡਾ, ਮਹਾਨ; ਦੇਖੋ ਵੈਬਸਟਰ]

**ਮਾਚਸ** ਦੀਆ-ਸਲਾਈ; ਮੂਲ ਅਰਥ 'ਬੰਦੂਕ ਨੂੰ ਦਾਗਣ', ਅਰਥਾਤ 'ਅੱਗ ਲਾਉਣ ਲਈ ਵਰਤਿਆ ਜਾਂਦਾ

ਮਸਾਲੇਦਾਰ ਧਾਗਾ, ਪਲੀਤਾ' — *ਅੰਗ.* match, ਦੀਆ-ਸਲਾਈ; ਮੋਮ-ਬੱਤੀ ਵਿਚ ਪਾਈ ਜਾਣ ਵਾਲੀ ਡੋਰੀ; ਪਲੀਤਾ; ਟ.ਕ. match-lock, ਪਲੀਤੇ ਨਾਲ ਦਾਗੀ ਜਾਣ ਲਈ ਪੁਰਾਣੇ ਢੰਗ ਦੀ ਬੰਦੂਕ, ਤੋੜੇਦਾਰ ਬੰਦੂਕ

**ਮਾਂਜਣਾ** ਸੁਆਹ, ਮਿੱਟੀ ਆਦਿ ਨਾਲ ਕੋਈ ਚੀਜ਼ ਸਾਫ ਕਰਨਾ; ਲਿਸ਼ਕਾਉਣਾ, ਚਮਕਾਉਣਾ; *ਪ੍ਰਾਕ.* **ਮੱਜ-;** *ਬੰਗਾ.* **ਮਾਂਜਾ;** *ਹਿੰਦੀ* **ਮਾਂਜਨਾ;** *ਗੁਜ.* **ਮਾਂਜਵੁੰ** — *ਸੰਸ.* √mārj, ਮਾਂਜਣਾ; ਸਾਮਨ √mṛj

~**ਮਾਂਜਾ,** ਝਾੜੂ; ਭਾਂਡੇ ਮਾਂਜਣ ਦਾ ਬੁਰਸ਼ — mārja, ਮਾਂਜਣ; ਧੋਬੀ

**ਮਾਜੂਨ** ਦਵਾਈਆਂ ਨੂੰ ਸ਼ੱਕਰ ਆਦਿ ਦੀ ਚਾਸ਼ਣੀ ਵਿਚ ਮਿਲਾ ਕੇ ਬਣਾਇਆ ਹੋਇਆ ਪਦਾਰਥ; ਮੂਲ ਅਰਥ 'ਗੁੰਨ੍ਹਿਆ ਹੋਇਆ ਪਦਾਰਥ' — *ਅਰਬੀ* **ਮਅਜੂਨ,** ਗੁੰਨ੍ਹਿਆ, ਖਮੀਰ ਕੀਤਾ, ਅਜਿਹੀ ਦਵਾਈ (ਮ + ਅਜੂਨ); [√**ਅਜਨ,** ਗੁੰਨ੍ਹਣਾ]

**ਮਾਠਣਾ** ਸੰਵਾਰਨਾ, ਜਿਵੇਂ ਵਾਲ (ਟ.ਕ. "ਮਾਠਿ ਗੁੰਦਾਈ ਪਟੀਆ"; ਮ.1); *ਪ੍ਰਾਕ.* **ਮੱਠ,** ਪੂੰਝਿਆ, ਸੰਵਾਰਿਆ; *ਉੜੀ.* **ਮਠਾ,** ਪਾਲਸ਼ ਕੀਤਾ, ਲਿਸ਼ਕਾਇਆ; *ਹਿੰਦੀ* **ਮਠਾ;** *ਮਰਾ.* **ਮਾਠਣੇ,** ਪਾਲਸ਼ ਕਰਨਾ; *ਗੁਜ.* **ਮਠਾਰਵੁ,** ਪੱਧਰਾ ਕਰਨਾ, to smoothe — *ਸੰਸ.* mṛshṭa, ਮਾਂਜਿਆ, ਧੋਤਾ, ਉੱਜਲ (ਰਿ.ਵੇ.); ਸੁਆਦੀ, ਮਿੱਠਾ [√mṛj, ਮਾਂਜਣਾ]

⇒ **ਮਾਂਜਨਾ**

**ਮਾਂਡਣਾ** ਸਜਾਉਣਾ (ਟ.ਕ. "ਸਾਚੁ ਧੜੀ ਧਨ ਮਾਡੀਐ"; ਮ.1); *ਪ੍ਰਾਕ.* **ਮੰਡ-;** *ਹਿੰਦੀ* **ਮੰਡਨਾ;** *ਗੁਜ.* **ਮਾਂਡਵੁੰ,** ਸਜਾਉਣਾ; *ਮਰਾ.* **ਮਾਂਡਣੇ,** ਠੁਕ ਸਿਰ ਰੱਖਣਾ, "to lay out in order, arrange" — *ਸੰਸ.* √maṇḍ, ਸਜਾਉਣਾ

~**ਮੰਡਿਤ,** ਸਜਾਇਆ ਹੋਇਆ (ਟ.ਕ. "ਖਟੁ ਕਰਮ ਸਹਿਤ ਸਿਉ ਮੰਡਿਤ"; ਮ.1) — *ਸੰਸ.* maṇḍita; ਭੂ.ਕਿਰ. ਵੱਲੋਂ √maṇḍ, ਜਿਵੇਂ ਉੱਪਰ

**ਮਾਂਡੀ** ਮੈਦੇ ਨੂੰ ਪਕਾ ਕੇ ਬਣਾਇਆ ਘੋਲ (paste), ਜੋ ਕੱਪੜਿਆਂ ਨੂੰ ਅਕੜਾਉਣ ਲਈ ਵਰਤਿਆ ਜਾਂਦਾ ਹੈ; *ਪ੍ਰਾਕ.* **ਮੰਡ,** ਝੱਗ; *ਬੰਗਾ.* **ਮਾੜੀ,** ਮਾਂਡੀ; *ਉੜੀ.* **ਮੰਡ,** ਚੌਲਾਂ ਦੀ ਪਿੱਛ; ਇਕ ਤਰ੍ਹਾਂ ਦਾ ਆਟੇ ਦਾ ਪਕਵਾਨ, ਮੰਡਾ; *ਹਿੰਦੀ* **ਮਾਂਡ,** ਪਿੱਛ, starch — *ਸੰਸ.* maṇḍa, ਤਰਲ ਪਦਾਰਥ ਉੱਪਰ ਆਈ ਗਾੜ੍ਹੀ ਤਹਿ, ਝੱਗ; ਚੌਲਾਂ ਦੀ ਪਿੱਛ, ਆਦਿ

⇒ **ਮੰਡਾ**

**ਮਾਠ** ਸਰਦਲ, ਦਿਹਲੀ — *ਸੰਸ.* *mukhakāshṭa, ਦਰਵਾਜੇ ਦੀ ਖੜ੍ਹਵੀਂ ਚੌਖਟ [mukha, ਮੁੱਖ + kāshṭa, ਕਾਠ, ਲੱਕੜ]; ਦੇਖੋ ਟਰਨਰ

**ਮਾਣ** ਸਤਿਕਾਰ, ਆਦਰ ਇੱਜ਼ਤ, ਵਡਿਆਈ; *ਪ੍ਰਾਕ.* **ਮਾਣ;** *ਬੰਗਾ.* **ਮਾਨ;** *ਹਿੰਦੀ* **ਮਾਨ** — *ਸੰਸ.* māna, ਫਖਰ; ਇੱਛਾ [√man, ਸੋਚਣਾ, ਚਾਹੁਣਾ]

⇒ **ਅਪਮਾਨ; ਨਿਮਾਣਾ; ਸਨਮਾਨ**

**ਮਾਣਕ** ਲਾਲ ਰੰਗ ਦਾ ਰਤਨ (ਟ.ਕ. "ਮਾਣਕ ਮੋਤੀ ਨਾਮੁ ਪ੍ਰਭ"; ਮਾਝ ਬਾਰਹਮਾਹਾ) — *ਸੰਸ.* māṇikya, ਲਾਲ ਰੰਗ ਦਾ ਰਤਨ, ਲਾਲ ruby [maṇi, ਹੀਰਾ, ਜਵਾਹਰ]; ਟ.ਕ. māṇika, ਜੌਹਰੀ

~**ਮਾਣਕ ਚੌਕ,** ਇਕ ਤਰ੍ਹਾਂ ਦਾ ਗਹਿਣਾ (ਟ.ਕ. "ਮਾਣਕ ਚੌਕ ਪਟਾਂਗਲਾ ਡੋਰੀਏ ਸਨ"; ਹੀਰ-ਵਾਰਿਸ)

⇒ **ਮਣੀ**

**ਮਾਣਨਾ** ਸੁੱਖ ਭੋਗਣਾ; *ਸਿੰਧੀ* **ਮਾਣਣੂ,** ਇੰਜ; *ਗੁਜ.* **ਮਾਣਵੋ;** ਮਾਣਨਾ — *ਸੰਸ.* mān, ਵਡਿਆਈ ਕਰਨਾ [√man, ਸੋਚਣਾ]

~**ਮਨਾਉਣਾ,** ਰਾਜ਼ੀ ਕਰਨਾ, ਗੁੱਸਾ ਦੂਰ ਕਰਨਾ; ਕਿਸੇ ਦੇਵਤੇ ਨੂੰ ਧਿਆ ਕੇ ਖ਼ੁਸ਼

ਕਰਨਾ; **ਮੰਨਣਾ** ਦਾ ਸਕਰਮਕ ਰੂਪ

⇒ **ਮਨ**

**ਮਾਤ** ਹਾਰਿਆ ਹੋਇਆ, ਸ਼ਤਰੰਜ ਦੀ ਬਾਜ਼ੀ ਵਿਚ ਹਾਰ — *ਫਾਰਸੀ* **ਮਾਤ,** ਮਰ ਗਿਆ, ਸ਼ਤਰੰਜ ਦੇ ਸਭ ਤੋਂ ਵੱਡੇ ਮੁਹਰੇ ਦੇ ਹਰ ਜਾਣ ਸਬੰਧੀ; ਟ.ਕ. *ਅੰਗ.* mate (ਮੱਧ *ਅੰਗ.* mat), ਮਾਤ < *ਫਾਰਸੀ*

~ **ਸ਼ਾਹਮਾਤ,** ਸ਼ਤਰੰਜ ਦੇ ਸਭ ਤੋਂ ਵੱਡੇ ਮੁਹਰੇ 'ਸ਼ਾਹ' ਦਾ ਮਾਰੇ ਜਾਣਾ, ਜੋ ਹਾਰ ਦਾ ਸੂਚਕ ਹੈ — *ਫਾਰਸੀ* **ਸ਼ਾਹ-ਮਾਤ,** ਇੰਜ; ਟ.ਕ. *ਅੰਗ.* checkmate (*ਮਧ ਅੰਗ.* chek-mat), ਸ਼ਤਰੰਜ ਵਿਚ ਬਾਦਸ਼ਾਹ ਦੇ ਮਾਰੇ ਜਾਣ ਦਾ ਭਾਵ, ਅਜਿਹੀ ਗੰਭੀਰ ਸਥਿਤੀ < *ਫਾਰਸੀ* **ਸ਼ਾਹ-ਮਾਤ,** ਜਿਵੇਂ ਉੱਪਰ

**ਮਾਤਹਿਤ** ਅਧੀਨ, ਹੇਠ — *ਅਰਬੀ* **ਮਾਤਹਤ,** ਅਧੀਨ, ਨੀਵੇਂ ਦਰਜੇ ਦਾ, ਨਾਇਬ; ਮੂਲ ਅਰਥ 'ਜੋ ਥੱਲੇ ਜਾਂ ਹੇਠਾਂ ਹੈ' [ਮਾ, ਜੋ, ਜਿਹੜਾ + ਤਹਤ, ਥੱਲੇ, ਹੇਠਾ]

**ਮਾਤਰ** ਮਾਂ (ਟ.ਕ. "ਮਾਤਰ ਪ੍ਰਿਤਰ ਤਿਆਗਕੈ"; ਮ.5) — *ਸੰਸ.* mātṛ, ਮਾਂ; *ਭਾਰੋਪੀ* mater, ਮਾਂ

+ *ਫਾਰਸੀ* **ਮਾਦਰ,** ਮਾਂ

+ *ਅੰਗ.* mother, ਮਾਂ; *ਸਵੀ.* moder

+ *ਲਾਤ.* mater, ਮਾਂ (ਟ.ਕ. *ਅੰਗ.* maternal); *ਇਤਾ.* madre

+ *ਯੂਨਾ.* meter, ਮਾਂ (ਟ.ਕ. *ਅੰਗ.* metro-, 'ਮਾਂ' ਦਾ ਅਰਥ-ਸੂਚਕ ਸਮਾਸੀ ਰੂਪ)

⇒ **ਮਾਤਾ; ਮਾਂ; ਮਾਈ; ਮਾਪੇ; ਮੇਕਾ; ਮਾਸੀ; ਮਾਦਾ**

**ਮਾਤਰਾ** ਮਿਕਦਾਰ, ਮਿਣਤੀ; ਸਵਰ ਦਾ ਚਿੰਨ੍ਹ, ਲਗ — *ਸੰਸ.* mātrā, ਮਾਪ, ਮਿਣਤੀ [√mā, ਮਾਪਣਾ, ਮਿਣਤੀ ਕਰਨਾ]; ਟ.ਕ. mātṛ, ਮਾਪਣ ਵਾਲਾ; *ਭਾਰੋਪੀ* √me, ਮਾਪਣਾ

+ *ਯੂਨਾ.* metron, ਮਾਪ, ਮਾਪ-ਦੰਡ, rule (ਟ.ਕ. *ਅੰਗ.* metre, ਲੰਬਾਈ ਦਾ ਨਾਪ, ਮੀਟਰ; ਕਵਿਤਾ ਦੀ ਬੈਹਿਰ, ਛੰਦ); meter, ਮਾਪਕ, ਜਿਵੇਂ barometer)

~ **ਮਾਤਰ,** ਮਿਣਤੀ ਦਾ; ਇਸ ਲਈ ਥੋੜ੍ਹਾ, ਕੇਵਲ, ਸਿਰਫ (ਟ.ਕ. 'ਨਾਂ-ਮਾਤਰ'; 'ਛਿਣ ਮਾਤਰ') — *ਸੰਸ.* mātra, ਮਾਪ, ਮਿਕਦਾਰ; ਕੇਵਲ

+ *ਯੂਨਾ.* metrio, ਮਿਣਤੀ ਦਾ, ਥੋੜ੍ਹਾ (ਟ.ਕ. metrio-logos, ਥੋੜ੍ਹਾ ਬੋਲਣ ਵਾਲਾ, ਨਾਂ-ਮਾਤਰ ਬੋਲਣ ਵਾਲਾ)

⇒ **ਮਾਪਣਾ**

**ਮਾਤਾ** ਮਾਂ; ਦੇਵੀ; ਚੇਚਕ — *ਸੰਸ.* mātā, ਮਾਂ, mātṛ ਦਾ ਛੋਟਾ ਰੂਪ

+ *ਫਾਰਸੀ* **ਮਾਦਾ,** ਪੰਛੀ ਜਾਂ ਪਸ਼ੂ ਦੀ ਮਦੀਨ < **ਮਾਦਰ,** ਮਾਂ

+ *ਰੂਸੀ* mate; *ਕ੍ਰੋਸ਼.* mati, ਮਾਤਾ

⇒ **ਮਾਤਰ**

**ਮਾਂਦਲ** (ਮੰਦਲ), ਵੱਡਾ ਢੋਲ, ਟਮਕ, ਨਗਾਰਾ; *ਪ੍ਰਾਕ.* **ਮੱਦਲ;** *ਬੰਗਾ.* **ਮਾਦਲ;** *ਮਰਾ.* **ਮਾਂਦਲ,** ਵੱਡਾ ਢੋਲ — *ਸੰਸ.* mardala, ਢੋਲ

~ **ਮਾਂਦਲੀਆ,** ਢੋਲਚੀ (ਦੇਖੋ ਪੰ.ਕੋ.); *ਪ੍ਰਾਕ.* **ਮੱਦਲਿਆ** — *ਸੰਸ.* mārdalika, ਢੋਲਚੀ (ਦੇਖੋ ਟਰਨਰ)

**ਮਾਂਦਾ** ਥੱਕਿਆ, ਹਾਰਿਆ ਹੋਇਆ — *ਫਾਰਸੀ* **ਮਾਂਦਾ,** ਰਹਿ ਚੁੱਕਿਆ, ਪਿੱਛੇ ਰਹਿ ਗਿਆ, ਬਚਿਆ ਹੋਇਆ; ਥੱਕਿਆ-ਟੁੱਟਿਆ [**ਮਾਂਦਨ,** ਰਹਿਣਾ]

⇒ **ਦਰਮਾਂਦਾ; ਮੰਦਾ**

**ਮਾਧਿਆਮ** ਜ਼ਰੀਆ — *ਸੰਸ.* mādhyama, ਮੱਧ ਨਾਲ ਸਬੰਧਤ, ਗਭਲਾ, ਵਿਚਕਾਰਲਾ [madhya, ਵਿਚਕਾਰਲਾ + ma, ਇਕ ਪਿਛੇ.]

+ *ਅੰਗ.* medium, ਜ਼ਰੀਆ, ਸਾਧਨ, ਵਸੀਲਾ; ਔਸਤ, ਦਰਮਿਆਨਾ ਦਰਜਾ; ਮਾਧਿਅਮ < *ਲਾਤ.* medium, ਵਿਚਕਾਰ < medius, ਮੱਧ, ਦਰਮਿਆਨ

⇒ **ਮਧ; ਮਿਆਨ**

**ਮਾਧੋ** ਕਰਤਾਰ (ਟ.ਕ. "ਮੇਰੇ ਮਾਧਉ ਜੀ! ਸਤਸੰਗਿਤ ਮਿਲੇ ਸੁ ਤਰਿਆ"; ਸੋਦਰੁ) — *ਸੰਸ.* mādhava, ਮਧੁ ਦੀ ਕੁਲ, ਅਰਥਾਤ ਯਾਦਵ ਵੰਸ਼ ਨਾਲ ਸਬੰਧਤ; ਕ੍ਰਿਸ਼ਨ

**ਮਾਨੂ** ਬਾਂਸ ਦੀ ਨਵੀ ਕਰੂੰਬਲ (ਦੇਖੋ *ਪੰ.ਕੋ.); ਮਰਾ.* **ਮਾਣ, ਮਾਣਾ,** ਬਾਂਸ — *ਸੰਸ.* *māna, ਬਾਂਸ (ਦੇਖੋ ਟਰਨਰ)

**ਮਾਂ ਪਿਉ** ਮਾਤਾ ਅਤੇ ਪਿਤਾ — *ਸੰਸ.* mātṛ-pitṛ, ਇੰਜ

~ **ਮਾਪੇ,** ਉਪਰੋਕਤ ਦਾ ਸੰਕੁਚਤ ਰੂਪ [ਮਾ < mātṛ + ਪਿਉ < pitṛ]

\+ *ਪੁਰਤ.* pai-e-māe, ਪਿਤਾ ਅਤੇ ਮਾਤਾ [pai, ਪਿਤਾ < *ਲਾਤ.* pater] + māe, ਮਾਂ [*ਲਾਤ.* mater, ਮਾਂ]

**ਮਾਫੀ** ਬਖ਼ਸ਼ ਦੇਣ ਦਾ ਭਾਵ — *ਅਰਬੀ* **ਮੁਆਫ਼,** ਬਖਸ਼ਿਆ ਗਿਆ, ਛੱਡਿਆ ਗਿਆ, ਬਰੀ (ਮੁ + ਆਫ); [√**ਅਫ਼ੂ,** ਮੁਆਫ ਕਰਨਾ]; ਟ.ਕ. **ਅਫ਼ੂ,** ਗੁਨਾਹ ਮਾਫ ਕਰਨ ਦਾ ਭਾਵ, ਮਾਫੀ

**ਮਾਮਜਿਸਤਾ** ਧਾਤ ਦਾ ਬਣਿਆ ਚੱਟੂ ਅਤੇ ਮੂੰਗਲੀ, ਜਿਸ ਨਾਲ ਦਵਾਈਆਂ ਕੁੱਟੀਆਂ ਜਾਂਦੀਆਂ ਹਨ — ਮੂਲ ਰੂਪ *ਫਾਰਸੀ* **ਹਾਵਨ-ਦਸਤਾ,** ਇੰਜ [**ਹਾਵਨ,** ਚੱਟੂ + **ਦਸਤਾ,** ਹੱਥੀ]

**ਨੋਟ.** *ਫਾਰਸੀ* **ਹਾਵਨ** (ਚੱਟੂ); ਸਜਾਤੀ *ਸੰਸ.* grāvana, [ਸੋਮ ਦੀ ਬੂਟੀ ਕੁੱਟਣ ਦਾ ਪੱਥਰ; ਸਿਲ]

**ਮਾਮਲਾ** ਜ਼ਮੀਨ ਦਾ ਲਗਾਨ; ਵਾਕਿਆ, ਘਟਨਾ, ਗੱਲ-ਬਾਤ; ਝਗੜਾ — *ਅਰਬੀ* **ਮੁਆਮਿਲਾ,** ਪਰਸਪਰ ਮਿਲ ਕੇ ਕੰਮ ਕਰਨਾ; ਵਪਾਰ ਕਰਨਾ, ਲੈਣ-ਦੇਣ; ਗੱਲ-ਬਾਤ, ਘਟਣਾ, ਉਹ ਗੱਲ, ਜਿਹੜੀ ਅਮਲ ਵਿਚ ਆਵੇ; ਝਗੜਾ; ਲਗਾਨ (ਮੁ + ਆਮਲਾ); [√**ਅਮਲ,** ਕੰਮ ਕਰਨਾ]

⇒ **ਮਾਮੂਲੀ; ਅਮਲ**

**ਮਾਮਾ** ਮਾਂ ਦਾ ਭਰਾ; *ਪ੍ਰਾਕ.* **ਮਾਮ, ਮਾਮਯ;** *ਸਿੰਧੀ* **ਮਾਮੋ;** *ਬੰਗਾ.* **ਮਾਮੁ;** *ਹਿੰਦੀ* **ਮਾਮਾ,** ਇੰਜ — *ਸੰਸ.* māma, ਮਾਮਾ (ਬਾਲ-ਬੋਲੀ; ਦੇਖੋ ਟਰਨਰ); ਸਮਾਨ māmaka

**ਮਾਮੀ** ਮਾਂ; *ਪਾਲੀ* **ਮਾਮਿਕਾ** — māmikā, ਮਾਂ (ਬਾਲ-ਬੋਲੀ; ਦੇਖੋ ਟਰਨਰ)

\+ *ਫਾਰਸੀ* **ਮਾਮ,** ਮਾਂ

\+ *ਅੰਗ.* mamma, ਮਾਂ; ਸਬੰਧਤ *ਲਾਤ.* mamma, ਮਾਂ (ਬਾਲ-ਬੋਲੀ; ਦੇਖੋ ਵੈਬਸਟਰ ਡਿਕਸ਼ਨਰੀ)

\+ *ਯੂਨਾ.* mamme, ਮਾਂ (ਦੇਖੋ ਵੈਬਸਟਰ ਡਿਕਸ਼ਨਰੀ)

**ਮਾਮੂਲੀ** ਆਮ, ਸਧਾਰਨ — *ਅਰਬੀ* **ਮਅਮੂਲੀ,** ਨਿਸ਼ਚਤ ਆਦਤ ਅਨੁਸਾਰ, ਰਸਮੀ, ਸਧਾਰਨ (ਮ + ਅਮੂਲੀ); [√**ਅਮਲ,** ਕੰਮ ਕਰਨ, ਵਰਤੋਂ ਕਰਨਾ]

⇒ **ਅਮਲ; ਤਾਮੀਲ**

**ਮਾਯੂਸ** ਨਿਰਾਸ਼, ਲਾਚਾਰ — *ਅਰਬੀ* **ਮਾਯੂਸ,** ਨਿਰਾਸ਼ (ਮਾ + ਯੂਸ); [√**ਯਾਸ,** ਨਿਰਾਸ਼ ਹੋਣਾ]; ਟ.ਕ. **ਯਾਸ,** ਨਾ-ਉਮੀਦੀ

**ਮਾਰਸ਼ਾਲ** ਫੌਜ ਦਾ ਵੱਡਾ ਅਫਸਰ; ਲੋਕ ਸਭਾ ਜਾਂ ਰਾਜ ਸਭਾ ਦਾ ਕਰਮਚਾਰੀ, ਜੋ ਰੱਖਿਆ ਸਬੰਧੀ ਕਰਤੱਵ ਨਿਭਾਉਂਦਾ ਹੈ — *ਅੰਗ.* marshal, ਇੰਜ (ਟ.ਕ. field marshal); ਮੂਲ ਤੌਰ ਤੇ 'ਘੋੜਿਆਂ ਦਾ', ਅਰਥਾਤ ਸ਼ਾਹੀ ਅਸਤਬਲ ਦਾ ਮੁਖੀ [*ਮਧ. ਲਾਤ.* marescalcus < marah, ਘੋੜਾ + scalh, ਸੇਵਾਦਾਰ]

**ਮਾਰਕਾ** ਨਿਸ਼ਾਨ, ਲੇਬਲ — *ਅੰਗ.* mark, ਨਿਸ਼ਾਨ, ਚਿੰਨ੍ਹ; ਅੰਕ, ਨੰਬਰ; (ਬਹੁਵਚਨ), ਸੀਮਾ-ਸੂਚਕ ਲਕੀਰ, ਸੀਮਾ, ਹੱਦ; ਟ.ਕ. demarcation, ਹੱਦ-ਬੰਦੀ [ਅਗੇ. de + marc; ਸਮਾਨ mark]

\+ *ਸੰਸ.* maryā, ਨਿਸ਼ਾਨ, ਸੀਮਾ; ਸਬੰਧਤ maryādā, ਚਿੰਨ੍ਹ, ਨਿਸ਼ਾਨ; ਸੀਮਾ, ਹੱਦ ਆਦਿ

⇒ **ਮਰਜਾਦਾ**

**ਮਾਰਕਿਟ** (ਮਾਰਕੀਟ), ਮੰਡੀ, ਬਾਜ਼ਾਰ — *ਅੰਗ.* market, ਇੰਜ < *ਲਾਤ.* mercatus, ਵਣਜ; ਵਣਜ ਕਰਨ ਦੀ ਥਾਂ [ਭੂ.ਕਿਰ. ਵੱਲੋਂ √merc, ਵਣਜ ਕਰਨਾ; ਇਸ ਲਈ *ਅੰਗ.* commerce, ਤਜਾਰਤ < ਅਗੇ. co + merc]

~ **ਮਰਚੈਂਟ,** ਵਪਾਰੀ, ਸੌਦਾਗਰ — *ਅੰਗ.* merchant, ਇੰਜ [ਉਪਰੋਕਤ merc ਤੇ ਆਧਾਰਤ]; ਟ.ਕ. *ਅੰਗ.* mercantile, ਤਜਾਰਤੀ, ਵਪਾਰ ਨਾਲ ਸਬੰਧਤ

**ਮਾਰਗ** ਰਸਤਾ; ਧਰਮ, ਪੰਥ — *ਸੰਸ.* mārga, (ਜੰਗਲੀ ਜਾਨਵਰਾਂ ਦੀ) ਪੈਰ-ਛਾਪ, ਪੈੜ; ਰਸਤਾ; ਲੱਭਣ, ਭਾਲਣ, ਖੁਰਾ ਕੱਢਣ; ਸ਼ਿਕਾਰ ਕਰਨ [√mṛg, ਲੱਭਣਾ, ਭਾਲ ਕਰਨਾ, ਮੰਗਣਾ; ਪਿੱਛਾ ਕਰਨਾ, ਪੈੜ ਲੱਭਣਾ, ਸ਼ਿਕਾਰ ਕਰਨਾ]

~ **ਮਗ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਪ੍ਰਗਟੁ ਮਗੁ ਦਿਖਾਇਆ"; ਮ.5); *ਪਾਲੀ. ਪ੍ਰਾਕ.* **ਮੱਗ;** *ਹਿੰਦੀ* **ਮਾਗ; ਮੱਗ** — ਉਕਤ ਦਾ ਵਿਕਸਤ ਰੂਪ

~ **ਮਾਂਗ,** ਇਸਤਰੀਆਂ ਦੇ ਵਾਲਾਂ ਦਾ ਵਿਚਕਾਰਲਾ ਚੀਰ (ਉਪਰੋਕਤ ਦਾ ਇਕ ਭੇਦ; ਦੇਖੋ ਟਰਨਰ)

~ **ਮਾਗ** *(ਲਹਿੰ.)*; **ਮੱਗ** *(ਪੋਠੋ.)*, ਰਸਤਾ — ਦੇਖੋ ਉਕਤ **ਮਗ**

**ਮਾਰਚ** ਅੰਗਰੇਜ਼ੀ ਸਾਲ ਦਾ ਤੀਜਾ ਮਹੀਨਾ; ਮੂਲ ਅਰਥ 'ਲੜਾਈ ਦੇ ਦੇਵਤੇ ਮਾਰਜ਼ ਨਾਲ ਸਬੰਧਤ ਮਹੀਨਾ' — *ਅੰਗ.* March < *ਪੁਰਾ. ਫ੍ਰਾਂਸ.* marz [*ਲਾਤ.* Martius, ਮਾਰਚ < Mars, ਯੁੱਧ ਦਾ ਰੋਮਨ ਦੇਵਤਾ]

~ **ਮਾਰਸ਼ਲ,** ਲੜਾਕਾ, ਜੰਗੀ; ਮੂਲ ਅਰਥ Mars ਦੇਵਤੇ ਨਾਲ ਸਬੰਧਤ — *ਅੰਗ.* martial, ਇੰਜ < Mars, ਜਿਵੇਂ ਉੱਪਰ

**ਮਾਰਫਤ** ਦੇ ਰਾਹੀਂ, ਜ਼ਰੀਏ; ਆਤਮਕ ਗਿਆਨ — *ਅਰਬੀ* **ਮਅਰਫਤ,** ਸ਼ਨਾਖਤ, ਪਛਾਣ; ਬ੍ਰਹਮ ਗਿਆਨ; ਵਸੀਲਾ, ਸਬੱਬ, ਜ਼ਰੀਆ (ਮ + ਅਰਫਤ); [√**ਉਰਫ,** ਸ਼ਨਾਖਤ ਕਰਨਾ]; ਟ.ਕ. **ਆਰਿਫ,** ਜਾਣਨ ਵਾਲਾ, ਰੱਬ ਨੂੰ ਪਛਾਣਨ ਵਾਲਾ

⇒ **ਤਾਰੀਫ**

**ਮਾਰੂ** ਮੀਂਹ ਨਾਲ ਸਿੰਜੀ ਜਾਣ ਵਾਲੀ (ਧਰਤੀ), ਰੇਤਲੀ ਧਰਤੀ (ਟ.ਕ. 'ਮਾਰੂ ਖੇਤੀ'; 'ਮਾਰੂ ਧਰਤੀ') — *ਸੰਸ.* maru, ਰੇਤੜ, ਰੇਗਿਸਤਾਨ; ਉਜਾੜ; ਮਾਰੂ ਦੇਸ਼, ਮਾਰਵਾੜ

~ **ਮਾਰੂਥਲ,** ਰੇਗਿਸਤਾਨ — *ਸੰਸ.* māru-sthala, ਮਾਰੂ-ਸਥਲ

**ਮਾਲ** ਸਾਮਾਨ, ਚੀਜ਼-ਵਸਤ; ਪਸ਼ੂ; ਧਨ, ਦੌਲਤ (ਟ.ਕ. 'ਮਾਲਦਾਰ') — *ਅਰਬੀ* **ਮਾਲ,** ਧਨ, ਦੌਲਤ; ਜ਼ਮੀਨ ਦਾ ਲਗਾਨ; ਸਾਜ਼-ਸਾਮਾਨ; ਡੰਗਰ

~ **ਮਾਲ-ਮੱਤਾ,** ਮਾਲ, ਅਸਬਾਬ — *ਅਰਬੀ* **ਮਾਲ ਮਤਆ,** ਪੂੰਜੀ, ਸੁਦਾਗਰੀ ਦਾ ਸਾਮਾਨ [ਮਾਲ + ਮਤਆ, ਪੂੰਜੀ, ਸਰਮਾਇਆ; ਦੇਖੋ **ਮੱਤਾ**]

~ **ਮਾਲੀ,** ਮਾਲ ਨਾਲ ਸਬੰਧਤ, ਆਰਥਕ; **ਮਾਲੀਆ,** ਲਗਾਨ — *ਅਰਬੀ* **ਮਾਲੀ,** ਆਰਥਕ; **ਮਾਲੀਯਤ,** ਮਾਲੀ ਹਾਲਤ; ਕੀਮਤ; ਲਗਾਨ

**ਨੋਟ.** 'ਡੰਗਰ, ਪਸ਼ੂ' ਅਤੇ 'ਸਾਮਾਨ, ਧਨ' ਦੀ ਅਰਥਗਤ ਸਾਂਝ ਲਈ ਟ.ਕ. *ਅੰਗ.* cattle (ਡੰਗਰ, ਪਸ਼ੂ); ਸਬੰਧਤ chattel (ਮਾਲ, ਅਸਬਾਬ); ਹੋਰ ਦੇਖੋ **ਧਨ**

**ਮਾਲਕ** ਸੁਆਮੀ, ਪਤੀ, ਪਰਮਾਤਮਾ; ਮੂਲ ਅਰਥ 'ਮਲਕੀਅਤ ਰੱਖਣ ਵਾਲਾ' — *ਅਰਬੀ* **ਮਾਲਿਕ,** ਸੁਆਮੀ, ਸ਼ਾਸਕ [√**ਮਲਕ,** ਅਧਿਕਾਰ ਰੱਖਣਾ]

~ **ਮਲਕੀਅਤ,** ਮਾਲਕੀ, ਜਾਇਦਾਦ — *ਅਰਬੀ* **ਮਲਕੀਅਤ,** ਇੰਜ

⇒ **ਮੁਲਕ; ਮਲਕਾ; ਮਲੂਕ; ਮਿਲਖ**

**ਮਾਲਕੀਨ** (ਮਾਰਕੀਨ), ਇਕ ਤਰ੍ਹਾਂ ਦਾ ਪੀਲਾ ਜਿਹਾ ਕੋਰਾ ਲੱਠਾ — Nanking, ਚੀਨ ਦੇ ਇਕ ਸ਼ਹਿਰ ਦਾ

[*ਲਾਤ.* medianus, ਵਿਚਕਾਰ]; (ਟ.ਕ. *ਅੰਗ.* meanwhile, ਇਸ ਦੌਰਾਨ)

~ **ਮਿਆਨੀ,** ਕਮਰੇ ਦੇ ਵਿਚਕਾਰਲੀ ਛੱਤ; ਕੱਪੜੇ ਦੇ ਵਿਚਕਾਰ ਦੀ ਟਾਕੀ — *ਫਾਰਸੀ* **ਮਿਆਨੀ,** ਇੰਜ — ਉਕਤ ਦਾ ਇਕ ਭੇਦ

**⇒ ਮਧ**

**ਨੋਟ.** ਟ.ਕ. *ਅੰਗ.* mezzanine, ਕਮਰੇ ਦੇ ਵਿਚਕਾਰਲੀ ਛੱਤ, ਮਿਆਨੀ < *ਇਤਾ.* mezzano (ਵਿਚਕਾਰ) < *ਲਾਤ.* medianus, ਜਿਵੇਂ ਉੱਪਰ

**ਮਿਆਰ** ਪੱਧਰ — *ਅਰਬੀ* **ਮਿਅ਼ਯਾਰ,** ਕਸੌਟੀ, ਤੋਲਣ ਦਾ ਕੰਡਾ; ਪੱਧਰ (ਮਿ + ਅ਼ਯਾਰ); [**√ਅ਼ਯਰ,** ਪਰਖ ਕਰਨਾ]; ਟ.ਕ. **ਇਯਾਰ,** ਸੋਨੇ ਚਾਂਦੀ ਦੀ ਪਰਖ; ਸੋਨਾ ਤੋਲਣ ਦਾ ਕੰਡਾ

**ਮਿਸਤਰੀ** ਹੱਥ ਦਾ ਕੰਮ ਕਰਨ ਵਾਲਾ, ਕਾਰੀਗਰ; ਤਰਖਾਣ, ਲੁਹਾਰ — *ਅੰਗ.* master ਦਾ ਵਿਕਸਤ ਰੂਪ; ਟ.ਕ. *ਪੁਰਾ. ਫ੍ਰਾਂ.* maistre, ਮਾਸਟਰ

**⇒ ਮਿਹਤਰ**

**ਮਿਸ਼ਰਨ** ਮਿਲਾਵਟ, ਰਲਾਅ — *ਸੰਸ.* miśraṇa, ਇੰਜ [√miśr, ਮਿਲਾਵਟ ਕਰਨਾ; ਸਮਾਨ √miksh]; *ਭਾਰੋਪੀ* √mei

\+ *ਕ੍ਰੋਸ਼.* √mijes, ਮਿਲਾਵਟ ਕਰਨਾ; *ਚੈਕ.* √mich, ਇੰਜ

\+ *ਅੰਗ.* mix, ਮਿਲਾਵਟ ਕਰਨਾ [*ਲਾਤ.* √misc, ਇੰਜ]; ਟ.ਕ. *ਅੰਗ.* miscellaneous, ਰਲਵਾਂ-ਮਿਲਵਾਂ

~ **ਮਿੱਸਾ,** ਮਿਲਾਵਟ ਵਾਲਾ (ਟ.ਕ. 'ਮਿੱਸੀ ਰੋਟੀ', ਕਣਕ ਦੇ ਆਟੇ ਵਿਚ ਛੋਲਿਆਂ ਆਦਿ ਦਾ ਆਟਾ ਮਿਲਾ ਕੇ ਬਣਾਈ ਰੋਟੀ); *ਬੰਗਾ.* **ਮਿਸ;** *ਉੜੀ.* **ਮਿਸਾ;** *ਹਿੰਦੀ* **ਮਿਸਨਾ,** ਮਿਲਾਵਟ ਕਰਨਾ; *ਮਰਾ.* **ਮਿਸਣੇ** — *ਸੰਸ.* √miksh, ਜਿਵੇਂ ਉੱਪਰ

**ਮਿਸਰਾ** ਸ਼ਿਅਰ ਦਾ ਅੱਧਾ ਭਾਗ, hemistich — *ਅਰਬੀ* **ਮਿਸਰਅ਼,** ਦਰਵਾਜ਼ੇ ਦਾ ਇਕ ਪੱਲਾ; ਸ਼ਿਅਰ ਦਾ ਇਕ ਭਾਗ, ਅੱਧਾ ਸ਼ਿਅਰ

**ਨੋਟ.** ਪਲੈਟਸ ਅਨੁਸਾਰ **ਮਿਸਰਾ** ਧਾਤੂ **ਸਰਅ਼** ("to throw down") ਤੇ ਆਧਾਰਤ ਹੈ। ਪਰ ਇਸ ਹਾਲਤ ਵਿਚ 'ਥੱਲੇ ਸੁੱਟਣ' ਵਾਲੀ ਗੱਲ **ਮਿਸਰੇ** ਨਾਲ ਮੇਲ ਖਾਂਦੀ ਨਹੀਂ ਜਾਪਦੀ

**ਮਿਸਾਲ** ਉਦਾਹਰਨ; ਨਮੂਨਾ, ਵਾਂਗ — *ਅਰਬੀ* **ਮਿਸਾਲ,** ਨਜ਼ੀਰ, ਵਰਗਾ, ਉਦਾਹਰਨ; ਸ਼ਾਹੀ ਫਰਮਾਨ [**√ਮਿਸਲ,** ਵਰਗਾ ਹੋਣਾ]; ਟ.ਕ. **ਤਮਸੀਲ,** ਮਿਸਾਲ, ਉਪਮਾ, ਸੁਆਂਗ, allegory (ਤ + ਮਸੀਲ)

~ **ਮਸਲਨ,** ਮਿਸਾਲ ਵਜੋਂ, ਜਿਵੇਂ ਕਿ — *ਅਰਬੀ* **ਮਸਲਨ,** ਇੰਜ

**ਮਿਹਣਾ** ਚੁੱਭਵੀਂ ਗੱਲ, ਤਾਹਨਾ; *ਸਿੰਧੀ* **ਮਿਹਣੂ;** *ਗੁਜ.* **ਮਿਹਣੂ** — *ਸੰਸ.* methana, ਗਾਲੀ-ਗਲੋਚ [√mith, ਵਿਰੋਧ ਕਰਨਾ]; ਦੇਖੋ ਟਰਨਰ

**ਮਿਹਤਰ** ਪੰਚ, ਮੁਖੀ; ਸਫਾਈ ਕਰਮਚਾਰੀ, ਜਮਾਦਾਰ; *ਹਿੰਦੀ* **ਮਿਹਤਰ,** ਇੰਜ; *ਉੜੀ.* **ਮਹਾਤਰ,** ਵੱਡਾ; *ਮਰਾ.* **ਮਹਾਤਾਰਾ,** ਬਜ਼ੁਰਗ — *ਸੰਸ.* mahattara, ਪਿੰਡ ਦਾ ਮੁਖੀ; ਦਰਬਾਰੀ [mahat, ਵੱਡਾ < mah, ਵੱਡਾ + ਦੂਜੀ ਡਿਗਰੀ ਦਾ ਸੂਚਕ ਪਿਛੇ. tara]

\+ *ਫਾਰਸੀ* **ਮਿਹਤਰ,** ਵਡੇਰਾ, ਬਜ਼ੁਰਗ, ਸਰਦਾਰ [ਮਿਹ, ਵੱਡਾ + ਦੂਜੀ ਡਿਗਰੀ ਦਾ ਸੂਚਕ ਪਿਛੇ. ਤਰ]

\+ *ਅੰਗ.* mightier, ਵਧੇਰੇ ਸ਼ਕਤੀਸ਼ਾਲੀ ਜਾਂ ਵੱਡਾ [might, ਸ਼ਕਤੀ < may + ਦੂਜੀ ਡਿਗਰੀ ਦਾ ਸੂਚਕ ਪਿਛੇ. ier]

\+ *ਲਾਤ.* magister, ਵਡੇਰਾ, ਸਰਦਾਰ, ਮੁਖੀ [mag-, ਵੱਡਾ + ਡਬਲ ਤੁਲਨਾਵਾਚੀ ਪਿਛੇ. ister]; ਟ.ਕ. *ਅੰਗ.* ਵੱਲੋਂ *ਫ੍ਰਾਂਸ.* maitre, ਮਾਸਟਰ, ਮੁਖੀ (ਉਪਰੋਕਤ magister ਦਾ ਵਿਕਸਤ ਰੂਪ)

⇒ **ਮਾਸਟਰ; ਮਜਸਟਰੇਟ**

**ਮਿਹਨਤ** ਸਖਤ ਕੰਮ, ਘਾਲਣਾ — *ਅਰਬੀ* **ਮਿਹਨਤ,** ਘਾਲਣਾ, ਤਕਲੀਫ [√**ਮਹਨ,** ਘਾਲਣਾ ਕਰਨਾ]; ਟ.ਕ. **ਮਿਹਨ,** ਤਕਲੀਫਾਂ (ਜਿਵੇਂ 'ਦਾਰ-ਉਲ-ਮਿਹਨ', 'ਤਕਲੀਫਾਂ ਜਾਂ ਦੁੱਖਾਂ ਦਾ ਘਰ'; ਇਸ ਲਈ ਦੁਨੀਆਂ)

⇒ **ਇਮਤਿਹਾਨ**

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* trial (ਅਜ਼ਮਾਇਸ਼, ਪਰਖ, ਜਾਂਚ, ਇਮਤਿਹਾਨ; ਯਤਨ, ਕੋਸ਼ਿਸ਼; ਮੁਸੀਬਤ, ਬਿਪਤਾ); ਸਬੰਧਤ trying (ਕਠਿਨ, ਕਸ਼ਟਕਾਰੀ)

**ਮਿਹਰ** ਕਿਰਪਾ, ਦਇਆ — *ਫਾਰਸੀ* **ਮਿਹਰ** ਕਿਰਪਾ, ਰਹਿਮਦਿਲੀ, ਪ੍ਰੇਮ + *ਸੰਸ.* mitra, ਦੋਸਤ; ਸੂਰਜ; ਟ.ਕ. *ਅੰਗ.* Mithras, ਨੇਕੀ ਦਾ ਦੇਵਤਾ; ਅਰਥਾਤ ਸੂਰਜ ਦੇਵਤਾ < *ਯੂਨਾ.* Mithras < *ਪੁਰਾ. ਫਾਰਸੀ* Mithra, ਪੁਰਾਤਨ ਈਰਾਨੀ ਸੂਰਜ ਦੇਵਤਾ

~ **ਮਿਹਰਬਾਨੀ,** ਕਿਰਪਾ, ਦਇਆ; ਸ਼ੁਕਰੀਆ — *ਫਾਰਸੀ* **ਮਿਹਰਬਾਨੀ,** ਇੰਜ

⇒ **ਮਿੱਤਰ**

**ਮਿਹਰਾਮਤ** ਦਯਾ, ਕਿਰਪਾ, ਰਹਿਮ (ਟ.ਕ. "ਤਰਸੁ ਪਇਆ ਮਿਹਰਾਮਤਿ ਹੋਈ"; ਮ.5) — *ਅਰਬੀ* **ਮਰਹਮਤ,** ਰਹਿਮ ਕੀਤਾ ਗਿਆ, ਰਹਿਮਤ, ਦਯਾ (ਮ + ਰਹਮਤ); [√**ਰਹਮ,** ਦਯਾ ਕਰਨਾ]

⇒ **ਮਰਹੂਮ; ਰਹਿਮ**

**ਮਿਹਰੀ** ਪਤਨੀ (ਟ.ਕ. "ਦੇਹਰੀ ਬੈਠੀ ਮਿਹਰੀ ਰੋਵੈ"; ਕਬੀਰ); *ਸਿੰਧੀ* **ਮਿਹਰੀ,** ਤੀਵੀਂ; *ਹਿੰਦੀ* **ਮਹਰੀ, ਮੇਹਰ,** ਤੀਵੀਂ; *ਉੜੀ.* **ਮਾਹਾਰੀ,** ਸਨਮਾਨਯੋਗ ਜ਼ਨਾਨੀ — *ਸੰਸ.* mahattra — ਸਨਮਾਨਯੋਗ ਇਸਤਰੀ

**ਨੋਟ.** ਟਰਨਰ ਅਨੁਸਾਰ ਉਕਤ **ਮਿਹਰੀ, ਮਹਿਲਾ** ਦਾ ਵਿਕਸਤ ਰੂਪ ਹੈ

**ਮਿਕਦਾਰ** ਮਾਤਰਾ, ਤੋਲ, ਮਾਪ — *ਅਰਬੀ* **ਮਿਕਦਾਰ,** ਮਾਤਰਾ, ਤੋਲ, ਹਾੜਾ; ਅਨੁਮਾਨ, ਅੰਦਾਜ਼ਾ (ਮਿ + ਕਦਾਰ); [√**ਕਦਰ,** ਹਾੜਾ ਕਰਨਾ, ਅੰਦਾਜ਼ਾ ਕਰਨਾ]

⇒ **ਮੁਕੱਦਰ; ਕਦਰ**

**ਮਿਕਨਾਤੀਸ** ਉਹ ਪੱਥਰ, ਜੋ ਲੋਹੇ ਨੂੰ ਖਿੱਚਦਾ ਹੈ, ਚੁੰਬਕ; ਟ.ਕ. *ਅੰਗ.* magnet, ਇੰਜ < *ਯੂਨਾ.* Magnetis lithos, ਮੈਗਨੇਸ਼ੀਆ (ਸਮਾਨ ਮਾਨੀਸਾ), ਪੱਛਮੀ ਤੁਰਕੀ ਦੇ ਇਕ ਸ਼ਹਿਰ ਵਿਚ ਪਾਇਆ ਜਾਣ ਵਾਲਾ lithos, ਪੱਥਰ

**ਮਿਜ਼ਰਾਬ** ਸਾਰੰਗੀ ਵਜਾਉਣ ਵਾਲਾ ਗਜ਼, ਤਾਰ ਵਾਲੇ ਸਾਜ਼ ਨੂੰ ਟੁੰਬਣ ਵਾਲਾ ਜੰਤਰ; ਮੂਲ ਅਰਥ 'ਵਿਚ ਮਾਰਨ ਵਾਲਾ' (ਜੰਤਰ) — *ਅਰਬੀ* **ਮਿਜ਼ਰਾਬ,** ਸੱਟ ਲਾਉਣ ਵਾਲਾ ਜੰਤਰ, ਸਤਾਰ ਵਜਾਉਣ ਵਾਲਾ ਜੰਤਰ (ਮਿ + ਜ਼ਰਾਬ); [√**ਜ਼ਰਬ,** ਸੱਟ ਮਾਰਨਾ, to strike]; ਸਬੰਧਤ *ਅਰਬੀ* **ਮਜ਼ਰੂਬ** ਸੱਟ ਲਗਿਆ ਹੋਇਆ, ਕੁੱਟਿਆ ਗਿਆ (ਮ + ਜ਼ਰੂਬ)

⇒ **ਜ਼ਰਬ**

**ਮਿਜ਼ਾਜ** (ਮਜ਼ਾਜ), ਤਬੀਅਤ, ਸੁਭਾਅ; ਹੈਂਠ, ਹੰਕਾਰ; ਮੂਲ ਅਰਥ 'ਮਿਲਾਵਟ, ਰਲਾਅ', ਅਰਥਾਤ 'ਚਾਰ ਮਾਦਿਆਂ (ਕਫ, ਪਿੱਤ ਆਦਿ) ਦਾ ਵਿਸ਼ੇਸ਼ ਰਲਾਅ' — *ਅਰਬੀ* **ਮਿਜ਼ਾਜ,** ਤਬੀਅਤ, ਸਭਾਅ; ਮਿਲਾਵਟ; ਟ.ਕ. *ਅਰਬੀ* **ਇਮਤਿਜ਼ਾਜ,** ਮਿਲਾਵਟ, ਰਲਾਅ; (ਇ) ਮ (ਤਿ) ਜ਼ਾਜ

~ **ਮਿਜ਼ਾਜਨ** (ਮਜ਼ਾਜਨ), ਮਿਜ਼ਾਜ ਕਰਨ ਵਾਲੀ ਇਸਤਰੀ

**ਨੋਟ.** *ਅਰਬੀ* ਦਾ ਉਪਰੋਕਤ ਸ਼ਬਦ **ਮਿਜ਼ਾਜ** ਅਤੇ **ਮਜਾਜ਼** (ਜਿਵੇਂ ਇਸ਼ਕ ਮਜਾਜ਼ੀ) ਦੋ ਭਿੰਨ-ਮੂਲਕ ਸ਼ਬਦ ਹਨ

**ਮਿੱਝ** (ਮਿੰਝ), ਹੱਡੀਆਂ ਵਿਚਲਾ ਗੁੱਦਾ, ਮਗਜ਼, ਭੇਜਾ; *ਪ੍ਰਾਕ.* **ਮੱਜਾ;** *ਬੰਗਾ.*

**ਮਾਜ;** *ਸਿੰਧੀ* **ਮਿਜ** — *ਸੰਸ.* majjan, ਹੱਡੀਆਂ ਵਿਚਲਾ ਗੁੱਦਾ, ਗੁੱਦਾ

**ਮਿੰਟ** ਘੰਟੇ ਦਾ ਸੱਠਵਾਂ ਹਿੱਸਾ — *ਅੰਗ.* minute, ਇੰਜ < *ਲਾਤ.* minuta, ਛੋਟਾ ਭਾਗ [√min, ਘਟਾਉਣਾ, ਘੱਟ ਕਰਨਾ]; ਸਬੰਧਤ minute, ਛੋਟਾ, ਮਾਮੂਲੀ; ਟ.ਕ. minus, ਘਟਾਅ, ਨਫੀ; minor, ਛੋਟਾ, ਨਾਬਾਲਗ

+ *ਸੰਸ.* √mī, ਬਦਲਣਾ, ਰੂਪਅੰਤਰ ਹੋਣਾ; ਘਟਣਾ [mīnāti, ਬਦਲਣਾ ਹੈ)

**ਮਿੱਟੀ** ਜ਼ਮੀਨ ਉੱਪਰਲਾ ਧੂੜਾ; ਮੂਲ ਅਰਥ 'ਕੁੱਟੀ ਜਾਂ ਮਲੀ ਹੋਈ ਵਸਤੂ'; *ਪ੍ਰਾਕ.* **ਮੱਟੀ;** *ਬੰਗਾ.* **ਮਾਟੀ,** ਮਿੱਟੀ — *ਸੰਸ.* mṛtti, mṛttikā, ਮਿੱਟੀ [√mṛd, ਕੁੱਟਣਾ, ਚੂਰਾ-ਚੂਰਾ ਕਰਨਾ, ਰਗੜਨਾ; ਰਗੜ ਕੇ ਮੁਲਾਇਮ ਕਰਨਾ]; ਟ.ਕ. mṛdā, ਮਿੱਟੀ

~ **ਮਟਕੀ,** ਮਿੱਟੀ ਦਾ ਬਣਿਆ ਭਾਂਡਾ; *ਹਿੰਦੀ* **ਮਾਟ;** *ਗੁਜ.* **ਮਾਟ,** ਸਮਾਨ **ਮਾਟਲੀ,** ਮਿੱਟੀ ਦਾ ਭਾਂਡਾ — *ਸੰਸ.* mārttikā, ਮਿੱਟੀ ਦਾ ਬਣਿਆ, ਮਿੱਟੀ ਦਾ ਬਣਿਆ ਭਾਂਡਾ

**ਮਿੱਠਾ** ਜਿਸ ਵਿਚ ਮਿਠਾਸ ਹੋਵੇ; ਸੁਆਦਲਾ, ਮਜ਼ੇਦਾਰ; *ਸਿੰਧੀ* **ਮਿਠੋ;** *ਗੁਜ.* **ਮੀਠੂ;** *ਹਿੰਦੀ* **ਮੀਠਾ;** *ਮਰਾ.* **ਮੀਠਾ** (ਸਬੰਧਤ **ਮੀਠ,** ਲੂਣ; ਮੂਲ ਅਰਥ 'ਸੁਆਦਲੀ ਵਸਤੂ') — *ਸੰਸ.* mṛshṭa, ਮਿੱਠਾ, ਸੁਆਦਲਾ; ਕਾਲੀ ਮਿਰਚ (ਲੱਜ਼ਤ ਦੀ ਦ੍ਰਿਸ਼ਟੀ ਤੋਂ); ਮੂਲ ਅਰਥ 'ਮਾਂਜਿਆ, ਘਸਾਇਆ, ਮਲਿਆ, ਸਾਫ ਕੀਤਾ, ਤਿਆਰ ਕੀਤਾ; ਸੁਆਦੀ ਬਣਾਇਆ' [ਭੂ.ਕਿਰ. ਵੱਲੋਂ √mṛj, ਮਾਂਜਣਾ, ਰਗੜਨਾ, ਘਸਾਉਣਾ, ਮਲਣਾ]

~ **ਮਿੱਠੀ** (ਬੱਚੇ ਦੀ) ਚੁੰਮੀ; *ਸਿੰਧੀ* **ਮਿਠੋ,** ਇੰਜ — *ਸੰਸ.* mṛshṭi, ਬੜਾ ਸੁਆਦੀ ਭੋਜਨ, "a savoury repast" — **ਮਿੱਠਾ** ਤੇ ਆਧਾਰਤ

**ਮਿਡਲ** ਵਿਚਕਾਰਲਾ — *ਅੰਗ.* middle, ਇੰਜ < mid, ਵਿਚਕਾਰ ਦਾ, ਦਰਮਿਆਨਾ (ਟ.ਕ. mid-night, ਅੱਧੀ ਰਾਤ); *ਭਾਰੋਪੀ* medhjo

+ *ਸੰਸ.* madhya, ਵਿਚਕਾਰ (ਟ.ਕ. madhya-rātri, ਅੱਧੀ ਰਾਤ)

⇒ **ਮਧ**

**ਮਿਣਨਾ** ਮਿਣਤੀ ਕਰਨਾ; *ਪ੍ਰਾਕ.* **ਮਿਣ** — *ਸੰਸ.* minoti, ਮਿਣਦਾ ਹੈ [√mi, ਮਿਣਤੀ ਕਰਨਾ; ਰਚਣਾ, ਬਣਾਉਣਾ, ਪ੍ਰਗਟ ਕਰਨਾ; ਸਮਾਨ √mā]; *ਭਾਰੋਪੀ* √me

+ *ਫਾਰਸੀ* **√ਮੂ,** ਮਿਣਤੀ ਕਰਨਾ; ਸਮਾਨ **√ਮਾ** (ਟ.ਕ. **ਪੈਮੂਦਨ,** ਮਾਪਣਾ; ਅਗੇ. ਪੈ + √ਮੂ-ਦਨ)

+ *ਰੂਸੀ* √mer (me), ਮਿਣਤੀ ਕਰਨਾ

+ *ਲਾਤ.* √met (me), ਮਿਣਤੀ ਕਰਨਾ; ਟ.ਕ. ਭੂ.ਕਿਰ. mens-; (ਇਸ ਲਈ *ਅੰਗ.* dimension, ਨਾਪ; ਪਸਾਰ)

+ *ਯੂਨਾ.* √me, ਮਾਪਣਾ (ਟ.ਕ. *ਅੰਗ.* meter, ਮਾਪਕ)

⇒ **ਮਾਪਣਾ; ਮਾਤਰਾ; ਮਿਤ; ਅਮਿਤ; ਸਮਾਉਣਾ; ਮਿਆਉਣਾ; ਪੈਮਾਨਾ; ਪ੍ਰਤਿਮਾ; ਉਪਮਾ; ਨਿਰਮਾਣ; ਨਮੂਨਾ; ਨੁਮਾਇਸ਼; ਨਿੰਮਣਾ; ਪ੍ਰਮਾਣ; ਪਰਵਾਨਾ; ਫਰਮਾਉਣਾ; ਅਨੁਮਾਨ**

**ਮਿਤ-** ਘੱਟ ਜਾਂ ਥੋੜ੍ਹਾ ਦਾ ਅਰਥ-ਸੂਚਕ ਸਮਾਸੀ ਰੂਪ; ਮੂਲ ਅਰਥ ਮਿਣਤੀ ਦਾ, ਗਿਣਿਆ-ਮਿਣਿਆ, ਹਿਸਾਬ ਦਾ — *ਸੰਸ.* mita, ਮਿਣਵਾਂ [ਭੂ.ਕਿਰ. ਵੱਲੋਂ ਧਾਤੂ mā, ਮਿਣਤੀ ਕਰਨਾ]

~ **ਮਿੱਤਾਹਾਰੀ,** ਥੋੜ੍ਹਾ ਜਾਂ ਗੁਜ਼ਾਰੇ-ਮਾਤਰ ਖਾਣ ਵਾਲਾ — ਮਿਤ + ਆਹਾਰੀ, ਆਹਾਰ ਕਰਨ ਵਾਲਾ, ਖਾਣ ਵਾਲਾ; ਦੇਖੋ **ਆਹਾਰ**

⇒ **ਮਾਤਰ; ਮਾਪਣਾ**

**ਮਿੱਤਰ** ਦੋਸਤ, ਸਾਥੀ — *ਸੰਸ.* mitra, ਦੋਸਤ, ਸਨੇਹੀ; ਸੂਰਜ ਦੇਵਤਾ (ਰਿ.ਵੇ.); ਮੂਲ ਅਰਥ 'ਜੀਵ ਜੰਤੂਆਂ ਦਾ ਹਿਤੈਸ਼ੀ'

~ **ਮਿਤ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਪ੍ਰਭੁ ਮਿਤੁ ਮਿਲੈ ਸੁਖ ਪਾਈ"; ਮ.4); ਸਮਾਨ **ਮੀਤ;** *ਪਾਲੀ* **ਮਿੱਤ;** *ਬੰਗਾ.* **ਮਿਤਾ**

\+ *ਫਾਰਸੀ* **ਮਿਹਰ** ਸਨੇਹ, ਉਲਫਤ; ਸੂਰਜ; ਟ.ਕ. *ਅੰਗ.* Mithra, ਪੁਰਾਤਨ ਈਰਾਨੀ ਸੂਰਜ ਦੇਵਤਾ < *ਫਾਰਸੀ*

**ਮਿਤਿ** ਮਾਪ, ਮਿਣਤੀ; ਹੱਦ, ਬੰਨਾ (ਟ.ਕ. "ਹਰਿ ਬਿਅੰਤੁ, ਹਉ ਮਿਤਿ ਕਰਿ ਬਰਨਉ"; 5) — *ਸੰਸ.* mita, ਮਾਪਿਆ; ਸੀਮਤ ਕੀਤਾ; ਭਾਲਿਆ, ਜਾਣਿਆ [ਭੂ.ਕਿ. ਵੱਲੋਂ √mi, ਮਿਣਤੀ ਕਰਨਾ]; ਟ.ਕ. mita-mati, ਤੰਗ-ਦਿਲ; ਸਬੰਧਤ miti, ਮਾਪ; ਸਹੀ ਗਿਆਨ, "acurate knowledge"

⇒ **ਅਮਿਤ; ਮਿਤ; ਮਾਤਰਾ; ਪ੍ਰਮਾਣ; ਅਨੁਮਾਨ; ਨਿਰਮਾਣ; ਪੈਮਾਨਾ**

**ਮਿਥਣਾ** ਮੰਨ ਲੈਣਾ, ਫਰਜ਼ ਕਰਨਾ; ਕੋਈ ਕੰਮ ਸੋਚ-ਵਿਚਾਰ ਕੇ ਕਰਨ ਦਾ ਵਿਚਾਰ ਬਣਾਉਣਾ — *ਸੰਸ.* √mith, ਇਕੱਠੇ ਹੋਣਾ, ਮਿਲਣਾ, ਜੁੜਣਾ, ਜੁੱਟ ਹੋਣਾ; ਟ.ਕ. mithuna, ਇਸਤਰੀ ਪੁਰਸ਼ ਦਾ ਜੋੜਾ, ਨਰ-ਮਾਦਾ; ਇਕੋ ਸਮੇਂ ਪੈਦਾ ਹੋਣ ਵਾਲੇ ਬੱਚੇ; ਇਸਤਰੀ-ਸੰਭੋਗ; ਮਿਥਨ ਨਾਂ ਦੀ ਰਾਸ਼ੀ

⇒ **ਮਿਥਨ; ਮਿਥਿਆ**

**ਨੋਟ.** ਅਰਥਗਤ ਵਿਕਾਸ ਲਈ ਟ.ਕ. ਇਕੱਠਾ ਹੋਣਾ, ਜੁੜਨਾ, ਮਿਲਣਾ; ਜੁੱਟ ਬਣਨਾ; ਸੰਭੋਗ ਕਰਨਾ, ਜੋੜਨਾ, ਮਿਲਾਉਣਾ; ਮਿਲਾਵਟ ਕਰਨਾ, ਸੱਚ ਵਿਚ ਝੂਠ ਨੂੰ ਮਿਲਾਉਣਾ, ਝੂਠਾ ਹੋਣਾ

**ਮਿਥਨ** ਮਿਥਿਆ, ਫਰਜ਼ੀ, ਝੂਠਾ (ਟ.ਕ. "ਮਿਥਨ ਸਭ ਬਿਸਥਾਰ"; ਮ.5) — ਦੇਖੋ **ਮਿਥਣਾ**

**ਮਿਥਿਆ** ਅਸੱਤ, ਝੂਠ (ਟ.ਕ. "ਮਿਥਿਆ ਹਉਮੈ ਮਮਤਾ ਮਾਇਆ"; ਸੁਖਮਨੀ) — *ਸੰਸ.* mithyā, ਗ਼ਲਤ, ਅਸੱਤ, ਫਜ਼ੂਲ, ਕੂੜ [√mith, ਇਕੱਠੇ ਹੋਣਾ, ਮਿਲਣਾ, ਜੁੜਨਾ, ਜੁੱਟ ਹੋਣਾ]

⇒ **ਮਿੱਥਣਾ**

**ਮਿੱਧਣਾ** (ਮੱਧਣਾ), ਪੈਰਾਂ ਥੱਲੇ ਮਲਨਾ, ਲਿਤਾੜਨਾ, ਕੁਚਲਣਾ; *ਪਾਲੀ* **ਮੱਦ-,** ਕੁਚਲਣਾ, ਦਰੜਨਾ; *ਪ੍ਰਾਕ.* **ਮੱਦ-,** ਮਾਲਸ਼ ਕਰਨਾ; *ਹਿੰਦੀ* **ਮਡਨਾ,** ਮਲਨਾ — *ਸੰਸ.* √mard (√mṛd), ਮਲਨਾ, ਦਬਾਉਣਾ, ਕੁਚਲਣਾ

~ **ਮਾਂਡਣਾ,** ਮਰਦਨ ਕਰਨਾ, ਮੁੱਠੀ ਚਾਪੀ ਕਰਨਾ; ਆਟਾ ਗੁੰਨ੍ਹਣਾ (ਦੇਖੋ ਮਹਾ.ਕੋਸ਼) — ਉਕਤ ਦਾ ਇਕ ਭੇਦ

⇒ **ਮ੍ਰਿਦੂ**

**ਮਿੰਨਤ** ਬੇਨਤੀ, ਖ਼ੁਸ਼ਾਮਦ, ਤਰਲਾ (ਟ.ਕ. 'ਮਿੰਨਤ-ਸਮਾਜਤ'; 'ਮਿੰਨਤ-ਤਰਲਾ') — *ਅਰਬੀ* **ਮਿੰਨਤ,** ਇਹਸਾਨ, ਨੇਕੀ, favour; [√**ਮੱਨ,** ਉਪਕਾਰ ਕਰਨਾ, ਲਿਹਾਜ਼ ਕਰਨਾ]

⇒ **ਤਮੰਨਾ**

**ਮਿਨਾਰ** (ਮੁਨਾਰਾ), ਬੁਰਜ, tower; ਮੂਲ ਅਰਥ (ਅਜਿਹਾ ਬੁਰਜ) ਜਿਥੇ ਜਹਾਜ਼ਾਂ ਆਦਿ ਦੇ ਪੱਥ-ਪ੍ਰਦਰਸ਼ਨ ਲਈ ਰੌਸ਼ਨੀ ਕੀਤੀ ਜਾਵੇ — *ਅਰਬੀ* **ਮਿਨਾਰ** (ਮਨਾਰਾ), ਬੁਰਜ, ਜਿਥੇ ਜਹਾਜ਼ਾਂ ਜਾਂ ਪਾਂਧੀਆਂ ਦੀ ਰਹਿਨੁਮਾਈ ਲਈ ਰੌਸ਼ਨੀ ਕੀਤੀ ਜਾਵੇ (ਮਿ + ਨਾਰ) [**ਨਾਰ,** ਅਗਨੀ]; ਟ.ਕ. *ਅੰਗ.* minaret, ਮਸਜਦ ਦਾ ਬੁਰਜ, ਜਿਸ ਉੱਪਰ ਚੜ੍ਹ ਕੇ ਬਾਂਗ ਦਿੱਤੀ ਜਾਂਦੀ ਹੈ — ਵੱਲੋਂ *ਅਰਬੀ,* ਜਿਵੇਂ ਉੱਪਰ

**ਮਿਰਗ** ਹਿਰਨ; ਜੰਗਲੀ ਜਾਨਵਰ (ਟ.ਕ. "ਮ੍ਰਿਗ ਮੀਨ ਪੰਖੇਰੂ"; ਮ.4) — *ਸੰਸ.* mṛga, ਹਿਰਨ; ਕੋਈ ਵੀ ਜੰਗਲੀ ਜਾਨਵਰ

~ **ਮਿਰਗਮੈ,** ਕਸਤੂਰੀ (ਟ.ਕ. "ਕੇਸਰਿ ਕੁਸਮ ਮਿਰਗਮੈ"; ਮ.1) — *ਸੰਸ.* mṛga-mada, ਕਸਤੂਰੀ, ਜਿਸ ਦੁਆਰਾ ਹਿਰਨ ਨਸ਼ਿਆਇਆ ਫਿਰਦਾ ਹੈ [mṛga, ਹਿਰਨ + mada, ਨਸ਼ੀਲੀ ਵਸਤੂ, ਨਸ਼ਾ]

⇒ **ਮੁਰਗ**

**ਨੋਟ.** 'ਜੰਗਲੀ ਜਾਨਵਰ' ਤੋਂ 'ਹਿਰਨ' ਦੀ ਹੋਂਦ ਅਰਥ-ਵਿਸ਼ੇਸ਼ੀਕਰਨ ਦੀ ਸੂਚਕ ਹੈ, ਜਿਸ ਦਾ ਮੂਲ ਆਧਾਰ ਸ਼ਿਕਾਰ ਦੀ ਦ੍ਰਿਸ਼ਟੀ ਤੋਂ ਜੰਗਲੀ ਜਾਨਵਰਾਂ ਵਿਚੋਂ ਸਭ ਤੋਂ ਵਧੀਆ ਸ਼ਿਕਾਰ ਹਿਰਨ ਦਾ ਮੰਨਿਆ ਗਿਆ ਹੈ। ਇਸ ਸਬੰਧ ਵਿਚ ਟ.ਕ. *ਅੰਗ.* venison, ਕਿਸੇ ਜਾਨਵਰ ਦਾ ਮਾਸ, ਵਿਸ਼ੇਸ਼ ਕਰਕੇ ਹਿਰਨ ਦਾ ਗੋਸ਼ਤ [*ਲਾਤ.* √ven, ਸ਼ਿਕਾਰ ਕਰਨਾ]; ਹੋਰ ਦੇਖੋ *ਫ਼ਾਰਸੀ* **ਮੁਰਗ,** ਜੋ ਪੰਜਾਬੀ **ਮਿਰਗ** ਦਾ ਸਜਾਤੀ ਸ਼ਬਦ ਹੈ

**ਮਿਰਚ** ਇਕ ਬੂਟੇ ਦਾ ਫਲ, ਜੋ ਸਬਜ਼ੀ ਵਿਚ ਪਾਇਆ ਜਾਂਦਾ ਹੈ; *ਪ੍ਰਾਕ.* **ਮਰਿ;** *ਸਿੰਧੀ* **ਮਿਰੂ,** ਕਾਲੀ ਮਿਰਚ; *ਹਿੰਦੀ* **ਮਿਰੀ,** ਇੰਜ; *ਮਰਾ.* **ਮਿਰੀ;** *ਗੁਜ.* **ਮਰਚੀ,** ਲਾਲ ਮਿਰਚ — *ਸੰਸ.* marica, ਮਿਰਚ; ਸਮਾਨ marica

**ਮਿਰਤ** (ਮਿਰਤੂ), ਮੌਤ; *ਪ੍ਰਾਕ.* **ਮਤ,** ਮੁਰਦਾ — *ਸੰਸ.* mṛta, ਮਰਿਆ; ਮੌਤ [√mṛ, ਮਰਨਾ] — ਦੇਖੋ **ਅਮ੍ਰਿਤ**

+ *ਫ਼ਾਰਸੀ* **ਮੁਰਦਾ,** ਲੋਥ

+ *ਚੈਕ.* umrti, ਮੌਤ [u + mrti]

+ *ਲਾਤ.* mortus, ਮਰਿਆ; ਲੋਥ [√mor, ਮਰਨਾ]; *ਅੰਗ.* < *ਫ੍ਰਾਂ.* mort; *ਇਤਾ.* morte, ਮੌਤ; ਟ.ਕ. *ਅੰਗ.* mortal, ਮਰਨਸ਼ੀਲ; *ਸਪੇਨੀ* muerte, ਮੌਤ

+ *ਯੂਨਾ.* brotos, ਮਰਨਸ਼ੀਲ ਵੱਲੋਂ mrot-

~ **ਮੋਆ** (ਮੋਇਆ), ਮਰਿਆ; *ਹਿੰਦੀ* **ਮੂਆ,** ਇੰਜ — *ਸੰਸ.* mṛta ਦਾ ਵਿਕਸਤ ਰੂਪ

⇒ **ਮਰਨਾ**

**ਮਿਰਤਕ** ਲੋਥ, ਮਰਿਆ ਵਿਅਕਤੀ — *ਸੰਸ.* mṛtaka, ਮੁਰਦਾ ਦੇਹ, ਲੋਥ [mṛta, ਮਰਿਆ; ਭੂ.ਕਿਰ. ਵੱਲੋਂ √mṛ, ਮਰਨਾ]

+ *ਕ੍ਰੋਸ਼.* mrtac, ਲੋਥ, ਲਾਸ਼ [√mri, ਮਰਨਾ]

⇒ **ਮਰਨਾ**

**ਮਿੱਲ** ਫੈਕਟਰੀ, ਕਾਰਖ਼ਾਨਾ (ਟ.ਕ. 'ਫਲੋਰ-ਮਿੱਲ'; 'ਸ਼ੂਗਰ-ਮਿੱਲ'); ਮੂਲ ਤੌਰ ਤੇ 'ਆਟਾ ਪੀਹਣ ਦੀ ਚੱਕੀ' (ਟ.ਕ. miller, ਆਟਾ ਪੀਹਣ ਵਾਲੀ ਚੱਕੀ ਦਾ ਮਾਲਕ; mill-stone, ਚੱਕੀ ਦਾ ਪੁੜ) — *ਅੰਗ.* mill < *ਲਾਤ.* molina, ਆਟੇ ਦੀ ਚੱਕੀ; ਸਬੰਧਤ mola, ਚੱਕੀ ਦਾ ਪੁੜ; *ਭਾਰੋਪੀ* √mel, ਦਲਨਾ, ਪੀਹਣਾ; ਟ.ਕ. *ਅੰਗ.* molar, 'ਭੋਜਨ ਚਬਾਉਣ ਵਾਲਾ ਦੰਦ', ਦਾੜ੍ਹ; ਸਬੰਧਤ mola, ਚੱਕੀ ਦਾ ਪੁੜ

**ਮਿਲਖ** ਮਾਲਕੀ, ਜਾਇਦਾਦ, ਸੰਪੱਤੀ — *ਅਰਬੀ* **ਮਿਲਕ,** ਜਾਗੀਰ, ਜਾਇਦਾਦ; ਕਬਜ਼ਾ [√**ਮਲਕ,** ਅਧਿਕਾਰ ਰੱਖਣਾ, ਕਬਜ਼ੇ ਵਿਚ ਰੱਖਣਾ]

⇒ **ਮਾਲਕ; ਮਲਕੀਅਤ; ਮੁਲਕ; ਮਲਕਾ**

**ਮਿੱਲੀ** (ਗ੍ਰਾਮ) : **ਮੀਲ**

**ਮੀਸਣਾ : ਮੇਸਾ**

**ਮੀਚਣਾ** (ਅੱਖਾਂ, ਮੁੱਠੀ ਆਦਿ) ਬੰਦ ਕਰਨਾ; *ਹਿੰਦੀ* **ਮੀਚਨਾ;** *ਗੁਜ.* **ਮਿਚਵੋਂ;** *ਮਰਾ.* **ਮਿਚਕਣੇ,** ਮੀਚਣਾ — *ਸੰਸ.* √mish, ਅੱਖਾਂ ਝਪਕਣਾ, ਬੰਦ ਕਰਨਾ

~ **ਮੀਟਣਾ,** ਉਪਰੋਕਤ ਦਾ ਇਕ ਭੇਦ; *ਬੰਗਾ.* **ਮਿਟਿਆ,** ਅੱਖਾਂ ਝਪਕਣਾ; *ਮਰਾ.* **ਮੀਟਣੇ,** ਅੱਖਾਂ ਬੰਦ ਕਰਨਾ

⇒ **ਨਿਮਖ**

**ਮੀਜ਼ਾਨ** ਕੁੱਲ ਜੋੜ — *ਅਰਬੀ* **ਮੀਜ਼ਾਨ,** ਕੁੱਲ ਜੋੜ; ਤੱਕੜੀ, ਕੰਡਾ; ਤੁਲਾ ਰਾਸ਼ੀ; ਮੂਲ ਅਰਥ ਤੋਲਣਾ, ਹਾੜ੍ਹਾ ਕਰਨਾ (ਮੀ + ਜ਼ਾਨ); [√**ਵਜ਼ਨ,** ਤੋਲਣਾ]

⇒ **ਵਜ਼ਨ**

**ਮੀਟ** ਗੋਸ਼ਤ — *ਅੰਗ.* meat, ਗੋਸ਼ਤ; ਭੋਜਨ, ਆਹਾਰ; ਗੁੱਦਾ; ਮੂਲ ਅਰਥ 'ਭੋਜਨ' (ਜਿਵੇਂ sweetmeat; meat-safe)

**ਮੀਟਰ** ਇਕ ਮਾਪ; ਬਿਜਲੀ ਦਾ ਮਾਪਕ; 'ਮਾਪਕ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਥਰਮਾਮੀਟਰ') — *ਅੰਗ.* metre, ਇਕ ਮਾਪ; ਕਵਿਤਾ ਦੀ ਬਹਿਰ < *ਯੂਨਾ.* metron, ਮਾਪ

+ *ਸੰਸ.* mātrā, ਮਾਪ, ਮਿਕਦਾਰ

⇒ **ਮਾਤਰਾ**

**ਮੀਮਾਂਸਾ** ਛੇ ਦਰਸ਼ਨਾਂ ਵਿਚੋਂ ਇਕ ਦਰਸ਼ਨ — *ਸੰਸ.* mīmāṇsā, ਇਕ ਦਰਸ਼ਨ ਦਾ ਨਾਂ; ਆਲੋਚਨਾ, ਪੜਚੋਲ, ਪਰਖ < mīmāns, ਡੂੰਘਾ ਵਿਚਾਰ ਕਰਨਾ [ਇੱਛਾ ਸੂਚਕ ਰੂਪ ਵੱਲੋਂ √man, ਸੋਚਦਾ, ਵਿਚਾਰ ਕਰਨਾ]

+ *ਅੰਗ.* memento, ਯਾਦਾਸ਼ਤ ਸਬੰਧੀ < *ਲਾਤ.* meminisse < me + min ਵੱਲੋਂ √ment ਪਿਛੇ. sse

**ਮੀਮੋ** ਸਿਮਰਤੀ-ਪੱਤਰ — *ਅੰਗ.* memo, ਇੰਜ < memorandum < *ਲਾਤ.* √memor, ਯਾਦ ਰੱਖਣਾ; *ਭਾਰੋਪੀ* √mimor [ਦ੍ਵੀਕ੍ਰਿਤ ਰੂਪ ਵੱਲੋਂ (s) mer, ਯਾਦ ਰੱਖਣਾ; ਟ.ਕ. *ਅੰਗ.* memory]

+ *ਸੰਸ.* smar, ਯਾਦ ਰੱਖਣਾ; ਇਸ ਲਈ smarā, ਯਾਦ-ਦਾਸ਼ਤ

⇒ **ਸਮਰਣ**

**ਮੀਲ** ਫਾਸਲੇ ਦਾ ਇਕ ਮਾਪ; ਮੂਲ ਅਰਥ 'ਹਜ਼ਾਰ', ਅਰਥਾਤ ਇਕ ਹਜ਼ਾਰ ਲਾਂਘਾਂ ਦਾ ਫਾਸਲਾ — *ਅੰਗ.* mile, ਮੀਲ < *ਲਾਤ.* milia passuum, 'ਹਜ਼ਾਰ ਲਾਂਘਾ', ਮੀਲ [milli, ਹਜ਼ਾਰ; passuum, ਲਾਂਘ]

~ **ਮਿੱਲੀ,** 'ਹਜ਼ਾਰਵੇਂ ਹਿੱਸੇ' ਦਾ ਅਰਥ ਸੂਚਕ ਸਮਾਸੀ ਰੂਪ (ਟ.ਕ. **ਮਿੱਲੀ-ਗ੍ਰਾਮ,** ਗ੍ਰਾਮ ਦਾ ਹਜ਼ਾਰਵਾਂ ਹਿੱਸਾ — *ਅੰਗ.* ਵੱਲੋਂ *ਲਾਤ.* milli-, ਸਮਾਸ ਵਿਚ ਹਜ਼ਾਰਵੇਂ ਹਿੱਸੇ ਦਾ ਸੂਚਕ (ਟ.ਕ. milli-gram)

**ਮੁਅੱਜ਼ਜ਼** ਜਿਸ ਦੀ ਇੱਜ਼ਤ ਕੀਤੀ ਜਾਵੇ, ਪਤਵੰਤਾ — *ਅਰਬੀ* **ਮੁਅ਼ੱਜ਼ਜ਼,** ਇੰਜ (ਮੁ + ਅ਼ੱਜਜ਼); [√**ਇੱਜ਼,** ਇੱਜ਼ਤ ਕਰਨਾ]

⇒ **ਇੱਜ਼ਤ**

**ਮੁਅਤਦਿਲ,** ਦਰਮਿਆਨਾ, ਖ਼ੁਸ਼ਗਵਾਰ (ਜਿਵੇਂ ਮੌਸਮ) — *ਅਰਬੀ* **ਮੁਅਤਦਿਲ,** ਇਕ ਸਮਾਨ, ਨਾ ਵੱਧ ਨਾ ਘੱਟ, ਦਰਮਿਆਨਾ, ਖ਼ੁਸ਼ਗਵਾਰ (ਮੁ + ਅਤਦਿਲ); [√**ਅਦਲ,** ਬਰਾਬਰ ਬਰਾਬਰ ਕਰਨਾ, ਅਰਥਾਤ ਨਾ ਘੱਟ ਨਾ ਵੱਧ ਕਰਨਾ]

⇒ **ਅਦਲ**

**ਮੁਅਤਬਰ** ਭਰੋਸੇਯੋਗ, ਪਤਵੰਤਾ — *ਅਰਬੀ* **ਮੁਅ਼ਤਬਰ,** ਅਜ਼ਮਾਇਆ ਗਿਆ, ਭਰੋਸੇਯੋਗ, ਸਤਿਕਾਰ ਵਾਲਾ; ਪ੍ਰਮਾਣਕ, ਠੀਕ (ਮੁ + ਅਤਬਰ); [√**ਅਬਰ,** ਆਜ਼ਮਾਉਣਾ]

⇒ **ਇਤਬਾਰ**

**ਮੁਅੱਤਲ** ਨੌਕਰੀ ਤੋਂ ਕੱਢਿਆ ਹੋਇਆ — *ਅਰਬੀ* **ਮੁਅੱਤਲ,** ਕੱਢਿਆ ਹੋਇਆ, ਖਾਰਜ ਕੀਤਾ ਹੋਇਆ (ਮੁ + ਅੱਤਲ); [√**ਅੱਤਲ,** ਵਿਰਲਾ ਕਰਨਾ]; ਟ.ਕ. **ਤਅ਼ਤੀਲ,** ਗਵਾਉਣਾ, ਬੇਕਾਰ ਕਰਨਾ; ਵਿਹਲ, ਛੁੱਟੀ ਦਾ ਦਿਨ (ਤ + ਅ਼ਤੀਲ)

**ਮੁਆਇਨਾ** ਪੜਤਾਲ — *ਅਰਬੀ* **ਮੁਆ਼ਇਨਾ,** ਰੂ-ਬ-ਰੂ ਹੋਣ ਦਾ ਭਾਵ, ਨਿਰੀਖਣ (ਮੁ + ਆਇਨਾ); [√**ਆ਼ਨ** < √**ਐ਼ਨ,** ਦੇਖਣਾ]

⇒ **ਮਾਅਨਾ**

**ਮੁਆਸ਼** ਰੋਜ਼ੀ, ਰੋਟੀ, ਗੁਜ਼ਾਰਾ — *ਅਰਬੀ* **ਮੁਆਸ਼,** ਜ਼ਿੰਦਗੀ ਬਸਰ ਕਰਨਾ, ਰੋਜ਼ੀ, ਗੁਜ਼ਾਰਾ, ਪੈਨਸ਼ਨ (ਮੁ + ਆਸ਼); [√**ਐਸ਼,** ਜੀਵਨ ਬਤੀਤ ਕਰਨਾ, ਜੀਣਾ]

⇒ **ਐਸ਼; ਬਦਮਾਸ਼**

**ਮੁਆਹਿਦਾ** ਸਮਝੌਤਾ, ਸੰਧੀ — *ਅਰਬੀ* **ਮੁਆਹਦਾ,** ਪਰਸਪਰ ਇਕਰਾਰ (ਮੁ + ਆਹਦਾ); [√**ਅਹਦ,** ਇਕਰਾਰ ਕਰਨਾ]

⇒ **ਅਹਦ**

**ਮੁਆਫਕ** ਅਨੁਕੂਲ — *ਅਰਬੀ* **ਮੁਵਾਫਿਕ,** ਠੀਕ, ਯੋਗ, ਉਚਿਤ (ਮੁ + ਵਾਫਿਕ); [√**ਵਫਕ,** ਮੇਲ ਹੋਣਾ]; ਟ.ਕ. **ਵਿਫਾਕ,** ਮੇਲ-ਮਿਲਾਪ, ਇਕਸੁਰਤਾ, ਮਿੱਤਰਤਾ

⇒ **ਤੌਫੀਕ**

**ਮੁਆਵਜ਼ਾ** ਹਰਜਾਨਾ, ਹਾਨੀਪੂਰਤੀ — *ਅਰਬੀ* **ਮੁਆਵਜ਼ਾ,** ਹਰਜਾਨਾ, ਬਦਲਾ (ਮੁ + ਆਵਜਾ); [√**ਅਵਜ,** ਬਦਲਾ ਦੇਣਾ]

⇒ **ਇਵਜ਼**

**ਮੁਸ਼ਕ** ਇਕ ਸੁਗੰਧਤ ਵਸਤੂ, ਕਸਤੂਰੀ, ਜੋ ਇਕ ਕਿਸਮ ਦੇ ਹਿਰਨ ਦੇ ਅੰਡਕੋਸ਼ ਅਤੇ ਗੁਦਾ ਪਾਸ ਦੀ ਗਰੰਥੀ ਤੋਂ ਪ੍ਰਾਪਤ ਹੁੰਦੀ ਹੈ; ਤੇਜ਼ ਗੰਧ; ਖ਼ੁਸ਼ਬੂ; ਬਦਬੂ; ਮੂਲ ਅਰਥ 'ਅੰਡਕੋਸ਼' — *ਫਾਰਸੀ* **ਮੁਸ਼ਕ,** ਕਸਤੂਰੀ; ਸਿਆਹੀ, ਕਾਲਖ < *ਸੰਸ.* mushka, ਅੰਡਕੋਸ਼; ਟ.ਕ. *ਅੰਗ.* musk, ਕਸਤੂਰੀ — *ਫਾਰਸੀ* ਜਿਵੇਂ ਉੱਪਰ

~ **ਮੁਸ਼ਕੀ,** ਕਸਤੂਰੀ ਦੇ ਰੰਗ ਦਾ, ਸਾਂਵਲਾ, ਕਾਲਾ (ਟ.ਕ. ਰੰਗ ਮੁਸ਼ਕੀ ਨਾ ਖੰਘ ਨਾ ਖੁਸ਼ਕੀ) — *ਫਾਰਸੀ* **ਮੁਸ਼ਕੀ,** ਕਾਲੇ ਰੰਗ ਦਾ, ਕਸਤੂਰੀ ਦੀ ਰੰਗਤ ਦਾ ਟ.ਕ. *ਅੰਗ.* musky, ਸੁਗੰਧਤ, ਖ਼ੁਸ਼ਬੂਦਾਰ

~ **ਮੁਸ਼ਕ-ਏ-ਖੁਤਨ,** ਖੁਤਨ ਦੇ ਇਲਾਕੇ ਦੀ ਕਸਤੂਰੀ — *ਫਾਰਸੀ,* ਇੰਜ (**ਖੁਤਨ,** ਚੀਨੀ ਤੁਰਕਿਸਤਾਨ, ਜਿੱਥੋਂ ਦੇ ਕਸਤੂਰੀ ਹਿਰਨ ਪ੍ਰਸਿੱਧ ਹਨ); ਦੇਖੋ (ਨਾਨ) **ਖਤਾਈ**

~ **ਮੁਸ਼ਕਪੂਰ,** ਇਕ ਤੇਜ਼ ਗੰਧ ਵਾਲੀ ਵਸਤੂ, camphor — *ਫਾਰਸੀ* **ਮੁਸ਼ਕ** — **ਕਾਫੂਰ** [**ਮੁਸ਼ਕ,** ਗੰਧ + **ਕਾਫੂਰ;** ਦੇਖੋ **ਕਪੂਰ**]

**ਨੋਟ.** ਕਸਤੂਰੀ ਹਿਰਨ ਦੀ ਧੁੰਨੀ ਤੋਂ ਥੱਲੇ ਪੋਟਲੀ ਵਿਚ ਹੁੰਦੀ ਹੈ। ਇਸ ਪੋਟਲੀ ਨੂੰ **ਮੁਸ਼ਕ,** ਅਰਥਾਤ 'ਅੰਡ-ਕੋਸ਼' ਕਿਹਾ ਗਿਆ ਹੈ। *ਫਾਰਸੀ* **ਮੁਸ਼ਕ ਨਾਫਾ** ਦੀ ਹਾਲਤ ਵਿਚ **ਨਾਫਾ** ਦਾ ਅਰਥ 'ਨਾਭੀ', ਅਰਥਾਤ ਧੁੰਨੀ ਹੈ। 'ਅੰਡ-ਕੋਸ਼' ਦੇ 'ਪੋਟਲੀ' ਜਾਂ 'ਥੈਲੀ' ਹੋਣ ਲਈ ਦੇਖੋ *ਅਰਬੀ* **ਫੋਤਾ** (ਅੰਡਕੋਸ਼; ਹੋਰ ਅਰਥ 'ਥੈਲੀ'; ਇਸ ਲਈ **ਫੋਤੇਦਾਰ;** ਖਜ਼ਾਨਚੀ)

**ਮੁਸ਼ੱਕਤ** ਸਖ਼ਤ ਮਿਹਨਤ, ਘਾਲਣਾ — *ਅਰਬੀ* **ਮੁਸ਼ੱਕਤ,** ਮਿਹਨਤ, ਦੁੱਖ, ਤਕਲੀਫ; ਜਣੇਪੇ ਦੀ ਪੀੜ, labour (ਮੁ + ਸ਼ੱਕਤ); [√**ਸ਼ਕ,** ਫਟਣਾ, ਪਾਟਣਾ]; ਟ.ਕ. **ਸ਼ਕ,** ਤੇੜ, ਸ਼ਿਗਾਫ; ਪਹੁ-ਫੁਟਾਲਾ; ਕਿਸੇ ਨੂੰ ਦੁੱਖ ਵਿਚ ਪਾਉਣ; ਅੱਡ ਹੋਣ; ਸਬੰਧਤ **ਸ਼ਕੀਕਾ,** ਤੇੜ, ਦਰਜ

**ਮੁਸ਼ਕਲ** ਔਖ, ਕਠਨਾਈ — *ਅਰਬੀ* **ਮੁਸ਼ਕਿਲ,** ਕਠਨ, ਔਖ; ਦੁਖਦਾਈ; ਸਖ਼ਤ; ਅਸਪਸ਼ਟ, ਸ਼ੱਕੀ [√**ਸ਼ਕਲ;** ਮੂਲ ਅਰਥ 'ਸਥੂਲ ਰੂਪ ਦੇਣਾ']; ਟ.ਕ. **ਇਸ਼ਕਾਲ,** ਅਨਿਸ਼ਚਤ, ਸ਼ੱਕੀ, ਔਖਿਆਈ, ਦੁਸ਼ਵਾਰੀ

⇒ **ਸ਼ਕਲ**

**ਮੁੱਸਣ** *(ਲਹਿੰ.),* ਲੁੱਟੇ ਜਾਣਾ (ਟ.ਕ. "ਨਾਨਕ ਮੁਸੈ ਗਿਆਨ ਵਿਹੂਣੀ"; ਵਾਰ ਆਸਾ); *ਪ੍ਰਾਕ.* **ਮੂਸ;** *ਹਿੰਦੀ* **ਮੂਸਨਾ,** ਚੋਰੀ ਕਰਨਾ, **ਮੁਸਨਾ,** ਲੁੱਟੇ ਜਾਣਾ; *ਸਿੰਧੀ* **ਮੁਸਣੁ,** ਤਬਾਹ ਹੋਣਾ — *ਸੰਸ.* √mush, ਚੁਰਾਉਣਾ, ਲੁੱਟ ਕੇ ਲੈ ਜਾਣਾ; (ਦਿਲ) ਚੁਰਾਉਣਾ, ਮੋਹਣਾ; ਤਬਾਹ ਕਰਨਾ, ਨਸ਼ਟ ਕਰਨਾ

~ **ਮੁਸ ਮੁਸ,** ਚੋਰੀ ਚੋਰੀ (ਟ.ਕ. "ਮੁਸਿ ਮੁਸਿ ਰੋਵੈ ਕਬੀਰ ਕੀ ਮਾਈ") — ਦੇਖੋ ਉੱਪਰ

⇒ **ਮੱਠਾ**

**ਮੁਸਤਕਬਿਲ** ਆਉਣ ਵਾਲਾ ਸਮਾਂ, ਭਵਿੱਖ — *ਅਰਬੀ* **ਮੁਸਤਕ਼ਬਿਲ,** ਭਵਿੱਖ (ਮੁਸਤ + ਕਬਿਲ); [√**ਕ਼ਬਲ,** ਅੱਗੇ ਆਉਣਾ]; ਟ.ਕ. **ਕਬਲ,** ਅੱਗੇ, ਪਹਿਲਾਂ

⇒ **ਇਸਤਕਬਾਲ; ਮੁਕਾਬਲਾ; ਕਬੀਲਾ**

**ਮੁਸਤਫਾ** ਹਜ਼ਰਤ ਮੁਹੰਮਦ ਸਾਹਿਬ ਦੀ ਇਕ ਉਪਾਧੀ — *ਅਰਬੀ* **ਮੁਸਤਫਾ,**

ਪਾਕ ਕੀਤਾ ਗਿਆ, ਚੁਣਿਆ ਗਿਆ; ਹਜ਼ਰਤ ਮੁਹੰਮਦ ਸਾਹਿਬ ਦੀ ਇਕ ਉਪਾਧੀ (ਮੁ + ਸਤਫਾ); [√**ਅਸਤਫੀ,** ਚੁਣਨਾ < √**ਸਫਾ,** ਪਾਕ ਕਰਨਾ; ਸਮਾਨ √**ਸਫਵ**]

⇒ **ਸਾਫ**

**ਮੁਸ਼ਤਰਕਾ,** ਸਾਂਝਾ — *ਅਰਬੀ* **ਮੁਸ਼ਤਰਕਾ,** ਇੰਜ (ਮੁ + ਸ਼ਤਰਕਾ); [√**ਸ਼ਰਕ,** ਸ਼ਾਮਲ ਹੋਣਾ]

⇒ **ਸ਼ਰੀਕਾ**

**ਮੁਸ਼ਤਾਕ** ਇੱਛਕ, ਚਾਹਵਾਨ — *ਅਰਬੀ* **ਮੁਸ਼ਤਾਕ,** ਸ਼ੌਕ ਰੱਖਣ ਵਾਲਾ, ਚਾਹਵਾਨ (ਮੁ + ਸ਼ਤਾਕ); [√**ਸ਼ੌਕ,** ਇੱਛਾ ਰੱਖਣਾ]

⇒ **ਸ਼ੌਕ**

**ਮੁਸੱਰਤ** ਖ਼ੁਸ਼ੀ — *ਅਰਬੀ* **ਮੁਸੱਰਤ,** ਖ਼ੁਸ਼ੀ, ਆਨੰਦ (ਮੁ + ਸੱਰਤ); [√**ਸੱਰ,** ਖ਼ੁਸ਼ ਕਰਨਾ]; ਟ.ਕ. **ਮਸਰੂਰ,** ਖ਼ੁਸ਼ (ਮ + ਸਰੂਰ)

⇒ **ਸਰੂਰ**

**ਮੁਸਲਮ** ਮੁਸਲਮਾਨ — *ਅਰਬੀ* **ਮੁਸਲਿਮ,** ਜੋ ਵਿਅਕਤੀ ਦੀਨ ਇਸਲਾਮ ਵਿਚ ਹੋਵੇ; ਮੂਲ ਅਰਥ 'ਆਪਣੇ ਆਪ ਨੂੰ ਪਰਮਾਤਮਾ ਦੀ ਸੁਰੱਖਿਆ ਵਿਚ ਦੇਣ ਵਾਲਾ, ਸਪੁਰਦ ਕਰ ਦੇਣ ਵਾਲਾ' (ਮੁ + ਸਲਿਮ); [√**ਸੱਲਮ,** ਸੁਰੱਖਿਅਤ ਹੋਣਾ, ਸਾਲਮ ਹੋਣਾ]; ਟ.ਕ. **ਤਸਲੀਮ,** ਸਲਾਮ ਕਰਨਾ; ਹੁਕਮ ਮੰਨਣਾ, ਪ੍ਰਵਾਨ ਕਰਨਾ, ਸਪੁਰਦ ਕਰਨਾ (ਤ + ਸਲੀਮ)

**ਮੁਸੱਲਮ** ਪੂਰਾ, ਸਾਰਾ (ਟ.ਕ. 'ਮੁਰਗ ਮੁਸੱਲਮ') — *ਅਰਬੀ* **ਮੁਸੱਲਮ,** ਯਕੀਨ ਕੀਤਾ ਗਿਆ, ਕਿਸੇ ਦੇ ਸਪੁਰਦ ਕੀਤਾ ਗਿਆ, ਸਲਾਮਤ ਰੱਖਿਆ ਗਿਆ, ਪੂਰਾ, ਸਾਰੇ ਦਾ ਸਾਰਾ, ਸਾਬਤ (ਮੁ + ਸੱਲਮ); [√**ਸੱਲਮ,** ਸੁਰੱਖਿਅਤ ਹੋਣਾ, ਸਲਾਮਤ ਹੋਣਾ]

⇒ **ਮੁਸਲਮ; ਸਾਲਮ; ਸਲਾਮ**

**ਮੁਸੱਲਾ** ਨਮਾਜ਼ ਪੜ੍ਹਣ ਦਾ ਆਸਣ (ਟ.ਕ. "ਮਿਹਰ ਮਸੀਤਿ ਸਿਦਕੁ ਮੁਸਲਾ"; ਮ.1) — *ਅਰਬੀ* **ਮੁਸੱਲਾ,** ਨਮਾਜ਼ ਪੜ੍ਹਣ ਦੀ ਥਾਂ; ਨਮਾਜ਼ ਪੜ੍ਹਣ ਦੀ ਚਟਾਈ (ਮੁ + ਸੱਲਾ); [√**ਸਲਵ,** ਦੁਆ ਦੇਣਾ, to bless]

⇒ **ਸਲਾਤ; ਸਲਵਾਤ**

**ਮੁਸੱਵਰ** ਤਸਵੀਰ ਬਣਾਉਣ ਵਾਲਾ — *ਅਰਬੀ* **ਮੁਸੱਵਿਰ,** ਮੂਰਤੀਕਾਰ, ਚਿਤਰਕਾਰ (ਮੁ + ਸੱਵਰ); [√**ਸਵਰ,** ਰੂਪ ਦੇਣਾ]; ਟ.ਕ. **ਤਸੱਵਰ,** ਖਿਆਲ, ਕਲਪਨਾ; ਮੂਲ ਅਰਥ 'ਮਾਨਸਿਕ ਚਿੱਤ੍ਰ' (ਤ + ਸੱਵਰ)

⇒ **ਸੂਰਤ; ਤਸਵੀਰ**

**ਮੁਸ਼ਾਇਖ** (ਮਸਾਇਕ), ਸ਼ੇਖ ਦਾ ਬਹੁਵਚਨ (ਟ.ਕ. "ਮਸਾਇਕ ਪੀਰ"; ਮ.1) — *ਅਰਬੀ* **ਮੁਸ਼ਾਇਖ,** ਇੰਜ (ਮੁ + ਸ਼ਾਇਖ)

⇒ **ਸ਼ੇਖ**

**ਮੁਸਾਹਬ** ਵੱਡੇ ਆਦਮੀ ਦੇ ਕੋਲ ਉੱਠਣ ਬੈਠਣ ਵਾਲੇ ਲੋਕ, ਸਾਥੀ — *ਅਰਬੀ* **ਮੁਸਾਹਿਬ,** ਪਾਸ ਬੈਠਣ ਵਾਲਾ, ਸਾਥੀ ਦਰਬਾਰੀ (ਮੁ + ਸਾਹਿਬ); [√**ਸਹਬ,** ਕੋਲ ਬੈਠਣਾ]

⇒ **ਸਾਹਿਬ; ਸੁਹਬਤ**

**ਮੁਸਾਫਰ : ਸਫਰ**

**ਮੁਸੀਬਤ** ਦੁੱਖ, ਬਿਪਤਾ — *ਅਰਬੀ* **ਮੁਸੀਬਤ,** ਤਕਲੀਫ, ਦੁੱਖ, ਹਾਦਸਾ (ਮੁ + ਸੀਬਤ); [√**ਸੌਬ,** ਥੱਲੇ ਡਿਗਣਾ]; ਟ.ਕ. **ਸੁਊਬਤ,** ਔਖਿਆਈ ਦਿੱਕਤ; **ਸਅਬ,** ਔਖਾ, ਸਖ਼ਤ

**ਮੁਹੱਈਆ** ਪ੍ਰਾਪਤ — *ਅਰਬੀ* **ਮੁਹਈਯਾ,** ਮੌਜੂਦ, ਤਿਆਰ (ਮੁ + ਹਈਯਾ); [√**ਹੱਇਆ,** ਤਿਆਰ ਕਰਨਾ]; ਟ.ਕ. **ਹੈਯਤ,** ਸੂਰਤ, ਸ਼ਕਲ

⇒ **ਤਹੱਈਆ**

**ਮੁਹਕਮ** ਪੱਕਾ, ਮਜ਼ਬੂਤ — *ਅਰਬੀ* **ਮੁਹਕਮ,** ਇੰਜ (ਮੁ + ਹਕਮ); [√**ਅਹਕਮ,** ਪੱਕਾ ਕਰਨਾ < √**ਹਕਮ,** ਨਿਯੰਤਰਨ ਵਿਚ ਰੱਖਣਾ]

⇒ **ਹੁਕਮ; ਤਹੱਕਮ**

**ਮੁਹਤਰਮ** ਸਤਿਕਾਰਯੋਗ — *ਅਰਬੀ* **ਮੁਹਤਰਮ,** ਇੰਜ (ਮੁ + ਹਤਰਮ); [√**ਹਰਮ,** ਪਵਿੱਤਰ ਹੋਣਾ]; ਟ.ਕ. **ਇਹਤਰਾਮ,** ਸਤਿਕਾਰ; (ਇ) ਹ (ਤ) ਰਾਮ

⇒ **ਹਰਮ**

**ਮੁਹਤਾਜ** (ਮੁਥਾਜ), ਲੋੜਬੰਦ, ਗਰੀਬ — *ਅਰਬੀ* **ਮੁਹਤਾਜ,** ਲੋੜਵੰਦ; (ਮੁ) ਹ (ਤ) ਆਜ; [√**ਹਾਜ,** ਲੋੜਵੰਦ ਹੋਣਾ]

⇒ **ਹਾਜਤ**

**ਮੁਹੱਬਤ** ਪ੍ਰੇਮ — *ਅਰਬੀ* **ਮੁਹੱਬਤ,** ਪਿਆਰ, ਦੋਸਤੀ, ਉਲਫਤ (ਮੁ + ਹੱਬਤ); [√**ਹੱਬ,** ਪਿਆਰ ਹੋਣਾ]

~ **ਮਹਿਬੂਬ,** ਜਿਸ ਨੂੰ ਪਿਆਰ ਕੀਤਾ ਜਾਵੇ, ਪਿਆਰਾ, ਮਸ਼ੂਕ — *ਅਰਬੀ* **ਮਹਬੂਬ,** ਇੰਜ; (ਮ + ਹਿਬੂਬ) < √**ਹੱਬ,** ਜਿਵੇਂ ਉੱਪਰ

⇒ **ਹਬੀਬ**

**ਮੁਹੰਮਦ** ਹਜ਼ਰਤ ਮੁਹੰਮਦ ਸਾਹਿਬ, ਇਸਲਾਮ ਦੇ ਬਾਨੀ; ਮੂਲ ਅਰਥ 'ਬਹੁਤ ਸਰਾਹਿਆ ਗਿਆ' — *ਅਰਬੀ* **ਮੁਹੰਮਦ,** ਇੰਜ (ਮੁ + √**ਹਮਦ**); [√**ਹਮਦ,** ਪ੍ਰਸੰਸਾ ਕਰਨਾ]; ਟ.ਕ. **ਅਹਮਦ,** ਪ੍ਰਸੰਸਾ ਦੀ ਯੋਗ (ਅ + ਹਮਦ)

⇒ **ਹਮਦ**

**ਮੁਹਰ** ਠੱਪਾ, ਛਾਪ; ਸੋਨੇ ਦਾ ਇਕ ਸਿੱਕਾ — *ਫਾਰਸੀ* **ਮੁਹਰ,** ਛਾਪ; ਹੁਕਮ, ਫਰਮਾਨ (ਮੂਲ ਅਰਥ 'ਛਾਪ ਲੱਗੀ ਲਿਖਤ'); ਅਸ਼ਰਫੀ (ਮੂਲ ਅਰਥ 'ਮੁਦਰਤ ਸਿੱਕਾ')

+ *ਸੰਸ.* mudrā, ਛਾਪ, ਮੁਹਰ; ਛਾਪ ਲੱਗਾ ਸਿੱਕਾ; ਟ.ਕ. **ਗੁਲ ਮੁਹਰ,** ਇਕ ਫੁੱਲਦਾਰ ਬਿਰਛ ਦਾ ਨਾਂ; ਮੂਲ ਅਰਥ 'ਅਸ਼ਰਫੀ ਦੇ ਰੰਗ ਵਰਗਾ ਫੁੱਲ' — *ਫਾਰਸੀ,* ਇੰਜ

⇒ **ਮੁਦਰਾ**

**ਮੁਹਰਕਾ** ਮਿਆਦੀ ਬੁਖਾਰ — *ਅਰਬੀ* **ਮੁਹੱਰਿਕਾ,** ਇੰਜ; ਮੂਲ ਅਰਥ 'ਅੱਗ ਲਾਉਣ ਵਾਲਾ, ਜਲਾਉਣਾ ਵਾਲਾ' (ਮੁ + ਹਰਕਾ); [√**ਹਰਕ,** ਜਲਣਾ]; ਟ.ਕ. **ਏਹਰਾਕ,** ਜਲਨ, ਅੱਗ ਲਾਉਣ (ਏ + ਹਰਾਕ)

**ਮੁਹੱਰਮ** ਇਸਲਾਮੀ ਸਾਲ ਦਾ ਪਹਿਲਾ ਮਹੀਨਾ; ਇਸ ਮਹੀਨੇ ਵਿਚ ਮਨਾਇਆ ਜਾਣ ਵਾਲਾ ਸੋਗ-ਦਿਵਸ — *ਅਰਬੀ* **ਮੁਹੱਰਮ,** ਵਰਜਿਤ; ਇਸ ਲਈ ਪਾਕ; ਇਸਲਾਮੀ ਸਾਲ ਦਾ ਮਹੀਨਾ ਆਦਿ (ਮੁ + ਹੱਰਮ); [√**ਹਰਮ,** ਵਰਜਤ ਕਰਨਾ; ਪਾਕ ਕਰਨਾ]

⇒ **ਹਰਮ; ਹਰਾਮ; ਹੁਰਮਤ**

**ਮੁਹੱਰਰ** ਲਿਖਣ ਵਾਲਾ, ਮੁਨਸ਼ੀ — *ਅਰਬੀ* **ਮੁਹੱਰਿਰ,** ਲਿਖਣ ਵਾਲਾ, ਕਾਤਬ; ਗ਼ੁਲਾਮ ਨੂੰ ਆਜ਼ਾਦ ਕਰਨ ਵਾਲਾ (ਮੁ + ਹੱਰਿਰ); [√**ਹੱਰ,** ਆਜ਼ਾਦ ਹੋਣਾ]; ਟ.ਕ. **ਹੁੱਰ,** ਆਜ਼ਾਦ, ਕੁਲੀਨ, ਨੇਕ

⇒ **ਤਹਿਰੀਰ**

**ਨੋਟ. ਮੁਹੱਰਰ** ਦੀ ਉਕਤ ਪੇਸ਼ਕਾਰ ਪਲੈਟਸ ਤੇ ਆਧਾਰਤ ਹੈ। ਇਸ ਹਾਲਤ ਵਿਚ 'ਲਿਖਣ' ਅਤੇ 'ਆਜ਼ਾਦ ਹੋਣ' ਦੀ ਅਰਥਗਤ ਸਾਂਝ ਬੜੀ ਕੁਵੱਲੀ ਜਾਪਦੀ ਹੈ

**ਮੁਹਰੀ** ਅਗੇ ਚੱਲਣ ਵਾਲਾ, ਮੁਖੀਆ; ਪਜਾਮੇ ਦੀ ਲੱਤ ਦਾ ਅਗਲਾ ਸਿਰਾ; *ਹਿੰਦੀ* **ਮੁਹਰਾ,** ਅੱਗੇ; *ਸਿੰਧੀ* **ਮੁਹਰੋ,** ਅੱਗਾ — *ਸੰਸ.* mukhara, ਮੁਖੀ, ਆਗੂ < mukha, ਮੁਖ

⇒ **ਮੁਖ; ਮੁਖੀਆ**

**ਮੁਹਲਤ** ਫੁਰਸਤ, ਵਿਹਲ; ਮਿਆਦ — *ਅਰਬੀ* **ਮੁਹਲਤ,** ਫੁਰਸਤ, ਵਿਹਲ, ਦੇਰੀ [√**ਮੁਹਲ,** ਦੇਰ ਨਾਲ ਕੰਮ ਕਰਨਾ]

**ਮੁਹਲਾ : ਮੂਸਲ**

**ਮੁਹਾਣਾ** ਦਰਿਆ ਦਾ ਮੋਘਾ, ਉਹ ਥਾਂ ਜਿਥੇ ਇਕ ਨਦੀ ਜਾਂ ਦਰਿਆ ਦੂਜੀ ਨਦੀ ਜਾਂ ਦਰਿਆ ਵਿਚ ਪੈਂਦਾ ਹੈ; *ਬੰਗਾ.* **ਮੁਹਨਾ;** *ਉੜੀ.* **ਮੁਹਾਣਾ;** *ਹਿੰਦੀ* **ਮੁਹਾਨਾ,** ਇੰਜ — *ਸੰਸ.* *mukhāyana, 'ਆਉਣ ਜਾਂ ਪੈਣ ਦਾ ਮੂੰਹ', ਮੁਹਾਨਾ; ਦੇਖੋ

ਟਰਨਰ [mukha, ਮੁਖ + āyana, ਆਉਣਾ, ਵਗਣਾ, a course]

**ਮੁਹਾਰ** ਊਠ ਦੀ ਨੁਕੇਲ, ਵਾਗ — *ਸੰਸ.* *mukhahāra, ਮੂੰਹ ਨੂੰ ਪਾਉਣ ਵਾਲੀ ਰੱਸੀ [mukha, ਮੂੰਹ + hāra, ਮਾਲਾ]; ਦੇਖੋ ਟਰਨਰ

~ **ਮੁਹਰੀ** *(ਪੁਆ.)*, ਮੂੰਹ ਨੂੰ ਉਤੋਂ ਦੀ ਪਾਈ ਰੱਸੀ

**ਨੋਟ.** ਟਰਨਰ ਅਨੁਸਾਰ *ਪੰਜਾ.* **ਮੁਹਾਰ** ਦਾ ਸਬੰਧ mukhahāra ਨਾਲ ਜੋੜਿਆ ਗਿਆ ਹੈ, ਜਦੋਂ ਕਿ ਇਸ ਹੀ ਅਰਥ ਵਿਚ ਵਰਤੇ ਜਾਂਦੇ ਸ਼ਬਦ mohari ਨੂੰ ਟਰਨਰ ਨੇ mukhadhāra ਤੇ ਆਧਾਰਤ ਕੀਤਾ ਹੈ। ਸੰਭਵ ਤੌਰ ਤੇ *ਪੰਜਾ.* **ਮੁਹਾਰ;** *ਬਿਹਾ.* **ਮੁਹਾਰਿ** ਦਾ ਆਧਾਰ *ਸੰਸ.* mukharī ("the bit of a bridle") ਹੈ

**ਮੁਹਾਵਰਾ** ਉਹ ਵਾਕ, ਜਿਸ ਦਾ ਕੋਈ ਵਿਸ਼ੇਸ਼ ਅਰਥ ਨਿਕਲਦਾ ਹੋਵੇ; ਆਦਤ, ਸੁਭਾ, ਦਸਤੂਰ — *ਅਰਬੀ* **ਮੁਹਾਵਰਾ,** ਪਰਸਪਰ ਗੱਲਬਾਤ, ਗੋਸ਼ਟੀ, ਪ੍ਰਚੱਲਤ ਭਾਸ਼ਾ; ਵਰਤੋਂ, practice; ਦਸਤੂਰ; ਵਿਸ਼ੇਸ਼ ਅਰਥ ਵਾਲਾ ਵਾਕ (ਮੁ + ਹਾਵਰਾ); [√**ਹਾਵਰ,** ਸਵਾਲ ਜਵਾਬ ਕਰਨਾ, ਵਾਰਤਾਲਾਪ ਕਰਨਾ < √**ਹਵਰ,** ਮੋੜਨਾ, ਵਾਪਸ ਕਰਨਾ]

**ਨੋਟ.** 'ਮੋੜਨ, ਵਾਪਸ ਕਰਨ' ਅਤੇ 'ਵਾਰਤਾਲਾਪ ਕਰਨ' ਲਈ ਟ.ਕ. *ਅੰਗ.* conversation (ਗੱਲ-ਬਾਤ, ਵਾਰਤਾਲਾਪ) < converse < convert (ਬਦਲਣਾ, ਮੋੜਨਾ, ਅਰਥਾਤ ਵਿਚਾਰਾਂ ਦੀ ਅਦਲਾ-ਬਦਲੀ ਜਾਂ ਲੈਣ-ਦੇਣ ਕਰਨਾ)

**ਮੁਹਿੰਮ** ਫੌਜ ਦੀ ਚੜ੍ਹਾਈ, ਔਖਾ ਜਾਂ ਮਾਅਰਕੇ ਦਾ ਕੰਮ — *ਅਰਬੀ* **ਮੁਹਿੰਮ,** ਮਹੱਤਵਪੂਰਨ, ਜ਼ਰੂਰੀ; ਮਾਅਰਕੇ ਦਾ ਕੰਮ; ਮਾਅਰਕਾ (ਮੁ + ਹਿੰਮ); [√**ਹੱਮ,** ਜ਼ਰੂਰੀ ਹੋਣਾ]; ਟ.ਕ. **ਅਹਮ,** ਵਧੇਰੇ ਜਾਂ ਬਹੁਤ ਜ਼ਰੂਰੀ; ਕਠਿਨ (**ਹਮ** ਦੀ ਦੂਜੀ ਜਾਂ ਤੀਜੀ ਡਿਗਰੀ)

⇒ **ਹਿੰਮਤ**

**ਮੁਕਤ** ਬੰਧਨ ਰਹਿਤ, ਛੁੱਟਿਆ, ਖਲਾਸ, ਖੁੱਲ੍ਹਾ — *ਸੰਸ.* mukta, ਬੰਧਨ-ਰਹਿਤ, ਖੁੱਲ੍ਹਾ [ਭੂ.ਕਿਰ. ਵਲੋਂ √muc, ਛੱਡਣਾ, ਤਿਆਗਣਾ, ਮੁਕਤ ਕਰਨਾ]; ਟ.ਕ. mukta-vasana, ਜੋ ਕੱਪੜਿਆਂ ਦਾ ਤਿਆਗ ਕਰਦਾ ਹੈ

~ **ਮੁਕਤਾ,** ਬੰਧਨ-ਰਹਿਤ; ਬਿਨਾਂ ਲਗ-ਮਾਤਰਾਂ ਦੇ — ਉਪਰੋਕਤ ਤੇ ਆਧਾਰਤ

~ **ਮੁਕਤੇ ਬੀਥੀ,** ਕਿਸੇ ਰੋਕ ਜਾਂ ਰੁਕਾਵਟ ਤੋਂ ਰਹਿਤ ਮਾਰਗ, ਖੁੱਲ੍ਹੀ ਸੜਕ (ਟ.ਕ. "ਨਾਮ ਤੇਰੇ ਦੀ ਮੁਕਤੇ ਬੀਥੀ"; ਮ.5) — **ਮੁਕਤ,** ਖੁਲ੍ਹਾ, ਬੰਦਸ਼ ਤੋਂ ਰਹਿਤ + **ਬੀਥੀ,** ਮਾਰਗ; ਦੇਖੋ

**ਮੁਕੱਦਸ** ਪਾਕ, ਪਵਿੱਤਰ — *ਅਰਬੀ* **ਮੁਕ਼ੱਦਸ,** ਪਾਕ ਕੀਤਾ ਗਿਆ, ਪਾਕ, ਪਵਿੱਤਰ (ਮੁ + ਕ਼ੱਦਸ); [√**ਕ਼ੱਦਸ,** ਪਵਿੱਤਰ ਕਰਨਾ]; ਟ.ਕ. **ਕ਼ੁਦਸ,** ਪਾਕ, ਪਵਿੱਤਰ; ਯੋਰੋਸ਼ਲਮ, ਜਿਸ ਨੂੰ 'ਕੁਦਸ ਸ਼ਰੀਫ' ਕਿਹਾ ਜਾਂਦਾ ਹੈ; ਇਸ ਲਈ **ਕ਼ੁਦਸੀ,** ਫਰਿਸ਼ਤਾ; ਨੇਕ ਬੰਦਾ

**ਮੁਕੱਦਮ** ਮੁਖੀਆ, ਚੌਧਰੀ; ਇਸਲਾਮੀ ਅਤੇ ਸਿੱਖ ਰਾਜ ਸਮੇਂ ਮਾਲੀਆ ਅਗਰਾਹੁਣ ਵਾਲਾ ਅਧਿਕਾਰੀ — *ਅਰਬੀ* **ਮੁਕ਼ੱਦਮ,** 'ਅੱਗੇ ਵਧਿਆ ਹੋਇਆ', ਆਗੂ, ਚੌਧਰੀ, ਨੰਬਰਦਾਰ (ਮੁ + ਕੱਦਮ); [√**ਕਦਮ,** ਅੱਗੇ ਵੱਧਣਾ]

⇒ **ਕਦਮ; ਮੁਕੱਦਮਾ; ਕਦੀਮ**

**ਮੁਕੱਦਮਾ** ਅਦਾਲਤੀ ਕਾਰਵਾਈ; ਮੂਲ ਅਰਥ (ਆਪਣੀ ਸ਼ਿਕਾਇਤ ਨੂੰ ਮਜਿਸਟ੍ਰੇਟ ਆਦਿ ਦੇ) ਅੱਗੇ ਰੱਖਣ ਜਾਂ ਪੇਸ਼ ਕਰਨ ਦਾ ਭਾਵ — *ਅਰਬੀ* **ਮੁਕੱਦਮਾ,** ਅੱਗੇ ਕੀਤਾ ਹੋਇਆ, ਪੇਸ਼ ਕੀਤਾ ਹੋਇਆ; ਅਦਾਲਤੀ ਕਾਰਵਾਈ (ਮੁ + ਕੱਦਮਾ); [√**ਕਦਮ,** ਪੈਰ ਪੁੱਟਣਾ, ਅਗਾਂਹ ਵਧਣਾ]; ਟ.ਕ.

**ਮੁਕਦਿਮਾ,** ਅੱਗੇ ਚਲਣ ਵਾਲਾ; ਪੇਸ਼ ਕਰਨ ਵਾਲਾ; ਫੌਜ ਦਾ ਹਿਰਾਵਲ ਦਸਤਾ; ਕੰਮ ਦਾ ਆਰੰਭ, ਮੁਖ-ਬੰਧ, ਭੂਮਿਕਾ (ਮੁ + ਕਦਿਮਾ)

**⇒ ਕਦਮ**

**ਮੁਕੱਦਰ** ਕਿਸਮਤ, ਭਾਗ — *ਅਰਬੀ* **ਮੁਕੱਦਰ,** ਪਹਿਲਾਂ ਤੋਂ ਅੰਦਾਜ਼ਾ ਕੀਤੀ ਗਈ ਮਾਤਰਾ ਜਾਂ ਮਿਕਦਾਰ; ਇਸ ਲਈ 'ਨਸੀਬ, ਭਾਗ' (ਮੁ + ਕੱਦਰ); [√**ਕ਼ਦਰ,** ਹਾੜਾ ਕਰਨਾ, ਅੰਦਾਜ਼ਾ ਕਰਨਾ]

**⇒ ਮਿਕਦਾਰ; ਕਦਰ; ਤਕਦੀਰ**

**ਮੁਕੰਮਲ** ਪੂਰਾ, ਸੰਪੂਰਨ — *ਅਰਬੀ* **ਮੁਕੰਮਲ,** ਪੂਰਾ ਕੀਤਾ ਗਿਆ (ਮੁ + ਕੰਮਲ); [√**ਕਮਲ,** ਪੂਰਾ ਕਰਨਾ]; ਟ.ਕ. **ਤਕਮੀਲ,** ਪੂਰਤੀ (ਤ + ਕਮੀਲ)

**⇒ ਕਮਾਲ**

**ਮੁਕੱਰਰ**[1] ਪੱਕਾ ਕੀਤਾ ਗਿਆ, ਨਿਸ਼ਚਤ, ਨਿਯੁਕਤ — *ਅਰਬੀ* **ਮੁਕ਼ੱਰਰ,** ਠਹਿਰਾਇਆ ਗਿਆ, ਨਿਸ਼ਚਤ ਕੀਤਾ ਗਿਆ, ਨਿਯੁਕਤ; ਇਕਰਾਰ ਕੀਤਾ ਗਿਆ (ਮੁ + ਕ਼ੱਰਰ); [√**ਕ਼ੱਰ,** ਨਿਸ਼ਚਤ ਕਰਨਾ, ਪੱਕਾ ਕਰਨਾ]

**⇒ ਕਰਾਰ**

**ਨੋਟ. ਮੁਕ਼ੱਰਰ** (ਨਿਸ਼ਚਤ) ਦੀ ਹਾਲਤ ਵਿਚ **ਕ਼;** ਅਤੇ **ਮੁਕੱਰਰ** (ਮੁੜ, ਫੇਰ) ਹਾਲਤ ਵਿਚ **ਕ** ਦੀ ਵਰਤੀ ਹੁੰਦੀ ਹੈ। ਇੰਜ ਇਹ ਦੋਨੋਂ ਸ਼ਬਦ ਇਕ ਦੂਜੇ ਤੋਂ ਭਿੰਨ ਹਨ

**ਮੁਕੱਰਰ**[2] ਮੁੜ, ਫਿਰ, ਦੁਬਾਰਾ — *ਅਰਬੀ* ਮੁਕੱਰਰ ਦੁਬਾਰ, ਦੂਜੀ ਬਾਰ (ਮ + ਕਰੱਰ); [√**ਕੱਰ,** ਦੁਬਾਰਾ ਕਹਿਣਾ]

**⇒ ਤਕਰਾਰ**

**ਮੁਕਾਬਲਾ** ਸਾਮ੍ਹਣਾ, ਬਰਾਬਰੀ, ਟਾਕਰਾ — *ਅਰਬੀ* **ਮੁਕਾਬਿਲਾ,** ਰੂ-ਬਰੂ, ਪਰਸਪਰ ਬਰਾਬਰੀ, ਟਾਕਰਾ; ਵਿਰੋਧਤਾ (ਮੁ + ਕਾਬਲਾ); [√**ਕ਼ਬਲ,** ਸਾਹਮ੍ਹਣੇ ਹੋਣਾ, ਅੱਗੇ ਹੋਣਾ]

~ **ਮੁਕਾਬਲ,** ਸਾਹਮ੍ਹਣੇ, ਅੱਗੇ — *ਅਰਬੀ* **ਮੁਕਾਬਿਲ,** ਸਾਹਮ੍ਹਣੇ ਵਾਲਾ, ਰੂ-ਬਰੂ; ਵੈਰੀ — ਉਪਰੋਕਤ ਦਾ ਇਕ ਭੇਦ

**⇒ ਇਸਤਕਬਾਲ; ਕਬੀਲਾ**

**ਮੁਕਾਮ** ਅਟਕਣ ਦੀ ਥਾਂ, ਪੜਾਅ; ਮੂਲ ਅਰਥ 'ਕਾਇਮ' ਅਰਥਾਤ 'ਖੜੋਣ ਜਾਂ ਟਿਕਣ ਦੀ ਥਾ' — *ਅਰਬੀ* **ਮੁਕਾਮ,** ਠਹਿਰਨ ਦੀ ਥਾਂ, ਟਿਕਾਣਾ; ਮਰਤਬਾ, ਦਰਜਾ; ਮੌਕਾ (ਮੁ + ਕਾਮ); [√**ਕੌਮ,** ਖੜਾ ਹੋਣਾ, ਕਾਇਮ ਹੋਣਾ]

**⇒ ਕਿਆਮਤ**

**ਮੁਖ** ਸਰੀਰ ਦਾ ਭਾਗ, ਜਿਸ ਦੁਆਰਾ ਪ੍ਰਾਣੀ ਭੋਜਨ ਕਰਦੇ ਤੇ ਬੋਲਦੇ ਹਨ (ਸਰੀਰ ਦਾ ਉੱਪਰਲਾ, ਮੂਹਰਲਾ, ਮੋਰੀਆਕਾਰ ਭਾਗ); ਮੂੰਹ, ਚਿਹਰਾ (ਮਨੁੱਖੀ ਪਛਾਣ ਦਾ ਚਿੰਨ੍ਹ) — *ਸੰਸ.* mukha, ਇੰਜ; **ਮੁਖੀ,** 'ਮੁੱਖ' ਦਾ ਸੂਚਕ ਸਮਾਸੀ ਰੂਪ (ਜਿਵੇਂ 'ਸੂਰਜਮੁਖੀ', 'ਚੰਦਰਮੁਖੀ')

~ **ਮੁਖੀਆ,** ਆਗੂ, ਮੁਖੀ, ਸਰਦਾਰ; *ਹਿੰਦੀ* **ਮੁਖੀਆ** — *ਸੰਸ.* mukhya, ਮੁਖ ਨਾਲ ਸਬੰਧਤ; ਮੁਖੀਆ

**⇒ ਮੁਹਰਾ; ਮੁਹਾਠ; ਮੁਖਬੇਨ; ਮੁਖਾਰਬਿੰਦ**

**ਮੁਖਤਸਰ** ਸੰਖਿਪਤ — *ਅਰਬੀ* **ਮੁਖਤਸਰ,** ਛੋਟਾ, ਨਿੱਕਾ, ਸੰਖਿਪਤ; ਮਾਮੂਲੀ (ਮ + ਖਤਸਰ); [√**ਇਖਤਸਰ** < √**ਖਸਰ,** ਘੱਟ ਕਰਨਾ]; ਟ.ਕ. **ਇਖਤਸਾਰ,** ਸੰਖੇਪ

**⇒ ਖਸਾਰਾ**

**ਮੁਖਤਲਿਫ** ਭਿੰਨ, ਵੱਖੋ-ਵੱਖਰਾ — *ਅਰਬੀ* **ਮੁਖਤਲਿਫ,** ਵੱਖਰਾ, ਅੱਡਰਾ, ਅਲੱਗ-ਅਲੱਗ (ਮੁ + ਖਤਲਿਫ); [√**ਖਲਫ,** ਅੱਗੇ ਹੋਣਾ, ਸਾਮ੍ਹਣੇ ਹੋਣਾ]

**⇒ ਇਖਤਲਾਫ; ਮੁਖਾਲਫ; ਖਲੀਫਾ**

**ਮੁਖਬੇਨ** ਬੰਸਰੀ-ਵਾਦਕ; ਕ੍ਰਿਸ਼ਨ ਦੀ ਇਕ ਉਪਾਧੀ (ਟ.ਕ. "ਅਨਿਕ ਪਾਰਜਾਤ, ਅਨਿਕ ਮੁਖਿਬੇਨ"; ਮ.5) — *ਸੰਸ.* mukha, ਮੁਖ + veṇu, ਬਾਂਸ;

ਬੰਸਰੀ (ਟ.ਕ. veṇu-vādaka, ਬੰਸਰੀ-ਵਾਦਕ)

**ਮੁਖਾਗਰ** ਜ਼ਬਾਨੀ ਯਾਦ, ਕੰਠ (ਟ.ਕ. "ਚਾਰੇ ਬੇਦ ਮੁਖਾਗਰ ਪਾਠਿ"; ਮ.1) — *ਸੰਸ.* mukhāgra, ਮੂੰਹ ਦੇ ਅੱਗੇ [mukha, ਮੂੰਹ + agra, ਅਗਲਾ ਭਾਗ, ਮੂਹਰਲਾ ਹਿੱਸਾ; ਦੇਖੋ **ਕੁਸ਼ਾਗਰ**]

~ **ਮੁਖਬੰਧ,** ਪੁਸਤਕ ਦੇ ਮੁੱਢ ਵਿਚ ਦਿੱਤਾ ਲੇਖ; ਮੂਲ ਅਰਥ 'ਰਚਨਾ ਦਾ ਮੂੰਹ-ਮੁਹਾਂਦਰਾ' — *ਸੰਸ.* mukha-bandha, ਮੁਖ ਬੰਧ [mukha, ਮੁੱਖ + bandha, ਰਚਨਾ, composition]

**ਮੁਖ਼ਾਤਬ** ਸਬੋਧਤ ਕੀਤਾ ਗਿਆ, ਜਿਸ ਨਾਲ ਗੱਲ ਕੀਤੀ ਜਾਵੇ (ਟ.ਕ. 'ਮੁਖ਼ਾਤਬ ਹੋਣਾ') — *ਅਰਬੀ* **ਮੁਖ਼ਾਤਿਬ,** ਸੰਬੋਧਨ ਕਰਨ ਵਾਲਾ, ਸਾਮ੍ਹਣੇ ਬੋਲਣ ਵਾਲਾ (ਮੁ + ਖ਼ਾਤਿਬ); [√**ਖ਼ਤਬ,** ਸੰਬੋਧਨ ਕਰਨਾ]; ਟ.ਕ. **ਖ਼ੁਤਬਾ,** (ਜੁਮੇ ਦੀ), ਨਮਾਜ਼ ਤੋਂ ਪਹਿਲਾਂ ਜਾਂ (ਈਦ ਦੀ) ਨਮਾਜ਼ ਤੋਂ ਬਾਅਦ ਇਮਾਮ ਵੱਲੋਂ ਦਿੱਤਾ ਜਾਣ ਵਾਲਾ ਉਪਦੇਸ਼ (ਟ.ਕ. 'ਖ਼ੁਤਬਾ ਪੜ੍ਹਨਾ')

**ਮੁਖਾਰਬਿੰਦ** (ਮੁਖਾਰਵਿੰਦ), ਕਮਲ ਵਰਗਾ ਮੁੱਖੜਾ (ਟ.ਕ. "ਅਵਿਲੋਕਉ ਰਾਮ ਕੋ ਮੁਖਾਰਵਿੰਦ"; ਮ.5) — *ਸੰਸ.* mukha, ਮੁਖ + aravinda, ਕੰਵਲ]; ਦੇਖੋ **ਚਿਨਾਰਬਿੰਦ**

**ਮੁਖ਼ਾਲਫ਼** ਵਿਰੋਧਤਾ ਕਰਨ ਵਾਲਾ — *ਅਰਬੀ* **ਮੁਖ਼ਾਲਿਫ਼,** ਵਿਰੋਧੀ, ਵੈਰੀ (ਮੁ + ਖ਼ਾਲਿਫ਼); [√**ਖ਼ਲਫ਼,** ਸਾਮ੍ਹਣਾ ਕਰਨਾ, ਅੱਗੇ ਹੋਣਾ]

⇒ **ਬਰਖ਼ਲਾਫ਼; ਖ਼ਲੀਫ਼ਾ**

**ਮੁਗਦਰ** (ਮੁਘਦਰ), ਮੂੰਗਲੀ — *ਸੰਸ.* mudgara, ਇੰਜ

~ **ਮੂੰਗਲੀ,** ਲੱਕੜ ਦਾ ਗੋਲ ਮੋਟਾ ਸੋਟਾ; *ਲਹਿੰ.* **ਮੂੰਗਲੀ,** ਹੋਰ ਦੇਖੋ *ਪੰਜਾ.* **ਮੋਗਲਾ,** ਮੂਹਲਾ (ਪੰਜਾ.ਕੋਸ਼.) — ਉਪਰੋਕਤ ਦਾ ਵਿਕਸਤ ਰੂਪ

~ **ਮੋਗਰਾ,** ਮੋਟਾ ਸੋਟਾ (ਪੰਜਾ.ਕੋਸ਼); *ਹਿੰਦੀ* **ਮੋਗਰਾ,** ਹਥੌੜਾ; *ਗੁਜ.* **ਮੋਗਰ;** *ਮਰਾ.* **ਮੋਗਰ,** ਮੂੰਗਲੀ — ਉਪਰੋਕਤ **ਮੋਗਲਾ** ਦਾ ਰੂਪਅੰਤਰ

**ਮੁਗਧ : ਮੋਹਣਾ**

**ਮੁਗ਼ਲ** ਹਿੰਦ ਤੇ ਰਾਜ ਕਰਨ ਵਾਲਾ ਇਕ ਵੰਸ਼, ਮੰਗੋਲੀਆ ਦੀ ਵਸਨੀਕ ਇਕ ਜਾਤੀ, ਮੰਗੋਲ — *ਅਰਬੀ, ਫਾਰਸੀ* **ਮੁਗ਼ਲ,** ਇੰਜ

~ **ਮੁਗਲਾਨੀ,** ਮੁਗਲ ਜਾਤੀ ਦੀ ਤੀਵੀਂ; ਰਣ-ਵਾਸ ਦੀ ਪਹਿਰੇਦਾਰ; ਸੀਨ-ਪ੍ਰੋਣ ਦਾ ਧੰਦਾ ਕਰਨ ਵਾਲੀ ਜ਼ਨਾਨੀ (ਮੁਗਲ ਰਾਜ-ਵੰਸ਼ ਦੇ ਪਤਨ ਤੋਂ ਬਾਅਦ ਦਾ ਵਿਕਸਤ ਭਾਵ) — *ਉਰਦੂ* **ਮੁਗਲਾਨੀ**

**ਮੁਚ** ਡਿਗਣ ਦਾ ਭਾਵ (ਟ.ਕ. "ਮੁਚੁ ਮੁਚੁ ਗਰਭ ਗਏ"; ਕਬੀਰ) — *ਸੰਸ.* √muc, ਛੱਡਣਾ, ਮੁਕਤ ਕਰਨਾ; ਡੇਗਣਾ ਆਦਿ; ਟ.ਕ. garbha-mocana, ਬੱਚੇ ਦੇ ਪੈਦਾ ਹੋਣ ਦਾ ਭਾਵ, delivery; parṇa-muc, ਪੱਤਿਆ ਦਾ ਝੜਨਾ; *ਭਾਰੋਪੀ* √meuk

⇒ **ਮੋਚ; ਮੁਕਤ; ਮੋਤੀ; ਮੁੱਤਾ**

**ਮੁਜੱਸਮਾ** ਮੂਰਤੀਮਾਨ ਕੀਤੀ ਵਸਤੂ, ਬੁੱਤ — *ਅਰਬੀ* **ਮੁਜੱਸਮਾ,** ਪੱਥਰ ਜਾਂ ਧਾਤ ਦੀ ਮੂਰਤੀ (ਮੁ + ਜੱਸਮਾ); [√**ਜੱਸਮ,** ਵੱਡਾ ਜਾਂ ਬੋਝਲ ਬਣਾਉਣਾ]

⇒ **ਜਿਸਮ**

**ਮੁੰਜਰ** ਮੂੰਜੀ ਦਾ ਸਿੱਟਾ (ਟ.ਕ. "ਮੁੰਜਰਾਂ 'ਚ ਮੇਰੇ ਜਿਸਮ ਦੀ ਜਦ ਮਹਿਕ ਰਚੇਗੀ"; ਸ਼ਿਵ); *ਲਹਿੰ.* **ਮਿੰਜਰ;** *ਪ੍ਰਾਕ.* **ਮੰਜਰਿ,** ਸਗੂਫ਼ਾ; *ਹਿੰਦੀ* **ਮੰਜਰ, ਮੰਜਰੀ;** *ਮਰਾ.* **ਮੰਜਰੀ,** ਸ਼ਗੂਫ਼ਾ — *ਸੰਸ.* mañjarī, ਸ਼ਗੂਫਿਆਂ ਦਾ ਗੁੱਛਾ, ਬੂਰ; ਸਮਾਨ mañjī

~ **ਮੂੰਜੀ,** ਧਾਨ, ਝੋਨਾ; *ਲਹਿੰ.* **ਮੁੰਜੀ** — ਉਕਤ ਦਾ ਵਿਕਸਤ ਰੂਪ

⇒ **ਮੰਜਰੀ**

**ਮੁਜੱਰਬ** ਅਜ਼ਮਾਇਆ ਹੋਇਆ — *ਅਰਬੀ* **ਮੁਜੱਰਬ,** ਵਰਤ ਕੇ ਠੀਕ ਸਿੱਧ ਕੀਤਾ

ਗਿਆ (ਮੁ + ਜ'ਰਬ); [√**ਜਰਬ,** ਅਜ਼ਮਾਉਣਾ]

⇒ **ਤਜਰਬਾ**

**ਮੁਜਰਮ** ਜੁਰਮ ਕਰਨ ਵਾਲਾ, ਗੁਨਾਹਗਾਰ — *ਅਰਬੀ* **ਮੁਜਰਿਮ,** ਦੋਸ਼ੀ, ਕਸੂਰਵਾਰ (ਮੁ + ਜਰਿਮ); [√**ਜੁਰਮ**]

⇒ **ਜੁਰਮ; ਜੁਰਮਾਨਾ**

**ਮੁਜਰਾ** ਨਾਚੀਆਂ ਦਾ ਨਾਚ; ਸਲਾਮ, ਆਦਾਬ; ਖਾਤੇ ਵਿਚ ਜਮਾਂ ਕਰਨ ਦਾ ਭਾਵ — *ਅਰਬੀ* **ਮੁਜਰਾ,** ਕਿਸੇ ਅਮੀਰ ਜਾਂ ਪੀਰ ਫਕੀਰ ਦੇ ਦਰਸ਼ਨ ਕਰਨ ਲਈ ਜਾਣ ਦਾ ਭਾਵ; ਦੁਆ-ਸਲਾਮ, ਆਦਾਬ; ਨਾਚ; ਖਾਤੇ ਵਿਚੋਂ ਬਾਹਰ ਕੱਢਣ ਦਾ ਭਾਵ, ਕਾਟ (ਮੁ + ਜਰਾ); [√**ਜਰੀ,** ਵਗਣਾ, ਰਵਾਂ ਹੋਣਾ, ਜਾਣਾ; ਦਰਸ਼ਨ ਕਰਨਾ ਆਦਿ]

⇒ **ਜਾਰੀ**

**ਨੋਟ.** ਅਰਥ-ਵਿਕਾਸ ਲਈ ਟ.ਕ. 'ਵਗਣਾ, ਰਵਾਨਾ ਹੋਣਾ, ਜਾਣਾ'; ਇਸ ਲਈ 'ਕਿਸੇ ਅਮੀਰ ਜਾਂ ਪੀਰ ਫਕੀਰ ਦੇ ਦਰਸ਼ਨ ਕਰਨ ਲਈ ਜਾਂ ਜ਼ਿਆਰਤ ਕਰਨ ਲਈ ਜਾਣਾ; ਦੁਆ-ਸਲਾਮ ਕਰਨਾ, ਸ਼ਰਧਾ ਭੇਟਾ ਕਰਨਾ'; (ਸ਼ਰਧਾ ਵਜੋਂ) 'ਨਾਚ ਕਰਨਾ'; 'ਵਗਣਾ, ਜਾਰੀ ਹੋਣਾ, to issue out'; ਖਾਤੇ ਵਿਚ ਜਮ੍ਹਾ ਕਰਨਾ; ਅਲਾਊਂਸ ਵਜੋਂ ਜਾਰੀ ਕਰਨਾ, ਕਾਟ ਕਰਨਾ

**ਮੁਜਾਉਰ** ਕਿਸੇ ਦਰਗਾਹ ਜਾਂ ਮਕਬਰੇ ਦਾ ਸੇਵਾਦਾਰ — *ਅਰਬੀ* **ਮੁਜਾਵਰ,** ਗੁਆਂਡੀ, ਧਾਰਮਿਕ ਸਥਾਨ ਦਾ ਸੇਵਾਦਾਰ; ਮੂਲ ਅਰਥ 'ਕੋਲ ਬੈਠਣ ਵਾਲਾ'; ਇਸ ਲਈ ਸੇਵਕ (ਮੁ + ਜਾਵਰ); [√**ਜਵਰ,** ਗੁਆਂਢੀ ਹੋਣਾ < √**ਜਾਰ**]; ਟ.ਕ. **ਜਵਾਰ,** ਗੁਆਂਢੀ ਹੋਣਾ, ਕਿਸੇ ਨੂੰ ਸ਼ਰਨ ਦੇਣਾ

~ **ਮਜੌਰ,** ਉਕਤ ਦਾ ਇਕ ਭੇਦ

**ਮੁਜ਼ਾਹਰਾ** ਰੋਸ ਪ੍ਰਗਟ ਕਰਨਾ, ਵਿਖਾਵਾ ਕਰਨਾ — *ਅਰਬੀ* **ਮੁਜ਼ਾਹਰਾ,** ਪ੍ਰਗਟਾਉ, ਪ੍ਰਦਰਸ਼ਨ (ਮੁ + ਜ਼ਾਹਰਾ); [√**ਜ਼ਹਰ,** ਪ੍ਰਗਟ ਕਰਨਾ]

⇒ **ਜ਼ਾਹਰ**

**ਮੁਜਾਹਿਦ** ਧਰਮ-ਯੁੱਧ ਕਰਨ ਵਾਲਾ — *ਅਰਬੀ* **ਮੁਜਾਹਿਦ,** ਘਾਲਣਾ ਕਰਨ ਵਾਲਾ; ਧਰਮ-ਯੁੱਧ ਕਰਨ ਵਾਲਾ (ਮੁ + ਜਾਹਿਦ); [√**ਜਹਦ,** ਘਾਲਣਾ ਕਰਨਾ]; ਟ.ਕ. **ਜਦ-ਉ-ਜਹਿਦ,** ਘਾਲਣਾ

⇒ **ਜਹਾਦ**

**ਮੁਜਾਰਾ** ਦੂਜੇ ਦੀ ਜ਼ਮੀਨ ਵਿਚ ਖੇਤੀ ਕਰਨ ਵਾਲਾ — *ਅਰਬੀ* **ਮੁਜ਼ਾਰਿਅ,** ਖੇਤੀ ਕਰਨ ਵਾਲਾ, ਕਾਸ਼ਤਕਾਰ (ਮੁ + ਜ਼ਾਰਿਅ); [√**ਜ਼ਾਰਅ,** ਖੇਤੀ ਕਰਨਾ]

⇒ **ਜ਼ਰਾਇਤ**

**ਮੁੰਝਵਾ** ਤਿਆਗ ਦੇਣਾ (ਟ.ਕ. "ਹਉਮੈ ਮਮਤਾ ਮੁੰਞੁ"; ਮ.4); *ਪਾਲੀ* **ਮੁੰਚ,** ਛੱਡਣਾ, ਤਿਆਗਣਾ; ਭੇਜਣਾ; *ਸਿੰਧੀ* **ਮੁੰਜਣੁ,** ਭੇਜਣਾ — *ਸੰਸ.* √muñc; ਧਾਤੂ muc ਦਾ ਇਕ ਭੇਦ; ਦੇਖੋ **ਮੁਚ**

**ਮੁੱਠਾ** (ਮੁੱਠੜਾ), ਲੁਟਿਆ, ਬਰਬਾਦ, ਬਦਹਾਲ (ਟ.ਕ. "ਹਾਇ ਹਾਇ ਮੁੱਠੀ ਉਹਦੀ ਗੱਲ ਸੁਣ ਕੇ"; ਹੀਰ ਵਾਰਿਸ); ਇੰਜ ਹੀ "ਮੁੱਠੜੀ ਹੋਈ ਨੂੰ ਖ਼ੁਸ਼ੀਆਂ ਨ ਫੁਲੜੀਆਂ"; ਗੁਲਾਮ ਫਰੀਦ); *ਪ੍ਰਾਕ.* **ਮੁੱਠਾ,** ਲੁੱਟਿਆ ਹੋਇਆ; *ਸਿੰਧੀ* **ਮੁਠੋ,** ਤਬਾਹ, ਬਰਬਾਦ — *ਸੰਸ.* mushṭha, ਲੁੱਟਿਆ, ਖੋਹਿਆ, ਤਬਾਹ ਹੋਇਆ, ਨਸ਼ਟ; ਠਗਿਆ, ਵਾਂਝਾ ਹੋਇਆ [ਭੂ.ਕਿਰ. ਵੱਲੋਂ √mush, ਚੁਰਾਉਣਾ, ਲੁੱਟ ਕੇ ਲੈ ਜਾਣਾ; ਤਬਾਹ ਕਰਨਾ, ਨਸ਼ਟ ਕਰਨਾ]

~ **ਮੁੱਠੀ ਮੁੱਠੀ,** ਚੋਰੀ ਚੋਰੀ, ਹੌਲੀ-ਹੌਲੀ (ਟ.ਕ. "ਮੁੱਠੀ ਮੁੱਠੀ ਏਹ ਗੱਲ ਨਾ ਕਰੋ ਭੈਣਾ"; ਹੀਰ ਵਾਰਿਸ — **ਮੁੱਸੀ ਮੁੱਸੀ** ਦਾ ਵਿਕਸਤ ਰੂਪ)

**ਮੁੱਠੀ** (ਮੁੱਠ), ਮੀਟਿਆ ਹੋਇਆ ਹੱਥ; ਦਸਤਾ, ਹੱਥਾ; *ਪਾਲੀ, ਪ੍ਰਾਕ.* **ਮੁੱਠਿ;** *ਗੁਜ.* **ਮੂਠ,** ਮੁੱਠੀ — *ਸੰਸ.* mushṭi, ਮੁੱਠੀ; ਮੂਲ ਅਰਥ 'ਕਿਸੇ ਚੀਜ਼ ਨੂੰ ਹੱਥ ਵਿਚ ਘੁੱਟ ਕੇ ਲੈ ਜਾਣ ਦਾ ਭਾਵ'

[√mush, ਚੋਰੀ ਕਰਕੇ ਲੈ ਜਾਣਾ]
**+** *ਫ਼ਾਰਸੀ* **ਮੁਸ਼ਤ,** ਮੁੱਠੀ
~ **ਮੁਠੀਆ,** ਹਲ ਦੀ ਕਿੱਲੀ

**ਮੁੰਡ** ਡਾਲੀਆਂ ਤੋਂ ਵਾਂਝਾ ਬਿਰਛ (ਟ.ਕ. 'ਟੁੰਡ-ਮੁੰਡ'); ਵਾਲਾਂ ਤੋਂ ਰਹਿਤ — *ਸੰਸ.* muṇḍa, ਮੁੰਡਣ ਕੀਤਾ ਹੋਇਆ, ਮੁੰਨਿਆ ਹੋਇਆ; (ਪਸ਼ੂ) ਸਿੰਗਾਂ ਤੋਂ ਰਹਿਤ, ਭੋਡਾ; (ਬਿਰਛ), ਟੁੰਡ-ਮਰੁੰਡ; (ਅਨਾਜ ਦਾ ਸਿੱਟਾ) ਕਸਾਰਾਂ ਤੋਂ ਬਿਨਾਂ, ਰੋਡਾ-ਭੋਡਾ; ਮੁੰਨਿਆ ਸਿਰ; ਸਿਰ (ਟ.ਕ. muṇḍa-mālinī, ਖੋਪਰੀਆਂ ਦੀ ਮਾਲਾ ਧਾਰਨ ਕਰਨ ਵਾਲੀ; ਦੁਰਗਾ ਦੇਵੀ)
~ **ਮੁੰਡੀ,** ਧੌਣ; ਸਿਰ — ਉਕਤ ਦਾ ਇਕ ਭੇਦ
⇒ **ਮੁੰਡਣਾ**

**ਮੁੰਡਣਾ** ਸਿਰ ਜਾਂ ਦਾੜ੍ਹੀ ਦੇ ਵਾਲ ਕਤਰਨੇ; *ਪ੍ਰਾਕ.* **ਮੁੰਡ;** *ਬੰਗਾ.* **ਮੁੜਾ;** *ਉੜੀ.* **ਮੁੰਡਿਬਾ,** ਵਾਲ ਕਤਰਨੇ; ਨੌਂਹ ਲਾਹੁਣੇ; (ਬਿਰਛ) ਛਾਂਗਣਾ — *ਸੰਸ.* √muṇḍ, ਵਾਲ ਲਾਹੁਣੇ; (ਲਾਖ.), ਕਿਸੇ ਗੁਣ ਜਾਂ ਵਸਤੂ ਤੋਂ ਵੰਚਿਤ ਕਰਨਾ
~ **ਮੁੰਨਣਾ,** ਵਾਲ ਲਾਹੁਣੇ; (ਲਾਖ.), ਠੱਗਣਾ — ਉਪਰੋਕਤ ਦਾ ਵਿਕਸਤ ਰੂਪ
⇒ **ਮੁੰਡਾ**

**ਮੁੰਡਰੀ** ਜਿਵੇਂ **ਮੁੰਡਰੀ ਕਣਕ**, ਕਣਕ ਦੀ ਇਕ ਕਿਸਮ, ਜਿਸ ਦੇ ਸਿੱਟੇ ਕਸੀਰਾਂ ਤੋਂ ਰਹਿਤ ਹੁੰਦੇ ਹਨ — *ਸੰਸ.* muṇḍa, ਮੁੰਨਿਆ; (ਪਸ਼ੂ) ਸਿੰਗਾਂ ਤੋਂ ਬਿਨਾਂ; (ਬਿਰਛ) ਡਾਲੀਆਂ ਤੋਂ ਬਿਨਾਂ (ਟ.ਕ. ਟੁੰਡ-ਮੁੰਡ); ਇਕ ਤਰ੍ਹਾਂ ਦਾ ਅਨਾਜ, ਕਸੀਰਾਂ ਤੋਂ ਬਿਨਾਂ, "without awns or beard (a kind of corn)"; ਟ.ਕ. muṇḍa-śāli, ਚੌਲਾਂ ਦੀ ਕਸੀਰਾਂ ਤੋਂ ਰਹਿਤ ਕਿਸਮ
⇒ **ਮੁੰਡਣਾ**

**ਮੁੰਡਾ** ਛੋਟੀ ਉਮਰ ਦਾ ਵਿਅਕਤੀ, ਲੜਕਾ; ਮੂਲ ਤੌਰ ਤੇ 'ਜਿਸ ਦਾ ਮੁੰਡਣ ਕੀਤਾ ਗਿਆ ਹੈ'; *ਉੜੀ.* **ਮੁੰਡਾ,** ਰੋਡਾ — *ਸੰਸ.* muṇḍa, ਮੁੰਨਿਆ; ਰੋਡਾ-ਭੋਡਾ; ਟੁੰਡ-ਮਰੁੰਡ ਆਦਿ; ਦੇਖੋ **ਮੁੰਡ**
~ **ਮੁੰਨਾ,** ਬੱਚਾ, ਬਾਲਕ; ਚਰਖੇ ਆਦਿ ਦੀ ਖੜ੍ਹਵੇਂ ਦਾਅ ਲੱਗੀ ਘੜੀ ਹੋਈ ਉਪਰੋਂ ਸਿਰ ਦੇ ਆਕਾਰ ਦੀ ਲੱਕੜ, ਜਿਸ ਤੋਂ ਮੁੰਡੇ, ਅਰਥਾਤ ਛੋਟੇ ਬੱਚੇ ਦਾ ਪ੍ਰਭਾਵ ਪੈਂਦਾ ਹੈ; *ਸਿੰਧੀ* **ਮੁਨੋ,** ਚਰਖੇ ਆਦਿ ਦੀ ਮੁੰਨੀ — ਉਪਰੋਕਤ ਦਾ ਵਿਕਸਤ ਰੂਪ
⇒ **ਮੁੰਡਣਾ**

**ਮੁਤਅੱਲਕ** ਬਾਬਤ, ਬਾਰੇ — *ਅਰਬੀ* **ਮੁਤਅਲਿਕ,** ਸਬੰਧਤ, ਰਿਸ਼ਤੇਦਾਰ (ਮੁ + ਤਅੱਲਿਕ); [√**ਅ਼ਲਕ,** ਲਟਕਣਾ; ਇਸ ਲਈ ਆਸ਼ਰਿਤ ਹੋਣਾ; ਨਾਲ ਜੁੜੇ ਹੁੰਦੇ ਹੋਏ, ਸੰਬੰਧਿਤ ਹੋਣਾ]
⇒ **ਤੁਅੱਲਕ; ਇਲਾਕਾ**

**ਮੁਤੱਸਬ** ਕੱਟੜ, ਫਿਰਕਾਪ੍ਰਸਤ — *ਅਰਬੀ* **ਮੁਤਅੱਸਿਬ,** ਫ਼ਿਰਕਾਪ੍ਰਸਤ, ਕੱਟੜਪੰਥੀ (ਮੁ + ਤਅੱਸਬ); [√**ਅ਼ਸਬ,** ਚਿਮਟਣਾ, ਲਿਪਟਣਾ, ਹੱਠ ਕਰਨਾ]; ਟ.ਕ. **ਅ਼ਸਬ,** ਤੰਤੂ (ਜੋ ਪੱਠਿਆਂ ਨੂੰ ਹੱਡੀ ਨਾਲ ਜੋੜਨ ਦਾ ਕੰਮ ਕਰਦੇ ਹਨ)
⇒ **ਤੁਅੱਸਬ**

**ਮੁਤਕਲ** ਇਕ ਥਾਂ ਤੋਂ ਦੂਜੀ ਥਾਂ ਜਾਣ ਵਾਲਾ, ਬਦਲਿਆ ਹੋਇਆ — *ਅਰਬੀ* **ਮੁਤਕਿਲ,** ਇਕ ਥਾਂ ਤੋਂ ਦੂਜੀ ਥਾਂ ਜਾਣ ਵਾਲਾ; (ਮੁ) ਨ (ਤ) ਕਲ; [√**ਨਕਲ,** ਇਕ ਥਾਂ ਤੋਂ ਦੂਜੀ ਥਾਂ ਲੈ ਜਾਣਾ, to transfer
⇒ **ਨਕਲ; ਇੰਤਕਾਲ**

**ਮੁਤਫਿਕ** ਸਹਿਮਤ — *ਅਰਬੀ* **ਮੁਤਫ਼ਿਕ,** ਇੱਤਫਾਕ ਰੱਖਣ ਵਾਲਾ, ਸਹਿਮਤ (ਮੁ + ਤਫ਼ਿਕ); [√**ਅਤੱਫਕ,** ਸਹਿਮਤ ਹੋਣਾ, ਮਿਲਣਾ]
⇒ **ਇਤਫਾਕ**

**ਮੁਤਬੰਨਾ** ਗੋਦ ਲਿਆ ਹੋਇਆ ਬੱਚਾ, ਲੈਪਾਲ — *ਅਰਬੀ* **ਮੁਤਬੰਨਾ,** ਇੰਜ (ਮੁ + ਤਬੰਨਾ); [√**ਬਨੀ,** ਨਿਰਮਾਣ ਕਰਨਾ; ਪੈਦਾ ਕਰਨਾ]; ਟ.ਕ. **ਬਨੀ,**

ਬੇਟੇ; **ਇਬਨ,** ਬੇਟਾ

**ਨੋਟ.** ਪਲੈਟਸ ਅਨੁਸਾਰ √**ਬਨੀ** ਦਾ ਅਰਥ "to build" ਹੈ। ਇਸ ਸਬੰਧ ਵਿਚ ਟ.ਕ. *ਪੰਜਾ.* **ਨਿੰਮਣ** (ਗਰਭ ਵਿਚ ਬੱਚੇ ਦੀ ਰਚਨਾ) < *ਸੰਸ.* nirmāṇa, ਬਣਾਉਣਾ, ਨਿਰਮਾਣ ਕਰਨਾ

**ਮੁੱਤਾ** *(ਲਹਿੰ.)*, ਛਡਿਆ, ਤਿਆਗਿਆ (ਟ.ਕ. "ਕੂੜਿ ਵਿਗੁਤੀ ਤਾ ਪਿਰਿ ਮੁਤੀ"; ਮ.3); ਘੱਲਿਆ, ਭੇਜਿਆ; *ਪ੍ਰਾਕ.* **ਮੁੱਤ,** ਛਡਿਆ — *ਸੰਸ.* mukta, ਛੱਡਿਆ, ਤਿਆਗਿਆ; ਭੇਜਿਆ, ਘੱਲਿਆ [√ਭੂ.ਕਿਰ. ਵੱਲੋਂ √muc, ਛੱਡਣਾ, ਕੱਢਣਾ, ਤਿਆਗਣਾ]

⇒ **ਮੋਚ; ਮੁਕਤ**

**ਮੁਤਾਬਕ** ਅਨੁਸਾਰ, ਬਰਾਬਰ — *ਅਰਬੀ* **ਮੁਤਾਬਿਕ,** ਸਮਾਨ, ਅਨੁਕੂਲ, ਅਨੁਸਾਰ (ਮੁ + ਤਾਬਿਕ); [√**ਤਬਕ,** ਅਨੁਸਾਰ ਹੋਣਾ, ਇਕ ਦੂਜੇ ਦੇ ਬਰਾਬਰ ਹੋਣਾ]

⇒ **ਤਬਕ; ਤਬਕਾ**

**ਮੁਤਾਲਿਆ** ਕਿਸੇ ਚੀਜ਼ ਨੂੰ ਪੂਰੇ ਧਿਆਨ ਨਾਲ ਦੇਖਣ ਜਾਂ ਪੜ੍ਹਨ ਦਾ ਭਾਵ — *ਅਰਬੀ* **ਮੁਤਾਲਅ਼ਾ,** ਧਿਆਨ, ਗ਼ੌਰ, ਅਧਿਅਨ (ਮੁ + ਤਾਲਅ਼ਾ); [√**ਤਲਅ਼,** ਸੂਰਜ ਜਾਂ ਚੰਦ ਦਾ ਚੜ੍ਹਨਾ]; ਟ.ਕ. **ਤਲੂਅ,** ਸੂਰਜ ਜਾਂ ਤਾਰੇ ਦਾ ਚੜ੍ਹਨਾ, ਪ੍ਰਗਟ ਹੋਣਾ; **ਤਾਲਿਅ਼,** ਨਛੱਤਰ, ਗ੍ਰਹਿ ਦਾ ਪ੍ਰਗਟਾਉ; ਨਵਾਂ ਚੰਦ; ਭਾਗ, ਨਸੀਬ

⇒ **ਮਤਲਾ; ਇਤਲਾਹ**

**ਨੋਟ.** ਉਕਤ ਸੰਦਰਭ ਵਿਚ ਟ.ਕ. *ਅੰਗ.* contemplate (ਸੋਚਣਾ, ਵਿਚਾਰ ਕਰਨਾ) < *ਲਾਤ.,* ਨਿਰੀਖਣ ਕਰਨਾ, to observe; ਮੂਲ ਰੂਪ ਵਿਚ ਜੋਤਸ਼ੀ ਦਾ ਗ੍ਰਹਿ ਨੂੰ ਵਾਚਣਾ [ਅਗੇ. con + temple, 'a space worked out in the sky for observation'; ਦੇਖੋ **ਸਕੀਟ**]

**ਮੁੱਤੀ** ਕੱਢੀ, ਵਿਸ਼ੇਸ਼ ਕਰਕੇ ਗਲੇ ਵਿਚੋਂ ਆਵਾਜ਼ (ਟ.ਕ. "ਹੇੜੇ ਮੁਤੀ ਧਾਹ"; ਫਰੀਦ) = ਦੇਹ (ਹੇੜ) ਨੇ ਧਾ ਮਾਰੀ — *ਸੰਸ.* mukta, ਛੁੱਟਿਆ, ਛੱਡਿਆ, ਤਿਆਗਿਆ, ਬਾਹਰ ਕੱਢਿਆ; (ਮੂੰਹ ਚੋਂ ਆਵਾਜ਼) ਬਾਹਰ ਕੱਢੀ, "uttered (as sound") < √muc, ਛੱਡਣਾ, ਤਿਆਗਣਾ; (ਗਲ ਵਿਚੋਂ ਆਵਾਜ਼) ਕੱਢਣਾ, to raise (a cry)

\+ *ਕ੍ਰੋਸ਼* √muk (ਪਸ਼ੂ ਦਾ) ਅੜਿੰਗਣਾ, ਰੰਭਣਾ, < √moč, ਗਿੱਲਾ ਕਰਨਾ; ਮੂਲ ਅਰਥ 'to shed'

⇒ **ਮੁਕਤ; ਮੁੱਤਾ**

**ਮੁੱਦਈ** ਦਾਅਵਾ ਕਰਨ ਵਾਲਾ — *ਅਰਬੀ* **ਮੁੱਦਈ,** ਦਾਅਵਾ ਕਰਨ ਵਾਲਾ, ਮੰਗ ਕਰਨ ਵਾਲਾ, ਅਰਬੀ (ਮੁ + ਦਈ); [√**ਦਅ਼ਵ,** ਮੰਗਣਾ]

⇒ **ਦੁਆ; ਮੁੱਦਾਅ**

**ਮੁੰਦਣਾ** ਬੰਦ ਕਰਨਾ, ਮੀਟਣਾ (ਅੱਖਾਂ ਕੰਨ ਆਦਿ); *ਸਿੰਧੀ* **ਮੁੰਡਰਣੁ;** *ਬੰਗਾ.* **ਮੋਦਾ;** *ਹਿੰਦੀ* **ਮੂੰਦਨਾ;** *ਮਰਾ.* **ਮੂੰਦਣੇ,** ਬੰਦ ਕਰਨਾ — *ਸੰਸ.* √mudr, ਬੰਦ ਕਰਨਾ, ਛਾਪ ਲਾਉਣਾ, ਮੁਹਰ ਲਾਉਣਾ, ਠੱਪਾ ਲਾਉਣਾ

~**ਮੁੰਦਰ** *(ਪੋਠੋ.),* ਅਟਕਾਅ, ਰੋਕ — ਉਕਤ ਤੇ ਆਧਾਰਤ

⇒ **ਮੁਦਰਾ; ਮੁੰਦਰੀ; ਮੁੰਦਾਵਣੀ**

**ਮੁੱਦਤ** ਬਹੁਤ ਚਿਰ, ਲੰਬਾ ਅਰਸਾ, ਦੇਰ — *ਅਰਬੀ* **ਮੁੱਦਤ,** ਅਰਸਾ, ਮਿਆਦ, ਮੋਹਲਤ, ਦੇਰ (ਮੁੱਦ + ਤ); [√**ਮੁੱਦ,** ਫੈਲਣਾ, to extend]

⇒ **ਮੱਦ**

**ਮੁਦਰਾ** ਰੁਪਇਆ (ਟ.ਕ. 'ਮੁਦਰਾ-ਬਾਜ਼ਾਰ'); ਮੂਲ ਅਰਥ 'ਸਿੱਕਾ, ਜਿਸ ਤੇ ਸ਼ਾਹੀ ਮੁਹਰ ਲਗੀ ਹੋਵੇ, ਮੁਦਰਿਤ ਸਿੱਕਾ'; ਹੋਰ ਅਰਥ 'ਉਂਗਲੀਆਂ ਨੂੰ ਵੱਖ ਵੱਖ ਢੰਗ ਨਾਲ ਇਕ ਦੂਜੀ ਵਿਚ ਫਸਾ ਕੇ ਬਣਾਈ ਹਾਲਤ; ਸਰੀਰ ਦੇ ਹੋਰ ਅੰਗਾਂ ਦੀ ਅਜਿਹੀ ਬੰਦਸ਼' — *ਸੰਸ.* mudrā, ਛਾਪ, ਮੁਹਰ; ਛਾਪ ਲੱਗਾ ਸਿੱਕਾ; ਉਂਗਲੀਆਂ ਦੀ ਬੰਦਸ਼, ਆਦਿ

[√mudr, ਛਾਪ ਲਾਉਣਾ, ਮੁਹਰ ਲਾਉਣਾ, ਬੰਦ ਕਰਨਾ]

⇒ **ਮੁੰਦਰੀ; ਮੁੰਦਣਾ**

**ਮੁੰਦਰੀ** (ਮੁੰਦੀ), ਛੱਲਾ, ਅੰਗੂਠੀ; ਮੂਲ ਅਰਥ 'ਖੁਦੇ ਹੋਏ ਨਿਸ਼ਾਨ ਜਾਂ ਅੱਖਰਾਂ ਵਾਲਾ ਛੱਲਾ'; ਜੋ ਮੁਹਰ ਦਾ ਕੰਮ ਦਿੰਦਾ ਹੈ, ਛਾਪ, signet; *ਪ੍ਰਾਕ.* **ਮੁੱਦਾ,** ਮੁੰਦਰੀ, ਛਾਪ; *ਸਿੰਧੀ* **ਮੁੰਦਰ,** ਮੁਹਰ; **ਮੁੰਦਰੀ,** ਛਾਪ; *ਗੁਜ.* **ਮੁੰਦਰੀ,** ਮੁੰਦਰੀ — *ਸੰਸ.* mudrā, ਮੁਹਰ ਲਾਉਣ ਵਾਲਾ ਛੱਲਾ, ਛਾਪ; ਕੋਈ ਵੀ ਛੱਲਾ; ਮੁਹਰ, ਠੱਪਾ, ਨਿਸ਼ਾਨ

~ **ਮੁੰਦਰਾਂ,** ਕੰਨਾਂ ਵਿਚ ਪਾਉਣ ਵਾਲਾ ਛੱਲਾ

⇒ **ਮੁਹਰ**

**ਮੁੱਦਾ** ਮਤਲਬ, ਮਨਸ਼ਾ (ਟ.ਕ. 'ਮੂਲ ਮੁੱਦਾ' — *ਅਰਬੀ* **ਮੁੱਦਆ,** ਮਨੋਰਥ, ਗਰਜ਼; ਹੱਕ-ਜਤਾਈ, ਮੁਤਾਲਬਾ; ਚੋਰੀ ਦਾ ਮਾਲ (ਮੁ + ਦਆ); [√**ਇੱਦਆ** < √**ਦਅਵ,** ਮੰਗਣਾ, ਮੁਤਾਲਬਾ ਕਰਨਾ]

⇒ **ਮੁੱਦਈ; ਦੂਆ**

**ਮੁੰਦਾਵਣੀ** (ਮੁਦਾਵਣੀ), ਇਕ ਸ਼ਬਦ ਦਾ ਨਾਂ (ਟ.ਕ. "ਮੁੰਦਾਵਣੀ"; ਮ.5); ਮੂਲ ਅਰਥ 'ਅੰਤਮ; ਮੁਹਰ-ਛਾਪ' (ਦੇਖੋ ਮਹਾਨ ਕੋਸ਼) — *ਸੰਸ.* mudra, ਛਾਪ, ਮੁਹਰ ਆਦਿ; **ਮੁੰਦਣਾ,** ਬੰਦ ਕਰਨਾ

⇒ **ਮੁਦਰਾ**

**ਮੁਨਸਿਫ** ਨਿਆਂ ਕਰਨ ਵਾਲਾ, ਸਹੀ ਵੰਡ ਕਰਨ ਵਾਲਾ — *ਅਰਬੀ* **ਮੁਨਸਿਫ,** ਨਿਆਂਕਾਰ; ਮੂਲ ਅਰਥ 'ਨਿਸਫ ਕਰਨ ਵਾਲਾ', ਅਰਥਾਤ (ਉਚਿਤ) ਭਾਗਾਂ ਵਿਚ ਵੰਡਣ ਵਾਲਾ, ਵੰਡੀਆਂ ਪਾਉਣ ਵਾਲਾ (ਮੁ + ਨਿਸਫ); [√**ਨਿਸਫ,** ਬਰਾਬਰ ਕਰਨਾ]

⇒ **ਇਨਸਾਫ**

**ਮੁਨਸ਼ੀ** ਥਾਣੇ ਦਾ ਮੁਹੱਰਰ, ਵਕੀਲ ਦਾ ਕਲਰਕ, ਮਾਸਟਰ; ਮੂਲ ਅਰਥ 'ਲਿਖਣ ਵਾਲਾ' — *ਅਰਬੀ* **ਮੁਨਸ਼ੀ,** ਲਿਖਣ ਵਾਲਾ; ਉਸਤਾਦ (ਮੁ + ਨਸ਼ੀ); [√**ਇਨਸ਼ਾ,** ਸੰਕਲਿਤ ਕਰਨਾ, ਸਿਰਜਣਾ; ਲਿਖਣਾ]

**ਮੁੰਨਣਾ : ਮੁੰਡਣਾ**

**ਮੁੰਨਾ : ਮੁੰਡਾ**

**ਮੁਨਾਦੀ** (ਮਨਾਦੀ), ਢੰਡੋਰਾ (ਟ.ਕ. 'ਮੁਨਾਦੀ ਕਰਨਾ') — *ਅਰਬੀ* **ਮੁਨਾਦੀ,** ਆਵਾਜ਼ ਦੇਣ ਵਾਲਾ, ਢੰਡੋਰਾ ਦੇਣ ਵਾਲਾ; ਢੋਲ, ਜਿਸ ਦੁਆਰਾ ਮੁਨਾਦੀ ਕੀਤੀ ਜਾਵੇ (ਮੁ + ਨਾਦੀ); [√**ਨਦਾ,** ਆਵਾਜ਼ ਦੇਣਾ]; ਟ.ਕ. **ਨਿਦਾ,** ਆਵਾਜ਼, ਪੁਕਾਰ, ਸੱਦ

**ਮੁਨਿਆਰੀ** ਚੂੜੀਆਂ, ਸ਼ੀਸ਼ੇ, ਕੰਘੀਆਂ ਆਦਿ ਵੇਚਣ ਵਾਲਾ; ਮੂਲ ਅਰਥ 'ਮੋਤੀ, ਮਣਕੇ ਵੇਚਣ ਵਾਲਾ'; *ਪ੍ਰਾਕ.* **ਮਣਿਆਰ,** ਜੌਹਰੀ; *ਉੜੀ.* **ਮਣਿਹਾਰੀ;** *ਹਿੰਦੀ* **ਮਨਿਯਾਰ,** ਚੂੜੀਆਂ ਵੇਚਣ ਵਾਲਾ; *ਗੁਜ.* **ਮਣਯਾਰ, ਮਣਿਹਾਰ,** ਇੰਜ — *ਸੰਸ.* maṇikāra, ਹੀਰੇ ਮੋਤੀ ਵੇਚਣ ਵਾਲਾ, ਜੌਹਰੀ [maṇi, ਮਣੀ + kāra, ਕਰਨ ਵਾਲਾ]

⇒ **ਮਣੀ**

**ਮੁਫਤੀ** ਕਾਜ਼ੀ, ਫਤਵਾ ਦੇਣ ਵਾਲਾ — *ਅਰਬੀ* **ਮੁਫਤੀ,** ਇੰਜ (ਮੁ + ਫਤੀ); [√**ਫਤਵ,** ਫਤਵਾ ਦੇਣਾ]

⇒ **ਫਤਵਾ**

**ਮੁਫਲਸ** ਗਰੀਬ — *ਅਰਬੀ* **ਮੁਫਲਿਬ,** ਜਿਸ ਦੇ ਕੋਲ ਕੁਝ ਨਾ ਹੋਵੇ, ਕੰਗਾਲ; ਛੜਾ, ਕੁਆਰਾ (ਮੁ + ਫਲਿਸ); [√**ਫਲਸ,** ਕੋਲ ਕੁਝ ਨਾ ਹੋਣਾ]; ਟ.ਕ. **ਇਫਲਾਸ,** ਗਰੀਬੀ, ਤੰਗੀ

**ਮੁਬਤਲਾ** ਬਿਪਤਾ ਵਿਚ ਫਸਿਆ, ਮੁਸੀਬਤ ਦਾ ਮਾਰਿਆ, ਫਸਿਆ; ਮੂਲ ਅਰਥ 'ਬਲਾ ਦੇ ਕਾਬੂ ਆਇਆ' — *ਅਰਬੀ* **ਮੁਬਤਲਾ,** ਫਸਿਆ, ਉਲਝਿਆ, ਪੀੜਤ; ਦੁਖੀ (ਮੁ) ਬ (ਤ) ਲਾ [√**ਬਲਵ,** ਪਰਖਣਾ, ਅਜ਼ਮਾਇਸ਼ ਲੈਣਾ]

⇒ **ਬਲਾ**

**ਮੁਬਾਰਕ** ਬਰਕਤ ਵਾਲਾ, ਸ਼ੁੱਭ ਸ਼ਗਨ ਵਾਲਾ — *ਅਰਬੀ* **ਮੁਬਾਰਕ,** ਇੰਜ (ਮੁ

+ ਬਾਰਕ); ਟ.ਕ. *ਪੰਜਾ.* **ਮੁਬਾਰਕਾਂ ਦੇਣਾ,** to bless, ਸ਼ੁੱਭ ਇੱਛਾਵਾਂ ਦੇਣਾ; [√**ਬਰਕ,** ਮੁਬਾਰਕ ਦੇਣਾ]; ਟ.ਕ. **ਤਬੱਰਕ,** ਉਹ ਚੀਜ਼, ਜਿਸ ਤੋਂ ਬਰਕਤ ਪ੍ਰਾਪਤ ਕੀਤੀ ਜਾਵੇ, ਪ੍ਰਸਾਦ (ਤ + ਬੱਰਕ)

⇒ **ਬਰਕਤ**

**ਮੁਬਾਲਗਾ** ਗੱਲ ਨੂੰ ਵਧਾ ਚੜ੍ਹਾ ਕੇ ਦੱਸਣ ਦਾ ਭਾਵ, ਅਤਿਕਥਨੀ — *ਅਰਬੀ* **ਮੁਬਾਲਗਾ,** ਜ਼ਿਆਦਤੀ ਕਰਨਾ, ਹੱਦ ਤੋਂ ਵੱਧ ਜਾਣਾ, ਅਤਿਕਥਨੀ (ਮੁ + ਬਾਲਗਾ); [√**ਬਲਗ਼,** ਅਧਿਕ ਹੋਣਾ, ਵੱਧ ਹੋਣਾ]

⇒ **ਬਾਲਗ**

**ਮੁਮਕਿਨ** ਹੋ ਸਕਣ ਵਾਲਾ, ਸੰਭਵ — *ਅਰਬੀ* **ਮੁਮਕਿਨ,** ਹੋ ਸਕਣ ਵਾਲਾ (ਮੁ + ਮਕਿਨ); [√**ਮਕਨ,** ਸ਼ਕਤੀ ਦੇਣਾ, ਹੋ ਸਕਣਾ]; ਟ.ਕ. **ਇਮਕਾਨ,** ਸੰਭਾਵਨਾ; ਸ਼ਕਤੀ (ਇ + ਮਕਾਨ)

⇒ **ਮਕਾਨ**

**ਨੋਟ.** ਅਰਥ-ਵਿਕਾਸ ਬਾਰੇ ਟ.ਕ. *ਪੰਜਾ.* **ਸਕਨਾ** (ਮੁਮਕਿਨ ਹੋਣਾ); ਸਬੰਧਤ **ਸ਼ਕਤੀ** (ਸਮਰੱਥਾ) < *ਸੰਸ.* śak, ਸਮਰੱਥ ਹੋਣਾ, ਸਕਣਾ। ਉਕਤ ਹਾਲਤ ਵਿਚ **ਮੁਮਕਿਨ** ਅਤੇ **ਮਕਾਨ** ਦੀ ਪਰਸਪਰ ਸਾਂਝ ਲਈ *ਪੰਜਾ.* **ਸੰਭਵ** ਨੂੰ ਪੇਸ਼ ਕੀਤਾ ਜਾ ਸਕਦਾ ਹੈ, ਜੋ **ਭਵਨ** ਦਾ ਸਹਿ-ਮੂਲਕ ਹੈ

**ਮੁਰਸ਼ਦ** ਪੀਰ, ਗੁਰੂ; ਮੂਲ ਅਰਥ 'ਹਿਦਾਇਤ ਕਰਨ ਵਾਲਾ, ਸਿੱਧਾ ਰਾਹ ਦੱਸਣ ਵਾਲਾ' — *ਅਰਬੀ* **ਮੁਰਸ਼ਿਦ,** ਇਰਸ਼ਾਦ ਕਰਨ ਵਾਲਾ, ਹਿਦਾਇਤ ਦੇਣ ਵਾਲਾ, ਸਿੱਧਾ ਰਾਹ ਦੱਸਣ ਵਾਲਾ; ਗੁਰੂ, ਪੀਰ (ਮੁ + ਰਸ਼ਿਦ); [√**ਰਸ਼ਦ,** ਸਿੱਧਾ ਰਾਹ ਦੱਸਣਾ]; ਟ.ਕ. **ਰਸ਼ੀਦ,** ਸਿੱਧੇ ਰਾਹ ਚੱਲਣ ਵਾਲਾ, ਦੀਖਿਆ ਪ੍ਰਾਪਤ

⇒ **ਇਰਸ਼ਾਦ**

**ਮੁਰਗ** ਕੁੱਕੜ — *ਫ਼ਾਰਸੀ* **ਮੁਰਗ਼;** ਕੁੱਕੜ; ਕੋਈ ਵੀ ਪੰਛੀ

**ਨੋਟ.** 'ਪੰਛੀ' ਦੇ ਭਾਵ ਦਾ 'ਕੁੱਕੜ' ਵਿਚ ਪਲਟਾਉ ਅਰਥ-ਵਿਸ਼ੇਸ਼ਤਾ ਦਾ ਸੂਚਕ ਹੈ। ਅਜਿਹੇ ਅਰਥ-ਵਿਕਾਸ ਦੇ ਪਿਛੋਕੜ ਵਿਚ ਹੋਰ ਪੰਛੀਆਂ ਦੇ ਮਾਸ ਦੇ ਟਾਕਰੇ ਤੇ ਕੁੱਕੜ ਦੇ ਮਾਸ ਦਾ ਵਧੀਆ ਹੋਣਾ ਹੈ। ਇੰਜ ਕੁੱਕੜ ਨੂੰ ਇਕ 'game-bird' ਮੰਨਿਆ ਗਿਆ ਹੈ। ਇਸ ਸਿਲਸਿਲੇ ਵਿਚ ਹੋਰ ਦੇਖੋ *ਸੰਸ.* mṛga, ਹਿਰਨ; ਹੋਰ ਅਰਥ 'ਕੋਈ ਵੀ ਜੰਗਲੀ ਜਾਨਵਰ। **ਮੁਰਗ** ਦੇ ਸਜਾਤੀ ਸਬੰਧ ਲਈ ਦੇਖੋ **ਮਿਰਗ;** ਅਰਥ-ਵਿਸ਼ੇਸ਼ੀਕਰਨ ਬਾਰੇ ਹੋਰ ਦੇਖੋ *ਫ਼ਾਰਸੀ* **ਗੁਲ,** ਗੁਲਾਬ; ਕੋਈ ਵੀ ਫੁੱਲ

**ਮੁਰੱਬਾ**[1] ਖੰਡ ਦੀ ਚਾਸ਼ਨੀ ਵਿਚ ਉਬਾਲ ਕੇ ਪਾਇਆ ਸੇਬ, ਅੰਬ ਆਦਿ — *ਅਰਬੀ* **ਮੁਰੱਬਾ,** ਇੰਜ (ਮੁ + ਰੱਬਾ) < **ਰੁੱਬ,** ਅੰਗੂਰ, ਅਨਾਰ ਆਦਿ ਦਾ ਪਕਾ ਕੇ ਗਾੜ੍ਹਾ ਕੀਤਾ ਰਸ; ਟ.ਕ. *ਅੰਗ.* rob, "a fruit syrup" < *ਅਰਬੀ* (ਦੇਖੋ ਚੈਂਬਰਜ਼ ਡਿਕਸ਼ਨਰੀ); ਇਸ ਸਿਲਸਿਲੇ ਵਿਚ ਹੋਰ ਦੇਖੋ *ਪੰਜਾਬੀ* **ਰਾਬ,** ਪਕਾ ਕੇ ਗਾੜ੍ਹਾ ਕੀਤਾ ਗੰਨੇ ਦਾ ਰਸ, ਪਤਲਾ ਗੁੜ

**ਮੁਰੱਬਾ**[2] ਜ਼ਮੀਨ ਦਾ ਚੌਰਸ ਟੁਕੜਾ, ਜਿਸ ਦੇ ਚਾਰੇ ਪਾਸੇ ਬਰਾਬਰ ਹੋਣਾ; ਪੰਜੀ ਏਕੜ ਜ਼ਮੀਨ ਦਾ ਚੌਰਸ ਟੁਕੜਾ — *ਅਰਬੀ* **ਮੁਰੱਬਅ਼,** ਇੰਜ (ਮੁ + ਰੱਬਅ਼); [√**ਰਬਅ਼,** ਚੌਰਸ ਕਰਨਾ]; ਟ.ਕ. **ਅਰਬਅ਼,** ਚਾਰ; ਸਬੰਧਤ **ਰਬਅ਼,** ਚੌਥਾ ਹਿੱਸਾ

⇒ **ਰੁਬਾਈ**

**ਮੁਰੰਮਤ** ਟੁੱਟੀ ਭੱਜੀ ਜਾਂ ਫਟੀ ਪੁਰਾਣੀ ਚੀਜ਼ ਨੂੰ ਠੀਕ ਕਰਨਾ — *ਅਰਬੀ* **ਮੁਰੰਮਤ,** ਦਰੁਸਤੀ (ਮੁ + ਰੰਮਤ); [√**ਰੰਮ,** ਠੀਕ ਕਰਨਾ]

⇒ **ਤਰਮੀਮ**

**ਮੁਰੱਵਤ** ਭਲਾਈ, ਉਪਕਾਰ, ਲਿਹਾਜ — *ਅਰਬੀ* **ਮੁਰੱਵਤ,** ਉਪਕਾਰ, ਭਲਾਈ; ਸਾਊਪੁਣਾ, ਨਿਮਰਤਾ, ਸਿਦਕ, ਮਰਦਾਨਗੀ, ਮਰਦਾਊਪੁਣਾ [√**ਮਰੌ,**

ਬਹਾਦੁਰ ਹੋਣਾ]

**ਨੋਟ.** 'ਭਲਾਈ, ਉਪਕਾਰ' ਅਤੇ 'ਬਹਾਦਰ ਹੋਣ' ਦੇ ਆਪਸੀ ਤਾਲ-ਮੇਲ ਲਈ ਟ.ਕ. *ਅੰਗ.* virtue (ਭਲਾਈ, ਨੈਤਕਤਾ) ਅਤੇ virile (ਮਰਦਾਨਾਂ; ਇਸ ਲਈ virility, ਮਰਦਊਪੁਣਾ, ਮਰਦਾਨਗੀ), ਜੋ ਇਕ ਸਾਂਝੇ ਸ੍ਰੋਤ ਦੀ ਦੇਣ ਹਨ

**ਮੁਰਾਦ** ਇੱਛਾ, ਮਨੋਰਥ (ਟ.ਕ. **ਨਾਮੁਰਾਦ,** ਜਿਸ ਦੀ ਇੱਛਾ ਪੂਰੀ ਨਾ ਹੋਵੇ, ਅਭਾਗਾ) — *ਅਰਬੀ* **ਮੁਰਾਦ,** ਇੱਛਾ (ਮੁ + ਰਾਦ); [√**ਰਾਦ,** ਇੱਛਾ ਕਰਨਾ]

~ **ਮੁਰੀਦ,** ਸ਼ਰਧਾ ਰੱਖਣ ਵਾਲਾ, ਚਾਹਵਾਨ; ਚੇਲਾ — *ਅਰਬੀ* **ਮੁਰੀਦ,** ਖਾਹਸ਼ਮੰਦ, ਸ਼ਰਧਾਲੂ; ਚੇਲਾ (ਮੁ + ਰੀਦ)

⇒ **ਇਰਾਦਾ**

**ਮੁਰਾਰੀ** ਕਰਤਾਰ ਦੀ ਇਕ ਉਪਾਧੀ (ਟ.ਕ. "ਮੁਰਾਰਿ, ਸਹਾਇ ਹੋਹੁ ਦਾਸ ਕਉ"; ਮ.5); *ਹਿੰਦੀ* **ਮੁਰਾਰੀ,** ਕ੍ਰਿਸ਼ਨ ਦੀ ਇਕ ਉਪਾਧੀ — *ਸੰਸ.* murāri, ਕ੍ਰਿਸ਼ਨ ਦੀ ਇਕ ਉਪਾਧੀ; ਮੂਲ ਅਰਥ 'ਮੁਰ ਨਾਮੀ ਦੈਂਤ ਦਾ ਵੈਰੀ', ਅਰਥਾਤ ਉਸ ਨੂੰ ਮਾਰਨ ਵਾਲਾ [mura, ਇਕ ਦੈਂਤ ਦਾ ਨਾਂ + ari, ਦੁਸ਼ਮਨ; ਰਿ.ਵੇ.]

**ਮੁਲਕ** ਰਾਜ, ਬਾਦਸ਼ਾਹਤ; ਦੇਸ਼ — *ਅਰਬੀ* **ਮੁਲਕ,** ਪਾਤਸ਼ਾਹੀ, ਸਲਤਨਤ; ਇਲਾਕਾ, ਦੇਸ਼ [√**ਮਿਲਕ,** ਅਧਿਕਾਰ ਰੱਖਣਾ]

⇒ **ਮਾਲਕ; ਮਲਕੀਅਤ**

**ਮੁਲਜ਼ਮ** ਜਿਸ ਉੱਪਰ ਇਲਜ਼ਾਮ ਲਾਇਆ ਗਿਆ ਹੈ — *ਅਰਬੀ* **ਮੁਲਜ਼ਮ,** 'ਨਾਲ ਜੁੜਿਆ ਹੋਇਆ'; ਕਸੂਰਵਾਰ, ਦੋਸ਼ੀ (ਮੁ + ਲਜ਼ਮ); [√**ਲਜ਼ਮ,** ਜ਼ਰੂਰੀ ਕਰਨਾ, ਪਾਬੰਦੀ ਲਾਉਣਾ]

~ **ਮੁਲਾਜ਼ਮ,** ਕਰਮਚਾਰੀ; ਮੂਲ ਅਰਥ 'ਪਾਬੰਦ ਕੀਤਾ ਗਿਆ' — *ਅਰਬੀ* **ਮੁਲਾਜ਼ਿਮ,** ਕਰਮਚਾਰੀ, ਨੌਕਰ, ਲਗਨ ਨਾਲ ਕੰਮ ਕਰਨ ਵਾਲਾ; (ਮੁ + ਲਾਜ਼ਮ)

⇒ **ਲਾਜ਼ਮੀ**

**ਮੁਲਤਵੀ** ਅੱਗੇ ਪਾਉਣ ਦਾ ਭਾਵ, ਅਟਕਾਉਣ ਦਾ ਭਾਵ — *ਅਰਬੀ* **ਮੁਲਤਵੀ,** ਦੇਰ ਕਰਨ ਵਾਲਾ, ਟਾਲਣ ਵਾਲਾ; ਲਿਪੇਟਣ ਵਾਲਾ (ਮੁ + ਲਤਵੀ); ਟ.ਕ. **ਇਲਤਿਵਾ,** ਅੱਗੇ ਪਾਉਣਾ, ਟਾਲਣਾ; ਲਿਪੇਟਣਾ; ਸੰਖੇਪ ਕਰਨਾ; ਢਿੱਲ ਕਰਨਾ (ਇ + ਲਤਵਾ)

**ਨੋਟ.** ਪਲੈਟਸ ਅਨੁਸਾਰ **ਮੁਲਤਵੀ** ਅਤੇ **ਇਲਤਿਵਾ** ਧਾਤੂ **ਲਵੀ** (ਮੋੜਨਾ, ਮਰੋੜਨਾ) ਤੇ ਆਧਾਰਿਤ ਹਨ

**ਮੁਲੰਮਾ** (ਕਿਸੇ ਧਾਤ ਤੇ ਚੜ੍ਹਾਉਣ ਲਈ ਸੋਨੇ ਜਾਂ ਚਾਂਦੀ ਦਾ ਪਾਣੀ; ਮੂਲ ਅਰਥ 'ਚਮਕ' — *ਅਰਬੀ* **ਮੁਲਮਅ਼,** ਸੋਨੇ ਜਾਂ ਚਾਂਦੀ ਦਾ ਪਾਣੀ; ਚਮਕ, *ਅਰਬੀ* (ਮੁ + ਲਮਅ਼); [√**ਲੱਮਅ਼,** ਚਮਕਣਾ]; ਟ.ਕ. **ਲਮਅ਼,** ਚਮਕ, ਰੌਸ਼ਨੀ

**ਮੁੱਲਾਂ : ਮੌਲਾ**

**ਮੁਲਾਇਮ** ਨਰਮ, ਕੂਲਾ — *ਅਰਬੀ* **ਮੁਲਾਇਮ,** ਨਰਮ, ਅਨੁਕੂਲ (ਮੁ + ਲਾਇਮ); [√**ਲਾਇਮ,** ਅਨੁਕੂਲ ਹੋਣਾ, ਮੇਲ ਖਾਣਾ, to agree; ਠੀਕ ਹੋਣਾ, ਤੰਦਰੁਸਤ ਹੋਣਾ, "to heal"]; ਟ.ਕ. **ਇਲਿਆਮ** (ਜ਼ਖਮ ਦਾ) ਭਰਨਾ, ਸ਼ਾਂਤ ਹੋਣਾ, (ਪੀੜ) ਘਟਣਾ (ਇ + ਲੀਆਮ)

**ਮੁਲਾਕਾਤ** ਮਿਲਨ, ਦਰਸ਼ਨ, ਭੇਟ — *ਅਰਬੀ* **ਮੁਲਾਕਾਤ,** ਇੰਜ (ਮੁ + ਲਕਾਤ); [√**ਲਕੀ,** ਮਿਲਨਾ, ਦੇਖਣਾ]; ਟ.ਕ. **ਲਿਕਾ,** ਦੇਖਣ, ਮਿਲਨ; ਸ਼ਕਲ, ਰੂਪ (ਇਸ ਲਈ *ਫ਼ਾਰਸੀ* **ਮਾਹ-ਲਿਕਾ,** ਚੰਦ ਦੀ ਸ਼ਕਲ ਵਰਗਾ, ਚੰਦਰਮੁਖੀ; ਮਅਸ਼ੂਕ)

**ਮੁਲਾਹਜ਼ਾ** ਰਿਆਇਤ, ਲਿਹਾਜ; ਮੇਲ-ਜੋਲ, ਮਿੱਤਰਤਾ — *ਅਰਬੀ* **ਮੁਲਾਹਜ਼ਾ,** ਇੰਜ (ਮੁ + ਲਾਹਜ਼ਾ); [√**ਲਹਜ਼,** ਧਿਆਨ ਨਾਲ ਦੇਖਣਾ]

⇒ **ਲਿਹਾਜ**

**ਮੂਸ** (ਮੂਸਾ), ਚੂਹਾ (ਟ.ਕ. "ਅਨੁਦਿਨ ਮੂਸਾ ਲਾਜੁ ਟੁਕਾਈ"; ਮ.5) = ਹਰ ਰੋਜ ਚੂਹਾ ਉਮਰ ਦੀ ਲੱਜ ਨੂੰ ਕੁਤਰੀ ਜਾ

ਰਿਹਾ ਹੈ (ਟ.ਕ. **ਮਾਮਾ ਮੂਸਾ,** ਚੂਹੇ ਲਈ ਸੁਭਾਸ਼ੀ ਪਦ); *ਪ੍ਰਾਕ.* **ਮੂਸਤ;** *ਹਿੰਦੀ* **ਮੂਸ,** ਮੂਸਾ — *ਸੰਸ.* mūsha, ਚੂਹਾ; ਹੋਰ ਅਰਥ 'ਚੋਰ' [√mush, ਚੋਰੀ ਕਰਨਾ, ਚੁਰਾਉਣਾ]; *ਭਾਰੋਪੀ* mūs, ਚੂਹਾ

+ *ਫਾਰਸੀ* **ਮੂਸ਼,** ਚੂਹਾ

+ *ਰੂਸੀ* mys, ਚੂਹਾ

+ *ਅੰਗ.* mouse, ਚੂਹਾ

+ *ਲਾਤ.* mus, ਚੂਹਾ (ਟ.ਕ. muscle, ਪੱਠਾ)

+ *ਯੂਨਾ.* mys, ਚੂਹਾ; ਸਮਾਸੀ ਰੂਪ myo (ਟ.ਕ. *ਅੰਗ.* myo-, ਚੂਹੇ ਦਾ ਅਰਥ-ਸੂਚਕ ਸਮਾਸੀ ਰੂਪ)

⇒ **ਮੁਸ਼ਕ**

**ਮੂਸਲ** ਉੱਖਲੀ ਵਿਚ ਚਾਵਲ ਆਦਿ ਕੁੱਟਣ ਲਈ ਲੱਕੜ ਦੀ ਵੱਡੀ ਮੂੰਗਲੀ (ਟ.ਕ. 'ਮੂਸਲਾਧਾਰ', ਮੀਂਹ ਦਾ ਮੂਸਲ ਵਰਗੀ ਧਾਰ ਵਿਚ ਪੈਣਾ, ਜ਼ੋਰ ਦੀ ਬਾਰਸ਼ — *ਪਾਲੀ* **ਮੁਸਲ;** *ਪ੍ਰਾਕ.* **ਮੁਸਲ,** ਮੂਸਲ; *ਬੰਗਾ.* **ਮੁਸਲ,** ਮੂਸਲ — *ਸੰਸ.* musala, ਅਨਾਜ ਕੁੱਟਣ ਵਾਲੀ ਮੂੰਗਲੀ

~ **ਮੂਹਲਾ,** ਉਪਰੋਕਤ ਦਾ ਵਿਕਸਿਤ ਰੂਪ (ਟ.ਕ. **ਮੂਹਲੇ-ਧਾਰ**); *ਸਿੰਧੀ* **ਮੁਹਰੀ**

**ਮੂੰਹ** ਮੁਖ; ਸ਼ਕਲ, ਸੂਰਤ (ਟ.ਕ. 'ਮੂੰਹ-ਹਨ੍ਹੇਰਾ'; 'ਮੂੰਹ-ਮੱਥਾ'); ਛੇਕ, ਮੋਰੀ; *ਪ੍ਰਾਕ.* **ਮੁਹ;** *ਸਿੰਧੀ* **ਮੁੰਹੁੰ;** *ਬੰਗਾ.* **ਮੁ;** *ਉੜੀ.* **ਮੁਹਾ** — **ਮੁਖ** ਦਾ ਵਿਕਸਿਤ ਰੂਪ; ਦੇਖੋ **ਮੁਖ**

~ **ਮੂਹੀਂ** (ਮੂਹਾਂ), 'ਮੂੰਹ' ਦਾ ਸੂਚਕ ਸਮਾਸੀ ਰੂਪ (ਟ.ਕ. 'ਦੁਮੂੰਹੀ'; 'ਕਲਮੂਹਾਂ')

~ **ਮੂਹਾਂ,** ਉਹ ਥਾਂ, ਜਿਥੋਂ ਖੇਤ ਜਾਂ ਕਿਆਰੇ ਨੂੰ ਪਾਣੀ ਜਾਂਦਾ ਹੈ, ਮੋਘਾ — ਮੂੰਹ ਦੇ ਆਧਾਰਤ

⇒ **ਮੁੱਖ; ਮੋਘਾ; ਮੁਹਰਾ; ਮੁਖਬੇਨ; ਮੁਖਾਰਬਿੰਦ**

**ਨੋਟ. ਮੂੰਹ** ਨਾਲ ਸਬੰਧਤ ਅਰਥਾਂ ਨੂੰ ਇੰਜ ਵਿਆਖਿਆਇਆ ਜਾ ਸਕਦਾ ਹੈ: (1) ਮਨੁੱਖੀ ਸਰੀਰ ਦਾ ਉੱਤਲਾ ਭਾਗ (ਇਸ ਲਈ 'ਮੁੱਖ', ਖਾਸ; 'ਮੁਖੀ'); (2) ਮਨੁੱਖੀ ਸਰੀਰ ਦਾ (ਪਿੱਠ ਦੇ ਉਲਟ), ਸਾਮ੍ਹਣੇ ਦਾ ਭਾਗ (ਇਸ ਲਈ 'ਮੁਹਰੇ'); (3) ਮੋਰੀਆਕਾਰ ਭਾਗ (ਇਸ ਲਈ 'ਮੋਘਾ'; 'ਮੂੰਹਾਂ'); ਟ.ਕ. *ਲਾਤ.* oris (ਮੂੰਹ); ਇਸ ਲਈ *ਅੰਗ.* orifice (ਮੋਰੀ, ਗਲੀ); (4) ਬੋਲਣ ਨਾਲ ਸਬੰਧਤ ਅੰਗ (ਟ.ਕ. 'ਮੁਹਾਰਨੀ'); ਹੋਰ ਦੇਖੋ *ਲਾਤ.* oris (ਮੂੰਹ); ਇਸ ਲਈ *ਅੰਗ.* orator (ਭਾਸ਼ਣਕਾਰ); (5) ਮਨੁੱਖ ਪਛਾਣ ਦਾ ਚਿੰਨ੍ਹ; (6) ਮਨੁੱਖ ਦੇ ਅੰਤਹਕਰਨ ਦਾ ਸੂਚਕ; (7) ਭੋਜਨ ਖਾਣ ਦਾ ਸਾਧਨ (ਟ.ਕ. 'ਮੂੰਹ ਮਾਰਨਾ')

**ਮੂੰਗਲੀ : ਮੁਗਦਰ**

**ਮੂੰਗੀ** ਇਕ ਤਰ੍ਹਾਂ ਦੀ ਦਾਲ; *ਪਾਲੀ, ਪ੍ਰਾਕ.* **ਮੁੱਗ;** *ਬੰਗਾ.* **ਮੁਗਾ;** *ਸਿੰਧੀ* **ਮੂੰਗ,** ਮੂੰਗੀ — *ਸੰਸ.* mudga, ਮੂੰਗੀ, Rhaseolus mungo; ਟ.ਕ. mudgābha, ਮੂੰਗੀ-ਰੰਗਾ

~ **ਮੂੰਗ,** ਉਕਤ ਦਾ ਲਹਿੰਦੀ ਰੂਪ

~ **ਮੂੰਗੀਆ,** ਮੂੰਗੀ ਦੇ ਰੰਗ ਦਾ

**ਨੋਟ.** ਮੂੰਗੀ ਦੇ ਸੂਚਕ ਬਨਸਪਤੀ ਵਿਗਿਆਨਕ ਨਾਂ ਦਾ ਅੰਤਮ ਅੰਸ਼ (mungo) 'ਮੂੰਗੀ' ਦਾ ਲਾਤੀਨੀ ਰੂਪ ਹੈ।

**ਮੂਜਬ** ਮੁਤਾਬਕ, ਅਨੁਸਾਰ — *ਅਰਬੀ* **ਮੂਜਬ,** ਆਵੱਸ਼ਕ, ਅਨੁਸਾਰ, ਕਾਰਨ (ਮੂ + ਜਬ); [√**ਵਜਬ,** ਉਚਿੱਤ ਹੋਣਾ]

⇒ **ਵਾਜਬ**

**ਮੂਜ਼ੀ** ਦੁਖਦਾਈ, ਨੁਕਸਾਨ ਪਹੁੰਚਾਉਣ ਵਾਲਾ — *ਅਰਬੀ* **ਮੂਜ਼ੀ,** ਦੁੱਖ ਦੇਣ ਵਾਲਾ (ਮੂ + ਜ਼ੀ); [√**ਅਜ਼ੀ,** ਦੁੱਖ ਭੋਗਣਾ]; ਟ.ਕ. **ਈਜ਼ਾ,** ਦੁਖ, ਤਕਲੀਫ

**ਮੂਤ** (ਮੂਤਰ), ਪਿਸ਼ਾਬ; *ਪਾਲੀ, ਪ੍ਰਾਕ.* **ਮੁੱਤ;** *ਸਿੰਧੀ* **ਮੂਤਰੋ;** *ਬੰਗਾ.* **ਮੁਤ;** *ਮਰਾ.* **ਮੂਤ** — *ਸੰਸ.* mūtra, ਮੂਤਰ

~ **ਮੂਤਨਾ,** ਪਿਸ਼ਾਬ ਕਰਨਾ; *ਪ੍ਰਾਕ.* **ਮੁੱਤ;** *ਸਿੰਧੀ* **ਮੁਟੂਰਣੂ;** *ਬੰਗਾ.* **ਮੁਤਾ;** *ਮਰਾ.* **ਮੁਤਣੇ,** ਮੂਤਣਾ — *ਸੰਸ.* √mūtrn, ਮੂਤਣਾ

~ **ਮੂਤਰਣ,** 'ਮੂਤਣ' ਦਾ ਲਹਿੰਦੀ ਰੂਪ

~ **ਮੂਤਰਾਲ,** ਉਹ ਥਾਂ, ਜਿਥੇ ਪਸ਼ੂ ਮੂਤਰਦੇ ਹਨ — *ਸੰਸ.* mūtrala, ਮੂਤ-ਵਰਧਕ

**ਮੂਰਖ** ਮੂੜ੍ਹ, ਬੇਵਕੂਫ; ਮੂਲ ਅਰਥ 'ਠੋਸ, ਸਥੂਲ', ਅਰਥਾਤ 'ਸੂਖਮ-ਬੁੱਧੀ ਤੋਂ ਰਹਿਤ' — *ਸੰਸ.* mūrkha, ਇੰਜ [√mūrch, ਠੋਸ ਜਾਂ ਸਥੂਲ ਹੋਣਾ, ਮੰਦ-ਬੁੱਧ ਹੋਣਾ; ਗਾੜ੍ਹਾ ਹੋਣਾ, ਜੰਮ ਜਾਣਾ (ਜਿਵੇਂ ਦੁੱਧ ਦਾ ਠੋਸ ਰੂਪ ਧਾਰਨ ਕਰਨਾ); ਸਾਕਾਰ ਹੋਣਾ, ਮੂਰਤੀਮਾਨ ਹੋਣਾ]; ਸਮਾਨ √mūr

⇒ **ਮੂਰਛਾ; ਮੂਰਤ**

**ਨੋਟ. ਮੂਰਖ** ਅਤੇ **ਮੂਰਛਾ** ਦੀ ਆਪਸੀ ਸਾਂਝ ਲਈ ਟ.ਕ. *ਅੰਗ.* stupid, (ਮੂਰਖ); ਸਬੰਧਤ stupor (ਬੇਹੋਸ਼ੀ, ਮੂਰਛਾ)

**ਮੂਰਛਾ** ਬੇਹੋਸ਼ੀ, ਬੇਸੁਧੀ, ਗ਼ਸ਼ੀ; ਮੂਲ ਅਰਥ 'ਜਮਾਉ, ਗਾੜ੍ਹਾਪਣ', ਅਰਥਾਤ ਭਾਵਨਾਵਾਂ ਦਾ ਗਾੜ੍ਹੇ ਜਾਂ ਧੁੰਦਲੇ ਹੋ ਜਾਣ ਦਾ ਭਾਵ — *ਸੰਸ.* mūrchā, ਜਮਾਉ, ਗਾੜ੍ਹਾਪਣ; ਬੇਹੋਸ਼ੀ [√mūrch, ਜੰਮਣਾ, ਸਖ਼ਤ ਹੋਣਾ, ਗਾੜ੍ਹਾ ਹੋਣਾ, ਸਥੂਲ ਰੂਪ ਧਾਰਨ ਕਰਨਾ; ਸਮਾਨ √mūr]

⇒ **ਮੂਰਖ; ਮੂਰਤ**

**ਮੂਰਤੀ** ਬੁੱਤ; ਮੂਲ ਅਰਥ 'ਸਥੂਲ ਜਾਂ ਠੋਸ ਰੂਪ ਵਾਲੀ ਵਸਤੂ' — *ਸੰਸ.* mūrti, ਇੰਜ; ਟ.ਕ. mūrta, ਜੰਮਿਆ, ਠੋਸ ਰੂਪ ਧਾਰਨ ਕੀਤਾ [√mūr; ਸਮਾਨ √mūrch]; ਦੇਖੋ **ਮੂਰਛਾ**

~ **ਮੂਰਤ,** ਤਸਵੀਰ, ਸ਼ਕਲ — ਉਪਰਕਤ ਦਾ ਇਕ ਭੇਦ

⇒ **ਮੂਰਖ; ਮੂਰਛਾ**

**ਮੂਲ** ਜੜ੍ਹ; ਅਸਲ ਰਕਮ (ਵਿਆਜ ਦੇ ਉਲਟ); ਸ਼ੁਰੂ ਦਾ, ਅਸਲੀ (ਟ.ਕ. 'ਮੂਲ ਨਿਵਾਸੀ'); *ਹਿੰਦੀ* **ਮੂਲ,** ਅਸਲੀ; ਜੜ੍ਹ, ਅਸਲੀ ਰਕਮ; *ਮਰਾ.* **ਮੂਲ,** ਜੜ੍ਹ — *ਸੰਸ.* mūla, ਕਿਸੇ ਚੀਜ਼ ਦਾ ਸਭ ਤੋਂ ਥੱਲਵਾਂ ਭਾਗ, ਜੜ੍ਹ; ਆਧਾਰ; ਆਰੰਭ; ਮੁਖ; ਅਸਲੀ ਰਕਮ

~ **ਮੁੱਲ** ਕੀਮਤ; ਕਦਰ — *ਸੰਸ.* mūlya, ਜੜ੍ਹ ਦਾ, ਅਸਲੀ, ਕੀਮਤ; ਮਜ਼ਦੂਰੀ, ਤਨਖ਼ਾਹ; ਮੂਲ ਰਾਸ਼ੀ — ਉਪਰਕਤ ਦਾ ਇਕ ਭੇਦ

⇒ **ਮੂਲੀ**

**ਮੂਲੀ** ਇਕ ਤਰਕਾਰੀ; ਰੁੱਖ ਦੀ ਵਿਚਕਾਰਲੀ ਜੜ੍ਹ; *ਮਰਾ.* **ਮੂਲ਼ਾ;** *ਸਿੰਧੀ* **ਮੂਰੋ** — *ਸੰਸ.* mūla, ਮੂਲੀ; ਜੜ੍ਹ; ਸਮਾਨ mūlaka

**ਨੋਟ.** ਟ.ਕ. *ਅੰਗ.* radish (ਮੂਲੀ; ਮੂਲ ਅਰਥ 'ਜੜ੍ਹ'); ਸਬੰਧਤ radical, (ਜੜ੍ਹ ਸਬੰਧੀ; ਮੂਲਵਾਦੀ)

**ਮੂੜ੍ਹ** (ਮੂੜਾ), ਮੂਰਖ (ਟ.ਕ. "ਅੰਤਰਿ ਵਸਤੁ, ਮੂੜਾ ਬਾਹਰੁ ਭਾਲੇ"; ਮ.3); *ਸਿੰਧੀ* **ਮੂੜ੍ਹੋ;** *ਉੜੀ.* **ਮੋੜ੍ਹਾ** — *ਸੰਸ.* mūḍha, ਮੂਰਖ [ਭੂ.ਕਿਰ. ਵੱਲੋਂ √muh, ਬੌਂਦਲਣਾ, ਭਟਕਣਾ, ਬੇਸੁਰਤ ਹੋਣਾ]

⇒ **ਮੋਹ**

**ਮੂੜੀ** *(ਪੋਠੋ.),* ਕੀਮਤ, ਮੂਲ ਧਨ, ਪੂੰਜੀ; *ਸਿੰਧੀ* **ਮੂੜੀ,** ਮੂਲ ਧਨ; *ਗੁਜ.* **ਮੂੜੀ,** ਇੰਜ — *ਸੰਸ.* mulya, ਅਸਲੀ ਕੀਮਤ, ਕੀਮਤ; **ਮੂਲੀ** ਦਾ ਰੂਪਅੰਤਰ

⇒ **ਮੂਲੀ; ਮੂਲ**

**ਮੇਅਰ** ਨਗਰ-ਪਾਲਿਕਾ ਦਾ ਮੁੱਖ ਅਧਿਕਾਰੀ — *ਅੰਗ.* mayor, ਇੰਜ < *ਲਾਤ.* major; ਦੂਜੀ ਡਿਗਰੀ ਵੱਲੋਂ magnus (mag-), ਵੱਡਾ

\+ *ਅੰਗ.* mahattara, ਪਿੰਡ ਦਾ ਮੁਖੀ < mahat, ਵੱਡਾ ਵੱਲੋਂ mah + ਦੂਜੀ ਡਿਗਰੀ ਦਾ ਸੂਚਕ ਪਿਛੇਤਰ tra

~ **ਮੇਜਰ,** ਕਪਤਾਨ ਤੋਂ ਉਤਲਾ ਫੌਜੀ ਅਫਸਰ — ਦੇਖੋ ਉੱਪਰ

⇒ **ਮਹਿਰ**

**ਮੇਸਣਾ** ਨਿਸ਼ਾਨ ਆਦਿ ਰਗੜ ਕੇ ਸਾਫ ਕਰਨਾ, ਤਬਾਹ ਕਰਨਾ; *ਹਿੰਦੀ* **ਮਿਸਨਾ,** ਮਿਟਣਾ — *ਸੰਸ.* √mṛsh, ਮਾਂਜਣਾ, ਘਸਾਉਣਾ, ਰਗੜਣਾ, ਸਾਫ ਕਰਨਾ [√mṛj ਦਾ ਰੂਪਅੰਤਰ]

**ਮੇਸਾ** *(ਲਹਿੰ.),* ਦਿਲ ਦਾ ਖੋਟਾ, ਮੱਕਾਰ (ਟ.ਕ. 'ਮੇਸਾ ਮਾਰੇ ਤੇਸਾ'; ਦੇਖੋ *ਪੰਜਾ. ਕੋਸ਼*); *ਪਾਲੀ* **ਮੁਸਾ,** ਝੂਠੀ ਤਰ੍ਹਾਂ; *ਪ੍ਰਾਕ.* **ਮੋਸ,** ਮੱਕਾਰੀ, ਧੋਖਾ; *ਸਿੰਧੀ* **ਮੀਹੁ,** ਬਹਾਨਾ; **ਮੀਹੈਣੂ,** ਧੋਖਾ ਦੇਣਾ; *ਹਿੰਦੀ* **ਮਿਸ,** ਧੋਖਾ; *ਗੁਜ.* **ਮਸ,** ਧੋਖਾ; *ਮਰਾ.* **ਮੀਸ,** ਬਹਾਨਾ — *ਸੰਸ.* mṛshā, ਵਿਅਰਥ (ਕ੍ਰਿ.ਵਿ.); ਟ.ਕ. mṛshā-kṛ, ਬਹਾਨਾ ਕਰਨਾ; mṛshā-vāc, ਝੂਠਾ ਕਥਨ

~ **ਮੀਸਣਾ,** ਮੱਕਾਰ — ਉਕਤ ਦਾ ਇਕ ਭੇਦ

**ਮੇਹਾਗੋ** *(ਲਹਿੰ.),* ਮੱਝਾਂ ਦਾ ਵੱਗ; *ਸਿੰਧੀ* **ਮੇਹਾਗੋ** — *ਸੰਸ.* mahishāvarga, ਇੰਜ [mahishā, ਮੱਝ + varga, ਸਮੂਹ]; ਦੇਖੋ ਟਰਨਰ

**ਮੇਕਾ** ਮਾਂ ਦਾ ਘਰ — *ਸੰਸ.* mātṛka, ਮਾਂ ਨਾਲ ਸਬੰਧਤ, maternal [mātṛ, ਮਾਂ + ਪਿਛੇ. ka]

+ *ਯੂਨਾ.* metrikos, ਮਾਂ ਨਾਲ ਸਬੰਧਤ [metri, ਮਾਂ + ਪਿਛੇ. kos]

⇒ **ਪੇਕਾ**

**ਮੇਖ**[1] ਕਿੱਲ — *ਫਾਰਸੀ* **ਮੇਖ,** ਕਿੱਲ; ਖੂੰਟੀ; (ਤੰਬੂ ਦੇ ਰੱਸੇ ਬਨ੍ਹਣ ਵਾਲਾ) ਕਿੱਲਾ

**ਮੇਖ**[2] ਇਕ ਰਾਸ਼ੀ ਦਾ ਨਾਂ, ਜੋ ਮੀਢੇ (ਭੇਡੂ) ਦੇ ਆਕਾਰ ਦੀ ਹੈ (ਟ.ਕ. 'ਰੇਖ ਵਿਚ ਮੇਖ ਮਾਰਨਾ'); *ਪ੍ਰਾਕ.* **ਮੇਸ;** *ਹਿੰਦੀ* **ਮੇਸ, ਮੇਹ,** ਇੰਜ — *ਸੰਸ.* mesha, ਇਕ ਰਾਸ਼ੀ ਦਾ ਨਾਂ; ਮੇਂਢਾ

+ *ਫਾਰਸੀ* **ਮੇਸ਼,** ਭੇਢ

~ **ਮੇਘਾ,** ਭੇਡ਼ (ਟ.ਕ. "ਧਨਿ ਧਨਿ ਮੇਘਾ ਰੋਵਾਵਲੀ"; ਨਾਮਦੇਵ) — ਉਪਰੋਕਤ ਦਾ ਵਿਕਸਤ ਰੂਪ

**ਨੋਟ.** ਅੰਗਰੇਜ਼. Aries ਦਾ ਮੂਲ ਅਰਥ 'ਜੋ ਮੇਖ ਰਾਸ਼ੀ" ਦਾ ਸੂਚਕ ਹੈ 'ਮੇਂਢਾ ਹੈ' [*ਲਾਤ.* aries, ਮੇਂਢਾ]

**ਮੇਘ,** ਬੱਦਲ — *ਸੰਸ.* megha, ਬੱਦਲ; ਬਾਰਸ਼; ਇਕ ਰਾਗ ਦਾ ਨਾਂ

+ *ਫਾਰਸੀ* **ਮੇਗ,** ਬੱਦਲ

~ **ਮੇਘਲਾ** (*ਪੋਠੋ.*), ਬੱਦਲ (ਟ.ਕ. "ਜੈਸੇ ਧਰਤੀ ਉਪਰ ਮੇਘੁਲਾ ਬਰਸਤੁ; ਮ.3)

~ **ਮੇਹ** (ਮੀਂਹ), ਬਾਰਸ਼ — **ਮੇਘ** ਦਾ ਵਿਕਸਤ ਰੂਪ

**ਮੇਚਣਾ** ਮਿਣਨਾ, ਮਾਪਣਾ, ਮਿਣ ਕੇ ਵੇਖਣਾ; *ਪ੍ਰਾਕ.* **ਮੇਜ** (mejja), ਮਾਪ; *ਮਰਾ.* **ਮੇਜ,** ਮਾਪ; **ਮੇਜਣੇ,** ਮਾਪਣਾ — *ਸੰਸ.* meya, ਮਾਪੇ ਜਾਣਾ [√mā, ਮਿਣਨਾ]

~ **ਮਿੱਚਣਾ,** ਮਾਪਣਾ, ਮੇਲਣਾ, ਮੁਕਾਬਲਾ ਕਰਨਾ

~ **ਮਿੱਕਣਾ,** ਖੇਲ੍ਹ ਵਿਚ ਆਪਣੇ ਬਰਾਬਰ ਦੇ ਹਾਣੀ ਚੁਣਨਾ — ਉਪਰੋਕਤ ਦਾ ਵਿਕਸਤ ਰੂਪ

⇒ **ਮਾਪਣਾ**

**ਮੇਜ਼** ਪੜ੍ਹਣ-ਲਿਖਣ ਲਈ ਉੱਚੀ ਚੌਕੀ, ਟੇਬਲ — *ਪੁਰਤ.* mesa; *ਸਪੇਨੀ* mesa, ਮੇਜ; ਵੱਲੋਂ *ਲਾਤ.* mensa, ਮੇਜ਼ (ਟ.ਕ. *ਅੰਗ.* Mensa, ਤਾਰਿਆਂ ਦਾ ਇਕ ਨਛੱਤਰ; ਮੂਲ ਅਰਥ 'ਮੇਜ਼'); ਟ.ਕ. *ਅੰਗ.* mesa, ਪਠਾਰ, table-land, ਵਿਸ਼ੇਸ਼ ਕਰਕੇ ਦੱਖਣ-ਪੱਛਮੀ ਉੱਤਰੀ-ਅਮਰੀਕਾ ਵਿਖੇ; ਮੂਲ ਅਰਥ 'ਮੇਜ਼'

**ਨੋਟ.** ਪਲੈਟਸ ਮੁਜਬ **ਮੇਜ਼** ਵੱਲੋਂ *ਫਾਰਸੀ* **ਮੇਜ਼,** *ਪਹਿਲਵੀ* **ਮੀਜ਼;** *ਜ਼ੰਦ* **ਮੀਜ਼**

**ਮੇਣ** *(ਲਹਿੰ.),* ਮੋਮ (ਟ.ਕ. "ਮੈਣ ਕੇ ਦੰਤ ਕਿਉ ਖਾਈਐ ਸਾਰੁ?"; ਸਿਧਗੋਸਟਿ); *ਪ੍ਰਾਕ.* **ਮਯਣ;** *ਸਿੰਧੀ* **ਮੇਣੁ;** *ਗੁਜ.* **ਮੀਣ;** *ਮਰਾ.* **ਮੇਣ,** ਮੋਮ — *ਸੰਸ.* madana, ਮੋਮ

**ਮੇਥੀ** ਇਕ ਪੱਤੇਦਾਰ ਸਬਜ਼ੀ; *ਉੜੀ.* **ਮੇਥਿ;** *ਗੁਜ., ਮਰਾ.* **ਮੇਥੀ** — *ਸੰਸ.*

methikā, ਮੇਥੀ; ਸਮਾਨ methini

~ **ਮੇਥਰੀ,** ਉਕਤ ਦਾ ਲਹਿੰਦੀ ਰੂਪ

**ਮੇਮ** ਅੰਗਰੇਜ਼ ਇਸਤਰੀ; ਫੈਸ਼ਨੇਬਲ ਸੋਹਣੀ ਤੀਵੀਂ — *ਅੰਗ.* madam, ਇਸਤਰੀ ਲਈ ਸਨਮਾਨ-ਸੂਚਕ ਸੰਬੋਧਨ < *ਫ੍ਰ.* madame [ma, ਮੇਰੀ + dame, ਲੇਡੀ]; *ਲਾਤ.* mea domina, ਮਦਾਮ; mea + domina]; ਟ.ਕ. *ਅੰਗ.* ma'am (ਬੋਲ-ਚਾਲ), ਮੈਡਮ (ਸੰਬੋਧਨ ਵਜੋਂ) [ਉਪਰੋਕਤ madam ਦਾ ਸੰਕੁਚਤ ਰੂਪ]

**ਨੋਟ.** *ਲਾਤੀਨੀ* domina ਲਈ ਦੇਖੋ **ਦਮਯੰਤੀ**

**ਮੇਰੂ** (ਮੇਰ), ਪ੍ਰਿਥਵੀ ਦੇ ਮੱਧ ਵਿਚਕਾਰ ਇਕ ਮਿਥਿਹਾਸਕ ਪਰਬਤ (ਟ.ਕ. "ਮੇਰੁ ਕੀਆ ਮਾਧਾਣੀ"; ਮ.1); ਮਾਲਾ ਦਾ ਵਿਚਕਾਰਲਾ ਮਣਕਾ (ਟ.ਕ. "ਤੂੰ ਗੰਠੀ, ਮੇਰੁ ਸਿਰਿ ਤੂੰ ਹੈ"; ਮ.5) — *ਸੰਸ.* meru, ਪ੍ਰਿਥਵੀ ਦੇ ਮੱਧ ਵਿਚਕਾਰਲਾ ਇਕ ਵੱਡਾ ਪਰਬਤ

~ **ਮੇਰੂ ਡੰਡ,** ਰੀੜ੍ਹ ਦੀ ਹੱਡੀ; ਮੂਲ ਅਰਥ 'ਸਰੀਰ ਦੇ ਅਧਵਿਚਕਾਰਲੀ ਹੱਡੀ ('ਮੇਰੁ ਪਰਬਤ' ਵਾਂਗ, ਜੋ ਪ੍ਰਿਥਵੀ ਦੇ ਮੱਧ ਵਿਚਕਾਰ ਹੈ)

**ਮੇਵਣਾ** *(ਲਹਿੰ.),* ਸਮਾਉਣਾ; *ਪ੍ਰਾਕ.* **ਮਿੱਜ-** — *ਸੰਸ.* miyate, ਮਿਣਿਆ ਜਾਂਦਾ ਹੈ; ਰਿ.ਵੇ. [√mā, ਮਿਣਤੀ ਕਰਨਾ]

~ **ਮਿਉਣਾ,** ਉਪਰੋਕਤ ਦਾ ਇਕ ਭੇਦ

~ **ਮਾਵਣਾ,** ਸਮਾਉਣਾ (ਟ.ਕ. "ਜੋ ਅਸਮਾਨਿ ਨ ਮਾਵਨੀ"; ਮ.1); *ਮਰਾ.* **ਮਾਵਣੇ** — *ਸੰਸ.* √māp, ਮਿਣਨਾ < √mā, ਜਿਵੇਂ ਉੱਪਰ

⇒ **ਸਮਾਵਣਾ; ਸਮਾਉਣਾ; ਮਾਪਣਾ**

**ਮੈ**[1] ਸ਼ਰਾਬ — *ਫਾਰਸੀ* **ਮੈ** (ਟ.ਕ. **ਮੈਖਾਨਾ**; ਮੂਲ ਰੂਪ **ਮਦ**

~ **ਮੈ**[2], ਨਸ਼ੀਲਾ ਪਦਾਰਥ, ਸ਼ਰਾਬ (ਦੇਖੋ **ਮ੍ਰਿਗਮੈ**); *ਪ੍ਰਾਕ.* **ਮਜ,** ਨਸ਼ਾ, ਹੰਕਾਰ; *ਸਿੰਧੀ* **ਮੋ,** ਨਸ਼ਾ, ਅਭਿਮਾਨ' — *ਸੰਸ.* mada, ਨਸ਼ੀਲਾ ਪਦਾਰਥ; ਹੰਕਾਰ; ਹਾਥੀ ਦੇ ਮਸਤਕ 'ਵਿੱਚੋਂ ਚੋਣ ਵਾਲਾ ਪਦਾਰਥ, ਜੋ ਉਸ ਦੇ ਮਸਤਾਉਣ ਦਾ ਸੂਚਕ ਹੈ [√mad, ਨਸ਼ਾ ਕਰਨਾ]

⇒ **ਮਦ; ਮੈਗਲ**

**ਮੈਗਜ਼ੀਨ** ਰਸਾਲਾ; ਬਾਰੂਦਖ਼ਾਨਾ, ਅਸਲਾਖ਼ਾਨਾ; ਪਸਤੌਲ ਆਦਿ ਵਿਚ ਗੋਲੀਆਂ ਭਰਨ ਦਾ ਖਾਨਾ — *ਅੰਗ.* magazine, ਰਸਾਲਾ, ਪਰਚਾ, ਸਟੋਰ, ਭੰਡਾਰ, ਗੁਦਾਮ; ਅਸਲਾਖ਼ਾਨਾ, ਬਾਰੂਦ-ਘਰ < *ਅਰਬੀ* **ਮਖ਼ਜ਼ਨ,** ਜਮ੍ਹਾ ਕਰਨ ਦੀ ਥਾਂ, ਗੁਦਾਮ, ਭੰਡਾਰ [ਬਹੁਵਚਨ ਵਲੋਂ **ਖ਼ਜ਼ਾਨਾ**, ਭੰਡਾਰ]

**ਮੈਗਲ** ਹਾਥੀ, ਜਿਸ ਦੇ ਮਸਤਕ ਚੋਂ ਰਸ ਟਪਕਦਾ ਹੈ, ਮਸਤ ਹਾਥੀ (ਟ.ਕ. "ਮੈਗਲ ਜਿਉ ਫਾਸਸਿ ਕਾਮਹਾਰ"; ਮ.1) — *ਸੰਸ.* mada-kala, ਮਸਤ ਹਾਥੀ; ਮੂਲ ਅਰਥ 'ਮਸਤ ਹੋ ਕੇ ਮਧੁਰ ਧੁਨੀ ਵਿਚ ਬੋਲਣ ਵਾਲਾ, ਕਾਮ ਨਾਲ ਉਤੇਜਤ' [mada, ਨਸ਼ੀਲਾ ਪਦਾਰਥ, ਨਸ਼ਾ + √kal, ਮਧੁਰ ਧੁਨੀ ਵਿਚ ਬੋਲਣਾ]

⇒ **ਮੈ**

**ਮੈਡਮ** ਇਸਤਰੀਆਂ ਲਈ ਸਤਿਕਾਰ-ਸੂਚਕ ਸ਼ਬਦ, ਸ੍ਰੀਮਤੀ — *ਅੰਗ.* madam, ਇੰਜ < *ਲਾਤ.* mea domina [mea, ਮੇਰੀ + domina, ਮਾਲਕਨ, ਲੇਡੀ]; √dom, 'ਕਾਬੂ ਕਰਨਾ (ਘਰ ਦੀ) ਮਾਲਕ ਹੋਣਾ'

\+ *ਸੰਸ.* Damayanti, ਇਕ ਜ਼ਨਾਨਾ ਵਿਅਕਤੀਗਤ ਨਾਂ [√dam, ਕਾਬੂ ਕਰਨਾ]

⇒ **ਦਮਨ**

**ਨੋਟ.** ਹੋਰ ਦੇਖੋ *ਅੰਗ.* donna (ਸ੍ਰੀਮਤੀ) — *ਇਤਾ.* < *ਲਾਤ.* domina, ਜਿਵੇਂ ਉੱਪਰ

**ਮੈਣਾ** ਇਕ ਕਿਸਮ ਦੀ ਬੂਟੀ, ਜੋ ਦੁੱਧਾਰੂ ਪਸ਼ੂਆਂ ਨੂੰ ਪਾਈ ਜਾਂਦੀ ਹੈ — *ਸੰਸ.* madanā, ਇਕ ਤਰ੍ਹਾਂ ਦੀ ਬੂਟੀ

**ਮੈਦਾਨ** ਖੁਲ੍ਹੀ ਪੱਧਰੀ ਥਾਂ; ਲੜਾਈ ਦੀ ਥਾਂ — *ਫ਼ਾਰਸੀ* **ਮੈਦਾਨ,** ਇੰਜ
+ *ਸੰਸ.* medni, ਧਰਤੀ, ਜ਼ਮੀਨ, ਮਿੱਟੀ; ਜਗ੍ਹਾ; ਮੂਲ ਅਰਥ 'ਚਰਬੀ' (ਜੋ ਧਰਤੀ ਦੇ ਉਪਜਾਊ ਹੋਣ ਦੀ ਸੂਚਕ ਹੈ); medas, ਚਰਬੀ
**ਨੋਟ.** ਪਲੈਟਸ ਅਨੁਸਾਰ **ਮੈਦਾਨ** *ਅਰਬੀ* ਮੂਲ ਦਾ ਸ਼ਬਦ ਹੈ

**ਮੈਨਾ** ਗੱਲਾਂ ਕਰਨ ਵਾਲੇ ਇਕ ਪੰਛੀ ਦਾ ਨਾਂ; *ਪ੍ਰਾਕ.* **ਮਣਾ;** *ਹਿੰਦੀ* **ਮੈਨਾ;** *ਮਰਾ.* **ਮੈਨਾ** — *ਸੰਸ.* madanā, ਮੈਨਾ; ਟ.ਕ. *ਅੰਗ.* myna, ਮੈਨਾ < *ਹਿੰਦੀ* **ਮੈਨਾ** (ਦੇਖੋ ਵੈਬਸਟਰ ਡਿਕਸ਼ਨਰੀ)

**ਮੋਹ** ਬੇਹੋਸ਼ੀ, ਬੇਸੁਰਤੀ (ਟ.ਕ. "ਤਿਨ ਕਉ ਮੋਹੁ ਭਯਾ ਮਨ ਮਦ ਕਾ"; ਮ.4) = ਉਨ੍ਹਾਂ ਨੂੰ ਹੰਕਾਰ ਦੀ ਸ਼ਰਾਬ ਦੁਆਰਾ ਬੇਹੋਸ਼ੀ ਹੋ ਗਈ ਹੈ; ਪਿਆਰ; ਭੁਲੇਖਾ; *ਹਿੰਦੀ* **ਮੋਹ,** ਬੇਹੋਸ਼ੀ, ਬੇਸੁਧੀ; ਜਾਦੂ; *ਪ੍ਰਾਕ.* **ਮੋਹ,** ਭੁਲੇਖਾ, ਭੁਲਾਵਾ — *ਸੰਸ.* moha, ਭਰਮ, ਭੁਲੇਖਾ; ਬੇਸੁਧੀ; ਪਰੇਸ਼ਾਨੀ; ਭੁੱਲ; ਮੂਰਖਤਾ; ਦੁੱਖ, ਸੰਤਾਪ [√muh, ਬੇਸੁੱਧ ਹੋਣਾ, ਬਹਿਕਣਾ]
⇒ **ਮੁਗਧ; ਮੋਹਣਾ**

**ਮੋਹਣਾ** ਭਰਮਾਉਣਾ, ਲੁਭਾਉਣਾ; *ਪ੍ਰਾਕ.* **ਮੋਹ;** *ਸਿੰਧੀ* **ਮੋਹਣੁ;** *ਬੰਗਾ.* **ਮੋਹਾ;** *ਗੁਜ.* **ਮੋਹਵੂੰ;** *ਮਰਾ.* **ਮੋਹਣੇਂ,** ਇੰਜ — *ਸੰਸ.* √muh, ਪਰੇਸ਼ਾਨ ਹੋਣਾ, ਗੁਮਰਾਹ ਹੋਣਾ; ਭਰਮਣਾ, ਬੇਸੁੱਧ ਹੋਣਾ
~ **ਮੁਗਧ,** ਭਟਕਿਆ, ਬਹਿਕਿਆ; ਮੋਹਤ; ਮੂਰਖ, ਅਨਾੜੀ; *ਪਾਲੀ, ਪ੍ਰਾਕ.* **ਮੁੱਧ,** ਮੂਰਖ — *ਸੰਸ.* mugdha, ਬਹਿਕਿਆ, ਮੂਰਖ, ਅਨਾੜੀ [ਭੂ.ਕਿਰ. ਵੱਲੋਂ √muh, ਜਿਵੇਂ ਉੱਪਰ]
⇒ **ਮੂੜ੍ਹ**

**ਮੋਹੀ ਤੋਹੀ** ਮੇਰੇ ਅਤੇ ਤੇਰੇ ਵਿਚ (ਟ.ਕ. "ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ"; ਰਵਿਦਾਸ) — *ਸੰਸ.* mama-tvam ਮੈਂ, ਤੂੰ
+ *ਅੰਗ.* ਵੱਲੋਂ *ਲਾਤ.* meum and tuum, ਮੇਰਾ-ਤੇਰਾ

**ਮੋਕ** ਪਸ਼ੂਆਂ ਦਾ ਪਤਲਾ ਗੋਹਾ; ਮੂਲ ਅਰਥ 'ਬਾਹਰ ਕੱਢੀ ਹੋਈ ਵਸਤੂ, ਨਿਕਾਸ, ਪ੍ਰਵਾਹ; "a discharge, emission" — *ਸੰਸ.* moksha, ਨਿਕਾਸ, ਵਹਾਉ (ਜਿਵੇਂ ਹੰਝੂਆਂ ਜਾਂ ਖ਼ੂਨ ਦਾ); ਦੇਖੋ **ਮੁਚ**
+ *ਅੰਗ.* mucus (ਸਰੀਰ ਵਿਚੋਂ ਨਿਕਲਣ ਵਾਲਾ) ਲੇਸਦਾਰ ਮਾਦਾ

**ਮੋਕਸ਼** ਛੁਟਕਾਰਾ, ਰਿਹਾਈ (ਆਵਾਗਵਣ ਤੋਂ) ਛੁਟਕਾਰਾ, ਨਜਾਤ — *ਸੰਸ.* moksha, ਛੁਟਕਾਰਾ, ਰਿਹਾਈ (ਜਨਮ-ਮਰਨ ਤੋਂ) ਛੁਟਕਾਰਾ; ਖੁੱਲ੍ਹਾ ਛੱਡਣ (ਜਿਵੇਂ ਕੇਸ); ਡਿਗਣ, ਵਗਣ (ਹਿੰਝੂ, ਖ਼ੂਨ); [ਇੱਛਾ ਸੂਚਕ ਰੂਪ < √muc, ਛੱਡਣਾ, ਕੱਢਣਾ, ਤਿਆਗਣਾ ਆਦਿ]; ਟ.ਕ. garbha-mokshaṇa, ਬੱਚਾ ਪੈਦਾ ਹੋਣ ਦਾ ਭਾਵ, delivery; rakta-mokshaṇa ਖ਼ੂਨ ਦਾ ਵਹਾਉ
~ **ਮੋਖ,** ਮੁਕਤੀ — ਉਪਰੋਕਤ ਦਾ ਵਿਕਸਿਤ ਰੂਪ
~ **ਮੋਖ ਦੁਆਰ,** ਮੁਕਤੀ ਦਾ ਦੁਆਰ; ਖੁੱਲ੍ਹਾ ਦਰਵਾਜ਼ਾ
⇒ **ਮੋਚ; ਮੁਕਤੀ**

**ਮੋਘ** ਛੱਤ ਵਿਚ ਕੀਤਾ ਛੇਕ — **ਮੁਖ** ਦਾ ਵਿਸਤਾਰ ਰੂਪ
~ **ਮੋਘਾ,** ਨਹਿਰ ਦੀ ਮੋਰੀ — ਉਪਰੋਕਤ ਦਾ ਇਕ ਭੇਦ
~ **ਮੱਘ,** ਉਕਤ ਦਾ ਲਹਿੰਦੀ ਰੂਪ

**ਮੋਚ** 'ਬੰਦੀ-ਮੁਕਤ ਕਰਨ ਵਾਲਾ' ਦਾ ਸਮਾਸੀ ਰੂਪ (ਟ.ਕ. 'ਬੰਦੀ-ਮੋਚ') — *ਸੰਸ.* mocana, ਛਡਾਉਣਾ, ਛੁਟਕਾਰਾ ਪਾਉਣਾ; ਛੁੱਟਣ, ਟਪਕਣ [√muc, ਛੱਡਣਾ, ਤਿਆਗਣਾ ਆਦਿ]
~ **ਮੋਚਨ,** ਛੁਟਕਾਰਾ, ਰਿਹਾਈ (ਟ.ਕ. "ਦਰਸਨੁ ਨਿਮਖ ਤਾਪ ਤ੍ਰਈ ਮੋਚਨ"; ਨਾਮਦੇਵ); *ਹਿੰਦੀ* **ਮੋਚਨਾ,** ਛੱਡਣਾ, ਮੁਕਤ ਕਰਨਾ
+ *ਰੂਸੀ* √moč, ਭਿਉਣਾ, ਤਰ

ਕਰਨਾ; ਪਿਸ਼ਾਬ ਕਰਨਾ; ਮੂਲ ਅਰਥ 'ਛੱਡਣ, ਤਿਆਗਣ, ਬੰਧਨ-ਮੁਕਤ ਹੋਣ'; ਟ.ਕ. moča, ਪਿਸ਼ਾਬ, emission, discharge

**ਨੋਟ.** ਉਕਤ *ਸੰਸ.* mocana (ਛੁੱਟਣ, ਟਪਕਣ) ਵਾਂਗ *ਸੰਸ.* moca ਦਾ ਅਰਥ ਬਿਰਛ ਦਾ ਰਸ ਵੀ ਹੈ

**ਮੋਜਿਜ਼ਾ** ਕਰਾਮਾਤ; ਮੂਲ ਅਰਥ 'ਅਜਿਹੀ ਘਟਨਾ, ਜੋ ਲੋਕਾਂ ਨੂੰ ਲਾਚਾਰ ਕਰ ਦੇਵੇ' (ਟ.ਕ. "ਵਾਰਿਸ ਸ਼ਾਹ ਫਕੀਰ ਨੂੰ ਛੇੜਦੀ ਸੈਂ, ਡਿਠੇ ਮੋਜਜ਼ੇ ਇਸ਼ਕ ਦੇ ਲੁੱਠਿਆਂ ਦੇ") — *ਅਰਬੀ* **ਮੁਅਜਿਜ਼ਾ,** ਲਾਚਾਰ ਕਰਨ ਵਾਲੀ ਗੱਲ, ਉਹ ਗੱਲ, ਜਿਹੜੀ ਕਿਸੇ ਇਨਸਾਨੀ ਸ਼ਕਤੀ ਤੋਂ ਬਾਹਰ ਹੋਵੇ, ਕਰਾਮਾਤ (ਮੁ **+** ਅਜਿਜ਼ਾ); [√**ਅਜਜ਼,** ਸ਼ਕਤੀਹੀਣ ਹੋਣਾ]

⇒ **ਆਜਿਜ਼**

**ਮੋਟਰ** ਪਟਰੋਲ ਆਦਿ ਨਾਲ ਚੱਲਣ ਵਾਲੀ ਗੱਡੀ; ਬਿਜਲੀ ਆਦਿ ਨਾਲ ਚੱਲਣ ਵਾਲੀ ਮਸ਼ੀਨ — *ਅੰਗ.* motor, ਇੰਜ < *ਲਾਤ.* ਮੂਲ ਅਰਥ 'ਗਤੀ ਕਰਨ ਵਾਲਾ' (ਯੰਤਰ) < motus; ਭੂ.ਕਿਰ. ਵੱਲੋਂ √mov, ਗਤੀ ਕਰਨਾ (ਇਸ ਲਈ *ਅੰਗ.* move)

**ਮੋਠ** ਇਕ ਤਰ੍ਹਾਂ ਦੀ ਦਾਲ; *ਸਿੰਧੀ* **ਮੋਠੁ,** ਇਕ ਤਰ੍ਹਾਂ ਦੀ ਦਾਲ; *ਗੁਜ.* **ਮਠ;** *ਮਰਾ.* **ਮਠ,** ਮੋਠ — *ਸੰਸ.* mukushṭha, ਮੋਠ; ਸਮਾਨ makushṭa

**ਮੋਤਸਰੀ** ਮੋਤੀਆਂ ਦੀ ਮਾਲਾ (ਟ.ਕ. "ਤੁਟਨਿ ਮੋਤਸਰੀਆ"; ਮ.1) — *ਸੰਸ.* mauktika-sara < **ਮੋਤੀ +** **ਸਰੀ,** ਮਾਲਾ; ਡੋਰੀ; ਦੇਖੋ **ਸਰੀ**

**ਮੋਤੀ** ਸਿੱਪੀ ਵਿਚੋਂ ਨਿਕਲਣ ਵਾਲਾ ਇਕ ਰਤਨ; *ਪਾਲੀ* **ਮੁੱਤਾ;** *ਪ੍ਰਾਕ.* **ਮੁੱਤਾ,** **ਮੋਤਾ** (mottā) — *ਸੰਸ.* mukta, (ਸਿੱਪੀ ਵਿਚੋਂ) ਬਾਹਰ ਨਿਕਲਿਆ ਹੋਇਆ, released from; ਭੂ.ਕਿਰ. ਵੱਲੋਂ √muc, ਛੱਡਣਾ, ਬਾਹਰ ਕੱਢਣਾ

~ **ਮੋਤੀਆ,** ਮੋਤੀ ਵਰਗੀ ਕਲੀ, ਚੰਬੇਲੀ; ਅੱਖਾਂ ਦੀ ਇਕ ਬੀਮਾਰੀ, ਜਿਸ ਨੂੰ 'ਮੋਤੀਆ-ਬਿੰਦ' ਕਿਹਾ ਜਾਂਦਾ ਹੈ (ਮਹਾ.ਕੋਸ਼ ਅਨੁਸਾਰ ਅਜਿਹਾ ਨਾਂ ਪੈਣ ਦਾ ਕਾਰਨ ਅੱਖ ਵਿਚ ਪਾਣੀ ਦਾ ਗਾੜ੍ਹਾ ਹੋ ਕੇ ਮੋਤੀ ਦੇ ਆਕਾਰ ਦਾ ਬਿੰਦੂ ਧਾਰਨ ਕਰਨਾ ਹੈ)

~ **ਮੋਤੀਚੂਰ**[1]**,** ਸਿਰ ਦੇ ਪਹਿਨਣ ਦਾ ਇਕ ਗਹਿਣਾ (ਟ.ਕ. "ਮਨੁ ਮੋਤੀਚੂਰੁ ਵਡ ਗਹਨ ਗਹਨਈਆ"; ਮ.4) — **ਮੋਤੀ-ਚੂੜ** [ਮੋਤੀ **+** ਚੂੜ, ਮੁਕਟ, ਚੂੰਡਾ]; ਟ.ਕ. *ਹਿੰਦੀ* **ਮੋਤੀ ਚੂਰ,** ਗੋਲ ਛੱਲਿਆਂ ਵਾਲੀ ਸੋਨੇ ਦੀ ਜ਼ੰਜੀਰੀ, "having round links" (as a golden chain); ਦੇਖੋ ਪਲੈਟਸ

~ **ਮੋਤੀਚੂਰ**[2]**,** ਇਕ ਕਿਸਮ ਦੇ ਲੱਡੂ ("with crystalized suger on the surface"; ਦੇਖੋ ਪਲੈਟਸ)

**ਮੋਮ** ਸ਼ਹਿਦ ਦੀਆਂ ਮੱਖੀਆਂ ਦੇ ਛੱਤੇ ਤੋਂ ਪ੍ਰਾਪਤ ਇਕ ਚਿਕਨਾ ਪਦਾਰਥ — *ਫ਼ਾਰਸੀ* **ਮੋਮ,** ਇੰਜ

~ **ਮੁਮਿਆਈ** (ਮਮਆਈ), ਮੋਮ ਵਰਗਾ ਇਕ ਪਦਾਰਥ, ਜੋ ਸੱਟ ਤੇ ਮਲਿਆ ਜਾਂਦਾ ਹੈ — *ਅਰਬੀ, ਫ਼ਾਰਸੀ* **ਮੂਮੀਆਈ, ਮੋਮੀਆ,** ਸ਼ਿਲਾਜੀਤ ਵਰਗੀ ਇਕ ਦਵਾਈ; ਲਾਸ਼ ਨੂੰ ਸੁਰੱਖਿਅਤ ਰੱਖਣ ਵਾਲਾ ਇਕ ਮਸਾਲਾ; ਅਜਿਹੇ ਮਸਾਲੇ ਦੁਆਰਾ ਸੁਰੱਖਿਅਤ ਪੁਰਾਤਨ ਮਿਸਰੀ ਲਾਸ਼; ਟ.ਕ. *ਅੰਗ.* mummy, ਮਸਾਲਿਆਂ ਦੁਆਰਾ ਸੁਰੱਖਿਅਤ ਮਿਸਰੀ ਮਕਬਰਿਆਂ ਵਿਚ ਮਿਲਦੀ ਮ੍ਰਿਤਕ ਦੇਹ — *ਅਰਬੀ,* ਜਿਵੇਂ ਉੱਪਰ

**ਮੋਮਨ** ਇਸਲਾਮੀ ਧਰਮ ਨੂੰ ਮੰਨਣ ਵਾਲਾ — *ਅਰਬੀ* **ਮੋਮਿਨ,** ਇਸਲਾਮ ਦਾ ਅਨੁਆਈ; ਸ਼ਰਧਾਵਾਨ (ਮ **+** ਅਮਨ); [√**ਅੱਮਨ,** ਸੁਰੱਖਿਅਤ ਹੋਣਾ]

⇒ **ਈਮਾਨ; ਅਮਨ**

**ਮੋਰ** ਇਕ ਪ੍ਰਕਾਰ ਦਾ ਪੰਛੀ; *ਪ੍ਰਾਕ.* **ਮੋਰ;** *ਸਿੰਧ.* **ਮੋਰੁ;** *ਹਿੰਦੀ* **ਮੋਰ;** *ਗੁਜ.* **ਮੋਰ;**

*ਮਰਾ.* **ਮੋਰ;** *ਬੰਗਾ.* **ਮੌਰ** — *ਸੰਸ.* mayūra, ਮੋਰ; ਟ.ਕ. mayūra-tuttha, 'ਮੋਰ ਦੇ ਰੰਗ ਦਾ ਥੋਥਾ', ਨੀਲਾ-ਥੋਥਾ

~ **ਮੋਰਨੀ,** ਉਕਤ ਦਾ ਇਲਿੰਗ ਰੂਪ — *ਸੰਸ.* mayūri, ਮੋਰਨੀ

**ਮੋਰਾਕੀਨ** (ਮੋਰਕੀਨ), ਇਕ ਪ੍ਰਕਾਰ ਦੇ ਕੱਪੜੇ ਦਾ ਨਾਂ — *ਅੰਗ.* moreen, ਇੰਜ; ਮੂਲ ਅਰਥ 'ਲਹਿਰੀਆ ਕੱਪੜਾ' < *ਅੰਗ.* ਵਲੋਂ *ਫ੍ਰਾਂ.* moire, ਲਹਿਰੀਆ ਸਿਲਕ, "watered silk" (ਦੇਖੋ ਵੈਬਸਟਰ ਡਿਕਸ਼ਨਰੀ)

**ਮੌਸਮ** ਰੁੱਤ, ਸਮਾਂ — *ਅਰਬੀ* **ਮੌਸਿਮ,** ਇੰਜ [ਮੌ + ਸਮ]; [√**ਵਸਮ**]; ਸੁੰਦਰ ਹੋਣਾ; ਯੋਗ ਹੋਣਾ; ਟ.ਕ. **ਵਸਾਮਤ,** ਸੁੰਦਰਤਾ, ਖ਼ੂਬੀ; ਸਬੰਧਤ **ਵਸੀਮ,** ਸੁੰਦਰ

~ **ਮੌਨਸੂਨ,** ਬਾਰਸ਼ ਲਿਆਉਣ ਵਾਲੀ ਹਵਾ; ਮੂਲ ਅਰਥ 'ਵਿਸ਼ੇਸ਼ ਸਮੇਂ ਤੇ ਚੱਲਣ ਵਾਲੀ ਹਵਾ, ਮੌਸਮੀ ਹਵਾ — *ਅੰਗ.* monsoon < *ਅਰਬੀ* **ਮੌਸਿਮੀ,** ਮੌਸਮ ਨਾਲ ਸਬੰਧਤ

**ਨੋਟ.** 'ਮੌਸਮ' ਅਤੇ 'ਸੁੰਦਰਤਾ' ਦੀ ਅਰਥਗਤ ਸਾਂਝ ਬਾਰੇ ਟ.ਕ. *ਸੰਸ.* ṛtū (ਰੁੱਤ, ਸਮਾਂ); ਸਬੰਧਤ ṛita, ਉਚਿਤ, ਠੀਕ; ਇੰਜ ਹੀ *ਅੰਗ.* season (ਅਨੁਕੂਲ ਅਵਸਰ); (ਕ੍ਰਿਆ) ਅਨੁਕੂਲ ਬਣਾਉਣਾ, ਠੀਕ ਕਰਨਾ, ਸੁਆਦਲਾ ਬਣਾਉਣਾ

**ਮੌਸੀਕੀ** ਰਾਗ-ਵਿੱਦਿਆ, ਸੰਗੀਤ — *ਅਰਬੀ* **ਮੂਸੀਕੀ,** ਰਾਗ-ਵਿੱਦਿਆ — *ਯੂਨਾ.* mousike, ਸੰਗੀਤ-ਵਿੱਦਿਆ [Muse, ਯੂਨਾਨੀ ਮਿਥਿਹਾਸ ਅਨੁਸਾਰ ਸਾਹਿਤ, ਕਲਾਵਾਂ ਆਦਿ ਨਾਲ ਸਬੰਧਤ ਨੌਂ ਦੇਵੀਆਂ ਵਿਚੋਂ ਇਕ]; ਟ.ਕ. *ਅੰਗ.* music, ਰਾਗ < *ਲਾਤ.* musica < *ਯੂਨਾ.*

~ **ਮੌਸੀਕਾਰ,** ਸੰਗੀਤਕਾਰ

**ਮੌਕਾ** ਘਟਨਾ ਵਾਪਰਨ ਦੀ ਥਾਂ ਜਾਂ ਸਮਾਂ; ਅਵਸਰ, ਵੇਲਾ — *ਅਰਬੀ* **ਮੌਕ਼ਅ਼,** ਇੰਜ (ਮੌ < ਮ- ਅ + ਕ਼ਅ਼); [√**ਅਕ਼ਅ਼,** ਘਟਿਤ ਹੋਣਾ; ਮੂਲ ਅਰਥ 'to fall, befall']; ਸਮਾਨ √**ਵਕ਼ਅ਼**

⇒ **ਵਾਕਿਆ**

**ਮੌਜਾ** (ਆਮ ਤੌਰ ਤੇ **ਮੌਜੇ**), ਜੁੱਤੀ (ਵਿਸ਼ੇਸ਼ ਕਰਕੇ ਬੱਚਿਆਂ ਦੀ); *ਪ੍ਰਾਕ.* **ਮੋਚ;** *ਸਿੰਧੀ* **ਮੋਚੜੁ;** *ਮਰਾ.* **ਮੋਚਾ,** ਜੁੱਤੀ — *ਸੰਸ.* mocaka, ਛੁਡਾਉਣ ਵਾਲਾ; ਹੋਰ ਅਰਥ 'ਜੁੱਤੀ', "a kind of shoes" + *ਫਾਰਸੀ* **ਮੂਜ਼,** ਜੁੱਤੀ; ਜੁਰਾਬ

~ **ਮੋਚੀ,** ਜੁੱਤੀਆਂ ਬਣਾਉਣ ਅਤੇ ਮੁਰੰਮਤ ਕਰਨ ਵਾਲਾ; *ਸਿੰਧੀ* **ਮੋਚੀ;** *ਮਰਾ.* **ਮੋਚੀ;** *ਬੰਗਾ.* **ਮੋਚਿ,** ਮੋਚੀ — *ਸੰਸ.* mocika, ਮੋਚੀ; ਟ.ਕ. moka, ਪਸ਼ੂ ਦੀ ਖੱਲ (ਦੇਖੋ ਮੋਨ.ਵਿਲ.)

**ਮੌਜ਼ੂਅ** ਵਿਸ਼ਾ, ਮਜ਼ਮੂਨ; ਮੂਲ ਅਰਥ 'ਥਾਂ, ਜਗ੍ਹਾ, ਖੇਤਰ' — *ਅਰਬੀ* **ਮੌਜ਼ੂਅ਼,** ਰੱਖਿਆ ਗਿਆ; ਵਿਸ਼ਾ, ਮਜ਼ਮੂਨ (ਮ + ਵਜ਼ੂਹ); [√**ਵਜ਼ਅ਼,** ਰੱਖਣਾ, ਧਰਨਾ]

~ **ਮੌਜ਼ਾ,** ਪਿੰਡ, ਗਰਾਮ; ਮੂਲ ਅਰਥ 'ਜਗ੍ਹਾ' — *ਅਰਬੀ* **ਮੌਜ਼ਅ਼,** ਜਗ੍ਹਾ, ਥਾਂ

**ਨੋਟ.** 'ਵਿਸ਼ਾ' ਅਤੇ ਪਿੰਡ, ਅਰਥਾਤ 'ਜਗ੍ਹਾ' ਦੀ ਪਰਸਪਰ ਸਾਂਝ ਲਈ ਟ.ਕ. *ਅੰਗ.* topic (ਵਿਸ਼ਾ); ਸਬੰਧਤ topical (ਕਿਸੇ ਵਿਸ਼ੇਸ਼ ਸਥਾਨ ਸਬੰਧੀ, ਸਥਾਨਕ)

**ਮੌਜੂਦ** ਸਾਮ੍ਹਣੇ, ਹਾਜ਼ਰ, ਹੋਂਦ ਵਿਚ — *ਅਰਬੀ* **ਮੌਜੂਦ,** ਹੋਂਦ ਰੱਖਣ ਵਾਲਾ; ਇਸ ਲਈ ਹਾਜ਼ਰ, ਪ੍ਰਤੱਖ (ਮ + ਵਜੂਦ); [√**ਵਜਦ,** ਹੋਂਦ ਰੱਖਣਾ, ਹੋਣਾ]

⇒ **ਵਜੂਦ**

**ਮੌਤ** ਮਰਨ ਦਾ ਭਾਵ — *ਅਰਬੀ* **ਮੌਤ,** ਮ੍ਰਿਤੂ; √**ਮਾਤ,** ਮਰਨਾ; ਟ.ਕ. **ਮਮਾਤ,** ਮੌਤ ਦਾ ਸਮਾਂ ਜਾਂ ਸਥਾਨ, ਮੌਤ [ਮ + ਮਾਤ]; ਟ.ਕ. *ਫਾਰਸੀ* **ਹਯਾਤ-ਏ-ਮਮਾਤ,** ਜ਼ਿੰਦਗੀ ਅਤੇ ਮੌਤ

~ **ਮਈਤ,** ਅਰਥੀ, ਜਨਾਜ਼ਾ; ਲਾਸ਼ — *ਅਰਬੀ* **ਮੱਯਿਤ,** ਜਨਾਜ਼ਾ, ਲਾਸ਼ <

√**ਮਾਤ,** ਜਿਵੇਂ ਉੱਪਰ; ਸਮਾਨ **ਮੇਤ**

**ਮੌਨਸੂਨ : ਮੌਸਮ**

**ਮੌਰੂਸੀ** ਵਿਰਸੇ ਵਿਚ ਮਿਲੀ ਹੋਈ (ਜਿਵੇਂ ਜਾਇਦਾਦ), ਜੱਦੀ — *ਅਰਬੀ* **ਮੌਰੂਸੀ,** ਬਾਪ ਦਾਦੇ ਦਾ, ਜੱਦੀ (ਮ + ਅਰੂਸੀ); [√**ਇਰਸ,** ਵਾਰਸ ਹੋਣਾ; ਸਮਾਨ √**ਵਰਸ**]

⇒ **ਵਿਰਸਾ**

**ਮੌਲਣਾ** (ਮਉਲਣਾ), ਪ੍ਰਫੁਲਿਤ ਹੋਣਾ, ਖਿੜਣਾ; ਸਰੀਰ ਦਾ ਵਧਣਾ ਫੁੱਲਣਾ; *ਪ੍ਰਾਕ.* **ਮੌਲ;** *ਹਿੰਦੀ* **ਮੌਲਨਾ;** *ਬੰਗਾ.* **ਮੌਲਾ,** ਸ਼ਗੂਫਾ ਫੁੱਟਣਾ — *ਸੰਸ.* √mukul, ਮੌਲਣਾ

~ **ਮੌਲ,** *(ਪੁਆ.),* ਨਵੀਂ ਫੁੱਟੀ ਕਰੂੰਬਲ; ਸ਼ਗੂਫਾ; **ਮੌਲਆਵਣਾ,** ਜ਼ਖ਼ਮ ਨੂੰ ਅੰਗੂਰ ਆਉਣਾ; *ਪ੍ਰਾਕ.* **ਮੌਲ;** *ਸਿੰਧੀ* **ਮੋਰ,** ਡੋਡੀ; *ਹਿੰਦੀ* **ਮੌਰ,** ਡੋਡੀ, ਸ਼ਗੂਫਾ

**ਮੌਲਾ** ਮਾਲਕ, ਸੁਆਮੀ; ਪਰਮਾਤਮਾ — *ਅਰਬੀ* **ਮੌਲਾ,** ਸੁਆਮੀ ਮਦਦਗਾਰ; ਗੁਆਂਢੀ (ਮ + ਵਲਾ); [√**ਵਲੀ,** ਨੇੜੇ ਹੋਣਾ]

~ **ਮੌਲਵੀ,** ਸ਼ਰੀਅਤ ਦਾ ਵਿਦਵਾਨ; ਸ਼ਰੀਅਤ ਦਾ ਪਾਬੰਦ — *ਅਰਬੀ* **ਮੌਲਵੀ,** ਮੌਲਾ ਨਾਲ ਸਬੰਧਤ, ਸ਼ਰੀਅਤ ਤੇ ਚੱਲਣ ਵਾਲਾ

⇒ **ਮੌਲਾਨਾ**

**ਮੌਲਾਨਾ** (ਮੁਲਾਣਾ), ਮੁਲਾਂ, ਮੌਲਵੀ — *ਅਰਬੀ* **ਮੌਲਾਨਾ,** ਸਾਡਾ ਸੁਆਮੀ, my lord; ਜੱਜ, ਧਰਮ-ਸ਼ਸਤਰੀ [ਮੌਲਾ + ਅਨਾ, ਸਾਡਾ; ਦੇਖ **ਅਨਲਹੱਕ**]

~ **ਮੁੱਲਾ,** ਵਿਦਵਾਨ, ਧਾਰਮਕ ਰਸਮਾਂ ਨਿਭਾਉਣ ਵਾਲਾ; ਬੱਚਿਆ ਨੂੰ ਮਸਜਦ ਵਿਚ ਪੜ੍ਹਾਉਣ ਵਾਲਾ — **ਮੌਲਾ** ਦਾ ਵਿਕਸਤ ਰੂਪ

⇒ **ਮੌਲਾ**

**ਮੌਲੀ** ਜੂੜੇ ਨੂੰ ਬੰਨ੍ਹਣ ਲਈ ਰੰਗਦਾਰ ਧਾਗਾ; ਰੰਗ-ਬਰੰਗੇ ਧਾਗਿਆ ਦੀ ਅੱਟੀ, ਜਿਸ ਦੀ ਵਰਤੋਂ ਸ਼ਗਨ ਵਿਚ ਹੁੰਦੀ ਹੈ (ਟ.ਕ. 'ਮੌਲੀ-ਮਹਿੰਦੀ'); *ਹਿੰਦੀ* **ਮੌੜ,** ਮੁਕਟ; **ਮੌਲੀ,** ਮੁਕਟ; ਰੰਗ-ਬਰੰਗਾ ਧਾਗਾ; *ਗੁਜ.* **ਮੋੜ,** ਵਿਆਹ-ਸ਼ਾਦੀ ਦੇ ਅਵਸਰ ਤੇ ਮੱਥੇ ਉਪਰ ਬੱਧੀ ਜਾਣ ਵਾਲੀ ਮਾਲਾ, a chaplet — *ਸੰਸ.* mukuṭa, ਤਾਜ; ਚੋਟੀ

## ਯ

**ਯਸੂਹ** ਹਜ਼ਰਤ ਈਸਾ — *ਅਰਬੀ* **ਯਸੂਅ਼,** ਇੰਜ; *ਅੰਗ.* Jesus < *ਇਬਰਾਨੀ* Yeshu'a; ਸਬੰਧਤ *ਪੰਜਾ.* **ਜੋਸ਼ੂਆ,** ਈਸਾਈ ਵਿਅਕਤੀਗਤ ਨਾਂ; *ਅੰਗਰੇਜ਼ੀ* ਰੂਪ Joshua, ਇੰਜ

**ਯਹੂਦੀ** ਹਜ਼ਰਤ ਮੂਸਾ ਦੇ ਅਨੁਆਈ — *ਅਰਬੀ* **ਯਹੂਦੀ,** ਇੰਜ; ਟ.ਕ. *ਅੰਗ.* Jew < *ਲਾਤ.* Judaeus, *ਯੂਨਾ.* ਵੱਲੋਂ *ਇਬਰਾਨੀ* Yeūdi, ਹਜ਼ਰਤ ਯਹੂਦਾ ਦੀ ਕੌਮ ਦਾ ਵਿਅਕਤੀ; ਟ.ਕ. *ਅੰਗ.* Judah, ਹਜ਼ਰਤ ਯਾਕੂਬ ਦਾ ਚੌਥਾ ਪੁੱਤਰ < *ਅਰਬੀ* **ਯਹੂਦਾ** (ਯਹੂਦੀ ਧਰਮ ਦਾ ਬਾਨੀ)

**ਯਕ** 'ਇਕ' ਦਾ ਅਰਥ-ਸੂਚਕ ਅਗੇ. (ਟ.ਕ. 'ਯਕ ਦਮ') — *ਫਾਰਸੀ* **ਯਕ,** ਇਕ, ਇਕੱਲਾ; ਹਰ ਕੋਈ; ਤਾਸ਼ ਦਾ ਏਕਾ

~ **ਯੱਕਾ,** ਤਾਸ਼ ਦਾ ਇਕ ਪੱਤਾ, ਇਕ ਨੰਬਰ ਦਾ ਪੱਤਾ; ਇਕ-ਘੋੜੇ ਵਾਲੀ ਗੱਡੀ — *ਫਾਰਸੀ* **ਯੱਕਾ,** ਇਕੱਲਾ

⇒ **ਇਕ**

**ਯਕੀਨ** ਭਰੋਸਾ, ਵਿਸ਼ਵਾਸ — *ਅਰਬੀ* **ਯਕੀਨ,** ਸ਼ਰਧਾ, ਵਿਸ਼ਵਾਸ [√**ਯਕਨ**]; ਟ.ਕ. **ਈਕਾਨ,** ਯਕੀਨ ਹੋਣਾ

**ਯਕੂਬ** (ਯਾਕੂਬ), ਇਕ ਪੈਗੰਬਰ ਦਾ ਨਾਂ, ਜੋ ਇਸਹਾਕ ਦਾ ਪੁੱਤਰ ਅਤੇ ਹਜ਼ਰਤ ਇਬਰਾਹੀਮ ਦਾ ਪੋਤਾ ਸੀ — *ਅਰਬੀ* **ਯਅ਼ਕੂਬ,** ਇੰਜ; ਟ.ਕ. *ਅੰਗ.* Jacob < *ਇਬਰਾਨੀ* 'Ja'aqob; ਮੂਲ ਅਰਥ 'ਪਿੱਛੋਂ ਪਕੜਨ ਵਾਲਾ' (ਦੇਖੋ ਵੈਬਸਟਰ ਡਿਕਸ਼ਨਰੀ); ਟ.ਕ. *ਅਰਬੀ* **ਅ਼ਕ਼ਬ,** ਪਿੱਛਾ ਕਰਨ ਦਾ ਭਾਵ; ਦੇਖੋ **ਅਕਾਬ**

**ਨੋਟ.** ਹਜ਼ਰਤ ਯਕੂਬ ਨੂੰ 'ਇਸਰਾਈਲ' ਵੀ ਕਿਹਾ ਜਾਂਦਾ ਹੈ, ਇਸ ਲਿਹਾਜ਼ ਨਾਲ ਕਿ ਇਸ ਨੇ ਇਸਰਾਈਲਿਆਂ ਦੇ ਬਾਰਾਂ ਕਬੀਲਿਆਂ ਦੀ ਬੁਨਿਆਦ ਰੱਖੀ ਸੀ

**ਯਜਦਾਂ** (ਪਾਰਸੀ ਧਰਮ), ਕਰਤਾਰ, ਪਰਮਾਤਮਾ — *ਫਾਰਸੀ* **ਯਜ਼ਦਾਨ,** ਪਰਮਾਤਮਾ; ਸਮਾਨ **ਯਜ਼ਦ,** ਸਬੰਧਤ **ਏਜ਼ਿਦ,** ਪਰਮਾਤਮਾ (*ਜ਼ੰਦ* yazata) + *ਸੰਸ.* yajita, ਦੈਵੀ, ਪੂਜਨੀਕ [ਭੂ.ਕਿਰ. ਵੱਲੋਂ √yaj, ਯੱਗ ਕਰਨਾ]

⇒ **ਜਸ਼ਨ; ਯੱਗ**

**ਯਜੁਰ ਵੇਦ** ਇਕ ਵੇਦ ਦਾ ਨਾਂ, ਜਿਸ ਵਿਚ ਪੂਜਾ ਪਾਠ ਦੀਆਂ ਵਿਧੀਆਂ ਦਰਜ ਹਨ — *ਸੰਸ.* Yajur-Veda, ਇੰਜ; yajur < yajus, ਯੱਗ ਸੰਬੰਧੀ ਪ੍ਰਾਰਥਨਾ ਜਾਂ ਮੰਤਰ [√yaj, ਦੇਵਤਿਆਂ ਦੀ ਪੂਜਾ ਕਰਨਾ, ਆਹੂਤੀ ਦੇਣਾ, ਯੱਗ ਕਰਨਾ]

⇒ **ਯੱਗ**

**ਯਤੀਮ** ਜਿਸ ਦਾ ਮਾਂ ਬਾਪ ਨਾ ਹੋਵੇਂ, ਅਨਾਥ; ਬੇਮਿਸਾਲ, ਅਦੁੱਤੀ, ਕੀਮਤੀ (ਟ.ਕ. 'ਦੁੱਰ-ਏ-ਯਤੀਮ', ਕੀਮਤੀ ਮੋਤੀ; ਸੱਸੀ ਹਾਸ਼ਮ) — *ਅਰਬੀ* **ਯਤੀਮ,** ਅਨਾਥ [√**ਯੁਤਮ,** ਯਤੀਮ ਹੋਣਾ, ਇਕੱਲਾ ਹੋਣਾ]

~ **ਅਤੀਮ,** ਤੁੱਛ, ਕੰਗਾਲ (ਟ.ਕ. "ਜਾਇ ਸੁਤੇ ਜੀਰਾਣ ਮੈ ਥੀਏ ਅਤੀਮਾ ਗਡ"; ਫਰੀਦ) — ਉਪਰੋਕਤ ਦਾ ਵਿਕਸਤ ਰੂਪ

**ਯਵਨ** ਯੂਨਾਨ ਦਾ ਰਹਿਣ ਵਾਲਾ, ਯੂਨਾਨੀ; ਤੁਰਕ, ਮੁਸਲਮਾਨ, ਅਰਥਾਤ ਗ਼ੈਰ ਹਿੰਦੂ — *ਸੰਸ.* yavana, ਯੂਨਾਨੀ; ਬੇਦੇਸ਼ੀ, ਗ਼ੈਰਮੁਲਕੀ (ਮੁਸਲਮਾਨ, ਈਸਾਈ ਆਦਿ) — *ਯੂਨਾ.* Ionian, ਯੂਨਾਨੀ

⇒ **ਯੂਨਾਨ**

**ਯਾਅਨੀ** ਮਤਲਬ ਇਹ ਕਿ, ਅਰਥਾਤ, ਜਾਨੀ ਕਿ — *ਅਰਬੀ* **√ਯਅ਼ਨੀ,** ਇਰਾਦਾ ਰੱਖਣਾ, ਮੁਰਾਦ ਇਹ ਹੈ, ਮਤਲਬ ਇਹ (ਯ + ਅ਼ਨੀ); [**√ਅ਼ਨੀ,** ਇਰਾਦਾ ਕਰਨਾ, to intend, mean]

⇒ **ਮਾਅਨੀ; ਐਨ**

**ਯਾਸਮਨ** (ਯਾਸਮੀਨ), ਚੰਬੇਲੀ — *ਫ਼ਾਰਸੀ* **ਯਾਸਮਨ,** ਚੰਬੇਲੀ; ਸਮਾਨ **ਯਾਸਮੀਨ;** ਹੋਰ ਦੇਖੋ *ਫ਼ਾਰਸੀ* **ਸਮਨ,** ਚੰਬੇਲੀ; ਟ.ਕ. *ਅੰਗ.* jasmin, ਚੰਬੇਲੀ < *ਫ਼ਾਰਸੀ,* ਜਿਵੇਂ ਉੱਪਰ

+ *ਸੰਸ.* sumanā, ਮਾਲਤੀ, ਜੋ ਚੰਬੇਲੀ ਦੀ ਇਕ ਕਿਸਮ ਹੈ (ਦੇਖੋ ਮਹਾ.ਕੋਸ਼)

**ਯਾਤਰਾ** ਕਿਸੇ ਤੀਰਥ ਅਸਥਾਨ ਤੇ ਜਾਣ ਦਾ ਭਾਵ ਜਾਂ ਕਿਰਿਆ; ਸਫਰ — *ਸੰਸ.* yātrā, ਸਫਰ [√yā, ਜਾਣਾ; ਸਬੰਧਤ √i]; *ਭਾਰੋਪੀ* ei, ਜਾਣਾ

+ *ਲਾਤ.* iter, ਸਫਰ [√i, ਜਾਣਾ]; ਟ.ਕ. *ਅੰਗ.* itinerate, ਇਕ ਥਾਂ ਤੋਂ ਦੂਜੇ ਥਾਂ ਜਾਣਾ, ਯਾਤਰਾ ਕਰਨਾ

**ਯਾਫਤਾ** 'ਧਾਰਨ ਕੀਤਾ ਗਿਆ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਸਜ਼ਾ-ਯਾਫਤਾ') — *ਫ਼ਾਰਸੀ* **ਯਾਫਤਾ,** ਪ੍ਰਾਪਤ ਕੀਤਾ, ਲੱਭਿਆ, ਪ੍ਰਾਪਤੀ [ਭੂ.ਕਿਰ. ਵਲੋਂ **ਯਾਫਤਨ,** ਲੱਭਣਾ, ਪ੍ਰਾਪਤ ਕਰਨਾ]

⇒ **ਦਰਆਫਤ**

**ਯਾਬ** 'ਪਾਉਣ ਵਾਲਾ ਜਾਂ ਪ੍ਰਾਪਤ ਕਰਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. **ਕਾਮਯਾਬ,** ਇੱਛਾ ਦੀ ਪ੍ਰਾਪਤੀ ਕਰਨ ਵਾਲਾ; **ਸਿਹਤਯਾਬੀ,** ਸਿਹਤ ਦੀ ਬਹਾਲੀ) — *ਫ਼ਾਰਸੀ* **ਯਾਬ,** ਇੰਜ < **ਯਾਫਤਨ,** ਪਾਉਣਾ, ਪ੍ਰਾਪਤ ਕਰਨਾ

⇒ **ਯਾਫਤਾ**

**ਯਾਰ** ਦੋਸਤ, ਬੇਲੀ; ਆਸ਼ਕ — *ਫ਼ਾਰਸੀ* **ਯਾਰ,** ਸਾਥੀ, ਮਿੱਤਰ; ਮਅਸ਼ੂਕ

+ *ਸੰਸ.* jāra, ਆਸ਼ਕ

+ *ਕ੍ਰੋਸ਼.* jaran, ਦੋਸਤ; ਆਸ਼ਕ

~ **ਯਾਰੀ,** ਦੋਸਤੀ; ਆਸ਼ਨਾਈ (ਟ.ਕ. 'ਯਾਰੀ ਲਾਉਣਾ' — *ਫ਼ਾਰਸੀ* **ਯਾਰੀ,** ਦੋਸਤੀ

⇒ **ਜਾਰਜ**

**ਨੋਟ.** 'ਫ਼ਾਰਸੀ-ਪੰਜਾਬੀ ਕੋਸ਼' ਵਿਚ ਉਕਤ **ਯਾਰੀ** ਦੇ ਤਹਿਤ "ਦਿਉਰ ਜਾਂ ਜੇਠ ਦੀ ਪਤਨੀ" ਦਾ ਅਰਥ ਦਿੱਤਾ ਮਿਲਦਾ ਹੈ, ਜਿਸ ਨੂੰ ਇਥੇ ਸ਼ਾਮਲ ਕਰਨਾ ਨਾਵਾਜਬ ਹੈ। ਦਰਅਸਲ *ਫ਼ਾਰਸੀ* **ਯਾਰੀ** (ਦਿਉਰ ਜਾਂ ਜੇਠ ਦੀ ਪਤਨੀ) *ਸੰਸ.* yātṛ (ਪਤੀ ਦੇ ਭਰਾ ਦੀ ਤੀਵੀਂ, ਦਰਾਣੀ ਜਾਂ ਜਠਾਨੀ) ਦਾ ਸਗੋਤੀ ਸ਼ਬਦ ਹੈ, ਜਿਸ ਦਾ ਸਬੰਧ ਇਸ ਹੀ ਅਰਥ ਵਿਚ ਵਰਤੇ ਜਾਂਦੇ *ਲਾਤ.* janitrices ਨਾਲ ਵੀ ਹੈ

**ਯੁਕਤ** ਮਿਲਿਆ ਹੋਇਆ, ਜੁੜਿਆ ਹੋਇਆ; ਉਚਿਤ, ਮੁਨਾਸਬ — *ਸੰਸ.* yukta, ਇੰਜ [ਭੂ.ਕਿਰ. ਵੱਲੋਂ √yuj, ਜੋੜਨਾ]

+ *ਲਾਤ.* junct-, ਜੁੜਿਆ ਹੋਇਆ [ਭੂ.ਕਿਰ. ਵੱਲੋਂ √jug, ਜੋੜਨਾ]; ਟ.ਕ. *ਅੰਗ.* conjunct

⇒ **ਜੋੜਨਾ; ਸੰਯੁਕਤ**

**ਯੁੱਗ** (ਜੁੱਗ), ਸ੍ਰਿਸ਼ਟੀ ਦਾ ਇਕ ਵੱਡਾ ਮਾਪ (ਟ.ਕ. 'ਕਲਜੁਗ') — *ਸੰਸ.* yuga, (ਬਲਦਾਂ ਆਦਿ ਦੀ) ਜੋੜੀ, ਜੋਗ; ਜੋੜਾ; ਸ੍ਰਿਸ਼ਟੀ ਦੀ ਅਵਧੀ, ਇਕ ਦੀਰਘ ਕਾਲ; ਮੂਲ ਅਰਥ ਜੋੜ, ਸਮੂਹ, ਜਿਵੇਂ ਸਾਲ ਦਾ [√yuj, ਜੋੜਨਾ]

⇒ **ਜੋਗ; ਜੁਗਤ; ਸੰਜੋਗ; ਜੋੜਨਾ**

**ਨੋਟ.** ਅਰਥ-ਵਿਕਾਸ ਲਈ ਟ.ਕ. *ਅਰਬੀ* **ਕ਼ਰਨ,** ਅੱਸੀ ਜਾਂ ਸੌ ਸਾਲ ਦਾ ਸਮਾਂ, ਲੰਬਾ ਸਮਾਂ; ਦੋ ਸਿਤਾਰਿਆਂ ਦਾ ਮਿਲਾਪ; ਸਬੰਧਤ **ਕ਼ਰੀਨਾ,** ਪਰਸਪਰ ਜੁੜੇ ਹੋਣ ਦਾ ਭਾਵ; ਢੰਗ, ਤਰੀਕਾ, ਤਰਤੀਬ, ਸਜਾਵਟ

**ਯੁੱਧ** ਜੰਗ, ਲੜਾਈ; *ਪਾਲੀ* **ਯੁੱਧ;** *ਪ੍ਰਾਕ.* **ਜੁੱਧ;** *ਗੁਜ.* **ਜੁਧ,** ਲੜਾਈ — *ਸੰਸ.*

yuddha, ਜੰਗ (ਰਿ.ਵੇ.); [√yudh, ਲੜਾਈ ਕਰਨਾ]

~ **ਯੁਧਿਸ਼ਟਰ,** ਪੰਜਾਂ ਪਾਂਡਵਾਂ ਦਾ ਸਭ ਤੋਂ ਵੱਡਾ ਭਰਾ; ਮੂਲ ਅਰਥ 'ਯੁੱਧ ਵਿਚ ਸਥਿਰ ਰਹਿਣ ਵਾਲਾ' — *ਸੰਸ.* yudhishṭhira, ਇੰਜ [yudha + sthira, ਸਥਿਰ, ਕਾਇਮ]

⇒ **ਜੋਧਾ; ਜੁਝਾਰ; ਅਯੁੱਧਿਆ**

**ਯੁਵ** ਜਵਾਨ (ਟ.ਕ. 'ਯੁਵਰਾਜ', ਰਾਜਕੁਮਾਰ) — *ਸੰਸ.* yuva, 'ਜੁਆਨ' ਦਾ ਅਰਥ-ਸੂਚਕ ਸਮਾਸੀ ਰੂਪ < yuvan, ਜਵਾਨ, ਨੌਜਵਾਨ

~ **ਯੁਵਤੀ,** ਜਵਾਨ ਔਰਤ, ਮੁਟਿਆਰ — *ਸੰਸ.* yuvati, ਜਵਾਨ ਇਸਤਰੀ

⇒ **ਜਵਾਨ; ਜੋਬਨ**

**ਯੂਸਫ** ਪੈਗੰਬਰ ਯਾਕੂਬ ਦਾ ਸਭ ਤੋਂ ਛੋਟਾ ਬੇਟਾ; ਖ਼ੂਬਸੂਰਤ ਵਿਅਕਤੀ (ਟ.ਕ. 'ਯੂਸਫ ਜ਼ੁਲੈਖਾ', ਪੰਜਾਬੀ ਵਿਚ ਲਿਖੇ ਇਕ ਕਿੱਸੇ ਦਾ ਨਾਂ) — *ਇਬਰਾਨੀ* Yoseph, ਯੂਸਫ; ਟ.ਕ. *ਅੰਗ.* Joseph, ਇੰਜ; ਇਸਤਰੀ-ਲਿੰਗ ਰੂਪ *ਅੰਗ.* Josephine, ਫ਼੍ਰਾਂਸ ਦੇ ਬਾਦਸ਼ਾਹ ਨਿਪੋਲੀਅਨ ਦੀ ਮਲਕਾ ਦਾ ਨਾਂ; ਜ਼ਨਾਨਾ ਵਿਅਕਤੀਗਤ ਨਾਂ

**ਯੂਨਾਨ** ਯੂਰਪ ਦੇ ਇਕ ਦੇਸ਼ ਦਾ ਨਾਂ — *ਅਰਬੀ* **ਯੂਨਾਨ;** ਸਬੰਧਤ *ਅੰਗ.* ਵੱਲੋਂ *ਯੂਨਾ.* Ionia, ਯੂਨਾਨ; ਇਸ ਲਈ Ionian, ਯੂਨਾਨੀ

⇒ **ਯਵਨ**

**ਯੋਗ**[1] ਭਗਤੀ, ਧਿਆਨ, ਅਭਿਆਸ (ਟ.ਕ. 'ਸਹਜ ਯੋਗ'); ਗ੍ਰਹਿਆਂ ਦਾ ਮੇਲ; ਸ਼ੁੱਭ ਸੰਜੋਗ; ਮੂਲ ਅਰਥ 'ਬ੍ਰਹਮ ਨਾਲ ਇਕ-ਮਿਕ, ਸੰਜੁਕਤ ਜਾਂ ਲੀਨ ਹੋਣ ਦਾ ਭਾਵ' — *ਸੰਸ.* yoga, ਮੇਲ, ਸੰਜੋਗ, union, contact; ਯਤਨ, ਉੱਦਮ; ਇਕਾਗਰਤਾ, ਆਤਮਾ ਅਤੇ ਪ੍ਰਕਿਰਤੀ ਦਾ ਸੰਜੋਗ [√yug, ਜੁੜਨਾ]

~ **ਯੋਗ**[2]**,** ਵਾਜਬ, ਮੁਨਾਸਬ, ਲਾਇਕ; ਮੂਲ ਅਰਥ 'ਨਾਲ ਜੁੜਿਆ, ਇਕੱਠਾ' (ਖੰਡਤ ਹੋਣ ਦੇ ਉਲਟ) — *ਸੰਸ.* yogya, ਇੰਜ

⇒ **ਜੋੜਨਾ; ਜੋਤਨਾ**

# ਰ

**ਰਉ** ਵਹਿਣ, ਵੇਗ; (ਲਾਖ), ਮਨ ਦੀ ਮੌਜ, ਲਹਿਰ – *ਸੰਸ.* raya, ਨਦੀ, ਧਾਰਾ, ਪ੍ਰਵਾਹ [√ri, ਵਹਿਣਾ, ਵਗਣਾ]

~ **ਰੌਂ,** ਪਾਣੀ ਦਾ ਵਹਾਉ, ਵਹਿਣ; ਬਰਸਾਤੀ ਨਾਲਾ – ਉਕਤ ਦਾ ਇਕ ਭੇਦ

⇒ **ਰੀਤ**

**ਰਉਣ** ਭੋਗਣ ਵਾਲਾ, ਪਤੀ (ਟ.ਕ. "ਮੇਰੇ ਠਾਕੁਰ ਸਰਲ ਰਉਣ"; ਮ.5); *ਹਿੰਦੀ* **ਰਉਨ, ਪੀ, ਰੌਨਾ,** ਸ਼ਾਦੀ ਤੋਂ ਬਾਅਦ ਪਤਨੀ ਨੂੰ ਘਰ ਲਿਆਉਣਾ, consunation of marriage – *ਸੰਸ.* rmaṇa, ਪਤੀ; ਭੋਗ ਵਿਲਾਸ, ਕ੍ਰੀੜਾ ਆਦਿ; ਦੇਖੋ **ਰਵਣਾ** < **ਰਮਣਾ**

~ **ਰਉਂਣਾ,** ਵਿਆਪਕ ਹੋਣਾ (ਟ.ਕ. "ਆਪੇ ਆਪੇ ਵਰਤਦਾ ਗੁਰਮੁਖ ਸੁਖ ਰਉਂਦਾ"; ਭਾਗੁ)

**ਨੋਟ.** ਅਰਥ-ਵਿਕਾਸ ਲਈ ਦੇਖੋ **ਰਮਣਾ** ਦੇ ਅਧੀਨ ਦਿੱਤਾ ਨੋਟ

**ਰਈਅਤ,** ਪਰਜਾ, ਜਨਤਾ, ਅਧੀਨ ਵਿਅਕਤੀ; ਮੂਲ ਅਰਥ 'ਜਿਸ ਦੀ ਹਿਫਾਜ਼ਤ ਕੀਤੀ ਜਾਵੇ', ਰੱਖਿਆ-ਅਧੀਨ ਲੋਕ – *ਅਰਬੀ* **ਰਈਯਤ,** ਜਿਸ ਦੀ ਆਜੜੀ ਹਿਫਾਜ਼ਤ ਕਰੇ; ਇੱਜੜ; ਪਰਜਾ [√**ਰਈ,** ਰਖਸ਼ਾ ਕਰਨਾ]

~ **ਰਿਆਇਆ,** ਪਰਜਾ, ਰਈਅਤ – *ਅਰਬੀ* **ਰਿਆਯਾ,** ਅਧੀਨ ਲੋਕ, ਪਰਜਾ [**ਰਈਯਤ** ਦਾ ਬਹੁਵਚਨ]

⇒ **ਰਿਆਇਤ**

**ਰਈਸ** ਅਮੀਰ, ਧਨੀ; ਮੂਲ ਅਰਥ 'ਸਰਦਾਰ' – *ਅਰਬੀ* **ਰਈਸ,** ਸਰਦਾਰ, ਮੁਖੀ < **ਰਾਸ,** ਸਿਰ; ਸਰਦਾਰ; ਮੁਖੀ; ਸਿਰਾ; ਧਰਤੀ ਦਾ ਭਾਗ, ਜੋ ਸਮੁੰਦਰ ਵਿਚ ਹੋਵੇ, ਅੰਤਰੀਪ, headland

~ **ਰਿਆਸਤ,** ਰਾਜੇ ਜਾਂ ਨਵਾਬ ਦਾ ਇਲਾਕਾ – *ਅਰਬੀ* **ਰਿਆਸਤ,** ਰਾਜੇ ਜਾਂ ਨਵਾਬ ਦਾ ਇਲਾਕਾ, ਰਾਜ

**ਨੋਟ. ਰਾਸ** (ਅੰਤਰੀਪ) ਅਤੇ **ਰਈਸ** (ਸਰਦਾਰ) ਦੀ ਅਰਥਗਤ ਸਾਂਝ ਲਈ ਟ.ਕ. *ਅੰਗ.* caption (ਕੈਪਟਨ); ਸਬੰਧਤ cape (ਅੰਤਰੀਪ, headland) < *ਲਾਤ.* caput, ਸਿਰ

**ਰਸ**[1] ਕਿਸੇ ਚੀਜ਼ ਵਿਚੋਂ ਨਿਕਲਿਆ ਤਰਲ, ਅਰਕ; ਗੰਨੇ ਚੋਂ ਨਿਕਲਿਆ ਤਰਲ ਪਦਾਰਥ; (ਲਾਖ.), ਸੁਆਦ, ਮਜ਼ਾ; ਉਹ ਭਾਵ, ਜੋ ਕਾਵਿ ਪੜ੍ਹਨ ਜਾਂ ਸੁਣਨ ਕਰਕੇ ਮਨ ਵਿਚ ਉਤਪੰਨ ਹੁੰਦਾ ਹੈ (ਟ.ਕ. 'ਸ਼ਿੰਗਾਰ-ਰਸ'; 'ਵੀਰ ਰਸ') – *ਸੰਸ.* rasa, ਨਿਚੋੜ, ਸਾਰ; ਗੰਨੇ ਆਦਿ ਦਾ ਤਰਲ ਪਦਾਰਥ; ਚਸਕਾ, ਜ਼ਾਇਕਾ, ਸੁਆਦ; ਰੁਚੀ, ਸਨੇਹ; ਪ੍ਰਸੰਨਤਾ

~ **ਰਹੁ,** ਗੰਨੇ ਦਾ ਰਸ – ਉਪਰੋਕਤ ਦਾ ਵਿਕਸਤ ਰੂਪ

~ **ਰਸਮਿਸਾ,** ਰਸ-ਭਰਿਆ – *ਸੰਸ.* rasamisṛta, ਇੰਜ (rasa-misṛa, ਰਸ-ਭਰਿਆ)

**ਰਸ**[2] ਇਕ ਤਰ੍ਹਾਂ ਦੀ ਡਬਲ ਰੋਟੀ – *ਅੰਗ.* rusk, ਇੰਜ < *ਸਪੇ.* rosca, ਇੰਜ

**ਰਸਤਾ** (ਰਾਸਤਾ), ਰਾਹ, ਮਾਰਗ; ਢੰਗ, ਤਰੀਕਾ – *ਫਾਰਸੀ* **ਰਾਸਤਾ,** ਇੰਜ; ਮੂਲ ਅਰਥ 'ਸੇਧ ਦੇਣ ਦਾ ਸਾਧਨ'; ਟ.ਕ. **ਰਾਸਤ,** ਸਿੱਧਾ; ਠੀਕ, ਸੱਚਾ, ਸੱਜਾ (ਹੱਥ)

⇒ **ਰਾਸਤੀ**

**ਰਸਦ** ਪਹੁੰਚਾਈ ਹੋਈ ਜਾਂ ਆਈ ਹੋਈ ਚੀਜ਼; ਖਾਣ ਪੀਣ ਦਾ ਸਾਮਾਨ, ਰਾਸ਼ਨ — *ਫਾਰਸੀ* **ਰਸਦ,** ਆਯਾਤ, ਮਾਲੀਆ, ਮਸੂਲ, ਭਾਗ, ਹਿੱਸਾ; ਫੌਜ ਲਈ ਜਮ੍ਹਾ ਕੀਤਾ ਭੰਡਾਰ [**ਰਸੀਦਨ,** ਪਹੁੰਚਣਾ]

⇒ **ਰਸੀਦ; ਰਸਾਈ; ਰਸਾਂ**

**ਰਸਨਾ** ਜੀਭ; ਮੂਲ ਅਰਥ 'ਸੁਆਦ ਜਾਂ ਜ਼ਾਇਕਾ ਮਹਿਸੂਸ ਕਰਨ ਦਾ ਸਾਧਨ' — *ਸੰਸ.* rasanā, ਜੀਭ

⇒ **ਰਸ**

**ਰਸਮ** ਰੀਤ, ਰਿਵਾਜ, ਮਰਿਆਦਾ, ਦਸਤੂਰ; ਮੂਲ ਅਰਥ 'ਜੋ ਕੁਝ ਅੰਕਤ ਕੀਤਾ ਗਿਆ ਹੈ' — *ਅਰਬੀ* **ਰਸਮ,** ਨਿਯਮ, ਰਿਵਾਜ, ਰਹੁ-ਰੀਤੀ; ਨਿਸ਼ਾਨ; ਵਜ਼ੀਫਾ [√**ਰਸਮ,** ਨਿਸ਼ਾਨ ਲਾਉਣਾ, ਰੂਪ-ਰੇਖਾ ਬਣਾਉਨਾ, ਨਿਸ਼ਚਤ ਕਰਨਾ]; ਟ.ਕ. **ਮਰਸੂਮ,** ਅੰਕਤ, ਮੁਹਰਬੰਦ (ਮ + ਰਸੂਮ)

**ਰਸਾਂ** 'ਪਹੁੰਚਾਉਣ ਵਾਲਾ' ਦਾ ਅਰਥ ਸੂਚਕ ਸਮਾਸੀ ਰੂਪ (ਟ.ਕ. 'ਚਿਠੀਰਸਾਂ, ਡਾਕੀਆ') — *ਫਾਰਸੀ* **ਰਸਾਂ,** ਇੰਜ [**ਰਸੀਦਨ,** ਪਹੁੰਚਣਾ]

~ **ਰਸੀਦ,** ਪ੍ਰਾਪਤ ਕੀਤੇ ਧਨ ਆਦਿ ਦੀ ਲਿਖਤ, ਪਹੁੰਚ, ਵਸੂਲੀ — *ਫਾਰਸੀ* **ਰਸੀਦ,** ਇੰਜ; ਟ.ਕ. **ਰਸੀਦਾ,** ਪਹੁੰਚਿਆ, ਪ੍ਰਾਪਤ

**ਰਸਾਇਣ** ਦੂਜੀਆਂ ਧਾਤਾਂ ਤੋਂ ਸੋਨਾ ਬਣਾਉਨ ਦੀ (ਕਥਿਤ) ਵਿੱਦਿਆ, ਕੀਮੀਆ; ਚੀਜ਼ਾਂ ਦੇ ਅੰਸ਼ ਅੱਡ ਅੱਡ ਕਰਨ ਜਾਂ ਮੇਲਣ ਦੀ ਵਿੱਦਿਆ, ਕੈਮਿਸਟਰੀ — *ਸੰਸ.* rasāyana, ਬੁਢਾਪੇ ਅਤੇ ਰੋਗ ਨੂੰ ਨਸ਼ਟ ਕਰਨ ਵਾਲੀ ਔਸ਼ਧੀ; ਪਦਾਰਥਾਂ ਦੇ ਤੱਤਾਂ ਦਾ ਗਿਆਨ, ਅਕਸੀਰ [rasa, ਰਸ]

⇒ **ਰਸ**

**ਰਸਾਲ** ਰਸਦਾਇਕ (ਟ.ਕ. "ਤੁਮਰੋ ਬਚਨ ਅਨੂਪ ਰਸਾਲ"; ਧਨਾ 5) — *ਸੰਸ.* rasāla, ਅੰਬ; ਗੰਨਾ; ਅੰਗੂਰ; ਮੂਲ ਅਰਥ 'ਰਸਦਾਇਕ ਵਸਤੂ, ਮਿੱਠੀ ਵਸਤੂ' [√ras, ਸੁਆਦ ਲੈਣਾ, to taste, relish]

**ਰਸਾਲਾ** ਕਿਤਾਬ ਦੀ ਸ਼ਕਲ ਵਿਚ ਛਾਪਿਆ ਜਾਣ ਵਾਲਾ ਪਰਚਾ; ਮੂਲ ਅਰਥ 'ਜੋ ਕੁਝ ਕਿਸੇ ਨੂੰ ਭੇਜਿਆ ਜਾਵੇ'; ਘੋੜਸਵਾਰ ਫੌਜੀਆਂ ਦਾ ਦਸਤਾ; ਮੂਲ ਅਰਥ 'ਕਿਸੇ ਖਾਸ ਕੰਮ, mission ਤੇ ਭੇਜੇ ਗਏ ਘੋੜਸਵਾਰ' — *ਅਰਬੀ* **ਰਸਾਲਾ,** ਇੰਜ [√**ਰਸਲ,** ਭੇਜਣਾ, ਘੱਲਣਾ]; ਟ.ਕ. **ਇਰਸਾਲ,** ਭੇਜਣਾ, ਰਵਾਨਾ ਕਰਨਾ (ਇ + ਰਸਾਲ); **ਮੁਰਾਸਿਲਾ,** ਭੇਜੀ ਹੋਈ ਚਿੱਠੀ, ਬਾਦਸ਼ਾਹ ਵੱਲੋਂ ਭੇਜੀ ਗਈ ਚਿੱਠੀ (ਮੁ + ਰਾਸਿਲਾ)

⇒ **ਰਸੂਲ**

**ਨੋਟ.** *ਅਰਬੀ* **ਰਸਾਲਾ,** *ਅੰਗ.* mission ਦਾ ਸਮਾਨਅਰਥਕ ਕਿਹਾ ਜਾ ਸਕਦਾ ਹੈ, ਜਦੋਂ ਕਿ *ਅਰਬੀ* **ਮੁਰਸਾਲਾ,** *ਅੰਗ.* missive (ਚਿੱਠੀ, ਪੱਤਰ) ਦਾ ਸਮਾਨਆਰਥਕ ਹੈ (ਸਪਸ਼ਟ ਹੈ ਕਿ mission ਅਤੇ missive ਜੋ ਮੂਲ ਤੌਰ ਤੇ ਭੇਜਣ ਦੇ ਅਰਥ-ਸੂਚਕ ਹਨ, ਸਮ-ਮੂਲਕ ਸ਼ਬਦ ਹਨ)

**ਰੱਸੀ** ਸਣ ਦੀ ਡੋਰੀ; *ਪ੍ਰਾਕ.* **ਰਸਿ,** ਕਿਰਨ; *ਸਿੰਧੀ* **ਰਸੋ,** ਰੱਸਾ; *ਖ਼ਾ.* **ਰਸਿ** — *ਸੰਸ.* raśmi, ਰੱਸੀ, ਡੋਰੀ; ਵਾਗ; ਕਿਰਨ; ਸਬੰਧਤ raśana, ਰੱਸੀ, ਡੋਰੀ, ਧਾਗਾ; ਕਿਰਨ

+ *ਫਾਰਸੀ* **ਰਸਨ,** ਰੱਸੀ, ਡੋਰੀ (ਟ.ਕ. 'ਰਸਨ-ਏ-ਆਫਤਾਬ', ਸੂਰਜ ਦੀ ਕਿਰਨ)

~ **ਰਾਸ,** ਘੋੜੇ ਦੀ ਵਾਗ; *ਗੁਜ.* **ਰਾਸ** — ਦੇਖੋ ਉੱਪਰ

**ਰਸੂਖ** ਪਹੁੰਚ, ਰਸਾਈ; ਸਾਖ, ਪ੍ਰਭਾਵ — *ਅਰਬੀ* **ਰਸੂਖ,** ਪਕਿਆਈ, ਮਜ਼ਬੂਤੀ, ਸਥਿਰਤਾ; ਪੱਕੀ ਦੋਸਤੀ; ਗੌਰਵ, ਪ੍ਰਭਾਵ [√**ਰਸਖ,** ਪੱਕਾ ਹੋਣਾ]; ਟ.ਕ. **ਰਾਸਿਖ,** ਪੱਕਾ, ਮਜ਼ਬੂਤ (ਜਿਵੇਂ ਇਰਾਦਾ)

**ਰਸੂਲ** ਪੈਗ਼ੰਬਰ, ਅਵਤਾਰ; ਹਜ਼ਰਤ ਮੁਹੰਮਦ ਸਾਹਿਬ; ਮੂਲ ਅਰਥ (ਰੱਬ ਵੱਲੋਂ) 'ਭੇਜਿਆ ਹੋਇਆ' — *ਅਰਬੀ* **ਰਸੂਲ,** ਦੂਤ, ਏਲਚੀ; ਪੈਗ਼ੰਬਰ [√**ਰਸਲ,** ਭੇਜਣਾ]; ਟ.ਕ. **ਮੁਰਸਲ,** ਪੈਗ਼ੰਬਰ; ਮੂਲ ਅਰਥ 'ਭੇਜਿਆ ਗਿਆ' (ਮੁ + ਰਸਲ); ਟ.ਕ. **ਇਰਸਾਲ,** ਭੇਜਣਾ (ਇ + ਰਸਾਲ)

⇒ **ਰਸਾਲਾ**

**ਰਸੋਈ** ਭੋਜਨ, ਖਾਣਾ; ਭੋਜਨ ਬਣਾਉਣ ਦੀ ਥਾਂ; *ਪ੍ਰਾਕ.* **ਰਸਵੈਈ;** *ਬੰਗਾ.* **ਰਸੁਇ;** *ਹਿੰਦੀ* **ਰਸੋਈ;** *ਸਿੰਧੀ* **ਰਸੋਈ** — *ਸੰਸ.* rasavati, ਰਸੋਈ-ਘਰ; ਦੇਖੋ **ਰਸ**

**ਰਹਸ** ਭੇਦ, ਗੁੱਝੀ ਗੱਲ — *ਸੰਸ.* rahasa, ਇਕਾਂਤ, ਇਕੱਲਾਪਣ, ਸੁੰਨਾਪਣ; ਛੁਪਣ ਦੀ ਥਾਂ, ਭੇਦ ਦੀ ਗੱਲ [√rah, ਵੱਖ ਹੋਣਾ, ਛੱਡਣਾ]; ਟ.ਕ. rahasya, ਗੁਪਤ, ਗੁੱਝਾ, ਛੁਪਿਆ, ਭੇਦ-ਭਰਿਆ; ਗੁੰਝਲਦਾਰ (ਗੱਲ)

+ *ਫਾਰਸੀ* **ਰਾਜ਼,** ਭੇਦ, ਗੁੱਝੀ ਗੱਲ

⇒ **ਰਹਿਣਾ**

**ਰਹਰਾਸਿ** ਇਕ ਗੁਰਬਾਣੀ, ਜਿਸ ਦਾ ਪਾਠ ਸੰਝ ਸਮੇਂ ਕੀਤਾ ਜਾਂਦਾ ਹੈ — *ਫਾਰਸੀ* **ਰਾਹ-ਏ-ਰਾਸਤ,** ਸਿੱਧਾ ਰਸਤਾ; ਇਸ ਲਈ ਸੱਚਾ ਮਾਰਗ [**ਰਾਹ,** ਰਸਤਾ + **ਰਾਸਤ,** ਸਿੱਧਾ, ਠੀਕ, ਸੱਚਾ]

⇒ **ਰਾਸਤੀ**

**ਰਹਿਣਾ** ਵਸਣਾ; ਅਟਕਣਾ, ਠਹਿਰਨਾ; ਰਹਿਣ ਦੇਣਾ, to be left; ਬਚਣਾ, ਬਾਕੀ ਬਚਣਾ; ਪਿੱਛੇ ਰਹਿ ਜਾਣਾ; ਥੱਕ-ਟੁੱਟ ਜਾਣਾ, ਬੱਸ ਹੋ ਜਾਣੀ; *ਪ੍ਰਾਕ.* **ਰਹੁ;** *ਸਿੰਧੀ* **ਰਹਣੁ;** *ਬੰਗਾ.* **ਰਹਾ;** *ਹਿੰਦੀ* **ਰਹਨਾ** — *ਸੰਸ.* √rah, ਛੱਡਣਾ, ਤਿਆਗਣਾ, ਅਲੱਗ ਹੋ ਜਾਣਾ

⇒ **ਰਹਿਤ; ਰਹੱਸ**

**ਨੋਟ.** 'ਰਹਿਣਾ, ਵਸਣਾ' ਅਤੇ 'ਛੱਡਣਾ, ਅਲੱਗ ਹੋ ਜਾਣਾ' ਦੀ ਅਰਥਗਤ ਸਾਂਝ ਲਈ ਸਕੀਟ ਦਾ ਵਿਚਾਰ ਕਥਨਯੋਗ ਹੈ, ਜੋ *ਅੰਗ.* live (ਰਹਿਣਾ) ਅਤੇ leave (ਛੱਡਣਾ) ਦੀ ਪਰਸਪਰ ਸਾਂਝ ਨੂੰ ਜਾਇਜ਼ ਠਹਿਰਾਉਂਦਾ ਇੰਜ ਬਿਆਨ ਕਰਦਾ ਹੈ: "the sense of live is original; the olden sense is to remain, to be left behind" (ਠੀਕ ਇਹ ਗੱਲ **ਰਹਿਣਾ** ਦੀ ਹੈ, ਜਿਸ ਦਾ ਮੂਲ, ਅਰਥਾਤ ਸੰਸਕ੍ਰਿਤਕ ਅਰਥ 'ਛੱਡਣਾ' ਹੈ)

**ਰਹਿਤ** ਨਿਯਮਾਂ ਅਨੁਸਾਰ ਰਹਿਣ ਦਾ ਭਾਵ, ਰਹਿਣੀ (ਟ.ਕ. 'ਰਹਿਤ-ਨਾਮਾ'); ਤੋਂ ਬਿਨਾ, ਤੋਂ ਮੁਕਤ (ਟ.ਕ. 'ਜਨਮ-ਮਰਨ ਤੋਂ ਰਹਿਤ') — *ਸੰਸ.* rahita, ਛੱਡਿਆ, ਤਿਆਗਿਆ, ਮੁਥਾਜ, ਵਿਹੂਣਾ [ਭੂ.ਕਿਰ. ਵੱਲੋਂ √rah, ਛੱਡਣਾ]

**ਨੋਟ.** ਅਰਥ-ਵਿਕਾਸ ਲਈ ਦੇਖੋ **ਰਹਿਣਾ**

**ਰਹਿਨ** ਕੋਈ ਚੀਜ਼ ਕਿਸੇ ਕੋਲ ਗਿਰਵੀ ਰੱਖ ਕੇ ਕਰਜ਼ ਲੈਣ ਦਾ ਭਾਵ, ਗਹਿਣੇ — *ਅਰਬੀ* **ਰਹਨ,** ਸਮਾਨ **ਰਿਹਨ,** ਗਿਰਵੀ; ਟ.ਕ. **ਮਰਹੂਨ,** ਗਿਰਵੀ ਰੱਖਿਆ ਗਿਆ; (ਲਾਖ.), ਰਿਣੀ (ਮ + ਰਹੂਨ)

**ਰਹਿਬਰ** ਰਸਤਾ ਦੱਸਣ ਵਾਲਾ, ਆਗੂ — *ਫਾਰਸੀ* **ਰਹਬਰ,** ਇੰਜ [ਰਹੁ + **ਬੁਰ,** ਲੈ ਜਾਣ ਵਾਲਾ < **ਬੁਰਦਨ,** ਲੈ ਜਾਣਾ]; ਦੇਖੋ **ਭਰਨਾ**

**ਰਹਿਮ** ਕਿਰਪਾ, ਦਇਆ, ਤਰਸ — *ਅਰਬੀ* **ਰਹਮ,** ਕਿਰਪਾ, ਤਰਸ, ਹਮਦਰਦੀ [√**ਰਹਮ,** ਤਰਸ ਕਰਨਾ]

~ **ਰਹਿਮਾਨ,** ਦਇਆ ਕਰਨ ਵਾਲਾ; ਪਰਮਾਤਮਾ ਦੀ ਇਕ ਉਪਾਧੀ — *ਅਰਬੀ* **ਰਹਮਾਨ,** ਇੰਜ

~ **ਰਹੀਮ,** ਕਰਪਾਲੂ; ਪਰਮਾਤਮਾ ਦੀ ਇਕ ਉਪਾਧੀ — *ਅਰਬੀ* **ਰਹੀਮ,** ਇੰਜ

⇒ **ਮਿਹਰਾਮਤ**

**ਰਕਸ਼ਾ**[1] ਸੁਰੱਖਿਆ (ਟ.ਕ. 'ਰਕਸ਼ਾ ਮੰਤਰੀ') — *ਸੰਸ.* rakshā, ਰੱਖਿਆ, ਹਿਫਾਜ਼ਤ, ਪਹਿਰਾ, ਰਖਵਾਲੀ, ਦੇਖ-ਭਾਲ, ਚੌਕਸੀ; ਬੁਰੀ ਨਜ਼ਰ ਜਾਂ ਬਦ-ਆਤਮਾ ਤੋਂ ਬਚਾਉਣ ਦਾ ਧਾਗਾ-ਤਵੀਤ

[√raksh, ਰਾਖੀ ਕਰਨਾ]

~ **ਰਖਸ਼ਾ,** ਉਕਤ ਦਾ ਇਕ ਭੇਦ

⇒ **ਰੱਖਣਾ, ਸੁਰੱਖਿਆ**

**ਰਕਸ਼ਾ**$^{2}$ (ਰਿਕਸ਼ਾ), ਤਿੰਨ-ਪਹੀਆ ਸਾਈਕਲ ਤੋਂ ਬਣੀ ਸਵਾਰੀ ਦੀ ਗੱਡੀ — *ਜਪਾਨੀ* jinrick'sha, ਇੰਜ [jin, ਆਦਮੀ + riki, ਊਰਜਾ + sha, ਗੱਡੀ]

**ਰਕਤ** ਖ਼ੂਨ, ਲਹੂ — *ਸੰਸ.* rakta (ਨਾਂਵ), ਖ਼ੂਨ, ਲਹੂ; ਕਸੁੰਭੜਾ; ਸੰਧੂਰ (ਲਾਖ.), ਮੋਹ, ਪ੍ਰੇਮ; (ਵਿਸ਼ੇ.) ਰੰਗਿਆ ਹੋਇਆ, ਰੰਗੀਨ; ਲਾਲ, ਸੁਰਖ; (ਲਾਖ.), ਪਿਆਰਾ, ਸੁੰਦਰ; ਮਿੱਠੜਾ, ਮਧੁਰ (ਟ.ਕ. rakta-kaṇṭha, ਮਧੁਰ ਧੁਨੀ ਵਾਲੀ, ਕੋਇਲ) [ਭੂ.ਕਿਰ. ਵੱਲੋਂ √rañj, ਰੰਗਣਾ; ਸਮਾਨ √raj]

~ **ਰਕਤ-ਬਿੰਦੁ,** ਖ਼ੂਨ ਦੀ ਬੂੰਦ, ਅਰਥਾਤ ਮਾਤਾ ਦੇ ਰਕਤ ਵਿਚ ਵਹਿਣ ਵਾਲੇ ਅਣੂ-ਜੀਵ ਅਤੇ ਪਿਤਾ ਦੇ ਵੀਰਜ ਦੀ ਬੂੰਦ, ਜਿਸ ਤੋਂ ਬੱਚੇ ਦੀ ਉਤਪੱਤੀ ਹੁੰਦੀ ਹੈ (ਟ.ਕ. "ਰਕਤ ਬਿੰਦੁ ਕੀ ਮੜੀ ਨ ਹੋਤੀ"; ਸਿਧਗੋਸਟਿ)

⇒ **ਰੱਤ; ਰੱਤਾ**

**ਨੋਟ.** 'ਰੰਗ'; 'ਲਾਲ ਰੰਗ' ਅਤੇ 'ਸੁੰਦਰਤਾ' ਦੀ ਉਪਰੋਕਤ ਅਰਥਗਤ ਅਨੁਸਾਰਤਾ ਲਈ ਟ.ਕ. *ਰੂਸੀ* kraska (ਰੰਗ); krasny (ਲਾਲ, ਸੁਰਖ); ਅਤੇ krasa (ਸੁੰਦਰਤਾ), ਜੋ ਇਕ ਸਾਂਝੇ ਸ੍ਰੋਤ ਦੀ ਉਪਜ ਹਨ

**ਰਕਬਾ** ਖੇਤਰਫਲ, ਅਹਾਤਾ, ਇਲਾਕਾ — *ਅਰਬੀ* **ਰਕਬਾ,** ਅਹਾਤਾ; ਪਿੰਡ ਦੀ ਭੂਮੀ; ਭੂਮੀ ਦਾ ਵਿਸਤਾਰ, ਮਾਹੌਲ [√**ਰਕਬ,** ਨਿਗਰਾਨੀ ਕਰਨਾ]

⇒ **ਰਕੀਬ**

**ਨੋਟ.** ਉਪਰੋਕਤ ਪੇਸ਼ਕਾਰੀ ਪਲੈਟਸ ਤੇ ਆਧਾਰਤ ਹੈ। ਸਪਸ਼ਟ ਹੈ ਕਿ ਇਸ ਹਾਲਤ ਵਿਚ 'ਨਿਗਰਾਨੀ ਕਰਨ' ਅਤੇ 'ਅਹਾਤਾ' ਜਾਂ 'ਖੇਤਰਫਲ' ਵਿਚਕਾਰ ਕੋਈ ਅਰਥ-ਮੇਲ ਨਹੀਂ ਜਾਪਦਾ

**ਰਕਮ** ਧਨ, ਰੁਪੱਈਆ-ਪੈਸਾ; ਹਿਸਾਬ ਦੇ ਸਵਾਲ ਦੇ ਹਿੰਦਸੇ; ਮੂਲ ਅਰਥ 'ਲਿਖਤ' — *ਅਰਬੀ* **ਰਕਮ,** ਲਿਖਣ; ਮੁਹਰ ਲਾਉਣ; ਰੁਪੱਈਆ ਪੈਸਾ; ਚਿੰਨ੍ਹ; ਸ਼ਾਹੀ ਫ਼ੁਰਮਾਨ; [√**ਰਕਮ,** ਲਿਖਣਾ]; ਟ.ਕ. **ਮਰਕੂਮ,** ਲਿਖਿਆ ਹੋਇਆ (ਮ + ਰਕੂਮ)

**ਰਕਾਬ** ਘੋੜੀ ਦੀ ਕਾਠੀ ਵਿਚ ਲੱਗਿਆ ਲੋਹੇ ਦਾ ਛੱਲਾ, ਜਿਸ ਵਿਚ ਸਵਾਰ ਦੇ ਪੈਰ ਰਹਿੰਦੇ ਹਨ, stirrup — *ਫ਼ਾਰਸੀ* **ਰਕਾਬ,** ਇੰਜ; ਟ.ਕ. **ਰਕਾਬਦਾਰ,** ਰਕਾਬ ਨੂੰ ਫੜ ਕੇ ਮਾਲਕ ਨੂੰ ਸਵਾਰੀ ਕਰਾਉਣ ਵਾਲਾ ਨੌਕਰ

~ **ਰਕਾਬਗੰਜ,** ਜਹਾਂਗੀਰ ਬਾਦਸ਼ਾਹ ਦੇ ਅਸਤਬਲ ਦਾ ਇਕ ਅਹੁਦੇਦਾਰ, ਬਾਦਸ਼ਾਹ ਦਾ ਹਮਰਕਾਬ; ਜਿਸ ਨੇ ਸ਼ਾਹਜਹਾਨ ਆਬਾਦ ਪਾਸ ਇਸ ਨਾਂ ਦਾ ਪਿੰਡ ਵਸਾਇਆ; ਰਕਾਬਗੰਜ ਗ੍ਰਾਮ ਪਾਸ ਸ੍ਰੀ ਗੁਰੂ ਤੇਗ ਬਹਾਦੁਰ ਦਾ ਗੁਰਦੁਆਰਾ ਹੈ (ਦੇਖੋ ਮਹਾ.ਕੋਸ਼)

**ਰਕਾਬੀ** (ਰਕੇਬ), ਪਲੇਟ, ਤਸ਼ਤਰੀ — *ਫ਼ਾਰਸੀ* **ਰਿਕਾਬੀ,** ਥਾਲੀ; ਸ਼ਰਾਬ ਦਾ ਪਿਆਲਾ

~ **ਰਿਕਾਬ,** ਇਕ ਪ੍ਰਕਾਰ ਦਾ ਪਿਆਲਾ, ਥਾਲ

**ਰਕੀਬ** ਇਕ ਮਸ਼ੂਕ ਦੇ ਕਈ ਆਸ਼ਕਾਂ ਵਿਚੋਂ ਇਕ, ਦੁਸ਼ਮਨ, rival — *ਅਰਬੀ* **ਰਕ਼ੀਬ,** ਇੰਜ; ਮੂਲ ਅਰਥ 'ਨਿਗਰਾਨੀ ਰੱਖਣ ਵਾਲਾ', ਅਰਥਾਤ 'ਆਪਣੇ ਪ੍ਰਤਿਦਵੰਦੀ ਦੀਆਂ ਹਰਕਤਾਂ ਦਾ ਧਿਆਨ ਰੱਖਣ ਵਾਲਾ'[√**ਰਕਬ,** ਨਿਗਰਾਨੀ ਕਰਨਾ, ਧਿਆਨ ਰੱਖਣਾ]; ਟ.ਕ. **ਮੁਰਾਕਬਾ,** ਅੰਤਰ ਧਿਆਨ ਹੋਣ ਦਾ ਭਾਵ, ਸਮਾਧੀ; ਮੂਲ ਅਰਥ 'ਧਿਆਨ, ਚਿੰਤਨ (ਮੁ + ਰਾਕਬਾ)

**ਰੱਖਣਾ** ਧਾਰਨ ਕਰਨਾ; ਟਿਕਾਉਣਾ, ਧਰਨਾ; ਹਿਫ਼ਾਜ਼ਤ ਕਰਨਾ (ਟ.ਕ. "ਪੈਜ ਰੱਖਦਾ ਆਇਆ"; ਮ.4); *ਪਾਲੀ* **ਰੱਖ;** *ਪ੍ਰਾਕ.* **ਰੱਖ;** *ਸਿੰਧੀ* **ਰੱਖਣੁ;**

*ਉੜੀ.* **ਰਾਖਿਬਾ;** *ਹਿੰਦੀ* **ਰਾਖਨਾ;** *ਮਰਾ.* **ਰਾਖਣੇ** — *ਸੰਸ.* √raksh, ਹਿਫਾਜ਼ਤ ਕਰਨਾ (ਰਿ.ਵੇ.)

⇒ **ਰਾਖਸ਼**

**ਰੰਗ** ਰੋਗਨ; ਹਾਲਤ, ਤੌਰ ਤਰੀਕਾ (ਟ.ਕ. 'ਰੰਗ ਢੰਗ'); ਕਿਸਮ, ਪ੍ਰਕਾਰ; ਖ਼ੁਸ਼ੀ, ਮੌਜ (ਟ.ਕ. 'ਰੰਗ-ਰਲੀਆਂ') — *ਸੰਸ.* raṅga, ਰੰਗ, ਰੋਗਨ, ਮਨੋਰੰਜਨ ਦੀ ਥਾਂ, ਰੰਗ-ਮੰਚ; ਖੇਲ-ਤਮਾਸ਼ਾ; ਪਿਆਰ, ਪ੍ਰੇਮ [√rañj, ਰੰਗਣਾ]

+ *ਫਾਰਸੀ* **ਰੰਗ,** ਰੰਗ

⇒ **ਰੰਗਣਾ**

**ਰੰਗਣਾ** ਰੰਗ ਕਰਨਾ — *ਸੰਸ.* rañj, ਰੰਗਣਾ; ਲਾਲ ਹੋਣਾ; ਚਮਕਦਾਰ ਹੋਣਾ, ਰੋਸ਼ਨ ਹੋਣਾ; ਦਾ ਅਸਰ ਹੋਣਾ, ਪ੍ਰੇਰਤ ਹੋਣਾ, ਮੋਹੇ ਜਾਣਾ, ਪਿਆਰ ਪੈਣਾ; ਆਨੰਦਤ ਹੋਣਾ, ਰੀਝਣਾ; ਸਮਾਨ √raj

⇒ **ਰਕਤ; ਰੱਤਾ; ਰੱਤੀ; ਰੰਗ; ਰੱਜਣਾ; ਰਜਨੀ; ਰੰਜ; ਰਾਜ; ਵੈਰਾਗ**

**ਨੋਟ[1].** 'ਰੰਗਣਾ' ਤੋਂ ਵਿਉਤਪੱਤ ਭਾਵਾਂ ਨੂੰ ਇੰਜ ਬਿਆਨਿਆ ਜਾ ਸਕਦਾ ਹੈ : ਰੰਗ, ਮਨ ਨੂੰ ਭਾਉਣ ਵਾਲਾ ਪਦਾਰਥ; ਸੁੰਦਰਤਾ; ਸੁਹੱਪਣ; ਸੁੰਦਰਤਾ ਦੇ ਪ੍ਰਭਾਵ ਵਜੋਂ ਉਤਪਤ ਜਜ਼ਬਾ : ਮੋਹ, ਪਿਆਰ, ਖ਼ੁਸ਼ੀ, ਆਨੰਦ; ਮਨ ਨੂੰ ਖੁਸ਼ ਕਰਨ ਦੇ ਸਾਧਨ, ਖੇਲ-ਤਮਾਸ਼ਾ, ਰੰਗ-ਮੰਚ; ਦਾ ਰੰਗ ਚੜ੍ਹਣਾ, (ਚੰਗਾ ਜਾਂ ਮੰਦਾ), ਪ੍ਰਭਾਵ ਪੈਣਾ, to be affected; ਰੰਜੀਦਾ ਹੋਣਾ। ਉਕਤ chromatic ਰੰਗਾਂ ਦੇ ਉਲਟ achromatic ਰੰਗ, ਅਰਥਾਤ ਕਾਲਾ ਜਾਂ ਚਿੱਟਾ ਦੀ ਦ੍ਰਿਸ਼ਟੀ ਤੋਂ; ਧੁੰਧਲਕਾ, ਮਲੀਨਤਾ, ਸਿਆਹੀ (ਦੇਖੋ **ਰਜਸ; ਰਜੋ ਗੁਣ; ਰਜਨੀ** ਜੋ *ਸੰਸ.* √raj ਤੇ ਆਧਾਰਤ ਹਨ; ਸਬੰਧਤ √raṅg)

**ਨੋਟ[2].** ਟਰਨਰ ਦਾ ਇਹ ਵਿਚਾਰ ਕਿ *ਸੰਸ.* raj[1] (ਰੰਗ ਕਰਨਾ) ਅਤੇ √raj[2] (ਖ਼ੁਸ਼ ਹੋਣਾ) ਅਤੇ ਇਸ ਹਿਸਾਬ ਨਾਲ raṅga[1] (ਰੰਗ) ਅਤੇ raṅga (ਖੇਲ੍, ਤਮਾਸ਼ਾ) ਆਪਸ ਵਿਚ ਅਸਬੰਧਤ ਹਨ, ਨਿਰਮੂਲ ਹੈ

**ਰਗਬਤ** ਇੱਛਾ, ਰੁਚੀ — *ਅਰਬੀ* **ਰ਼ਗਬਤ,** ਇੱਛਾ, ਰੁਚੀ, ਤਰਜੀਹ; ਪਿਆਰ [√**ਰ਼ਗਬ,** ਇੱਛਾ ਕਰਨਾ, ਚਾਹੁਣਾ]; ਟ.ਕ. **ਮਰ਼ਗੂਬ,** ਮਨਪਸੰਦ, ਮਨਭਾਉਂਦਾ (ਮ + ਰਗ਼ੁਬ)

**ਰਘੂ** ਸੂਰਜ-ਵੰਸ਼ੀ ਰਾਜਾ, ਜੋ ਸ੍ਰੀ ਰਾਮ ਚੰਦਰ ਦਾ ਪੜਦਾਦਾ ਸੀ (ਟ.ਕ. 'ਰਘੂਵੰਸ਼'); ਮੂਲ ਅਰਥ 'ਛੋਟਾ' — *ਸੰਸ.* raghu, ਜੋ laghu ਦਾ ਇਕ ਭੇਦ ਹੈ — ਦੇਖੋ **ਲਘੂ**

⇒ **ਲਘੂ**

**ਰਚਣਾ** ਬਣਾਉਣ, ਸਿਰਜਣਾ — *ਸੰਸ.* √rac, ਤਿਆਰ ਕਰਨਾ, ਬਣਾਉਣਾ; ਤਰਤੀਬ ਦੇਣਾ, ਸਫਬੰਦੀ ਕਰਨਾ; ਰੱਖਣਾ, ਧਰਨਾ; ਸਥਾਪਤ ਕਰਨਾ; ਸਜਾਉਣਾ

~ **ਰਚਨਾ,** ਸਿਰਜਣਾ; ਸਾਹਿਤਕ ਕਿਰਤ, ਲੇਖ; (ਪੁਆ.), ਰੌਣਕ (ਟ.ਕ. 'ਰਚਨਾ ਲਗਣੀ'; 'ਰਚਨਾ ਬੱਝਣੀ') — *ਸੰਸ.* racanā, ਬਣਤਰ, ਸਿਰਜਨਾ, ਤਿਆਰੀ, ਸੰਵਾਰਨ; **ਸੈਨਾ** ਦੀ ਮੋਰਚਾਬੰਦੀ; ਕਲਪਨਾ; ਟ.ਕ. keśa-racana, ਵਾਲਾਂ ਨੂੰ ਸੰਵਾਰਨ ਦਾ ਭਾਵ [√rac, ਜਿਵੇਂ ਉੱਪਰ]

**ਰਜ** ਧੂੜ (ਟ.ਕ. "ਰਜ ਪੰਕਜ ਮਹਿ ਲੀਓ ਨਿਵਾਸ"; ਕਬੀਰ); ਮਾਇਆ ਦਾ ਇਕ ਗੁਣ (ਟ.ਕ. 'ਰਜੋ ਗੁਣ') — *ਸੰਸ.* raja, 'ਰੰਗੀ ਹੋਈ ਥਾਂ, ਧੁੰਦਲੀ ਥਾਂ' ਧੁੰਦਲਾਇਆ ਜਾਂ ਬਦਲਾਖਾ ਖੇਤਰ; ਬੱਦਲ, ਧੁੰਦਲਾਹਟ; ਧੂੜ; ਫੁੱਲਾਂ ਦਾ ਪ੍ਰਾਗ; ਮਲੀਨਤਾ, ਰਿਤੂ; ਮਨ ਨੂੰ ਧੁੰਦਲਾਉਣ ਦਾ ਗੁਣ, ਇਸ ਲਈ ਮਨੋਵੇਗ (passion), ਮੋਹ; ਟ.ਕ. raja-hara, ਮਲੀਨਤਾ ਦੂਰ ਕਰਨ ਵਾਲਾ, ਧੋਬੀ; ਸਮਾਨ rajas [√rañj, ਰੰਗਣਾ; ਸਮਾਨ √raj]

**ਨੋਟ.** ਮਾਇਆ ਦੇ ਤਿੰਨ ਗੁਣਾਂ ਲਈ

ਟ.ਕ. **ਤਮੋਗੁਣ** (ਜਿਸ ਦਾ ਸਬੰਧ ਹਨ੍ਹੇਰੇ ਨਾਲ); **ਰਜੋਗੁਣ** (ਜਿਸ ਦਾ ਸਬੰਧ ਧੁੰਧਲਾਹਟ ਜਾਂ ਮਲੀਨਤਾ ਨਾਲ) ਅਤੇ **ਸਤੋਗੁਣ** (ਜਿਸ ਦਾ ਸਬੰਧ ਪ੍ਰਕਾਸ਼ ਜਾਂ ਉਜਾਲੇ ਨਾਲ) ਹੈ

⇒ **ਰੰਗਣਾ; ਰੈਣ**

**ਰੰਜ** ਦੁੱਖ, ਕਸ਼ਟ, ਅਫਸੋਸ, ਗ਼ਮ; ਮੂਲ ਅਰਥ 'ਰੰਗੇ ਜਾਣ ਦੀ ਹਾਲਤ', ਅਰਥਾਤ (ਮਨ ਦਾ) ਕਿਸੇ ਅਸੁਖਾਵੇਂ ਖਿਆਲ ਦੇ ਅਧੀਨ ਹੋਣਾ, ਪ੍ਰਭਾਵਤ ਹੋਣਾ — *ਫ਼ਾਰਸੀ* **ਰੰਜ,** ਦੁੱਖ, ਤਕਲੀਫ, ਗ਼ਮ; ਗੁੱਸਾ; ਟ.ਕ. **ਰੰਜੀਦਾ,** ਉਦਾਸ, ਦੁਖੀ [ਭੂ.ਕਿਰ. ਵੱਲੋਂ √**ਰੰਜ,** ਉਦਾਸ ਹੋਣਾ < √**ਰੰਗ,** ਰੰਗਣਾ]

\+ *ਸੰਸ.* rañjita, ਰੰਗਿਆ; ਪ੍ਰਭਾਵਤ affected, moved [ਭੂ. ਕਿਰ. ਵੱਲੋਂ √rañj, ਰੰਗਣਾ, ਪ੍ਰਭਾਵਤ ਕਰਨਾ]

⇒ **ਰੰਗਣਾ**

**ਰੱਜਣਾ** ਖਾਣ ਪੀਣ ਵਿਚ ਪੇਟ ਭਰ ਜਾਣਾ, ਸੰਤੁਸ਼ਟ ਹੋਣਾ; *ਸਿੰਧੀ* **ਰਜਣੁ** — *ਸੰਸ.* √raj, ਖ਼ੁਸ਼ ਹੋਣਾ (ਦੇਖੋ ਟਰਨਰ)

⇒ **ਰੰਗਣਾ**

**ਰਜ਼ਾ** ਇਜਾਜ਼ਤ, ਖ਼ੁਸ਼ੀ, ਭਾਣਾ (ਟ.ਕ. 'ਰਜ਼ਾਮੰਦੀ') — *ਅਰਬੀ* **ਰਜ਼ਾ,** ਮਰਜ਼ੀ, ਖ਼ੁਸ਼ੀ; ਟ.ਕ. **ਰਜ਼ੀਆ,** ਵਿਅਕਤੀਗਤ ਜ਼ਨਾਨਾ ਨਾਂ; ਮੂਲ ਅਰਥ 'ਰਾਜ਼ੀ ਕੀਤੀ ਗਈ' [√**ਰਜ**]

~ **ਰਜਾਈ,** ਰਜਾ ਰੱਖਣ ਵਾਲਾ, ਕਰਤਾਰ (ਟ.ਕ. 'ਹੁਕਮਿ ਰਜਾਈ ਚਲਣਾ'; ਜਪੁ.)

⇒ **ਮਰਜੀ**

**ਰਜੂਹ** ਰੁਚੀ, ਝੁਕਾਉ — *ਅਰਬੀ* **ਰੁਜੂਅ਼,** ਪਰਤਣਾ, ਮੁੜਨਾ, ਵਾਪਸ ਕਰਨ; ਧਿਆਨ ਦੇਣਾ; ਖ਼ਤ ਦਾ ਜਵਾਬ ਦੇਣਾ [√**ਰਜਅ਼,** ਵੱਲ ਨੂੰ ਮੁੜਣਾ]; ਟ.ਕ. **ਰਜਅ਼,** ਪਰਤਣਾ, ਮੁੜਨਾ; ਮੋੜਨਾ, ਵਾਪਸ ਕਰਨਾ; ਇਕ ਊਠ ਬੇਚ ਕੇ ਉਸ ਰਕਮ ਨਾਲ ਹੋਰ ਊਠ ਖਰੀਦਨਾ; ਮੀਂਹ ਪਿਛੋਂ ਮੀਂਹ ਪੈਣਾ; ਹੋਰ ਦੇਖੋ **ਮੁਰਾਜਅ਼ਤ,** ਵਾਪਸੀ (ਮੁ + ਰਾਜਅ਼ਤ)

**ਰਟਣਾ** ਬਾਰ ਬਾਰ ਕਹਿਣਾ, ਘੋਟਾ ਲਾਉਣਾ, ਜਾਪ ਕਰਨਾ — *ਸੰਸ.* √raṭ, ਚੀਕਣਾ, ਕੂਕਣਾ, ਅਰਾਟ ਪਾਉਣਾ

~ **ਰੜਨਾ** *(ਲਹਿੰ.),* ਊਠ ਦਾ ਅਰੜਾਉਣਾ; *ਸਿੰਧੀ* **ਰੜਣੁ;** *ਉੜੀ.* **ਰੜਿਬਾ;** *ਹਿੰਦੀ* (ਕਾਵਿ) **ਰਰਨਾ;** *ਗੁਜ.* **ਰੜਵੂੰ,** ਰੋਣਾ — ਉਕਤ ਦਾ ਵਿਕਸਤ ਰੂਪ

⇒ **ਰਾੜ**

**ਰੰਡ** ਵਿਧਵਾ ਲਈ ਅਪਮਾਨ-ਸੂਚਕ ਸ਼ਬਦ, ਕੰਜਰੀ; ਰੰਡੀ, ਵਿਧਵਾ; ਪੇਸ਼ਾ ਕਰਨ ਵਾਲੀ ਔਰਤ, ਵੇਸਵਾ; *ਪ੍ਰਾਕ.* **ਰੰਡਾ,** ਰੰਡੀ; *ਆਸਾ.* **ਰਾਂਡੀ;** *ਹਿੰਦੀ* **ਰਾਂਡ;** *ਗੁਜ.* **ਰਾਂਡ,** ਵਿਧਵਾ; ਵੇਸਵਾ — *ਸੰਸ.* raṇḍā, ਵਿਧਵਾ ਇਸਤਰੀ; ਵੇਸਵਾ

~ **ਰੰਨ,** ਪਤਨੀ ਲਈ ਅਪਮਾਨ-ਸੂਚਕ ਸ਼ਬਦ (ਟ.ਕ. 'ਰੰਨ-ਖਸਮ'); *ਸਿੰਧੀ* **ਰਨ, ਰਨੜੀ,** ਵਿਧਵਾ; ਵੇਸਵਾ — ਉਪਰੋਕਤ ਦਾ ਵਿਕਸਿਤ ਰੂਪ

⇒ **ਰਾਣਾ; ਰੜਾ**

**ਰਣ** ਜੁੱਧ, ਲੜਾਈ — *ਸੰਸ.* raṇa, ਇੰਜ

~ **ਰਣਸਿੰਗਾ** (ਰਣਸਿੰਘਾ), ਸਿੰਗ ਦੀ ਸ਼ਕਲ ਦਾ, ਲੜਾਈ ਵਿਚ ਵਜਾਇਆ ਜਾਣ ਵਾਲਾ ਵਾਜਾ

~ **ਰਣ-ਚੰਡੀ,** ਜੁੱਧ ਦੀ ਦੇਵੀ, ਦੁਰਗਾ; (ਲਾਖ.), ਤਲਵਾਰ

~ **ਰਣਜੀਤ,** ਲੜਾਈ ਜਿੱਤਣ ਵਾਲਾ; ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਨਾਂ ਦਾ ਨਗਾਰਾ

**ਰੱਤ** ਖੂਨ, ਲਹੂ; ਮੂਲ ਅਰਥ 'ਲਾਲ ਰੰਗ ਦੀ ਵਸਤੂ'; *ਪ੍ਰਾਕ.* **ਰੱਤ,** ਰੰਗਿਆ; ਲਾਲ — **ਰਕਤ;** ਦੇਖੋ **ਰਕਤ**

~ **ਰੱਤਾ,** ਲਾਲ ਰੰਗ ਦਾ (ਟ.ਕ. 'ਰੱਤਾ ਸਾਲੂ'); ਕਿਸੇ ਭਾਵਨਾ ਨਾਲ ਰੰਗਿਆ ਹੋਇਆ, ਅਰਥਾਤ ਪ੍ਰਭਾਵਤ, (ਭਗਤੀ ਵਿਚ) ਲੀਨ; *ਪ੍ਰਾਕ.* **ਰੱਤ,** ਰੰਗਿਆ;

ਲਾਲ; *ਸਿੰਧੀ* **ਰਤੋ,** ਲਾਲ; *ਆਸਾ.* **ਰਾਤਾ,** ਲਾਲ — ਉਕਤ ਦਾ ਇਕ ਭੇਦ

~ **ਰੱਤੀ,** ਸੋਨਾ ਤੋਲਣ ਲਈ ਵਰਤਿਆ ਜਾਂਦਾ ਲਾਲ ਰੰਗ ਦਾ ਇਕ ਛੋਟਾ ਜਿਹਾ ਬੀਜ; ਥੋੜ੍ਹੀ ਮਾਤਰਾ (ਟ.ਕ. 'ਰੱਤੀ ਭਰ'); ਸਮਾਨ **ਰਤੀ** ਜਾਂ **ਰਤਾ** (ਟ.ਕ. 'ਰਤਾ ਜਿੰਨ੍ਹਾ') — *ਸੰਸ.* ratikā, ਰੱਤੀ

⇒ **ਰੰਗਣਾ**

**ਰਤਨ** ਹੀਰਾ, ਪੰਨਾ ਆਦਿ ਬਹੁ-ਮੁੱਲਾ ਪੱਥਰ; ਉੱਤਮ ਪਦਾਰਥ (ਟ.ਕ. "ਹੋਮੇ ਬਹੁ ਰਤਨਾ"; ਸੁਖਮਨੀ); ਮਹਾਨ ਵਿਅਕਤੀ; ਸਮੁੰਦਰ ਰਿੜਕ ਕੇ ਕੱਢੇ ਗਏ ਪਦਾਰਥ, ਜਿਵੇਂ ਘੋੜਾ, ਲਕਸ਼ਮੀ, ਚੰਦਰਮਾ (ਟ.ਕ. 'ਚੌਦਾਂ ਰਤਨ') — *ਸੰਸ.* ratna, ਮਣੀ, ਜਵਾਹਰ; ਵਡਮੁੱਲੀ ਵਸਤੂ; ਸੰਪਤੀ, ਦੌਲਤ [√rā, ਪ੍ਰਦਾਨ ਕਰਨਾ]

⇒ **ਰਤਨਾਗਰ; ਰੈਣਾਇਰ**

**ਰਤਨਾਗਰੁ** ਰਤਨਾਂ ਦੀ ਖਾਨ; ਸਮੁੰਦਰ (ਜਿਸ ਵਿਚੋਂ ਰਤਨ ਨਿਕਲਦੇ ਹਨ); (ਲਾਖ.), ਪਰਮਾਤਮਾ ਦੀ ਉਪਾਧੀ (ਟ.ਕ. "ਤੂੰ ਸਾਗਰੋ ਰਤਨਾਗਰੋ, ਹਉ ਸਾਰ ਨ ਜਾਣਾ ਤੇਰੀ"; ਮ.5) — *ਸੰਸ.* ratnākara, ਰਤਨਾਂ ਦੀ ਖਾਨ; ਸਮੁੰਦਰ [ratna, ਰਤਨ + kara, ਕਰਨ ਵਾਲਾ, ਪੈਦਾ ਕਰਨ ਵਾਲਾ]

⇒ **ਰੈਣਾਇਰ**

**ਰਤਿ** ਪ੍ਰੀਤ, ਮੁਹੱਬਤ (ਟ.ਕ. "ਜਉਪੈ ਰਾਮਨਾਮ ਰਤਿ ਨਾਹੀ"; ਕਬੀਰ); ਕਾਮਦੇਵ ਦੀ ਇਸਤਰੀ — *ਸੰਸ.* rati, ਪ੍ਰੇਮ; ਭੋਗ-ਵਿਲਾਸ, ਕਾਮ-ਕ੍ਰੀੜਾ; ਖ਼ੁਸ਼ੀ, ਆਨੰਦ; ਕਾਮਦੇਵ ਦੀ ਪਤਨੀ < rata [ਭੂ.ਕਿਰ. ਵੱਲੋਂ √ram, ਰਮਣ ਕਰਨਾ]; ਦੇਖੋ **ਰਮਣਾ**

**ਰੱਦ** ਕਬੂਲ ਨਾ ਕੀਤਾ ਹੋਇਆ, ਖੰਡਣ ਕੀਤਾ — *ਅਰਬੀ* **ਰੱਦ,** ਪਰਤਾਉਣ, ਮੋੜਣ; ਇਨਕਾਰ ਕਰਨ; ਉਲਟੀ ਕਰਨ, ਖਾਰਜ ਕਰਨ [√**ਰੱਦ,** ਖਾਰਜ ਕਰਨਾ]

⇒ **ਤਰਦੀਦ; ਮਰਦੂਦ**

**ਰੰਦ** *(ਲਹਿੰ.),* ਰਸਤਾ, ਪਹਿਆ (ਟ.ਕ. "ਮੈਂ ਚੜ੍ਹ ਚੜ੍ਹ ਕੇ ਟਾਂਗੂ ਦੇਵੇ ਤੇ ਰੰਦ ਭਲੇਂਦੀ"; ਨੈ ਝਨਾਂ; ਦੇਖੋ ਪੰ.ਕੋ.); *ਸਿੰਧੀ* **ਰੰਦੂ,** ਡੰਡੀ, ਪੈਰ-ਚਿੰਨ੍ਹ — *ਸੰਸ.* √rad, ਕੱਟਣਾ, "to open a road or path"; ਦੇਖੋ ਮੋਨ.ਵਿਲ. (ਹੋਰ ਦੇਖੋ rand, "cut; path"; ਦੇਖੋ ਟਰਨਰ)

**ਰਦਾ** ਇੱਟਾਂ ਦੀ ਚਿਣਾਈ ਦਾ ਇਕ ਵਾਰੀ ਦਾ ਗੇੜ (ਟ.ਕ. 'ਰਦਾ ਲਾਉਣਾ') — *ਫਾਰਸੀ* **ਰਦਾ,** ਇੱਟਾਂ ਜਾਂ ਪੱਥਰਾਂ ਦੀ ਚਿਣੀ ਹੋਈ ਪੰਗਤੀ; ਕਤਾਰ, ਸਫ, ਪੰਗਤ

~ **ਰੱਦਾ,** ਕਹੀ ਦਾ ਟੱਕ

**ਰਦੀਫ** ਉਹ ਸ਼ਬਦ, ਜੋ ਗਜ਼ਲ ਆਦਿ ਦੇ ਅਖੀਰ ਵਿਚ ਕਾਫ਼ੀਏ ਦੇ ਪਿੱਛੇ ਵਾਰ ਵਾਰ ਆਉਂਦਾ ਹੈ — *ਅਰਬੀ* **ਰਦੀਫ,** ਤੁਕਾਂਤ; ਘੁੜ-ਸਵਾਰ ਦੇ ਪਿੱਛੇ ਸਵਾਰ ਹੋਣ ਵਾਲਾ ਵਿਅਕਤੀ [√**ਰਦਫ,** ਪਿੱਛੇ ਆਉਣਾ]; ਟ.ਥ. **ਮੁਰਾਦਿਫ,** ਕਿਸੇ ਦੇ ਪਿੱਛੇ ਬੈਠਣ ਜਾਂ ਸਵਾਰ ਹੋਣ ਵਾਲਾ; ਸਮਾਨ ਅਰਥਕ ਸ਼ਬਦ (ਮੁ + ਰਾਦਿਫ)

**ਰੰਨ : ਰੰਡ**

**ਰਪਟ** ਥਾਣੇ ਵਿਚ ਕਿਸੇ ਦੇ ਖਿਲਾਫ ਦਰਜ ਕਰਾਈ ਗਈ ਸ਼ਿਕਾਇਤ; ਖਬਰ-ਸਾਰ — *ਅੰਗ.* report, ਇਤਲਾਹ, ਸੂਚਨਾ; ਮੂਲ ਅਰਥ (ਕੋਈ ਗੱਲ ਜਾਂ ਖਬਰ ਆਦਿ) ਲੈ ਕੇ ਜਾਣ ਦਾ ਭਾਵ [*ਲਾਤ.* ਅਗੇ. re + √port, ਚੁੱਕ ਕੇ ਲਿਜਾਣਾ, ਢੋਣਾ]; ਟ.ਕ. porter, ਸਮਾਨ ਢੋਣ ਵਾਲਾ, ਕੁਲੀ

~ **ਰਪਟੀਆ,** ਪਿੰਡ ਦੀ ਖਬਰ ਥਾਣੇ ਲੈ ਜਾਣ ਵਾਲਾ, ਚੌਕੀਦਾਰ

**ਰੱਪਣਾ** ਰੰਗਿਆ ਜਾਣਾ, ਲਿਪਤ ਹੋਣਾ (ਟ.ਕ. "ਆਪ ਰੱਪ ਗਈਏਂ ਨਾਲ ਖੇੜਿਆਂ ਦੇ, ਸਾਡੀ ਗੱਲ ਗਵਾਈਆ ਹਾਸਿਆਂ ਤੇ"; ਹੀਰ ਵਾਰਿਸ; ਹੋਰ ਦੇਖੋ 'ਜਿਸ ਨੂੰ ਆਪੇ ਰੰਗੇ, ਸੁ ਰਪਸੀ"; ਮ.3); ਮੂਲ ਰੂਪ **ਰੱਤਣਾ;** *ਹਿੰਦੀ*

**ਰਤਨਾ** (ਲਾਲ ਰੰਗ ਵਿਚ) ਰੰਗੇ ਜਾਣਾ, ਮੋਹਤ ਹੋਣਾ (**ਰਾਤਨਾ, ਰੰਗਣਾ**)
⇒ **ਰੱਤਾ**

**ਰਫਤ** ਜਾਣ ਦਾ ਭਾਵ (ਟ.ਕ. 'ਆਮਦ-ਉ-ਰਫਤ') — *ਫਾਰਸੀ* **ਰਫ਼ਤ,** ਇੰਜ [**ਰਫਤਨ,** ਜਾਣਾ]; **ਰਫਤਾ,** ਗਿਆ; ਟ.ਕ. **ਰਫਤਾ-ਰਫਤਾ,** ਹੌਲੀ ਹੌਲੀ
~ **ਰਫਤਾਰ,** ਚਾਲ, ਗਤੀ — *ਫਾਰਸੀ* **ਰਫਤਾਰ,** ਇੰਜ — ਉਕਤ ਤੇ ਆਧਾਰਤ

**ਰਫਾ** ਖ਼ਤਮ ਕਰਨ ਦਾ ਭਾਵ (ਟ.ਕ. 'ਰਫਾ-ਦਫਾ ਕਰਨਾ') — *ਅਰਬੀ* **ਰਫ਼ਅ਼,** ਉਠਾਉਣਾ, ਚੁੱਕਣਾ; ਬਰਤਰਫੀ, ਬਰਖ਼ਾਸਤਗੀ [√**ਰਫ਼ਅ,** ਚਾਉਣਾ, ਉੱਚਾ ਕਰਨਾ]; ਟ.ਕ. **ਰਿਫ਼ਅਤ,** ਉਚਾਈ, ਬੁਲੰਦੀ; **ਮੁਰਤਫ਼ਅ਼,** ਉੱਚਾ, ਬਲੰਦ; (ਮੁ) ਰ (ਤ) ਫ਼ਅ

**ਰਫੀਕ** ਸਾਥੀ — *ਅਰਬੀ* **ਰਫੀਕ,** ਸਾਥੀ, ਦੋਸਤ; ਮੂਲ ਅਰਥ 'ਸਾਊ, ਹਤੈਸ਼ੀ' [√**ਰਫਕ,** ਸ਼ਰੀਫ ਹੋਣਾ]; ਟ.ਕ. **ਰਿਫਕ਼** ਸ਼ਰਾਫਤ, ਸਾਊਪੁਣਾ

**ਰਫੂ** ਫਟੇ ਹੋਏ ਕੱਪੜੇ ਦੀ ਮੁਰੰਮਤ ਕਰਨ ਦਾ ਭਾਵ — *ਅਰਬੀ* **ਰਫੂ,** ਇੰਜ < *ਯੂਨਾ.* √rhaph, ਸੀਣਾ (ਸਬੰਧਤ rhaphis, ਸੂਈ); ਟ.ਕ. *ਅੰਗ.* rhaphide, ਸੂਏ. ਵਰਗਾ ਤਿੱਖਾ ਰਵਾ

**ਰੱਬ** ਪਰਮਾਤਮਾ; ਮੂਲ ਅਰਥ 'ਪਾਲਣ ਵਾਲਾ, ਸਰਪ੍ਰਸਤ — *ਅਰਬੀ* **ਰੱਬ,** ਪਾਲਣ ਵਾਲਾ, ਮਾਲਕ, ਪਰਮਾਤਮਾ [√**ਰੱਬ,** ਪਾਲਣ-ਪੋਸਣ ਕਰਨਾ]; ਟ.ਕ. **ਮੁਰੱਬੀ,** ਪ੍ਰਤਿਪਾਲਕ, ਸਰਪ੍ਰਸਤ (ਮੁ + ਰੱਬੀ); ਟ.ਕ. *ਅੰਗ.* rabbi, ਯਹੂਦੀਆਂ ਦਾ ਪਰੋਹਤ < *ਇਬ.* rabbī, ਮੇਰੇ ਮਾਲਕ, ਰੱਬਾ (rabh, ਮੁਖੀ, ਸੁਆਮੀ)
⇒ **ਤਰਬੀਅਤ**

**ਰਬਤ** ਸਬੰਧ, ਲਗਾਓ, ਜੋੜ — *ਅਰਬੀ* **ਰਬਤ,** ਸਬੰਧ, ਲਗਾਓ; ਦੋਸਤੀ, ਮੇਲ-ਮਿਲਾਪ [√**ਰਬਤ,** ਬੰਨ੍ਹਣਾ]
~ **ਰਾਬਤਾ,** ਸਬੰਧ, ਤੁਅੱਲਕ, ਮੇਲ-ਮਿਲਾਪ (ਟ.ਕ. 'ਰਾਬਤਾ ਰੱਖਣਾ') — *ਅਰਬੀ* **ਰਾਬਿਤਾ,** ਸਬੰਧ, ਲਗਾਉ; ਨਜ਼ਦੀਕੀ ਰਿਸ਼ਤਾ; ਟ.ਕ. **ਮਰਬੂਤ,** ਬੰਨ੍ਹਿਆ ਗਿਆ, ਕੀਤਾ ਗਿਆ, ਸ਼ਬਦ-ਅਨੁਕ੍ਰਮਣਿਕਾ (ਮ + ਰਬੂਤ)

**ਰੰਬਾ** ਘਾਹ ਖੋਤਣ ਦਾ ਇਕ ਸੰਦ, ਖੁਰਪਾ; *ਪ੍ਰਾਕ.* **ਰੰਪ;** *ਸਿੰਧੀ.* **ਰੰਬੋ;** *ਮਰਾ.* **ਰਾਪਾ;** *ਹਿੰਦੀ* **ਰਾਪੀ;** *ਗੁਜ.* **ਰਾਪੀ;** ਮੋਚੀ ਦੀ ਰੰਬੀ; *ਮਰਾ.* **ਰਾਂਪ,** ਛੈਣੀ, chisel — rampa, ਚਾਕੂ, ਛਿੱਲਣ ਵਾਲਾ ਸੰਦ (ਦੇਖੋ ਟਰਨਰ)

**ਰਬਾਬ** ਪੁਰਾਣੇ ਜ਼ਮਾਨੇ ਦਾ ਤਿੰਨਾਂ ਤਾਰਾਂ ਵਾਲਾ ਇਕ ਸਾਜ਼ — *ਅਰਬੀ* **ਰੁਬਾਬ,** ਸਾਰੰਗੀ ਵਰਗਾ ਇਕ ਤਿੰਨ-ਤਾਰਾ ਸਾਜ਼; ਟ.ਕ. *ਅੰਗ.* rebec, rebeck < *ਪੁਰਾ. ਫ੍ਰਾਂ.* rebebe < *ਅਰਬੀ* **ਰਬਾਬ** (ਦੇਖੋ ਵੈਬਸਟਰ ਡਿਕਸ਼ਨਰੀ)

**ਰਬੀਹ** ਬਸੰਤ ਰੁੱਤ ਵਿਚ ਕੱਟੀ ਜਾਣ ਵਾਲੀ ਫਸਲ, ਜਿਵੇਂ ਕਣਕ, ਛੋਲੇ ਆਦਿ; ਹਾੜ੍ਹੀ ਦੀ ਫਸਲ (ਖਰੀਫ਼ ਜਾਂ ਸਾਉਣੀ ਦੇ ਟਾਕਰੇ ਤੇ) — *ਅਰਬੀ* **ਰਬੀਅ਼,** ਬਹਾਰ ਦੀ ਰੁੱਤ; ਹਾੜ੍ਹੀ ਦੀ ਫਸਲ

**ਰੰਭਣਾ** ਗਊ, ਮੱਝ ਆਦਿ ਦਾ ਉੱਚੀ ਉੱਚੀ ਬੋਲਣਾ, ਅਰੜਾਉਣਾ; *ਸਿੰਧੀ* **ਰੰਭਣੋ;** *ਨਿਪਾਲੀ* **ਰਾਮਨੁ;** *ਹਿੰਦੀ* **ਰਾਂਭਨਾ,** ਇੰਜ — *ਸੰਸ.* √rambh, to sound, roar; ਸਮਾਨ √ramb, ਰੰਭਣਾ, ਅੜਿੰਗਣਾ; ਟ.ਕ. go-rambha, ਗਊ ਦਾ ਰੰਭਣਾ

**ਰੰਭਾ** ਕੇਲਾ (ਟ.ਕ. "ਛਬਿ ਧਾਰੇ ਰੰਭਾ ਬਾਗ ਜਿਉ"; ਦੇਖੋ ਮਹਾ.ਕੋਸ਼) — *ਸੰਸ.* rambhā, ਕੇਲਾ; ਇੰਦਰ ਦੇ ਸੁਰਗ ਦੀ ਸਭ ਤੋਂ ਸੁੰਦਰ ਨਾਰੀ; ਟ.ਕ. rambhoru, ਕੇਲੇ ਦੇ (ਅਤਿ ਕੋਮਲ ਅਤੇ ਗੋਲ) ਪੱਟਾਂ ਵਾਲੀ; ਇਸ ਲਈ ਸੁੰਦਰ (ਜਿਵੇਂ ਇਸਤਰੀ)

**ਨੋਟ.** ਕਹਿਰਾਂ ਦੇ ਕੋਮਲ ਅਤੇ ਲਚ-ਲਚ ਕਰਦੇ ਕੇਲੇ ਦੇ ਬੂਟੇ ਨੂੰ *ਸੰਸ.* vana-lakshmī (ਵਣ ਦਾ ਸ਼ਿੰਗਾਰ) ਵੀ

ਕਿਹਾ ਜਾਂਦਾ ਹੈ। ਇਸ ਸਿਲਸਿਲੇ ਵਿਚ ਹੋਰ ਦੇਖੋ **ਕੁਆਰ** (ਇਕ ਬੂਟੀ; ਮੂਲ ਅਰਥ 'ਕੁਮਾਰੀ')

**ਰਮਜ਼** ਇਸ਼ਾਰਾ, ਸੈਨਤ, ਗੁੱਝੀ ਗੱਲ — *ਅਰਬੀ* **ਰਮਜ਼,** ਅੱਖ ਦਾ ਇਸ਼ਾਰਾ, ਸੈਨਤ; ਛਪਾਉਣ ਵਾਲੀ ਗੱਲ [√**ਰਮਜ਼,** ਇਸ਼ਾਰਾ ਕਰਨਾ]; ਟ.ਕ. **ਰੱਮਾਜ਼,** ਰਮਜ਼ਾਂ ਕਰਨ ਵਾਲਾ, ਰਹੱਸਵਾਦੀ

**ਰਮਜ਼ਾਨ** ਹਿਜਰੀ ਸੰਨ ਦਾ ਨੌਵਾਂ ਮਹੀਨਾ, ਰੋਜ਼ੇ ਰੱਖਣ ਦਾ ਮਹੀਨਾ; ਮੂਲ ਅਰਥ 'ਗਰਮੀ ਦਾ ਮੌਸਮ' — *ਅਰਬੀ* **ਰਮਜ਼ਾਨ,** ਸਾੜਣ ਵਾਲਾ; ਰਮਜ਼ਾਨ ਦਾ ਮਹੀਨਾ [√**ਰਮਜ਼,** ਗਰਮ ਹੋਣਾ]

**ਰਮਣਾ** ਖ਼ੁਸ਼ ਹੋਣਾ (ਟ.ਕ. "ਬੁਰਾ ਭਲਾ ਜੇ ਸਮਸਰਿ ਜਾਣੈ ਇਨਿ ਬਿਧਿ ਸਾਹਿਬ ਰਮਤੁ ਰਹੈ"; ਦੇਖੋ ਪੰ.ਕੋ.); ਘੁੰਮਣਾ ਫਿਰਨਾ, ਭ੍ਰਮਣ ਕਰਨਾ; ਜਾਣਾ, ਲੰਘਣਾ (ਟ.ਕ. "ਕਤ ਆਵੈ ਕਤ ਰਮਤੈ"; ਮ.5); (ਸਮਾਂ) ਗੁਜ਼ਰਨਾ (ਟ.ਕ. "ਨਾਨਕ ਸਮਿਓ ਰਮਿ ਗਇਓ"; ਮ.9) — *ਸੰਸ.* √ram, ਘੁੰਮਣਾ ਫਿਰਨਾ, ਭ੍ਰਮਣ ਕਰਨਾ; ਵਿਚਰਨਾ, ਵਿਆਪਤ ਹੋਣਾ; ਠਹਿਰਨਾ, ਟਿਕਣਾ, ਆਰਾਮ ਕਰਨਾ; ਕ੍ਰੀੜਾ ਕਰਨਾ; ਸੰਭੋਗ ਕਰਨਾ, ਖ਼ੁਸ਼ ਹੋਣਾ

+ *ਫਾਰਸੀ* **ਰਾਮਿਸ਼,** ਅਨੰਦ, ਸੌਖ, ਆਰਾਮ; ਰਾਗ

⇒ **ਰਵਣਾ; ਰਉਣਾ; ਰਮਣੀਕ; ਰਾਵਣਹਾਰ; ਰਵਤ; ਰਤਿ; ਆਰਾਮ; ਵਿਰਾਮ; ਵਿਰਾਉਣਾ**

**ਨੋਟ. ਰਮਣਾ** (√**ਰਮ**) ਨਾਲ ਸਬੰਧਤ ਭਾਵਾਂ ਨੂੰ ਇੰਜ ਪੇਸ਼ ਕੀਤਾ ਜਾ ਸਕਦਾ ਹੈ : (1) ਚੱਲਣ, ਵਿਚਰਨ, ਵਿਸ਼ੇਸ਼ ਕਰਕੇ ਖ਼ੁਸ਼ੀ ਨਾਲ ਘੁੰਮਣ-ਫਿਰਨ, ਭ੍ਰਮਣ ਕਰਨ; ਲੰਘਣ, ਗੁਜ਼ਰਨ, ਬੀਤਣ; ਵਿਚਰਨ; ਵਿਆਪਤ ਹੋਣ

(2) ਆਨੰਦ, ਸੁੱਖ, ਆਰਾਮ; ਕ੍ਰੀੜਾ; ਸੰਭੋਗ, ਭੋਗ-ਵਿਲਾਸ; ਆਨੰਦ-ਦਾਇਕ ਵਸਤੂ; ਸੁੰਦਰਤਾ, ਰਮਣੀਕਤਾ; ਸੁੰਦਰੀ, ਪਤਨੀ; ਸੁੰਦਰ ਅਸਥਾਨ, ਜਿਵੇਂ ਬਾਗ; ਭੋਗਣ ਵਾਲਾ, ਆਨੰਦ ਮਾਣਨ ਵਾਲਾ; ਪਤੀ

(3) ਸੁੱਖ ਭੋਗਣ, ਆਰਾਮ ਕਰਨ : ਟਿਕਣ, ਠਹਿਰਨ (ਦੇਖੋ **ਵਿਰਾਮ**)

**ਰਮਣੀਯ** ਸੁੰਦਰ, ਸੁਹਣਾ (ਟ.ਕ. "ਕੰਠ ਰਮਣੀਯ ਰਾਮ ਰਾਮ ਮਾਲਾ"; ਮ.5) — *ਸੰਸ.* ramaṇīya, ਮਨੋਹਰ, ਸੁੰਦਰ; ਦੇਖੋ **ਰਮਣਾ**

~ **ਰਮਣੀਕ,** ਉਕਤ ਦਾ ਇਕ ਭੇਦ

**ਰਮਤਾ** ਆਪਣੀ ਖ਼ੁਸ਼ੀ ਨਾਲ ਘੁੰਮਣ-ਫਿਰਨ ਵਾਲਾ (ਟ.ਕ. 'ਰਮਤਾ ਸਾਧੂ') — *ਸੰਸ.* ramati, ਰਮਣ ਕਰਦਾ ਹੈ [√ram, ਰਮਣਾ, ਪ੍ਰਸੰਨ ਹੋਣਾ; ਦਿਲ ਬਹਿਲਾਉਣਾ ਆਦਿ]

⇒ **ਰਮਣਾ**

**ਰਮਨਾ** ਇਸਤਰੀ (ਟ.ਕ. "ਬਹੁ ਸੁੰਦਰਿ ਰਮਨਾ"; ਕਬੀਰ); ਪਤਨੀ; ਸੁੰਦਰੀ — *ਸੰਸ.* ramaṇī, ਇਸਤਰੀ, ਪਤਨੀ; ਸੁੰਦਰੀ [√**ਰਮ,** ਰਮਨ ਕਰਨਾ]; ਟ.ਕ. ramaṇa, ਪਤੀ (ਇਸ ਲਈ **ਰਾਧਾ-ਰਮਣ,** ਰਾਧਾ ਦਾ ਸੁਆਮੀ, ਕ੍ਰਿਸ਼ਨ ਦੀ ਇਕ ਉਪਾਧੀ

⇒ **ਰਮਣਾ**

**ਰਮਲ** ਨਜੂਮ, ਜੋਤਸ਼ (ਟ.ਕ. 'ਰਮਲ ਲਾਉਣਾ') — *ਅਰਬੀ* **ਰਮਲ,** ਰੇਤ; ਇਸ ਲਈ ਰੇਤ ਜਾਂ ਮਿੱਟੀ ਤੇ ਲਕੀਰਾਂ ਖਿੱਚ ਕੇ ਭਵਿੱਖਬਾਣੀ ਕਰਨਾ, geomancy

~ **ਰਮਲੀਆ,** ਰਮਲ ਲਾਉਣ ਵਾਲਾ — *ਅਰਬੀ* **ਰੰਮਾਲ,** ਇੰਜ

**ਰਮਾਂਚ** ਲੂਈਂ-ਕੰਡੇ ਖੜੇ ਹੋਣ ਦਾ ਭਾਵ — *ਸੰਸ.* romāñca, ਇੰਜ [roma, ਸਰੀਰ ਦੇ ਵਾਲ + √añc, ਮੁੜਨਾ, to curve; ਅਰਥਾਤ ਵਾਲਾਂ ਦਾ ਉੱਪਰ ਨੂੰ ਉੱਠ ਕੇ ਮੁੜੇ ਹੋਏ ਹੋਣਾ ਜਿਸ ਨੂੰ ਅੰਗਰੇਜ਼ੀ ਵਿਚ horripilation ਕਿਹਾ ਜਾਂਦਾ ਹੈ

**ਰਲਣਾ** ਮਿਲਣਾ, ਮਿਲ ਜਾਣਾ; ਇਕਮਿਕ ਹੋਣਾ (ਟ.ਕ. 'ਰਲਦਾ-ਮਿਲਦਾ');

*(ਪੋਠੋ.)*, ਗ਼ਲਤ ਸਬੰਧ ਪੈਦਾ ਹੋਣਾ; ਪਸ਼ੂ ਦਾ ਗੱਭਣ ਹੋਣਾ; *ਸਿੰਧੀ* **ਰਲਣੁ** — √ral, ਮਿਲਣਾ (ਦੇਖੋ ਟਰਨਰ)

**ਰਲੀ** ਮੌਜ, ਖ਼ੁਸ਼ੀ (ਟ.ਕ. "ਭਾਣੈ ਚਲੈ ਕੰਤ ਕੈ, ਸੁ ਮਾਣੇ ਸਦਾ ਰਲੀ; ਮ.3); ਟ.ਕ. 'ਰੰਗ-ਰਲੀਆਂ' — *ਸੰਸ.* lalana, ਖੇਡ, ਰੰਗ-ਰਲੀਆਂ [√lal, ਖੇਡਣਾ, ਕਲੋਲ ਕਰਨਾ]

~ **ਰਲੀਆਲਾ**, ਮੌਜਾਂ ਮਾਣਨ ਵਾਲਾ, ਰੰਗੀਲਾ (ਟ.ਕ. "ਮੇਰਾ ਪਿਰੁ ਰਲੀਆਲਾ; ਮ.1) — ਉਪਰੋਕਤ ਤੇ ਆਧਾਰਤ

⇒ **ਲੱਲੀ**

**ਰਵਈਆ** ਵਰਤਾਉ, ਵਤੀਰਾ — *ਫ਼ਾਰਸੀ* **ਰਵਈਯਾ,** ਤੌਰ ਤਰੀਕਾ, ਦਸਤੂਰ, ਨੇਮ; ਮੂਲ ਅਰਥ 'ਚਲਣ' [√**ਰਵ,** ਚੱਲਣਾ; ਟ.ਕ. **ਰਵਾਂ**, ਵਗਦਾ, ਵਹਿੰਦਾ, ਜਾਰੀ < **ਰਫਤਨ,** ਜਾਣਾ]

**ਰਵਣਾ**[1] ਵਿਆਪਣਾ, ਫੈਲੇ ਹੋਣਾ, ਵਸਣਾ (ਟ.ਕ. "ਰਵਿਓ ਸਰਬ ਥਾਨ ਹਾਂ"; ਮ.5); ਹੋਰ ਦੇਖੋ "ਮੈਂ ਹਿਰਦੈ ਰਾਮੁ ਰਵਾਇਆ"; ਮ.4); *ਸਿੰਧੀ* **ਰਵਣੁ,** ਘੁੰਮਣਾ ਫਿਰਨਾ, ਆਨੰਦ ਲੈਣਾ — **ਰਮਣਾ; ਦੇਖੋ ਰਮਣਾ**

~ **ਰਵਤ,** ਭੋਗਦਾ, ਆਨੰਦ ਲੈਂਦਾ ਹੈ (ਟ.ਕ. "ਬੇਸੁਆ ਰਵਤ ਅਜਾਮਲੁ ਉਧਰਿਓ"; ਮ.4) — *ਸੰਸ.* ramati, ਭੋਗਦਾ ਹੈ, ਆਦਿ

~ **ਰਾਵਣਹਾਰ,** ਭੋਗਣਵਾਲਾ; ਕਰਤਾਰ ਦੀ ਇਕ ਉਪਾਧੀ (ਟ.ਕ. "ਆਪੇ ਰਵਣਹਾਰੁ"; ਮ.1)

**ਨੋਟ.** ਅਰਥ-ਵਿਸਥਾਰ ਬਾਰੇ ਦੇਖੋ **ਰਮਣਾ** (ਨੋਟ)

**ਰਵਣਾ**[2] ਸਿਮਰਨ ਕਰਨਾ (ਟ.ਕ. "ਰਵਣ ਗੁਣਾ ਕਟੀਐ ਜਮਜਾਲਾ"; ਮ.5) — *ਸੰਸ.* ravaṇa, ਆਵਾਜ਼ [√rav, ਚੀਕਣਾ, ਚਿੱਲਾਣਾ; ਪੰਛੀਆਂ ਦਾ ਚਹਿਚਹਾਉਣਾ, ਸ਼ੋਰ ਪਾਉਣਾ]

**ਰਵਾ**[1] ਕਣਕ ਦਾ ਦਾਣੇਦਾਰ ਆਟਾ, ਸੂਜੀ; *ਹਿੰਦੀ* **ਰਵਾ,** ਅਨਾਜ ਜਾਂ ਰੇਤ ਦਾ ਛੋਟਾ ਟੁਕੜਾ; *ਮਰਾ.* **ਰਵਾ,** ਅਨਾਜ; *ਗੁਜ.* **ਰਵ,** ਕਿਣਕਾ; ਸੋਨੇ ਜਾਂ ਚਾਂਦੀ ਦੀ ਕਣੀ — rava, ਟੁਕੜਾ [√ru, ਕਟਣਾ, ਟੁਕੜੇ ਕਰਨਾ; ravati, ਕੱਟਦਾ ਹੈ]

**ਰਵਾ**[2] ਜਾਇਜ਼, ਠੀਕ (ਟ.ਕ. 'ਰਾਵਾਦਾਰੀ' ਜਾਇਜ਼ ਸਮਝਣ ਦਾ ਭਾਵ, ਉਦਾਰਤਾ, ਸੁਹਿਰਦਤਾ — *ਫ਼ਾਰਸੀ* **ਰਵਾਂ,** ਵਗਦਾ, ਵਿਹਿੰਦਾ, ਜਾਰੀ; (ਲਾਖ.) ਜਾਇਜ਼, ਠੀਕ

⇒ **ਰਵਾਨਾ**

**ਨੋਟ.** ਮਿਲਦੇ-ਜੁਲਦੇ ਅਰਥ-ਵਿਕਾਸ ਲਈ ਟ.ਕ. *ਸੰਸ.* sarala, ਵਗਦਾ, ਵਹਿੰਦਾ; ਸਿੱਧਾ, ਨਿਸ਼ਕਪਟ

**ਰਵਾਇਤ** ਪੁਰਾਣੀ ਚਲੀ ਆ ਰਹੀ ਗੱਲ, ਪਹਿਲਾਂ ਆਖੀ ਹੋਈ ਗੱਲ, ਪਿਰਤ, ਪਰੰਪਰਾ — *ਅਰਬੀ* **ਰਿਵਾਯਤ,** ਪਰੰਪਰਾ; ਕਹਾਣੀ [√**ਰਵੀ,** ਪਿਛਲੀਆਂ ਗੱਲਾਂ ਨੂੰ ਅਗਾਂਹ ਤੋਰਨਾ, to transmit, ਢੋਣਾ, ਲੈ ਜਾਣਾ]; ਟ.ਕ. **ਰਾਵੀ,** ਕਿੱਸਾ ਕਹਾਣੀ ਕਹਿਣ ਵਾਲਾ, ਇਤਿਹਾਸਕਾਰ; ਸਬੰਧਤ **ਰਾਵੀਯਾ,** ਬਹੁਤ ਵਾਰਤਾਵਾਂ ਕਹਿਣ ਵਾਲਾ; ਪਾਣੀ ਢੋਣ ਵਾਲਾ ਊਠ

**ਰਵਾਨਾ** ਜਾਣ ਵਾਲਾ, ਚੱਲਣ ਵਾਲਾ — *ਫ਼ਾਰਸੀ* **ਰਵਾਨਾ,** ਜਾਰੀ, ਚੱਲਿਆ ਹੋਇਆ; ਪਰਵਾਨਾ, ਰਾਹਦਾਰੀ [√**ਰਵ,** ਵਗਣਾ, ਚੱਲਣਾ < √**ਰਵ,** ਜਿਵੇਂ **ਰਫਤਨ,** ਜਾਣਾ]; ਟ.ਕ. **ਰਵਾਨੀ,** ਵਹਾਉ; ਵੇਗ, ਚਾਲ, ਸਰਲਤਾ

⇒ **ਰਵਾਂ**

**ਰਵਾਲ** ਮਿੱਟੀ, ਧੂੜ; ਮਿੱਟੀ ਦਾ ਕਿਣਕਾ, ਜ਼ੱਰਾ (ਟ.ਕ. 'ਰਤੀ-ਰਵਾਲ', ਥੋੜ੍ਹਾ ਜਿਹੀ, ਰਤਾ ਭਰ) — ਦੇਖੋ **ਰਵਾ**

~ **ਰੁਆਲ,** ਉਪਰੋਕਤ ਦਾ ਵਿਕਸਿਤ ਰੂਪ

~ **ਰਵਾਲਣਾ,** ਧੂੜਣਾ, ਮਲਣਾ (ਟ.ਕ. 'ਪਿੰਡਾ ਭਸਮ ਰਵਾਲਿਆ, ਭਸਮ ਰਵਾਲੇ ਕੇਸ'; ਬੰਬੀਹਾ ਬੋਲ)

**ਰਵੀ** ਸੂਰਜ (ਟ.ਕ. "ਰਵਿ ਸਸਿ ਪਵਣੁ ਪਾਵਕੁ ਨੀਰਾਰੇ"; ਮ.5) — *ਸੰਸ.* ravi, ਸੂਰਜ, ਸੂਰਜ ਦੇਵਤਾ

~ **ਰਵੀਵਾਰ,** ਐਤਵਾਰ, Sunday — *ਸੰਸ.* ravi-vāra, ਸੂਰਜ ਨੂੰ ਸਮਰਪਤ ਦਿਨ, ਐਤਵਾਰ (ਦੇਖੋ **ਐਤਵਾਰ** < **ਆਦਿਤਵਾਰ;** ਮੂਲ ਅਰਥ 'ਆਦਿਤ', ਅਰਥਾਤ 'ਸੂਰਜ ਦੇਵਤਾ ਦਾ ਦਿਨ')

**ਰੜ੍ਹਨਾ** ਪੱਕਣਾ, ਭੁੱਜਣਾ; *(ਲਹਿੰ.),* ਬੀਜਿਆ ਜਾਣਾ; ਰਾਹਿਆ ਜਾਣਾ; ਮੂਲ ਅਰਥ 'ਤਿਆਰ ਹੋਣਾ, ਪੂਰਾ ਹੋਣਾ' — ਦੇਖੋ **ਰਾਹਣਾ**

**ਰੜਾ** ਸਾਫ ਅਤੇ ਪੱਧਰੀ ਧਰਤੀ, ਜਿੱਥੇ ਕੁਝ ਨਾ ਉੱਗਿਆ ਹੋਵੇ, ਖਾਲੀ ਪਿਆ ਮੈਦਾਨ (ਟ.ਕ. 'ਰੜਾ ਮੈਦਾਨ'); *ਬੰਗਾ.* **ਰੜਾ** (ਬਿਰਛ), ਰੁੰਡ-ਮੁੰਡ; *ਹਿੰਦੀ* **ਰਾਂਡਾ,** ਬੰਜਰ; ਬਾਂਝ — *ਸੰਸ.* raṇḍa; ਦੇਖੋ **ਰੁੰਡ**

**ਨੋਟ.** ਟ.ਕ. *(ਪੁਆ.),* **ਰੜਾ ਹੋਣਾ** (ਮੀਂਹ ਤੋਂ ਬਾਅਦ) ਅਸਮਾਨ ਦਾ ਸਾਫ ਹੋਣਾ; **ਰੜੇ ਕਰਨਾ,** ਨੰਗਾ ਕਰਨਾ; **ਰੜੇ ਹੋਣਾ,** ਸਪਸ਼ਟ ਹੋਣਾ; **ਰੜ੍ਹਾ** ਨਿੱਖਰਿਆ ਹੋਇਆ ਅਸਮਾਨ

**ਰਾ** 'ਆਪਣੀ ਕਿਸਮ ਦਾ ਵੱਡਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਰਾ-ਤੋਤਾ'; 'ਰਾ-ਜਾਮਣ') — **ਰਾਏ,** ਰਾਜਾ < *ਸੰਸ.* rāja, 'ਸ਼ਾਹੀ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਰਾਜ-ਮਾਰਗ')

⇒ **ਰਾਓ; ਰੁਆਂਹ**

**ਨੋਟ.** ਉਕਤ ਅਰਥ-ਵਿਕਾਸ ਲਈ ਟ.ਕ. *ਅੰਗ.* king-cobra; king-size

**ਰਾਓ** ਰਾਜਾ; ਰਾਜੇ ਦਾ ਵੱਡਾ ਪੁੱਤਰ; ਰਾਜਪੂਤ ਸਰਦਾਰ (ਟ.ਕ. 'ਰਾਓ ਰੰਕ', ਰਾਜਾ ਅਤੇ ਕੰਗਾਲ, ਅਮੀਰ ਅਤੇ ਗ਼ਰੀਬ); *ਸਿੰਧੀ* **ਰਾਉ,** ਰਾਜਾ — *ਸੰਸ.* rajan, ਰਾਜਾ

\+ *ਫ੍ਰਾਂ.* roi, ਬਾਦਸ਼ਾਹ (*ਲਾਤ.* regis ਦਾ ਵਿਕਸਤ ਰੂਪ); ਟ.ਕ. *ਅੰਗ.* roy, ਬਾਦਸ਼ਾਹ; ਜਿਵੇਂ viceroy, 'ਕਾਇਮ-ਮੁਕਾਮ ਬਾਦਸ਼ਾਹ'; *ਸਪੇਨੀ* rey

~ **ਰਾਏ,** ਰਾਜਾ, ਸਰਦਾਰ; ਅੰਗਰੇਜ਼ੀ ਸਰਦਾਰ ਵੱਲੋਂ ਦਿੱਤੀ ਜਾਣ ਵਾਲੀ ਉਪਾਧੀ; ਬਾਦਸ਼ਾਹ (ਟ.ਕ. 'ਰਾਏ-ਸਾਹਿਬ; ਰਾਏ-ਬੁਹਾਦਰ'); *ਪ੍ਰਾਕ.* **ਰਾ, ਰਾਯਾ;** *ਬੰਗਾ.* **ਰਾਯੁ,** ਰਾਜਾ — ਉਪਰੋਕਤ ਦਾ ਇਕ ਭੇਦ; ਸਮਾਨ **ਰਾਏ**

⇒ **ਰਾਜਾ**

**ਰਾਇ**[1] ਕਤਾਰ, ਪੰਗਤੀ, ਜਿਵੇਂ **ਬਨਰਾਇ,** ਬਿਰਛਾਂ ਦੀ ਪੰਗਤੀ (ਟ.ਕ. "ਸਗਲ ਬਨਰਾਇ ਫੂਲੰਤ ਜੋਤੀ"; ਸੋਹਿਲਾ); *ਪ੍ਰਾਕ.* **ਰਾਈ,** ਲਕੀਰ; *ਮਰਾ.* **ਰਾਈ,** ਝਿੜੀ — *ਸੰਸ.* rāji, ਧਾਰੀ, ਲਕੀਰ, ਕਤਾਰ, ਪੰਗਤੀ

**ਰਾਇ**[2] ਸਲਾਹ, ਮਸ਼ਵਰਾ — *ਅਰਬੀ* **ਰਾਯ,** ਤਜਵੀਜ਼, ਵਿਚਾਰ; ਅਕਲ, ਸਿਆਣਪ [√**ਰਾਯ,** ਦੇਖਣਾ; ਇਸ ਲਈ 'ਗੌਰ ਕਰਨਾ, ਸੋਚ-ਵਿਚਾਰ ਕਰਨਾ']; ਟ.ਕ. **ਰਾਯਤ,** ਝੰਡਾ; ਮੂਲ ਅਰਥ 'ਦਿਖਲਾਵਾ, ਨਿਸ਼ਾਨੀ'

**ਰਾਈ** ਇਕ ਬੂਟਾ ਅਤੇ ਉਸ ਦੇ ਬੀਜ, ਜੋ ਸਰ੍ਹੋਂ ਵਰਗੇ ਹੁੰਦੇ ਹਨ ਅਤੇ ਆਚਾਰ ਵਿਚ ਵਰਤੇ ਜਾਂਦੇ ਹਨ; 'ਰਾਈ ਭਰ', ਥੋੜ੍ਹਾ (ਟ.ਕ. "ਮਨੁ ਟਿਕਣੁ ਨ ਪਾਵੈ ਰਾਈ"; ਮ.5); *ਪ੍ਰਾਕ.* **ਰਾਇਆ;** *ਸਿੰਧੀ* **ਰਾਈ;** *ਮਰਾ.* **ਰਾਈ** — *ਸੰਸ.* rājikā, ਰਾਈ; ਸਮਾਨ rāji

**ਨੋਟ.** *ਅੰਗ.* rye (ਜੌਂ ਜਾਂ ਕਣਕ ਵਰਗਾ ਇਕ ਅਨਾਜ ਅਤੇ *ਪੰਜਾ.* **ਰਾਈ** (ਜਿਵੇਂ ਉੱਪਰ) ਇਕ ਦੂਜੇ ਨਾਲ ਅਸਬੰਧਤ, ਅਰਥਾਤ ਸਮਰੂਪਕ ਸ਼ਬਦ ਹਨ

**ਰਾਸ**[1] ਸ੍ਰੀ ਕ੍ਰਿਸ਼ਨ ਤੇ ਆਧਾਰਤ ਸੰਗੀਤ-ਨਾਟ; ਕ੍ਰਿਸ਼ਨ-ਲੀਲਾ (ਟ.ਕ. 'ਰਾਸ ਪਾਉਣਾ') — *ਸੰਸ.* rāsa, ਸ਼ੋਰ, ਰੌਲਾ; ਸ੍ਰੀ ਕ੍ਰਿਸ਼ਨ ਅਤੇ ਗੋਪੀਆਂ ਦਾ ਇਕ ਨਾਚ [√rās, ਸ਼ੋਰ ਮਚਾਉਣਾ; ਸ਼ਿਲਾਘਾ ਕਰਨਾ]

~ **ਰਾਸਧਾਰੀਆ,** ਰਾਸ ਵਿਚ ਭਾਗ ਲੈਣ ਵਾਲਾ

⇒ **ਰਾਸੋ**

**ਰਾਸ**[2] ਪੂੰਜੀ, ਸਰਮਾਇਆ; ਖਰੀਦਿਆ ਹੋਇਆ ਮਾਲ (ਟ.ਕ. "ਪੂੰਜੀ ਸਾਬਤੁ, ਰਾਸਿ ਸਲਾਮਿਤ"; ਮ.1) — *ਸੰਸ.* rāśi, ਢੇਰ, ਸਮੂਹ; ਮੂਲ ਧਨ, ਪੂੰਜੀ; ਕੰਨਿਆਂ ਆਦਿ ਬਾਰਾਂ ਰਾਸ਼ੀਆਂ ਵਾਲਾ ਚੱਕਰ

~ **ਰਾਸ਼ੀ,** ਬਾਰਾਂ ਰਾਸ਼ੀਆਂ ਵਿਚੋਂ ਇਕ — ਜਿਵੇਂ ਉੱਪਰ

**ਰਾਸ**[3] ਸਹੀ, ਠੀਕ (ਟ.ਕ. "ਤਿਸੁ ਸੇਵਕ ਕੇ ਕਾਰਜ ਰਾਸਿ"; ਸੁਖਮਨੀ) — *ਫਾਰਸੀ* **ਰਾਸਤ,** ਸਿੱਧਾ (ਟ.ਕ. 'ਰਾਹ-ਏ-ਰਾਸਤ', ਸਿੱਧਾ ਰਸਤਾ); ਸੱਜੇ ਹੱਥ ਦਾ (ਟ.ਕ. 'ਦਸਤ-ਏ-ਰਾਸਤ', ਸੱਜਾ ਹੱਥ); ਸਹੀ, ਠੀਕ; ਸੱਚਾ

⇒ **ਰਾਸਤ**

**ਰਾਸ**[4] ਖੁਸ਼ਕੀ ਦਾ ਟੋਟਾ, ਜੋ ਦੂਰ ਤਕ ਸਮੁੰਦਰ ਵਿਚ ਚਲਾ ਗਿਆ ਹੋਵੇ, ਅੰਤਰੀਪ — *ਅਰਬੀ* **ਰਾਸ,** ਸਿਰ; ਸਿਰਾ, head-land, ਅੰਤਰੀਪ

~ **ਰਾਸ ਕੁਮਾਰੀ,** ਇਕ ਅੰਤਰੀਪ ਦਾ ਨਾਂ, ਕੰਨਿਆ-ਕੁਮਾਰੀ; ਮੂਲ ਅਰਥ 'ਯੁਵਾ-ਦੇਵੀ', ਦੁਰਗਾ ਦੇਵੀ ਦੀ ਉਪਾਧੀ

⇒ **ਰਈਸ** ('a head-man')

**ਰਾਸ਼ਟਰ** ਮੁਲਕ, ਦੇਸ਼, ਗਣਤੰਤਰ-ਦੇਸ਼, ਰੀਪਬਲਿਕ (ਟ.ਕ. 'ਰਾਸ਼ਟਰ-ਪਤੀ') — *ਸੰਸ.* rāshṭara, ਰਾਜ, ਸਲਤਨਤ; ਰਾਸ਼ਟਰ, ਦੇਸ਼; ਪਰਜਾ, ਜੰਤਾ < rāja, ਰਾਜ

+ *ਅੰਗ.* Reich, (ਇਤਿ.), ਜਰਮਨ ਸਾਮਰਾਜ

~ **ਰਾਸ਼ਟਰੀ,** ਰਾਸ਼ਟਰ ਨਾਲ ਸਬੰਧਤ, ਕੌਮੀ (ਟ.ਕ. 'ਰਾਸ਼ਟਰੀ ਬੈਂਕ', state-bank); ਟ.ਕ. *ਜਰਮ.* reich-bank, ਰਾਸ਼ਟਰੀ ਬੈਂਕ

**ਰਾਸੋ** ਕਿਸੇ ਰਾਜੇ ਦੇ ਚਰਿਤਰ ਅਤੇ ਯੁੱਧ ਆਦਿ ਦਾ ਵਰਨਨ, ਡਿੰਗਲ ਭਾਸ਼ਾ ਵਿਚ ਲਿਖਿਆ ਕਾਵਿ ਗ੍ਰੰਥ (ਟ.ਕ. 'ਪ੍ਰਿਥਵੀ ਰਾਜ ਰਾਸੋ') — *ਸੰਸ.* rāsa, ਸ਼ੋਰ; ਖੇਲ੍ਹ, ਤਮਾਸ਼ਾ; ਇਕ ਪ੍ਰਕਾਰ ਦਾ ਨਾਚ ਅਤੇ ਨਾਟ, ਜਿਸ ਦਾ ਸਬੰਧ ਕ੍ਰਿਸ਼ਨ ਅਤੇ ਗੋਪੀਆਂ ਨਾਲ ਹੈ

⇒ **ਰਾਸ** (ਲੀਲਾ)

**ਰਾਹ** (ਰਹ-), ਰਸਤਾ, ਮਾਰਗ; ਦਸਤੂਰ, ਕਾਇਦਾ; ਤਰੀਕਾ (ਟ.ਕ. 'ਰਾਹ-ਸਿਰ') — *ਫਾਰਸੀ* **ਰਾਹ,** ਰਸਤਾ; ਤਰੀਕਾ, ਢੰਗ; ਨੇਮ, ਮਰਯਾਦਾ

~ **ਰਹ,** ਸਮਾਸ ਵਿਚ ਰਸਤੇ ਦਾ ਸੂਚਕ

~ **ਰਹਿਨੁਮਾ,** ਰਾਹ ਦੱਸਣ ਵਾਲਾ, ਪੱਥ-ਪ੍ਰਦਰਸ਼ਕ — *ਫਾਰਸੀ* **ਰਹਨੁਮਾ,** ਇੰਜ [ਰਹ + ਨੁਮਾ, ਦੱਸਣ ਵਾਲਾ < **ਨਮੂਦਨ,** ਦੱਸਣਾ, ਦਿਖਲਾਉਣਾ; ਦੇਖੋ **ਨੁਮਾਇਸ਼**]

~ **ਰਹਜ਼ਨ,** ਰਸਤਾ ਮਾਰਨ ਵਾਲਾ, ਲੁਟੇਰਾ — *ਫਾਰਸੀ* **ਰਹਜ਼ਨ,** ਇੰਜ [ਰਹ + ਜ਼ਨ, ਮਾਰਨ ਵਾਲਾ < **ਜ਼ਦਨ, ਮਾਰਨਾ; ਦੇਖੋ ਹਨ**]

**ਰਾਹਣਾ** *(ਲਹਿੰ.),* ਵਾਹੀ ਕਰਨਾ, ਫਸਲ ਬੀਜਣਾ (ਟ.ਕ. "ਸਾਹਜੇ ਖੇਤੀ ਰਾਹੀਐ ਸਚੁਨਾਮ ਬੀਜੁ ਪਾਇ;" ਮ.3) — *ਸੰਸ.* √rādh, ਰਾਜ਼ੀ ਕਰਨਾ, ਪਸੰਦ ਕਰਨਾ; ਸਫਲ ਬਣਾਉਣਾ, ਤਿਆਰ ਕਰਨਾ, ਪੂਰਾ ਕਰਨਾ

+ *ਕ੍ਰੋਸ਼.* radnja, ਕੰਮ (ਟ.ਕ. zemljo-radnja, 'ਜ਼ਮੀਨ ਦਾ' ਕੰਮ, ਖੇਤੀ)

~ **ਰਾਹਕ,** ਖੇਤੀ ਕਰਨ ਵਾਲਾ (ਟ.ਕ. "ਆਪੇ ਧਰਤੀ, ਆਪੇ ਹੈ ਰਾਹਕੁ"; ਮ.4) — rādhaka, ਤਿਆਰ ਕਰਨ ਵਾਲਾ, ਸਫਲ ਬਣਾਉਣ ਵਾਲਾ [√rādh, ਜਿਵੇਂ ਉੱਪਰ]

+ *ਕ੍ਰੋਸ਼.* radnik, ਮਜ਼ਦੂਰ, ਕਾਮਾ [√rad, ਕੰਮ ਕਰਨਾ]

⇒ **ਆਰਾਧਨਾ**

**ਨੋਟ.** ਟ.ਕ. "ਗਿੱਲੀ ਵਾਹੀ, ਸੁੱਕੀ ਰਾਹੀ ਮਿਹਨਤ ਸਭ ਗੰਵਾਈ"; ਮੁਲਤਾਨੀ ਕਹਾਵਤ

**ਰਾਖਸ਼** ਦੈਂਤ, ਦਾਨਵ; ਜ਼ਾਲਮ ਅਤੇ ਨਿਰਦਈ ਬੰਦਾ; *ਪ੍ਰਾਕ.* **ਰੱਖਸ;** *ਉੜੀ.* **ਰਾਖਸ**

— *ਸੰਸ.* rākshasa, ਦੈਂਤ < rākshasa, ਜਿਸ ਤੋਂ ਬਚਿਆ ਜਾਏ, ਦੁਰਆਤਮਾ < √raksh, ਬਚਣਾ, ਸੁਰੱਖਿਅਤ ਰਹਿਣਾ

⇒ **ਰਕਸ਼ਾ; ਰੱਖਣਾ**

**ਰਾਗ** ਗਾਉਣ ਦੀ ਵਿਧੀ; ਪ੍ਰੇਮ, ਮੋਹ (ਦੇਖੋ **ਵੈਰਾਗ**) — *ਸੰਸ.* rāga, ਲਾਲ ਰੰਗ, ਲਾਲੀ; ਪ੍ਰੇਮ, ਪਿਆਰ, ਅਨੰਦ; ਕਾਮ-ਭਾਵਨਾ; ਟ.ਕ. rāga-sūtra, ਲਾਲ ਰੰਗ ਦਾ ਧਾਗਾ, ਰੰਗਦਾਰ ਧਾਗਾ [rañj, ਰੰਗਣਾ, ਰੰਗ ਚਾੜ੍ਹਨਾ]

⇒ **ਰੰਗ**

**ਰਾਜ** ਕਿਸੇ ਰਾਜੇ ਦੇ ਅਧੀਨ ਇਲਾਕਾ, ਸਲਤਨਤ, kingdom; ਹਕੂਮਤ, ਸ਼ਾਸਨ; ਸ਼ਾਸਨ-ਕਾਲ; ਪ੍ਰਦੇਸ਼, state (ਟ.ਕ. 'ਪੰਜਾਬ ਰਾਜ ਬਿਜਲੀ ਬੋਰਡ') — *ਸੰਸ.* rāja, ਸਲਤਨਤ; ਹਕੂਮਤ

+ *ਅੰਗ.* region, ਖੇਤਰ, ਪ੍ਰਦੇਸ਼, ਇਲਾਕਾ [*ਲਾਤ.* √rego, ਸੇਧ ਦੇਣਾ; ਰਾਜ ਕਰਨਾ]

~ **ਰਾਜ,** ਰਾਜੇ ਨਾਲ ਸਬੰਧਤ ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਰਾਜ-ਕੁਮਾਰ'); ਸ਼ਾਹੀ, ਵੱਡਾ (ਟ.ਕ. 'ਰਾਜ-ਮਾਰਗ'); ਹਕੂਮਤ ਨਾਲ ਸਬੰਧਤ, ਸ਼ਾਸਨਿਕ (ਟ.ਕ. 'ਰਾਜਸੱਤਾ')

⇒ **ਰਾਜਾ**

**ਰਾਜਸੀ** ਰਾਜ-ਸਬੰਧੀ, ਹਕੂਮਤ ਸਬੰਧੀ; ਰਾਜਨੀਤਕ, ਸਿਆਸੀ; ਰਾਜਿਆਂ ਵਾਲਾ, ਸ਼ਾਹੀ, stately (ਟ.ਕ. 'ਰਾਜਸੀ ਠਾਠ', ਸ਼ਾਹੀ ਠਾਠ) — *ਸੰਸ.* rājasa, ਰਾਜੇ ਨਾਲ ਸਬੰਧਤ

⇒ **ਰਾਜਾ**

**ਰਾਜਾ** ਇਕ-ਪੁਰਖੀ ਸ਼ਾਸਕ — *ਸੰਸ.* rājan, ਰਾਜਾ; ਸਮਾਸੀ ਰੂਪ rāja [√raj, ਚਮਕਾਉਣਾ, ਸ਼ਾਨਦਾਰ ਬਣਾਉਣਾ, ਸਜਾਉਣਾ; ਰਾਜ ਕਰਨਾ]; *ਭਾਰੋਪੀ* √reg, ਸੇਧ ਦੇਣਾ, ਠੀਕ ਕਰਨਾ; ਰਾਜ ਕਰਨਾ

+ *ਲਾਤ.* regis, ਰਾਜਾ; ਸਮਾਨ rex (ਟ.ਕ. *ਅੰਗ.* regi, ਰਾਜਾ ਦਾ ਅਰਥ-ਸੂਚਕ ਸਮਾਸੀ ਰੂਪ, ਜਿਵੇਂ regicide, ਰਾਜ-ਘਾਤ) — *ਲਾਤ.* √rego, ਸਿੱਧਾ ਕਰਨਾ, ਠੁਕ-ਸਿਰ ਕਰਨਾ to set straight, put in order; ਸੇਧ ਦੇਣਾ; ਇਸ ਲਈ ਸ਼ਾਸਨ ਕਰਨਾ, ਰਾਜ ਕਰਨਾ

⇒ **ਰਾਏ; ਰਾ; ਰਾਜ; ਰਾਸ਼ਟਰ; ਰਾਣੀ, ਵਿਰਾਜਣਾ; ਰਾਟ**

**ਨੋਟ.** ਮਹਾ.ਕੋਸ਼ ਅਨੁਸਾਰ **ਰਾਜਾ** ਦਾ ਮੂਲ ਅਰਥ "ਆਪਣੀ ਨੀਤੀ ਅਤੇ ਸ਼ੁੱਭ ਗੁਣਾਂ ਨਾਲ ਪਰਜਾ ਨੂੰ ਰੰਜਨ, ਅਰਥਾਤ ਪ੍ਰਸੰਨ ਕਰਨ ਵਾਲਾ ਹੈ", ਜੋ ਪਰੰਪਰਾਗਤ ਵਿਆਖਿਆ ਦਾ ਸੂਚਕ ਕਿਹਾ ਜਾ ਸਕਦਾ ਹੈ

**ਰਾਟੀਕੀਨ** (ਵਿਅੰਗ ਵਜੋਂ), ਨਾਢੂ ਖਾਂ, ਰਾਠ — ਰੈਟੀਗਨ, ਲਾਹੌਰ ਹਾਈ-ਕੋਰਟ ਦੇ ਚੀਫ ਜਸਟਿਸ ਦਾ ਨਾਂ; ਦੇਖੋ 'ਪੰਜਾਬੀ ਸ਼ਤਾਬਦੀ', ਪੰਨਾ 6.

**ਰਾਠ** ਰਾਜਾ, ਸਰਦਾਰ; ਰਾਜਪੂਤਾਨੇ ਦੀ ਇਕ ਜਾਤੀ — *ਸੰਸ.* rāshṭrin, ਰਾਜ ਦਾ ਸੁਆਮੀ, ਰਾਜਾ [√raj, ਰਾਜ ਕਰਨਾ]; ਟ.ਕ. rāshṭra, ਰਾਸ਼ਟਰ

~ **ਰਾਠੌਰ,** ਰਾਜਪੂਤਾਂ ਦੀ ਇਕ ਜਾਤੀ — ਉਕਤ ਦਾ ਇਕ ਭੇਦ

+ *ਇਤਾ.* rettor — *ਲਾਤ.* rector ਦਾ ਵਿਕਸਤ ਰੂਪ

⇒ **ਰਾਜਾ**

**ਨੋਟ.** *ਸੰਸ.* rāshṭrin ਅਸਲ ਵਿਚ rājtrin (ਟ.ਕ. rājita) ਦਾ ਵਿਕਸਤ ਰੂਪ ਹੈ। ਇਸ ਦੇ ਉੱਤਰ ਵਿਚ *ਲਾਤ.* rector [rect-; ਭੂ.ਕਿਰ. ਵੱਲੋਂ √rego] ਨੂੰ ਰੱਖਿਆ ਜਾ ਸਕਦਾ ਹੈ

**ਰਾਣਾ**[1] ਨੰਗਾ (ਟ.ਕ. 'ਪੈਰੋਂ ਰਾਣਾ"; 'ਅੱਧੋ-ਰਾਣਾ"); *ਹਿੰਦੀ* **ਰਾਂਡਾ,** ਬੰਜਰ, ਬਾਂਝ — *ਸੰਸ.* raṇḍa, ਪੁੱਤਰ ਹੀਣ, ਨਿਪੁੱਤਾ; ਵਿਅਕਤੀ, ਜਿਸ ਦੀ ਇਸਤਰੀ ਮਰ ਗਈ ਹੋਵੇ, ਰੰਡਾ; ਡਾਲੀਆਂ ਅਤੇ ਪੱਤਿਆਂ ਤੋਂ ਰਹਿਤ ਬਿਰਛ

⇒ **ਰੁੰਡ**

**ਰਾਣੀ** ਰਾਜੇ ਦੀ ਪਤਨੀ; ਹੁਕਮਰਾਨ ਇਸਤਰੀ, ਮਲਕਾ; *ਪ੍ਰਾਕ.* **ਰੱਣੀ,** *ਉੜੀ.* **ਰਾਣੀ;** *ਗੁਜ. ਮਰਾ.* **ਰਾਣੀ** — *ਸੰਸ.* rājñī, ਰਾਣੀ

**+** *ਫ੍ਰਾਂ.* reine, ਰਾਣੀ (ਟ.ਕ. *ਅੰਗ.* reine, ਜਿਵੇਂ vicereine, ਵਾਇਸਰਾਏ ਦਾ ਇਸਤਰੀ-ਲਿੰਗ; ਦੇਖੋ **ਰਾਉ**); *ਸਪੇਨੀ* reina, ਰਾਣੀ [*ਲਾਤ.* regina, ਰਾਣੀ]

**⇒ ਰਾਜਾ**

**ਰਾਂਦ** *(ਮੁਲ.),* ਖੇਡ, ਤਮਾਸ਼ਾ (ਟ.ਕ. 'ਰਾਂਦ ਰਚਾਵਣ', ਖੇਡ ਰਚਾਉਣਾ, ਤਮਾਸ਼ਾ ਕਰਨਾ); *ਸਿੰਧੀ* **ਰਾਂਦਿ,** ਖੇਡ — rānti < *ਸੰਸ.* ranti, ਖ਼ੁਸ਼ੀ, ਅਨੰਦ; ਸਬੰਧਤ rati, ਖ਼ੁਸ਼ੀ, ਅਨੰਦ, ਪ੍ਰੇਮ ਆਦਿ [√ram, ਰਮਣਾ, ਪ੍ਰਸੰਨ ਹੋਣਾ ਆਦਿ]

**⇒ ਰਮਣਾ**

**ਰਾਧਣਾ** *(ਲਹਿੰ.),* ਫਸਲ ਬੀਜਣਾ (ਟ.ਕ. "ਜੇਹਾ ਰਾਧੇ ਤੇਹਾ ਲੁਣੈ"; ਮ.1) — *ਸੰਸ.* √rādh, ਰਾਜ਼ੀ ਕਰਨਾ, ਪ੍ਰਸੰਨ ਕਰਨਾ; ਤਿਆਰ ਕਰਨਾ, ਸਫਲ ਬਣਾਉਣਾ, ਪੂਰਾ ਕਰਨਾ

**+** *ਕ੍ਰੋਸ਼.* √rad, ਕੰਮ ਕਰਨਾ

**⇒ ਆਰਾਧਣਾ**

**ਰਾਧਾ** ਕ੍ਰਿਸ਼ਨ ਦੀ ਸਖੀ ਦਾ ਨਾਂ — *ਸੰਸ.* rādhā, ਇੰਜ; ਮੂਲ ਅਰਥ 'ਸਫਲਤਾ, ਸਮਰਿੱਧੀ' [√rādh, ਖ਼ੁਸ਼ ਕਰਨਾ, ਸਫਲ ਬਣਾਉਣਾ]

**+** *ਰੂਸੀ* Rada, ਜ਼ਨਾਨਾ ਵਿਅਕਤੀਗਤ ਨਾਂ [√radov, ਖ਼ੁਸ਼ ਕਰਨਾ; ਇਸ ਲਈ radost, ਖ਼ੁਸ਼ੀ, ਅਨੰਦ, ਹਲਾਸ]

~ **ਰਾਧਿਕਾ,** ਉਪਰੋਕਤ ਰਾਧਾ ਦਾ ਰੂਪਅੰਤਰ — *ਸੰਸ.* radhikā, 'ਰਾਧਾ' ਦਾ ਪਿਆਰ-ਸੂਚਕ ਰੂਪ

**+** *ਰੂਸੀ* Radika, ਉਪਰੋਕਤ Rada ਦਾ ਰੂਪਅੰਤਰ

**⇒ ਰਾਧਣਾ; ਆਰਾਧਣਾ**

**ਰਾਧੀ** *(ਲਹਿੰ.),* ਬੀਜੀ ਹੋਈ, ਵਾਹੀ ਹੋਈ (ਟ.ਕ. "ਇਕਿ ਰਾਧੀ ਗਏ ਉਜਾੜਿ"; ਫਰੀਦ) — *ਸੰਸ.* rāddhi, ਤਿਆਰੀ, ਸਫਲਤਾ; ਕਾਮਯਾਬੀ < rāddha, ਤਿਆਰ ਕੀਤਾ ਹੋਇਆ, ਪੂਰਾ ਕੀਤਾ ਹੋਇਆ, ਸਫਲ, ਵਡਭਾਗਾ [ਭੂ.ਕਿਰ. ਵੱਲੋਂ √rādh, ਰਾਜ਼ੀ ਕਰਨਾ; ਤਿਆਰ ਕਰਨਾ, ਪੂਰਾ ਕਰਨਾ, ਸਫਲ ਬਣਾਉਣਾ]

**⇒ ਰਾਹਣਾ**

**ਨੋਟ.** ਟ.ਕ. "ਪੋਹ ਦੀ ਰਾਧੀ ਤੇ ਕਹਿੰ ਨ ਖਾਧੀ"; ਮੁਲਤਾਨੀ ਕਹਾਵਤ

**ਰਾਬ : ਮੁਰੱਬਾ**[1]

**ਰਾਬਤਾ** ਸਬੰਧ, ਤੁਅੱਲਕ — *ਅਰਬੀ* **ਰਾਬਿਤਾ,** ਸਬੰਧ, ਵਾਸਤਾ, ਜੋੜ, ਨਜ਼ਦੀਕੀ ਰਿਸ਼ਤਾ [√**ਰਬਤ,** ਬੰਨ੍ਹਣਾ]; ਟ.ਕ. **ਮਰਬੂਤ,** ਬੱਝਾ ਹੋਇਆ (ਮ + ਰਬੂਤ)

**ਰਾਮ** 'ਸਭ ਥਾਂ ਰਮਿਆ ਹੋਣ ਵਾਲਾ", ਕਰਤਾਰ; ਰਾਜਾ ਦਸਰਥ ਦਾ ਵੱਡਾ ਪੁੱਤਰ, ਜਿਸ ਨੂੰ ਤ੍ਰੇਤੇ ਜੁੱਗ ਦਾ ਅਵਤਾਰ ਮੰਨਿਆ ਜਾਂਦਾ ਹੈ — *ਸੰਸ.* rāma, ਸੁੰਦਰ, ਮਨੋਹਰ; ਪ੍ਰਸੰਨ, ਖ਼ੁਸ਼; ਕੁਝ ਅਵਤਾਰਾਂ ਦੇ ਨਾਂ; ਰਾਜਾ ਦਸਰਥ ਦਾ ਪੁੱਤਰ; ਟ.ਕ. ramā, ਸੁੰਦਰੀ; ਪਤਨੀ [√ram, ਰਮਣਾ]

~ **ਰਾਮ-ਸੱਤ,** ਨਮਸਕਾਰ; ਮੂਲ ਅਰਥ 'ਸਤ ਕਰਤਾਰ'

**⇒ ਰਮਣਾ; ਆਰਾਮ**

**ਰਾਮਕਲੀ** ਇਕ ਰਾਗਨੀ ਦਾ ਨਾਂ — *ਸੰਸ.* rāma-karī, ਇੰਜ; ਟ.ਕ. *ਫਾਰਸੀ* **ਰਾਮਸ਼,** ਰਾਗ; ਖ਼ੁਸ਼ੀ, ਅਨੰਦ

**ਰਾੜ** ਝਗੜਾ; ਮੂਲ ਅਰਥ 'ਸ਼ੋਰ-ਸ਼ਰਾਬਾ, ਰੌਲਾ'; *ਸਿੰਧੀ* **ਰੜਣੋ,** ਧਾਹਾਂ ਮਾਰਨ ਵਾਲਾ; *ਪ੍ਰਾਕ.* **ਰਾਡਿ,** ਸ਼ੋਰ, ਲੜਾਈ; *ਸਿੰਧੀ* **ਰਾੜਿ;** *ਹਿੰਦੀ* **ਰਾੜ,** ਝਗੜਾ; *ਗੁਜ.* **ਰਾੜ** — *ਸੰਸ.* rāṭi, ਲੜਾਈ [√raṭ, ਸ਼ੋਰ ਸ਼ਰਾਬਾ ਕਰਨਾ, ਚੀਕਣਾ]

**⇒ ਰਟਣਾ**

**ਰਿਆ** ਛਲ, ਕਪਟ, ਦੰਭ — *ਅਰਬੀ*

**ਰਿਆ,** ਫੋਕਾ ਵਿਖਾਵਾ, ਜ਼ਾਹਰਦਾਰੀ; ਮਕਰ; ਫਰੇਬ [√**ਰਾਇ,** ਵਿਖਾਉਣਾ, to show]; ਟ.ਕ. **ਮਰਈ,** ਵਿਦਮਾਨ, ਪ੍ਰਗਟ (ਮ + ਰਈ); ਇਸ ਲਈ **ਗ਼ੈਰ-ਮਰਈ,** ਅਦਿੱਖ
**ਨੋਟ.** ਉਕਤ **ਰਈ**[1] ਦਾ ਸ਼ਬਦ ਅਰਬੀ √**ਰਈ**[2] ਦੇਖਭਾਲ ਕਰਨਾ (ਦੇਖੋ **ਰਿਆਇਤ**) ਤੋਂ ਬਿਲਕੁਲ ਭਿੰਨ ਹੈ। ਇਸ ਦਾ ਇਕ ਕਾਰਨ **ਰਈ**[1] ਦੇ ਉਲਟ **ਰਈ**[2] ਵਿਚ **ਈ** ਦੀ ਧੁਨੀ **ਐਨ** ਦੀ ਸੂਚਕ ਹੈ

**ਰਿਆਇਆ : ਰਈਅਤ**

**ਰਿਆਇਤ** ਲਿਹਾਜ਼, ਤਰਫਦਾਰੀ; ਛੋਟ; ਹਿਫਾਜ਼ਤ, ਨਿਗਰਾਨੀ, ਦੇਖਭਾਲ (ਟ.ਕ. 'ਰੱਛਿਆ-ਰਿਆਇਤ') — *ਅਰਬੀ* **ਰਿਆ਼ਯਤ,** ਨਿਗਰਾਨੀ; ਲਿਹਾਜ਼, ਸਤਿਕਾਰ, ਤਰਫਦਾਰੀ [√**ਰਈ਼,** ਦੇਖਭਾਲ ਕਰਨਾ, ਚਰਵਾਹੇ ਦਾ ਕੰਮ ਕਰਨਾ]; ਟ.ਕ. **ਰਾਈ** (ਪਸ਼ੂਆਂ ਦਾ) ਰਖਵਾਲਾ **ਰਈ,** ਰਿਆਇਤ, ਹਮਾਇਤ (ਟ.ਕ. 'ਰਈ ਕਰਨਾ') — ਉਪਰੋਕਤ ਦਾ ਸੰਖਿਪਤ ਰੂਪ
⇒ **ਰੱਈਤ**

**ਰਿਆਸਤ : ਰਈਸ**

**ਰਿਆਜ਼** ਅਭਿਆਸ, ਮਸ਼ਕ, ਮਿਹਨਤ — *ਅਰਬੀ* **ਰਿਆਜ਼,** ਮਿਹਨਤ, ਤਪ, ਅਭਿਆਸ, ਕਸਰਤ [√**ਰਵਜ਼,** ਮਿਹਨਤ ਕਰਨਾ, ਤਪ ਕਰਨਾ]; ਟ.ਕ. **ਰਿਆਜ਼ੀ,** ਅੰਕੜਾ-ਵਿਗਿਆਨ, ਗਣਿਤ (ਅਜਿਹੇ ਵਿਸ਼ੇ ਜੋ ਮਾਨਸਕ-ਸੰਜਮ ਨਾਲ ਸਬੰਧਤ ਹਨ)

**ਰਿਸ਼ਤਾ** ਸਬੰਧ, ਨਾਤਾ; ਕੁੜਮਾਈ, ਸਾਕ; ਮੂਲ ਅਰਥ 'ਧਾਗਾ, ਡੋਰੀ, ਬੰਧਨੀ' — *ਫ਼ਾਰਸੀ* **ਰਿਸ਼ਤਾ,** ਕੱਤਿਆ ਹੋਇਆ; ਧਾਗਾ, ਡੋਰੀ; ਮੋਤੀਆ ਦੀ ਲੜੀ; ਕਤਾਰ; ਨਾਤਾ, ਸਬੰਧ [**ਰਿਸ਼ਤਨ,** ਕੱਤਣਾ, ਰੱਸੀ ਵੱਟਣਾ, ਮਰੋੜਨਾ]

**ਰਿਸ਼ਮ** ਸੂਰਜ ਜਾਂ ਚੰਦ ਦੀ ਕਿਰਨ — *ਸੰਸ.* raśmi, ਰੱਸੀ, ਡੋਰੀ; ਘੋੜੇ ਦੀ ਵਾਗ, ਪ੍ਰਕਾਸ਼ ਦੀ ਕਿਰਨ
⇒ **ਰੱਸੀ**

**ਰਿਸ਼ਵਤ** ਪੈਸਾ ਜਾਂ ਚੀਜ਼, ਜੋ ਕਿਸੇ ਨੂੰ ਕੰਮ ਕਰਾਉਣ ਲਈ ਨਾਜਾਇਜ਼ ਤੌਰ ਤੇ ਦਿੱਤੀ ਜਾਵੇ, ਵੱਢੀ — *ਅਰਬੀ* **ਰਿਸ਼ਵਤ,** ਵੱਢੀ [√**ਰਸ਼ਵ,** ਵੱਢੀ ਲੈਣਾ]; ਟ.ਕ. **ਰਾਸ਼ੀ,** ਰਿਸ਼ਵਤ ਲੈਣ ਜਾਂ ਦੇਣ ਵਾਲਾ

**ਰਿਸ਼ੀ** ਤਪੱਸਵੀ, ਮਹਾਤਮਾ (ਟ.ਕ. 'ਰਿਸ਼ੀ-ਮੁਨੀ') — *ਸੰਸ.* ṛshi, ਵੇਦ-ਮੰਤਰ ਦਾ ਉਚਾਰਨ ਕਰਨ ਵਾਲਾ, ਦੇਵਤਿਆਂ ਦੀ ਉਸਤਤ ਗਾਇਨ ਕਰਨ ਵਾਲਾ; ਆਵੇਸ਼-ਪ੍ਰਾਪਤ ਕਵੀ
~ **ਰਿਖੀ,** ਉਪਰੋਕਤ ਦਾ ਵਿਕਸਤ ਰੂਪ

**ਰਿਹਾਈ** ਛੁਟਕਾਰਾ, ਕੈਦ ਤੋਂ ਛੁੱਟਣ ਦਾ ਭਾਵ — *ਸੰਸ.* rahita, ਤਿਆਗਿਆ, ਛਡਿਆ, ਤੋਂ ਬਿਨਾਂ [ਭੂ.ਕਿ. ਵੱਲੋਂ √rah, ਛਡਣਾ, ਅਲੱਗ ਹੋਣਾ]; ਦੇਖੋ **ਰਹਿਤ**

**ਰਿਕ** *(ਲਹਿੰ.),* ਪਸ਼ੂਆਂ ਦਾ ਪਤਲਾ ਗੋਹਾ — *ਸੰਸ.* reka, ਖਾਲੀ ਕਰਨ, ਵਿਰੇਚਨ, purging [√ric, ਖਾਲੀ ਕਰਨਾ]
⇒ **ਰੇਚਨ**

**ਰਿਕਾਰਡ** ਇਤਿਹਾਸਕ ਲਿਖਤ, ਯਾਦਗਾਰੀ, ਲਿਖਤ; ਗ੍ਰਾਮੋਫੂਨ ਦੇ ਵਾਜੇ ਦਾ ਤਵਾ — ਮੂਲ ਅਰਥ 'ਹਿਰਦਾ' (ਜਿੱਥੇ ਪੁਰਾਣੀਆਂ ਗੱਲਾਂ ਜਾਂ ਯਾਦਾਂ ਸਾਂਭ ਕੇ ਰੱਖਿਆ ਜਾਂਦੀਆਂ ਹਨ) — *ਅੰਗ.* record; ਮੂਲ ਅਰਥ ਯਾਦ ਕਰਨ [*ਲਾਤ.* ਅਗੇ. re + cor, cordis, ਹਿਰਦਾ]
⇒ **ਹਿਰਦਾ**

**ਰਿਗਵੇਦ** ਚਾਰ ਵੇਦਾਂ ਵਿਚੋਂ ਸਭ ਤੋਂ ਪੁਰਾਤਨ ਵੇਦ — *ਸੰਸ.* Rig-Veda, ਇੰਜ [ṛg < ṛca, ਰਿਗਵੇਦ ਦਾ ਮੰਤਰ [√re, ਉਸਤਤ ਕਰਨਾ; ਸਬੰਧਤ √arc + veda (ਪਵਿੱਤਰ) ਗਿਆਨ]
⇒ **ਅਰਚਾ; ਵੇਦ**

**ਰਿਜ਼ਕ** ਰੋਜ਼ੀ, ਜੀਵਕਾ — *ਅਰਬੀ* **ਰਿਜ਼ਕ,** ਰੋਜ਼ੀ, ਖਾਣਾ, ਵਜ਼ੀਫਾ, ਪੈਨਸ਼ਨ; ਮੀਂਹ, ਵਰਖਾ [√**ਰਜ਼ਕ,** ਰੋਜ਼ੀ ਪਹੁੰਚਾਉਣਾ]

~ **ਰੱਜ਼ਾਕ,** ਰਿਜ਼ਕ ਪਹੁੰਚਾਉਣ ਵਾਲਾ, ਪ੍ਰਤਿਪਾਲਕ; ਪਰਮਾਤਮਾ ਦੀ ਇਕ ਉਪਾਧੀ — *ਅਰਬੀ* **ਰੱਜ਼ਾਕ,** ਇੰਜ

**ਰਿੱਛ** ਇਕ ਜੰਗਲੀ ਜਾਨਵਰ, ਭਾਲੂ; *ਪ੍ਰਾਕ.* **ਰਿੱਛ, ਰਿੱਖ;** *ਸਿੰਧੀ* **ਰਿਛੂ;** *ਹਿੰਦੀ* **ਰੀਛ;** *ਗੁਜ.* **ਰੀਛ;** *ਮਰਾ.* **ਰੀਸ** — *ਸੰਸ.* ṛksha, ਰਿੱਛ (ਰਿ.ਵੇ.); ਸਬੰਧਤ ārksha , ਉੱਤਰੀ ਧਰੂ ਨਾਲ ਸਬੰਧਤ

+ *ਯੂਨਾ.* arktos (ark-), ਰਿੱਛ (ਟ.ਕ. *ਅੰਗ.* Arctic, ਉੱਤਰੀ ਧਰੂ ਸਬੰਧੀ; ਉੱਤਰੀ ਧਰੂ)

**ਰਿੱਝਣਾ** ਅੱਗ ਉੱਤੇ ਪੱਕਣਾ — **ਰਿੱਧਣਾ** ਦਾ ਵਿਕਸਤ ਰੂਪ; ਦੇਖੋ **ਰਿੱਧਣਾ**

~ **ਰਿੰਨਣਾ** (ਦਾਲ, ਸਬਜ਼ੀ ਆਦਿ) ਅੱਗ ਤੇ ਪਕਾਉਣਾ — **ਰਿੱਧਣਾ** ਦਾ ਵਿਕਸਤ ਰੂਪ; ਦੇਖੋ **ਰਿੱਧਣਾ**

**ਰਿਤਨਾ** ਪਿੱਛੇ ਹੱਟ ਜਾਣਾ, ਝੇਪ ਜਾਣਾ; ਖਾਲੀ ਹੋਣਾ, ਸੱਖਣਾ ਹੋਣਾ (ਟ.ਕ. "ਚਰਨਕਮਲ ਰੰਗਿ ਰਿਤਨੋ"; ਮ.5); *ਪ੍ਰਾਕ.* **ਰਿੱਤ,** ਖਾਲੀ; *ਹਿੰਦੀ* **ਰੀਤਾ, ਰਿਤਨਾ,** ਖਾਲੀ ਹੋਣਾ — *ਸੰਸ.* rikta, ਖਾਲੀ, ਸੱਖਣਾ [√ric, ਖਾਲੀ ਕਰਨਾ; ਛੱਡਣਾ, ਬਾਹਰ ਕੱਢਣਾ; ਪਿੱਛੇ ਛੱਡਣਾ, ਵੱਖ ਹੋਣਾ]; ਟ.ਕ. *ਸੰਸ.* riṅkte, ਖਾਲੀ ਛੱਡਦਾ ਹੈ; *ਭਾਰੋਪੀ* √linqu

+ *ਲਾਤ.* √linqu, ਪਿੱਛੇ ਛੱਡਣਾ, ਛੱਡਣਾ (ਟ.ਕ. *ਅੰਗ.* relinquish)

**ਰਿਦਾ** : ਦੇਖੋ **ਹਿਰਦਾ**

**ਰਿੱਧ** ਵਧਿਆ ਹੋਇਆ, ਦੌਲਤਮੰਦ, ਆਸੂਦਾ — *ਸੰਸ.* ṛddha, ਭਰਪੂਰ, ਖ਼ੁਸ਼ਹਾਲ [ਭੂ.ਕਿਰ. ਵੱਲੋਂ √ṛdh, ਵਾਧਾ ਹੋਣਾ, ਸਫਲ ਹੋਣਾ; ਸਬੰਧਤ √rādh]

~ **ਰਿੱਧੀ,** 'ਖ਼ੁਸ਼ਹਾਲੀ, ਧਨ-ਦੌਲਤ, ਸਫਲਤਾ; ਪ੍ਰਾਭੌਤਕ ਸ਼ਕਤੀ — *ਸੰਸ.* ṛddhi, ਇੰਜ — ਉਪਰੋਕਤ ਤੇ ਆਧਾਰਤ

⇒ **ਸਮਰਿੱਧ; ਆਰਾਧਨਾ**

**ਰਿੱਧਣਾ** *(ਲਹਿੰ.),* ਅੰਗ ਉੱਤੇ ਪੱਕਣਾ; *ਹਿੰਦੀ* **ਰੀਂਧਨਾ** — *ਸੰਸ.* √ṛdh, ਸਫਲ ਬਣਾਉਣਾ, ਖ਼ੁਸ਼ਹਾਲ ਕਰਨਾ; ਤਿਆਰ ਕਰਨਾ

~ **ਰਿੱਧਾ,** ਪਕਾਇਆ ਹੋਇਆ [ਭੂ.ਕਿਰ. ਵਲੋਂ √**ਰਿੱਧ,** ਜਿਵੇਂ ਉੱਪਰ]

⇒ **ਰਿੰਨ੍ਹਣਾ**

**ਰਿਪੂ** ਦੁਸ਼ਮਨ, ਵੈਰੀ (ਟ.ਕ. 'ਰਿਪਦੁੱਮਨ', ਇਕ ਮਰਦਾਵਾਂ ਵਿਅਕਤੀਗਤ ਨਾਂ: ਮੂਲ ਅਰਥ 'ਦੁਸ਼ਮਨਾਂ ਨੂੰ ਕਾਬੂ ਕਰਨ ਵਾਲਾ', ਨਾਸ਼ ਕਰਨ ਵਾਲਾ — *ਸੰਸ.* ripu, ਧੋਖੇਬਾਜ਼, ਛਲੀਆ, ਝੂਠਾ; ਦੁਸ਼ਮਨ; ਮੂਲ ਅਰਥ 'ਆਪਣੀ ਭਾਵਨਾ ਜਾਂ ਕਰਨੀ ਤੇ ਪੋਚਾ ਫੇਰਨ ਵਾਲਾ, ਪਰਦਾ ਪਾਉਣ ਵਾਲਾ [√rip, ਲੇਪਣ ਕਰਨਾ, ਪੋਚਾ ਫੇਰਨਾ; ਢੱਕਣਾ; ਸਮਾਨ √lip]

+ *ਕ੍ਰੋਸ਼.* sljepar, ਧੋਖੇਬਾਜ਼, ਛਲੀਆ [ਅਗੇ. s + √ljep, ਲੇਪਣਾ, to smear, paste + ਕਰਤਾ-ਸੂਚਕ ਪਿਛੇਤਰ ar]

⇒ **ਲਿੱਪਣਾ**

**ਰਿਵਾਜ** ਸਮਾਜ ਵਿਚ ਪ੍ਰਚਲਤ ਕੋਈ ਰਸਮ ਜਾਂ ਰੀਤ, ਦਸਤੂਰ, ਪ੍ਰਥਾ (ਟ.ਕ. 'ਰੀਤੀ-ਰਵਾਜ') — *ਅਰਬੀ* **ਰਵਾਜ,** ਬਿੱਕਰੀਯੋਗ ਹੋਣ ਦਾ ਭਾਵ; ਚਲਨ, ਵਰਤੋਂ; ਫੈਸ਼ਨ; ਰੀਤੀ, ਦਸਤੂਰ [√**ਰਵਜ,** ਵਿੱਕਰੀਯੋਗ ਹੋਣਾ, ਚਲਨ ਹੋਣਾ]; ਟ.ਕ. **ਮੁਰੱਵਜ,** ਰਿਵਾਜ ਕੀਤਾ ਗਿਆ, ਜਾਰੀ, ਚਲਾਇਆ ਗਿਆ; ਜਲਦੀ ਵਿਕ ਜਾਣ ਵਾਲਾ (ਮੁ + ਰੱਵਜ)

**ਨੋਟ.** ਉਕਤ ਹਾਲਤ ਵਿਚ "ਵਿੱਕਰੀ" ਅਤੇ "ਪ੍ਰਥਾ, ਦਸਤੂਰ, ਚਲਨ" ਦੀ ਅਨੁਸਾਰਤਾ ਲਈ ਟ.ਕ. *ਅੰਗ.* custom (ਪ੍ਰਥਾ, ਦਸਤੂਰ; ਹੋਰ ਅਰਥ 'ਗਾਹਕੀ; ਇਸ ਲਈ customer)

**ਰਿਵੀਊ** ਕਿਸੇ ਲਿਖਤ ਤੇ ਕੀਤੀ ਆਲੋਚਨਾ;

ਮੂਲ ਅਰਥ (ਆਲੋਚਾਤਮਕ ਢੰਗ ਨਾਲ) 'ਦੇਖਣ ਦਾ ਭਾਵ, ਸਮੀਖਿਆ' — *ਅੰਗ.* review < ਅਗੇ. re + view < *ਲਾਤ.* √vid, ਦੇਖਣਾ

**ਨੋਟ.** *ਲਾਤ.* vid ਦੇ view (veo-) ਵਿਚ ਵਿਕਸਤ ਹੋਣ ਬਾਰੇ ਟਾਕਰਾ ਕਰੋ *ਸੰਸ.* Veda, 'ਪਾਵਨ ਗਿਆਨ', ਜੋ *ਪ੍ਰਾਕ.* vea ਵਜੋਂ ਰੂਪਮਾਨ ਹੁੰਦਾ ਹੈ (ਦੇਖੋ ਟਰਨਰ)

**ਰੀ** (ਡਿੰਗਲ), ਸਬੰਧ-ਸੂਚਕ ਅੰਸ਼, ਦਾ, ਦੀ (ਟ.ਕ. "ਮਹਾਰਾਜਰੀ ਮਾਇਓ"; ਮ.5) = ਮਹਾਰਾਜ ਦੀ ਮਾਇਆ

+ *ਫ਼ਾਰਸੀ* **ਰਾ,** ਲਈ, ਵਾਸਤੇ (ਟ.ਕ. 'ਖ਼ੁਦਰਾ', ਆਪਣੇ ਲਈ)

**ਰੀਸ** ਨਕਲ, ਬਰਾਬਰੀ; *ਪ੍ਰਾਕ.* **ਈਸਾ;** *ਹਿੰਦੀ* **ਰੀਸ** — *ਸੰਸ.* īrshyā, ਹਸਦ

+ *ਫ਼ਾਰਸੀ* **ਰਸ਼ਕ,** ਸਾੜਾ, ਈਰਖਾ; *ਜ਼ੰਦ* araśka; ਦੇਖੋ ਪਲੈਟਸ

⇒ **ਈਰਖਾ**

**ਰੀਹ** ਇਕ ਵਾਯੂ ਰੋਗ (ਟ.ਕ. 'ਰੀਹ ਦਾ ਦਰਦ') — *ਅਰਬੀ* **ਰੀਹ,** ਹਵਾ, ਪੌਣ; ਪੇਟ ਵਿਚਲੀ ਹਵਾ, ਜਿਸ ਕਾਰਨ ਸਰੀਰ ਦੇ ਅੰਗਾਂ ਵਿਚ ਦਰਦ ਹੁੰਦਾ ਹੈ; ਹੋਰ ਅਰਥ 'ਖ਼ੁਸ਼ਬੂ, ਮਹਿਕ [√**ਰਵਹ,** ਹਵਾ ਦਾ ਚੱਲਣਾ

⇒ **ਰੂਹ; ਰੇਹਾਂ**

**ਰੀਝਣਾ** ਇੱਛਾ ਰੱਖਣਾ, ਖ਼ੁਸ਼ ਹੋਣਾ; *ਪਾਲੀ* **ਰਿੱਝ,** ਸਫਲ ਹੋਣਾ; *ਪ੍ਰਾਕ.* **ਰਿੱਝ-;** *ਸਿੰਧੀ* **ਰੀਝਣੁ;** *ਹਿੰਦੀ* **ਰੀਝਨਾ;** *ਗੁਜ.* **ਰਿਝਵੁਂ;** *ਮਰਾ.* **ਰਿਝਣੇ** — *ਸੰਸ.* √ṛdh, ਸਫਲ ਹੋਣਾ, ਖ਼ੁਸ਼ਹਾਲ ਹੋਣਾ

~ **ਰੀਝ,** ਇੱਛਾ, ਖ਼ੁਸ਼ੀ — ਉਪਰੋਕਤ ਤੇ ਆਧਾਰਿਤ

+ *ਰੂਸੀ* radost, ਖ਼ੁਸ਼ੀ, ਅਨੰਦ [√rad, ਖ਼ੁਸ਼ ਹੋਣਾ]

⇒ **ਰਾਧਣਾ; ਆਰਾਧਨਾ**

**ਰੀਠਾ** ਇਕ ਦਰਖ਼ਤ ਦਾ ਫਲ — *ਪਾਲੀ, ਪ੍ਰਾਕ.* **ਅਰਿੱਠ;** *ਬੰਗਾ.* **ਰਿਠਾ;** *ਉੜੀ.* **ਇਠਾਫਲ;** *ਗੁਜ.* **ਅਰੀਠੁ;** *ਮਰਾ.* **ਰਿਠਾ,** ਇੰਜ — *ਸੰਸ.* arishṭa, ਰੀਠਾ

~ **ਹਰੀਠਾ,** ਉਕਤ ਦਾ ਲਹਿੰਦੀ ਰੂਪ

**ਰੀਣ** (ਰੀਨ), ਜ਼ਰਾ ਕੁ, ਥੋੜ੍ਹਾ ਜਿੰਨਾ; ਧੂਲ, ਜ਼ੱਰਾ (ਟ.ਕ. "ਹੋਇ ਰਹੀਐ ਸਗਲ ਕੀ ਰੀਨਾ"; ਮ.5) — *ਸੰਸ.* reṇu, ਧੂੜ, ਰੇਤ; ਕਣ, ਪਰਾਗ

~ **ਰੀਣਕ,** ਥੋੜ੍ਹਾ ਜਿਹਾ — **ਰੀਣ,** ਜਿਵੇਂ ਉੱਪਰ + ਪਿਛੇ. **ਕ**

**ਰੀਣਾ** *(ਲਹਿੰ.),* ਖਾਲੀ ਹੋਇਆ, ਨਸ਼ਟ (ਟ.ਕ. "ਸੁਣਿ ਸੁਣਿ ਰੀਣੇ ਕੰਨ"; ਫਰੀਦ); *ਪ੍ਰਾਕ.* **ਰੀਣ,** ਚੋਇਆ, ਟਪਕਿਆ [ਭੂ.ਕਿਰ. ਵੱਲੋਂ √rī, ਵਗਣਾ; ਪਿਘਲਣਾ]

**ਰੀਤ** (ਰੀਤੀ), ਰਸਮ, ਰਿਵਾਜ, ਦਸਤੂਰ; ਧਾਰਮਕ ਕਾਰਜ-ਵਿਧੀ (ਟ.ਕ. 'ਰੀਤੀ-ਰਿਵਾਜ'); ਮੂਲ ਅਰਥ 'ਜੋ ਕੁਝ ਪਹਿਲਾਂ ਤੋਂ ਚਲਦਾ ਆ ਰਿਹਾ ਹੈ' — *ਸੰਸ.* rīti, ਗਤੀ; ਚਲਨ; ਨਦੀ, ਪ੍ਰਵਾਹ; ਤਰੀਕਾ, ਰਿਵਾਜ, general course or way [rī, ਵਗਣਾ, ਪ੍ਰਵਾਹਤ ਹੋਣਾ]

**ਰੀਤਾ** ਖਾਲੀ (ਟ.ਕ. "ਰੀਤੇ ਭਰੇ, ਭਰੇ ਸਖਨਾਵੈ"; ਮ.9); ਖਤਮ, ਵਾਂਝਾ (ਟ.ਕ. "ਕਰਿ ਕਿਰਪਾ ਮੁਹਿ ਨਾਮੁ ਦੇਹੁ ਨਾਨਕ ਦਰਸ ਰੀਤਾ"; ਮ.5); *ਪਾਲੀ* **ਰਿੱਤ;** *ਪ੍ਰਾਕ.* **ਰਿੱਤ;** *ਹਿੰਦੀ* **ਰੀਤਾ** — *ਸੰਸ.* rikta, ਖਾਲੀ [ਭੂ.ਕਿਰ. ਵੱਲੋਂ √ric, ਖਾਲੀ ਕਰਨਾ]

⇒ **ਰਿਤਣਾ**

**ਰੀਫ਼ੀਊਜੀ** ਆਪਣਾ ਦੇਸ਼ ਛੱਡ ਕੇ ਦੂਜੇ ਦੇਸ਼ ਵਿਚ ਵਸਣ ਵਾਲਾ, ਪਨਾਹਗੀਰ — *ਅੰਗ.* refugee, ਇੰਜ [*ਲਾਤ.* ਅਗੇ. re + √fug, ਭੱਜਣਾ, ਦੌੜਨਾ]; ਟ.ਕ. fugitive, ਭਗੌੜਾ; *ਭਾਰੋਪੀ* √bheugh, ਪਿੱਛੇ ਮੁੜਨਾ, to bend

+ *ਸੰਸ.* √bhuj, ਮੁੜਨਾ, to bend, curve

⇒ **ਭੁਜਾ**

**ਰੁਆਂਹ** ਇਕ ਕਿਸਮ ਦੀ ਫਲੀ ਅਤੇ ਉਸ

ਦਾ ਬੀਜ, ਲੋਬੀਆ — *ਸੰਸ.* rājamāṣa, ਵੱਡੇ ਮਾਂਹ, ਰਵਾਂਹ [rāja, ਸ਼ਾਹੀ, ਵੱਡਾ + māṣa, ਮਾਂਹ]

~ **ਰਵਾਂਹ,** ਉਕਤ ਦਾ ਲਹਿੰਦੀ ਰੂਪ

**ਰੁੱਸਣਾ** ਨਾਰਾਜ਼ ਹੋਣਾ, ਗੁੱਸੇ ਹੋਣਾ; *ਪ੍ਰਾਕ.* **ਰੁਸ,** *ਸਿੰਧੀ* **ਰੁਸਣੋ,** ਬੁਰਾ ਮਨਾਉਣਾ; *ਬੰਗਾ.* **ਰੁਸਾ;** *ਹਿੰਦੀ* **ਰੂਸਨਾ;** *ਗੁਜ.* **ਰੁਸਵੋਂ;** *ਮਰਾ.* **ਰੁਸਣੇ,** ਨਾਰਾਜ਼ ਹੋਣਾ — *ਸੰਸ.* √rush, ਗੁੱਸੇ ਹੋਣਾ, ਨਾਰਾਜ਼ ਹੋਣਾ

~ **ਰੋਸ,** ਗੁੱਸਾ, ਨਾਰਾਜ਼ਗੀ, ਗਿਲਾ; *ਪ੍ਰਾਕ.* **ਰੋਸ;** *ਬੰਗਾ.* **ਰੋਸ;** *ਹਿੰਦੀ* **ਰੋਸ,** ਇੰਜ — *ਸੰਸ.* rosha, ਗੁੱਸਾ [√rush, ਜਿਵੇਂ ਉੱਪਰ]

⇒ **ਰੁੱਠਣਾ**

**√ਰੁਹ** ਉੱਪਰ ਉੱਠਣਾ, ਉਤਾਂਹ ਹੋਣਾ; ਚੜ੍ਹਨਾ ਉਠਣਾ — *ਸੰਸ.* √ruh, ਇੰਜ; ਸਬੰਧਤ √rudh[1], ਉੱਗਣਾ, ਪੁੰਗਰਨਾ

+ *ਫਾਰਸੀ* **ਰੁਸਤਨ** (**√ਰੁਸ**), ਉੱਗਣਾ (ਟ.ਕ. **ਰੁਸਤ,** ਉੱਗਿਆ, ਵਧਿਆ)

+ *ਰੂਸੀ* √rod, ਜਣਨਾ, ਪੈਦਾ ਕਰਨਾ, ਉਪਜਾਉਣਾ (ਟ.ਕ. rost, ਪੁੰਗਾਰਾ, ਵਾਧਾ, ਵਿਸਤਾਰ)

⇒ **ਆਰੋਹਨ; ਰੋਹੀ; ਰੂਢੀ; ਰੂੜ; ਰੂੜੀ; ਪ੍ਰੋਢ**

**ਰੁੱਕਾ** ਛੋਟਾ ਪਰਚਾ, ਚਿਟ — *ਅਰਬੀ* **ਰੁਕ਼ਅ਼,** ਚਿੱਠੀ; ਪੱਤਰ; ਲੀਰ, ਟਾਕੀ; ਮੂਲ ਅਰਥ 'ਟੁਕੜਾ' [**√ਰੁਕ਼ਅ਼,** ਟਾਕੀ ਲਾਉਣਾ]; ਟ.ਕ. **ਮੁਰੱਕ਼ਅ਼,** ਟਾਕੀ, ਚੀਥੜਾ; ਕੱਟ ਕੇ ਲਾਈਆਂ ਹੋਈਆਂ ਤਸਵੀਰਾਂ ਦੀ ਕਾਪੀ; ਤਸਵੀਰਾਂ ਦਾ ਸੰਗ੍ਰਹਿ (ਮੁ + ਰੱਕ਼ਅ਼)

**ਰੁੱਖ** ਦਰਖਤ; *ਪਾਲੀ* **ਰੁੱਖ;** *ਪ੍ਰਾਕ.* **ਰੁੱਖ, ਰੁੱਛ;** *ਹਿੰਦੀ* **ਰੂਖ;** *ਗੁਜ.* **ਰੂਖ;** *ਮਰਾ.* **ਰੁਖ** — ruksha < *ਸੰਸ.* rūksha, ਬਿਰਛ (ਦੇਖੋ ਟਰਨਰ)

~ **ਰੁੱਖੜਾ,** ਬਿਰਛ (ਟ.ਕ. "ਕੰਧੀ ਉੱਤੇ ਰੁਖੜਾ") — ਉਪਰੋਕਤ ਤੇ ਆਧਾਰਤ

**ਰੁਖਸਤ** ਛੁੱਟੀ, ਵਿਦਾਇਗੀ — *ਅਰਬੀ* **ਰੁਖਸਤ,** ਆਗਿਆ, ਇਜਾਜ਼ਤ [**√ਰਖਸ,** ਤ੍ਰਿਪਤ ਹੋਣਾ, ਫੈਲੇ ਪੈਣਾ]; ਟ.ਕ. **ਮੁਰਖਸ,** ਆਗਿਆ ਦਿੱਤੀ ਗਈ, ਅਨੁਮਤੀ ਵਾਲਾ, permitted (ਮੁ + ਰਖਸ)

**ਨੋਟ.** *ਫਾਰਸੀ* ਮੂਲਕ **ਦਰਖਾਸਤ** ਇਥੇ ਅਸਬੰਧਤ ਹੈ

**ਰੁੱਖਾ** ਥਿੰਧਿਆਈ ਤੋਂ ਰਹਿਤ, ਖੁਸ਼ਕ, ਸੁੱਕਾ; ਬੇਲਿਹਾਜ਼ਾ, ਕੌੜਾ ਬੋਲਣ ਵਾਲਾ; *ਪਾਲੀ, ਪ੍ਰਾਕ.* **ਰੁੱਖ;** *ਸਿੰਧੀ* **ਰੁਖੋ;** *ਬੰਗਾ.* **ਰੁਖਾ;** *ਮਰਾ.* **ਰੁਖਾ** — *ਸੰਸ.* rūksha, ਸੁੱਕਾ, ਖੁਸ਼ਕ

**ਰੁਚਣਾ** ਚੰਗਾ ਲੱਗਣਾ, ਭਾਉਣਾ — *ਸੰਸ.* ruc, ਚਮਕਣਾ, ਚਮਕਦਾਰ ਹੋਣਾ (ਲਾਖ.) ਸ਼ਾਨਦਾਰ ਜਾਂ ਸੁਹਣਾ ਲੱਗਣਾ; ਸਬੰਧਤ √luc, ਚਮਕਣਾ; *ਭਾਰੋਪੀ* √leuk

+ *ਫਾਰਸੀ* **ਰੋਸ਼,** ਚਮਕਣਾ; ਸਬੰਧਤ **√ਰਖਸ਼; √ਰੋਖ**

~ **ਰੁਚੀ,** ਚਾਹਤ, ਪਸੰਦ, ਪ੍ਰਵਿਰਤੀ — *ਸੰਸ.* ruci, ਚਮਕ, ਆਭਾ; (ਲਾਖ.) ਛਬ, ਸ਼ੋਭਾ, ਸੁੰਦਰਤਾ; ਪਸੰਦ, ਦਿਲਚਸਪੀ [√ruc, ਜਿਵੇਂ ਉੱਪਰ]

⇒ **ਰੋਚਕ; ਰੋਚਨ; ਰੋਕੜ; ਰੋਸ਼ਨ; ਰੋਜ਼**

**ਨੋਟ.** *ਸੰਸ.* √ruc ਸਬੰਧਤ √luc (√loc) ਤੋਂ ਉਗਮੇਂ ਭਾਵਾਂ ਨੂੰ ਮੋਟੇ ਤੌਰ ਤੇ ਇੰਜ ਵਿਖਾਇਆ ਜਾ ਸਕਦਾ ਹੈ : ਚਮਕਣਾ, ਰੋਸ਼ਨ ਹੋਣਾ : ਚੰਗਾ ਲੱਗਦਾ, ਭਾਉਣਾ, ਮਨਪਸੰਦ ਹੋਣਾ; ਦੀ ਇੱਛਾ ਕਰਨਾ, ਚਾਹੁਣਾ, ਲੋਚਣਾ; ਸੁਆਦੀ ਹੋਣਾ, ਮਜ਼ੇਦਾਰ ਹੋਣਾ; ਭੁੱਖ-ਵਰਧਕ ਹੋਣਾ; ਪਸੰਦ-ਅਨੁਸਾਰ ਹੋਣਾ, ਦਿਲਚਸਪ ਹੋਣਾ; ਫੱਬਣਾ, ਸੁੰਦਰ ਹੋਣਾ, ਆਕਰਸ਼ਕ ਹੋਣਾ; ਚਾਨਣ ਵਿਚ ਆਉਣਾ; ਇਸ ਲਈ ਪ੍ਰਗਟ ਹੋਣਾ, ਦਿਸਣਾ

**ਰੁੱਝਣਾ** ਕੰਮ ਵਿਚ ਲੱਗਣਾ; *ਹਿੰਦੀ* **ਰੂਧਨਾ,** ਬੰਦ ਕਰਨਾ, ਰੋਕਣਾ; *ਗੁਜ.*

**ਰੂਧਵੂੰ;** *ਮਰਾ.* **ਰੂਧਣੇ,** ਬੰਦ ਹੋਣਾ, ਰੁਕਣਾ — *ਸੰਸ.* √rudh, ਰੋਕਣਾ; ਵਿਘਨ ਪਾਉਣਾ, ਮਨ੍ਹਾ ਕਰਨਾ, ਬੰਦ ਕਰਨਾ; ਗ੍ਰਿਫਤਾਰ ਕਰਨਾ

⇒ **ਰੁੱਧਾ**

**ਰੁੱਠਾ** ਰੁੱਸਿਆ, ਨਾਰਾਜ਼; *ਸਿੰਧੀ* **ਰੁੱਠੋ;** *ਪਾਲੀ, ਪ੍ਰਾਕ.* **ਰੁੱਠ** — *ਸੰਸ.* rushṭa, ਗੁੱਸੇ [ਭੂ.ਕਿਰ. ਵੱਲੋਂ √rush, ਗੁੱਸੇ ਹੋਣਾ]

~ **ਰੁੱਠਣਾ,** ਰੁਸਣਾ, ਨਾਰਾਜ਼ ਹੋਣਾ; *ਬੰਗਾ.* **ਰੁਠਾ;** *ਹਿੰਦੀ* **ਰੂਠਨਾ;** *ਗੁਜ.* **ਰੁਠਵੇਂ,** ਗੁੱਸੇ ਹੋਣਾ — *ਸੰਸ.* rushṭa (ਭੂ.ਕਿਰ. ਵੱਲੋਂ √rush) ਤੇ ਆਧਾਰਤ

**ਰੁੰਡ** ਜਿਵੇਂ **ਰੁੰਡ-ਮੁੰਡ,** ਚੋਟੀ ਤੋਂ ਰਹਿਤ ਬਿਰਛ; ਘੋਨਮੋਨ; *ਹਿੰਦੀ* **ਰਾਂਡਾ** — *ਸੰਸ.* ruṇḍa, ਅਪਾਹਜ; ਚੋਟੀ ਤੋਂ ਰਹਿਤ

⇒ **ਰੜਾ**

**ਰੁਤਬਾ** ਦਰਜਾ, ਪਦਵੀ — *ਅਰਬੀ* **ਰੁਤਬਾ,** ਇੰਜ [**√ਰਤਬ,** ਸਥਿਰ ਹੋਣਾ]; ਟ.ਕ. **ਰਾਤਬ,** ਪੱਕਾ, ਬੱਝਿਆ ਹੋਇਆ, ਨਿਯਮਿਤ ਖੁਰਾਕ ਜਾਂ ਵਜ਼ੀਫਾ; ਨਿਤ-ਨੇਮ

⇒ **ਮਰਤਬਾ**

**ਰੁਦਨ** ਰੋਣ ਦਾ ਭਾਵ, ਵੈਣ, ਵਿਰਲਾਪ — *ਸੰਸ.* rudana, ਰੋਣ [√rud, ਰੋਣਾ, ਵਿਰਲਾਪ ਕਰਨਾ]

~ **ਰੋਜ,** ਰੋਣ ਦਾ ਭਾਵ, ਰੋਣ (ਟ.ਕ. "ਰੋਵਨਹਾਰੀ ਰੋਜੁ ਬਨਾਇਆ"; ਮ.5); *ਪ੍ਰਾਕ.* **ਰੁੱਜ;** *ਹਿੰਦੀ* **ਰੋਜ** — *ਸੰਸ.* *rodya, ਰੋਣਯੋਗ; ਟ.ਕ. roda, ਰੋਣ [√rud, ਰੋਣਾ]

**ਰੁੱਧਾ** ਰੁਕਿਆ (ਟ.ਕ. "ਅਵਘਟਿ ਰੁਧਾ ਕਿਆ ਕਰੇ"; ਮ.1); ਮਜਬੂਰ (ਟ.ਕ. 'ਬੱਝਾ-ਰੁੱਧਾ') — *ਸੰਸ.* ruddha, ਰੁਕਿਆ, ਬੱਝਾ [ਭੂ.ਕਿਰ. ਵੱਲੋਂ √rudh]; ਦੇਖੋ **ਰੁੱਝਣਾ**

⇒ **ਵਿਰੁੱਧ**

**ਰੁਧਿਰ** ਲਹੂ, ਖ਼ੂਨ — *ਸੰਸ.* rudhira, ਲਹੂ, ਰਕਤ [√*rudh, ਲਾਲ ਹੋਣਾ]; *ਭਾਰੋਪੀ* √reudh, ਲਾਲ ਹੋਣਾ

+ *ਕ੍ਰੋਸ਼.* rud, ਲਾਲ [√rud, ਲਾਲ ਹੋਣਾ]; *ਚੈਕ.* rudy, ਲਾਲ

+ *ਅੰਗ.* red, ਲਾਲ (ਟ.ਕ. ruddy, ਲਾਲ < *ਪੁਰਾ. ਅੰਗ.* rudu, ਲਾਲ)

+ *ਅੰਗ.* ਵੱਲੋਂ *ਯੂਨਾ.* erythro, 'ਲਾਲ' ਦਾ ਅਰਥ-ਸੂਚਕ ਸਮਾਸੀ ਰੂਪ

⇒ **ਲੋਹਾ; ਲੋਹੀ; ਲਹੂ; ਰੋਹੂ**

**ਨੋਟ.** *ਸੰਸ.* *rudh, ਲਾਲ ਹੋਣਾ; ਇਸ ਲਈ *rudhati, ("ਇਕ ਨਾਪੈਦ ਧਾਤੂ"; ਦੇਖੋ ਮੋ.ਵਿਲ.) ਦੇ ਹਵਾਲੇ ਵਜੋਂ ਟ.ਕ. *ਕ੍ਰੋਸ਼.* √rud, ਲਾਲ ਹੋਣਾ (rudati); ਇਸ ਲਈ zarudati, ਸੂਰਜ ਦਾ ਨਿਕਲਣਾ, ਪਹੁ-ਫੁਟਾਲਾ ਹੋਣਾ; ਮੂਲ ਅਰਥ (ਸੂਰਜ ਨਿਕਲਣ ਸਮੇਂ) ਅਸਮਾਨ ਦਾ ਲਾਲ ਹੋਣਾ [ਅਗੇ. za + rudati]

**ਰੁੱਪਾ** ਚਾਂਦੀ — *ਸੰਸ.* rūpya, ਠੱਪਾ ਲੱਗਾ ਹੋਇਆ; ਚਾਂਦੀ ਢਾਲ ਕੇ ਮੁਹਰ ਲੱਗਾ ਸਿੱਕਾ, ਰੁਪਿਆ [rūpa, ਸ਼ਕਲ]

~ **ਰੁਪਿਆ,** ਚਾਂਦੀ ਦਾ ਸਿੱਕਾ; ਕਿਸੇ ਧਾਤ ਦਾ ਬਣਿਆ ਵਿਸ਼ੇਸ਼ ਸਿੱਕਾ' — ਦੇਖੋ ਉੱਪਰ ਟ.ਕ. *ਅੰਗ.* rupee, ਰੁਪਿਆ — ਜਿਵੇਂ ਉੱਪਰ

**ਰੁਬਾਈ** ਚਾਰ ਤੁਕਾਂ ਵਾਲੀ ਕਵਿਤਾ — *ਅਰਬੀ* **ਰੁਬਾਈ,** ਇੰਜ [**√ਰਬਅ਼,** ਚਾਰ ਹੋਣਾ]; ਟ.ਕ. **ਅਰਬਅ਼,** ਚਾਰ (ਅ + ਰਬਅ਼)

⇒ **ਮੁਰੱਬਾ**[2]

**ਰੁਮਕਣਾ** ਪੌਣ ਦਾ ਹੌਲੀ ਹੌਲੀ ਚੱਲਣਾ; ਸਮਾਨ **ਰਮਕਣਾ** — **ਰਮਣਾ** ਤੋਂ 'ਕ' ਦੀ ਵ੍ਰਿਧੀ ਦੁਆਰਾ; ਦੇਖੋ **ਰਮਣਾ**

**ਰੁਮਾਂਸ** ਅਦਭੁਤ ਕਥਾ ਕਹਾਣੀ, ਪਿਆਰ ਮੁਹੱਬਤ ਸੰਬੰਧੀ ਸਾਹਿਤ — *ਅੰਗ.* romance (ਲਾਤੀਨੀ ਭਾਸ਼ਾ ਦੇ ਸਾਹਿਤ ਤੋਂ ਉਲਟ) ਰੁਮਾਨੀ ਭਾਸ਼ਾਵਾਂ, ਜਿਵੇਂ ਫ੍ਰਾਂਸੀਸੀ, ਸਪੇਨੀ, ਇਤਾਲਵੀ ਆਦਿ ਭਾਸ਼ਾਵਾਂ ਵਿਚ ਰਚਿਆ ਜਾਣ ਵਾਲਾ

ਸਾਹਿਤ; ਅਦਭੁਤ, ਕਾਲਪਨਿਕ ਅਤੇ ਪਿਆਰ-ਮੁਹਬਤ ਦੀਆਂ ਕਥਾਵਾਂ, ਵੀਰਾਂ ਯੋਧਿਆਂ ਦੇ ਬਿਰਤਾਂਤ — Romance Languages (ਲਾਤੀਨੀ, ਅਰਥਾਤ ਕਲਾਸੀਕਲ ਜਾਂ ਸੰਸਕ੍ਰਿਤਕ ਭਾਸ਼ਾ ਦੇ ਉਲਟ) ਪ੍ਰਾਕਿਰਤਕ ਭਾਸ਼ਾਵਾਂ

**ਰੁਮਾਲ** ਹੱਥ ਮੂੰਹ ਪੂੰਝਣ ਵਾਲਾ ਕੱਪੜਾ — *ਫਾਰਸੀ* **ਰੂਮਾਲ,** ਇੰਜ [**ਰੂ,** ਚਹਿਰਾ + ਮਾਲ, **ਮਲਣਾ**]; ਟ.ਕ. **ਦਸਤਮਾਲ,** ਰੁਮਾਲ, ਸਾਫੀ [**ਦਸਤ,** ਹੱਥ + **ਮਾਲ,** ਜਿਵੇਂ ਉੱਪਰ]

**ਰੂੰ** ਕਪਾਹ ਦਾ ਸੋਧਿਆ ਰੂਪ; *ਹਿੰਦੀ* **ਰੂਆਂ,** ਸਰੀਰ ਦਾ ਵਾਲ, down — *ਸੰਸ.* roman, ਸਰੀਰ ਦਾ ਵਾਲ; roma; ਸਬੰਧਤ loman

⇒ **ਲੂੰ; ਲੂੰਈ**

**ਰੂਹ** ਆਤਮਾ — *ਅਰਬੀ* **ਰੂਹ,** ਆਤਮਾ, ਪ੍ਰਾਣ, ਜਾਨ [√**ਰਵਹ,** ਹਵਾ ਦਾ ਚੱਲਣਾ, to blow (of air)]; ਦੇਖੋ **ਰੀਹ,** ਵਾਯੂ; **ਰੇਹਾਂ** (ਇਕ ਖ਼ੁਸ਼ਬੂਦਾਰ ਬੂਟੀ)

**ਨੋਟ. ਰੂਹ; ਰੀਹ** ਅਤੇ **ਰੇਹਾਂ** ਦੀ ਅਰਥਗਤ ਸਾਂਝ ਲਈ ਦੇਖੋ **ਰੇਹਾਂ**

**ਰੂਪ** ਸ਼ਕਲ, ਸੂਰਤ, ਭੇਸ; ਖ਼ੂਬਸੂਰਤੀ — *ਸੰਸ.* rūpa, ਸ਼ਕਲ, ਆਕਾਰ, ਸੂਰਤ; ਖ਼ੂਬਸੂਰਤੀ ਸ਼ਕਲ; ਰੀਤੀ, ਢੰਗ, ਤਰੀਕਾ; ਚਿੰਨ੍ਹ, ਲੱਛਣ; ਕਿਸਮ, ਪ੍ਰਕਾਰ [√rūp, ਰੂਪ ਬਣਾਉਣਾ, ਹਾਵ-ਭਾਵ ਦਿਖਾਉਣਾ; ਧਿਆਨ ਨਾਲ ਦੇਖਣਾ, ਲੱਭਣਾ, ਵਿਚਾਰ ਕਰਨਾ; ਪਛਾਣ ਕਰਨਾ]

~ **ਰੂਪਕ,** ਇਕ ਅਲੰਕਾਰ ਵਿਸ਼ੇਸ਼, figuration; ਨਕਲ, ਨਾਟ; 'ਦ੍ਰਿਸ਼ਯ-ਕਾਵਿ' — rūpaka, ਇੰਜ — ਦੇਖੋ ਉੱਪਰ

**ਰੂ-ਬਰੂ** ਆਮ੍ਹਣੇ-ਸਾਮ੍ਹਣੇ — *ਫਾਰਸੀ* **ਰੂ-ਬਰੂ,** [**ਰੂ,** ਚਿਹਰਾ + **ਬ,** ਨਾਲ, ਸਾਥ ਦਾ ਅਰਥ-ਸੂਚਕ ਅਗੇ. + ਰੂ, ਚਿਹਰਾ]

⇒ **ਰੁਮਾਲ**

**ਰੂਮੀ** ਜਿਵੇਂ ਮੌਲਾਨਾ ਰੂਮ; ਜਲਾਲਉੱਦੀਨ ਰੂਮੀ, *ਫਾਰਸੀ* ਦਾ ਪ੍ਰਸਿੱਧ ਸੂਫੀ ਕਵੀ — *ਅਰਬੀ* **ਰੂਮੀ,** ਰੂਮ ਨਾਲ ਸਬੰਧਤ 'ਰੂਮ' ਵਿਖੇ ਰਹਿਣ ਵਾਲਾ

**ਨੋਟ.** ਉਕਤ ਹਾਲਤ ਵਿਚ **ਰੂਮ** ਦਾ ਅਰਥ ਬਲਕਾਨ ਪਰਾਇਦੀਪ ਵਿਖੇ ਤੁਰਕਾਂ ਦੀ ਸਲਤਨਤ ਹੈ, ਜੋ ਕਿਸੇ ਸਮੇਂ ਰੋਮਨ ਸਾਮਰਾਜ ਵਿਚ ਸ਼ਾਮਲ ਸੀ

**ਰੂਲਰ** ਲਕੀਰਾਂ ਖਿੱਚਣ ਵਾਲੀ ਚਪਟੀ, ਫੁੱਟ-ਰੂਲਰ — *ਅੰਗ.* ruler, ਲਕੀਰਾਂ ਖਿੱਚਣ ਦਾ ਪੈਮਾਨਾ; ਹੋਰ ਅਰਥ 'ਸ਼ਾਸਕ, ਰਾਜਾ'; ਮੂਲ ਅਰਥ 'ਸਿਧਾਈ ਦੇਣ ਵਾਲਾ'; (ਲਾਖ.) ਸੇਧ ਵਿਚ ਲਿਆਉਣ ਵਾਲਾ; ਇਸ ਲਈ ਬੰਦੋਬਸਤ ਕਰਨ ਵਾਲਾ, ਸ਼ਾਸਨ ਕਰਨ ਵਾਲਾ < *ਲਾਤ.* regula, ਲੱਕੜ ਦੀ ਛੜ, ਲੋਹੇ ਦੀ ਸੀਖ, a bar of wood or iron [√rego, ਸਿਧਾਈ ਦੇਣਾ]

⇒ **ਰੇਲ; ਰਾਜਾ**

**ਰੂੜ** ਉੱਤਮ, ਪ੍ਰਸਿੱਧ (ਟ.ਕ. "ਰੂੜਉ ਕਹਉ, ਨ ਕਹਿਆ ਜਾਈ"; ਮ.1); *ਸਿੰਧੀ* **ਰੂੜੋ,** ਵਧੀਆ, ਉੱਤਮ — *ਸੰਸ.* rūḍha, ਉੱਪਰ ਉੱਠਿਆ, ਵਧਿਆ ਹੋਇਆ; ਇਸ ਲਈ ਉੱਚਾ, ਵਧੀਆ, ਉੱਤਮ, ਪ੍ਰਸਿੱਧ [√ruh, 'ਉੱਪਰ ਨੂੰ ਵਧਣਾ, ਉੱਚਾ ਉੱਠਣਾ; ਉੱਗਣਾ']

⇒ **ਰੂੜੀ**

**ਨੋਟ.** 'ਉੱਤਮ, ਵਧੀਆ' ਅਤੇ 'ਪਹਾੜੀ' ਦੀ ਸਹਿ-ਹੋਂਦ ਲਈ ਟ.ਕ. *ਅੰਗ.* excellent (ਵਧੀਆ, ਸ਼ਾਨਦਾਰ) < ਅਗੇ. ex + *ਲਾਤ.* √cell, ਉੱਪਰ ਨੂੰ ਉੱਠਣਾ < *ਭਾਰੋਪੀ* √kel; ਇਸ ਲਈ *ਅੰਗ.* hill, ਪਹਾੜੀ; ਦੇਖੋ ਵੈਬਸਟਰ ਡਿਕਸ਼ਨਰੀ

**ਰੂੜੀ**[1] ਗੋਹੇ ਜਾਂ ਕੂੜੇ ਦਾ ਢੇਰ; ਗੋਹੇ ਦੀ ਖਾਦ; *ਹਿੰਦੀ* **ਰੂੜ੍ਹੀ,** ਵਾਧਾ, ਵ੍ਰਿਧੀ — *ਸੰਸ.* rūḍhi, ਉੱਪਰ ਨੂੰ ਉੱਠਣ ਦਾ ਭਾਵ, ਉਠਾਆ, ਵਾਧਾ < rūḍha [ਭੂ.ਕਿਰ. ਵੱਲੋਂ √ruh, ਉੱਪਰ ਨੂੰ ਉੱਠਣਾ]

⇒ **ਰੋਹੀ; ਆਰੋਹਨ**

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* dunghill, (ਰੂੜੀ) < dung (ਗੋਹਾ) + hill (ਪਹਾੜੀ)

**ਰੂੜੀ**[2] ਪਰੰਪਰਾ, ਦਸਤੂਰ, ਰੀਤੀ; *ਪਾਲੀ* **ਰੂਢੀ,** ਵਾਧਾ; ਦਸਤੂਰ; *ਮਰਾ.* **ਰੂਢ,** ਪ੍ਰਚਲਨ, prevalence — *ਸੰਸ.* rūḍhi, ਉੱਪਰ ਉੱਠਣ, ਚੜ੍ਹਣ; ਉਭਾਰ, ਪ੍ਰਸਿੱਧੀ; ਵਾਧਾ; ਉਤਪੱਤੀ; ਰਿਵਾਜ, ਪਰੰਪਰਾ; ਸ਼ਬਦ, ਜਿਸ ਦਾ ਅਰਥ ਸਪਸ਼ਟ ਹੋਵੇ, ਪ੍ਰਚੱਲਿਤ ਅਰਥ ਵਿਚ ਵਰਤਿਆ ਜਾਂਦਾ ਸ਼ਬਦ, ਦਸਤੂਰ, ਰਵਾਇਤ [√ruh, ਉੱਪਰ ਉੱਠਣਾ, ਵਧਣਾ; ਪ੍ਰਗਟ ਹੋਣਾ]

⇒ **ਰੂੜ; ਰੂੜੀ**

**ਰੇਹ** *(ਲਹਿੰ.),* ਲਕੀਰ, ਧਾਰੀ; ਧੱਬਾ; *ਪ੍ਰਾਕ.* **ਰੇਹਾ;** *ਉੜੀ.* **ਰੇਹ;** *ਹਿੰਦੀ* **ਰੇਹਨਾ,** ਲਕੀਰ ਦੁਆਰਾ ਨਿਸ਼ਾਨ ਲਾਉਣਾ — *ਸੰਸ.* rekhā, ਲਕੀਰ [√rikh, ਲਕੀਰ ਖਿੱਚਣਾ]

⇒ **ਰੇਖਾ**

**ਰੇਹਾਂ** ਕਾਲੇ ਰੰਗ ਦੀ ਤੁਲਸੀ, ਨਿਆਜ਼ਬੋ, ਮਰੂਆ (ਟ.ਕ. "ਕੇਸਰ ਤੇ ਗੁਲਬਰਗ, ਬਨਫਸ਼ਾ ਰੇਹਾਂ ਨਸਰੀਂ" (ਸੈਫ ਉਲਮਲੂਕ; ਦੇਖੋ ਪੰਜਾ.ਕੋਸ਼) — *ਅਰਬੀ* **ਰੈਹਾਨ,** ਨਿਆਜ਼ਬੋ; ਕੋਈ ਸੁਗੰਧਮਈ ਘਾਅ; ਸ਼ਰਾਬ; ਸ਼ਕਤੀ, ਜ਼ੋਰ, ਪੁੱਤਰ [√**ਰਵਹ,** ਹਵਾ ਦਾ ਚੱਲਣਾ, ਸਾਹ ਲੈਣਾ, to blow, breathe]

⇒ **ਰੂਹ; ਰੀਹ**

**ਨੋਟ.** *ਅਰਬੀ* **ਰੈਹਾਨ** (ਸਬੰਧਤ **ਰੂਹ**) ਦਾ ਮੌਲਿਕ ਅਰਥ 'ਹਵਾ ਦਾ ਰੁਮਕਾ, a whiff of air' ਹੈ, ਜੋ ਵਿਕਸਤ ਰੂਪ ਵਿਚ 'ਮਹਿਕ' ਦਾ ਬੋਧਕ ਬਣਦਾ ਹੈ। ਉਕਤ ਸੰਦਰਭ ਵਿਚ 'ਸ਼ਰਾਬ' ਦਾ ਭਾਵ ਨਿਆਜ਼ਬੋ ਨਾਲ ਸੁਗੰਧਤ ਕੀਤੀ ਸ਼ਰਾਬ ਹੈ। ਇਸ ਤੋਂ ਅੱਗੇ ਚਲ ਕੇ 'ਸ਼ਕਤੀ, ਜ਼ੋਰ' ਦਾ ਸਬੰਧ ਪ੍ਰਾਣ ਜਾਂ ਸਾਹ ਨਾਲ ਹੈ, ਜੋ ਵਿਕਸਤ ਹੋ ਕੇ ਸ਼ਕਤੀ ਵਿਚ ਪ੍ਰਵੇਸ਼ ਕਰਦਾ ਹੈ। ਇਹ 'ਬੇਟੇ' ਦਾ ਭਾਵ (ਬਾਪ ਦੀ) 'ਸ਼ਕਤੀ' ਦਾ ਪ੍ਰਤੀਕ ਜਾਪਦਾ ਹੈ, ਜੋ ਇਕ ਵਿੱਕੋਲਿਤਰੀ ਉਦਾਹਰਨ ਹੈ। ਉਕਤ ਅਰਥ-ਵਿਕਾਸ ਦੀ ਸਾਰਥਕਤਾ ਲਈ ਨਿਮਨ ਉਦਾਹਰਨਾਂ ਥਾਂ-ਸਿਰ ਹੋਣਗੀਆਂ:-

• *ਸੰਸ.* sugandhā (ਨਿਆਜ਼ਬੋ) < sugandha (ਮਹਿਕ)

• *ਅੰਗ.* whiff (of air) ਹਵਾ ਦਾ ਰੁਮਕਾ; ਮਹਿਕ। ਇਸ ਸੰਬੰਧ ਵਿਚ ਹੋਰ ਦੇਖੋ *ਅੰਗ.* breathe (ਸਾਹ ਲੈਣਾ; ਮਹਿਕ ਛੱਡਣਾ)

• *ਸੰਸ.* prāṇa (ਅੰਦਰ ਜਾਣ ਵਾਲੀ ਵਾਯੂ, ਸਾਹ; ਜੀਵਨ-ਦਾਇਕ ਵਾਯੂ; ਜੀਵਨ; ਬਲ; ਸ਼ਕਤੀ; ਇਕ ਸੁਗੰਧਤ ਗੂੰਦ, myrrh [√prāṇ, ਸਾਹ ਲੈਣਾ; ਹਵਾ ਦਾ ਚੱਲਣਾ; ਮਹਿਕਣਾ; ਦੇਖੋ ਮੋ.ਵਿਲ.]

**ਰੇਖਾ** ਲਕੀਰ — *ਸੰਸ.* rekhā, ਲਕੀਰ, ਧਾਰੀ; ਕਤਾਰ, ਰੂਪ-ਰੇਖਾ; ਮੂਲ ਅਰਥ 'ਤਲ ਨੂੰ ਖੁਰਚ ਕੇ ਲਾਇਆ ਨਿਸ਼ਾਨ [√rikh, ਖੁਰਚਣਾ, ਖਰੋਚਣਾ, to scratch; ਸਬੰਧਤ √likh]

⇒ **ਰੇਹ; ਲਿਖਣਾ; ਲੀਕ**

**ਰੇਚਨ** ਬਾਹਰ ਕੱਢਣ ਦਾ ਭਾਵ, ਪੇਟ ਵਿਚੋਂ ਮਲ ਬਾਹਰ ਕੱਢਣ ਦਾ ਭਾਵ — *ਸੰਸ.* recana, ਖਾਲੀ ਕਰਨ ਦੀ ਕਿਰਿਆ; ਸਾਹ ਬਾਹਰ ਕੱਢਣ; ਦਸਤ ਲੱਗਣ [√ric, ਬਾਹਰ ਕੱਢਣਾ, ਖਾਲੀ ਕਰਨਾ]

⇒ **ਰਿਕ; ਰਿਤਣਾ; ਰੀਤਾ, ਵਿਰੇਚਨ**

**ਰੇਤ** ਮਿੱਟੀ ਦਾ ਕਣ; *ਸਿੰਧੀ* **ਰੇਟੂ;** *ਹਿੰਦੀ* **ਰੇਤ;** *ਗੁਜ.* **ਰੇਤ, ਰੇਤੀ;** *ਮਰਾ.* **ਰੇਤੀ** — *ਸੰਸ.* reṇu, ਧੂੜ, ਰੇਤ; ਪਰਾਗ, ਕਣ; ਸਬੰਧਤ reta, ਵੀਰਜ; ਬੀਜ

⇒ **ਰੀਣ**

**ਨੋਟ.** *ਸੰਸ.* retas (ਵੀਰਜ) ਦਾ ਮੌਲਿਕ ਅਰਥ 'ਅਣੂ', ਅਰਥਾਤ 'ਸ਼ਕਰਾਣੂ' (sperm) ਜਾਪਦਾ ਹੈ। ਟਰਨਰ ਅਨੁਸਾਰ **ਰੇਤ** (ਮਿਟੀ ਦਾ ਕਣ) ਦਾ ਸਬੰਧ ਵਿਚਾਰ ਅਧੀਨ *ਸੰਸ.* reta- ਤੇ ਆਧਾਰਤ ਹੈ

**ਰੇਤੀ** ਜੰਗਾਲ ਨੂੰ ਰਗੜ ਕੇ ਸਾਫ ਕਰਨ ਵਾਲਾ ਇਕ ਔਜ਼ਾਰ — **ਰੇਤ,** ਮਿੱਟੀ ਦੇ ਕਣਾਂ ਦਾ ਸਮੂਹ; ਮੂਲ ਅਰਥ 'ਰੇਤ ਨਾਲ ਘਸਾ ਕੇ ਸਾਫ ਕਰਨਾ, ਮਾਂਜਣਾ'

~ **ਰੇਤਣਾ,** ਰੇਤੀ ਮਾਰਨਾ — ਉਕਤ ਤੇ ਆਧਾਰਤ

⇒ **ਰੇਤ**

**ਰੇਲ** ਰੇਲ-ਗੱਡੀ; ਲੋਹੇ ਦੇ ਗਾਡਰ, ਜਿਨ੍ਹਾਂ ਤੇ ਗੱਡੀ ਚੱਲਦੀ ਹੈ — *ਅੰਗ.* rail, ਗਾਡਰਾਂ ਦੀ ਲਾਇਨ, ਜਿਸ ਤੇ ਰੇਲ-ਗੱਡੀ ਚੱਲਦੀ ਹੈ; ਲੱਕੜੀ ਦੀਆਂ ਛੜਾਂ ਜਾਂ ਲੋਹੇ ਦੀਆਂ ਸੁਲਾਖਾਂ ਨਾਲ ਬਣਾਇਆ ਜੰਗਲਾ; ਮੂਲ ਅਰਥ 'ਲੱਕੜ ਦੀ ਛੜ ਜਾਂ ਲੋਹੇ ਦੀ ਸੀਖ' < *ਲਾਤ.* regula, a bar of wood or metal, [√rego, ਸਿੱਧਾ ਕਰਨਾ, ਸੇਧ ਦੇਣਾ]; ਦੇਖੋ **ਰਾਜਾ**

⇒ **ਰੂਲ; ਰੂਲਰ**

**ਰੈਜ਼ੀਡੈਂਟ** ਦੇਸੀ ਰਿਆਸਤਾਂ ਵਿਚ ਅੰਗਰੇਜ਼ ਰਾਜ ਵੱਲੋਂ ਥਾਪਿਆ ਗਿਆ ਅਫਸਰ — *ਅੰਗ.* resident, ਰਹਿਣ ਵਾਲਾ, ਵਾਸੀ, ਬਾਸ਼ਿੰਦਾ < *ਲਾਤ.* resident, ਵਾਸੀ [ਅਗੇ. re + sident < √sed, ਬੈਠਣਾ; ਟਿਕਣਾ; ਰਹਿਣਾ]

+ *ਸੰਸ.* sident, ਬੈਠਦਾ ਹੈ [√sid < √sad, ਬੈਠਣਾ]

**ਰੈਣ** ਰਾਤ; *ਪਾਲੀ* **ਰਜਨੀ;** *ਪ੍ਰਾਕ.* **ਰਯਣੀ;** *ਹਿੰਦੀ* **ਰੈਨੀ** — *ਸੰਸ.* rajanī, ਰਾਤ; ਮੂਲ ਅਰਥ (ਪ੍ਰਕਾਸ਼ ਨੂੰ) 'ਧੁੰਦਲਾਉਣ ਵਾਲੀ, ਮਲੀਨ ਕਰਨ ਵਾਲੀ' [√raj ਜਾਂ √rañj, ਰੰਗਣਾ, ਰੰਗ ਚਾੜ੍ਹਨਾ]

**ਰੈਣਾ** (ਰੌਣਾ) ਟੱਲੀ ਵਿਚ ਲੱਗੀ ਧਾਤ ਦੀ ਗੋਲੀ, ਜਿਸ ਨਾਲ ਘੰਟੀ ਵੱਜਦੀ ਹੈ; ਮੁਣਮੁਣਾ, clapper (ਟ.ਕ. "ਤੇਰੀ ਮੇਰੀ ਲਗ ਗਈ ਸੋਹਣੀਏ, ਜਿਉਂ ਟੱਲੀ ਵਿਚ ਰੈਣਾ"; ਅਵਤਾਰ ਸਿੰਘ ਦਲੇਰ; ਦੇਖੋ ਪੰਜ.ਕੋ.) — *ਸੰਸ.* √raṇ, ਰੁਣਝੁਣ ਦਾ ਸ਼ਬਦ ਪੈਦਾ ਕਰਨਾ, ਛਣਕਣਾ, ਗੂੰਜਣਾ, ਟੁਣਕਣਾ, "to ring, jingle"

~ **ਰਣਕਣਾ,** ਘੁੰਘਰੂ ਆਦਿ ਦਾ ਛਣਕਣਾ; ਬਹੁਤ ਉੱਚੀ ਤੇ ਤਿੱਖੀ ਆਵਾਜ਼ ਨਿਕਲਣਾ (ਪੰ.ਕੋ.) — ਉਪਰੋਕਤ ਤੇ ਆਧਾਰਿਤ

**ਰੈਣਾਇਰ** ਸਮੁੰਦਰ (ਜੋ ਪਰਮਾਤਮਾ ਦਾ ਪ੍ਰਤੀਕ ਸਮਝਿਆ ਜਾਂਦਾ ਹੈ); ਮੂਲ ਅਰਥ 'ਰਤਨਾਂ ਦੀ ਕਾਨ' (ਟ.ਕ. "ਰੈਣਾਇਰ ਮਹਿ ਸਭਕਿਛੁ ਹੈ, ਕਰਮੀ ਪਲੈ ਪਾਇ"; ਮ.3); *ਪ੍ਰਾਕ.* **ਰਯਨਾਰ** — *ਸੰਸ.* ratnākara, ਰਤਨਾਂ ਦੀ ਕਾਨ; ਸਮੁੰਦਰ [ratna, ਰਤਨ + kara, ਕਰਨ ਵਾਲਾ, ਪੈਦਾ ਕਰਨ ਵਾਲਾ]

⇒ **ਰਤਨਾਗਰ**

**ਰੋਸ਼ਨ** ਚਮਕਦਾਰ; ਪ੍ਰਕਾਸ਼ਮਾਨ — *ਫਾਰਸੀ* **ਰੋਸ਼ਨ,** ਚਮਕਦਾ ਹੋਇਆ, ਲਿਸ਼ਕਦਾ; ਪ੍ਰਗਟ, ਪ੍ਰਸਿੱਧ, ਜਾਣਿਆ ਪਛਾਣਿਆ [**√ਰੋਸ਼,** ਚਮਕਣਾ]

+ *ਸੰਸ.* rocana, ਚਮਕਦਾਰ, ਉਜਲਾ; ਚੰਗਾ ਲੱਗਣ ਵਾਲਾ, ਸੁੰਦਰ, ਪਿਆਰਾ [√ruc, ਚਮਕਣਾ]; ਟ.ਕ. rocanā, ਚਮਕ, ਆਭਾ ਸ਼ਾਨ

⇒ **ਰੁਚਨਾ**

**ਨੋਟ.** *ਫਾਰਸੀ* **ਰੋਖ** (ਟ.ਕ. **ਅਫਰੋਖਤਨ**); **ਰੋਜ਼** (ਟ.ਕ. **ਅਫਰੋਜ਼**); ਅਤੇ **ਰੋਸ਼** (ਟ.ਕ. **ਰੋਸ਼ਨ**) ਇਕੋ ਸ਼ਬਦ ਦੇ ਵੱਖ-ਵੱਖ ਰੂਪ ਹਨ

**ਰੋਹਣਾ** ਕ੍ਰੋਧਵਾਨ ਹੋਣਾ (ਟ.ਕ. "ਮਾਇਆ ਦੁਖਿ ਮੋਹਿਆ, ਹਉਮੈ ਰੋਹਿਆ"; ਮ.4) — *ਸੰਸ.* **√ਰੋਹ,** ਲਾਲ ਹੋਣਾ; ਟ.ਕ. rohita, ਲਾਲ; ਸਮਾਨ **√ਲੋਹ;** ਇਸ ਲਈ 'ਲੋਹਾ-ਲਾਖਾ ਹੋਣਾ', ਬਹੁਤ ਤੈਸ਼ ਵਿਚ ਆਉਣਾ; ਦੇਖੋ **ਲੋਹਾ**

~ **ਰੋਹ,** ਕ੍ਰੋਧ — ਜਿਵੇਂ ਉੱਪਰ

**ਰੋਹੀ** ਰੇਤਲੀ ਧਰਤੀ; ਜੰਗਲ ਬੀਆਬਾਨ (ਪੰ.ਕੋ.); (ਮੁਲਤਾਨੀ) ਇਕ ਇਲਾਕੇ ਦਾ ਨਾਂ; ਟਿੱਬਾ; *ਸਿੰਧੀ* **ਰੋਹੁ,** ਪਹਾੜ, ਬੰਜਰ ਪਹਾੜ — *ਸੰਸ.* roha, ਉੱਪਰ ਉੱਠਣ ਦਾ ਭਾਵ, mounting

[√ruh, ਉੱਪਰ ਉੱਠਣਾ, ਚੜ੍ਹਣਾ; ਉੱਗਣਾ ਆਦਿ]

⇒ **ਆਰੋਹਨ**

**ਨੋਟ.** ਟ.ਕ. "ਰੋਹੀ ਥਈ ਆਬਾਦ ਜਦੀਦ", ਅਰਥਾਤ (ਮੀਂਹ ਪੈਣ ਨਾਲ) ਰੋਹੀ ਮੁੜ ਆਬਾਦ ਹੋ ਗਈ; ਗੁਲਾਮ ਫਰੀਦ

**ਰੋਹੂ** ਇਕ ਕਿਸਮ ਦੀ ਲਾਲ ਅੱਖਾਂ ਵਾਲੀ ਮੱਛੀ — *ਸੰਸ.* rohita, ਲਾਲ; ਇਕ ਕਿਸਮ ਦੀ ਮੱਛੀ; ਸਬੰਧਤ rudhira, ਲਾਲ

+ *ਅੰਗ.* rudd, ਇਕ ਕਿਸਮ ਦੀ ਮੱਛੀ [*ਪੁਰਾ.ਅੰਗ.* rudu, ਲਾਲ; ਸਬੰਧਤ *ਅੰਗ.* red]

⇒ **ਲੋਹਾ**

**ਰੋਕੜ** (ਰੋਕ) ਵਹੀ, ਜਿਸ ਵਿਚ ਨਕਦ ਰਕਮ ਲਿਖੀ ਜਾਂਦੀ ਹੈ, **ਕੈਸ਼-**ਰਜਿਸਟਰ; ਕੈਸ਼; ਮੂਲ ਅਰਥ 'ਰੌਸ਼ਨੀ, ਪ੍ਰਕਾਸ਼' ਅਰਥਾਤ 'ਅਜਿਹਾ ਕੁੱਝ, ਜੋ ਦ੍ਰਿਸ਼ਟਮਾਨ ਜਾਂ ਸਪਸ਼ਟ ਹੈ; something perceptible or palpable *ਸਿੰਧੀ* **ਰੋਕੁ;** *ਗੁਜ.* **ਰੋਕ** — *ਸੰਸ.* roka, ਨਕਦ ਖਰੀਦ; ਹੋਰ ਅਰਥ 'ਰੌਸ਼ਨੀ, ਪ੍ਰਕਾਸ਼'; ਦੇਖੋ ਮੋਨ.ਵਿਲ.

**ਨੋਟ.** ਉਪਰੋਕਤ ਅਰਥ-ਵਿਕਾਸ ਬਾਰੇ ਟ.ਕ. *ਯੂਨਾ.* phaneros ("shining, visible, manifest"; ਇਸ ਲਈ cash in hand, cash; ਦੇਖੋ ਯੂਨਾਨੀ-ਅੰਗਰੇਜ਼ੀ ਕੋਸ਼ [√phan, ਚਮਕਣਾ, ਰੋਸ਼ਨ ਹੋਣਾ]। ਇਸ ਸੰਬੰਧ ਵਿਚ ਹੋਰ ਦੇਖੋ *ਅੰਗ.* specie, ਨਕਦ (ਜਿਵੇਂ 'paid in specie', ਰੁਪੀਆਂ ਵਿਚ, ਨੋਟਾਂ ਦੇ ਉਲਟ < *ਲਾਤ.* √spec, ਦੇਖਣਾ (ਇਸ ਲਈ *ਅੰਗ.* species, ਦੇਖਣ, ਪ੍ਰਤੱਖਣ; ਸੂਰਤ, ਸ਼ਕਲ; ਪ੍ਰਕਾਰ, ਕਿਸਮ)

**ਰੋਗ** ਬਿਮਾਰੀ; ਮੂਲ ਅਰਥ 'ਸਰੀਰਕ ਤੌਰ ਤੇ ਟੁੱਟ ਜਾਣ ਦਾ ਭਾਵ', breakage, injury — *ਸੰਸ.* roga, ਬਿਮਾਰੀ, ਕਸ਼ਟ, ਦਰਦ [√ruj, ਟੁਕੜੇ ਟੁਕੜੇ ਕਰਨਾ, ਨਸ਼ਟ ਕਰਨਾ, ਚੋਟ ਪਹੁੰਚਾਉਣਾ, ਰੋਗੀ ਬਣਾਉਣਾ]

**ਰੋਗਨ** ਵਾਰਨਸ਼, ਰੰਗ ਰੋਗਨ; ਥਿੰਧਿਆਈ, ਘਿਉ, ਤੇਲ — *ਫਾਰਸੀ* **ਰੋਗ਼ਨ,** ਚਰਬੀ, ਗ੍ਰੀਸ; ਤੇਲ, ਘਿਉ; ਵਾਰਨਸ਼, ਪਾਲਸ਼; ਟ.ਕ. **ਰੋਗਨ-ਏ-ਤਲਖ,** ਕੌੜਾ ਤੇਲ, ਸਰ੍ਹੋਂ ਦਾ ਤੇਲ; **ਰੋਗਨ-ਫਰੋਸ਼,** ਤੇਲ ਵੇਚਣ ਵਾਲਾ

~ **ਰੋਗਨੀ,** ਚਰਬੀਲਾ, ਘਿਉ ਵਿਚ ਤਲਿਆ (ਟ.ਕ. 'ਰੋਗਨੀ ਰੋਟੀ', ਘਿਉ ਵਿਚ ਤਲੀ ਰੋਟੀ; ਮੱਖਣ ਨਾਲ ਚੋਪੜੀ ਰੋਟੀ — *ਫਾਰਸੀ,* ਇੰਜ

**ਰੋਚਕ** ਦਿਲਚਸਪ, ਮਨਭਾਉਂਦਾ; ਭੁੱਖ-ਵਰਧਕ — *ਸੰਸ.* rocaka, ਰੁਚੀ ਪੈਦਾ ਕਰਨ ਵਾਲਾ, ਦਿਲਚਸਪ; ਚੰਗਾ ਲੱਗਣ ਵਾਲਾ, ਆਕਰਸ਼ਕ; ਭੁੱਖ-ਵਰਧਕ, stomachic, ਢੁਕਵਾਂ ਅਰਥ 'ਸੁਆਦੀ, ਮਜ਼ੇਦਾਰ'; ਮੂਲ ਅਰਥ 'ਚਮਕਦਾਰ' [√ruc, ਚਮਕਣਾ]

⇒ **ਰੁਚੀ; ਰੋਸ਼ਨੀ;** ਹੋਰ ਦੇਖੋ **ਲੋਚਣਾ**

**ਨੋਟ.** ਚਮਕ ਤੇ ਆਧਾਰਤ ਭਾਵਾਂ ਦੀ ਵਿਆਖਿਆ ਲਈ ਦੇਖੋ **ਰੁਚਣਾ**

**ਰੋਜ਼** ਦਿਨ, ਦਿਵਸ — *ਫਾਰਸੀ* **ਰੋਜ਼,** ਦਿਨ; ਰੋਸ਼ਨ, ਚਮਕਦਾ, ਪ੍ਰਗਟ, ਪ੍ਰਤੱਖ; ਸੂਰਜ; ਮੂਲ ਅਰਥ 'ਲੋਅ ਦਾ ਸਮਾਂ'

+ *ਸੰਸ.* roca, ਰੌਸ਼ਨ, ਚਮਕਦਾਰ [√ruc, ਚਮਕਣਾ]

+ *ਸਪੇਨੀ* luz, ਦਿਨ [*ਲਾਤ.* lucis, ਰੌਸ਼ਨੀ < √luc, ਚਮਕਣਾ]

~ **ਰੋਜ਼ਾ,** ਸਾਰੇ ਦਿਨ ਦਾ ਵਰਤ — *ਫਾਰਸੀ* **ਰੋਜ਼ਾ,** ਇੰਜ

~ **ਰੋਜ਼ੀ,** ਅੰਨ-ਪਾਣੀ, ਰੁਜ਼ਗਾਰ, ਕਮਾਈ ਦਾ ਵਸੀਲਾ; ਮੂਲ ਅਰਥ 'ਰੋਜ਼ ਦੀ ਕਮਾਈ' — *ਫਾਰਸੀ* **ਰੋਜ਼ੀ,** ਰੋਜ਼ਾਨਾ ਖੁਰਾਕ; ਮਾਸਕ ਮਜ਼ਦੂਰੀ, ਰਿਜ਼ਕ; ਭਾਗ

⇒ **ਰੁਚਣਾ**

**ਰੋਝ** ਨੀਲ ਗਾਂ — *ਪ੍ਰਾਕ.* **ਰੋਝ** (rojjha); *ਸਿੰਧੀ* **ਰੋਝੁ;** *ਹਿੰਦੀ* **ਰੋਝ,** ਇੰਜ — *ਸੰਸ.* *rohya, ਇਕ ਪ੍ਰਕਾਰ ਦਾ ਹਿਰਨ; ਟ.ਕ. rohi, ਇਕ ਪ੍ਰਕਾਰ ਦਾ ਹਿਰਨ [ruh, ਲਾਲ ਹੋਣਾ]; ਦੇਖੋ ਟਰਨਰ

**ਰੋਣਾ** ਦੁੱਖ ਨਾਲ ਕੁਰਲਾਉਣਾ; ਦੁੱਖ ਦੱਸਣਾ; ਗਿਲਾ ਕਰਨਾ; *ਪ੍ਰਾਕ.* **ਰੋਣ, ਰੋਯ-;** *ਬੰਗਾ.* **ਰੋਯਾ;** *ਹਿੰਦੀ* **ਰੋਨਾ;** *ਗੁਜ.* **ਰੋਵੂੰ** — *ਸੰਸ.* rod, ਰੋਣਾ; √rud

~ **ਰੋਵਣੁ,** ਉਕਤ ਦਾ ਲਹਿੰਦੀ ਰੂਪ

~ **ਰੋਣ,** ਰੋਣ ਦਾ ਭਾਵ; *ਪ੍ਰਾਕ.* **ਰੋਣ** (roaṇa); *ਗੁਜ.* **ਰੋਯਣ,** ਰੋਂਦਾ — *ਸੰਸ.* rodana, ਰੋਣ

**ਰੌਂਗੀ** ਇਕ ਕਿਸਮ ਦੇ ਰੁਆਂਹ; *ਕਾਂਗ.* **ਰੌਂਗ,** ਰੌਂਗੀ — *ਸੰਸ.* rājamudga, ਇਕ ਕਿਸਮ ਦੇ ਰੁਆਹ [rāja, ਸ਼ਾਹੀ, ਵੱਡਾ + mudge, ਮੂੰਗੀ]; ਦੇਖੋ ਟਰਨਰ

**ਨੋਟ. ਰੁਆਂਹ** ਜਾਂ **ਰਾਜਮਾਂਹ** ਦਾ ਆਰੰਭਕ ਅੰਸ਼ ਵੀ ਉਪਰੋਕਤ ਵਾਂਗ rāja ਤੇ ਆਧਾਰਤ ਹੈ

**ਰੌਜ਼ਾ** (ਰੋਜ਼ਾ), ਕਬਰ ਤੇ ਬਣਾਇਆ ਸਮਾਰਕ — *ਅਰਬੀ* **ਰੌਜ਼ਾ,** ਬਾਗ; ਮਕਬਰਾ [√**ਰਵਜ਼,** ਸਿਧਾਉਣਾ]

**ਨੋਟ. ਰੌਜ਼ਾ** ਦੀ ਉਕਤ ਵਿਉਂਤਪਤੀ ਪਲੈਟਸ ਦੇ ਕੋਸ਼ ਤੇ ਆਧਾਰਤ ਹੈ, ਜੋ ਸੰਦੇਹਜਨਕ ਹੈ।

**ਰੌਣਕ** ਸ਼ੋਭਾ, ਚਹਿਲ-ਪਹਿਲ; ਖੁਸ਼ੀ, ਖੇੜਾ, ਟਹਿਕ (ਟ.ਕ. 'ਰੌਣਕ ਮੇਲਾ') — *ਅਰਬੀ* **ਰੌਨਕ਼,** ਸਜਾਵਟ, ਸ਼ਿੰਗਾਰ, ਸੁੰਦਰਤਾ; ਖ਼ੂਬੀ, ਗੁਣ; ਚਮਕ-ਦਮਕ [√**ਰਨਕ਼,** ਉਜਲਾ ਹੋਣਾ; ਇਸ ਲਈ ਚਮਕਦਾਰ ਹੋਣਾ]

**ਨੋਟ.** 'ਸੁਹੱਪਣ' ਅਤੇ 'ਖ਼ੁਸ਼ੀ' ਦੇ ਭਾਵ 'ਚਮਕ' ਦੇ ਵਿਕਸਤ ਰੂਪ ਹਨ

**ਰੌਲਾ** ਸ਼ੋਰ; ਉਪੱਦਰ, ਹੁੱਲੜ; *ਪ੍ਰਾਕ.* **ਰੌਲਾ;** *ਗੁਜ.* **ਰੋਲ਼** — *ਸੰਸ.* rava, ਬੜ੍ਹਕ, roar, cry (esp. of animals); ਰਿ.ਵੇ.

~ **ਰੂਲਾ,** ਅਫਵਾਹ, ਰੌਲਾ-ਰੱਪਾ — ਉਪਰੋਕਤ ਦਾ ਇਕ ਭੇਦ

# ਲ

**ਲਈ; ਲਗ**[2]

**ਲਸ਼ਕਣਾ** (ਲਸਕਣਾ), ਬਿਜਲੀ ਦਾ ਚਮਕਣਾ; **ਲੱਸਣਾ** ਤੋਂ 'ਕ' ਦੀ ਵ੍ਰਿਧੀ ਦੁਆਰਾ; ਦੇਖੋ **ਲੱਸਣਾ**

+ *ਰੂਸੀ* √lask, ਪਿਆਰ ਦੇਣਾ, ਚੁੰਮਣਾ ਚੱਟਣਾ; ਖ਼ੁਸ਼ਾਮਦ ਕਰਨਾ

~ **ਲਿਸ਼ਕਣਾ,** ਉਪਰੋਕਤ ਦਾ ਰੂਪਅੰਤਰ

⇒ **ਲੱਸਣਾ; ਲਹਿਕਣਾ**

**ਨੋਟ.** 'ਚਮਕਣਾ' ਅਤੇ 'ਕ੍ਰੀੜਾ ਕਰਨਾ' ਦੀ ਅਨੁਸਾਰਤਾ ਲਈ ਟ.ਕ. *ਸੰਸ.* √div (ਚਮਕਣਾ, ਰੋਸ਼ਨ ਹੋਣਾ; ਕ੍ਰੀੜਾ ਕਰਨਾ, ਕਲੋਲ ਕਰਨਾ, to sport, joke; ਦੇਖੋ ਮੋਨ.ਵਿਲ.)

**ਲਸ਼ਕਰ** ਫੌਜ, *ਫ਼ਾਰਸੀ* **ਲਸ਼ਕਰ,** ਵੱਲੋਂ *ਅਰਬੀ* **ਅਲ-ਅ਼ਸਕਰ,** ਫੌਜ; ਟ.ਕ. *ਅੰਗ.* askari (ਪੂਰਬ-ਅਫਰੀਕੀ) ਪੁਲਸ ਦਾ ਸਿਪਾਹੀ; ਸੈਨਿਕ — *ਅਰਬੀ* **ਅਸਕਰੀ,** ਸੈਨਿਕ

**ਲਸਣ**[1] ਗੰਢੇ ਦੀ ਇਕ ਕਿਸਮ; ਥੋਮ; *ਪਾਲੀ,* **ਲਸੁਨ;** *ਪ੍ਰਾਕ.* **ਲਸੁਣ;** *ਆਸਾ.* **ਲਹਨ;** *ਗੁਜ.* **ਲਸਣ** — *ਸੰਸ.* laśuna, ਲਸਣ; ਸਮਾਨ rasuna, rasona; ਟ.ਕ. *ਬੰਗਾ.* **ਰਸੁਨ;** *ਉੜੀ.* **ਰਸੁਣ;** *ਹਿੰਦੀ* **ਰਸੁਨ**

**ਲਸਣ**[2] ਪਿੰਡੇ ਤੇ ਪਿਆ ਕਾਲੇ ਰੰਗ ਦਾ ਦਾਗ਼; *ਸਿੰਧੀ* **ਲਸਣੁ** — *ਸੰਸ.* lakshman, ਨਿਸ਼ਾਨ, ਚਿੰਨ੍ਹ, ਦਾਗ

⇒ **ਲੱਛਣ**

**ਲੱਸਣਾ** ਚਮਕਣਾ (ਟ.ਕ. 'ਲਸ਼ ਲਸ਼ ਕਰਨਾ); *ਪਾਲੀ,* **√ਲਸ-;** *ਪ੍ਰਾਕ.* **√ਲਸ-;** *ਹਿੰਦੀ,* **ਲਸਨਾ;** *ਗੁਜ.* **ਲਸਵੋਂ,** ਸੋਹਣਾ ਲੱਗਣਾ — *ਸੰਸ.* √las, ਚਮਕਣਾ, ਲਿਸ਼ਕਣਾ, ਪ੍ਰਕਾਸ਼ਤ ਹੋਣਾ; ਖੇਡਣਾ, ਕਲੋਲ ਕਰਨਾ; ਸਮਾਨ √lash

+ Cro. √laśtiti, ਚਮਕਣਾ;

⇒ **ਲਸਕਣਾ; ਲਹਿਕਣਾ; ਲਹਿਲਹਾਉਣਾ**

**ਲਹ** ਲੱਭਣ ਦਾ ਭਾਵ (ਟ.ਕ. "ਲਹਾਂ ਸੁ ਸਜਣ ਟੋਲਿ"; ਮ.5) — **ਲਹਿਣਾ;** ਦੇਖੋ

~ **ਲਹਿਨ** ਪ੍ਰਾਪਤ ਕਰਦੇ (ਟ.ਕ. "ਇਕ ਲਖੁ ਲਹਿਨ ਬਹਿਠੀਆਂ"; ਮ.1)

⇒ **ਲੱਭਣਾ**

**ਲਹਿਕਣਾ** ਚਮਕਣਾ; ਹਿਲੋਰਾ ਖਾਣਾ; *ਹਿੰਦੀ* **ਲਹਿਕਨਾ,** ਚਮਕਣਾ, ਲਿਸ਼ਕਣਾ; ਲਾਟ ਮਾਰਨਾ, ਭੜਕ ਉੱਠਣਾ — **ਲਸ਼ਕਣਾ** ਦਾ ਵਿਕਸਤ ਰੂਪ; ਦੇਖੋ **ਲਸ਼ਕਣਾ**

~ **ਲਹਿਕ,** ਲਿਸ਼ਕਾਰਾ, ਚਮਕਾਰਾ; (ਲਾਖ.) ਲਟਕ, ਲਗਨ (ਟ.ਕ."ਸਾਨੂੰ ਤੇਰੇ ਫਿਰਾਕ ਦੀ ਲਹਿਕ ਲੱਗੀ"; ਦੇਖੋ ਪੰਜਾ.ਕੋਸ਼) — ਉਕਤ ਤੇ ਆਧਾਰਤ

**ਲਹਿਣਾ** ਲੱਭਣਾ, ਪ੍ਰਾਪਤ ਹੋਣਾ; ਮਿਲਣਯੋਗ ਰਕਮ; ਪ੍ਰਾਲਬਧ; *ਪ੍ਰਾਕ.* **√ਲਹ;** *ਸਿੰਧੀ* **ਲਹਣੁ,** ਪ੍ਰਾਪਤ ਕਰਨਾ; *ਬੰਗਾ.* **ਲਹਾ;** *ਹਿੰਦੀ* **ਲਹਨਾ,** ਲੱਭਣਾ; *ਮਰਾ.* **ਲਾਹਣੇ,** ਹਾਸਲ ਕਰਨਾ — *ਸੰਸ.* √labh, ਪਕੜਣਾ, ਫੜਣਾ; ਹਾਸਲ ਕਰਨਾ, ਲੈਣਾ

⇒ **ਲੱਭਣਾ**

**ਲਹਿੰਦਾ** ਉਹ ਦਿਸ਼ਾ, ਜਿਸ ਪਾਸੇ ਸੂਰਜ ਡੁੱਬਦਾ ਹੈ, ਪੱਛਮ; ਪੰਜਾਬ ਦਾ ਪੱਛਮੀ ਭਾਗ; ਇਸ ਭਾਗ ਦੀ ਬੋਲੀ — **ਲੱਥਣਾ,** ਉਤਰਨਾ, ਥੱਲੇ ਨੂੰ ਜਾਣਾ; ਦੇਖੋ **ਉਲੱਥਣਾ**

**ਲਹਿਰ** ਤਰੰਗ, ਮੌਜ — *ਸੰਸ.* lahari, ਲਹਿਰ

+ *ਕ੍ਰੋਸ਼.* lahor, ਹਵਾ ਦਾ ਫਰਾਟਾ

~ **ਲਹਿਰਾ,** ਖ਼ੁਸ਼ੀ, ਮੌਜ — **ਲਹਿਰ** ਦਾ ਲਾਖਣਿਕ ਅਰਥ

~ **ਲਹਿਰਾਉਣਾ,** ਫਸਲ, ਕੱਪੜੇ ਆਦਿ ਦਾ ਹਵਾ ਨਾਲ ਝੂਲਣਾ — ਉਪਰੋਕਤ **ਲਹਿਰ** ਤੇ ਆਧਾਰਤ

+ *ਕ੍ਰੌਸ਼.* lahoriti, ਹਵਾ ਦਾ ਚੱਲਣਾ

~ **ਲਹਿਲਹਾਉਣਾ,** ਬਿਰਛਾਂ ਆਦਿ ਦਾ ਹਵਾ ਵਿਚ ਲਹਿਰਾਉਣਾ, ਹਰਾ-ਭਰਾ ਹੋਣਾ — **ਲਹ** ਦਾ 'ਲਹਿ' ਅਗੇ. ਦੁਆਰਾ ਦਵੀਕ੍ਰਿਤ-ਸੂਚਕ ਰੂਪ [**ਲਹਿਕਣਾ** < **ਲਸਕਣਾ**]

⇒ **ਲਸਕਣਾ**

**ਲਹੁਰੀਆ** ਛੋਟਾ (ਟ.ਕ. "ਰਾਮ ਬਡੇ ਮੈ ਤਨਿਕ ਲਹੁਰੀਆ"; ਕਬੀਰ); *ਅਵਧੀ* **ਲਹੁਰਾ,** ਛੋਟਾ — *ਸੰਸ.* laghu, ਹਲਕਾ; ਛੋਟਾ, ਨਿੱਕਾ

~ **ਲਹੁੜੀ,** ਛੋਟ, ਨਿੱਕੀ (ਟ.ਕ. "ਦਿਹੁ ਲਹੁੜਾ ਗੁਰੂ ਉਬਾਰਿਆ"; ਮ.5); **ਲਹੁੜਾ,** ਉਕਤ ਦਾ ਪੁਲਿੰਗ ਰੂਪ

⇒ **ਲੌਢਾ; ਲਹੁਕਾ**

**ਲਹੂ** ਲਾਲ ਰੰਗ ਦਾ ਦਰੱਵ, ਜੋ ਸਰੀਰ ਵਿਚ ਫਿਰਦਾ ਹੈ, ਰੱਤ, ਖ਼ੂਨ; *ਪ੍ਰਾਕ.* **ਲੋਹਿ,** ਲਾਲ; ਖ਼ੂਨ; *ਸਿੰਧੀ* **ਲੋਹੁ;** *ਬੰਗਾ.* **ਲੌ;** *ਗੁਜ.* **ਲੋਹੀ** — *ਸੰਸ.* lohita, ਲਾਲ; ਕੋਈ ਲਾਲ ਰੰਗ ਦੀ ਵਸਤੂ; ਖ਼ੂਨ [√rudh, ਲਾਲ ਹੋਣਾ > √loh]

⇒ **ਲੋਹਾ; ਲੋਹੀ; ਰੁਧਿਰ; ਰੋਹੂ**

**ਲਕਸ਼** ਟੀਚਾ, ਨਿਸ਼ਾਨਾ — *ਸੰਸ.* lakasha, ਇੰਜ [√laksh, ਦੇਖਣਾ; ਨਿਰਖਣਾ; ਪ੍ਰਗਟ ਕਰਨਾ; ਵਿਚਾਰਨਾ, ਚਿੰਨ੍ਹ ਲਾਉਣਾ]

⇒ **ਲੱਖਣਾ; ਲੱਛਣ**

**ਲੱਕੜ** ਰੁੱਖ ਦੇ ਤਣੇ ਜਾਂ ਟਹਿਣੇ ਦਾ ਸੁੱਕਿਆ ਹਿੱਸਾ, ਕਾਠ; *ਪਾਲੀ.* **ਲਕੁਟ, ਲਗੁਲ;** *ਪ੍ਰਾਕ.* **ਲਕੁੱਡ;** *ਗੁਜ.* **ਲਾਕੜੀ** ਸੋਟਾ; *ਮਰਾ.* **ਲਾਕੂਡ** — *ਸੰਸ.* lakuṭa, ਡੰਡਾ, ਸੋਟਾ; ਸਮਾਨ laguḍa

**ਲੱਖਣਾ**[2] ਜਿਵੇਂ **ਲੱਖਣਾ ਸ਼ਕਤੀ,** ਸ਼ਬਦ ਦੀ ਉਹ ਸ਼ਕਤੀ, ਜਿਹੜੀ ਆਪਣੇ ਮੂਲ ਅਰਥ ਤੋਂ ਭਿੰਨ ਕਿਸੇ ਹੋਰ ਅਰਥ ਦਾ ਬੋਧ ਕਰਾਉਂਦੀ ਹੈ — *ਸੰਸ.* lakshaṇā, ਇੰਜ; ਮੂਲ ਤੌਰ ਤੇ 'ਸੁਝਾਊ' (ਅਰਥ)

⇒ **ਲੱਖਣਾ**[1]

**ਲਖਾਇਕ** ਬੋਧ ਕਰਾਉਣ ਵਾਲਾ, ਸੂਚਕ, ਸੰਕੇਤਕ — *ਸੰਸ.* lakshaka, ਬੋਧ ਕਰਾਉਣ ਵਾਲਾ, ਦਰਸਾਉਣ ਵਾਲਾ [√laksh, ਸਮਝਣਾ ਜਾਣਨਾ, ਚਿੰਨ੍ਹ ਲਾਉਣਾ, ਪ੍ਰਗਟ ਕਰਨਾ; ਵਿਚਾਰਨਾ

⇒ **ਲੱਖਣਾ**[1]

**ਲਗ**[1] ਅੱਖਰਾਂ ਨੂੰ ਲੱਗਣ ਵਾਲੀ ਸਿਹਾਰੀ, ਬਿਹਾਰੀ ਆਦ, ਮਾਤਰਾ; ਮੂਲ ਅਰਥ 'ਜੋ ਕੁਝ ਨਾਲ ਲੱਗਿਆ ਹੈ', attachment — **ਲੱਗਣਾ;** ਦੇਖੋ

~ **ਲਗ,** ਨਾਲ, ਨੇੜੇ (ਜਿਵੇਂ 'ਲਹਾ ਭਗ', ਨੇੜੇ-ਤੇੜੇ, ਤਕਰੀਬਨ; ਇੰਜ ਹੀ 'ਜਬ ਲਗ', ਜਦ ਤਕ)

~ **ਲਗਾਤਾਰ,** ਨਿਰੰਤਰ; ਮੂਲ ਅਰਥ 'ਨਾਲੋ-ਨਾਲ ਲੱਗਦਾ'

**ਲਗ**[2] ਵਾਸਤੇ, ਲਈ (ਟ.ਕ. "ਹਰਿ ਸਮਰਨਿ ਲਗਿ ਬੇਦ ਉਪਾਏ"; ਸੁਖਮਨੀ); *ਸਿੰਧੀ* **ਲਗਿ;** *ਉੜੀ.* **ਲਾਗਿ** — *ਸੰਸ.* laganiya, ਲੱਗਣਯੋਗ

~ **ਲਈ,** ਉਪਰੋਕਤ ਦਾ ਵਿਕਸਤ ਰੂਪ

⇒ **ਲੱਗਣਾ**

**ਨੋਟ. ਲਗ** ਅਤੇ **ਲਈ** ਦੀ ਧੁਨੀ-ਅਨੁਸਾਰਤਾ ਲਈ ਟ.ਕ. **ਲਗਾਉਣਾ** (ਚਿਪਕਾਉਣਾ); ਰੂਪਅੰਤਰ **ਲਾਉਣਾ**

**ਲੱਗਣਾ** ਜੁੜਨਾ, ਮਿਲਣਾ, ਚਿਪਕਣਾ; ਮਹਿਸੂਸ ਕਰਨਾ (ਠੰਢ ਲੱਗਣੀ); ਰਿਸ਼ਤੇ ਵਿਚ ਕੁਝ ਹੋਣਾ ('ਭਰਾ ਲਗਣਾ'); ਰੁੱਝਣਾ ਸ਼ੁਰੂ ਹੋਣਾ ਆਦਿ — *ਸੰਸ.* √lag, ਲੱਗਣਾ, ਜੁੜ ਜਾਣਾ, ਚਿਪਕ ਜਾਣਾ; ਮਿਲ ਜਾਣਾ; ਪ੍ਰਾਪਤ ਕਰਨਾ ਆਦਿ

⇒ **ਲਗਨ; ਲਗ; ਲਾਗੇ; ਅਲੱਗ; ਲਈ**

**ਲਗਨ** ਲੱਗਣ ਦਾ ਭਾਵ, ਲਗਾਅ, ਰੁਚੀ; ਵਿਆਹ ਦਾ ਮਹੂਰਤ; ਸੂਰਜ ਦੇ ਕਿਸੇ

ਰਾਸ਼ੀ ਵਿਚ ਪ੍ਰਵੇਸ਼ ਕਰਨ ਦਾ ਸਮਾਂ, ਸ਼ੁੱਭ ਘੜੀ — *ਸੰਸ.* lagna, ਲੱਗਿਆ ਹੋਇਆ, ਜੁੜਿਆ; ਸ਼ੁੱਭ ਕਾਰਜ ਕਰਨ ਦਾ ਮਹੂਰਤ; (ਜੋਤਸ਼ ਅਨੁਸਾਰ) ਦਿਨ ਦਾ ਉਹ ਸਮਾਂ, ਜਦੋਂ ਸੂਰਜ ਕਿਸੇ ਰਾਸ਼ੀ ਵਿਚ ਜਾਂਦਾ ਹੈ

⇒ **ਲੱਗਣਾ**

**ਲੰਗਰ**[1] ਗਰੀਬਾਂ ਜਾਂ ਯਾਤਰੀਆਂ ਨੂੰ ਭੋਜਨ ਛਕਾਉਣ ਦਾ ਭਾਵ; ਅਜਿਹਾ ਅਸਥਾਨ — *ਫਾਰਸੀ* **ਲੰਗਰ,** ਇੰਜ

**ਲੰਗਰ**[2] ਲੰਗੋਟੇ ਦੀ ਥੱਲੇ ਨੂੰ ਲਮਕਦੀ ਤਣੀ (ਟ.ਕ. 'ਲੰਗਰ ਲੰਗੋਟੇ ਕੱਸਣਾ') — **ਲਾਂਗੜ** < *ਸੰਸ.* lāngula; ਦੇਖੋ **ਲਾਂਗੜ**

**ਲੰਗੜਾਉਣਾ** ਲੰਗ ਮਾਰ ਕੇ ਚੱਲਣਾ; *ਮਰਾ.* **ਲਾਂਗਣੇ** — *ਸੰਸ.* √laṅga, ਲੰਗੜਾਉਣਾ + *ਫਾਰਸੀ* **ਲੰਗ,** ਲੰਗੜਾ; ਟ.ਕ. **ਤਿਮਰਲਿੰਗ,** ਲੰਗੜਾ ਤੈਮੂਰ; ਸਮਾਨ **ਤਿਮਰਲੰਗ**

**ਲਗਾਨ** ਜ਼ਮੀਨ ਦਾ ਕਰ, ਮਸੂਲ, ਮਾਮਲਾ; ਮੂਲ ਅਰਥ 'ਲਾਈ ਹੋਈ (ਰਕਮ); *ਹਿੰਦੀ* **ਲਗਾਨ,** ਊਜ, ਆਰੋਪ, ਤੁਹਮਤ, imputation; ਮਾਲੀਆ — **ਲਗਾਉਣਾ,** ਜੋੜਨਾ, ਮੇਲਣਾ; (ਕਰ, ਜੁਰਮਾਨਾ ਆਦਿ) ਤਜਵੀਜ਼ ਕਰਨਾ, ਲਾਗੂ ਕਰਨਾ; ਆਦਿ

⇒ **ਲੱਗਣਾ**

**ਲੰਗੂਰ** ਲੰਬੀ ਪੂਛ ਵਾਲਾ ਬੰਦਰ; ਮੂਲ ਅਰਥ (ਲੰਬੀ) ਪੂਛ ਵਾਲਾ — *ਸੰਸ.* lāṅgūlin, ਪੂਛਦਾਰ; ਲੰਗੂਰ < lāṅgūla, ਪੂਛ

⇒ **ਲੰਗਰ**[2]**; ਲਾਂਗਰ**

**ਲੰਘਣਾ** ਪਾਰ ਕਰਨਾ; ਨਿਗਲਿਆ ਜਾਣਾ; *ਪਾਲੀ* **√ਲੰਘ,** ਛਾਲ ਮਾਰਨਾ; *ਪ੍ਰਾਕ.* **√ਲੰਘ,** ਲੰਘਣਾ; ਵਰਤ ਰੱਖਣਾ; *ਸਿੰਧੀ* **ਲੰਘਣੁ;** *ਗੁਜ.* **ਲਾਂਘਵੂੰ,** ਫਾਕਾ ਕਰਨਾ; *ਮਰਾ.* **ਲਾਘਣੇ,** ਲੰਘਣਾ, ਫਾਕੇ ਨਾਲ ਨਿਢਾਲ ਹੋਣਾ — *ਸੰਸ.* √laṅgh, ਲੰਘਣਾ, ਪਾਰ ਜਾਣਾ; ਛਾਲ ਮਾਰਨਾ; ਸਵਾਰੀ ਕਰਨਾ; ਵਰਤ ਰੱਖਣਾ; ਝਪਟਾ ਮਾਰਨਾ

~ **ਲੰਘਣ** *(ਪੋਠੋ.),* ਫਾਕਾ, ਵਰਤ (ਟ.ਕ. 'ਲੰਘਣ ਕੱਟਣਾ', ਫਾਕਾ ਕਰਨਾ); *ਪ੍ਰਾਕ.* **ਲੰਘਣ;** *ਗੁਜ.* **ਲਾਘਣ,** ਫਾਕਾ — *ਸੰਸ.* laṅghana, ਪਾਰ ਜਾਣਾ; ਵਰਤ ਰੱਖਣਾ

**ਲਘੂ** ਛੋਟਾ — *ਸੰਸ.* laghu, ਹਲਕਾ, ਛੋਟਾ; ਕਮੀਨਾ; ਸ਼ਕਤੀਹੀਣ; ਸਰਲ, ਆਸਾਨ; ਕੋਮਲ, ਮੁਲਾਇਮ; ਸੁੱਖ ਦੇਣ ਵਾਲਾ, ਸ਼ੁੱਭ, ਪਿਆਰਾ; *ਭਾਰੋਪੀ* legwh + *ਕ੍ਰੋਸ਼.* lagan, ਹਲਕਾ; ਸੁਖਾਲਾ; ਸਮਾਨ lak, lahk (ਟ.ਕ. lagodan, ਆਰਾਮਦਿਹ, ਸੁਖਦਾਈ; ਹਲਕਾ, ਸੁਖਾਲਾ; *ਰੂਸੀ* legky, ਹਲਕਾ, ਸਾਦਾ, ਸੁਖਾਲਾ; ਸ਼ੁੱਭ + *ਅੰਗ.* light, ਹਲਕਾ, ਸੁਖਾਲਾ (*ਪੁਰਾ.ਅੰਗ.* lehot)

⇒ **ਲਹੁਕਾ; ਹਲਕਾ; ਲਹੁੜੀ; ਲੌਢਾ**

**ਲੱਛਣ** ਕਿਸੇ ਚੀਜ਼ ਦੀ ਵਿਸ਼ੇਸ਼ਤਾ, ਜਿਸ ਕਰਕੇ ਉਹ ਪਛਾਣੀ ਜਾ ਸਕੇ; ਚਾਲ-ਢਾਲ, ਤੌਰ-ਤਰੀਕਾ — *ਸੰਸ.* lakshaṇa, ਚਿੰਨ੍ਹ, ਨਿਸ਼ਾਨੀ, ਸੰਕੇਤ, ਪਛਾਣ; ਖੂਬੀ, ਪਰਿਭਾਸ਼ਾ; ਸਰੀਰ ਉੱਤੇ ਸ਼ੁੱਭ ਜਾਂ ਅਸ਼ੁੱਭ ਚਿੰਨ੍ਹ; ਸ਼ਕਲ, ਆਕਾਰ; ਬਹਾਨਾ

~**ਲੱਖਣ,** ਅਨੁਮਾਨ, ਅੰਦਾਜਾ (ਟ.ਕ. 'ਲੱਖਣ ਲਾਉਣਾ'); *ਪਾਲੀ* **ਲੱਖਣ,** ਨਿਸ਼ਾਨ, ਚਿੰਨ੍ਹ; *ਪ੍ਰਾਕ.* **ਲੱਖਣ** — ਉਪਰੋਕਤ ਦਾ ਰੂਪਅੰਤਰ

⇒ **ਲੱਖਣਾ**

**ਲੱਜ** ਮੋਟਾ ਰਸ, ਲਾਂ; ਖੂਹ ਚੋਂ ਪਾਣੀ ਕੱਢਣ ਵਾਲੀ ਰੱਸੀ; *ਪ੍ਰਾਕ.* **ਰੱਜ;** *ਸਿੰਧੀ* **ਲਜ;** *ਹਿੰਦੀ* **ਲੇਜ,** ਰੱਸੀ — *ਸੰਸ.* rajju, ਰੱਸੀ (ਰਿ.ਵੇ.); ਦੇਖੋ ਟਰਨਰ

**ਲੰਜ** *(ਮੁਲ.)* ਮੋਰ ਦੀ ਪੂਛ — *ਸੰਸ.* lañja, ਪੂਛ

~**ਲਾਂਜ,** ਉਕਤ ਦਾ ਰੂਪਅੰਤਰ; ਇਸ ਲਈ **ਲਾਂਜੀ,** ਲੰਬੀ ਪੂਛ ਵਾਲਾ ਮੋਰ

**ਲਟ** ਵਾਲਾਂ ਦਾ ਗੁੱਛਾ, ਜ਼ੁਲਫ; *ਹਿੰਦੀ* **ਲਟ, ਲਟਾ;** *ਗੁਜ.* **ਲਟ;** *ਮਰਾ.* **ਲਟ** — *ਸੰਸ.* laṭva, ਵਾਲਾਂ ਦੀ ਲਟ — **ਲਟਕਣਾ;** ਦੇਖੋ

~ **ਲਿਟ,** ਉਕਤ ਦਾ ਇਕ ਭੇਦ

~ **ਲਟੂਰੀ** *(ਲਹਿੰ.),* ਲਟਾਂ — ਉਕਤ **ਲਟ** ਤੇ ਆਧਾਰਤ

**ਲਟਕਣਾ** ਝੂਲਣਾ; ਵਿਚਕਾਰ ਹੋਣਾ; ਰੁਕਣਾ, ਅੱਗੇ ਨਾਂ ਵਧਣਾ; *ਹਿੰਦੀ* **ਲਟਕਨਾ** — *ਸੰਸ.* √laṭ, ਹਿੱਲਣਾ-ਜੁੱਲਣਾ; ਲਟਕਣਾ; ਸਬੰਧਤ √laḍ

~ **ਲੜਕਣਾ** *(ਲਹਿੰ.),* ਝੂਲਣਾ, ਲਟਕਣਾ (ਟ.ਕ. "ਕੰਨੀ ਸੋਹਣੇ ਬੁੰਦੇ, ਤੇ ਬੁੰਦੇ ਵਾਂਗ ਕਨਾਰਾਂ ਲੜ੍ਹਕਣ") (ਨੈਂ ਝਨਾਂ; ਦੇਖੋ ਪੰ.ਕੋ.); *ਸਿੰਧੀ* **ਲੜਕਣੁ,** ਲਟਕਣਾ — ਉਕਤ ਦਾ ਇਕ ਭੇਦ

**ਲੱਟੀ** *(ਲਹਿੰ.),* ਪਾਗਲ ਜ਼ਨਾਨੀ, ਸੁਦੈਣ — *ਸੰਸ.* laṭṭa, ਭੈੜਾ ਬੰਦਾ, ਲੁੱਚਾ; ਸਬੰਧਤ laṭa, ਚੋਰ

~ **ਲਟ,** ਢੀਠ, ਬੇਸ਼ਰਮ (ਟ.ਕ. "ਲਾਜ ਕੇ ਮਾਰੇ ਮਰੈਂ ਨ ਮਹਾ ਲਟ"; ਚਰਿਤ੍ਰ; ਦੇਖੋ ਮਹਾ.ਕੋਸ਼; **ਲਟ-ਬੌਰਾ,** ਕਮਲਾ, ਸੁਦਾਈ

**ਲੱਡੂ** ਇਕ ਤਰ੍ਹਾਂ ਦੀ ਮਿਠਿਆਈ; *ਪ੍ਰਾਕ.* **ਲੱਡੁ;** *ਸਿੰਧੀ* **ਲਾਡੂ;** *ਬੰਗਾ.* **ਲਾੜੁ;** *ਉੜੀ.* **ਲੜੁ;** *ਮਰਾ.* **ਲਾਡੂ** — *ਸੰਸ.* laḍḍu, ਇੰਜ

**ਲਤ** ਭੈੜੀ ਵਾਦੀ (ਟ.ਕ. 'ਲਤ ਪੈਣੀ') — *ਅਰਬੀ* **ਇੱਲਤ,** ਬੀਮਾਰੀ, ਰੋਗ; ਕਾਰਨ, ਵਜ੍ਹਾ [√**ਅੱਲ,** ਰੋਗੀ ਹੋਣਾ]; **ਅਲਾਲਤ,** ਰੋਗ, ਬੀਮਾਰੀ, ਵਿਕਾਰ, ਵਿਗਾੜ

**ਲੱਤਾ** ਕੱਪੜਾ, ਕੱਪੜੇ ਦਾ ਟੋਟਾ (ਟ.ਕ. 'ਲੀੜਾ ਲੱਤਾ'); ਦੁੱਪਟਾ (ਟ.ਕ. "ਲੱਤਾ ਓਢਣਾ' ਵਿਧਵਾ ਦਾ ਚਾਦਰ ਪਾ ਕੇ ਵਿਆਹ ਕਰਨਾ; ਦੇਖੋ ਪੰ.ਕੋ.); *ਹਿੰਦੀ* **ਲੱਤਾ,** ਚੀਥੜਾ; *ਗੁਜ.* **ਲੱਤੂ;** *ਮਰਾ.* **ਲੱਤੀ,** ਲੀਰ — *ਸੰਸ.* laktaka, ਫਟਿਆ ਪੁਰਾਣਾ ਕੱਪੜਾ, ਚੀਥੜਾ

**ਲਤੀਫ** ਗੁਣਵਾਨ, ਨੇਕ (ਟ.ਕ. "ਜੇ ਤੂੰ ਅਕਲ ਲਤੀਫ"; ਫਰੀਦ) — *ਅਰਬੀ* **ਲਤੀਫ,** ਸੂਖਮ,ਅਤਿ ਨਾਜ਼ੁਕ, ਸਵੱਛ, ਪਾਕ, ਨੇਕ, ਨਫੀਸ, ਪਾਰਬ੍ਰਹਮ ਦੀ ਇਕ ਉਪਾਧੀ [√**ਲਤਫ,** ਸੂਖਮ ਹੋਣਾ]

⇒ **ਲਤੀਫਾ; ਲੁਤਫ**

**ਲਤੀਫਾ** ਚੁਟਕਲਾ — *ਅਰਬੀ* **ਲਤੀਫਾ,** ਖੂਬੀ, ਦਿਲ ਨੂੰ ਚੰਗੀ ਲੱਗਣ ਵਾਲੀ ਗੱਲ, ਲਤੀਫਾ; ਮੂਲ ਅਰਥ 'ਹਲਕੀ-ਫੁਲਕੀ ਗੱਲ, ਵਧੀਆ ਗੱਲ' [√**ਲਤਫ,** ਸੂਖਮ ਹੋਣਾ]

~ **ਲੁਤਫ,** ਮਜ਼ਾ, ਸੁਆਦ — *ਅਰਬੀ* **ਲੁਤਫ,** ਖੂਬੀ, ਛੱਬ; ਸੁਆਦ, ਮਜ਼ਾ [√**ਲਤਫ,** ਜਿਵੇਂ ਉੱਪਰ]

⇒ **ਲਤੀਫ**

**ਲੱਧਾ** *(ਲਹਿੰ.),* ਲੱਭਿਆ, ਪ੍ਰਾਪਤ ਹੋਇਆ (ਟ.ਕ. 'ਗੁਰ ਮਿਲਿ ਲਧਾ ਜੀ ਰਾਮ ਪਿਆਰਾ'; *ਪਾਲੀ, ਪ੍ਰਾਕ.* **ਲੱਧ;** *ਸਿੰਧੀ* **ਲਧੋ** — *ਸੰਸ.* labdha, ਪ੍ਰਾਪਤ ਹੋਇਆ, ਹਾਸਲ; ਜਾਣਿਆ ਗਿਆ, ਸਮਝਿਆ ਹੋਇਆ [ਭੂ.ਕਿਰ. ਵੱਲੋਂ √labh, ਲੱਭਣਾ]

~ **ਲੱਝਾ,** ਉਪਰੋਕਤ ਦਾ ਇਕ ਭੇਦ

⇒ **ਲੱਭਣਾ**

**ਲੰਬਾ** ਉੱਚਾ, ਉਚਾਈ ਵਾਲਾ, ਦੀਰਘ; *ਪ੍ਰਾਕ.* **ਲੰਬ;** *ਆਸਾ.* **ਲੰਬਾ;** *ਹਿੰਦੀ* **ਲੰਬਾ;** *ਮਰਾ.* **ਲਾਂਬ** — *ਸੰਸ.* lamba, ਲਟਕਦਾ; ਲੰਬਾ [√lamb, ਲਟਕਣਾ]; ਟ.ਕ. lamb-stani, ਲਟਕਦੀਆਂ, ਅਰਥਾਤ ਢਿਲਕਦੀਆਂ ਛਾਤੀਆਂ ਵਾਲੀ

~ **ਲੰਮਾ,** ਉਕਤ ਦਾ ਇਕ ਭੇਦ

⇒ **ਲਮਕਣਾ; ਲੰਬੂਦਰ; ਲੰਬੋਆ; ਪਲਮਣਾ; ਵਿਲੰਬਤ**

**ਲਬੁ** ਲੋਭ, ਲਾਲਚ (ਟ.ਕ. "ਲਬੁ ਵਿਣਾਹੇ ਮਾਣਸਾ"; ਮ.3) — **ਲੋਭ;** ਦੇਖੋ **ਲੋਭ**

\+ *ਰੂਸੀ* lobov (lob-), ਪ੍ਰੇਮ, ਪਿਆਰ

\+ *ਅੰਗ.* love, ਚਾਹਤ, ਪਿਆਰ

**ਲੰਬੂਤਰਾ** ਲੰਮੀ ਸ਼ਕਲ ਦਾ, ਲੰਮੇ ਆਕਾਰ

ਦਾ — *ਸੰਸ.* lambatara, ਵਧੇਰੇ ਲੰਬਾ [lamba, ਲੰਬਾ + ਪਿਛੇ. tara]

~ **ਲਮੂਤਰਾ,** ਉਕਤ ਦਾ ਲਹਿੰਦੀ ਰੂਪ

**ਲੰਬੂਦਰ** ਵੱਡੇ ਪੇਟ ਵਾਲਾ; *ਪ੍ਰਾਕ.* **ਲੰਬੋਦਰ** — *ਸੰਸ.* lambodara, ਇੰਜ [lamba, ਲੰਬਾ + udara, ਪੇਟ]

⇒ **ਉਦਰ; ਜਲੋਧਰ**

**ਲੰਬੋਹੀਆ** ਇਕ ਪ੍ਰਕਾਰ ਦਾ ਗਹਿਣਾ (ਟ.ਕ. "ਗੁਲੀਆਂ ਸੁਚੀਆਂ ਨਾਲ ਹਥੋੜੀਆਂ ਦੇ, ਮੋਤੀ ਚੂਨ ਲੰਬੋਹੀਆ ਜੜੀਦੇ ਨੀ"; ਹੀਰ ਵਾਰਿਸ) — *ਸੰਸ.* lambushā, ਸੱਤਾਂ ਲੜੀਆਂ ਦਾ ਹਾਰ [lamb, ਲਟਕਣਾ]

⇒ **ਲੰਬਾ**

**ਨੋਟ.** ਹੀਰ ਵਾਰਿਸ ਦੀ ਉਕਤ ਤੁਕ ਪੰਜਾਬੀ ਕੋਸ਼ ਤੇ ਆਧਾਰਤ ਹੈ, ਜੋ ਸੰਤ ਸਿੰਘ ਸੇਖੋਂ ਵੱਲੋਂ ਸੰਪਾਦਿਤ ਹੀਰ ਵਿਚ ਇੰਜ ਮਿਲਦੀ ਹੈ "ਗੁਲੀਆਂ ਸੁਕੀਆਂ ਨਾਲ ਹਥੌੜਿਆਂ ਦੇ, ਮੋਤੀ ਜਿਵੇਂ ਲੰਬੋਹੀਆ ਜੜੀਦੇ ਨੀ"

**ਲੱਭਣਾ** ਮਿਲਣਾ, ਪ੍ਰਾਪਤ ਹੋਣਾ; ਤਲਾਸ਼ ਕਰਨਾ, ਭਾਲ ਕਰਨਾ; ਮੂਲ ਅਰਥ 'ਹੱਥ ਵਿਚ ਲੈਣਾ, ਪਕੜ ਕਰਨਾ'; *ਪ੍ਰਾਕ.* √labh; *ਗੁਜ.* **ਲਾਭਵੁੰ** — *ਸੰਸ.* √labh, ਪ੍ਰਾਪਤ ਕਰਨਾ, ਕਾਬੂ ਕਰਨਾ, ਪਕੜਣਾ; ਗੁਆਚੀ ਚੀਜ਼ ਨੂੰ ਪਾ ਲੈਣਾ; ਖੋਜਣਾ, ਜਾਣਨਾ, ਸਮਝਣਾ; ਸਮਾਨ √lambh

**ਲਮਕਣਾ** ਲਟਕਣਾ; *ਪ੍ਰਾਕ.* **ਲੰਬ;** *ਸਿੰਧੀ* **ਲਮਣੁ,** ਮੰਡਲਾਉਣਾ (ਪੰਛੀਆਂ ਦਾ) — **√ਲਮ** < **√ਲੰਬ** + ਵ੍ਰਿਧੀ ਸੂਚਕ 'ਕ'; ਦੇਖੋ **ਲੰਬਾ**

**ਲੰਮਾ** ਪੰਜਾਬ ਦੇ ਪੱਛਮ ਵੱਲ ਦੇ ਇਲਾਕੇ ਦਾ ਨਾਂ; ਪੱਛਮ (ਦੇਖੋ ਪੰ.ਕੋ.); ਮੂਲ ਅਰਥ 'ਸੂਰਜ ਦੇ ਛੁਪਣ ਦੀ ਦਿਸ਼ਾ, ਪੱਛਮ — *ਸੰਸ.* √lamb, ਲਟਕਣਾ, ਲਮਕਣਾ; ਥੱਲੇ ਨੂੰ ਹੋਣਾ, ਢਲਣਾ (ਸੂਰਜ ਦਾ); "to go down, decline, set (as the sun)"; ਦੇਖੋ ਮੋਨ.ਵਿਲ.

⇒ **ਲੰਬਾ**

**ਨੋਟ.** ਮੁਲਤਾਨੀ ਵਿਖੇ **ਲੰਮਾ** ਸ਼ਬਦ ਦੱਖਣ ਦਾ ਸੂਚਕ ਹੈ

**ਲੱਲ** ਬੇਥਵੀ ਗੱਲ, ਯੱਕੜ (ਟ.ਕ. 'ਲੱਲ-ਵਲੱਲਾ', ਯੱਕੜ ਮਾਰਨ ਵਾਲਾ; ਇੰਜ ਹੀ 'ਲੱਲੇ ਮਾਰਨਾ'); ਮੂਲ ਅਰਥ 'ਬਚਗਾਨਾ ਵਿਹਾਰ ਕਰਨਾ'; *ਹਿੰਦੀ* **ਲੱਲਾ,** ਬੱਚੇ ਨੂੰ ਪਿਆਰ ਨਾਲ ਬਲਾਉਣ ਦਾ ਸ਼ਬਦ, ਲਾਲ — *ਸੰਸ.* √lal, ਕ੍ਰੀੜਾ ਕਰਨਾ; ਲਾਡ ਕਰਨਾ, ਕਲੋਲ ਕਰਨਾ, ਪੁਚਕਾਰਨਾ ਆਦਿ

~ **ਲੱਲੂ,** ਕਮਲਾ, ਮੂਰਖ, ਬਚਗਾਨਾ; ਸਬੰਧਤ **ਲੱਲਾ,** ਲੜਕਾ

**ਲਲਾਰੀ** ਕੱਪੜੇ ਰੰਗਣ ਵਾਲਾ (ਇਤਿਹਾਸਕ ਤੌਰ ਤੇ) ਨੀਲੇ ਰੰਗ ਨਾਲ ਕੱਪੜੇ ਰੰਗਣ ਵਾਲਾ (ਇਸ ਦ੍ਰਿਸ਼ਟੀ ਤੋਂ ਕਿ ਕਿਸੇ ਸਮੇਂ ਕੱਪੜੇ ਰੰਗਣ ਲਈ ਨੀਲ ਦੀ ਵਰਤੋਂ ਆਮ ਪ੍ਰਚੱਲਤ ਸੀ); ਮੂਲ ਰੂਪ **ਨਿਲਾਰੀ** — *ਸੰਸ.* nīlakāra, ਨੀਲ ਨਾਲ ਰੰਗਣ ਵਾਲਾ [nīla, ਨੀਲ + kāra]; ਦੇਖੋ ਟਰਨਰ

**ਲਲਿਤ** ਸੁੰਦਰ (ਟ.ਕ. 'ਲਲਿਤ ਕਲਾਵਾਂ'; fine arts) — *ਸੰਸ.* lalita, ਸੁੰਦਰ, ਪਿਆਰਾ; ਲੀਲ੍ਹਾ ਕਰਨ ਵਾਲਾ; ਛੈਲ ਛਬੀਲਾ, ਕਾਮੁਕ, ਸੁਹਾਵਨਾ; ਕੋਮਲ, ਸੁਹਲ [ਭੂ.ਕਿਰ. ਵਲੋਂ √lal, ਕਲੋਲ ਕਰਨਾ, ਕ੍ਰੀੜਾ ਕਰਨਾ, ਲਾਡ ਕਰਨਾ, ਪੁਚਕਾਰਨਾ; ਇੱਛਾ ਕਰਨਾ, ਚਾਹੁਣਾ]

~ **ਲਲਿਤਾ,** ਸੁੰਦਰੀ, ਇਸਤਰੀ (ਟ.ਕ. "ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ"; ਮ.1) — *ਸੰਸ.* lalitā, ਸੁੰਦਰ ਇਸਤਰੀ, ਰਮਨੀ; ਵਿਭਚਾਰਨੀ; ਮਹਿਕ [√lal, ਜਿਵੇਂ ਉੱਪਰ]

**ਨੋਟ.** ਉਕਤ ਤੁੱਕ ਵਿਖੇ **ਤਾਰ** ਦਾ ਅਰਥ 'ਨੀਝ' ਹੈ

**ਲੜ** ਕੱਪੜੇ ਆਦਿ ਦਾ ਲਟਕਦਾ ਭਾਗ, ਪੱਲਾ, ਕੰਨੀ; ਲਟਕਣ ਵਾਲੀ ਕੋਈ ਚੀਜ਼; *ਸਿੰਧੀ* **ਲੜਣੁ,** ਲਟਕਣਾ; ਹਿੱਲਣਾ; *ਬੰਗਾ.* **ਲਾੜਾ,** ਹਿੱਲਣਾ; *ਉੜੀ.* **ਲਾੜਿਬਾ,** ਲਟਕਣਾ — *ਸੰਸ.*

√laṭ, ਸਬੰਧਤ; √laḍ, ਹਿੱਲਣਾ, ਲਟਕਣਾ

⇒ **ਲਟਕਣਾ**

**ਲੜਕਾ** ਛੋਟੀ ਉਮਰ ਦਾ ਬਾਲਕ; ਪੁੱਤਰ; *ਹਿੰਦੀ* **ਲੜਕਾ** — *ਸੰਸ.* √lāḍika, ਲੜਕਾ, ਮੁੰਡਾ; ਮੁੰਡੂ, ਨੌਕਰ [√laḍ, ਲਾਡ ਕਰਨਾ, ਪੁਚਕਾਰਨਾ < √lal, ਖੇਡਣਾ, ਕਲੋਲ ਕਰਨਾ; ਪੁਚਕਾਰਨਾ; ਇੱਛਾ ਕਰਨਾ ਆਦਿ

⇒ **ਲੱਲਾ; ਲਾੜਾ; ਲਾਡਲਾ**

**ਲੜਖੜਾਉਣਾ** ਡਿਕ-ਡੋਲੇ ਖਾਣਾ, ਥਿੜਕ ਕੇ ਚੱਲਣਾ; *ਹਿੰਦੀ* **ਲੜਖਰਾਨਾ** — *ਸੰਸ.* √laṭ, ਸਬੰਧਤ √laḍ, ਹਿੱਲਣਾ

⇒ **ਲਟਕਣਾ**

**ਲੜਨਾ** ਲੜਾਈ ਕਰਨਾ, ਯੁੱਧ ਕਰਨਾ; ਝਗੜਾ ਕਰਨਾ; *ਹਿੰਦੀ* **ਲੜਨਾ;** *ਬੰਗਾ.* **ਲੜਾ;** *ਗੁਜ.* **ਲੜਵੂੰ** — √laḍ, ਕ੍ਰੀੜਾ ਕਰਨਾ; ਸੁੱਟਣਾ, ਹਿੱਲਣਾ ਜੁੱਲਣਾ (ਟ.ਕ. laḍita, ਇਧਰ ਉਧਰ ਹਿੱਲਣ ਵਾਲਾ)

**ਨੋਟ. ਲੜਨਾ** ਦਾ ਮੂਲ ਭਾਵ 'ਹਿੱਲਣਾ-ਜੁੱਲਣਾ, ਹਲਚਲ ਮਚਾਉਣਾ' ਜਾਪਦਾ ਹੈ, ਜਿਸ ਦਾ ਸਬੰਧ 'ਗੜਬੜ, ਹੰਗਾਮੇ' ਨਾਲ ਜੁੜਦਾ ਹੈ

**ਲਾ** ਨਾਹ-ਸੂਚਕ ਅਗੇਤਰ (ਟ.ਕ. 'ਲਾ-ਜਵਾਬ'; 'ਲਾਸਾਨੀ') — *ਅਰਬੀ* **ਲਾ,** ਇੰਜ

**ਲਾਂ** ਮੋਟੀ ਅਤੇ ਲੰਬੀ ਰੱਸੀ; *ਪ੍ਰਾਕ.* **ਅਲਾਣ,** ਰੱਸਾ; *ਹਿੰਦੀ* **ਅਲਾਨ,** ਹਾਥੀ ਬੰਨ੍ਹਣ ਵਾਲਾ ਰੱਸਾ — *ਸੰਸ.* ālāna, ਹਾਥੀ ਨੂੰ ਬੰਨ੍ਹਣ ਵਾਲਾ ਰੱਸਾ

**ਲਾਉਣਾ** ਇਕ ਚੀਜ਼ ਨੂੰ ਦੂਜੀ ਨਾਲ ਜੋੜਨਾ, ਚੇਪਣਾ, ਚਮੇੜਨਾ; ਕ੍ਰਮ ਅਨੁਸਾਰ ਚਿਣਨਾ, ਧਰਨਾ (ਜ਼ਮੀਨ ਵਿਚ ਬੂਟਾ) ਜੜਨਾ; ਥੋਪਣਾ; ਲੇਪਣਾ; ਜੜਨਾ (ਜਿਵੇਂ 'ਨਗ') — **ਲਗਾਉਣਾ** ਦਾ ਵਿਕਸਤ ਰੂਪ; ਦੇਖੋ **ਲੱਗਣਾ**

**ਲਾਇਬਰੇਰੀ** ਪੁਸਤਕਾਲਾ — *ਅੰਗ.* library, ਇੰਜ < *ਲਾਤ.*, liber, ਪੁਸਤਕ; ਮੂਲ ਅਰਥ 'ਬਿਰਛ ਦੀ ਛਿੱਲ' (ਜਿਸ ਉੱਤੇ ਕਿਸੇ ਸਮੇਂ ਲਿਖਿਆ ਜਾਂਦਾ ਸੀ); ਦੇਖੋ ਵੈਬਸਟਰ ਕੋਸ਼

**ਲਾਈ : ਲਾਵੀ**

**ਲਾਈਟ** ਰੋਸ਼ਨੀ — *ਅੰਗ.* light, ਇੰਜ (*ਪੁਰਾ. ਅੰਗ.* leoht; *ਭਾਰੋਪੀ* √leuk, ਚਮਕਣਾ

+ *ਸੰਸ.* loka, ਰੋਸ਼ਨੀ; ਦ੍ਰਿਸ਼ਟਮਾਨ ਜਗਤ, ਦੁਨੀਆਂ [√lok, ਪ੍ਰਕਾਸ਼ਮਾਨ ਹੋਣਾ; ਦੇਖਣਾ]; ਟ.ਕ. lokita, ਦੇਖਿਆ

⇒ **ਲੋਚਨਾ**

**ਲਾਈਨ** ਲਕੀਰ; ਕਤਾਰ; ਰੇਲ ਦੀ ਪਟੜੀ, ਲੀਹ — *ਅੰਗ.* line, ਪੰਗਤੀ, ਕਤਾਰ; ਡੋਰੀ, ਧਾਗਾ < *ਲਾਤ.* linea; ਮੂਲ ਅਰਥ 'ਅਲਸੀ ਦੇ ਰੇਸ਼ੇ ਦਾ ਧਾਗਾ'; linum, ਅਲਸੀ; ਟ.ਕ. *ਅੰਗ.* linseed, ਅਲਸੀ [lin + seed]

**ਲਾਸ** ਸ਼ਿੰਗਾਰ ਆਦਿ ਕੋਮਲ ਰਸਾਂ ਨੂੰ ਜਾਗ੍ਰਿਤ ਕਰਨ ਵਾਲਾ ਇਕ ਜ਼ਨਾਨਾ ਨਾਚ — *ਸੰਸ.* lāsa, ਰਾਸ-ਲੀਲਾ; ਕ੍ਰੀੜਾ [√las, ਕ੍ਰੀੜਾ ਕਰਨਾ; ਟ.ਕ. lāsaka, ਖੇਡਣ ਵਾਲਾ, ਖਿਡਾਰੀ; ਸਬੰਧਤ √ras] ਨੱਚਾਰ, ਨਰਤਕ

+ *ਰੂਸੀ,* laska, ਲਾਡ, ਪਿਆਰ, ਚੁੰਮਣ-ਚੱਟਣ

⇒ **ਵਿਲਾਸ**

**ਲਾਹਨ** ਫਿਟਕਾਰ (ਟ.ਕ. 'ਲਾਹਨ-ਤਾਹਨ ਕਰਨਾ') — *ਅਰਬੀ* **ਲਅ਼ਨ,** ਫਿਟਕਾਰ [√**ਲਅ਼ਨ,** ਘਿਰਨਾ ਕਰਨਾ]; ਟ.ਕ. **ਮਲਊਨ,** ਜਿਸ ਤੇ ਲਾਹਨਤ ਪਾਏ ਜਾਵੇ, ਘਿਰਨਾਯੋਗ (ਮ + ਲਊਨ)

~ **ਲਾਹਨਤ,** ਫਿਟਕਾਰ — *ਅਰਬੀ* **ਲਅ਼ਨਤ,** ਫਿਟਕਾਰ

**ਲਾਂਗਰ** ਬਿਰਛ ਦੀ ਪਤਲੀ ਲੰਬੀ ਟਹਿਣੀ, ਗੰਦਲ; ਲੰਮੀ ਛੜੀ — **ਲਾਂਗੜ** (ਧੋਤੀ ਦਾ ਲੜ; ਪਤੰਗ ਦੀ ਪੂਛ) ਤੇ ਆਧਾਰਤ; ਦੇਖੋ **ਲਗਰ,** ਉਕਤ ਦਾ ਰੂਪਅੰਤਰ

**ਨੋਟ.** ਅਰਥ-ਵਿਆਖਿਆ ਲਈ ਦੇਖੋ **ਲਾਂਗਲ**

**ਲਾਂਗਲ** ਹਲ; *ਪ੍ਰਾਕ.* **ਲਾਂਗਲ;** *ਬੰਗਾ.* **ਲਾਣਲ;** *ਹਿੰਦੀ* **ਲਾਂਗਲ** — *ਸੰਸ.* lāṅgala, ਹਲ; ਹਲਸ ਦੀ ਸ਼ਕਲ ਦਾ ਮੋਟਾ ਡੰਡਾ; ਨਾਰੀਅਲ ਦਾ ਬਿਰਛ; ਸਬੰਧਤ lāṅgula, ਪੂਛ
⇒ **ਲਾਂਗਰ; ਲਾਂਗੜ; ਲੰਗੂਰ**
**ਨੋਟ.** ਉਕਤ ਹਾਲਤ ਵਿਚ 'ਹਲ' ਦਾ ਮੂਲ ਭਾਵ 'ਹਲ ਨੂੰ ਲੱਗੀ ਸਿੱਧੀ ਲੰਬੀ ਲੱਕੜ, ਅਰਥਾਤ 'ਹਲਸ' (plough-beam) ਹੈ ਜਿਸ ਨਾਲ ਧੋਤੀ ਟੰਗਣ ਵਾਲਾ ਲੜ; ਪੂਛ ਅਤੇ ਬਿਰਛ ਦੀ ਪਤਲੀ 'ਟਹਿਣੀ' ਦਾ ਭਾਵ ਸਹਿਮਤ ਹੈ। ਮੋਨ.ਵਿਲ. ਅਨੁਸਾਰ **ਲਾਂਗਲ** (ਹਲ) ਅਤੇ **ਲਾਂਗੁਲ** (ਪੂਛ) ਇਕੋ ਸ਼ਬਦ ਦੇ ਭਿੰਨ ਰੂਪ ਹਨ

**ਲਾਂਗੜ** ਧੋਤੀ ਦਾ ਟੁੰਗਣ ਵਾਲਾ ਲੜ; ਲੰਗੋਟੀ; ਪਤੰਗ ਦੀ ਪੂੰਛ; ਘੋੜੇ ਦੀਆਂ ਲੱਤਾਂ ਨੂੰ ਬੰਨ੍ਹਣ ਵਾਲਾ ਰੱਸਾ; *ਪਾਲੀ* **ਲਾਂਗੁਲ,** ਪੂਛ; *ਪ੍ਰਾਕ.* **ਲੰਗੂਲ** — *ਸੰਸ.* lāṅgula, ਪੂਛ
~ **ਲਾਂਗ,** ਲੰਗੋਟੀ ਜਾਂ ਧੋਤੀ ਦਾ ਟੰਗਣ ਵਾਲਾ ਲੜ (ਟ.ਕ. 'ਲਾਂਗ ਮਾਰਨਾ') — ਉਪਰੋਕਤ ਦਾ ਛੋਟਾ ਰੂਪ

**ਲਾਗੀ** ਕੰਮੀ; ਮੂਲ ਅਰਥ 'ਨਾਲ ਜੁੜਿਆ ਹੋਇਆ'; ਇਸ ਲਈ 'ਪਿਛਲੱਗ, ਸਹਾਇਕ, ਸੇਵਕ'; *ਹਿੰਦੀ* **ਲਾਗੂ,** ਨਾਲ ਜੁੜਿਆ; ਸਾਥੀ, ਸਹਾਇਕ, ਅਨੁਯਾਈ — ਦੇਖੋ **ਲੱਗਣਾ**
**ਨੋਟ.** ਉਕਤ **ਲਾਗੀ** (ਅਨੁਯਾਈ, follower ਆਦਿ) ਬਾਰੇ ਟ.ਕ. *ਅੰਗ.* follower, ਅਨੁਯਾਈ, ਸ਼ਰਧਾਲੂ, ਸੇਵਕ; (ਸੈਨਾ), ਧੋਬੀ, ਨਾਈ, ਲਾਂਗਰੀ ਆਦਿ

**ਲਾਗੇ** ਨੇੜੇ, ਪਾਸ; *ਪ੍ਰਾਕ.* **ਲੱਗ,** ਨਾਲ ਲੱਗਦਾ; *ਮਰਾ.* **ਲਾਗਿ,** ਨੇੜੇ; *ਉੜੀ.* **ਲਾਗ,** ਨਾਲ ਲੱਗਦਾ; *ਗੁਜ.* **ਲਾਗੁ,** ਨੇੜੇ — ਦੇਖੋ **ਲੱਗਣਾ**
~ **ਲਾਗਲਾ,** ਨੇੜੇ ਦਾ — ਉਪਰੋਕਤ ਦਾ ਵ੍ਰਿਧੀ ਰੂਪ

**ਲਾਚਾ** *(ਲਹਿੰ.),* ਚਾਦਰ, ਜਿਸ ਦੇ ਸਿਰਿਆਂ ਤੇ ਲਾਲ ਰੰਗ ਦੇ ਸੂਤਰ ਜਾਂ ਰੇਸ਼ਮ ਦੇ ਪੱਲੇ ਹੁੰਦੇ ਹਨ; ਲਾਲ ਕੰਨੀਦਾਰ ਲੱਕ ਬੰਨ੍ਹਣ ਦੀ ਚਾਦਰ — *ਫ਼ਾਰਸੀ* **ਲਚਕ,** ਕੱਢਿਆ ਹੋਇਆ ਦੁਪੱਟਾ

**ਲਾਜ਼ਮ** ਜ਼ਰੂਰੀ, ਆਵੱਸ਼ਕ — *ਅਰਬੀ* **ਲਾਜ਼ਿਮ,** ਨਾਲ ਲੱਗਿਆ ਹੋਇਆ, ਚੰਬੜਿਆ ਹੋਇਆ; ਜ਼ਰੂਰੀ [√**ਲਜ਼ਮ,** ਜ਼ਰੂਰੀ ਹੋਣਾ]
⇒ **ਮੁਲਾਜ਼ਮ**

**ਲਾਜਵਰਦ** ਨੀਲੇ ਰੰਗ ਦਾ ਰਤਨ; ਨੀਲਾ ਰੰਗ (ਟ.ਕ. 'ਲਾਜਵਰਦੀ') — *ਫ਼ਾਰਸੀ* **ਲਾਜਵਰਦ,** ਨੀਲੇ ਰੰਗ ਦਾ ਰਤਨ
~ **ਲਾਜਵਰਦੀ,** ਨੀਲਾ (ਰੰਗ), ਅਸਮਾਨੀ (ਰੰਗ); ਟ.ਕ. *ਅੰਗ.* lazuli (ਜਿਵੇਂ lapis lazuli, ਇਕ ਨੀਲੇ ਰੰਗ ਦਾ ਰਤਨ) < *ਅਰਬੀ* lazur < *ਫ਼ਾਰਸੀ,* ਜਿਵੇਂ ਉੱਪਰ (ਦੇਖੋ **ਵੈਬਸਟਰ ਡਿਕਸ਼ਨਰੀ**); *ਅੰਗ.* azure (ਨੀਲਾ, ਅਸਮਾਨੀ) ਉਕਤ lazuli ਦਾ ਵਿਕਸਤ ਰੂਪ

**ਲਾਜਾ** ਭੁੰਨਿਆਂ ਅਨਾਜ; ਭੁੰਨੇ ਹੋਏ ਧਾਨਾਂ ਦੀਆਂ ਖਿੱਲਾਂ; *ਪਾਲੀ* **ਲਾਜ;** *ਹਿੰਦੀ* **ਲਾਈ;** *ਮਾਰ.* **ਲਾਹੀ** — *ਸੰਸ.* lāja, ਭੁੰਨੇ ਹੋਏ ਦਾਣੇ (ਵਿਸ਼ੇਸ਼ ਕਰਕੇ ਧਾਨ ਦੇ)
~ **ਲਾਂਜਣਾ,** ਭੁੰਨਣਾ; (ਲਾਖ.), ਮਾਰਨਾ ਕੁੱਟਣਾ (ਦੇਖੋ ਪੰ.ਕੋ.)

**ਲਾਟ**[1] (ਅੰਗਰੇਜ਼ੀ ਰਾਜ ਸਮੇਂ) ਗਵਰਨਰ ਜਨਰਲ, ਵਾਇਸਰਾਏ — *ਅੰਗ.* lord, ਸਾਹਿਬ, ਸੁਆਮੀ, ਪ੍ਰਭੂ ਆਦਿ

**ਲਾਟ**[2] ਘਟੀਆ ਅਤੇ ਪਤਲਾ ਗੁੜ, ਸ਼ੀਰਾ (ਦੇਖੋ ਪੰ.ਕੋ. ਅਤੇ ਮਹਾ.ਕੋਸ਼); ਸਬੰਧਤ (ਦੁਅਬੀ) **ਲੇਟ** < ?

**ਲਾਡ** ਪਿਆਰ, ਪੁਚਕਾਰ — *ਸੰਸ.* √lāḍ, ਪਿਆਰ ਕਰਨਾ, ਪੁਚਕਾਰਨਾ; ਹਿਲਾਉਣਾ
~ **ਲਾਡੋ,** ਜੁਆਨ ਲੜਕੀ ਨੂੰ ਪਿਆਰ ਨਾਲ ਬਲਾਉਣ ਦਾ ਭਾਵ; *ਸਿੰਧੀ* **ਲਾਡੋ,** ਲਾੜੀ; *ਗੁਜ.* **ਲਾਡੋ,** ਲਾਡਲੀ; **ਲਾਡੀ,** ਲਾੜੀ — ਉਪਰੋਕਤ ਤੇ ਆਧਾਰਤ
⇒ **ਲਾੜੀ**

**ਲਾਂਡਰੀ** ਕੱਪੜੇ ਸਾਫ ਕਰਨ ਦੀ ਥਾਂ, *ਅੰਗ.* laundry, ਇੰਜ < *ਲਾਤ.* lavand < √lav, ਧੋਣਾ, ਸਾਫ ਕਰਨਾ; ਸਬੰਧਤ *ਅੰਗ.* lavatory, ਹੱਥ-ਮੂੰਹ ਧੋਣ ਵਾਲੀ ਬੇਸਣੀ ਜਾਂ ਅਜਿਹੀ ਥਾਂ; ਟੌਇਲਟ < *ਲਾਤ.* √lav, ਧੋਣਾ, ਜਿਵੇਂ ਉੱਪਰ

**ਲਾਧ** *(ਲਹਿੰ.)*, ਲੱਭਤ, ਪ੍ਰਾਪਤੀ, ਲਾਹਾ; ਭਾਲ, ਖੋਜ; *ਪ੍ਰਾਕ.* **ਲੱਧਿ;** *ਸਿੰਧੀ* **ਲਾਧਿ,** ਲੱਭਤ — *ਸੰਸ.* labdhi, ਲਾਭ, ਪ੍ਰਾਪਤੀ [√labh, ਪ੍ਰਾਪਤ ਕਰਨਾ]

~ **ਲਾਧਾ,** ਪ੍ਰਾਪਤ ਕੀਤਾ, ਲੱਭਿਆ (ਟ.ਕ. "ਗੁਰਮੁਖਿ ਲਾਧਾ, ਮਨਮੁਖਿ ਗਵਾਇਆ"; ਸੋਪੁਰਖੁ); *ਪ੍ਰਾਕ.* **ਲੱਧ;** *ਸਿੰਧੀ* **ਲਧੋ** — ਦੇਖੋ **ਲੱਧਾ**

**ਲਾਪਣਾ** ਕੱਟਣਾ, ਛਾਂਗਣਾ — **ਲੋਪਣ** ਦਾ ਰੂਪਅੰਤਰ; ਦੇਖੋ **ਲੋਪਣ**

~ **ਲਾਪਰਨਾ,** ਉਕਤ ਤੋਂ 'ਰ' ਦੀ ਵ੍ਰਿਧੀ ਦੁਆਰਾ ਬਣਿਆ ਰੂਪ

**ਲਾਂਬੂ** ਫੂਸ ਦੀ ਚੁਆਤੀ; ਅੱਗ ਦੀ ਲਾਟ (ਟ.ਕ. 'ਲਾਂਬੂ ਲਾਉਣਾ') — *ਸੰਸ.* ulmuka, ਚੁਆਤੀ, ਬਲਦੀ ਹੋਈ ਲੱਕੜ

**ਲਾਭ** ਨਫਾ, ਫਾਇਦਾ; ਲੱਭਤ, ਪ੍ਰਾਪਤੀ — *ਸੰਸ.* lābha, ਫਾਇਦਾ, ਨਫਾ, ਉਪਲਬਧੀ; ਜਾਣਕਾਰੀ [√labh, ਲੱਭਣਾ, ਪ੍ਰਾਪਤ ਕਰਨਾ]

~ **ਲਾਹਾ,** ਨਫਾ; *ਪ੍ਰਾਕ.* **ਲਾਹ;** *ਸਿੰਧੀ* **ਲਾਹੁ;** *ਮਰਾ.* **ਲਾਹੁ** — ਉਕਤ ਦਾ ਵਿਕਸਤ ਰੂਪ

~ **ਲਾਹ,** ਉਕਤ ਦਾ ਲਹਿੰਦੀ ਰੂਪ

**ਲਾਮ** ਫੌਜਾਂ ਦਾ ਇਕੱਠ, ਲੜਾਈ (ਟ.ਕ. 'ਲਾਮਬੰਦੀ'; 'ਲਾਮ ਲੱਗਣੀ') — *ਫ੍ਰਾਂ.* l'arme, ਫੌਜ ਦੀ ਸਫ

⇒ **ਅਲਾਰਮ**

**ਲਾਲ** ਸੁਰਖ ਰੰਗ ਦਾ — *ਫਾਰਸੀ* **ਲਾਲ;** *ਅਰਬੀ* ਰੂਪ **ਲਅ਼ਲ,** ਲਾਲ, ਸੁਰਖ; ਲਾਲ ਰੰਗ ਦਾ ਮਣੀ

~ **ਲਾਲਾ,** ਇਕ ਪ੍ਰਕਾਰ ਦਾ ਲਾਲ ਰੰਗ ਦਾ ਫੁੱਲ — *ਫਾਰਸੀ* **ਲਾਲਾ,** ਇੰਜ (ਟ.ਕ. 'ਗੁਲ-ਏ-ਲਾਲਾ')

**ਨੋਟ.** ਉਕਤ **ਲਾਲ** ਸੰਭਵ ਤੌਰ ਤੇ *ਪੰਜਾ.* **ਲਾਲ** (ਪਿਆਰਾ); < *ਸੰਸ.* lalita (ਪਿਆਰਾ, ਸੁੰਦਰ ਆਦਿ) ਦੀ ਦੇਣ ਹੈ। ਇਸ ਵਿਚਾਰ ਦੇ ਹੱਕ ਵਿਚ ਟ.ਕ. *ਰੂਸੀ* krasa (ਖ਼ੂਬਸੂਰਤੀ, ਹੁਸਨ); ਸਬੰਧਤ krasny (ਲਾਲ, ਸੁਰਖ, ਸੂਹਾ)

**ਲਾਲਸਾ** ਪ੍ਰਬਲ ਇੱਛਾ, ਕਾਮਨਾ — *ਸੰਸ.* lālasā, ਤੀਬਰ ਇੱਛਾ, ਅਭਿਲਾਸ਼ਾ, ਮੰਗ [√lal, ਚਾਹੁਣਾ, ਇੱਛਾ ਕਰਨਾ ਆਦਿ]

⇒ **ਲਾਲਚ**

**ਲਾਲਚ** ਲੋਭ, ਹਿਰਸ — **ਲਾਲਸ** ਦਾ ਵਿਕਸਤ ਰੂਪ; ਦੇਖੋ **ਲਾਲਸਾ**

~ **ਲਲਚਾਉਣਾ,** ਕਿਸੇ ਚੀਜ਼ ਦੀ ਪ੍ਰਾਪਤੀ ਲਈ ਮਨ ਵਿਚ ਤੀਬਰ ਇੱਛਾ ਉਤਪਨ ਹੋਣਾ — ਉਪਰੋਕਤ ਤੇ ਆਧਾਰਤ

**ਲਾਲਟੈਣ** ਇਕ ਤਰ੍ਹਾਂ ਦਾ ਸ਼ੀਸ਼ੇ ਦੇ ਢੱਕਣ ਵਾਲਾ ਲੈਂਪ — *ਅੰਗ.* lantern, ਇੰਜ < *ਯੂਨਾ.* lampter, ਰੋਸ਼ਨੀ ਦੇਣ ਵਾਲਾ < √lamp, ਚਮਕਣਾ + ਪਿਛੇ. ter]

⇒ **ਲੈਂਪ**

**ਲਾਲਨ** ਪਿਆਰਾ, ਪ੍ਰੀਤਮ (ਟ.ਕ. "ਮੂ ਲਾਲਨ ਸਿਉ ਪ੍ਰੀਤਿ ਬਨੀ"; ਮ.5); *ਪ੍ਰਾਕ.* **ਲਾਲਣ,** ਪਿਆਰਾ ਬੱਚਾ — *ਸੰਸ.* lālana, ਲਾਡ ਕਰਨ [√lal, ਕ੍ਰੀੜਾ ਕਰਨਾ; ਲਾਡ ਕਰਨਾ]

~ **ਲਾਲ,** ਪਿਆਰਾ ਬੱਚਾ; ਪੁੱਤਰ (ਟ.ਕ. 'ਮਾਂ ਦਾ ਲਾਲ'; 'ਨੰਦ ਲਾਲ'); ਮਿੱਤਰ, ਪ੍ਰੀਤਮ (ਟ.ਕ. "ਰੰਗੁਲਾ ਸਖੀਏ ਮੇਰਾ ਲਾਲੁ"; ਮ.1) — ਉਕਤ ਤੇ ਆਧਾਰਤ

**ਲਾਲੀ ਧੰਮੀ** *(ਲਹਿੰ.)*, ਸਰਘੀ ਵੇਲਾ, ਪ੍ਰਭਾਤ — **ਲਾਲੀ,** ਸੂਰਜ ਨਿਕਲਣ ਤੋਂ ਪਹਿਲਾਂ ਆਸਮਾਨ ਦੇ ਲਾਲ ਹੋਣ ਦਾ ਭਾਵ + **ਧੰਮੀ,** ਧੱਮਣ ਦਾ ਭਾਵ [*ਸੰਸ.* √dham ਧੌਂਕਣਾ, ਫੂਕਣਾ, to blow]

⇒ **ਲਾਲ; ਧੰਮੀ ਵੇਲਾ**

**ਲਾਵਣ** ਉਹ ਚੀਜ਼, ਜਿਸ ਨਾਲ ਰੋਟੀ ਖਾਧੀ ਜਾਵੇ, ਸਲੂਣਾ, ਭਾਜੀ, ਤਰਕਾਰੀ — *ਸੰਸ.* lāvaṇa, ਸਲੂਣਾ [lavaṇa, ਲੂਣ]
~**ਲਾਣੀ,** ਇਕ ਬੂਟੀ, ਜਿਸ ਤੋਂ ਸੱਜੀ ਜਾਂ ਖਾਰ ਬਣਦੀ ਹੈ — ਉਪਰੋਕਤ ਤੇ ਆਧਾਰਤ

**ਲਾਵਲਦ** ਬੇਔਲਾਦ, ਔਂਤ — *ਅਰਬੀ* **ਲਾਵਲਦ,** ਬੇਔਲਾਦ [ਨਾਂਹ-ਸੂਚਕ ਅਗੇ. **ਲਾ + ਵਲਦ,** ਔਲਾਦ]
⇒ **ਵਾਲਦ; ਵਲਦੀਅਤ**

**ਲਾਵਾ**[1] ਵਾਢੀ ਕਰਨ ਵਾਲਾ; ਵਾਢੀ ਦੀ ਮਜ਼ਦੂਰੀ — *ਸੰਸ.* lāvaka, ਵਾਢੀ ਕਰਨ ਵਾਲਾ, ਕਟਾਈ ਕਰਨ ਵਾਲਾ [√lū, ਕੱਟਣਾ; ਟ.ਕ. lunāti, ਕੱਟਦਾ ਹੈ]
⇒ **ਲੂਣਨਾ**

**ਲਾਵਾ**[2] ਅੰਗਹੀਣ, ਇਕ ਅੱਖ ਵਾਲਾ, ਕਾਣਾ (ਟ.ਕ. 'ਅਖੋਂ ਲਾਣਾ'); ਮੂਲ ਅਰਥ 'ਟੁੱਟਿਆ ਹੋਇਆ'; ਇਸ ਲਈ 'ਘਾਟ ਵਾਲਾ, ਨੁਕਸ ਵਾਲਾ' — *ਸੰਸ.* lāva, ਕੱਟਣ, ਵੱਢਣ, ਤੋੜਨ; ਨਸ਼ਟ ਕਰਨ [√lū, ਕੱਟਣਾ, ਵੱਢਣਾ, ਕੱਟ ਕੇ ਵੱਖ ਕਰਨਾ; ਤਬਾਹ ਕਰਨਾ; ਟ.ਕ. lūna, ਕੱਟਿਆ, ਵੱਢਿਆ, ਜ਼ਖਮੀ ਕੀਤਾ, ਨਸ਼ਟ [ਭੂ.ਕਿਰ. ਵਲੋਂ lū, ਜਿਵੇਂ ਉੱਪਰ]
⇒ **ਲੂਣਨਾ**

**ਲਾਵਾਂ** ਵਿਆਹ ਦੀ ਇਕ ਰਸਮ, ਅਨੰਦ-ਕਾਰਜ — **ਲਾਵ** ਜਾ **ਲਾਂ** ਦਾ ਬਹੁਵਚਨ < *ਸੰਸ.* lagunā (ਜੋਤਸ਼ ਅਨੁਸਾਰ), ਦਿਨ ਦਾ ਉਤਨਾ ਅੰਸ਼, ਜਿੰਨ੍ਹੇ ਵਿਚ ਕਿਸੇ ਇਕ ਰਾਸ਼ੀ ਦਾ ਉਦੈ ਰਹਿਦਾ ਹੈ, ਸ਼ੁਭ ਮਹੂਰਤ, ਲਗਨ [√lag, ਲੱਗਣਾ, ਜੁੜਨਾ]

**ਲਾੜਾ** ਵਿਆਂਹਦੜ ਮੁੰਡਾ; *ਹਿੰਦੀ* **ਲਾੜ,** ਲਾਡ — lāḍya, ਲਾਡਲਾ [√laḍ, ਪਿਆਰ ਕਰਨਾ]
⇒ **ਲੜਕਾ : ਲਾਡਲਾ**

**ਲਿਉਟੀ** *(ਪੁਆ.),* ਦੁੱਧ ਦੇਣ ਵਾਲੇ ਪਸ਼ੂਆਂ ਦੀ ਥੈਲੀ, ਜਿੱਥੇ ਦੁੱਧ ਜਮ੍ਹਾਂ ਰਹਿੰਦਾ ਹੈ, ਹਵਾਨਾ; ਮੂਲ ਅਰਥ 'ਕੱਟੇ ਜਾਂ ਵੱਛੇ ਦੇ ਚੱਟਣ ਜਾਂ ਚੁੰਘਣ ਵਾਲੀ ਵਸਤੂ' — *ਸੰਸ.* līḍha, ਚੱਟਿਆ ਗਿਆ [ਭੂ.ਕਿਰ. ਵੱਲੋਂ √lih, ਚੱਟਣਾ]
⇒ **ਲਿਹਣਾ**

**ਲਿਉੜ** *(ਲਹਿੰ.),* ਕੱਚੀ ਕੰਧ ਤੇ ਲਾਈ ਹੋਈ ਲੇਂਬੀ — **ਲਿਉ** ਦਾ ਰੂਪਅੰਤਰ; ਦੇਖੋ **ਲੇਵੀ**

**ਲਿਹਣਾ** *(ਲਹਿੰ.),* ਵੱਛੇ ਦਾ ਆਪਣੀ ਮਾਂ ਦਾ ਦੁੱਧ ਪੀ ਜਾਣਾ; *ਪ੍ਰਾਕ.* **√ਲੇਹ,** ਚੱਟਣਾ; *ਉੜ.* **ਲੇਹਿਬਾ** — *ਸੰਸ.* √lih, ਚੱਟਣਾ; *ਭਾਰੋਪੀ* √leigh
+ *ਰੂਸੀ* √liz, ਚੱਟਣਾ
+ *ਅੰਗ.* lick, ਚੱਟਣਾ
+ *ਲਾਤ.* √ling, ਚੱਟਣਾ
⇒ **ਲੀਠਾ**

**ਲਿਹਾਜ਼** ਰਿਆਇਤ; ਮੂਲ ਅਰਥ 'ਦੇਖਣ ਦਾ ਭਾਵ, ਦੀਦ' — *ਅਰਬੀ* **ਲਿਹਾਜ਼,** ਕਿਸੇ ਚੀਜ਼ ਤੇ ਅੱਖ ਰੱਖਣੀ; ਰਿਆਇਤ, ਪਾਸ [**√ਲਹਜ਼,** ਗੌਰ ਨਾਲ ਦੇਖਣਾ]
⇒ **ਮੁਲਾਹਜ਼ਾ**
**ਨੋਟ.** ਉਕਤ ਅਰਥ-ਵਿਕਾਸ ਲਈ ਟ.ਕ. *ਅੰਗ.* respect, ਆਦਰ, ਸਤਿਕਾਰ; ਮੂਲ ਅਰਥ 'ਧਿਆਨ, ਦ੍ਰਿਸ਼ਟੀ' < *ਲਾਤ.* ਅਗੇ. re + √spec, ਦੇਖਣਾ

**ਲਿਖਣਾ** ਕਲਮ ਨਾਲ ਅੱਖਰ ਪਾਉਣਾ; ਮੂਲ ਅਰਥ (ਤਲ ਨੂੰ) 'ਖੁਰਚਣਾ, ਝਰੀਟ ਮਾਰਨਾ'; ਇਸ ਲਈ 'ਲਕੀਰ ਖਿੱਚਣਾ, ਨਿਸ਼ਾਨ ਲਾਉਣਾ'; *ਪ੍ਰਾਕ.* **ਲਿਹ–;** *ਉੜੀ.* **ਲਿਹਿਬਾ;** *ਮਰਾ.* **ਲਿਹਣੇ** — *ਸੰਸ.* √likh, ਘਰੀਟਣਾ, ਖੁਰਚਣਾ, ਝਰੀਟ ਮਾਰਨਾ; ਲਿਖਣਾ; ਸਬੰਧਤ √rikh
⇒ **ਲੀਕ; ਲਕੀਰ; ਲੀਹ**
**ਨੋਟ.** 'ਖੁਰਚਣ' ਅਤੇ 'ਲਿਖਣ' ਦੀ ਆਪਸੀ ਸਾਂਝ ਲਈ ਟ.ਕ. *ਅੰਗ.* write (ਲਿਖਣਾ) < *ਪੁਰਾ.ਅੰਗ.* writen, ਝਰੀਟ ਮਾਰਨਾ, ਖੁਰਚਣਾ;

ਖੋਦਣਾ; ਲਿਖਣਾ; ਸਜਾਤੀ *ਜਰਮ.* reissen, ਪਾੜਣਾ

**ਲਿਪਟਣਾ** ਨਾਲ ਚਿੰਬੜਣਾ; *ਹਿੰਦੀ* **ਲਿਪਟਨਾ** — **ਲਿੱਪਣਾ** ਦਾ ਵਿਕਸਤ ਰੂਪ (ਦੇਖੋ ਟਰਨਰ); ਦੇਖੋ **ਲਿੱਪਣਾ**

**ਲਿੱਪਣਾ** ਲੇਪ ਕਰਨਾ, ਪੋਚਾ ਫੇਰਨਾ; *ਗੁਜ.* **ਲਿਪਵੇਂ;** *ਮਰਾ.* **ਲਿਪਣੇ,** ਇੰਜ — *ਸੰਸ.* √lip, ਪੋਚਾ ਫੇਰਨਾ, ਪਲਸਤਰ ਕਰਨਾ; ਲਿਬੇੜਨਾ, ਚਿਪਕਾਉਣਾ; to paste, ਢੱਕਣਾ, ਲੁਕਾਉਣਾ, to cover; ਰੂਪਅੰਤਰ √limp; ਸਮਾਨ √rip + *ਕ੍ਰੋਸ਼.* lijep, ਚਿਪਕਾਉਣਾ; ਪਲਸਤਰ ਕਰਨਾ; *ਰੂਸੀ* lipn- (√lip), ਨਾਲ ਲੱਗਣਾ, ਚਿਪਕਣਾ

~ **ਲਿੰਬਣ** *(ਲਿਹੰ.),* ਲਿੱਪਣਾ — *ਸੰਸ.* limp, ਜਿਵੇਂ ਉੱਪਰ

⇒ **ਲਿਪਟਣਾ; ਲਿਬੇੜਨਾ; ਲਿੱਪੀ**

**ਲਿੱਪੀ** ਕਿਸੇ ਬੋਲੀ ਵਿਚ ਵਰਤਿਆ ਜਾਣ ਵਾਲਾ ਅੱਖਰ-ਸਮੂਹ; ਅੱਖਰ-ਸਮੂਹ ਦਾ ਚਿੰਨ੍ਹ — *ਸੰਸ.* lipī, ਲਿਖਤ, ਲਿਖਤੀ ਅੱਖਰ, ਵਰਨਮਾਲਾ; ਚਿਤਰਕਾਰੀ; ਲੇਪ; ਵਟਣਾ [√lip, ਲੇਪਣਾ, ਪੋਚਣਾ, ਧੱਬਾ ਲਾਉਣਾ; ਰੰਗ ਫੇਰਨਾ, ਚਿਤਰਕਾਰੀ ਕਾਰਨਾ, ਚਿਤਰ ਬਣਾਉਣਾ; ਇਸ ਲਈ ਲਿਖਣਾ]

⇒ **ਲਿੱਪਣਾ**

**ਲਿਫਾਫਾ** ਚਿੱਠੀ ਆਦਿ ਪਾਉਣ ਲਈ ਕਾਗ਼ਜ਼ ਦਾ ਬਣਾਇਆ ਖੋਲ — *ਅਰਬੀ* **ਲਿਫਾਫਾ,** ਕਿਸੇ ਚੀਜ਼ ਦਾ ਗ਼ਲਾਫ ਜਾਂ ਖੋਲ; ਕਾਗ਼ਜ਼ ਦੀ ਥੈਲੀ; (ਲਾਖ.) ਵਿਖਾਵਾ, ਬਣਾਵਟ [√**ਲੱਫ,** ਤਹਿ ਲਾਉਣਾ, ਲਿਪੇਟਣਾ]; ਟ.ਕ. **ਮਲਫ਼ੂਫ,** ਲਿਪੇਟਿਆ ਹੋਇਆ, ਤਹਿ ਮਾਰਿਆ ਹੋਇਆ (ਮ + ਲਫ਼ੂਫ)

**ਲਿਬਾਸ** ਪੋਸ਼ਾਕ, ਪਹਿਰਾਵਾ — *ਅਰਬੀ* **ਲਿਬਾਸ,** ਪੋਸ਼ਾਕ, ਵਸਤਰ [√**ਲਬਸ,** ਕੱਪੜੇ ਪਾਉਣਾ]; ਟ.ਕ. **ਮਲਬੂਸ,** ਪਹਿਨਣ ਦੇ ਕੱਪੜੇ, ਪਹਿਰਾਵਾ (ਮ + ਲਬੂਸ)

**ਲਿਬੇੜਨਾ** ਗਾਰੇ ਮਿੱਟੀ ਆਦਿ ਨਾਲ ਕਿਸੇ ਚੀਜ਼ ਨੂੰ ਥੋਪ ਦੇਣਾ — **ਲਿੱਪਣਾ** ਦਾ ਵਿਕਸਤ ਰੂਪ; ਦੇਖੋ **ਲਿੱਪਣਾ**

**ਲਿਵ** ਲੀਨ ਹੋਣ ਦਾ ਭਾਵ, ਮਗਨਤਾ, ਬਿਰਤੀ, ਧਿਆਨ (ਟ.ਕ. 'ਲਿਵ ਲਾਉਣਾ') — *ਸੰਸ.* laya; ਦੇਖੋ **ਲੌ**

**ਨੋਟ.** ਮਹਾਨ ਕੋਸ਼ ਅਨੁਸਾਰ **ਲਿਵ** ਦਾ ਸਬੰਧ *ਸੰਸ.* lipsā (ਇੱਛਾ, ਅਭਿਲਾਖਾ) ਨਾਲ ਹੈ। ਸਪਸ਼ਟ ਹੈ ਕਿ 'ਲੀਨ' ਹੋਣ ਦਾ ਭਾਵ 'ਇੱਛਾ, ਅਭਿਲਾਸ਼ਾ' ਨਾਲ ਅਸਹਿਮਤ ਹੈ। ਇਸ ਤੋਂ ਇਲਾਵਾ ਉਕਤ ਕੋਸ਼ ਵਿਚ **ਲਿਵ** ਨੂੰ *ਅੰਗ.* love ਦਾ ਸਜਾਤੀ ਸ਼ਬਦ ਕਰਾਰ ਦਿੱਤਾ ਗਿਆ ਹੈ, ਜੋ ਅਸ਼ੁੱਧ ਹੈ। ਦਰਅਸਲ *ਅੰਗ.* love ਦਾ ਸਕਾ ਸਬੰਧ **ਲੋਭ** ਨਾਲ ਹੈ (ਦੇਖੋ)

**ਲੀਹ** ਗੱਡੇ ਦੇ ਪਹੀਏ ਨਾਲ ਬਣਿਆ ਰਸਤਾ; ਰੇਲਗੱਡੀ ਦੀ ਪਟੜੀ; *ਪਾਲੀ* **ਲੇਖਾ,** ਲਕੀਰ; ਝਰੀਟ; *ਪ੍ਰਾਕ.* **ਲਿਹਾ;** *ਸਿੰਧੀ* **ਲੀਹ;** *ਗੁਜ.* **ਲੀਹ, ਲੀਹਾ** — *ਸੰਸ.* lekhā, ਝਰੀਟ; ਲਕੀਰ, ਲਾਈਨ

⇒ **ਲਿਖਣਾ; ਰੇਖਾ; ਲੀਕ**

**ਲੀਕ** ਲਾਈਨ — *ਸੰਸ.* lekhā, ਝਰੀਟ, ਖੁਰਚ; ਲਕੀਰ [√likh, ਖੁਰਚਣਾ; ਝਰੀਟ ਮਾਰਨਾ; ਲਕੀਰ ਖਿੱਚਣਾ; ਲਿਖਣਾ]

~ **ਲਕੀਰ, ਲੀਕ** ਦਾ ਰੂਪਅੰਤਰ

⇒ **ਲੀਹ; ਲਿਖਣਾ; ਰੇਖਾ**

**ਲੀਠਾ** ਚੱਟਿਆ (ਟ.ਕ. "ਘਸਿ ਗਰੁੜੁ ਸਬਦ ਮੁਖਿ ਲੀਠਾ"; ਮ.4) — *ਸੰਸ.* līḍha; ਭੂ.ਕਿਰ. ਵੱਲੋਂ √lih, ਚੱਟਣਾ

~ **ਲੀੜਾ,** ਉਪਰੋਕਤ ਦਾ ਇਕ ਭੇਦ (ਟ.ਕ. "ਅੰਮ੍ਰਿਤਧਾਰ ਰਸਿ ਲੀੜਾ"; ਮ.4)

⇒ **ਲਿਹਣਾ**

**ਲੀਨ** ਨਾਲ ਜੁੜਿਆ, ਮਗਨ, ਮਸਤ — *ਸੰਸ.* līna, ਪਿਘਲਿਆ, ਖੁਰਿਆ, ਘੁਲਿਆ (dissolved); ਜੁੜਿਆ, ਲੁਪਤ; ਚਿਪਕਿਆ; ਛੁਪਿਆ; ਮਗਨ [ਭੂ.ਕਿਰ. ਵੱਲੋਂ √lī, ਵਗਣਾ, ਖੁਰਨਾ, ਪਿਘਲਨਾ;

ਗੁੰਮ ਹੋਣਾ, ਮਗਨ ਹੋਣਾ; ਸਬੰਧਤ √rī + *ਕ੍ਰੋਸ਼.* √lijev, ਡੋਲ੍ਹਣਾ, ਵਹਾਉਣਾ; ਪਿਘਲਾਉਣਾ, ਖੋਰਨਾ; ਸਬੰਧਤ √lin, ਲੁਪਤ ਹੋਣਾ, ਗੁੰਮ ਹੋਣਾ

**ਨੋਟ[1].** ਮੋਨ.ਵਿਲ. ਅਨੁਸਾਰ ਉਪਰੋਕਤ ਧਾਤੂ lī ਦੇ ਅਰਥ "to melt, liquify, dissolve" ਹੁਣ ਨਾਪੈਦ ਹਨ

**ਨੋਟ[2]. ਲੀਨ** ਦਾ ਅਸਲੀ ਮਨਸ਼ਾ ਅਭੇਦ ਹੋਣਾ, ਅਰਥਾਤ ਆਪਣੀ ਪਛਾਣ ਨੂੰ ਗੁਆਉਣਾ, ਇੰਜ ਜਿਵੇਂ ਇਕ ਠੋਸ ਪਦਾਰਥ ਵੱਗ ਕੇ, ਅਰਥਾਤ ਪਿਘਲ, ਜਾਂ ਖੁਰ ਕੇ, ਆਪਣੀ ਪਛਾਣ ਨੂੰ ਖੋਹ ਬੈਠਦਾ ਹੈ

**ਲੀਲ੍ਹਾ** ਖੇਡ, ਤਮਾਸ਼ਾ; ਕੌਤਕ; ਰਾਮ-ਲੀਲ੍ਹਾ — *ਸੰਸ.* lilā, ਖੇਲ੍ਹ, ਮਨੋਰੰਜਨ; ਵਿਲਾਸ; ਅਵਤਾਰਾਂ ਦੇ ਚਰਿਤਰ ਦੀ ਅਦਾਕਾਰੀ (ਟ.ਕ. 'ਰਾਮ-ਲੀਲ੍ਹਾ)

**ਲੁਹਾਰ** ਲੋਹੇ ਦਾ ਕੰਮ ਕਰਨ ਵਾਲਾ; *ਪਾਲੀ* **ਲੋਹਕਾਰ,** ਤਾਂਬੇ ਜਾਂ ਲੋਹੇ ਦਾ ਕੰਮ ਕਰਨ ਵਾਲਾ; *ਪ੍ਰਾਕ.* **ਲੁਹਾਰ,** ਲੋਹੇ ਦਾ ਕੰਮ ਕਰਨ ਵਾਲਾ; *ਸਿੰਧੀ* **ਲੁਹਾਰੁ;** *ਬੰਗਾ.* **ਲੋਹਾਰ;** *ਮਰਾ.* **ਲੋਹਾਰ** — *ਸੰਸ.* lohakāra, ਲੁਹਾਰ [loha, ਲੋਹਾ; ਤਾਂਬਾ + kāra, ਕਰਨ ਵਾਲਾ]

**ਲੁੱਕ** ਸੜਕਾਂ ਤੇ ਵਿਛਾਉਣ ਲਈ ਇਕ ਤਰ੍ਹਾਂ ਦਾ ਗਾੜ੍ਹਾ, ਚਮਕਦਾਰ ਰੋਗਨ — *ਫਾਰਸੀ* **ਲੁਕ,** ਰੋਗਨ, ਵਾਰਨਸ਼; ਮੁਹਰਾਂ ਲਾਉਣ ਦੇ ਕੰਮ ਆਉਣ ਵਾਲੀ ਲਾਖ

**ਲੁੱਕਣਾ** ਛੁਪਣਾ, ਅਲੋਪ ਹੋਣਾ; *ਪ੍ਰਾਕ.* **√ਲੁੱਕ;** *ਸਿੰਧੀ* **ਲੁਕਣੁ;** *ਉੜੀ.* **ਲੁਕਿਬਾ** — *ਸੰਸ.* √lup, ਤੋੜਣਾ, ਭੰਗ ਕਰਨਾ, ਕੱਟਣਾ; ਨੁਕਸਾਨ ਕਰਨਾ, ਖੋਹਣਾ; ਲੁੱਟਣਾ; ਲੋਪ ਕਰਨਾ, ਅੱਖੋਂ ਉਹਲੇ ਕਰਨਾ (ਦੇਖੋ ਟਰਨਰ)

**ਲੁਗਾਠ** (ਲੁਕਾਟ), ਇਕ ਪ੍ਰਕਾਰ ਦਾ ਫਲ — *ਅੰਗ.* loquat < *ਚੀਨੀ.* lokwat; ਮੁੱਢਲੇ ਤੌਰ ਤੇ ਚੀਨ ਜਾਂ ਜਾਪਾਨ ਵਿਚ ਹੋਣ ਵਾਲਾ ਪੀਲੇ ਰੰਗ ਦਾ ਇਕ ਫਲ (ਦੇਖੋ ਵੈਬਸਟਰ ਡਿਕਸ਼ਨਰੀ)

**ਲੁਗਾਤ** ਸ਼ਬਦ ਕੋਸ਼, ਡਿਕਸ਼ਨਰੀ — *ਅਰਬੀ* **ਲੁਗਾਤ,** ਇੰਜ; ਬਹੁਵਚਨ ਵੱਲੋਂ **ਲੁਗਤ,** ਸ਼ਬਦ, ਭਾਸ਼ਾ, ਬੋਲੀ, ਕੋਸ਼ [ਸੰਭਵ ਤੌਰ ਤੇ < *ਯੂਨਾ.* logos, ਸ਼ਬਦ]

**ਲੁੱਟ** ਕਿਸੇ ਤੋਂ ਕੋਈ ਚੀਜ਼ ਜ਼ਬਰਦਸਤੀ ਖੋਹਣ ਦਾ ਭਾਵ — *ਸੰਸ.* lupta, ਲੁਪਤ; ਟੁੱਟਿਆ, ਨਸ਼ਟ, ਗਵਾਚਿਆ, ਲੁੱਟਿਆ ਆਦਿ [ਭੂ.ਕਿਰ. ਵਲੋਂ lup, ਤੋੜਨਾ, ਨਸ਼ਟ ਕਰਨਾ, ਖੋਹਣਾ, ਠਗਣਾ, ਲੋਪ ਕਰਨਾ ਆਦਿ]

~ **ਲੁਟੇਰਾ,** ਲੁੱਟਣ ਵਾਲਾ — *ਸੰਸ.* loptṛ, ਵਿਘਣ ਪਾਉਣ ਵਾਲਾ; ਸੰਬੰਧਿਤ loptra, ਲੁੱਟ ਦਾ ਮਾਲ

⇒ **ਲੋਪ**

**ਨੋਟ.** ਟਰਨਰ ਨੇ **ਲੁੱਟ** ਨੂੰ *luṭṭ ਤੇ ਆਧਾਰਤ ਕੀਤਾ ਹੈ ਅਤੇ ਇਸ ਦੇ ਨਾਲ ਹੀ ਉਕਤ ਨੂੰ √mūsh ਤੋਂ ਪ੍ਰਭਾਵਤ ਦੱਸਿਆ ਹੈ

**ਲੁਡਕਣਾ** *(ਲਹਿੰ.),* ਇਕ ਪਾਸੇ ਨੂੰ ਡਿਗਣਾ, ਢੁਲਕਣਾ; ਰਿੜ੍ਹਨ, ਰੁੜ੍ਹਨਾ — *ਸੰਸ.* √luḍ, ਹਿੱਲਣਾ-ਜੁੱਲਣਾ

~ **ਲੁੜ੍ਹਕਣਾ,** ਉਕਤ ਦਾ ਰੂਪਅੰਤਰ; *ਪਾਲੀ* **ਲੁੜ-;** *ਸਿੰਧੀ* **ਲੁੜਣੁ**

⇒ **ਲੁੜ੍ਹਨਾ; ਲੁਡਾਉਣਾ**

**ਲੁਡਾਉਣਾ** ਹਿਲਾਉਣਾ, ਘੁਮਾਉਣਾ (ਟ.ਕ. "ਕਹੁ ਨਾਨਕ ਬਾਂਹ ਲੁਡਾਈਐ"; ਮ.1); *ਸਿੰਧੀ* **ਲੁਡਣੁ;** *ਹਿੰਦੀ* **ਲੁਡਿਯਾਨਾ** — √luḍ, ਹਿਲਾਉਣਾ, ਅੰਦੋਲਤ ਕਰਨਾ, "to set in motion, agitate"

⇒ **ਲੁਡੀ**

**ਲੁੱਡੀ** *(ਲਹਿੰ.),* ਹਿਲਾ ਕੇ, ਘੁਮਾ ਕੇ, ਝੂਮ ਕੇ (ਟ.ਕ. "ਤੂ ਲੁਡਿ ਲੁਡਿ ਦਰਗਾਹ ਵੰਞੁ"; ਮ.4) — **ਲੁੱਡਣਾ,** ਹਿੱਲਣਾ, ਘੁੰਮਣਾ; ਝੂਮਣਾ; ਦੇਖੋ **ਲੁਡਾਉਣਾ**

~ **ਲੁੱਡੀ** *(ਲਹਿੰ.),* ਇਕ ਪ੍ਰਕਾਰ ਦਾ ਨਾਚ (ਟ.ਕ. 'ਲੁੱਡੀਆਂ ਪਾਉਣਾ') ਨੱਚਣਾ-ਟੱਪਣਾ, ਖ਼ੁਸ਼ੀਆਂ ਮਨਾਉਣਾ

**ਲੁਣਨਾ** ਕੱਟਣਾ, ਵਾਢੀ ਕਰਨਾ (ਟ.ਕ. "ਲਾਵੀ ਲੁਣਿਆ ਖੇਤ"; ਮ.1); *ਪ੍ਰਾਕ.*

√**ਲੁਣ;** *ਸਿੰਧੀ* **ਲੁਣਣੁ;** *ਹਿੰਦੀ* **ਲੁਨਨਾ;** *ਗੁਜ.* **ਲਣਵੁੰ** — *ਸੰਸ.* lunati, ਕੱਟਦਾ ਹੈ [√lū, ਕੱਟਣਾ, ਵਾਢੀ ਕਰਨਾ]

⇒ **ਲੌ**

**ਲੁਤਫ : ਲਤੀਫਾ**

**ਲੁਤਰਾ** ਲੁਤਰ ਲੁਤਰ ਜ਼ਬਾਨ ਚਲਾਉਣ ਵਾਲਾ, ਬਕਵਾਦੀ; *ਆਸਾ.* **ਲੁਤੁਰਾ,** ਵਿਲਾਸੀ, ਲੁੱਚਾ; *ਹਿੰਦੀ* **ਲੁਤਰਾ,** ਖ਼ੁਸ਼ਾਮਦ ਕਰਨ ਵਾਲਾ, ਉਪੱਦਰੀ; *ਮਰਾ.* **ਲੁਤਰਾ,** ਬਕਵਾਦੀ — lutta (ਦੇਖੋ ਟਰਨਰ)

~ **ਲੁਤਰੋ** *(ਪੋਠੋ.),* ਸ਼ੇਖੀਆਂ ਮਾਰਨ ਵਾਲੀ ਇਸਤਰੀ

**ਲੁਬਧ** ਲਾਲਚੀ, ਲੋਭੀ (ਟ.ਕ. "ਮਨੁ ਲੁਬਧ ਗੋਪਾਲ ਗਿਆਨ ਹੇ"; ਮ.5); ਗੁਮਰਾਹ ਹੋਇਆ — *ਸੰਸ.* lubdha, ਲਾਲਚੀ; ਸ਼ਿਕਾਰੀ [ਭੂ.ਕਿ. ਵੱਲੋਂ √lubh, ਲਾਲਸਾ ਕਰਨਾ, ਲੋਭ ਕਰਨਾ]

+ *ਅੰਗ.* loved [ਭੂ.ਕਿ. ਅਤੇ ਭੂਤਕਾਲ ਵੱਲੋਂ love]

+ *ਅੰਗ.* ਵੱਲੋਂ *ਲਾਤ.* libido, ਕਾਮ-ਵਾਸ਼ਨਾ < *ਲਾਤ.* libet [lubet) ਪ੍ਰਸੰਨ ਕਰਨਾ (ਟ.ਕ. *ਸੰਸ.* lubhati, ਇੱਛਕ ਹੈ]

~ **ਲੁਭਤ,** ਲੋਭਿਤ ਹੋਇਆ (ਟ.ਕ. "ਸੁਆਦ ਲੁਭਤ ਇੰਦ੍ਰੀਰਸ ਪ੍ਰੇਰਿਓ"; ਕਬੀਰ) — ਉਕਤ ਦਾ ਇਕ ਭੇਦ

⇒ **ਲੋਭ; ਲੁੱਬ**

**ਲੁਭਾਉਣਾ** ਭਾਉਣਾ, ਸੋਹਣਾ ਲੱਗਣਾ; ਭਰਮਾਉਣਾ, ਮੋਹਣਾ; *ਹਿੰਦੀ* **ਲੁਭਾਨਾ,** ਮੋਹਣਾ — *ਸੰਸ.* √lubh, ਭਰਮਾਉਣਾ, ਮੁਗਧ ਕਰਨਾ; *ਭਾਰੂਪੀ* √leubh

+ *ਰੂਸੀ* √ljub, ਪਿਆਰ ਕਰਨਾ

+ *ਅੰਗ.* love, ਪਿਆਰ ਕਰਨਾ

+ *ਲਾਤ.* libet < lubet, ਪ੍ਰਸੰਨ ਕਰਨਾ (ਟ.ਕ. *ਅੰਗ.* libido, ਕਾਮ-ਵਾਸ਼ਨਾ)

⇒ **ਲੋਭ; ਲੋਭੀ**

**ਲੁੜ** *(ਲਹਿੰ.),* ਸ਼ੋਰ ਸ਼ਰਾਬਾ, ਹੱਲਾ-ਗੁੱਲਾ (ਟ.ਕ. 'ਲੁੜ੍ਹ ਮਚਣਾ') — *ਸੰਸ.* √luḍ, ਹਿੱਲਣਾ-ਜੁੱਲਣਾ, "to move, agitate"

⇒ **ਲੁੜ੍ਹਨਾ**

**ਲੁੜਕਾ** *(ਲਹਿੰ.),* ਕੰਨਾਂ ਦਾ ਇਕ ਗਹਿਣਾ, ਝੁਮਕਾ (ਟ.ਕ. "ਨੱਕ ਬੁਲਾਕ ਤੇ ਕੰਨੀ ਲੁੜਕੇ"; ਹੀਰ ਦਮੋਦਰ); *ਮਰਾ.* **ਲੁੜਣੇ,** ਲਟਕਣਾ, ਝੂਮਣਾ — **ਲੁੱਡਣਾ,** ਹਿੱਲਣਾ, ਘੁੰਮਣਾ, ਝੂਮਣਾ

**ਲੁੜ੍ਹਨਾ** *(ਲਹਿੰ.),* ਵਗਣਾ, ਵਹਿਣਾ; (ਲਾਖ.), ਖਤਮ ਹੋਣਾ, ਬਰਬਾਦ ਹੋਣਾ, ਰੁੜ੍ਹ ਜਾਣਾ; *ਪਾਲੀ* **ਲੁੜ-;** *ਸਿੰਧੀ* **ਲੁੜਣੁ;** *ਮਰਾ.* **ਲੁੜਣੇ** — *ਸੰਸ.* √luḍ, ਹਿੱਲਣਾ-ਜੁੱਲਣਾ, "to stir, move"

⇒ **ਲੁੜ**

**ਲੂੰ** ਸਰੀਰ ਦਾ ਬਰੀਕ ਅਤੇ ਨਰਮ ਵਾਲ (ਟ.ਕ. 'ਲੂੰ-ਕੰਡੇ ਖੜੇ ਹੋਣਾ'); *ਪ੍ਰਾਕ.* **ਲੋਮ;** *ਸਿੰਧੀ* **ਲੂੰ;** *ਗੁਜ.* **ਲੋਮ;** *ਮਰਾ.* **ਲੋ, ਲੋਵ** — *ਸੰਸ.* loman, ਬੰਦਿਆਂ ਅਤੇ ਜਾਨਵਰਾਂ ਦੇ ਸਰੀਰ ਦੇ ਵਾਲ (ਰਿ.ਵੇ.); loma, ਸਮਾਸੀ ਰੂਪ

~ **ਲੂਈ;** ਸਰੀਰ ਦੇ ਵਾਲ; ਛੋਲਿਆਂ ਦੇ ਬੂਟਿਆਂ ਉਪਰਲੀ ਕੰਡ, down — ਉਕਤ ਦਾ ਇਕ ਭੇਦ

⇒ **ਲੂਆਂ; ਲੋਈ; ਰੂੰ**

**ਲੂੰਆਂ** ਜਿਸ ਦੀ ਦਾੜ੍ਹੀ ਮੁੱਛ ਨਾ ਫੁੱਟੀ ਹੋਵੇ — **ਅਲੂੰਆਂ** < *ਸੰਸ.* aloman ਵਾਲ-ਰਹਿਤ [ਅਗੇ. a + loma, ਸਰੀਰ ਦੇ ਵਾਲ]

~ **ਲਵਾ** ਅਣਦਾੜ੍ਹੀਆ; ਨਰਮ, ਕੂਲਾ — ਉਕਤ **ਅਲੂੰਆਂ** ਦਾ ਇਕ ਭੇਦ

⇒ **ਲੂੰ**

**ਲੂਕੀ** ਮੁਆਤੀ, ਚੁਆਤੀ (ਟ.ਕ. "ਅਪਣੇ ਘਰਿ ਲੂਕੀ ਲਾਈ"; ਮ.4) — *ਸੰਸ.* ulkā, ਅਸਮਾਨ ਤੋਂ ਧਰਤੀ ਤੇ ਡਿਗਿਆ ਤਾਰਾ; ਅੱਗ, ਮਸ਼ਾਲ, ਚੁਆਤੀ

**ਲੂਣਾ** ਜਿਸ ਦੀ ਵਾਢੀ ਕੀਤੀ ਗਈ ਹੋਵੇ, ਕੱਟਿਆ ਗਿਆ (ਟ.ਕ. "ਲੂਣੇ ਖੇਤਿ ਹਥਵਾਰਿ ਕਰੈ"; ਕਬੀਰ); *ਪ੍ਰਾਕ.* **ਲੂਣ**

— *ਸੰਸ.* lūna, ਵੱਢਿਆ ਹੋਇਆ, ਕੱਟਿਆ ਹੋਇਆ, ਕੁਤਰਿਆ; ਜ਼ਖਮੀ ਕੀਤਾ, ਫੱਟੜ, ਨਸ਼ਟ [ਭੂ.ਕਿਰ. ਵੱਲੋਂ √lū, ਕੱਟਣਾ]

⇒ **ਲੁਣਿਆ; ਲਾਵਾ**

**ਲੂਤ** ਚਮੜੀ ਦੀ ਬਿਮਾਰੀ (ਜਿਸ ਬਾਰੇ ਇਹ ਵਿਸ਼ਵਾਸ ਹੈ ਕਿ ਇਹ ਮੱਕੜੀ ਦੇ ਕੱਟਣ ਤੋਂ ਹੁੰਦੀ ਹੈ); *ਮਰਾ.* **ਲੂਤ;** *ਬੰਗਾ.* **ਲੂਤਾ;** *ਹਿੰਦੀ* **ਲੂਤਾ** — *ਸੰਸ.* lūtā, ਮੱਕੜੀ; ਚਮੜੀ ਦੀ ਬਿਮਾਰੀ

**ਲੂੰਬੜ** ਕੁੱਤੇ ਵਰਗਾ ਇਕ ਜੰਗਲੀ ਜੀਵ; *ਸਿੰਧੀ* **ਲੋਮਬੜੁ, ਲੋਮਬਿੜੀ** — *ਸੰਸ.* lomaśā, ਜੱਤਦਾਰ ਜਾਨਵਰ; ਭੇਡ; ਲੂੰਬੜੀ < loma, ਰੋਮ

~ **ਲੂਮੜੀ,** ਉਕਤ ਦਾ ਰੂਪਅੰਤਰ

**ਨੋਟ.** (ਸੰਭਵ ਤੌਰ ਤੇ) ਸਬੰਧਤ *ਸੰਸ.* romaśa, ਜੱਤਦਾਰ; ਭੇਡ < roma, ਰੋਮ

**ਲੂਲਾ** ਜਿਸ ਦੀਆਂ ਲੱਤਾਂ ਸਥਿਰ ਨਾ ਹੋਣ, ਲੜਖੜਾਉਂਦੀਆਂ ਲੱਤਾਂ ਵਾਲਾ; ਮੂਲ ਅਰਥ (ਸਰੀਰਕ ਤੌਰ ਤੇ) 'ਡਾਵਾਂਡੋਲ' — *ਸੰਸ.* lola, ਹਿਲਦਾ, ਡਾਂਵਾਡੋਲ, ਕੰਬਦਾ; ਅਸਥਾਈ

⇒ **ਲੋਲ੍ਹਾ**

**ਲੂਲ੍ਹਾਂ** ਕੰਨਾਂ ਦਾ ਗਹਿਣਾ, ਜਿਸ ਦੀਆਂ ਲੜੀਆਂ ਲਮਕਦੀਆਂ ਰਹਿੰਦੀਆਂ ਹਨ (ਟ.ਕ. "ਟਿੱਕਾ ਬਿੰਦਲੀ ਬਣੀ ਹੈ ਨਾਲ ਲੂਲਾਂ, ਵਾਂਗ ਮੋਰ ਦੇ ਪਾਇਲਾਂ ਪਾਂਵਦੀ ਹੈ"; ਹੀਰ ਵਾਰਿਸ); ਬੱਕਰੀ ਦੇ ਗਲੇ ਦਾ ਲਮਕਦਾ ਮਾਸ; *ਬੰਗਾ.* **ਲੋਲ,** ਕੰਨਾਂ ਦਾ ਗਹਿਣਾ; *ਹਿੰਦੀ* **ਲੋਲ** — *ਸੰਸ.* lola, ਹਿੱਲਦਾ, ਲਹਿਰਾਉਂਦਾ, ਡਾਂਵਾਡੋਲ ਆਦਿ (ਟ.ਕ. lola-kuṇḍala, ਕੰਨਾਂ ਦਾ ਕੁੰਡਲ)

⇒ **ਲੋਲ੍ਹਾ**

**ਲੇਈ : ਲੇਵੀ**

**ਲੇਹਾ** ਗਰਮ ਕੱਪੜਿਆਂ ਨੂੰ ਚੱਟ ਕਰ ਜਾਣ ਵਾਲਾ ਕੀਟ (ਟ.ਕ. 'ਲੇਹਾ ਲੱਗਣਾ') — *ਸੰਸ.* leliha, 'ਲਗਾਤਾਰ ਚੱਟਦਾ ਲੇਹਾ' [√lih, ਚੱਟਣਾ]

⇒ **ਲਿਹਣਾ**

**ਲੇਂਡ** ਕੱਪੜਿਆਂ ਨੂੰ ਚੰਬੜਨ ਵਾਲਾ ਕੰਡਾ; ਆਪਣੇ ਮਤਲਬ ਲਈ ਪਿੱਛਾ ਨਾ ਛੱਡਣ ਵਾਲਾ, ਚੇਪੂ; ਲੋਭੀ, ਲਾਲਚੀ — *ਸੰਸ.* leḍhṛ, ਚੱਟਣ ਵਾਲਾ [√lih, ਚੱਟਣਾ, ਚੱਟ ਕਰਨਾ]

⇒ **ਲੇਹਾ; ਲਿਹਣਾ**

**ਲੇਤਰਾ** ਵਾਢੀ ਕਰਨ ਵਾਲਾ ਮਜ਼ਦੂਰ — *ਸੰਸ.* lavitra, ਵਾਢੀ ਕਰਨ ਵਾਲਾ ਸੰਦ, ਦਾਤੀ [√lav < √lū, ਕੱਟਣਾ, ਵਾਢੀ ਕਰਨਾ]

⇒ **ਲਾਵਾ**

**ਲੇਪ** ਪੋਚਾ, ਮਿੱਟੀ ਦਾ ਪਲਸਤਰ, ਲੇਪਕ ਪਦਾਰਥ; (ਲਾਖ.), ਮਾਇਆ (ਜੋ ਧੋਖੇ ਜਾਂ ਭਰਮ ਦੀ ਸੂਚਕ ਹੈ); ਟ.ਕ. "ਲੇਪ ਨਹੀ ਜਗਜੀਵਨ ਦਾਤੇ"; ਮ.5); *ਸਿੰਧੀ* **ਲੇਪੋ,** ਪਲਸਤਰ — *ਸੰਸ.* lepa, ਪੋਚਣ ਦੀ ਵਸਤੂ, ਲੇਪਲਾ ਪਦਾਰਥ; ਵਟਣਾ, ਮੱਲ੍ਹਮ, ਪਲਸਤਰ; (ਲਾਖ.), ਧੱਬਾ, ਦਾਗ; ਪਾਪ; ਦੇਖੋ **ਲਿੱਪਣਾ**

⇒ **ਲੇਵੀ; ਲਿਉ; ਲੇ**

**ਲੇਫ** ਰਜਾਈ (ਟ.ਕ. 'ਲੇਫ ਤੁਲਾਈ') — *ਅਰਬੀ* **ਲਿਹਾਫ,** ਇੰਜ

**ਲੇਵੀ** ਮੈਦੇ ਤੋਂ ਤਿਆਰ ਕੀਤਾ ਮਾਵਾ (ਜੋ ਕਿਤਾਬਾਂ ਦੀਆਂ ਜਿਲਦਾਂ ਬੰਨ੍ਹਣ ਲਈ ਗੂੰਦ ਵਜੋਂ ਵਰਤਿਆ ਜਾਂਦਾ ਹੈ); *ਪ੍ਰਾਕ.* **ਲੇਵ** — **ਲੇਪ** ਦਾ ਵਿਕਸਤ ਰੂਪ; ਦੇਖੋ **ਲੇਪ**

~ **ਲੇਈ** (ਕੰਧ ਨੂੰ ਲਾਉਣ ਵਾਲਾ ਮਿੱਟੀ, ਅਰਥਾਤ ਗਾਰੇ ਦਾ) ਪਲਸਤਰ; ਸਮਾਨ **ਲੇਅ;** *ਸਿੰਧੀ* **ਲੇਉ,** ਭਾਂਡੇ ਦੇ ਥੱਲੇ ਲਾਇਆ ਜਾਣ ਵਾਲਾ ਮਿੱਟੀ ਦਾ ਲੇਪ; **ਲੇਈ;** ਲੇਟੀ; *ਬੰਗਾ.* **ਲੇਇ,** ਗੂੰਦ

~ **ਲੇ,** ਕੰਧ ਨੂੰ ਲਗਿਆ ਮਿੱਟੀ ਦਾ ਪਲਸਤਰ— ਉਕਤ **ਲੇਈ** ਦਾ ਵਿਕਸਤ ਰੂਪ

**ਲੈਂਪ** ਦੀਵਾ — *ਅੰਗ.* lamp, ਇੰਜ < *ਯੂਨਾ.* lampas, ਮਸ਼ਾਲ [√lamp,

ਚਮਕਣਾ]; ਟ.ਕ. Lampetie, ਸੂਰਜ ਦੀ ਬੇਟੀ ਦਾ ਨਾਂ

⇒ **ਲਾਲਟੈਣ**

**ਲੋਅ**[1] ਚਾਨਣ, ਪ੍ਰਕਾਸ਼; ਸਮਾਨ **ਲੋਆ** (ਟ.ਕ. "ਚਹੁ ਚਕੀ ਕੀਅਨੁ ਲੋਆ"; ਮ.3) — *ਸੰਸ.* loka, ਰੋਸ਼ਨੀ [√luc, ਚਮਕਣਾ]

⇒ **ਲੋਅ**[2]**; ਲੋਕ; ਲੋਚਣਾ**

**ਨੋਟ.** ਟਰਨਰ ਮੁਤਾਬਕ **ਲੋਅ** ਦਾ ਸਬੰਧ *locis (ਪ੍ਰਕਾਸ਼) ਨਾਲ ਹੈ, ਜੋ loka ਦਾ ਰੂਪਅੰਤਰ ਹੈ

**ਲੋਅ**[2] ਬ੍ਰਹਿਮੰਡ ਦਾ ਇਕ ਹਿੱਸਾ, ਜਿਵੇਂ 'ਸਵਰਗ, ਪ੍ਰਥਵੀ, ਪਾਤਾਲ' (ਟ.ਕ. "ਸੁਣਿਐ ਦੀਪ ਲੋਅ ਪਾਤਾਲ"); ਲੋਕ, ਬੰਦੇ (ਟ.ਕ. "ਨਾਮੇ ਉਧਰੇ ਸਭਿ ਜਿਤਨੇ ਲੋਅ"; ਮ.3) — *ਸੰਸ.* loka, ਦੁਨੀਆਂ; ਦੇਖੋ **ਲੋਕ**

**ਲੋਇਣ** ਨੇਤਰ (ਟ.ਕ. "ਹਰਿਅੰਮ੍ਰਿਤ ਭਿੰਨੇ ਲੋਇਣਾ; ਮ.4) — **ਲੋਚਨ** ਦਾ ਵਿਕਸਤ ਰੂਪ; ਦੇਖੋ **ਲੋਚਨ**

**+** *ਲਾਤ.* Luna, ਚੰਦਰਮਾਂ ਦੀ ਦੇਵੀ; ਮੂਲ ਰੂਪ *Loucsna, ਪ੍ਰਕਾਸ਼ ਦੇਣ ਵਾਲੀ; ਦੇਖੋ ਸਕੀਟ [√luc, ਰੋਸ਼ਨ ਹੋਣਾ, ਚਮਕਣਾ]; ਟ.ਕ. *ਅੰਗ.* lunar, ਚੰਦ ਸੰਬੰਧੀ, ਚਾਂਦਰ

⇒ **ਲੋਅ**

**ਲੋਈ** ਉੱਨ ਦੀ ਚਾਦਰ; *ਹਿੰਦੀ* **ਲੋਈ** — *ਸੰਸ.* *lomiya, ਉੱਨ ਦਾ ਬਣਿਆ < loman, ਜੀਵਾਂ ਦੇ ਸਰੀਰ ਦੇ ਵਾਲ; ਇਸ ਲਈ ਭੇਡ, ਬੱਕਰੀ ਦੇ ਵਾਲ, ਅਰਥਾਤ ਉੱਨ

⇒ **ਲੂੰ**

**ਲੋਹ** ਲੋਹੇ ਦਾ ਬਣਿਆਂ ਵੱਡਾ ਤਵਾ; *ਪ੍ਰਾਕ.* **ਲੋਹੀ,** ਲੋਹੇ ਦਾ ਭਾਂਡਾ; *ਆਸਾ.* **ਲੁਹਿਯਾ;** *ਗੁਜ.* **ਲੋਹਿਯੁ,** ਤਵਾ — *ਸੰਸ.* lohī, ਲੋਹੇ ਦਾ ਬਣਿਆ ਭਾਂਡਾ [loha, ਲੋਹਾ]

**ਲੋਹਾ** ਕਾਲੇ ਰੰਗ ਦੀ ਇਕ ਧਾਤ; ਮੂਲ ਅਰਥ 'ਲਾਖੇ ਰੰਗ ਦੀ (reddish) ਧਾਤ, ਅਰਥਾਤ 'ਤਾਂਬਾ' — *ਸੰਸ.* loha, ਇੰਜ [√loh < √roh < √*rudh, ਲਾਲ ਹੋਣਾ]; *ਭਾਰੋਪੀ* √reudh

**+** *ਰੂਸੀ, ਕ੍ਰੋਸ਼.* ruda, ਕੱਚੀ ਧਾਤ

**ਲੋਹੀ** ਲਾਖੇ ਰੰਗ ਦੀ (ਜਿਵੇਂ ਬੱਕਰੀ, ਗਊ); ਸੂਰਜ ਨਿਕਲਣ ਤੋਂ ਪਹਿਲਾਂ ਦੀ ਲਾਲੀ, ਪਹੁ-ਫੁਟਾਲਾ (ਟ.ਕ. 'ਲੋਹੀ ਪਾਟਣਾ'; 'ਲੋਹੀ-ਪਾੜਾ'); *ਪ੍ਰਾਕ.* **ਲੋਹਿਅ,** ਲਾਲ; *ਹਿੰਦੀ* **ਲੋਹੀ,** ਪਹੁ-ਫੁਟਾਲਾ (ਦੇਖੋ ਪਲੈਟਸ); *ਗੁਜ.* **ਲੋਹੀ,** ਲਾਲ — *ਸੰਸ.* lohita, ਲਾਲ; ਲਾਲ ਰੰਗ ਦੀ ਵਸਤੂ [loh, ਲਾਲ ਹੋਣਾ]

⇒ **ਲੋਹਾ; ਲੋਹੀ**[1]**; ਰੁਧਿਰ; ਰੋਹੂ**

**ਲੋਕ** ਜਨਤਾ, ਆਮ ਲੋਕ; ਸੰਸਾਰ, ਦੁਨੀਆਂ; ਬ੍ਰਹਿਮੰਡ ਦਾ ਭਾਗ, ਤਬਕ; ਦੇਵਤਿਆਂ ਦੇ ਰਹਿਣ ਦੀ ਥਾਂ; ਸੁਰਗ (ਟ.ਕ. 'ਇੰਦਰ-ਲੋਕ'); ਪਾਤਾਲ — *ਸੰਸ.* loka, ਦੁਨੀਆਂ, ਸੰਸਾਰ; ਜਨਤਾ, ਅਵਾਮ; ਬ੍ਰਹਿਮੰਡ ਦਾ ਕੋਈ ਭਾਗ (ਜਿਵੇਂ ਸੁਰਗ, ਪਾਤਾਲ); ਮਾਨਵ ਸਮੂਹ; ਦ੍ਰਿਸ਼ਟੀ, ਨਜ਼ਰ; ਮੂਲ ਅਰਥ 'bright space', ਦ੍ਰਿਸ਼ਟਮਾਨ ਜਗਤ [√luc, ਚਮਕਣਾ; ਪ੍ਰਕਾਸ਼ਮਈ ਹੋਣਾ; ਦ੍ਰਿਸ਼ਟੀਗੋਚਰ ਹੋਣਾ, ਦਿਸਣਾ]; ਟ.ਕ. ratnāloka ਮੋਤੀਆਂ ਦੀ ਚਮਕ

**ਨੋਟ.** **ਲੋਅ** (ਰੋਸ਼ਨੀ) ਅਤੇ **ਲੋਕ** (ਦੁਨੀਆਂ) ਦੀ ਆਪਸੀ ਸਾਂਝ ਲਈ ਟ.ਕ. *ਰੂਸੀ* svet (ਲੋਅ, ਚਾਨਣ, ਰੋਸ਼ਨੀ; ਹੋਰ ਅਰਥ 'ਸੰਸਾਰ, ਦੁਨੀਆ, ਜਗਤ') — ਆਮ ਤੌਰ ਤੇ ਉਕਤ ਰੂਸੀ ਸ਼ਬਦ ਨੂੰ ਰੂਸੀ ਕੋਸ਼ਾਂ ਵਿਚ ਸਮਰੂਪਕ ਵਜੋਂ ਪੇਸ਼ ਕੀਤਾ ਗਿਆ ਹੈ, ਜੋ ਨਾਮੁਨਾਸਬ ਹੈ। ਰੋਸ਼ਨੀ ਅਤੇ ਰੁਸ਼ਨਾਇਆ ਖੇਤਰ, ਅਰਥਾਤ ਦ੍ਰਿਸ਼ਟਮਾਨ ਜਗਤ ਦੀ ਸਾਂਝ ਦੀ ਪ੍ਰੋੜ੍ਹਤਾ *ਲਾਤ.* lux ਤੋਂ ਵੀ ਹੁੰਦੀ ਹੈ, ਜੋ ਇਕ ਪਾਸੇ ਰੋਸ਼ਨੀ ਅਤੇ ਦੂਜੇ ਪਾਸੇ ਲੋਕ (public) ਦਾ ਬੋਧਕ ਹੈ

**ਲੋਚਨ** ਨੇਤਰ (ਟ.ਕ. 'ਤਰਲੋਚਨ', ਤਿੰਨ ਅੱਖਾਂ ਵਾਲਾ, ਸ਼ਿਵ ਦਾ ਇਕ ਨਾਂ); ਮੂਲ ਅਰਥ 'ਦੇਖਣ ਦਾ ਸਾਧਨ' — *ਸੰਸ.* locana, ਨੇਤਰ [√loc, ਚਮਕਣਾ, ਪ੍ਰਕਾਸ਼ਮਾਨ ਹੋਣਾ; ਦਿਸਣਾ; ਸਬੰਧਤ √ruc]

⇒ **ਰੋਸ਼ਨ**

**ਲੋਚਾ** ਇੱਛਾ, ਚਾਹਤ (ਟ.ਕ. "ਹਰਿ ਲੋਚਾ ਪੂਰਨ ਮੇਰੀਆ"; ਮ.5); ਮੂਲ ਅਰਥ 'ਦੇਖਣ'; ਇਸ ਲਈ 'ਤੱਕਣ, ਤਾਂਘਣ, ਇੱਛਾ ਕਰਨ, ਆਸ ਕਰਨ' — *ਸੰਸ.* √loc, ਦੇਖਣਾ, ਪ੍ਰਕਾਸ਼ਿਆ ਜਾਣਾ, ਰੋਸ਼ਨ ਹੋਣਾ; ਸਬੰਧਤ √ruc; ਇਸ ਲਈ **ਰੁਚੀ,** ਇੱਛਾ

~ **ਲੋਚਣਾ** ਦੀ ਇੱਛਾ ਰਖਣਾ; *ਸਿੰਧੀ* **ਲੋਚਣੁ;** *ਗੁਜ.* **ਲੋਚਵੁਂ** — *ਸੰਸ.* loc, ਜਿਵੇਂ ਉੱਪਰ

**ਲੋਟਣਾ** ਕਲਾ ਬਾਜ਼ੀਆਂ ਖਾਣਾ (ਟ.ਕ. 'ਲੋਟ ਪੋਟ ਹੋਣਾ') — loḍa < *ਸੰਸ.* lola, ਡੋਲਦਾ, ਕਪਕਪਾਉਂਦਾ, ਕੰਬਦਾ, ਡਾਂਵਾ ਡੋਲ, "tossing, hanging" ਆਦਿ

⇒ **ਲਡਕਣਾ; ਲੁਡਣਾ**

**ਲੋਧ** ਸ਼ਿਕਾਰੀ ਕੁੱਤਿਆਂ ਦਾ ਸਮੂਹ (ਪੰਜ.ਕੋ.); *ਪ੍ਰਾਕ.* **ਲੁੱਧ,** ਸ਼ਿਕਾਰੀ; ਲੋਭੀ; *ਉੜੀ.* **ਲੋਧਾ,** ਸ਼ਿਕਾਰੀ — *ਸੰਸ.* lubdhaka, ਸ਼ਿਕਾਰੀ [√lubh, ਲੋਭ ਕਰਨਾ]

**ਲੋਪ** ਕੱਟਣ, ਕਾਟ, ਜਿਵੇਂ **ਅੱਖਰ ਲੋਪ** elision — *ਸੰਸ.* lopa, ਕਾਟ, ਛੋਟ; ਓਹਲਾ, ਛੁਪਾਉ; ਅਭਾਵ, ਨਾਸ਼ [√lup, ਕੱਟਣਾ, ਲੋਪ ਕਰਨਾ ਆਦਿ]

~ **ਲੋਪਣ** *(ਲਹਿੰ.),* ਖੜੀ ਫਸਲ ਦੀਆਂ ਬੱਲੀਆਂ ਕੱਟਣ ਦਾ ਭਾਵ

⇒ **ਲਾਪਣਾ; ਲਾਪਰਨਾ; ਲੁੱਟਣਾ**

**ਨੋਟ.** ਵਿਚਾਰ ਅਧੀਨ *ਸੰਸ.* √lup ਅਤੇ √rup (ਕੱਟਣਾ, ਪਾੜਨਾ, ਚੀਰਨਾ; ਚੀਸ ਪੈਣਾ, ਵਿਆਕੁਲ ਕਰਨਾ) ਪਰਸਪਰ ਸਬੰਧਤ ਧਾਤੂ ਹਨ। ਇਸ ਹਿਸਾਬ ਨਾਲ *ਫਾਰਸੀ* **ਰੁਬਾ** (ਲੈ ਜਾਣਾ, ਜਿਵੇਂ 'ਦਿਲ-ਰੁਬਾ'), *ਅੰਗ.* rob (ਚੋਰੀ ਕਰਨਾ), ਅਤੇ *ਲਾਤ.* rupt; ਭੂ.ਕਿਰ. ਵੱਲੋਂ √rump (ਤੋੜਣਾ, ਭੰਨਣਾ; ਇਸ ਲਈ *ਅੰਗ.* rupture, ਤੋੜਣ, ਫਟਣ) ਇਥੇ ਸਬੰਧਤ ਹਨ

**ਲੋਬੀਆ** ਇਕ ਤਰ੍ਹਾਂ ਦੀ ਫਲੀ, ਜਿਸ ਦੇ ਬੀਜਾਂ ਦੀ ਸਬਜ਼ੀ ਬਣਦੀ ਹੈ, ਰਵਾਹਾਂ ਦੀ ਇਕ ਕਿਸਮ — *ਫਾਰਸੀ* **ਲੋਬੀਆ,** ਇੰਜ < *ਯੂਨਾ.* lobos, ਕੰਨ ਦਾ ਲਟਕਦਾ ਭਾਗ, ਲੋਲ; ਇਕ ਤਰ੍ਹਾਂ ਦੀ ਫਲੀਦਾਰ ਸਬਜ਼ੀ, ਰਵਾਹਾਂ ਦੀ ਇਕ ਕਿਸਮ, kidney bean, Vigina sinesis; ਟ.ਕ. *ਅੰਗ.* lobe, ਕੰਨ ਦਾ ਲਟਕਦਾ ਭਾਗ

**ਨੋਟ.** 'ਯੂਨਾਨੀ ਕੋਸ਼' ਵਿਚ ਮਿਲਦਾ ਉਪਰੋਕਤ ਬਨਸਪਤੀ ਵਿਗਿਆਨਕ ਨਾਂ 'ਪੰਜਾਬੀ-ਅੰਗਰੇਜ਼ੀ ਕੋਸ਼' ਵਿਖੇ **ਲੋਬੀਆ** ਦੇ ਅਧੀਨ ਮਿਲਦਾ ਹੈ। ਇਥੇ ਇਹ ਵੀ ਦੱਸਿਆ ਜਾ ਸਕਦਾ ਹੈ ਕਿ ਕੰਨ ਦੀ ਲੋਲ ਅਤੇ ਰਵਾਹਾਂ ਦੀ ਫਲੀ ਇਕ ਦੂਜੇ ਨਾਲ ਕਾਫੀ ਮੇਲ ਖਾਂਦੀਆਂ ਹਨ

**ਲੋਭ** ਲਾਲਚ, ਲਾਲਸਾ, ਤੀਬਰ ਇੱਛਾ — *ਸੰਸ.* lobha, ਇੰਜ [√lubh, ਲੋਭ ਕਰਨਾ, ਚਾਹੁਣਾ; ਫੁਸਲਾਉਣਾ, ਬਹਿਕਾਉਣਾ, ਭਟਕਣਾ, ਗੁਮਰਾਹ ਹੋਣਾ, ਬੁੱਧੀ ਦਾ ਟਿਕਾਣੇ ਨਾਂ ਰਹਿਣਾ]

\+ *ਅੰਗ.* love, ਇੱਛਾ, ਪਿਆਰ

\+ *ਰੂਸੀ* √ljub, ਪਿਆਰ ਕਰਨਾ

~ **ਲਬੁ** (ਲੁੱਬ), ਲਾਲਚ (ਟ.ਕ. "ਲਬੁ ਵਿਣਾਹੇ ਮਾਣਸਾ"; ਮ.3) — ਉਪਰੋਕਤ ਦਾ ਵਿਕਸਤ ਰੂਪ

⇒ **ਲੁਭਾਉਣਾ**

**ਲੋਭੀ** ਲੋਭ ਕਰਨ ਵਾਲਾ, ਲਾਲਚੀ — *ਸੰਸ.* lobhin, ਲੋਭੀ, ਹਿਰਸੀ, ਅਭਿਲਾਸ਼ੀ [√lubh, ਭਰਮਣਾ, ਲੋਭ ਕਰਨਾ]

\+ *ਅੰਗ.* ਵਲੋਂ *ਲਾਤ.* libidinous, ਕਾਮੀ, ਵਿਲਾਸੀ, ਵਿਸ਼ਈ [*ਲਾਤ.* libit, ਪ੍ਰਸੰਨ ਹੋਣਾ; ਸਮਾਨ lubit]

⇒ **ਲੁਭਾਉਣਾ**

**ਲੋਰ** ਲਹਿਰ, ਤਰੰਗ, ਨਸ਼ੇ ਦੀ ਝੋਕ; ਮੂਲ ਅਰਥ 'ਹੁਲਾਰਾ' — *ਸੰਸ.* lola, ਡੋਲਦਾ, ਲਟਕਦਾ; ਸਮਾਨ loḍa (ਦੇਖੋ ਟਰਨਰ)
⇒ **ਲੋਰੀ**

**ਲੋਰੀ** ਬੱਚੇ ਨੂੰ ਸੁਲਾਉਣ ਲਈ ਉਸ ਨੂੰ ਝੁਲਾਉਣਾ (tossing, rolling, shaking) ਅਤੇ ਗੀਤ ਗਾਉਣਾ (ਟ.ਕ. 'ਲੋਰੀ ਦੇਣਾ'; *ਹਿੰਦੀ* **ਲੋਲੀ**) — *ਸੰਸ.* lala, ਡੋਲਦਾ, ਹਿੱਲਦਾ, ਕਪਕਪਾਉਂਦਾ, ਕੰਬਦਾ, ਲਹਰਾਉਂਦਾ ਆਦਿ
⇒ **ਲੋਰ**

**ਲੋਲਕ** ਕੰਨ ਦਾ ਝੁਮਕਾ, ਬਾਲਾ; ਮੂਲ ਅਰਥ 'ਲਟਕਦੀ ਜਾਂ ਝੂਮਦੀ ਵਸਤੂ'; ਟ.ਕ. *ਸੰਸ.* lola-kuṇḍala, ਲਟਕਦੇ ਹੋਏ ਕੁੰਡਲ, ਝੁਮਕੇ — ਦੇਖੋ **ਲੂਲ੍ਹਾਂ**

**ਲੋਲ੍ਹਾ** ਸਿੱਧੜ, ਮੂਰਖ — *ਸੰਸ.* lola, ਹਿੱਲਦਾ, ਕੰਬਦਾ, ਅਸਥਾਈ; ਵਿਆਕੁਲ ਆਦਿ
⇒ **ਲੂਲ੍ਹਾਂ**

**ਲੋਲੀ** (ਮਲਵਈ) ਵੇਸਵਾ, ਨਾਚੀ — *ਸੰਸ.* lola, ਚੰਚਲ, ਚਪਲ [√lul, ਹਿੱਲਣਾ, ਕੰਪਨ ਕਰਨਾ; ਸਮਾਨ √luḍ]; ਟ.ਕ. lolatā, ਚੰਚਲਤਾ; ਕਾਮੁਕਤਾ, ਲੁੱਚਪੁਣਾ, wantonness

**ਲੋੜ** ਚਾਹ, ਰੁਚੀ — *ਸੰਸ.* lola, ਹਿੱਲਦਾ ਹੋਇਆ, ਕਪਕਪਾਉਂਦਾ, ਡੋਲਦਾ, ਲਹਿਰਾਉਂਦਾ; ਉਤਸੁਕ; ਅਸਥਾਈ; ਅਤਿ ਲੋੜਦਾ, ਇੱਛਕ "desirious, greedy, eagerly desirious of or longing"; ਦੇਖੋ ਮੋ.ਵਿਲ.) — √lul, ਹਿੱਲਣਾ, ਡੋਲਣਾ
⇒ **ਲੋਲੀ**

**ਲੌ**[1] ਫਸਲ ਦੀ ਕਟਾਈ (ਟ.ਕ. 'ਦੂਜਾ ਲੌ', ਚਾਰੇ ਵਾਲੀ ਫਸਲ ਦੀ ਦੂਜੀ ਵਾਰ ਦੀ ਕਟਾਈ, ਦੂਜੀ ਵਾਰ ਕਟਾਈ ਯੋਗ ਹੋਇਆ ਚਾਰਾ — *ਸੰਸ.* lāva, ਕਟਾਈ; ਦੇਖੋ **ਲਾਵਾ**
⇒ **ਲੂਣਨਾ**

**ਲੌ**[2] (ਲਉ), ਲੀਨ, ਮਾਗਨ (ਟ.ਕ. 'ਲੌ ਲੱਗਣਾ') — *ਸੰਸ.* laya, ਲੀਨ; ਲਗਾਉ, ਚਿਪਕਾਉ ਆਦਿ [√lī, ਜੁੜਨਾ, ਮਿਲ ਕੇ ਇਕ ਹੋਣਾ, ਲੀਨ ਹੋਣਾ; ਨਸ਼ਟ ਹੋਣਾ]
⇒ **ਲੀਨ**

**ਲੌਹਕਾ** *(ਲਹਿੰ.)*, ਹਲਕਾ, ਛੋਟਾ; *ਪਾਲੀ* **ਲਹੁਕ,** ਛੋਟਾ; ਘਟੀਆ — *ਸੰਸ.* laghuka, ਹਲਕਾ [laghu, ਹਲਕਾ; ਛੋਟਾ]

+ *ਰੂਸੀ* legky; *ਚੈਕ.* lehky, ਹਲਕਾ (ਟ.ਕ. *ਕ੍ਰੋਸ਼.* lagan, ਹਲਕਾ)

~ **ਲਹੁਕਾ,** ਉਪਰੋਕਤ ਦਾ ਇਕ ਭੇਦ

**ਲੌਕੀ** ਲੰਮਾ ਕੱਦੂ, ਘੀਆ; *ਪਾਲੀ* **ਲਾਬੁਕ;** *ਪ੍ਰਾਕ.* **ਲਾਵੂ;** *ਬਿਹਾ.* **ਲੋਕਾ;** *ਹਿੰਦੀ* **ਲੌਕਾ, ਲੌਕੀ** — *ਸੰਸ.* lābu : lābukī, ਵਜਾਉਣ ਵਾਲੀ ਤੂੰਬੀ; ਸਬੰਧਤ alābu, bottle-gourd; ਇਸ ਤੋਂ ਬਣਿਆ ਪਾਤਰ, ਤੂੰਬੀ

**ਲੌਢਾ** ਜਿਵੇਂ **ਲੌਢਾ ਵੇਲਾ,** ਸ਼ਾਮ ਦਾ ਵੇਲਾ ('ਲੌਢਾ-ਵੇਲਾ ਕਰਨਾ' ਸ਼ਾਮ ਦਾ ਭੋਜਨ ਛੱਕਣਾ); ਮੂਲ ਅਰਥ '**ਛੋਟਾ-ਵੇਲਾ**' ('ਵੱਡੇ ਵੇਲੇ, ਅਰਥਾਤ 'ਸਵੇਰ- ਵੇਲੇ' ਦੇ ਉਲਟ) — **ਲਹੁੜਾ** (ਛੋਟਾ) ਦਾ ਰੂਪਅੰਤਰ; ਦੇਖੋ **ਲਹੁੜਾ** (**ਲਹੁਰੀਆ** ਦੇ ਅਧੀਨ)

**ਲੌਣ** ਘੱਗਰੇ ਆਦਿ ਨੂੰ ਲੱਗੀ ਵੱਖਰੇ ਰੰਗ ਦੀ ਕਿਨਾਰੀ, ਕੰਨੀ — *ਅੰਗ.* lining (ਕਿਨਾਰੀ) ਦਾ ਵਿਕਸਤ ਰੂਪ

**ਲੌਣਾ** ਸੁੰਦਰ; *ਪ੍ਰਾਕ.* **ਲੋਣ** (loṇṇa), ਸੁੰਦਰਤਾ — *ਸੰਸ.* lavanga, ਨਮਕੀਨ; ਸੁੰਦਰ, "salty, charming" (ਦੇਖੋ ਟਰਨਰ) [lavaṇa, ਲੂਣ]
⇒ **ਸਲੋਨਾ**

**ਨੋਟ.** ਉਕਤ ਅਰਥ-ਵਿਕਾਸ ਲਈ ਟ.ਕ. *ਅਰਬੀ* **ਮਲੀਹ,** ਲੂਣ ਵਾਲਾ, ਨਮਕੀਨ, ਸਲੂਣਾ; ਖੂਬਸੂਰਤ, ਮਨੋਹਰ

# ਵ

**ਵੱਸ** ਇਖ਼ਤਿਆਰ, ਕਾਬੂ; *ਪ੍ਰਾਕ.* **ਵੱਸ;** *ਹਿੰਦੀ* **ਬਸ** — *ਸੰਸ.* vaśa, ਕਾਬੂ ਵਿਚ ਆਇਆ, ਅਧੀਨ; ਜਾਦੂ ਦੁਆਰਾ ਵੱਸ ਵਿਚ ਆਇਆ [√vaś, ਇਖ਼ਤਿਆਰ ਵਿਚ ਹੋਣਾ; ਇੱਛਾ ਕਰਨਾ]

~ **ਵੱਸਾ** *(ਲਹਿੰ.)*, ਵੱਸ ਵਿਚ — *ਸੰਸ.* vaśā, ਤਾਬੇਦਾਰ, ਨਿਮਰ

~ **ਵੱਸੀਕਾਰ,** ਅਖ਼ਤਿਆਰ, ਕਾਬੂ — *ਸੰਸ.* vaśikāra, ਕਾਬੂ ਵਿਚ ਆਇਆ; ਤੰਤਰ ਦੁਆਰਾ ਵੱਸ ਵਿਚ ਆਇਆ [vaśi + kāra]

⇒ **ਅਵੱਸ਼**

**ਵਸਣਾ** ਰਹਿਣਾ, ਨਿਵਾਸ ਕਰਨਾ; *ਪ੍ਰਾਕ.* **√ਵਸ;** *ਬੰਗਾ.* **ਬਸਾ;** *ਹਿੰਦੀ* **ਬਸਨਾ;** *ਮਰਾ.* **ਵਸਣੇ** — *ਸੰਸ.* √vas, ਵਸਣਾ, ਰਹਿਣਾ

~ **ਵਸੰਦਾ** *(ਲਹਿੰ.)*, ਵਸਣ ਵਾਲਾ, ਰਹਿਣ ਵਾਲਾ; ਸਮਾਨ **ਵਸੰਦੜਾ;** ਟ.ਕ. "ਦੂਰ ਵਸੰਦੜਾ" — ਉਪਰੋਕਤ ਤੇ ਆਧਾਰਤ

⇒ **ਬਸਤੀ; ਵੁੱਠਾ**[2]

**ਨੋਟ. ਵਸਣਾ** ਦਾ ਸ਼ਬਦ *ਫਾਰਸੀ* **ਬਾਸ਼ੀਦਨ** (ਹੋਣਾ, ਵਸਣਾ; ਇਸ ਲਈ **ਬਾਸ਼ਿੰਦਾ**) ਨਾਲ, ਜਿਵੇਂ ਕਿ ਪਲੈਟਸ ਨੇ ਲਿਖਿਆ ਹੈ, ਸਜਾਤੀ ਤੌਰ ਤੇ ਅਸਬੰਧਤ ਹੈ

**ਵੱਸਣਾ** *(ਲਹਿੰ.)*, ਬਾਰਸ਼ ਹੋਣਾ; *ਪਾਲੀ, ਪ੍ਰਾਕ.* **ਵੱਸ-;** *ਸਿੰਧੀ* **ਵਸਣੁ** — **ਵਰਸਣਾ** ਦਾ ਵਿਕਸਿਤ ਰੂਪ; ਦੇਖੋ **ਵਰਸਣਾ**

~ **ਵਰ੍ਹਣਾ,** ਮੀਂਹ ਪੈਣਾ — ਉਕਤ ਦਾ ਵਿਕਸਤ ਰੂਪ

**ਵਸਤ**[1] ਪਦਾਰਥ, ਸਮਾਨ, ਚੀਜ਼; ਅਸਲੀਅਤ, ਤੱਤ (ਟ.ਕ. 'ਵਸਤੂਹੀਨ', ਅਸਲੀਅਤ ਤੋਂ ਰਹਿਤ) — *ਸੰਸ.* vastu, ਪਦਾਰਥ, ਸ਼ੈ; ਮਾਮਲਾ, ਗੱਲ; ਧਨ, ਦੌਲਤ; ਉਹ ਵਸਤੂ, ਜਿਸ ਦਾ ਅਸਤਿੱਤਵ ਹੋਵੇ; ਮੁੱਖ ਗੁਣ [√vas, ਰਹਿਣਾ]

⇒ **ਵਾਸਤਵਕ; ਵਸਣਾ**

**ਵਸਤ**[2] ਵਿਚਕਾਰਲੀ ਥਾਂ, ਕੇਂਦਰ, ਗੱਭ — *ਅਰਬੀ* **ਵਸਤ,** ਵਿਚ, ਦਰਮਿਆਨ, ਕੇਂਦਰ [√**ਵਸਤ,** ਅੱਧ-ਵਿਚਕਾਰ ਹੋਣਾ]

⇒ **ਵਾਸਤਾ; ਔਸਤ**

**ਵਸਤਰ** ਕੱਪੜੇ, ਪੋਸ਼ਾਕ — *ਸੰਸ.* vastra, ਇੰਜ [√vas, ਕਪੜੇ ਪਾਉਣਾ]; *ਭਾਰੋਪੀ* √wes

**+** *ਅੰਗ.* wear, ਕੱਪੜੇ ਪਾਉਣਾ

**+** *ਅੰਗ.* ਵੱਲੋਂ *ਲਾਤ.* vestry, ਵਸਤਰ-ਖਾਨਾ

~ **ਵਸਨ** (ਬਸਨ), ਵਸਤਰ (ਟ.ਕ. "ਪੀਤ ਬਸਨ ਕੁੰਦ ਦਸਨ"; ਮ.4) = ਪੀਲੇ ਰੰਗ ਦਾ ਵਸਤਰ ਅਤੇ ਚੰਬੇਲੀ ਵਰਗੇ ਚਿੱਟੇ ਦੰਦਾਂ ਵਾਲਾ — *ਸੰਸ.* vasana, ਵਸਤਰ [√vas, ਜਿਵੇਂ ਉੱਪਰ]

**ਵਸਨਾ** (ਬਸਨਾ), ਕੀਮਤੀ, ਬਹੁਮੁੱਲਾ (ਟ.ਕ. "ਜਿਉ ਮ੍ਰਿਗਨਾਭਿ ਬਸੈ ਬਾਸੁ ਬਸਨਾ"; ਮ.4) = ਜਿਵੇਂ ਹਿਰਨ ਦੀ ਨਾਭੀ ਵਿਚ ਵਡਮੁੱਲੀ ਖ਼ੁਸ਼ਬੂ ਪਾਈ ਜਾਂਦੀ ਹੈ — *ਸੰਸ.* vasna, ਧਨ, ਦੌਲਤ; ਸੰਬੰਧਿਤ vasu, ਲਾਭਕਾਰੀ, ਗੁਣਕਾਰੀ, ਧਨ, ਦੌਲਤ [√vas, ਚਮਕਣਾ; ਸ਼ੁਭ ਜਾਂ ਗੁਣਕਾਰੀ ਹੋਣਾ]; *ਭਾਰੋਪੀ,* wesno, ਕੀਮਤ

**+** *ਲਾਤ.* venus ਵਿਕਰੀ (ਟ.ਕ. *ਅੰਗ.* venal, ਵਿਕਾਊ)

⇒ **ਬਸੁਧਾ; ਵਸੂ**

**ਵਸਲ** ਮੇਲ, ਮੁਲਾਕਾਤ, ਮਸ਼ੂਕ ਨਾਲ

ਮਿਲਣ; ਮੂਲ ਅਰਥ 'ਨਾਲ ਮਿਲਨਾ, ਜੁੜਨਾ'; ਇਸ ਲਈ 'ਪਹੁੰਚਣਾ, ਅੱਪੜਨਾ, ਪ੍ਰਾਪਤ ਕਰਨਾ — *ਅਰਬੀ* **ਵਸਲ,** ਮਿਲਣ, ਸੰਜੋਗ; ਕੱਪੜੇ ਨੂੰ ਰਫੂ ਕਰਨ, ਅਰਥਾਤ 'ਜੋੜ ਲਾਉਣ ਜਾਂ ਗੰਢਣ ਦਾ ਭਾਵ' [√**ਵਸਲ,** ਮੇਲ ਖਾਣਾ; ਅੱਪੜ ਜਾਣਾ]; ਟ.ਕ. **ਵਸਲਾ,** ਜੋੜ, ਟਾਕੀ, ਟੁਕੜਾ

~ **ਵਿਸਾਲ,** ਮੇਲ, ਮਿਲਾਪ — *ਅਰਬੀ* **ਵਿਸਾਲ,** ਮੇਲ, ਮੁਲਾਕਾਤ

⇒ **ਵਸੂਲ**

**ਵਸਾਹ** ਭਰੋਸਾ, ਇਤਬਾਰ; *ਪਾਲੀ, ਪ੍ਰਾਕ.* **ਵਿੱਸਾਸ;** *ਸਿੰਧੀ* **ਵੇਸਾਹੁ** — *ਸੰਸ.* viśvāsa, ਇੰਜ [ਅਗੇ. vi + śvāsa, ਸਾਹ [√śvas, ਸਾਹ ਲੈਣਾ]

⇒ **ਸਾਹ**

**ਵਸਿਸ਼ਟ** (ਬਸਿਸਟ), ਸਭ ਤੋਂ ਵਧੀਆ (ਟ.ਕ. "ਗੁਰਮੁਖਿ ਬਸਿਸਟ ਹਰਿਉਪਦੇਸ ਸੁਣਾਈ"; ਮ.4); ਇਕ ਰਿਸ਼ੀ ਦਾ ਨਾਂ — *ਸੰਸ.* vasishṭha, ਸਭ ਤੋਂ ਵਧੀਆ ਜਾ ਸਮਰਿੱਧ, "best, richest"; ਇਕ ਰਿਸ਼ੀ ਦਾ ਨਾਮ [vasu, ਚਮਕਦਾਰ; ਸ਼ਾਨਦਾਰ, ਲਾਹੇਵੰਦਾ ਆਦਿ + ਤੀਜੀ ਡਿਗਰੀ ਦਾ ਪਿਛੇ. ishṭha]; ਦੇਖੋ ਮੋਨ.ਵਿਲ.

⇒ **ਬਸੁਧਾ; ਬਸੰਤ; ਬਸੀਠ**

**ਨੋਟ.** ਮਹਾਨ ਕੋਸ਼ ਅਨੁਸਾਰ **ਬਸਿਸਟ** ਦਾ ਨਿਰੁਕਤ ਅਰਥ "ਇੰਦਰੀਆਂ ਨੂੰ ਅਤਿਅੰਤ ਵੱਸ ਵਿਚ ਕਰ ਲੈਣ ਵਾਲਾ ਹੈ"

**ਵਸੀਹ** ਵਿਸ਼ਾਲ — *ਅਰਬੀ* **ਵਸੀਅ,** ਵਿਸ਼ਾਲ, ਲੰਬਾ-ਚੌੜਾ; ਖੁੱਲ੍ਹਾ [√**ਵਸਅ,** ਫੈਲਣਾ, ਵਿਸਤ੍ਰਿਤ ਹੋਣਾ]; ਟ.ਕ. **ਵੁਸਅਤ,** ਵਿਸ਼ਾਲਤਾ; ਸਮਰੱਥਾ, ਸ਼ਕਤੀ; ਵਿਹੜਾ; ਹੋਰ ਦੇਖੋ **ਤੌਸੀਅ,** ਵਾਧਾ, ਚੌੜਾਈ (ਤ + ਵਸੀਅ)

**ਵਸੀਕਾ** ਪਰਨੋਟ, ਇਕਰਾਰਨਾਮਾ — *ਅਰਬੀ* **ਵਸੀਕਾ,** ਸੰਧੀ, ਅਹਿਦਨਾਮਾ, ਤਮੱਸਕ [√**ਵਸਕ,** ਇਤਬਾਰ ਕਰਨਾ]; ਟ.ਕ. **ਵਸੂਕ,** ਇਤਬਾਰ, ਭਰੋਸਾ; ਪਕਿਆਈ

**ਵਸੀਲਾ** ਜ਼ਰੀਆ, ਸਾਧਨ — *ਅਰਬੀ* **ਵਸੀਲਾ,** ਜ਼ਰੀਆ, ਵਾਸਤਾ, ਸਬੰਧ, ਸਾਧਨ [√**ਵਸਲ,** ਪਹੁੰਚਣਾ]; ਟ.ਕ. **ਤਵੱਸੁਲ,** ਵਸੀਲਾ ਲੱਭਣਾ, ਕਿਸੇ ਨੂੰ ਸਾਲਸ ਬਣਾਉਣਾ; ਰੱਬ ਦੀ ਮਿਹਰ; ਜੋੜ, ਮੇਲ (ਤ + ਵੱਸਲ)

**ਨੋਟ.** ਉਪਰੋਕਤ *ਅਰਬੀ* √**ਵਸਲ** (ਵਸੀਲਾ) ਦੀ ਹਾਲਤ ਵਿਚ **ਸ** ਦਾ ਵਰਨ *ਅਰਬੀ* **ਸੀਨ** ਦਾ ਸੂਚਕ ਹੈ, ਜਦੋਂ ਕਿ √**ਵਸਲ** (ਇਸ ਲਈ **ਵਿਸਾਲ,** ਮੇਲ) ਦੀ ਹਾਲਤ ਵਿਚ **ਸ** ਦਾ ਵਰਨ **ਸੁਆਦ** ਦਾ ਸੂਚਕ ਹੈ

**ਵਸੁ** (ਬਸੁ), ਧਨ, ਦੌਲਤ, ਪਦਾਰਥ; ਦੇਖੋ **ਬਸੁਧਾ** [*ਸੰਸ.* vasu, ਵਧੀਆ, ਲਾਭਦਾਇਕ; ਕੁਝ ਦੇਵਤਿਆਂ ਦੇ ਨਾਂ; ਸੂਰਜ ਦੀ ਕਿਰਨ, ਸੂਰਜ, ਚੰਦਰਮਾਂ; ਪ੍ਰਕਾਸ਼, ਆਭਾ; ਧਨ, ਦੌਲਤ [√vas, ਚਮਕਣਾ, ਰੌਸ਼ਨ ਹੋਣਾ]

+ *ਫਾਰਸੀ* **ਬਹਾ,** ਰੌਸ਼ਨੀ, ਚਾਨਣ; ਨਿਖਾਰ, ਰੌਣਕ, ਸੁੰਦਰਤਾ; ਕੀਮਤ, ਨਿਰਖ; ਸਬੰਧਤ **ਬਿਹ,** ਚੰਗਾ, ਠੀਕ, ਨੇਕ

⇒ **ਬਸੁਧਾ; ਬਸੰਤ; ਵਾਸਰ; ਵਸਨਾ; ਬਹਾਰ; ਵਸਿਸ਼ਟ; ਬਸੀਠ**

**ਨੋਟ.** ਉਕਤ ਸਬੰਧ ਵਿਚ ਟ.ਕ. *ਅੰਗ.* well (ਚੰਗਾ, ਵਧੀਆ); ਇਸ ਲਈ *ਅੰਗ.* wealth (ਧਨ, ਦੌਲਤ)। ਇੰਜ ਹੀ good (ਚੰਗਾ, ਵਧੀਆ); ਸਬੰਧਤ goods (ਮਾਲ, ਚਲ-ਸੰਪੱਤੀ)

**ਵਸੂਲਣਾ** ਪ੍ਰਾਪਤ ਕਰਨਾ, ਉਗਰਾਹੁਣਾ — *ਅਰਬੀ* **ਵਸੂਲ,** ਅੱਪੜਣਾ, ਮਿਲਣਾ; ਪਹੁੰਚ, ਪ੍ਰਾਪਤੀ; ਮੇਲ [√**ਵਸਲ,** ਮਿਲਣਾ, ਜੁੜਣਾ; ਪ੍ਰਾਪਤ ਹੋਣਾ, ਅੱਪੜਣਾ]

⇒ **ਵਸਲ**

**ਵਸੋਆ** ਵਸਾਖ ਦੀ ਪਹਿਲੀ ਤਾਰੀਖ ਨੂੰ ਮਨਾਇਆ ਜਾਂਦਾ ਪੁਰਬ; *ਪ੍ਰਾਕ.* **ਵਿਸੁਵ,** ਉਹ ਸਮਾਂ, ਜਦੋਂ ਸੂਰਜ ਭੂ-ਮਧ ਰੇਖਾ ਨੂੰ ਪਾਰ ਕਰਦਾ ਹੈ ਅਤੇ

ਦਿਨ-ਰਾਤ ਬਰਾਬਰ ਹੁੰਦੇ ਹਨ, equinox; *ਪਹਾੜੀ* **ਬਿਸ਼ੁ;** *ਆਸਾ.* **ਬਿਹੂ,** ਵਸਾਖੀ ਦਾ ਤਿਉਹਾਰ — *ਸੰਸ.* vishu, ਦਿਨ ਅਤੇ ਰਾਤ ਬਰਾਬਰ ਹੋਣ ਦਾ ਸਮਾਂ, equinox

**ਨੋਟ[1].** ਇੰਜ ਜਾਪਦਾ ਹੈ ਕਿ equinox ਦੇ ਟਾਕਰੇ ਤੇ ਸਾਡੀ ਭਾਸ਼ਾ ਵਿਚ **ਨੌਰਾਤਰੇ** ਦਾ ਸ਼ਬਦ ਮਿਲਦਾ ਹੈ, ਜੋ ਅੱਸੂ ਦੀ ਏਕਮ ਤੋਂ ਲੈ ਕੇ ਨੌਂ ਅਤੇ ਚੇਤ ਦੀ ਏਕਮ ਤੋਂ ਲੈ ਕੇ ਨੌਂ, ਰਾਤਾਂ ਤਕ ਦਾ ਤਿਉਹਾਰ ਹੈ। ਇਸ ਮੌਕੇ ਤੇ ਆਮ ਤੌਰ ਤੇ ਝੱਖੜ ਝੁਲਦੇ ਹਨ। ਅੰਗਰੇਜ਼ੀ ਕਲੰਡਰ ਅਨੁਸਾਰ equinox ਦਾ ਸਮਾਂ 21 ਮਾਰਚ ਅਤੇ 23 ਸਤੰਬਰ ਹੈ। ਇਸ ਸਬੰਧ ਵਿਚ ਟ.ਕ. equinoctial gales, ਦਿਨ-ਰਾਤ ਦੇ ਬਰਾਬਰ ਹੋਣ ਦੇ ਸਮੇਂ ਤੇ ਆਉਣ ਵਾਲੇ ਝੱਖੜ, ਜਿਨਾਂ ਬਾਬਤ ਚੈਂਬਰਜ ਡਿਕਸ਼ਨਰੀ ਵਿਚ ਇਹ ਦੱਸਿਆ ਗਿਆ ਹੈ ਕਿ ਇਹ ਨਿਰਾ ਵਹਿਮ ਹੈ

**ਨੋਟ[2].** ਟਰਨਰ ਅਨੁਸਾਰ **ਵਸੋਆ** ਦਾ ਮੂਲ *ਸੰਸ.* *varshodaya (ਬਰਖਾ ਦਾ ਆਰੰਭ) ਹੈ

**ਵਸੋਈ** *(ਲਹਿੰ.),* ਵਰਖਾ (ਦੇਖੋ ਪੰ.ਕੋ.); ਟ.ਕ. 'ਵਸੋਈਆਂ ਲਗਣਾ', ਮੀਂਹ ਪੈਣੇ — **ਵੱਸਣਾ** ਤੇ ਆਧਾਰਤ; ਦੇਖੋ **ਵੱਸਣਾ**

**ਵਹਿਸ਼ੀ** ਜੰਗਲੀ, ਅਸੱਭਿਆ — *ਅਰਬੀ* **ਵਹਸ਼ੀ,** ਜੰਗਲੀ ਜਾਨਵਰ; ਦਰਿੰਦਾ; ਉਜੱਡ; ਟ.ਕ. *ਅਰਬੀ* **ਵਹਸ਼ੀ,** ਸ਼ਿਕਾਰ, ਜੰਗਲੀ ਜਾਨਵਰਾਂ ਦਾ ਸ਼ਿਕਾਰ; **ਵਹਸ਼ਤ,** ਦੀਵਾਨਗੀ, ਜਨੂੰਨ, ਦਰਿੰਦਗੀ, ਉਜਾੜ, ਬੀਆਬਾਨ, ਤਨਹਾਈ; ਡਰ, ਭੈ

~ **ਵਹੂਸ਼,** ਉਜੱਡ ਬੰਦਾ — *ਅਰਬੀ* **ਵਹੂਸ਼,** ਜੰਗਲੀ ਜਾਨਵਰ [ਬਹੁਵਚਨ ਵੱਲੋਂ **ਵਹਿਸ਼ੀ,** ਜਿਵੇਂ ਉੱਪਰ]

**ਵਹਿਣਾ** (ਬਹਿਣਾ), ਪ੍ਰਵਾਹ ਵਿਚ ਹੋਣਾ; ਹਵਾ ਦਾ ਚੱਲਣਾ (ਟ.ਕ. "ਪਵਨ ਬਹੈ ਹਿਵਧਾਰ"; ਕਬੀਰ); *ਹਿੰਦੀ* **ਬਹਿਨਾ;** *ਬੰਗਾ.* **ਬਹਾ,** ਚਲਾਉਣਾ — *ਸੰਸ.* √vah (ਪਾਣੀ ਜਾਂ ਹਵਾ ਦਾ), ਚੱਲਣਾ; (ਸਮੇਂ ਦਾ) ਬੀਤਣਾ; ਲੈ ਜਾਣਾ, ਢੋਣਾ; ਬਰਦਾਸ਼ਤ ਕਰਨਾ; *ਭਾਰੋਪੀ* √wegh

+ *ਅੰਗ.* weigh, ਚੁੱਕਣਾ, ਤੋਲਣਾ (*ਪੁਰਾ. ਅੰਗ.* wegan)

+ *ਲਾਤ.* √veh, ਲੈ ਜਾਣਾ, ਢੋਣਾ (ਟ.ਕ. *ਅੰਗ.* vehicle)

~ **ਵਾਹਣਾ** *(ਪੋਠੋ.),* ਵਗਣਾ (ਟ.ਕ. "ਹੇਠ ਦਰਿਆ ਪਿਆ ਵਾਹਦਾ ਏ"; ਦੇਖੋ ਪੰਜਾ.ਕੋਸ਼) — ਉਕਤ ਦਾ ਇਕ ਭੇਦ

⇒ **ਵਾਹੁਣਾ; ਵਗਣਾ; ਨੱਢੀ; ਵਾਹਾ; ਪ੍ਰਵਾਹ; ਸੰਬਾਹਨ**

**ਵਹਿਦਤ** ਰੱਬ ਦੇ ਇਕ ਹੋਣ ਦਾ ਭਾਵ, ਅਦਵੈਤਵਾਦ — *ਅਰਬੀ* **ਵਹਦਤ,** ਏਕਤਾ, ਰੱਬੀ ਏਕਤਾ, ਅਦਵੈਤ [√**ਵਹਦ,** ਇਕੱਲਾ ਹੋਣਾ < √**ਅਹਦ**]; ਟ.ਕ. **ਅਹਦ,** ਇਕ, ਇਕੱਲਾ, ਲਾਸ਼ਰੀਕ, ਰੱਬ ਦਾ ਗੁਣਾਤਮਕ ਨਾਂ; ਹੋਰ ਦੇਖੋ **ਵਹੀਦ,** ਇਕੱਲਾ, ਬੇਮਿਸਾਲ

⇒ **ਵਾਹਦ**

**ਵਹਿਮ** ਡਰ, ਤੌਖਲਾ — *ਅਰਬੀ* **ਵਹਮ,** ਦਿਲ ਦਾ ਖਿਆਲ, ਝੂਠਾ ਖਿਆਲ, ਸ਼ੱਕ, ਤੌਖਲਾ [√**ਵਹਮ,** ਸੋਚਣਾ, ਖਿਆਲ ਕਰਨਾ, ਕਲਪਨਾ ਕਰਨਾ]; ਟ.ਕ. **ਮੌਹੂਮ,** ਫਰਜ਼ੀ, ਖਿਆਲੀ (ਮ + ਵਹੂਮ)

**ਨੋਟ.** ਅਰਥ-ਵਿਕਾਸ ਲਈ ਦੇਖੋ **ਖਤਰਾ**

**ਵਹੀਰ** ਭੀੜ, ਇਕੱਠੇ ਹੋ ਕੇ ਤੁਰਨ ਵਾਲੇ ਲੋਕ (ਟ.ਕ. 'ਵਹੀਰਾਂ ਘੱਤਣਾ ਜਾਂ ਪਾਉਣਾ') — *ਫਾਰਸੀ* **ਵਹੀਰ,** ਫੌਜ ਦਾ ਅਸਬਾਬ, ਲਾਉ ਲਸ਼ਕਰ, ਫੌਜੀਆਂ ਦੇ ਟੱਬਰਾਂ ਦਾ ਕੈਂਪ

**ਵਹੁਟੀ** ਲਾੜੀ; ਮੂਲ ਅਰਥ 'ਲਿਆਂਦੀ ਗਈ, ਢੋਈ ਗਈ ਅਰਥਾਤ (ਆਪਣੇ ਮਾਪਿਆਂ ਦੇ ਘਰ ਤੋਂ ਸੁਹਰੇ ਘਰ) ਲਿਆਂਦੀ ਗਈ; *ਉੜੀ.* **ਬਹੁੜੀ;** *ਹਿੰਦੀ* **ਬਹੁਰਿਆ** — *ਸੰਸ.* vadhūti, ਬੇਟੇ ਦੀ ਪਤਨੀ [√vāh, ਲੈ ਜਾਣਾ, ਢੋਣਾ ਆਦਿ]

⇒ **ਬਹੂ; ਵਿਆਹ; ਵਾਹੁਣਾ**

**ਵਹੂ** *(ਲਹਿੰ.),* ਚਾਲੂ ਢੱਗਾ, "a working bullock" — *ਸੰਸ.* vahatu, ਢੱਗਾ, ਬਲਦ [√vāh, ਵਾਹੁਣਾ]; ਦੇਖੋ ਟਰਨਰ

⇒ **ਵਾਹੁਣਾ**

**ਵਕਣਾ** (ਵਕਮਣਾ), ਦੁਧਾਰੂ ਪਸ਼ੂ ਦਾ ਸੂਣ ਦੇ ਨੇੜੇ ਹੋਣਾ; *ਹਿੰਦੀ* **ਬਾਕ,** ਪਸ਼ੂ ਦੀ ਦੁੱਧ ਦੀ ਥੈਲੀ, ਲੇਵਾ; ਸਮਾਨ **ਬਾਖ** — *ਸੰਸ.* vakshas, ਛਾਤੀ, ਸੀਨਾ; ਸਬੰਧਤ vakshanā, ਪਸ਼ੂ ਦਾ ਲੇਵਾ

~ **ਵੱਕੋਂ** (ਗਾਂ ਜਾਂ ਮੱਝ) ਸੂਣ ਵਾਲੀ (ਟ.ਕ. 'ਵੱਕੋਂ ਦੀ') — ਉਕਤ ਤੇ ਆਧਾਰਤ

**ਵਕਤ** ਸਮਾਂ, ਮੌਕਾ; ਫੁਰਸਤ; ਮੌਤ ਦਾ ਵੇਲਾ; ਮੁਸੀਬਤ — *ਅਰਬੀ* **ਵਕਤ,** ਸਮਾਂ, ਮੌਸਮ [√**ਵਕਤ,** ਮੁਕੱਰਰ ਕਰਨਾ]; ਟ.ਕ. **ਮੁਵੱਕਤ,** ਮੁਕੱਰਰ ਕੀਤਾ ਸਮਾਂ, ਨਿਸ਼ਚਤ ਸਮਾਂ (ਮੁ + ਵੱਕਤ)

⇒ **ਔਕਾਤ; ਵਖਤ**

**ਵਕਤਾ** ਬੁਲਾਰਾ, ਭਾਸ਼ਣ ਦੇਣ ਵਾਲਾ — *ਸੰਸ.* vaktṛ, ਬੋਲਣ ਵਾਲਾ; ਸੁਭਾਸ਼ੀਆ; ਵਿਦਵਾਨ [vak < √vac, ਬੋਲਣਾ + ਪਿਛੇ. tṛ]; ਟ.ਕ. *ਹਿੰਦੀ* **ਅਧਿਵਕਤਾ,** ਵਕੀਲ

**+** *ਲਾਤ.* vocator, ਕਹਿਣ ਵਾਲਾ, ਬੋਲਣ ਵਾਲਾ; ਜਿਵੇਂ *ਅੰਗ.* agent provocateur); [√voc, ਕਹਿਣਾ]; ਟ.ਕ. *ਅੰਗ.* advocate, 'ਜਿਸ ਨੂੰ ਸਹਾਇਤਾ ਲਈ ਬੁਲਾਇਆ ਜਾਵੇ'

⇒ **ਵਾਚਣਾ**

**ਵਕਫ** ਰੱਬ ਦੇ ਰਾਹ ਤੇ ਛੱਡੀ ਹੋਈ ਸੰਪੱਤੀ; ਯੋਗ ਅਰਥ 'ਜੋ ਕੁਝ ਨਿਸ਼ਚਤ ਕੀਤਾ ਗਿਆ ਹੈ' — *ਅਰਬੀ* **ਵਕਫ,** ਰੱਬ ਦੇ ਰਾਹ ਤੇ ਛੱਡੀ ਹੋਈ ਮਿਲਖ; ਠਹਿਰਨਾ, ਕਿਸੇ ਥਾਂ ਖਲੋ ਜਾਣਾ; ਦ੍ਰਿੜ੍ਹਤਾ, ਹੱਠ; ਅਕਲ, ਸਮਝ [**ਵਕਫ,** ਠਹਿਰਨਾ, ਖਿਲੋਣਾ; ਸਾਵਧਾਨ ਹੋਣਾ]

⇒ **ਵਕਫਾ; ਵਾਕਫ; ਬੇਵਕੂਫ**

**ਵਕਰ** ਟੇਢਾ, ਵਿੰਗਾ — *ਸੰਸ.* vakra, ਵਿੰਗਾ, ਖਮਦਾਰ; ਮੱਕਾਰ, ਕਪਟੀ; ਨਿਰਦਈ [vak, ਵਿੰਗਾ ਹੋਣਾ; ਸਮਾਨ √vaṅk]

~ **ਵਕਰੋਕਤੀ,** ਵਲ ਫੇਰ ਪਾ ਕੇ ਕਹੀ ਹੋਈ ਗੱਲ — **ਵਕਰ** (ਜਿਵੇਂ ਉਪਰ) **+ ਉਕਤ,** ਕਿਹਾ ਗਿਆ

⇒ **ਬਿੰਗਾ**

**ਵਕਾਰ** ਇੱਜ਼ਤ, ਸਤਿਕਾਰ, ਰੋਅਬ, ਦਬਦਬਾ — *ਅਰਬੀ* **ਵਕਾਰ,** ਧੀਮਾਪਣ, ਨਿਮਰਤਾ, ਗੰਭੀਰਤਾ; ਸ਼ਾਨ, ਰੋਅਬ [√**ਵਕ਼ਰ,** ਸ਼ਾਂਤ ਹੋਣਾ]; ਟ.ਕ. **ਤੌਕ਼ੀਰ,** ਮਾਨ, ਸਤਕਾਰ, ਇੱਜ਼ਤ; ਆਰਾਮ, ਸੁੱਖ, ਚੈਨ (ਤ + ਵਕੀਰ)

**ਨੋਟ.** ਉਪਰੋਤਕ **ਤੌ** ਅਸਲ ਵਿਚ **ਤਵ** ਹੈ। ਇੰਜ ਕਰਕੇ **ਤੌ + ਕ਼ੀਰ** ਅਸਲ ਵਿਚ **ਤ + ਵਕ਼ੀਰ** ਹੈ

**ਵਕੀਲ** ਕਿਸੇ ਵਲੋਂ ਅਦਾਲਤ ਵਿਚ ਮੁਕੱਦਮੇ ਦੀ ਪੈਰਵੀ ਕਰਨ ਵਾਲਾ, ਕਾਨੂੰਨਦਾਨ — *ਅਰਬੀ* **ਵਕੀਲ,** ਉਹ ਵਿਅਕਤੀ, ਜਿਸ ਕੋਲ ਕੋਈ ਦੂਜਾ ਆਦਮੀ ਆਪਣਾ ਕੰਮ ਛੱਡ ਜਾਏ, ਕਾਨੂੰਨੀ ਸਲਾਹਕਾਰ; ਦੂਤ; ਵਿਚੋਲਾ [√**ਵਕਲ,** ਹਵਾਲੇ ਕਰਨਾ, ਸੌਂਪਣਾ]

⇒ **ਤਵੱਕਲ**

**ਵਕੂਆ** ਵਾਰਦਾਤ, ਘਟਨਾ — *ਅਰਬੀ* **ਵਕੂਅ਼ਾ,** ਡਿਗਣਾ; (ਪੰਛੀ ਆਦਿ ਦਾ) ਹੇਠਾਂ ਲਹਿਣਾ, ਉਤਰਨਾ; (ਮੀਂਹ ਦਾ) ਪੈਣਾ; ਘਟਨਾ; ਤਬਾਹੀ [√**ਵਕ਼ਅ਼,** ਡਿਗਣਾ, to fall out; ਮੂਲ ਅਰਥ 'ਦੁੱਖ, ਮੁਸੀਬਤ ਆਦਿ ਦਾ (ਕਿਸੇ ਦੈਵੀ ਸ਼ਕਤੀ ਦੁਆਰਾ) ਅਸਮਾਨ ਤੋਂ ਧਰਤੀ ਤੇ ਉੱਤਰਨਾ (ਟ.ਕ. 'ਮੁਸੀਬਤ ਪੈਣਾ')

⇒ **ਵਾਕਿਆ**

**ਨੋਟ.** ਉਕਤ ਸੰਦਰਭ ਵਿਚ ਦੇਖੋ *ਲਾਤ.* √cad (ਡਿਗਣਾ, ਪੈਣਾ); ਇਸ ਲਈ *ਅੰਗ.* case (ਵਾਕਿਆ, ਘਟਨਾ, ਮਾਮਲਾ ਆਦਿ); [ਭੂ.ਕਿਰ. ਵਲੋਂ √cad, ਜਿਵੇਂ ਉੱਪਰ]

**ਵਖਤ** ਵੇਲਾ, ਸਮਾਂ (ਟ.ਕ. "ਵਖਤੁ ਨ ਪਾਇਓ ਕਾਦੀਆ"; ਜਪ.); ਮੁਸੀਬਤ, ਮੁਸ਼ਕਲ (ਟ.ਕ. 'ਵਖਤ ਪੈਣਾ') — **ਵਕਤ** ਦਾ ਵਿਕਸਤ ਰੂਪ; ਦੇਖੋ **ਵਕਤ**

**ਵੱਖਰ** ਸੌਦਾਗਰੀ ਦਾ ਮਾਲ, ਪੂੰਜੀ, ਸੌਦਾ; ਰਾਸ (ਟ.ਕ. 'ਵੱਖਰ ਵਿਹਾਜਣਾ' ਸੌਦਾਗਰੀ ਦਾ ਮਾਲ ਖਰੀਦਣਾ; ਹੋਰ ਦੇਖੋ 'ਸਸਤ ਵਖਰੁ ਤੂ ਘਿੰਨਹਿ ਨਾਹੀ"; ਮ.5); *ਸਿੰਧੀ* **ਵਖਾਰ,** ਮਾਲ-ਗੁਦਾਮ; *ਗੁਜ.* **ਵਖਾਰ,** ਮਾਲ-ਗੁਦਾਮ; **ਵਖਾਰੀ,** ਮਾਲਗੁਦਾਮ ਦਾ ਰਾਖਾ — *ਸੰਸ.* vakshaskāra, ਟੋਕਰਾ, ਅਰਥਾਤ ਸਾਮਾਨ ਰੱਖਣ ਲਈ ਤੂਤ ਆਦਿ ਦੀਆਂ ਛਿਟੀਆਂ ਦਾ ਬਣਿਆ ਸਾਧਨ

⇒ **ਬੁਖਾਰੀ**

**ਵਖਿਆਨ** ਭਾਸ਼ਣ, ਕਥਨ; *ਸਿੰਧੀ* **ਵਖਾਣ,** ਸ਼ਲਾਘਾ — *ਸੰਸ.* vyākhāna, ਬਿਆਨ, ਟਿੱਪਣੀ [ਅਗੇ. vy + ākhāna, ਕਥਨ < √khyā, ਦੱਸਣਾ

~ **ਵਿਖਾਣਨਾ,** ਕਥਨ ਕਰਨਾ (ਟ.ਕ. "ਜਿਥੈ ਏਕੋ ਨਾਮੁ ਵਖਾਣੀਐ; ਮ.1); *ਮਰਾ.* **ਵਾਖਾਣਣੇ** — ਉਕਤ ਤੇ ਆਧਾਰਤ

⇒ **ਆਖਾਣ**

**ਵੱਖੀ** ਢਿਡ ਦੇ ਸੱਜੇ ਜਾਂ ਖੱਬੇ ਵੱਲ ਦਾ ਪਾਸਾ; *ਪ੍ਰਾਕ.* **ਵੱਖ, ਵੱਛ;** *ਹਿੰਦੀ* **ਬਾਖ, ਬਾਕ,** ਦੁਧਾਰੂ ਪਸ਼ੂ ਦੀ ਦੂੱਧ ਵਾਲੀ ਥੈਲੀ, udder — *ਸੰਸ.* vakshas ਸੀਨਾ, ਛਾਤੀ (ਰਿ.ਵੇ.)

**ਵੱਗ** ਪਸ਼ੂਆਂ ਦਾ ਸਮੂਹ, ਚੌਣਾ (ਟ.ਕ. 'ਵੱਗਾਂ ਵੇਲਾ', ਵੱਗਾਂ ਦੇ ਚਰ ਕੇ ਵਾਪਸ ਆਉਣ ਦਾ ਸਮਾਂ; ਸ਼ਾਮ); *ਪਾਲੀ, ਪ੍ਰਾਕ.* **ਵੱਗ,** ਸਮੂਹ; *ਗੁਜ.* **ਵਾਘ,** ਵੱਗ — *ਸੰਸ.* varga, ਸ਼੍ਰੇਣੀ, ਸਮੂਹ, ਮੰਡਲੀ

~ **ਵਾਗੀ** *(ਲਹਿੰ.)*, ਚਰਵਾਹਾ — ਉਕਤ ਤੇ ਆਧਾਰਤ

⇒ **ਵਰਗਾ**

**ਵੰਗ** (ਬੰਗ), ਕੱਚ ਜਾਂ ਸੋਨੇ ਆਦਿ ਦਾ ਕੜਾ, ਚੂੜੀ (ਆਮ ਤੌਰ ਤੇ 'ਵੰਗਾਂ'); *ਹਿੰਦੀ* **ਵੰਗੜੀ** — *ਸੰਸ.* vaṅka, ਮੁੜਿਆ, ਖੰਮਦਾਰ; ਇਸ ਲਈ ਗੋਲਾਕਾਰ ਵਸਤੂ; ਟ.ਕ. *ਅੰਗ.* bangle, ਵੰਗ < *ਹਿੰਦੀ* **ਵੰਗੜੀ,** ਉਕਤ ਦਾ ਰੂਪਅੰਤਰ

**ਨੋਟ.** ਪੰਜਾ.ਕੋਸ਼ ਵਿਚ **ਵੰਗ** ਦਾ ਅਰਥ 'ਕੋਹਲੂ ਦੀ ਕੁੰਡੀ ਅਤੇ ਡਾਟ ਜਾਂ ਮਹਿਰਾਬ' ਵੀ ਦਿੱਤਾ ਹੈ, ਜੋ ਇਥੇ ਉਚਿਤ ਜਾਪਦਾ ਹੈ

⇒ **ਬੰਕਾ**

**ਵੱਗਣਾ** *(ਲਹਿੰ.)*, ਵੱਜਣਾ; *ਸਿੰਧੀ* **ਵਗਣੁ;** *ਗੁਜ.* **ਵਾਗਵੁੰ** — **ਵੱਜਣਾ** ਦਾ ਰੂਪਅੰਤਰ [*ਸੰਸ.* √vad]; ਦੇਖੋ **ਵੱਜਣਾ**

**ਨੋਟ.** ਟ.ਕ. *ਗੁਜ.* 'ਚਾਰ ਵਗੇ', ਚਾਰ ਵਜੇ

**ਵਗਣਾ** ਹਵਾ ਦਾ ਚੱਲਣਾ; ਹਲ ਦਾ ਵਾਹੇ ਜਾਣਾ; ਪਾਣੀ ਦਾ ਪ੍ਰਵਾਹਤ ਹੋਣਾ — **ਵਹਿਣਾ** ਦਾ ਵਿਕਸਤ ਰੂਪ; ਦੇਖੋ **ਵਹਿਣਾ**

**ਨੋਟ.** ਟਰਨਰ ਅਨੁਸਾਰ **ਵਗਣਾ** ਦਾ ਸਬੰਧ *ਸੰਸ.* √valg (ਉਛਲਣਾ, ਕੁੱਦਣਾ) ਨਾਲ ਹੈ। ਇਸ ਪ੍ਰਸੰਗ ਵਿਚ ਇਹ ਗੱਲ ਧਿਆਨਯੋਗ ਹੈ ਕਿ **ਹਲ ਵਾਹੁਣਾ** ਅਤੇ **ਹਲ ਵਗਣਾ** ਦੀ ਹਾਲਤ ਵਿਚ **ਵਾਹੁਣਾ** ਅਤੇ **ਵਗਣਾ** ਇਕ ਹੀ ਸ਼ਬਦ ਦੇ ਰੂਪ ਹਨ।

**ਵਗਲਣਾ** ਵਲਣਾ — **ਵਲਗਣਾ** ਦਾ ਵਿਕਸਿਤ ਰੂਪ; ਦੇਖੋ **ਵਲਗਣਾ** (**ਵਲਣਾ** ਦੇ ਤਹਿਤ)

~ **ਵਾਗਲਾ,** ਚਾਰਦੀਵਾਰੀ — **ਵਲਗਣ** ਦਾ ਰੂਪਅੰਤਰ

**ਵਗਾਉਣਾ** (ਪਾਣੀ ਆਦਿ), ਡੋਲ੍ਹਣਾ; (ਖੂਹ ਵਿਚ ਲੱਜ), ਲਮਕਾਉਣਾ; ਵਹਾਉਣਾ; ਚਲਾਉਣਾ — **ਵਹਾਉਣਾ** ਦਾ ਲਹਿੰਦੀ ਰੂਪ

~ **ਵਗਾਣਾ,** ਤੋਰਨਾ, ਭੇਜਣਾ — ਉਕਤ ਦਾ ਪੋਠੋਹਾਰੀ ਰੂਪ

⇒ **ਵਗਣਾ**

**ਵਗਾਹੁਣਾ** ਜ਼ੋਰ ਨਾਲ ਸੁੱਟਣਾ — *ਸੰਸ.* **ਵਿਘੱਤ,** ਜ਼ੋਰ ਨਾਲ ਸੁੱਟਣਾ [ਅਗੇ. **ਵਿ + ਘੱਤਣਾ,** ਸੁੱਟਣਾ, ਫੈਂਕਣਾ ਆਦਿ]; ਦੇਖੋ **ਘੱਤਣਾ; ਆਹਤ**

**ਵਗੈਰਾ** ਆਦਿ, ਇਤਿਆਦ; ਮੂਲ ਅਰਥ 'ਅਤੇ ਹੋਰ'; — *ਅਰਬੀ* **ਵਗ਼ੈਰਾ,** ਇਸ ਤੋਂ ਛੁੱਟ, ਹੋਰ ਵੀ [ਅਗੇ. **ਵ** ਅਤੇ + **ਗ਼ੈਰ,** ਹੋਰ, ਦੂਜਾ]

⇒ **ਬਗ਼ੈਰ**

**ਵਗੋਚਾ** (ਬਗੋਚਾ), ਘਾਟ, ਥੁੜ੍ਹ — *ਸੰਸ.* vigata, ਜੋ ਚਲਾ ਗਿਆ ਹੈ, ਵੱਖ ਕੀਤਾ ਹੋਇਆ, ਰਹਿਤ, ਗਵਾਚਿਆ [ਅਗੇ. vi + gata; ਭੂ.ਕਿਰ. ਵੱਲੋਂ √gam, ਜਾਣਾ]

⇒ **ਵਿਗੂਤਾ; ਵਿਗੂਚਣਾ**

**ਵੰਚਣਾ** ਧੋਖਾ ਦੇਣਾ, ਠਗਣਾ; ਵਾਂਝਿਆਂ ਰੱਖਣਾ — *ਸੰਸ.* vañc, ਵਲ ਪਾ ਕੇ ਜਾਣਾ, ਘੁੰਮਣਾ, ਜਾਣਾ; ਖਿਸਕਣਾ, ਪਰੇ ਹਟਣਾ, ਲਾਂਭੇ ਰਹਿਣਾ, ਟਲਣਾ, ਬਚਣਾ

~ **ਵੰਚਿਤ,** ਵਾਂਝਾ — *ਸੰਸ.* vañcita ਠਗਿਆ ਹੋਇਆ, ਵਾਂਝਾ ਕੀਤਾ ਹੋਇਆ [ਭੂ.ਕਿਰ. ਵੱਲੋਂ vañc, ਜਿਵੇਂ ਉੱਪਰ]

~ **ਵੰਚਿਆ,** ਉਕਤ ਦਾ ਵਿਕਸਿਤ ਰੂਪ (ਟ.ਕ. "ਹਮ ਪਾਪੀ ਬਲਵੰਚੀਆ"; ਮ.4)

⇒ **ਬਚਣਾ**

**ਨੋਟ.** ਅਰਥ-ਵਿਕਾਸ ਲਈ ਟ.ਕ. (ੳ), ਲਾਂਭੇ ਲੈ ਜਾਣਾ; ਇਸ ਲਈ 'ਗੁੰਮਰਾਹ ਕਰਨਾ, ਠਗਣਾ, ਧੋਖਾ ਦੇਣਾ'; (ਅ) ਖਤਰੇ ਆਦਿ ਤੋਂ ਲਾਂਭੇ ਹੋਣਾ, ਪਰੇ ਹੋਣਾ; ਇਸ ਲਈ, 'ਤੋਂ ਪਰਹੇਜ਼ ਕਰਨਾ, ਬਚਾਉ ਕਰਨਾ'

**ਵੱਛਲ** ਸਨੇਹ ਵਾਲਾ, ਪਿਆਰਾ; ਜਿਵੇਂ **ਭਗਤਵਛਲ,** ਭਗਤ ਨੂੰ ਪਿਆਰ ਕਰਨ ਵਾਲਾ; ਕਰਤਾਰ ਦੀ ਇਕ ਉਪਾਧੀ (ਟ.ਕ. "ਹਰਿਜੀਉ ਦਾਤਾ ਭਗਤਵਛਲੁ ਹੈ"; ਮ.3) — *ਸੰਸ.* vatsala, ਬੱਚੇ ਨਾਲ ਸਨੇਹ ਕਰਨ ਵਾਲਾ [vatsa, ਵੱਛਾ; ਬੱਚਾ]

⇒ **ਵੱਛਾ**

**ਵੱਛਾ** ਗਊ ਦਾ ਬੱਚਾ; ਮੂਲ ਅਰਥ 'ਇਕ ਸਾਲ ਦੀ ਆਯੂ ਦਾ ਬਾਲ, a yearling'; *ਪ੍ਰਾਕ.* **ਵੱਛ;** *ਸਿੰਧੀ* **ਵਛ,** ਕੱਟਾ — *ਸੰਸ.* vatsa, ਵੱਛਾ; ਬੱਚਾ; ਸਾਲ (ਟ.ਕ. tri-vatsa, ਤਿੰਨ ਸਾਲਾਂ ਦਾ ਪਸ਼ੂ)

**+** *ਅੰਗ.* veal, ਵੱਛੇ ਦਾ ਮਾਸ — *ਲਾਤ.* vitus, ਵੱਛਾ; ਸਬੰਧਤ vetus, ਸਾਲ; ਦੇਖੋ *ਅੰਗ.* veteran ਦੇ ਅਧੀਨ (ਵੈਬਸਟਰ ਡਿਕਸ਼ਨਰੀ)

⇒ **ਵੱਛਲ; ਸੰਮਤ**

**ਵੰਜਣਾ** ਵੰਚਿਤ ਰਹਿਣਾ, ਵਾਂਝੇ ਰਹਿਣਾ, ਬਚਣਾ (ਟ.ਕ. "ਤਿਸ ਕਾ ਕਹੁ ਕਿਆ ਜਤਨ, ਜਿਸ ਤੇ ਵੰਜੀਐ"? (ਵਾਰ ਜੈਤ) — √**ਵੰਚ** ਦਾ ਵਿਕਸਤ ਰੂਪ; ਦੇਖੋ **ਵੰਚਣਾ**

⇒ **ਬਚਣਾ**

**ਵਜ਼ਨ** ਭਾਰ — *ਅਰਬੀ* **ਵਜ਼ਨ,** ਭਾਰ, ਤੋਲ; ਬਜ਼ੁਰਗੀ, ਇੱਜ਼ਤ [√**ਵਜ਼ਨ,** ਤੋਲਣਾ, ਹਾੜਣਾ]; ਟ.ਕ. **ਤਵਾਜ਼ਨ,** ਦੋ ਚੀਜ਼ਾਂ ਦਾ ਇਕੋ ਜਿਹਾ ਭਾਰ, balance (ਤ + ਵਾਜ਼ਨ)

⇒ **ਮੀਜ਼ਾਨ**

**ਵਜ੍ਹਾ** ਕਾਰਨ, ਸਬੱਬ; ਸ਼ਕਲ, ਸੂਰਤ (ਟ.ਕ. 'ਵਜ੍ਹਾ-ਕਤਾ') — *ਅਰਬੀ* **ਵਜਹ,** ਮੁੱਖੜਾ, ਸ਼ਕਲ, ਸੂਰਤ; ਢੰਗ, ਤੌਰ, ਤਰੀਕਾ; ਮੁਖੀ, ਸਰਦਾਰ; ਪਾਸਾ, ਤਰਫ [√**ਵਜਹ,** ਵੱਲ ਨੂੰ ਮੂੰਹ ਕਰਨਾ]

⇒ **ਤਵੱਜੋ**

**ਨੋਟ.** ਉਕਤ ਹਾਲਤ ਵਿਚ ਸ਼ਬਦ ਦਾ ਮੂਲ ਅਰਥ 'ਮੂੰਹ, ਮੁੱਖੜਾ' ਹੈ, ਜੋ 'ਸ਼ਕਲ, ਸੂਰਤ' ਦਾ ਅਰਥ ਧਾਰਨ ਕਰਦਾ 'ਤਰਫ, ਪਾਸਾ' ਤਕ ਜਾ ਪਹੁੰਚਦਾ ਹੈ। ਇਿਕੇ 'ਕਾਰਨ ਜਾਂ ਸਬਬ' ਦਾ ਭਾਵ 'ਢੰਗ, ਤਰੀਕੇ' ਦਾ ਹੀ ਇਕ ਬਦਲ ਹੈ। ਫਿਰ 'ਮੁੱਖੜੇ' ਨਾਲ 'ਮੁੱਖੀ, ਸਰਦਾਰ' ਦਾ ਸਿੱਧਾ ਮੇਲ ਹੈ। ਇਸ ਅਰਥ-ਵਿਵਸਥਾ ਲਈ ਟ.ਕ. *ਸੰਸ.* rūpa (ਸ਼ਕਲ, ਸੂਰਤ; ਢੰਗ, ਤਰੀਕਾ)

**ਵਜਾਉਣਾ** ਸੱਟ ਮਾਰਨਾ; ਕਿਸੇ ਸਾਜ਼ ਵਿਚੋਂ ਆਵਾਜ਼ ਕੱਢਣਾ — *ਸੰਸ.* vādana, ਵਜਾਉਣ [√vād < √vad, ਬੋਲਣਾ,

ਕਹਿਣਾ, ਦੱਸਣਾ; ਝਗੜਾ ਕਰਨਾ; ਕੋਈ ਸਾਜ਼ ਵਜਾਉਣਾ]

⇒ **ਵਾਦ-ਵਿਵਾਦ; ਬਦਨ; ਵੱਗਣਾ; ਵਾਵਣਾ; ਵਾਉਣਾ; ਪੁਆੜਾ**

**ਵਜ਼ੀਫਾ** ਕਿਸੇ ਵਿਦਿਆਰਥੀ ਨੂੰ ਪੜ੍ਹਾਈ ਆਦਿ ਵਿਚ ਸਿਰ-ਕੱਢਵਾਂ ਹੋਣ ਕਾਰਨ ਦਿੱਤੀ ਜਾਣ ਵਾਲੀ (ਮਾਹਵਾਰੀ) ਰਕਮ — *ਅਰਬੀ* **ਵਜ਼ੀਫਾ,** ਉਹ ਚੀਜ਼, ਜੋ ਕਿਸੇ ਲਈ ਹਰ ਰੋਜ਼ ਲਈ ਨਿਸ਼ਚਤ ਹੋਵੇ, ਰੋਜ਼ੀਨਾ; ਪੈਨਸ਼ਨ, ਤਨਖਾਹ; ਨਿੱਤਪਰਤੀ ਦਾ ਵਿਰਦ, ਸਿਮਰਨ; ਫਰਜ਼ [√**ਵਜ਼ਫ,** ਪਿੱਛੇ ਆਉਣਾ, to follow; ਨਿਸ਼ਚਤ ਰੂਪ ਵਿਚ ਹੋਣਾ]; ਟ.ਕ. **ਇਜ਼ਾਫਤ,** ਸਬੰਧ, ਲਗਾਉ, ਇਕ ਚੀਜ਼ ਦਾ ਦੂਜੀ ਨਾਲ ਸਬੰਧ; ਵਾਧਾ, ਜੋੜ (ਇ + ਜ਼ਾਫਤ); ਹੋਰ ਦੇਖੋ **ਇਜ਼ਾਫਾ,** ਵਾਧਾ

**ਵਜ਼ੀਰ** ਮੰਤਰੀ, ਮਨਿਸਟਰ — *ਅਰਬੀ* **ਵਜ਼ੀਰ,** ਮੰਤਰੀ, ਦੀਵਾਨ; ਮੂਲ ਅਰਥ 'ਭਾਰ ਚੁੱਕਣ ਵਾਲਾ, ਜ਼ੁੰਮੇਦਾਰੀ ਨਿਭਾਉਣ ਵਾਲਾ' [√**ਵਜ਼ਰ,** ਚੁੱਕਣਾ, ਬਰਦਾਸ਼ਤ ਕਰਨਾ]; ਟ.ਕ. **ਵਜ਼ਰ,** ਭਾਰ, ਬੋਝ

**ਵਜੂਦ** ਹਸਤੀ, ਹੋਂਦ, ਸਰੀਰ, ਦੇਹ — *ਅਰਬੀ* **ਵਜੂਦ,** ਹੋਂਦ, ਸਰੀਰ; ਵਿਅਕਤੀ; ਮਨੋਰਥ ਦੀ ਪ੍ਰਾਪਤੀ [√**ਵਜਦ,** ਹੋਣਾ]; ਟ.ਕ. **ਈਜਾਦ** ਹੋਂਦ ਵਿਚ ਆਉਣ ਦਾ ਭਾਵ, ਕਾਢ (ਈ < ਇ + ਵਜੂਦ)

⇒ **ਮੌਜੂਦ**

**ਵੰਝ** ਬਾਂਸ; *ਸਿੰਧੀ* **ਵੰਝੁ** — *ਸੰਸ.* vanśa, ਬਾਂਸ; ਵੰਸ਼, ਜਾਤੀ, ਕੁਲ; ਲਾਠੀ, ਬੱਲੀ, ਸੋਟਾ; ਬੰਸਰੀ; ਜੋੜ, ਗੰਢ

~ **ਵੰਝਾ,** ਕਹੀ ਦਾ ਦਸਤਾ (ਜੋ ਆਮ ਤੌਰ ਤੇ ਬਾਂਸ ਦਾ ਹੁੰਦਾ ਹੈ) — ਉਕਤ ਤੇ ਆਧਾਰਤ

~ **ਵੰਝਲੀ,** ਮੁਰਲੀ — *ਸੰਸ.* vanśī, ਇੰਜ; ਦੇਖੋ **ਬੰਸਰੀ**

⇒ **ਬਾਂਸ**

**ਵੰਞਣਾ** *(ਲਹਿੰ.),* ਜਾਣਾ (ਟ.ਕ. "ਉਠਿ ਵੰਞੁ ਵਟਾਊੜਿਆ"; ਮ.5); ਵਾਂਝਿਆ ਹੋਣਾ, ਗੰਵਾਉਣਾ (ਟ.ਕ. "ਆਪ ਵੰਞਾਏ ਤਾ ਸਭਕਿਛੁ ਪਾਏ"; ਮ.3); ਗੁਜ਼ਰਨਾ, ਲੰਘਣਾ (ਟ.ਕ. "ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ"; ਫਰੀਦ) — *ਸੰਸ.* √vañc ਜਾਣਾ, ਖਿਸਕ ਜਾਣਾ; ਲਾਂਭੇ ਲੈ ਜਾਣਾ, ਧੋਖਾ ਦੇਣਾ

⇒ **ਵੰਚਿਤ; ਬਚਣਾ**

**ਨੋਟ.** ਮਹਾ.ਕੋਸ਼ ਵਿਖੇ ਉਕਤ ਸ਼ਬਦ ਨੂੰ *ਸੰਸ.* vigam ਤੇ ਆਧਾਰਤ ਕੀਤਾ ਗਿਆ ਹੈ। ਟਰਨਰ ਦੇ ਕੋਸ਼ ਵਿਚ √vañc ਦੇ ਅਧੀਨ **ਵੰਞਣਾ** ਦੀ ਹੋਂਦ ਨਹੀਂ ਮਿਲਦੀ

**ਵੱਟ** ਮਰੋੜਾ, ਵਲ (ਟ.ਕ. 'ਰੱਸੀ ਨੂੰ ਵੱਟ ਚਾੜ੍ਹਨਾ'); ਢਿੱਠ ਵਿਚ ਵਲ ਪੈਣੇ, ਮਰੋੜ ਲਗਣਾ; ਮੱਥੇ ਤੇ ਵੱਲ ਪਾਉਣਾ, ਤਿਉੜੀ (ਟ.ਕ. 'ਮੱਥੇ ਵੱਟ ਪਾਉਣਾ'); (ਮੌਸਮ ਦਾ) ਵੱਟਿਆ ਜਾ ਘੁੱਟਿਆ ਜਾਣਾ, ਹੁੱਟ ਹੋਣਾ (ਟ.ਕ. 'ਵੱਟ ਲੱਗਣਾ'); ਮਿੱਟੀ ਨੂੰ ਉਲਟਾ ਕੇ ਉੱਪਰ ਨੂੰ ਕਰਨ ਦਾ ਭਾਵ (ਟ.ਕ. 'ਵੱਟ ਪਾਉਣਾ') — **ਵੱਟਣਾ;** ਦੇਖੋ

**ਵਟਣਾ** ਪਿੰਡੇ ਉਤੇ ਮਲਣ ਲਈ ਵੇਸਣ, ਤੇਲ, ਹਲਦੀ ਆਦਿ ਦਾ ਲੇਪ; *ਪਾਲੀ* **ਉਵੱਟਣ;** *ਸਿੰਧੀ* **ਉਬਟਣੁ;** *ਹਿੰਦੀ* **ਉਬਟਨ;** *ਗੁਜ.* **ਉਵਟਵੁੰ;** *ਮਰਾ.* **ਉਟਣੇਂ** — *ਸੰਸ.* udvartana, ਪਿੰਡੇ ਤੇ ਵਟਣਾ ਮਲਣ ਦਾ ਭਾਵ; ਵਟਣਾ; ਮੂਲ ਅਰਥ (ਪਿੰਡੇ ਤੇ) 'ਹੱਥਾਂ ਨੂੰ ਇਧਰ ਉਧਰ ਘੁਮਾਉਣਾ' [ਅਗੇ. ud + √vart < vṛt, ਘੁੰਮਣਾ, ਫਿਰਨਾ, to turn round]

⇒ **ਵੱਟਣਾ**

**ਵੱਟਣਾ** ਵਲ ਚਾੜ੍ਹਨਾ, ਮਰੋੜਾ ਦੇਣਾ (ਟ.ਕ. 'ਰੱਸੀ ਵੱਟਣਾ'; 'ਮੂੰਹ ਵੱਟਣਾ'); ਇਕ ਪਾਸੇ ਨੂੰ ਹੋਣਾ (ਟ.ਕ. 'ਪਾਸਾ ਵੱਟਣਾ'); ਕਿਸੇ ਵਸਤੂ ਨੂੰ ਘੁਮਾ ਕੇ ਗੋਲ ਕਰਨਾ (ਟ.ਕ. 'ਲੱਡੂ ਵੱਟਣਾ');

ਕਿਸੇ ਵਸਤੂ ਨੂੰ ਮਰੋੜਾ ਦੇਣਾ (ਟ.ਕ. 'ਸੇਵੀਆਂ ਵੱਟਣਾ'); ਇਕ ਵਸਤੂ ਨੂੰ ਦੇ ਕੇ ਦੂਜੀ ਵਸਤੂ ਲੈਣਾ, ਅਦਲਾ ਬਦਲੀ ਕਰਨਾ (ਟ.ਕ. 'ਪੈਸੇ ਵੱਟਣਾ; ਹੋਰ ਦੇਖੋ; 'ਵੱਟਾ-ਸੱਟਾ ਕਰਨਾ'; ਟ.ਕ. **ਵਟਾਉਣਾ**); *ਪਾਲੀ, ਪ੍ਰਾਕ.* **ਵੱਟ;** *ਸਿੰਧੀ* **ਵਟਣੁ** — *ਸੰਸ.* √vart < √vṛt, ਘੁੰਮਣਾ, ਫਿਰਨਾ, to turn round

⇒ **ਵੱਟਾ; ਵੱਟ; ਵਾਟ**

**ਨੋਟ.** ਅਰਥ-ਵਿਆਖਿਆ ਅਤੇ ਸਮੂਹ ਵਿਉਤਪੱਤ ਰੂਪਾਂ ਲਈ ਦੇਖੋ **ਵਰਤਨਾ**

**ਵੱਟਾ** ਗੋਲ ਪੱਥਰ; ਲੋਹੇ ਜਾਂ ਪੱਥਰ ਦਾ ਟੁਕੜਾ, ਜਿਸ ਦੁਆਰਾ ਭਾਰ ਤੋਲਿਆ ਜਾਂਦਾ ਹੈ; *ਉੜੀ.* **ਬਾਟਿ;** *ਬਿਹਾ.* **ਬੱਟਾ** — *ਸੰਸ.* varta [√vṛt, ਘੁਮਾਉਣਾ]; ਟ.ਕ. vartūla, ਗੋਲ; ਗੇਂਦ

⇒ **ਵੱਟਣਾ**

**ਵੰਡਣਾ** ਹਿੱਸੇ ਕਰਨਾ, ਤਕਸੀਮ ਕਰਨਾ; *ਪ੍ਰਾਕ.* **ਵੰਟ;** *ਬੰਗਾ.* **ਬਾਂਟਾ;** *ਹਿੰਦੀ* **ਬਾਂਟਨਾ;** *ਗੁਜ.* **ਵਾਂਟਵੂੰ** — *ਸੰਸ.* √vaṇt, ਹਿੱਸਾ ਕਰਨਾ

**ਵੱਡਾ** ਲੰਮਾ ਚੌੜਾ, ਮਹਾਨ; ਬਜ਼ੁਰਗ; ਮਸ਼ਹੂਰ; *ਪ੍ਰਾਕ.* **ਵੱਡ;** *ਆਸਾ.* **ਬਰ;** *ਬਿਹਾ.* **ਬੜ;** *ਹਿੰਦੀ* **ਬੜਾ;** *ਗੁਜ.* **ਵੜ;** *ਮਰਾ.* **ਵਾਡ** — vaḍra, ਵੱਡਾ < vṛddh (ਦੇਖੋ ਟਰਨਰ)

~ **ਬੜਾ,** ਉਕਤ ਦਾ ਇਕ ਭੇਦ

**ਵਡਾਣਕ** ਇਕ ਕਿਸਮ ਦੀ ਵਧੀਆ ਕਣਕ — **ਵੱਡਾ + ਕਣਕ,** ਅਰਥਾਤ ਮੋਟਿਆਂ ਦਾਣਿਆਂ ਵਾਲੀ ਕਣਕ

**ਵੱਢਣਾ** (ਚਾਕੂ ਆਦਿ ਨਾਲ ਕੋਈ ਚੀਜ਼) ਕੱਟਣਾ; ਦੰਦ ਮਾਰਨਾ; ਕਤਲ ਕਰਨਾ; *ਸਿੰਧੀ* **ਵਢਣੁ;** *ਹਿੰਦੀ* **ਬਾਢਨਾ;** *ਗੁਜ.* **ਵਾਢਵੂੰ** — *ਸੰਸ.* √vardh, ਕੱਟਣਾ, ਵੱਢਣਾ; ਟ.ਕ. śmaśru-vardhaka, ਮੁੱਛਾਂ ਕੱਟਣ ਵਾਲਾ, ਨਾਈ

**ਵੱਢੀ** ਰਿਸ਼ਵਤ; *ਪਾਲੀ* **ਵੱਢਿ,** ਵਾਧਾ; *ਗੁਜ.* **ਵਧੀ,** ਵਾਧਾ; *ਮਰਾ.* **ਵਾਢ,** ਵਾਧਾ, **ਵਾਢੀ,** ਫਾਲਤੂ — *ਸੰਸ.* vṛddhi, ਵਾਧਾ, ਭਾਗਵਾਨੀ [√vṛdh, ਵਧਣਾ]

⇒ **ਵਾਧਾ; ਵਧਣਾ**

**ਵਣ** *(ਲਹਿੰ.),* ਇਕ ਔਰਤ ਦਾ ਦੂਜੀ ਨੂੰ ਬੁਲਾਉਣ ਲਈ ਵਰਤਿਆ ਜਾਣ ਵਾਲਾ ਸ਼ਬਦ, ਨੀਂ — *ਸੰਸ.* vani, ਕਾਮਨਾ, ਇੱਛਾ; ਸਬੰਧਤ vanita, ਕਾਮਨਾ ਕੀਤੀ ਗਈ, ਇੱਛਤ, ਪਿਆਰੀ; ਇਸ ਲਈ vanitā, ਕਾਮਨੀ, "a beloved wife"; ਇਸਤਰੀ [van, ਢੂੰਡਣਾ, ਦੀ ਇੱਛਾ ਕਰਨਾ ਆਦਿ]

⇒ **ਬਨਿਤਾ**

**ਨੋਟ.** ਉਕਤ ਸੰਬੰਧ ਵਿਚ ਹੋਰ ਦੇਖੋ 'ਸੰਮੀ ਮੇਰੀ ਵਣ' *(ਲਹਿੰਦੀ)*

**ਵਣ ਤ੍ਰਿਣ** ਬਿਰਛ ਅਤੇ ਘਾਹ, ਸਾਰੀ ਬਨਸਪਤੀ (ਟ.ਕ. "ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ"; ਮ.5) — *ਸੰਸ.* vana, ਬਨ + tṛṇa, ਘਾਅ

~ **ਵਣ ਤਿਣ,** ਉਕਤ ਦਾ ਵਿਕਸਤ ਰੂਪ (ਟ.ਕ. "ਵਣੁ ਤਿਣੁ ਪ੍ਰਭ ਸੰਗਿ ਮਉਲਿਆ"; ਮਾਝ ਬਾਰਹਮਾਹਾ)

⇒ **ਤਿਣਕਾ**

**ਵਣਜ** ਵਪਾਰ, ਸੁਦਾਗਰੀ — *ਸੰਸ.* vaṇij, ਵਪਾਰ

~ **ਵਣਜਾਰਾ,** ਸੁਦਾਗਰ; ਤੁਰ-ਫਿਰ ਕੇ ਮਾਲ ਵੇਚਣ ਵਾਲਾ; *ਪ੍ਰਾਕ.* **ਵਣਿਜਾਰਯ;** *ਸਿੰਧੀ* **ਵਣਜਾਰੋ;** *ਹਿੰਦੀ* **ਬਨਜਾਰਾ;** *ਮਰਾ.* **ਵਣਜਾਰ** — vaṇijyākāra, ਸੁਦਾਗਰ [vaṇijya < vaṇiya + kāra]

⇒ **ਬਨੀਆਂ**

**ਵੰਤ** ਵਾਲਾ ਦਾ ਅਰਥ-ਸੂਚਕ ਇਕ ਪਿਛੇ. (ਟ.ਕ. 'ਕੁਲਵੰਤ'; 'ਬਲਵੰਤ') — *ਸੰਸ.* vat, ਇੰਜ; ਟ.ਕ. balavat, ਬਲਵੰਤ

~ **ਵੰਦ,** 'ਵਾਲਾ' ਦਾ ਅਰਥ-ਸੂਚਕ ਪਿਛੇ. < *ਫਾਰਸੀ;* ਟ.ਕ. **ਖੁਦਾਵੰਦ**

**ਵੱਤ** *(ਲਹਿੰ.),* ਫਿਰ, ਮੁੜ, ਦੁਬਾਰਾ — *ਸੰਸ.* varta < √vṛt, ਘੁੰਮਣਾ, ਫਿਰਨਾ

~ **ਵੱਤਰ** (ਵੱਤ), ਧਰਤੀ ਵਿਚ ਹਲ

ਚਲਾਉਣ ਲਈ ਲੋੜੀਂਦੀ ਗਿੱਲ; ਢੁੱਕਵਾ ਸਮਾਂ (ਟ.ਕ. (ਗਿੱਲੀ ਧਰਤੀ ਦਾ) ਵੱਤਰ ਆਉਣਾ); ਮੂਲ ਅਰਥ 'ਮੁੜ ਉਚਿਤ ਹਾਲਤ ਵਿਚ ਆਉਣਾ' (ਟ.ਕ. "ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ"; ਮ.5)

**ਨੋਟ.** **ਵੱਤਰ** ਦੇ ਅਰਥ-ਵਿਕਾਸ ਲਈ ਟ.ਕ. *ਕ੍ਰੋਸ਼.* povratak, ਮੁੜ-ਆਵ੍ਰਿਤੀ, ਮੁੜ ਕੇ ਅਸਲ ਹਾਲਤ ਵਿਚ ਆਉਣਾ, recurrence < povrat, ਵਾਪਸ ਹੋਣਾ, ਪਹਿਲੀ ਹਾਲਤ ਵਿਚ ਹੋਣਾ [ਅਗੇ. po + √vrat, ਮੁੜਣਾ, ਘੁੰਮਣਾ; ਸਜਾਤੀ *ਸੰਸ.* √vart, ਜਿਵੇਂ ਉੱਪਰ]

**ਵੱਤਣਾ** *(ਲਹਿੰ.),* ਘੁੰਮਣਾ, ਫਿਰਨਾ, ਵਿਚਰਨਾ (ਟ.ਕ. "ਵਤਾ ਹਭੇ ਲੋਇ"; ਵਾਰ ਜੈਤ) — *ਸੰਸ.* √vart < vṛt, ਘੁੰਮਣਾ, ਫਿਰਨਾ ਆਦਿ

~ **ਵਤਾਉਣਾ,** ਸਰੀਰ ਤੇ ਹੱਥ ਫੇਰਨਾ; ਇਸ ਲਈ 'ਪਲੋਸਣਾ, ਪਿਆਰ ਕਰਨਾ' (ਟ.ਕ. "ਹਰਿ ਕੇ ਸਖਾ ਸਾਧਜਨ ਨੀਕੇ, ਤਿਨ ਊਪਰਿ ਹਾਥੁ ਵਤਾਵੈ; ਮ.4) — ਉਕਤ ਦਾ ਪ੍ਰੇਰਨਾਰਥਕ ਰੂਪ

⇒ **ਵਰਤਣਾ**

**ਨੋਟ.** ਟ.ਕ. "ਹਰਦਮ ਹੋਵੀ ਕੋਲ ਮੈਂਡੇ ....ਵਤਾ ਗਲਵਕੜੀ ਪਾਂਵਦਾ"; ਗੁਲਾਮ ਫਰੀਦ; ਹੋਰ ਦੇਖੋ **ਵੱਤ ਲੱਗਣਾ** *(ਲਹਿੰ.),* ਫਿਰਨਾ, ਚੱਕਰ ਕੱਟਣਾ

**ਵਤਨ** ਉਹ ਦੇਸ, ਜਿਥੇ ਕੋਈ ਪੈਦਾ ਹੋਇਆ ਹੋਵੇ, ਰਹਿਣ ਦੀ ਥਾਂ, ਦੇਸ਼ — *ਅਰਬੀ* **ਵਤਨ,** ਆਪਣਾ ਦੇਸ [√**ਵਤਨ,** ਰਹਿਣਾ]; ਟ.ਕ. **ਤਵੱਤੁਨ,** ਵਤਨ ਇਖ਼ਤਿਆਰ ਕਰਨਾ, ਕਿਸੇ ਦੇਸ ਨੂੰ ਆਪਣਾ ਵਤਨ ਬਣਾਉਣਾ, ਆਵਾਸ (ਤ + ਵੱਤੁਨ)

**ਵਤੀਰਾ** ਰਵਈਆ, ਤੌਰ, ਤਰੀਕਾ; ਸਲੂਕ — *ਅਰਬੀ* **ਵਤੀਰਾ,** ਦਸਤੂਰ, ਨੇਮ; ਸੁਭਾਅ [√**ਵਤਰ,** ਛਾਂਟੀ ਕਰਨਾ, ਅਰਥਾਤ ਬੁਰੇ ਭਲੇ ਦਾ ਨਿਖੇੜਾ ਕਰਨਾ; ਇਸ ਲਈ ਚੰਗਾ ਵਰਤਾਉ ਕਰਨਾ]

**ਵੱਥ** *(ਲਹਿੰ.),* ਚੀਜ਼, ਪਦਾਰਥ (ਟ.ਕ. "ਅੰਤਰਿ ਸਭ ਵਥੁ ਹੋਇ"; ਮ.3); *ਪਾਲੀ, ਪ੍ਰਾਕ.* **ਵੱਥੁ;** *ਸਿੰਧੀ* **ਵਥੁ;** *ਮਰਾ.* **ਵਾਥ,** ਸੰਪੱਤੀ — *ਸੰਸ.* vastu, ਪਦਾਰਥ

⇒ **ਵਸਤੂ; ਵਸਣਾ**

**ਵੱਦਣਾ** *(ਲਹਿੰ.),* ਫਿਰਨਾ, ਜਾਣਾ — **ਵੱਤਣਾ** ਦਾ ਵਿਕਸਤ ਰੂਪ; ਦੇਖੋ **ਵੱਤਣਾ**

**ਵਦੈਗੀ** ਜਾਣ ਦੀ ਆਗਿਆ; ਬਰਾਤ ਦੇ ਜਾਣ ਸਮੇਂ ਲੜਕੇ ਦੇ ਬਾਪ ਨੂੰ ਦਿੱਤੀ ਭੇਟਾ — *ਅਰਬੀ* **ਵਿਦਾਅ਼,** ਰੁਖਸਤ ਹੋਣ ਦਾ ਭਾਵ [√**ਵਦਅ਼,** ਆਗਿਆ ਦੇਣਾ]

~ **ਵਿਦਾ,** ਰੁਖਸਤ, ਵਿਦਾਇਗੀ (ਟ.ਕ. 'ਵਿਦਾ ਕਰਨਾ' — ਦੇਖੋ ਉੱਪਰ

~ **ਵਿਦਿਆ,** ਵਿਦਾਇਗੀ, ਰੁਖਸਤ (ਟ.ਕ. 'ਵਿਦਿਆ ਕਰ ਦੇਣਾ')— ਉਕਤ ਦਾ ਇਕ ਭੇਦ

⇒ **ਅਲਵਿਦਾ**

**ਵਧਣਾ** ਵੱਡਾ ਹੋਣਾ, ਬਹੁਤਾ ਹੋਣਾ; ਅੱਗੇ ਜਾਣਾ; *ਪ੍ਰਾਕ.* **ਵੱਢ;** *ਸਿੰਧੀ* **ਵਧਣੁ;** *ਬੰਗਾ.* **ਬਾੜਾ;** *ਉੜੀ.* **ਬਾੜਿਬਾ;** *ਹਿੰਦੀ* **ਬੜ੍ਹਨਾ;** *ਮਰਾ.* **ਵਾਢਣੇ** — *ਸੰਸ.* varḍh < √vṛdh, ਵਧਣਾ

⇒ **ਬਿਰਧ; ਵੱਡਾ; ਬੁੱਢਾ; ਵਧਾਈ**

**ਵਧਣੀ** ਇਕ ਤਰ੍ਹਾਂ ਦਾ ਟੂਟੀਦਾਰ ਲੋਟਾ; *ਪਾਲੀ* **ਵੱਢਨ;** *ਬੰਗਾ.* **ਬਧਨਾ;** *ਹਿੰਦੀ* **ਬਧਨੀ** — *ਸੰਸ.* vardhanī, ਜਲ-ਪਾਤਰ

~ **ਬਲ੍ਹਣੀ,** ਉਪਰੋਕਤ ਦਾ ਰੂਪਅੰਤਰ

**ਵਧਾਈ** ਸ਼ੁਭ ਇੱਛਾ ਦਾ ਪ੍ਰਗਟਾਵਾ, ਮੁਬਾਰਕਬਾਦ; *(ਮੁਲ.),* ਵਧਾਈ ਦਾ ਗੀਤ; ਮੰਗਣੀ, ਸ਼ਗਣ; *ਬੰਗਾ.* **ਬਾਧਾਈ,** ਜਨਮ ਅਸ਼ਟਮੀ ਦੇ ਮੌਕੇ ਤੇ ਗਾਇਆ ਜਾਣ ਵਾਲਾ ਗੀਤ; *ਹਿੰਦੀ* **ਬਧਾਈ;** *ਗੁਜ.* **ਵਧਾਈ,** ਖ਼ੁਸ਼ਖਬਰੀ, **ਵਧਾਵ,** ਲਾੜੀ ਨੂੰ ਪਾਇਆ ਜਾਣ ਵਾਲਾ ਸ਼ਗਨ — **ਵਧਾਵਣਾ** < *ਸੰਸ.* vardhāp, ਵਧਾਉਣਾ [vṛdh, ਵਧਣਾ]

**ਵਧਾਵਾ** *(ਮੁਲ.)*, ਮੁੰਡਾ ਜੰਮਣ ਤੇ ਗਾਇਆ ਜਾਣ ਵਾਲਾ ਇਕ ਗੀਤ — *ਸੰਸ.* vardhāpana, ਬੱਚੇ ਦਾ ਨਾੜੂ ਕੱਟਣ ਦੀ ਰਸਮ [√vardh, ਕੱਟਣਾ]; ਟ.ਕ. vardhāpaka, ਨਾੜੂ ਕੱਟਣ ਵਾਲਾ; ਇਸ ਮੌਕੇ ਤੇ ਵੰਡੀ ਜਾਣ ਵਾਲੀ ਮਿਠਿਆਈ ਆਦਿ (ਦੇਖੋ ਮੋਨ.ਵਿਲ.)

⇒ **ਵੱਧਣਾ**

**ਨੋਟ.** ਪੰਜਾ.ਕੋਸ਼. ਵਿਚ ਉਕਤ **ਵਧਾਵਾ** ਦਾ ਅਰਥ "ਬੱਚੇ ਦੇ ਗਲ ਵਿਚ ਪਾਇਆ ਜਾਣ ਵਾਲਾ ਇਕ ਗਹਿਣਾ ਵੀ ਹੈ (ਜੋ ਸੰਭਵ ਤੌਰ ਤੇ ਉਕਤ ਰਸਮ ਦੀ ਅਦਾਇਗੀ ਵੇਲੇ ਪਾਇਆ ਜਾਂਦਾ ਸੀ)

**ਵੰਨ** ਰੰਗ, ਰੰਗ ਢੰਗ, ਸ਼ਕਲ ਸੂਰਤ; ਕਿਸਮ, ਪ੍ਰਕਾਰ (ਟ.ਕ. 'ਵੰਨ-ਸੁਵੰਨਾ'; ਹੋਰ ਦੇਖੋ "ਵੰਨੁ ਗਇਆ, ਰੂਪ ਵਿਣਸਿਆ"; ਮ.1); *ਪ੍ਰਾਕ.* **ਵੱਣ;** *ਗੁਜ.* **ਵਾਣ;** *ਮਰਾ.* **ਵਾਣ,** ਰੰਗ; ਨਮੂਨਾ — *ਸੰਸ.* varṇa, ਰੰਗ; ਰੂਪ; ਜਾਤੀ, ਸ਼੍ਰੇਣੀ; ਕਿਸਮ, ਪ੍ਰਕਾਰ ਆਦਿ

~ **ਵੰਨੀ,** ਰੰਗਤ (ਟ.ਕ. "ਵੰਨੀ ਚੜੈ ਚੜਾਇ"; ਮ.3) — ਉਕਤ ਦਾ ਰੂਪਅੰਤਰ

⇒ **ਬਾਨੀ; ਵਰਨ**

**ਵੰਨਗੀ** ਨਮੂਨਾ, ਕਿਸਮ; *ਗੁਜ.* vānī, ਕਿਸਮ, ਪ੍ਰਕਾਰ; *ਸਿੰਧੀ* **ਵਨਿਕ,** ਨਮੂਨਾ; *ਗੁਜ., ਮਰਾ.* **ਵਾਂਗੀ** — *ਸੰਸ.* varṇaka, ਰੰਗ, ਰੋਗਨ; ਸਬੰਧਤ varṇa, ਰੰਗ; ਸ਼੍ਰੇਣੀ, ਜਾਤੀ; ਕਿਸਮ, ਪ੍ਰਕਾਰ ਆਦਿ

⇒ **ਵਰਨ**

**ਵਪਾਰ** ਤਜਾਰਤ, ਸੁਦਾਗਰੀ — *ਸੰਸ.* vyāpāra, ਧੰਦਾ, ਕੰਮ, ਪੇਸ਼ਾ, ਰੁਝੇਵਾਂ [ਅਗੇ. vy-ā + √pṛ, ਰੁੱਝਣਾ, ਉੱਦਮ ਕਰਨਾ]

~ **ਵਪਾਰੀ,** ਸੁਦਾਗਰ — *ਸੰਸ.* vyāpārin, ਇੰਜ

**ਵਫ਼ਾ** ਇਕਰਾਰ ਪੂਰਾ ਕਰਨ ਦਾ ਭਾਵ (ਟ.ਕ. 'ਵਫ਼ਾਦਾਰੀ') — *ਅਰਬੀ* **ਵਫ਼ਾ,** ਸਾਥ ਦੇਣ ਦਾ ਭਾਵ, ਖੈਰਖਾਹੀ [√**ਵਫ਼ੀ,** ਵਾਅਦਾ ਪੂਰਾ ਕਰਨਾ, ਨਿਭਾਉਣਾ]

⇒ **ਵਫ਼ਾਤ**

**ਵਫ਼ਾਤ** ਮੌਤ, ਸੁਰਗਵਾਸ ਹੋਣ ਦਾ ਭਾਵ — *ਅਰਬੀ* **ਵਫ਼ਾਤ,** ਮੌਤ; ਮੂਲ ਅਰਥ 'ਪੂਰਾ ਹੋਣਾ', ਜਿਵੇਂ ਜੀਵਨ ਦਾ

⇒ **ਵਫ਼ਾ**

**ਨੋਟ.** **ਵਫ਼ਾਤ** ਦੇ ਸਬੰਧ ਵਿਚ ਟ.ਕ. *ਪੰਜਾ.* **ਪੂਰਾ ਹੋਣਾ,** ਮਰ ਜਾਣਾ

**ਵਰ** (ਵਿਸ਼ੇ.), 'ਵਧੀਆ' ਦਾ ਅਰਥ-ਸੂਚਕ ਸਮਾਸੀ ਰੂਪ (ਦੇਖੋ 'ਸਰੋਵਰ'; 'ਤਰਵਰ') — *ਸੰਸ.* vara, ਚੋਣਵਾਂ, ਵਧੀਆ [√vṛ, ਚੋਣ ਕਰਨਾ, ਇੱਛਾ ਕਰਨਾ]

~ **ਵਰ** (ਨਾਂਵ), ਲਾੜਾ, ਪਤੀ (ਟ.ਕ. 'ਵਰ ਲੱਭਣਾ'); ਅਸ਼ੀਰਵਾਦ (ਟ.ਕ. 'ਵਰ ਦੇਣਾ'); *ਪ੍ਰਾਕ.* **ਵਰ,** ਲਾੜਾ; *ਸਿੰਧੀ* **ਵਰੁ,** ਪਤੀ; *ਬੰਗਾ.* **ਬਰ;** *ਗੁਜ.* **ਵਰ;** *ਮਰਾ.* **ਵਰ** — *ਸੰਸ.* vara, ਚੋਣ, ਛਾਂਟ, ਪਸੰਦ; ਇੱਛਾ, ਕਾਮਨਾ, ਚਾਹ; ਪਤੀ, ਲਾੜਾ; ਅਸ਼ੀਰਵਾਦ; ਉੱਤਮ [√vṛ, ਚੋਣ ਕਰਨਾ]; *ਭਾਰੋਪੀ* √wel, ਇੱਛਾ ਕਰਨਾ

+ *ਰੂਸੀ* volia, ਇੱਛਾ, ਮਰਜ਼ੀ

+ *ਅੰਗ.* well, ਵਧੀਆ, ਚੰਗਾ (ਟ.ਕ. 'well-looking')

+ *ਅੰਗ.* ਵੱਲੋਂ *ਲਾਤ.* volition, ਇੱਛਾ ਸ਼ਕਤੀ, ਮਰਜ਼ੀ

**ਵਰਕਾ** ਕਿਤਾਬ ਜਾਂ ਕਾਪੀ ਦਾ ਪੱਤਰਾ, ਪੰਨਾ — *ਅਰਬੀ* **ਵਰਕ,** ਕਾਗ਼ਜ਼ ਦਾ ਟੁਕੜਾ, ਕਾਗ਼ਜ਼; ਸੋਨੇ ਚਾਂਦੀ ਦਾ ਵਰਕ; ਦਰਖ਼ਤ ਦਾ ਪੱਤਾ, ਫੁੱਲ ਦੀ ਪੱਤੀ (ਟ.ਕ. **ਵਰਕ-ਏ-ਨੀਲ,** ਮਹਿੰਦੀ ਦਾ ਪੱਤਾ; **ਵਰਕਾ,** ਪੱਤਰਾ, ਕਿਤਾਬ ਦਾ ਵਰਕਾ, ਖ਼ਤ)

~ **ਵਰਕ,** ਸੋਨੇ ਜਾਂ ਚਾਂਦੀ ਦਾ ਪੱਤਰ — ਦੇਖੋ ਉੱਪਰ

**ਵਰਗ** ਚਾਰੇ ਪਾਸਿਆਂ ਤੋਂ ਸਮਾਨ ਮਿਣਤੀ ਵਾਲਾ ਖੇਤਰ, ਮੁਰੱਬਾ — *ਸੰਸ.* varga,

ਸਮੂਹ, ਟੋਲੀ, ਜਮਾਤ; ਮੁਰੱਬਾ; *ਭਾਰੋਪੀ* √wel, ਇਕੱਠੇ ਹੋਣਾ

+ *ਲਾਤ.* vulg-, ਅਵਾਮ, ਜਨਸਾਧਾਰਨ (ਟ.ਕ. *ਅੰਗ.* vulgar, ਅਵਾਮੀ, ਲੌਕਿਕ); *ਸਪੇਨੀ* vulgo, ਜਨਸਾਧਾਰਨ

~ **ਵਰਗਾ,** ਜਿਹਾ, ਸਮਾਨ; ਮੂਲ ਅਰਥ 'ਕਿਸੇ ਵਰਗ ਜਾਂ ਸ਼੍ਰੇਣੀ ਨਾਲ ਸਬੰਧਤ' — ਉਪਰੋਕਤ ਤੇ ਆਧਾਰਤ

~ **ਵਾਂਗੂੰ,** ਉਪਰੋਕਤ ਦਾ ਵਿਕਸਤ ਰੂਪ; ਸਮਾਨ **ਵਾਂਗ** (ਟ.ਕ. 'ਚੋਰਾਂ ਵਾਂਗ')

⇒ **ਵੱਗ**

**ਵਰੰਗਨਾ** (ਬਰੰਗਨਾ), ਸੁੰਦਰ ਇਸਤਰੀ — *ਸੰਸ.* varāṅganā, ਅਤਿ ਸੁੰਦਰ ਅੰਗਾਂ ਵਾਲੀ ਇਸਤਰੀ, ਸੁੰਦਰੀ; ਟ.ਕ. varāṅga, ਸਰੀਰ ਦਾ ਸਭ ਤੋਂ ਸੁੰਦਰ ਅੰਗ [vara, ਚੋਣਵਾਂ, ਵਧੀਆ + aṅga, ਅੰਗ]

⇒ **ਵਰ; ਅੰਗ**

**ਵਰਜ਼ਸ਼** ਕਸਰਤ; ਮੂਲ ਅਰਥ 'ਸਰਗਰਮੀ, ਕੰਮ' — *ਫ਼ਾਰਸੀ* **ਵਰਜ਼ਿਸ਼,** ਕਸਰਤ, ਮਿਹਨਤ, ਅਭਿਆਸ [√**ਵਰਜ਼,** ਕੰਮ ਕਰਨਾ, ਵਿਸ਼ੇਸ਼ ਕਰਕੇ ਖੇਤੀ ਕਰਨਾ]; *ਭਾਰੋਪੀ* √werg

+ *ਸੰਸ.* ūrjā, ਸ਼ਕਤੀ; ਦੇਖੋ **ਊਰਜਾ**

+ *ਅੰਗ.* work, ਕੰਮ ਕਰਨਾ; ਮੂਲ ਅਰਥ 'ਸ਼ਕਤੀ ਦੀ ਵਰਤੋਂ ਕਰਨਾ'

+ *ਯੂਨਾ.* √erg, ਕੰਮ ਕਰਨਾ; ਟ.ਕ. *ਅੰਗ.* metallurgy, ਧਾਤ ਦਾ ਕੰਮ [metal + ergon, ਕੰਮ]; ਹੋਰ ਦੇਖੋ *ਅੰਗ.* energy, ਸ਼ਕਤੀ [*ਯੂਨਾ.* ਅਗੇ. en + erg, ਜਿਵੇਂ ਉੱਪਰ]

**ਵਰਜਣਾ** ਰੋਕਣਾ, ਮਨ੍ਹਾ ਕਰਨਾ — *ਸੰਸ.* √varj < √vṛj, ਮੁੜਨਾ; ਘੁੰਮਣਾ, ਮਨ੍ਹਾ ਕਰਨਾ, ਰੋਕਣਾ

~ **ਵਰਜਿਤ,** ਮਨ੍ਹਾ ਕੀਤਾ ਹੋਇਆ — *ਸੰਸ.* varjita, ਮਨ੍ਹਾ ਕੀਤਾ ਹੋਇਆ, ਅਲੱਗ ਕੀਤਾ, ਬਾਹਰ ਕੱਢਿਆ; ਰਹਿਤ, ਵਾਂਝਾ [ਭੂ.ਕਿਰ. ਵੱਲੋਂ √varj, ਜਿਵੇਂ ਉੱਪਰ]

**ਵਰ੍ਹਣਾ : ਵੱਸਣਾ**

**ਵਰਤਣਾ** ਕੰਮ ਵਿਚ ਲਿਆਉਣਾ, ਇਸਤੇਮਾਲ ਕਰਨਾ; ਕਿਰਿਆਸ਼ੀਲ ਹੋਣਾ, ਵਿਹਾਰ ਕਰਨਾ; ਹੋਂਦ ਵਿਚ ਆਉਣਾ, ਘਟਿਤ ਹੋਣਾ (ਟ.ਕ. 'ਭਾਣਾ ਵਰਤਣਾ'; 'ਚੁੱਪ ਵਰਤਣਾ') — *ਸੰਸ.* √vart, ਘੁੰਮਣਾ, ਫਿਰਨਾ, to turn round; (ਲਾਖ.) ਵਰਤੋਂ ਕਰਨਾ, ਵਰਤਾਰਾ ਕਰਨਾ ਆਦਿ < √vṛt; *ਭਾਰੋਪੀ* √wert

+ *ਰੂਸੀ* √vert, ਮੁੜਨਾ, ਵਾਪਸ ਆਉਣਾ; *ਕ੍ਰੋਸ਼.* √vrat, ਮੁੜਨਾ, ਵਾਪਸ ਆਉਣਾ; √vrt, ਘੁਮਾਉਣਾ

+ *ਅੰਗ.* ward, ਵਲ ਨੂੰ, ਮੁੜਿਆ (ਜਿਵੇਂ northward); *ਜਰਮਨ* werden, ਹੋਣਾ, ਬਣਨਾ

+ *ਲਾਤ.* √vert, ਘੁੰਮਣਾ (ਟ.ਕ. *ਅੰਗ.* avert; divert)

⇒ **ਵਾਰਤਾ; ਵਰਤਾਉਣਾ; ਵਰਤ; ਵਰਤਮਾਨ; ਆਵਰਤ; ਬਿਰਤੀ; ਪ੍ਰਵਿਰਤੀ; ਪਰਿਵਰਤਨ; ਅੰਤਰਵਰਤੀ; ਵੱਤਾ; ਵੱਤ; ਵੱਤਰ; ਵਾਟ; ਵੱਟਣਾ; ਵੱਟਾ; ਬਾਤ; ਉਬੱਤਾ**

**ਨੋਟ.** *ਸੰਸ.* vart (vṛt) ਇਕ ਬਹੁ-ਉਪਜਾਊ (prolific) ਧਾਤੂ ਹੈ। ਇਸ ਤੋਂ ਵਿਉਤਪੱਤ ਸ਼ਬਦਾਂ ਦੀ ਸੰਖੇਪ ਵਿਆਖਿਆ ਇੰਜ ਹੈ : ਘੁੰਮਣਾ, ਚੱਕਰ ਖਾਣਾ, to turn round = ਘੁੰਮਣਾ ਫਿਰਨਾ, ਭ੍ਰਮਣ ਕਰਨਾ; ਵਾਟ, ਪੈਂਡਾ; ਘੁਮਾਉਣਾ, ਮਰੋੜਾ ਦੇਣਾ; ਵੱਟਿਆ ਹੋਇਆ; ਅਰਥਾਤ ਗੋਲ ਅਕਾਰ ਵਸਤੂ; ਦਾਇਰਾ; ਪਰਤਣਾ, ਵਾਪਸ ਆਉਣਾ; ਇਕ ਸਥਿਤੀ ਤੋਂ ਦੂਜੀ ਵਿਚ ਜਾਣਾ; ਬਦਲਨਾ ਪਰਿਵਰਤਤ ਹੋਣਾ; ਮੁੜ ਅਸਲੀ ਹਾਲਤ ਵਿਚ ਆਉਣਾ; ਗਤੀਸ਼ੀਲ ਹੋਣਾ, ਕਿਰਿਆਸ਼ੀਲ ਹੋਣਾ; ਕੰਮ ਕਰਨਾ, ਧੰਦਾ ਕਰਨਾ, ਕਮਾਈ ਕਰਨਾ; ਵਰਤੋਂ ਵਿਹਾਰ ਕਰਨਾ; ਵਸਣਾ,

ਰਹਿਣਾ (ਟ.ਕ. 'ਆਰੀਆ-ਵਰਤ'); ਚੰਗਾ ਵਰਤਾਉ ਕਰਨਾ (ਟ.ਕ. 'ਪਤੀ ਵਰਤਾ'); ਹਾਲਾਤ ਦਾ ਨਵਾਂ ਰੂਪ ਧਾਰਨ ਕਰਨਾ; ਘਟਿਤ ਹੋਣਾ, ਵਾਪਰਨਾ

**ਵਰਤਮਾਨ** ਹੁਣ ਦਾ, ਮੌਜੂਦਾ; ਮੂਲ ਅਰਥ 'ਚੱਲਦਾ-ਫਿਰਦਾ, ਘੁੰਮਦਾ'; ਇਸ ਲਈ ਪ੍ਰਚੱਲਤ — *ਸੰਸ.* vartamāna, ਘੁੰਮਦਾ; ਵਾਪਰਦਾ, ਜਿਉਂਦਾ; ਮੌਜੂਦਾ ਸਮਾਂ [√vart, ਘੁੰਮਣਾ; ਚਲਨ ਹੋਣਾ; ਗਤੀਸ਼ੀਲ ਹੋਣਾ; ਘਟਿਤ ਹੋਣਾ ਆਦਿ]

⇒ **ਵਰਤਣਾ**

**ਵਰਨ** ਚਾਰ ਜਾਤੀਆਂ ਵਿਚੋਂ ਇਕ; ਅੱਖਰ (ਟ.ਕ. 'ਵਰਨ-ਮਾਲਾ') — *ਸੰਸ.* varṇa, ਪਰਦਾ, ਕੱਜਣ; ਬਾਹਰੀ ਦਿੱਖ, ਭੇਸ, ਰੂਪ-ਰੰਗ; ਜਾਤੀ; ਰੰਗ, ਸਿਆਹੀ; ਅੱਖਰ; ਕਿਸਮ, ਪ੍ਰਕਾਰ, ਟ.ਕ. varṇa-kūpikā, ਪੇਂਟ ਕਰਨ ਜਾਂ ਲਿਖਣ ਲਈ ਰੰਗ ਜਾਂ ਸਿਆਹੀ ਦਾ ਭਾਂਡਾ, ਦਵਾਤ

⇒ **ਵਰਨਨ; ਵੰਨ** (ਸੁਵੰਨਾ); **ਵੰਨੀ; ਬਾਣੀ**[1]**; ਵੰਨਗੀ; ਸੁਵਰਣ**

**ਵਰਨਨ** ਬਿਆਨ, ਜ਼ਿਕਰ — *ਸੰਸ.* varṇana, ਰੰਗਣ ਦੀ ਕਿਰਿਆ, ਚਿਤਰਨ, ਲਿਖਣ < varṇa, ਰੰਗ ਆਦਿ

⇒ **ਵਰਨ**

**ਵਰਨਾ**[1] *(ਲਹਿੰ.)*, ਸ਼ਾਦੀ ਕਰਨਾ; *ਪ੍ਰਾਕ.* **√ਵਰ-** ਚਾਹੁਣਾ; *ਸਿੰਧੀ* **ਵਰਣੁ**, ਸ਼ਾਦੀ ਕਰਨਾ; *ਹਿੰਦੀ* **ਬਰਨਾ;** *ਗੁਜ.* **ਵਰਵੁਂ;** *ਮਰਾ.* **ਵਰਣੇਂ** — *ਸੰਸ.* √var, ਚੋਣ ਕਰਨਾ, ਵਰ ਲੱਭਣਾ; *ਭਾਰੋਪੀ* wel, ਚਾਹੁਣਾ, ਚਾਹਤ ਕਰਨਾ

+ *ਰੂਸੀ* √vol, ਚਾਹੁਣਾ

+ *ਅੰਗ.* will, ਚਾਹੁਣਾ

+ *ਲਾਤ.* √vol, ਚਾਹੁਣਾ (ਟ.ਕ. *ਅੰਗ.* volent)

⇒ **ਵਰ; ਵਿਸਟ; ਸੁਵੰਬਰ**

**ਵਰਨਾ**[2] ਨਹੀਂ ਤਾਂ — *ਫ਼ਾਰਸੀ* **ਵਰਨਾ; ਵਗਰਨਾ,** ਨਹੀਂ ਤਾਂ, ਅਤੇ ਜੇ ਨਹੀਂ [ਵਾ + ਅਗਰ + ਨਾ]

**ਵਰ੍ਹਨਾ** ਮੀਂਹ ਪੈਣਾ — **ਵੱਸਣਾ** ਦਾ ਵਿਕਸਤ ਰੂਪ; ਦੇਖੋ **ਵੱਸਣਾ**

⇒ **ਬਰਸਨਾ; ਵਰ੍ਹਾ; ਬਾਰਸ਼**

**ਵਰਮਾ**[1] ਕਸ਼ੱਤਰੀਆਂ ਦੇ ਨਾਂ ਪਿੱਛੇ ਲਾਇਆ ਜਾਂਦਾ ਸ਼ਬਦ — *ਸੰਸ.* varman, ਸੰਜੋਅ, ਜ਼ੱਰਾ-ਬਕਤਰ, coat of arms; ਬਚਾਉ, ਪਨਾਹ, "protection, defence" (ਦੇਖੋ ਮੋਨ.ਵਿਲ.); ਬਿਰਛ ਦੀ ਛਿੱਲ [√vṛ, ਢੱਕਣਾ, ਕੱਜਣਾ; ਬਚਾਉਣਾ, ਰਕਸ਼ਾ ਕਰਨਾ ਆਦਿ]

⇒ **ਆਵਰਣ; ਨਿਵਾਰਨਾ; ਵਾਰਨਾ**

**ਨੋਟ.** ਉਕਤ ਸ਼ਬਦ (varman), *ਜਰ.* wehr (ਦੇਸ਼ ਦੀ ਰਖਸ਼ਾ, defence) ਦਾ ਸਗੋਤੀ ਹੈ; ਦੇਖੋ **ਵਾਰਨਾ**

**ਵਰਮਾ**[2] ਲੱਕੜੀ ਵਿਚ ਛੇਕ ਪਾਉਣ ਵਾਲਾ ਔਜ਼ਾਰ — *ਪੁਰਤ.* verruma, ਵਰਮਾ, gimlet

**ਵਰਮੀ** ਸੱਪ ਦੀ ਖੁੱਡ — *ਸੰਸ.* valmīka, ਸਿਉਂਕ ਦਾ ਘਰ (ਜਿਸ ਵਿਚ ਆਮ ਤੌਰ ਤੇ ਸੱਪ ਰਹਿੰਦਾ ਹੈ)

**ਵਰ੍ਹਾ** ਸਾਲ; *ਸਿੰਧੀ* **ਵਰ੍ਹਾ** — **ਬਰਸ** ਦਾ ਵਿਕਸਤ ਰੂਪ; ਦੇਖੋ **ਬਰਸ**

⇒ **ਵਰ੍ਹਣਾ; ਬਰਸਣਾ**

**ਵਰਾਉਣਾ** ਰੋਂਦੇ ਨੂੰ ਚੁੱਪ ਕਰਾਉਣਾ, ਪਰਚਾਉਣਾ — **ਬਿਰਮਾਉਣਾ,** ਰੋਕਣਾ, ਅਟਕਾਉਣਾ; ਪ੍ਰਸੰਨ ਕਰਨਾ, ਰਿਝਾਉਣਾ; ਦੇਖੋ **ਬਿਰਮਾਉਣਾ**

**ਵਰਿਠ** *(ਪੋਠੋ.)*, ਨਿਰਾਲਾ, ਅਨੋਖਾ — *ਸੰਸ.* varishṭha, ਸਭ ਤੋਂ ਵਧੀਆ [vara, ਵਧੀਆ + ਤੀਜੀ ਡਿਗਰੀ ਦਾ ਸੂਚਕ ਪਿਛੇ. ishṭha]

⇒ **ਵਰ**

**ਵਰੀ** ਵਿਆਹ ਸਮੇਂ ਲਾੜੀ ਨੂੰ ਦਿੱਤੇ ਜਾਣ ਵਾਲੇ ਕੱਪੜੇ — *ਸੰਸ.* vara, ਦਹੇਜ; ਭੇਟ, ਪੁਰਸਕਾਰ; ਅਸ਼ੀਰਵਾਦ ਆਦਿ; ਦੇਖੋ **ਵਰ**

**ਵਰ੍ਹੀਣਾ** ਬਰਸੀ; ਬਰਸੀ ਵਾਲੇ ਦਿਨ ਦਿੱਤਾ ਜਾਣ ਵਾਲਾ ਭੋਜਨ ਆਦਿ — **ਵਰ੍ਹਾ,**

ਸਾਲ; ਦੇਖੋ

⇒ **ਬਰਸ**

**ਵਰੇਸ** ਉਮਰ (ਟ.ਕ. 'ਬਾਲ-ਵਰੇਸ'); *ਹਿੰਦੀ* **ਬਰੀਸ** ਸਾਲ — **ਬਰਸ** ਦਾ ਰੂਪਅੰਤਰ; ਦੇਖੋ **ਬਰਸ**

**ਵਰੋਲਾ** ਹਵਾ ਦਾ ਚੱਕਰ (ਟ.ਕ. 'ਵਾਵਰੋਲਾ') — *ਸੰਸ.* vilola, ਝੂਲਦਾ, ਲਟਕਦਾ, ਹਿੱਲਣ-ਜੁੱਲਣ ਵਾਲਾ [ਅਗੇ. vi + √lul, ਹਿੱਲਣਾ; ਘੁੰਮਣਾ]

**ਵੱਲ** *(ਲਹਿੰ.)*, ਵੇਲ; *ਪਾਲੀ* **ਵੱਲੀ;** *ਪ੍ਰਾਕ.* **ਵੱਲਿ;** *ਸਿੰਧੀ* **ਵਲੀ** — *ਸੰਸ.* vallī, ਵੇਲ

**ਵੱਲੂ** *(ਲਹਿੰ.)*, ਕਣਕ ਦਾ ਨਾੜ (ਸਿੱਟੇ ਸਮੇਤ); ਨੀਲ ਦਾ ਵੱਢਿਆ ਹੋਇਆ ਟਾਂਡਾ (ਟ.ਕ. 'ਵਲੂ ਕੱਢਣਾ', ਪਿੜ ਵਿਚ ਗਾਹੁਣ ਲਈ ਭਰੀਆਂ ਖਿਲਾਰਨਾ) — *ਸੰਸ.* valla, ਇਕ ਤਰ੍ਹਾਂ ਦੀ ਕਣਕ, "a kind of wheat"; ਗਾਹੁਣ ਵਾਲੀ ਕਣਕ, ਤੂੜੀ ਮਿਲੀ ਕਣਕ, "winnowing corn" (ਦੇਖੋ ਮੋਨ. ਵਿਲ.)

**ਵਲ** ਵਿੰਗ, ਚੱਕਰ; (ਲਾਖ.), ਗੁੰਝਲ; ਹੇਰਾ-ਫੇਰੀ (ਟ.ਕ. 'ਵਲ ਫਰੇਬ'; 'ਵਲ ਛਲ'); ਮਰੋੜੀ, ਝੁਰੜੀ, ਸਲ਼ੀ; ਮੁੜ ਕੇ ਆਉਣ ਦਾ ਭਾਵ (ਟ.ਕ. 'ਵਲ ਵੰਞਣਾ', ਮੁੜ ਜਾਣਾ, ਵਾਪਸ ਚਲੇ ਜਾਣਾ) — *ਸੰਸ.* valī, ਸਲ਼ੀ, ਝੁਰੜੀ; ਸਬੰਧਤ valana, ਮੁੜਨ, ਘੁਮਾਉ, ਫੇਰਾ [√val, ਮੁੜਨਾ, ਘੁੰਮਣਾ; ਜਾਣਾ; ਘੇਰਨਾ, ਲਿਪੇਟਣਾ]

~ **ਵਲ ਵਲ** *(ਲਹਿੰ.)*, ਮੁੜ ਮੁੜ ਕੇ

⇒ **ਵਲਣਾ**

**ਨੋਟ.** ਪੰਜਾ. **ਵੱਲ** (ਤਰਫ, ਪਾਸੇ) ਦੀ ਇਥੇ ਸਬੰਧਤ ਜਾਪਦਾ ਹੈ; ਇਸ ਲਈ ਕਿ ਮੁੜਨ ਦਾ ਭਾਵ 'ਰੁੱਖ ਕਰਨਾ, ਅਰਥਾਤ to take direction' ਨਾਲ ਮੇਲ ਖਾਂਦਾ ਹੈ। ਇਸ ਅਰਥ-ਵਿਕਾਸ ਦੀ ਪੁਸ਼ਟੀ ਲਈ ਟ.ਕ. *ਸੰਸ.* √vart (ਘੁੰਮਣਾ, ਫਿਰਨਾ, to turn round); ਸਜਾਤੀ *ਅੰਗ.* ward (ਵਲ ਨੂੰ, ਤਰਫ; ਜਿਵੇਂ eastward, towards)

**ਵਲਟੋਹੀ** ਇਕ ਪ੍ਰਕਾਰ ਦੀ ਵੱਡੀ ਦੇਗ; *ਪਾਲੀ* **ਵੱਟਲੋਹ,** ਇਕ ਪ੍ਰਕਾਰ ਦੀ ਧਾਤ; *ਆਸਾ* **ਬਟਲੋਹਿ;** *ਬੰਗਾ.* **ਬਾਟਲਿ,** ਪਿੱਤਲ ਦਾ ਭਾਂਡਾ, ਪਤੀਲਾ; *ਬਿਹਾ.* **ਬਟਲੋਹੀ;** *ਹਿੰਦੀ* **ਬਟਲੋਹੀ;** *ਗੁਜ.* **ਵਟਲੋਈ** — *ਸੰਸ.* vartaloha, ਇਕ ਪ੍ਰਕਾਰ ਦੀ ਪਿੱਤਲ ਦੀ ਧਾਤ

**ਵਲਣਾ** ਲਪੇਟਣਾ, ਘੇਰਨਾ; *(ਲਹਿੰ.)*, ਪਰਤਣਾ, ਮੁੜਨਾ (ਟ.ਕ. 'ਵਲ ਜਾਣਾ', ਮੁੜ ਜਾਣਾ, ਟਲ ਜਾਣਾ); *ਪ੍ਰਾਕ.* **√ਵਲ,** ਘੁੱਮਣਾ, ਮੁੜਨਾ; *ਸਿੰਧੀ* **ਵਰਣੁ;** *ਗੁਜ.* **ਵਲਵੁੰ;** *ਹਿੰਦੀ* **ਬਲਨਾ;** *ਮਰਾ.* **ਵਲਣੇ,** ਮੋੜਨਾ — *ਸੰਸ.* √val, ਘੁੱਮਣਾ, ਮੁੜਨਾ, ਲਿਪੇਟਿਆ ਜਾਣਾ, ਘੇਰਨਾ

⇒ **ਵਲਾਵਣਾ**

**ਵਲਦ** ਪੁੱਤਰ — *ਅਰਬੀ* **ਵਲਦ,** ਪੁੱਤਰ, ਬੇਟਾ [**√ਵੱਲਦ,** ਪੈਦਾ ਕਰਨਾ]; ਟ.ਕ. **ਵਾਲਿਦ,** ਪਿਤਾ; **ਮੀਲਾਦ,** ਪੈਦਾਇਸ਼ (ਮ + ਵਲਾਦ)

**ਵਲੱਲਾ** ਕਮਲਾ, ਝੱਲਾ — vilal, ਖੇਡਣਾ, ਕ੍ਰੀੜਾ ਕਰਨਾ [ਅਗੇ. vi + √lal, ਕ੍ਰੀੜਾ ਕਰਨਾ, ਲਾਡ ਕਰਨਾ]; ਦੇਖੋ **ਲੱਲੂ**

**ਵਲਵਲਾ** ਜੋਸ਼, ਉਮੰਗ — *ਅਰਬੀ* **ਵਲਵਲਾ,** ਚੀਕ-ਪੁਕਾਰ, ਰੌਲਾ-ਰੱਪਾ, ਵਾਵੇਲਾ, ਜੋਸ਼-ਖਰੋਸ਼; ਜ਼ਿਆਦਾ ਸ਼ੌਕ, ਉਮੰਗ [**√ਵਲਵਲ,** ਚੀਕਣਾ] < ਅਗੇ. **ਵਾ,** ਉਹ! ਹਾਏ! + **ਵੈਲ,** ਦੁੱਖ, ਵਿਪਤਾ, ਸਜ਼ਾ < **√ਵੈਲ,** ਦੁੱਖੀ ਹੋਣਾ

**ਵਲਾਇਤ** (ਵਿਲਾਇਤ) ਹਕੂਮਤ, ਰਾਜ; ਮੁਲਕ, ਦੇਸ਼; ਬਾਹਰ ਦਾ ਕੋਈ ਦੇਸ਼ (ਵਿਸ਼ੇਸ਼ ਕਰਕੇ ਇੰਗਲੈਂਡ); ਮੂਲ ਅਰਥ 'ਰਾਜ, ਸਲਤਨਤ' — *ਅਰਬੀ* **ਵਿਲਾਯਤ,** ਵਲੀ, ਅਰਥਾਤ ਹਾਕਮ ਹੋਣ ਦਾ ਭਾਵ; ਦੋਸਤੀ, ਮਿੱਤਰਤਾ; ਬਾਦਸ਼ਾਹੀ, ਹਕੂਮਤ; ਅਮੀਰੀ, ਸ਼ਕਤੀ; ਅਧੀਨ ਮੁਲਕ ਦੇ ਵਸਨੀਕਾਂ ਵਾਸਤੇ ਉਹ ਮੁਲਕ ਜਿੱਥੇ ਦਾ ਬਾਦਸ਼ਾਹ ਹੋਵੇ

[√**ਵਲੀ,** ਹਾਕਮ ਹੋਣਾ]

~ **ਵਲਾਇਤੀ,** ਇੰਗਲੈਂਡ ਦਾ, ਯੂਰਪ ਦਾ — *ਅਰਬੀ* **ਵਿਲਾਯਤੀ,** (ਅਧੀਨ ਵਸਨੀਕਾਂ ਅਰਥਾਤ ਹਿੰਦੁਸਤਾਨੀਆਂ ਲਈ), ਈਰਾਨੀ, ਅਫਗਾਨੀ

⇒ **ਵਲੀ**

**ਵਲਾਵਣਾ** *(ਲਹਿੰ.),* ਮੋੜਨਾ, ਵਾਪਸ ਕਰਨਾ; ਪਰਤਨਾ (ਜਿਵੇਂ ਰੋਟੀ, ਵਰਕਾ); ਮੁੱਕਰ ਜਾਣਾ; ਮੂਲ ਅਰਥ 'ਮੁੜ ਜਾਣਾ' — **ਵਲਣਾ** ਦਾ ਪ੍ਰੇਰਨਾਤਮਕ ਰੂਪ; ਦੇਖੋ **ਵਲਣਾ**

~ **ਵਲਾਉਣਾ** ਵਲੇਟਣਾ, ਘੇਰਾ ਪਾਉਣਾ; ਵਾਪਸ ਕਰਨਾ; ਛਲਣਾ, ਧੋਖਾ ਦੇਣਾ — ਉਕਤ ਦਾ ਰੂਪਅੰਤਰ

~ **ਵਲੇਵਾਂ,** ਵਲ, ਫੇਰ, ਵਿੰਗ, ਮੋੜ — ਉਕਤ ਤੇ ਆਧਾਰਤ

⇒ **ਵਲੇਵਾਂ; ਵਲ**

**ਵਲਾਵਾਂ** ਚੱਕਰ, ਵਲ; (ਲਾਖ.), ਔਕੜ, ਮੁਸੀਬਤ (ਟ.ਕ. 'ਵਲਾਵਾਂ ਪੈਣਾ') — **ਵਲ** ਤੇ ਆਧਾਰਤ; ਦੇਖੋ **ਵਲ**

⇒ **ਵਲਣਾ**

**ਵਲੀ** ਸੰਤ, ਮਹਾਤਮਾ; ਹਾਕਮ (ਟ.ਕ. 'ਵਲੀਅਹਿਦ', ਵਕਤ ਦਾ ਹਾਕਮ; ਤਖ਼ਤ ਦਾ ਵਾਰਸ) — *ਅਰਬੀ* **ਵਲੀ,** ਮਾਲਕ, ਸਰਪ੍ਰਸਤ, ਸਹਾਇਕ; ਵਿਅਕਤੀ, ਜਿਸ ਨੂੰ ਰੱਬ ਦੀ ਸਰਪ੍ਰਸਤੀ ਪ੍ਰਾਪਤ ਹੋਵੇ, ਸੰਤ, ਸਾਧੂ [√**ਵਲੀ,** ਹਾਕਮ ਹੋਣਾ]

⇒ **ਵਾਲੀ : ਵਿਲਾਇਤ**

**ਵਾ** ਹਵਾ; ਸਮਾਨ **ਵਾਅ; ਵਾਓ;** *(ਪੋਠੋ.),* **ਵਾਊ;** *ਪ੍ਰਾਕ.* **ਵਾਯ;** *ਬੰਗਾ.* **ਬਾ, ਬਾਓ;** *ਗੁਜ.* **ਵਾ;** *ਮਰਾ.* **ਵਾਵ** — *ਸੰਸ.* vāta, ਹਵਾ [√vā, ਹਵਾ ਚੱਲਣਾ]; ਟ.ਕ. vāyu, ਹਵਾ; *ਭਾਰੋਪੀ* √we, ਹਵਾ ਚੱਲਣਾ

+ *ਫਾਰਸੀ* **ਬਾਦ,** ਹਵਾ

+ *ਰੂਸੀ* veter, ਹਵਾ [ਟ.ਕ. *ਸੰਸ.* vātṛ, ਹਵਾ]

+ *ਅੰਗ.* wind, ਹਵਾ

+ *ਲਾਤ.* ventus, ਹਵਾ (ਟ.ਕ. *ਅੰਗ.* ventilator)

⇒ **ਵਾਦੀ; ਬਾਊਲਾ; ਵਾਈ; ਵਾਵਰੋਲਾ**

**ਵਾਉਣਾ** *(ਲਹਿੰ.),* ਵਜਾਉਣਾ, ਜਿਵੇਂ ਕੋਈ ਸਾਜ਼ (ਟ.ਕ. "ਜੋਗ ਨ ਸਿੰਙੀ ਵਾਈਐ"; ਮ.1; ਹੋਰ ਦੇਖੋ "ਪਿਆ ਵੰਝਲੀ ਵਾਏ ਤੇ ਰਾਗ ਗਾਵੇ"; ਹੀਰ ਵਾਰਿਸ) — **ਵਾਵਣਾ** ਦਾ ਰੂਪਅੰਤਰ; ਦੇਖੋ **ਵਜਾਉਣਾ**

**ਵਾਅਦਾ** ਇਕਰਾਰ, ਬਚਨ — *ਅਰਬੀ* **ਵਅ਼ਦਾ,** ਇਕਰਾਰ, ਬਚਨ; ਮਰਨ ਦਾ ਦਿਨ [√**ਵਅ਼ਦ**]; ਟ.ਕ. **ਮੌਊਦ,** ਇਕਰਾਰ ਕੀਤਾ ਗਿਆ; ਅਗਾਊਂ ਮਿੱਥਿਆ ਗਿਆ (ਮ + ਵਊਦ)

**ਵਾਇਸਰਾਇ** ਬਾਦਸ਼ਾਹ ਦੇ ਨਾਂ ਤੇ ਹਕੂਮਤ ਕਰਨ ਵਾਲਾ; ਮੂਲ ਅਰਥ 'ਬਾਦਸ਼ਾਹ ਦਾ ਨਾਇਬ, ਉਪ-ਬਾਦਸ਼ਾਹ — *ਅੰਗ.* viceroy, ਇੰਜ [*ਲਾਤ.* vice, ਥਾਂ, ਬਜਾਏ + roy < *ਫ੍ਰਾਂ.* roi, ਬਾਦਸ਼ਾਹ]

**ਨੋਟ.** *ਫ੍ਰਾਂ.* roi ਦੇ ਸਜਾਤੀ ਸ਼ਬਦਾਂ ਲਈ ਦੇਖੋ *ਪੰਜਾ.* **ਰਾਏ; ਰਾ**

**ਵਾਸਤਵਿਕ** ਅਸਲੀ, ਹਕੀਕੀ; ਮੂਲ ਅਰਥ 'ਵਸਤੂ ਸਬੰਧੀ, ਹੋਂਦ ਸਬੰਧੀ' — *ਸੰਸ.* vāstavika, ਹਕੀਕੀ, ਯਥਾਰਥਕ, ਨਿਰਧਾਰਤ ਨਿਸ਼ਚਿਤ; ਸਮਾਨ vāstava [√vas, ਵਾਸ ਕਰਨਾ, ਰਹਿਣਾ, ਕਾਇਮ ਰਹਿਣਾ]

⇒ **ਵਸਤੂ**

**ਨੋਟ. ਵਸਤੂ** ਅਤੇ **ਵਾਸਤਵਿਕ** ਦੀ ਆਪਸੀ ਸਾਂਝ ਲਈ ਟ.ਕ. *ਲਾਤ.* res (ਵਸਤੂ, ਪਦਾਰਥ); ਇਸ ਲਈ real (ਅਸਲੀ)। ਇੰਜ ਹੀ **ਵਸਣਾ** (ਰਹਿਣਾ) ਅਤੇ **ਵਾਸਤਵਿਕ** ਦੇ ਆਪਸੀ ਮੇਲ ਲਈ ਹੋਰ ਦੇਖੋ *ਸੰਸ.* √as (ਰਹਿਣਾ, ਹੋਣਾ); ਇਸ ਲਈ satya, ਸੱਚ

**ਵਾਸਤਾ** ਸਬੰਧ (ਟ.ਕ. 'ਕਿਸੇ ਨਾਲ ਵਾਸਤਾ ਨਾ ਰੱਖਣਾ'); ਕਿਸੇ ਨੂੰ ਵਿਚ ਲਿਆਉਣ ਦਾ ਭਾਵ; ਇਸ ਲਈ 'ਹਾੜੇ ਕੱਢਣ ਜਾਂ ਮਿੰਨਤਾਂ ਪਾਉਣ ਦਾ ਭਾਵ'

(ਟ.ਕ. 'ਰੱਬ ਦਾ ਵਾਸਤਾ ਪਾਉਣਾ') — *ਅਰਬੀ* **ਵਾਸਿਤਾ,** ਵਿਚਕਾਰਲਾ; ਸਬੰਧ, ਵਸੀਲਾ, ਸਰੋਕਾਰ; ਸਬੰਧਤ *ਅਰਬੀ* **ਵਸਤ,** ਵਿਚਕਾਰ, middle

~ **ਵਾਸਤੇ,** ਲਈ, ਖਾਤਰ (ਟ.ਕ. ਉਸ ਦੇ ਵਾਸਤੇ)

⇒ **ਔਸਤ**

**ਨੋਟ.** ਟ.ਕ. *ਅੰਗ.* mean (ਮੱਧ ਮਾਰਗ, ਔਸਤ, ਮੱਧਮਾਨ); ਸਬੰਧਤ means (ਸਾਧਨ, ਜ਼ਰੀਆ); by means of

**ਵਾਸ਼ਨਾ** ਖ਼ੁਸ਼ਬੂ; ਇੱਛਾ — *ਸੰਸ.* vāsanā, ਸੁਗੰਧ [√vās, ਸੁਗੰਧਤ ਕਰਨਾ]

⇒ **ਬਾਸ**

**ਵਾਹ**[1] (ਵਾਹਾ), ਜਲ ਦਾ ਪ੍ਰਵਾਹ, ਛੋਟੀ ਨਦੀ; ਨਹਿਰ ਦੀ ਉਪਸ਼ਾਖਾ; (ਟ.ਕ. "ਨਦੀਆ ਵਾਹ ਵਿਛੁੰਨਿਆ"; ਮ.1); *ਪਾਲੀ, ਪ੍ਰਾਕ.* **ਵਹ** — *ਸੰਸ.* vaha, ਨਦੀ; ਸਮਾਨ vahā [√vah, ਵਗਣਾ, ਵਹਿਣਾ]

~ **ਵਾਹੜਾ** *(ਲਹਿੰ.),* ਨਿੱਕਾ ਵਹਿਣ, ਨਾਲਾ (ਟ.ਕ. "ਵਸਿ ਥੀਵਹਿ ਦਰਆਉ, ਟੁਟਿ ਨ ਥੀਵਹਿ ਵਾਹੜਾ"; ਫਰੀਦ) — ਉਪਰੋਕਤ ਦਾ ਵ੍ਰਿਧੀ ਰੂਪ

⇒ **ਵਹਿਣਾ; ਵਾਹਣ**[1]

**ਵਾਹ**[2] ਜ਼ੋਰ, ਵੱਸ, ਇਖ਼ਤਿਆਰ (ਟ.ਕ. 'ਵਾਹ ਲਾਉਣਾ'); ਕਿਸੇ ਦੇ ਵੱਸ ਵਿਚ ਹੋਣ ਦਾ ਭਾਵ (ਟ.ਕ. 'ਕਿਸੇ ਨਾਲ ਵਾਹ ਪੈਣਾ'); ਵਰਤੋਂ, ਪ੍ਰਯੋਗ (ਅਰਥ ਲਈ ਦੇਖੋ ਪੰਜਾ.ਕੋਸ਼); ਟ.ਕ. 'ਵਾਹ ਕੇ ਵੇਖਣਾ', ਵਰਤ ਕੇ ਵੇਖਣਾ) — *ਸੰਸ.* √vāh, ਯਤਨ ਕਰਨਾ, ਉੱਦਮ ਕਰਨਾ; ਵਰਤੋਂ ਵਿਚ ਲਿਆਉਣਾ, ਵਰਤਣਾ, "to work, use, employ" (ਦੇਖੋ ਮੋਨ.ਵਿਲ.)

**ਵਾਹਣ**[1] *(ਲਹਿੰ.),* ਪਹਾੜੀ ਨਦੀ; *ਮਰਾ.* **ਵਹਾਣ,** ਨਦੀ — *ਸੰਸ.* vahana, ਪਾਣੀ ਦਾ ਵਗਣ [√vah, ਵਗਣਾ; ਢੋਣਾ, ਲਿਜਾਣਾ]

~ **ਵਹਿਣੀ** *(ਲਹਿੰ.),* ਗੰਦੇ ਪਾਣੀ ਦੀ ਨਾਲੀ — ਉਕਤ ਦਾ ਇਕ ਭੇਦ; ਟ.ਕ. *ਸੰਸ.* vahani, ਵਗਣ ਵਾਲੀ

~ **ਵਹੀਣ,** ਗੰਦੇ ਪਾਣੀ ਦੀ ਨਾਲੀ

⇒ **ਵਾਹੜਾ**

**ਵਾਹਣ**[2] ਸਵਾਰੀ, ਰੱਥ, ਗੱਡੀ ਆਦਿ — *ਸੰਸ.* vāhina, ਰੱਥ [√vāh, ਲਿਜਾਣਾ, ਢੋਣਾ ਆਦਿ]; *ਭਾਰੋਪੀ* √wegh (ਦੇਖੋ ਵੈਬਸਟਰ ਡਿਕਸ਼ਨਰੀ, *ਅੰਗ.* wain ਦੇ ਅਧੀਨ)

\+ *ਅੰਗ.* wagon, ਗੱਡੀ > wain, ਇੰਜ [weigh, ਚੁੱਕਣਾ, ਉਠਾਉਣਾ, ਤੋਲਣਾ]

\+ *ਅੰਗ.* ਵੱਲੋਂ *ਲਾਤ.* vehicle, ਵਾਹਣ [√veh, ਲੈਜਾਣਾ]

⇒ **ਵਾਹੁਣਾ**

**ਵਾਹਦ** ਇਕੱਲਾ, ਅਦੁੱਤੀ; ਪਰਮਾਤਮਾ ਦੀ ਇਕ ਉਪਾਧੀ — *ਅਰਬੀ* **ਵਾਹਿਦ,** ਇਕੱਲਾ; ਪਰਮਾਤਮਾ ਦੀ ਇਕ ਉਪਾਧੀ (ਟ.ਕ. 'ਵਾਹਿਦ-ਉਲ-ਐਨ, ਇਕ ਅੱਖ ਵਾਲਾ); √**ਵਹਦ,** ਵੱਖਰਾ ਹੋਣਾ

~ **ਵਹਦਤ,** ਰੱਬੀ ਏਕਤਾ, ਅਦਵੈਤ — *ਅਰਬੀ* **ਵਹਦਤ;** ਇੰਜ

⇒ **ਇਤਹਾਦ; ਮੁਤਹਿਦ**

**ਵਾਹਯਾਤ** ਬੇਹੂਦਾ, ਫਜ਼ੂਲ — *ਅਰਬੀ* **ਵਾਹੀਯਾਤ,** ਬੇਹੂਦਾ ਤੇ ਫਜ਼ੂਲ ਗੱਲਾਂ [ਬਹੁਵਚਨ ਵਲੋਂ **ਵਾਹੀ,** ਫਜ਼ੂਲ, ਸੁਸਤ, ਢਿੱਲਾ; ਟੁੱਟਿਆ-ਫੁੱਟਿਆ, ਭੱਜਾ-ਟੁੱਟਾ < √**ਵਹੀ,** ਟੁੱਟਣਾ; ਟ.ਕ. **ਵਾਹੀ ਤਬਾਹੀ,** ਖਸਤਾ ਹਾਲ; ਬੇਘਰ; ਬਰਬਾਦ]; (ਇਸ ਲਈ 'ਵਾਹੀ ਤਬਾਹੀ ਬਕਣਾ', ਫਜ਼ੂਲ ਗੱਲਾਂ ਕਰਨਾ)

**ਵਾਹਰ** ਧਾੜਵੀਆਂ ਦਾ ਗਰੋਹ; ਸਹਾਇਤਾ ਲਈ ਪੁਕਾਰ, ਦੁਹਾਈ — (ਸੰਭਵ ਤੌਰ ਤੇ) ਗੁਹਾਰ ਦਾ ਰੂਪਅੰਤਰ; ਦੇਖੋ **ਗੁਹਾਰ**

**ਵਾਹੁਣਾ** ਹੱਲ ਚਲਾਉਣਾ; ਕੰਘੀ ਫੇਰਨਾ (ਟ.ਕ. 'ਸਿਰ ਵਾਹੁਣਾ'); (ਟਾਂਗਾ, ਗੱਡਾ ਆਦਿ); ਹੱਕਣਾ, ਚਲਾਉਣਾ (ਟ.ਕ. 'ਗੱਡਾ ਵਾਹੁਣਾ'); *ਸਿੰਧੀ* **ਵਾਹਣੁ,**

ਵਹਾਉਣਾ; *ਉੜੀ.* **ਬਾਹਿਬਾ,** ਗੱਡਾ ਜਾਂ ਕਿਸ਼ਤੀ ਚਲਾਉਣਾ; *ਹਿੰਦੀ* **ਬਾਹਨਾ;** *ਮਰਾ.* **ਵਾਹਣੇਂ,** ਲੈ ਜਾਣਾ, ਢੋਣਾ — *ਸੰਸ.* √vāh, (ਰੱਥ) ਚਲਾਉਣਾ; (ਘੋੜੇ ਤੇ) ਸਵਾਰ ਹੋਣਾ

⇒ **ਵਹਿਣਾ**

**ਵਾਕ** ਬਚਨ, ਗੱਲ; ਫਿਕਰਾ; *ਪ੍ਰਾਕ.* **ਵੱਕ;** *ਸਿੰਧੀ* **ਵਾਕੁ;** *ਉੜੀ.* **ਬਾਕ** — *ਸੰਸ.* vākya, ਵਾਕ, ਫਿਕਰਾ, ਬੋਲ [√vac, ਬੋਲਣਾ]

+ *ਅੰਗ.* ਵੱਲੋਂ *ਲਾਤ.* voice, ਆਵਾਜ਼ [*ਲਾਤ.* vox]; ਟ.ਕ. *ਅੰਗ.* vocal, ਆਵਾਜ਼ ਸਬੰਧੀ, ਜ਼ਬਾਨੀ

⇒ **ਵਕਤਾ**

**ਵਾਕਫ** ਜਾਣਕਾਰ, ਸਮਝ ਰੱਖਣ ਵਾਲਾ — *ਅਰਬੀ* **ਵਾਕਿਫ,** ਇੰਜ [√**ਵਕਫ**]; ਦੇਖੋ **ਵਕਫ**

**ਵਾਕਿਆ** ਘਟਨਾ — *ਅਰਬੀ* **ਵਾਕਿਅ਼,** ਹੋਣ ਵਾਲਾ, ਵਾਪਰਨ ਵਾਲਾ; ਸੱਚ, ਸਹੀ; ਟ.ਕ. **ਵਾਕਿਆ਼,** ਘਟਨਾ, ਵਾਰਦਾਤ; ਹਾਲ, ਖਬਰ [√**ਵਕਅ਼,** ਡਿਗਣਾ, to fall; to fall down; ਵਾਪਰਨਾ]

~ **ਵਾਕਈ,** ਸੱਚਮੁੱਚ — *ਅਰਬੀ* **ਵਾਕਿਈ,** ਠੀਕ, ਸੱਚ-ਮੁਚ

⇒ **ਤਵੱਕੋ**

**ਨੋਟ.** ਉਕਤ ਸਬੰਧ ਵਿਚ ਟ.ਕ. *ਅੰਗ.* ਵਲੋਂ *ਲਾਤ.* case (ਵਾਰਦਾਤ, ਘਟਨਾ); ਭੂ.ਕਿਰ. ਵੱਲੋਂ *ਲਾਤ.* √cad (ਡਿਗਣਾ, to fall)

**ਵਾਂਗਣਾ** ਗੱਡੇ ਦੇ ਪਹੀਏ ਨੂੰ ਗਰੀਸ ਦੇਣਾ; *ਹਿੰਦੀ* **ਊਂਗਨਾ;** *ਮਰਾ.* **ਵਾਂਗਵਿਣੇਂ** — *ਸੰਸ.* upāñj, ਪਹੀਏ ਨੂੰ ਮੱਖਣ ਨਾਲ ਚੋਪੜਣਾ [ਅਗੇ. upa + √añj, ਲੇਪਣਾ]; ਦੇਖੋ **ਅੰਜਨ**

**ਵਾਚਕ** (ਵਾਚੀ), 'ਬੋਧ ਕਰਾਉਣ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਕਰਤਾ-ਵਾਚਕ', ਵਿਆਕਰਨ ਵਿਚ ਕਰਤਾ ਦਾ ਬੋਧ ਕਰਾਉਣ ਵਾਲਾ; ਦੱਸਣ ਵਾਲਾ, ਪੜ੍ਹ ਕੇ ਜਾਂ ਬੋਲ ਕੇ ਦੱਸਣ ਵਾਲਾ (ਟ.ਕ. 'ਕਥਾ-ਵਾਚਕ') — *ਸੰਸ.* vācaka, ਵਕਤਾ, ਪਾਠਕ [√vac, ਪੜ੍ਹਣਾ, ਪਾਠ ਕਰਨਾ, ਬੋਲਣਾ]

+ *ਅੰਗ.* voice, ਆਵਾਜ਼; (ਵਿਆ.), ਵਾਚੀ (ਟ.ਕ. 'indirect voice', ਅਰਥਾਤ 'ਪਰੋਖ-ਵਾਚੀ')

⇒ **ਵਾਚਣਾ**

**ਵਾਚਣਾ** ਪੜ੍ਹਨਾ, ਪੜ੍ਹ ਕੇ ਜਾਂ ਬੋਲ ਕੇ ਸੁਣਾਉਣਾ, ਦੱਸਣਾ, ਬੋਧ ਕਰਾਉਣਾ (ਟ.ਕ. 'ਕਥਾ ਵਾਚਣਾ') — *ਸੰਸ.* √vac, ਬੋਲਣਾ, ਕਹਿਣਾ, ਦੱਸਣਾ, ਪੁਕਾਰਨਾ; *ਭਾਰੋਪੀ* √weq

+ *ਲਾਤ.* √voc, ਕਹਿਣਾ (ਟ.ਕ. *ਅੰਗ.* invoke)

⇒ **ਵਾਕ; ਵਾਚਕ; ਵਾਜ; ਆਵਾਜ਼; ਉਕਤ; ਨਿਰੁਕਤ; ਵਕਤਾ**

**ਵਾਛੜ** ਹਵਾ ਨਾਲ ਤੇਜ਼ ਅਤੇ ਤਿਰਛਾ ਪੈਣ ਵਾਲਾ ਮੀਂਹ; *(ਲਹਿੰ.),* ਜ਼ੋਰਦਾਰ ਬਾਰਸ਼; *ਹਿੰਦੀ* **ਬੁਛਾੜ** — *ਸੰਸ.* vṛshṭi, ਬਾਰਸ਼ (ਰਿ.ਵੇ. ਵਾਛੜ, a shower of rain); ਟ.ਕ. pushpa-vṛshṭi, ਫੁੱਲਾਂ ਦੀ ਵਾਛੜ

⇒ **ਬਾਰਸ਼**

**ਵਾਜ :** ਦੇਖੋ **ਆਵਾਜ਼**

**ਵਾਂਜਣ** *(ਲਹਿੰ.),* ਖਾਲੀ ਰੱਖਣਾ, ਮਹਿਰੂਮ ਰੱਖਣਾ (ਟ.ਕ. "ਨਉ ਦਰ ਵਾਜੇ, ਦਸਵੈ ਮੁਕਤਾ"; ਮ.3); *ਪ੍ਰਾਕ.* **ਵੱਜ,** ਵਿਰਵਾ ਰੱਖਣਾ — *ਸੰਸ.* √varj, ਵਰਜਣਾ, ਰੋਕਣਾ

~ **ਵਾਂਜਾ** *(ਲਹਿੰ.),* ਬਿਨਾ, ਮੁਕਤ — ਉਕਤ ਤੇ ਆਧਾਰਤ; ਟ.ਕ. **ਇੱਕਲਵਾਂਜੇ**

⇒ **ਵਰਜਣਾ; ਵਾਂਝਾ; ਵਾਂਦਾ**

**ਵਾਜਬ** ਮੁਨਾਸਬ, ਉਚਿਤ, ਠੀਕ — *ਅਰਬੀ* **ਵਾਜਿਬ,** ਯੋਗ, ਠੀਕ; ਆਵੱਸ਼ਕ [√**ਵਜਬ,** ਆਵੱਸ਼ਕ ਹੋਣਾ]

⇒ **ਮੂਜਬ**

**ਵਾਂਝਣਾ** *(ਲਹਿੰ.),* ਤੋਂ ਖਾਲੀ ਰੱਖਣਾ, ਤੋਂ ਮੁਕਤ ਰੱਖਣਾ — **ਵਾਂਜਣਾ** ਦਾ ਰੂਪਅੰਤਰ;

ਦੇਖੋ **ਵਾਂਜਣਾ**

~ **ਵਾਂਝਾ,** ਤੋਂ ਮੁਕਤ, ਬਿਨਾ (ਟ.ਕ. 'ਵਿਰਲਾ-ਵਾਂਝਾ) — ਦੇਖੋ **ਵਾਂਜਾ**

**ਵਾਟ** (ਬਾਟ) ਤੈ ਕੀਤਾ ਜਾਣ ਵਾਲਾ ਫਾਸਲਾ, ਰਸਤਾ, ਮਾਰਗ; ਮੂਲ ਅਰਥ 'ਬੈਲ-ਗੱਡੀ ਦੇ ਪਹੀਏ ਦੀ ਲੀਹ, ਗਾਡੀ-ਰਾਹ, ਲੀਹ; *ਪਾਲੀ* **ਵਟੁਮ;** *ਬੰਗਾ.* **ਬਾਟ;** *ਗੁਜ.* **ਵਾਟ** — *ਸੰਸ.* vartman, ਗੱਡੇ ਦੀ ਪਹੀਏ ਦੀ ਲੀਹ [√vart, ਅਗਾਂਹ ਨੂੰ ਘੁੰਮਣਾ, to roll on, ਅਗਾਂਹ ਵਧਣਾ; ਸਫਰ ਕਰਨਾ ਆਦਿ]

⇒ **ਵਰਤਮਾਨ; ਵੱਟਣਾ**

**ਵਾਣ** (ਬਾਣ), ਮੁੰਜ ਆਦਿ ਦੀ ਰੱਸੀ, ਜਿਸ ਨਾਲ ਮੰਜਾ ਬੁਣਿਆ ਜਾਂਦਾ ਹੈ; *ਸਿੰਧੀ* **ਵਾਣੁ,** ਇਸ ਲਈ **ਵਾਣਣੁ,** ਮੰਜਾ ਬੁਣਨਾ; *ਹਿੰਦੀ* **ਬਾਨ;** *ਗੁਜ.* **ਵਾਣ** — *ਸੰਸ.* vāṇa, ਮੁੰਜ; ਮੁੰਜ ਦੀ ਬਣੀ ਰੱਸੀ; ਸਬੰਧਤ vāṇa, ਬੁਣਨ, weaving; ਘਾਸ-ਫੂਸ ਦੀ ਬਣੀ ਚਟਾਈ (√ve, ਬੁਣਨਾ, ਲਿਪੇਟਣਾ); ਟ.ਕ. vāṇi, ਬੁਣਨ; ਕਾਂਡ, a reed

⇒ **ਬੁਣਨਾ; ਬਾਣਾ** (ਜਿਵੇਂ ਤਾਣਾ-ਬਾਣਾ)

**ਵਾਤਾਵਰਨ** ਆਲਾ-ਦੁਆਲਾ, ਦੁਗਿਰਦਾ, ਮਾਹੌਲ — *ਸੰਸ.* vāta, ਹਵਾ + āvaraṇa, ਕੱਜਣ, ਉਛਾੜ < ਅਗੇ. ā + varaṇa; ਦੇਖੋ **ਆਵਰਣ**

⇒ **ਵਰਨ**

**ਵਾਦ**[1] ਝਗੜਾ, ਬਹਿਸ, ਚਰਚਾ; ਦਰਸ਼ਨ ਦਾ ਨਿਸ਼ਚਤ ਸਿਧਾਂਤ (ਟ.ਕ. 'ਵਾਦ-ਵਿਵਾਦ') — *ਸੰਸ.* vāda, ਗੱਲਬਾਤ, ਭਾਸ਼ਣ, ਵਚਨ, ਕਥਨ; ਬਹਿਸ; ਸਿਧਾਂਤ; ਅਰਜ਼ੀ-ਦਾਅਵਾ [√vad, ਬੋਲਣਾ, ਕਹਿਣਾ, ਸੂਚਤ ਕਰਨਾ]

⇒ **ਅਨੁਵਾਦ; ਵਿਵਾਦ; ਵੱਜਣਾ; ਵੱਗਣਾ; ਵਾਇਣਾ**

**ਵਾਦ**[2] (ਕਿਸੇ ਦਰਸ਼ਨ ਦੇ) 'ਨਿਸ਼ਚਤ ਸਿਧਾਂਤ' ਦਾ ਸੂਚਕ ਸਮਾਸੀ ਰੂਪ (ਟ.ਕ. 'ਪਦਾਰਥਵਾਦ'); ਇਸ ਲਈ **ਵਾਦੀ** (ਟ.ਕ. 'ਪਦਾਰਥਵਾਦੀ') — *ਸੰਸ.* vāda, ਇੰਜ; ਹੋਰ ਅਰਥ ਵਚਨ, ਸ਼ਬਦ, ਕਥਨ, ਬਹਿਸ-ਮੁਬਾਹਸਾ; ਵਿਆਖਿਆ, ਸਿਧਾਂਤ; ਅਰਜ਼ੀ-ਦਾਅਵਾ [√vad, ਬੋਲਣਾ]; ਸਾਜ਼ ਚੋਂ ਆਵਾਜ਼ ਕੱਢਣਾ, ਵਜਾਉਣਾ

~ **ਵਾਦ-ਵਿਵਾਦ,** ਤਕਰਾਰ, ਬਹਿਸ-ਮੁਬਾਹਸਾ — *ਸੰਸ.* vāda-vivāda, ਇੰਜ [vāda + vivāda < ਅਗੇ. vi + vāda]

⇒ **ਵਜਾਉਣਾ**

**ਵਾਂਦਾ** *(ਲਹਿੰ.),* ਖਾਲੀ, ਸੱਖਣਾ; ਅਲੱਗ, ਇਕ ਪਾਸੇ; ਨੰਗਾ (ਟ.ਕ. 'ਵਾਂਦੇ ਰਹਿਣਾ', ਦਖਲ ਨਾ ਦੇਣਾ) — **ਵਾਂਜਾ** 'ਖਾਲੀ, ਸੱਖਣਾ' ਦਾ ਵਿਕਸਤ ਰੂਪ; ਦੇਖੋ **ਵਾਂਜਣਾ**

⇒ **ਵਾਂਝਾ**

**ਵਾਦੀ**[1] ਦੋ ਪਹਾੜਾਂ ਦੇ ਵਿਚਕਾਰਲਾ ਖੁੱਲ੍ਹਾ ਇਲਾਕਾ — *ਅਰਬੀ* **ਵਾਦੀ,** ਦੋ ਪਹਾੜਾਂ ਜਾਂ ਟਿੱਲਿਆਂ ਵਿਚਕਾਰ ਖੁੱਲ੍ਹਾ ਰਸਤਾ; ਨਦੀ ਦੇ ਹੜ੍ਹ ਦਾ ਲਾਂਘਾ; ਹਰਿਆਲੀ ਥਾਂ; ਟ.ਕ. *ਅੰਗ.* wadi, ਬਰਸਾਤੀ ਨਦੀ ਦਾ ਲਾਂਘਾ, ਖੱਡ, ਘਾਟੀ < *ਅਰਬੀ*

**ਵਾਦੀ**[2] (ਬਾਦੀ), ਵਾਯੂ ਰੋਗ — *ਸੰਸ.* vāta, ਹਵਾ; ਸਰੀਰ ਦਾ ਇਕ ਦ੍ਰਵ (ਟ.ਕ. vāta-roga)

~ **ਵਾਈ,** ਉਕਤ ਦਾ ਵਿਕਸਤ ਰੂਪ

**ਵਾਧਾ** ਵਧਣ ਦਾ ਭਾਵ, ਮੁਨਾਫਾ; ਵਧੀਕੀ, ਜ਼ਿਆਦਤੀ; *ਪਾਲੀ* **ਵੱਢ,** ਅਮੀਰੀ; *ਸਿੰਧੀ* **ਵਾਧੋ,** ਨਫਾ; *ਹਿੰਦੀ* **ਬਾਧਾ;** *ਮਰਾ.* **ਵਾਢ** — *ਸੰਸ.* vardha, ਵਾਧਾ, ਸਮਰਿੱਧੀ [√vṛdh, ਵਧਣਾ]

**ਵਾਨੀ** 'ਰੰਗ' ਦਾ ਅਰਥ-ਸੂਚਕ ਸਮਾਸੀ ਰੂਪ; ਟ.ਕ. **ਦੁੱਧਵਾਨੀ,** ਦੁੱਧ-ਰੰਗੇ, ਚਿੱਟੇ (ਜਿਵੇਂ "ਭਏ ਕੇਸ ਦੁਧਵਾਨੀ"; ਭੀਖਨ); *ਗੁਜ.* **ਵਾਣ,** ਰੰਗ; *ਮਰਾ.* **ਵਾਣ** — *ਸੰਸ.* varṇa, ਰੰਗ, ਰੂਪ ਆਦਿ

~ **ਵਾਣੀ,** ਉਕਤ ਦਾ ਰੂਪਅੰਤਰ (ਟ.ਕ. "ਉਦਕ ਗੰਗਾ ਵਾਣੀ"; ਮ.1) = ਗੰਗਾ ਦੇ ਰੰਗ ਵਰਗਾ ਪਾਣੀ, ਅਰਥਾਤ ਨਿਰਮਲ ਪਾਣੀ
⇒ **ਵੰਨੀ; ਵੰਨ; ਵਰਨ**

**ਵਾਪਸ** ਪਿਛੇ, ਮੁੜ ਕੇ (ਟ.ਕ. 'ਵਾਪਸੀ ਸਫਰ' ਮੁੜ ਕੇ ਆਉਣ ਦਾ ਸਫਰ) — *ਫਾਰਸੀ* **ਵਾਪਸ,** ਹਟਿਆ ਹੋਇਆ, ਪਰਤਿਆ; ਪਿੱਛੇ, ਮਗਰ; ਦੁਬਾਰਾ [ਅਗੇ. **ਵਾ + ਪਸ,** ਪਿੱਛੇ, ਅਖੀਰ, ਅੰਤ ਨੂੰ; ਤਦੇ, ਤਾਂ, ਇਸ ਲਈ]; ਟ.ਕ. '**ਪਸ-ਰੌ**', ਪਿੱਛੇ ਚੱਲਣ ਵਾਲਾ

**ਵਾਪਰਨਾ** ਕੋਈ ਗੱਲ ਹੋ ਜਾਣਾ; ਗੁਜ਼ਰਨਾ, ਬੀਤਣਾ (ਟ.ਕ. "ਕੇਤੜਿਆ ਜੁਗ ਵਾਪਰੇ"; ਫਰੀਦ) — **ਵਿਆਪਨਾ** ਦਾ ਵਿਕਸਤ ਰੂਪ; ਦੇਖੋ **ਵਿਆਪਨਾ**

**ਵਾਫਰ** ਬਹੁਤਾ, ਵਾਧੂ, ਫਾਲਤੂ — *ਅਰਬੀ* **ਵਾਫਿਰ,** ਚੋਖਾ, ਵਾਧੂ; ਅਮੀਰ, ਖ਼ੁਸ਼ਹਾਲ [√**ਵਫਰ,** ਪੂਰਾ ਕਰਨਾ]; ਟ.ਕ. **ਵਫ਼ੂਰ,** ਬਹੁਤਾ

**ਵਾਮ** (ਬਾਮ), ਖੱਬਾ; ਉਲਟਾ (ਸੱਜੇ ਜਾਂ ਸਿੱਧੇ ਦੇ ਉਲਟ); ਟ.ਕ. ('ਵਾਮ-ਪੰਥੀ'; 'ਵਾਮ-ਮਾਰਗੀ') — *ਸੰਸ.* vāma, ਖੱਬਾ

~ **ਬਾਵਾਂ,** ਖੱਬੇ ਪਾਸੇ ਦਾ, ਉਲਟਾ (ਟ.ਕ. "ਬਾਵੇ ਮਾਰਗੁ ਟੇਢਾ ਚਲਨਾ"; ਮ.5); *ਹਿੰਦੀ* **ਬਾਵਾਂ** — ਉਕਤ ਦਾ ਵਿਕਸਤ ਰੂਪ

~ **ਬਾਇਆਂ,** ਉਪਰੋਕਤ ਦਾ ਵਿਕਸਤ ਰੂਪ; *ਬੰਗਾ.* **ਬਾ;** *ਹਿੰਦੀ* **ਬਾਯਾਂ**

**ਵਾਰ**[1] ਕਾਵਿ ਦਾ ਇਕ ਰੂਪ, ਜਿਸ ਵਿਚ ਸੂਰਬੀਰਤਾ ਦਾ ਵਰਨਨ ਹੁੰਦਾ ਹੈ; ਪਉੜੀ ਛੰਦ (ਟ.ਕ. 'ਚੰਡੀ ਦੀ ਵਾਰ'; 'ਆਸਾ ਦੀ ਵਾਰ') — ਸੰਭਵ ਤੌਰ ਤੇ **ਵਾਰਤਾ** ਦਾ ਵਿਕਸਤ ਰੂਪ; ਦੇਖੋ **ਵਾਰਤਾ**

**ਵਾਰ**[2] 'ਦਿਨ, ਰੋਜ਼' ਦਾ ਸੂਚਕ ਸਮਾਸੀ ਰੂਪ (ਟ.ਕ. 'ਸੋਮਵਾਰ'); ਦਿਨ, ਵਾਰੀ, ਦਫਾ (ਟ.ਕ. 'ਇਕ ਵਾਰ'); 'ਓੜਕ, ਅੰਤ ("ਕਹਣਿ ਕਥਨਿ ਵਾਰਾ ਨਹੀਂ ਆਵੈ";1.); ਸਮਾਂ, ਵਕਤ; ਕੰਧ ਆਦਿ ਦਾ ਇਕ ਰਦਾ, ਇੱਟਾਂ ਦੀ ਇਕ ਪਾਲ (ਵਾਰ ਲਾਉਣਾ) — *ਸੰਸ.* vāra, ਨਿਸ਼ਚਤ ਸਮਾਂ, ਵਾਰੀ; ਹਫਤੇ ਦਾ ਦਿਨ
⇒ **ਵਾਰੀ**
**ਨੋਟ.** ਪੰਜਾ.ਕੋਸ਼ ਵਿਖੇ ਉਕਤ ਅਰਥਾਂ ਨੂੰ ਚਾਰ ਵੱਖ-ਵੱਖ ਇੰਦਰਾਜ ਬਣਾ ਕੇ ਸਮਰੂਪਕ ਸ਼ਬਦਾਂ ਵਜੋਂ ਪੇਸ਼ ਕੀਤਾ ਗਿਆ ਹੈ

**ਵਾਰ**[3] ਹੱਲਾ, ਹਮਲਾ (ਟ.ਕ. 'ਤਲਵਾਰ ਦਾ ਵਾਰ ਕਰਨਾ'); ਮੂਲ ਤੌਰ ਤੇ ਵਿਰੋਧੀ ਨਾਲ ਲੜਦਿਆਂ ਜਵਾਬੀ ਤੌਰ ਤੇ ਸੱਟ ਮਾਰਨਾ, ਵਾਰੀ ਸਿਰ ਹੱਲਾ ਕਰਨਾ — **ਵਾਰ**[2]**; ਵਾਰੀ;** ਦੇਖੋ

**ਵਾਰਸ** ਉੱਤਰ-ਅਧਿਕਾਰੀ — *ਅਰਬੀ* **ਵਾਰਿਸ,** ਵਿਰਸੇ ਦਾ ਹੱਕਦਾਰ; ਸੁਆਮੀ, ਰੱਬ ਦੀ ਇਕ ਉਪਾਧੀ [√**ਵਰਸ,** ਉੱਤਰ ਅਧਿਕਾਰੀ ਵਜੋਂ ਪ੍ਰਾਪਤ ਕਰਨਾ]

~ **ਵਿਰਸਾ,** ਵੱਡੇ-ਵਡੇਰਿਆਂ ਤੋਂ ਮਿਲਣ ਵਾਲੀ ਜਾਇਦਾਦ ਆਦ — *ਅਰਬੀ* **ਵਿਰਸਾ,** ਇੰਜ [√**ਵਰਸ,** ਜਿਵੇਂ ਉੱਪਰ]

~ **ਵਿਰਾਸਤ,** ਵਿਰਸਾ — *ਅਰਬੀ* **ਵਿਰਾਸਤ,** ਇੰਜ
⇒ **ਮੌਰੂਸੀ**

**ਵਾਰੰਟ** ਤਲਬ ਕਰਨ ਦਾ ਲਿਖਤੀ ਹੁਕਮ — *ਅੰਗ.* warrant, ਸੁਰੱਖਿਆ, ਬਚਾਉ; ਗਾਰੰਟੀ, ਵਿਸ਼ਵਾਸ; ਆਦੇਸ਼-ਪੱਤਰ; (ਅਪ੍ਰ.), ਬਚਾਓ ਕਰਨਾ, to protect, defend, etc;
\+ *ਸੰਸ.* vāraṇa, ਰੋਕਣ, ਹਟਾਉਣ, ਬਚਾਉਣ
⇒ **ਵਾਰਨਾ**
**ਨੋਟ.** *ਅੰਗ.* warrant ਅਤੇ warn (ਖ਼ਬਰਦਾਰ ਕਰਨਾ) ਇਕ ਸਾਂਝੇ ਸ੍ਰੋਤ ਦੀ ਉਪਜ ਹਨ

**ਵਾਰਤਾ** ਬਿਰਤਾਂਤ, ਹਾਲ, ਵਿੱਥਿਆ, ਕਹਾਣੀ, ਗੱਲ-ਬਾਤ — *ਸੰਸ.* vārttā,

ਬਿਰਤਾਂਤ, ਗੱਲ-ਬਾਤ, ਸਮਾਚਾਰ, ਖਬਰ, ਗੱਲ; ਵਿਸ਼ਾ; ਧੰਦਾ, ਰੁਜ਼ਗਾਰ [√vart < √vṛt, ਘੁੰਮਣਾ, to turn round; ਇਸ ਲਈ (ਸਮੇਂ ਜਾਂ ਹਾਲਤਾਂ ਦਾ), ਬਦਲਨਾ, to turn out, to happen]
⇒ **ਬਾਤ; ਵਰਤਣਾ**

**ਵਾਰਨਾ** ਬੁਰੀ ਨਜ਼ਰ ਤੋਂ ਬਚਾਉਣ ਲਈ ਕਿਸੇ ਦੇ ਸਿਰ ਦੁਆਲੇ ਕੋਈ ਚੀਜ਼ ਘੁਮਾ ਕੇ ਉਸ ਨੂੰ ਦਾਨ ਵਿਚ ਦੇਣਾ; ਮੂਲ ਅਰਥ 'ਬਚਾਉਣਾ, ਰੱਖਿਆ ਕਰਨਾ; *ਸਿੰਧੀ* **ਵਾਰਣੁ,** ਰੋਕਣਾ, ਵਰਜਣਾ; *ਬੰਗਾ.* **ਬਾਰਾ,** ਬਚਾਉਣਾ, ਰੋਕਣਾ; *ਹਿੰਦੀ* **ਬਾਰਨਾ,** ਰੋਕਣਾ, ਹਟਾਉਣਾ; *ਗੁਜ.* **ਵਾਰਵੁੰ,** ਵਾਰਨਾ; *ਮਰਾ.* **ਵਾਰਣੇ,** ਬਚਾਉਣਾ — *ਸੰਸ.* vāraṇa < √vṛ, ਢੱਕਣਾ, ਕੱਜਣਾ; ਬਚਾਉਣਾ, ਰੱਖਿਆ ਕਰਨਾ; ਰੋਕਣਾ; *ਭਾਰੋਪੀ* √wer
+ *ਅੰਗ.* ware, ਚੌਕਸ ਰਹਿਣਾ (*ਪੁਰਾ.ਅੰਗ.* √war, ਤੋਂ ਬਚਾਉਣਾ, ਖ਼ਬਰਦਾਰ ਰਹਿਣਾ); ਸਬੰਧਤ warn, ਖ਼ਬਰਦਾਰ ਕਰਨਾ
+ *ਜਰਮ.* wehren, ਬਚਾਉਣਾ, ਰਖਿਆ ਕਰਨਾ
⇒ **ਨਿਵਾਰਨਾ; ਪਰਿਵਾਰ; ਸੰਵਾਰਨਾ ਸੰਵਰਨਾ; ਆਵਰਣ**

**ਵਾਰਾ** *(ਪੋਠੋ.),* ਚੀਨੀ ਦਾ ਕੌਲਾ; *(ਪੁਆ.),* ਮਿੱਟੀ ਦਾ ਭਾਂਡਾ, ਕੁੱਜਾ (ਟ.ਕ. 'ਵਾਰਾ ਲੈਣਾ', ਮਿੱਟੀ ਦੇ ਭਾਂਡੇ ਵਿਚ ਧੂਆਂ ਭਰ ਕੇ ਸਰੀਰ ਨਾਲ ਜੋੜਨਾ) — *ਸੰਸ.* vārā, ਸ਼ਰਾਬ ਦਾ ਪਿਆਲਾ; ਜਲ-ਸਮੂਹ; ਸਬੰਧਤ vār, vāri, ਜਲ
**ਨੋਟ.** ਮਹਾ. ਕੋਸ਼ ਵਿਖੇ **ਵਾਰੀ** ਦਾ ਅਰਥ 'ਛੋਟੀ ਗਾਗਰ' ਮਿਲਦਾ ਹੈ

**ਵਾਰੀ** ਵਾਰ, ਫਿਰ; ਵੇਲਾ, ਮੌਕਾ; *ਪ੍ਰਾਕ.* **ਵਾਰ;** *ਸਿੰਧੀ* **ਵਾਰੋ; ਵਾਰੇ,** ਫਿਰ; *ਬੰਗਾ.* **ਬਾਰ;** *ਹਿੰਦੀ* **ਬਾਰ,** ਵਾਰੀ — *ਸੰਸ.* vāra, ਹਫਤੇ ਦਾ ਦਿਨ; ਵਾਰੀ; ਅਵਸਰ, ਮੌਕਾ
⇒ **ਵਾਰ**[2]

**ਵਾਲਾ** 'ਅਧਿਕਾਰ ਰੱਖਣ ਵਾਲਾ' ਦਾ ਸਮਾਸੀ ਰੂਪ (ਟ.ਕ. 'ਘਰ ਵਾਲਾ'; ਮਹੀਂਵਾਲ) — *ਸੰਸ.* pāla, 'ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. *ਪ੍ਰਾਕ.* **ਗੋਵਾਲ** < *ਸੰਸ.* gopāla); **ਆਲਾ,** ਉਪਰੋਕਤ ਦਾ ਵਿਕਸਤ ਰੂਪ (ਟ.ਕ. **ਗੁਆਲਾ** < *ਪ੍ਰਾਕ.* **ਗੋਵਾਲ,** ਜਿਵੇਂ ਉੱਪਰ)

**ਵਾਲੀ** ਮਾਲਕ, ਸੁਆਮੀ (ਟ.ਕ. 'ਵਾਲੀ ਵਾਰਸ') — *ਅਰਬੀ* **ਵਾਲੀ,** ਹਾਕਮ, ਬਾਦਸ਼ਾਹ; ਮਾਲਕ; ਸਰਪ੍ਰਸਤ, ਪ੍ਰਬੰਧਕ [√**ਵਲੀ,** ਹਾਕਮ ਹੋਣਾ]; ਟ.ਕ. **ਮੁਵਾਲੀ,** ਮਦਦਗਾਰ, ਸਹਾਇਕ, ਮਾਲਕ, ਸਰਦਾਰ; ਮੇਲ-ਜੋਲ ਰੱਖਣ ਵਾਲਾ (ਮੁ + ਵਾਲੀ)

**ਵਾਵਣਾ** ਵਾਦਨ ਕਰਨਾ, ਵਜਾਉਂਦਾ (ਟ.ਕ. "ਕੇਤੇ ਵਾਵਣਹਾਰੇ"; ਜਪੁ); ਪ੍ਰਸਿੱਧ ਕਰਨਾ, ਲੋਕਾਂ ਵਿਚ ਆਖਣਾ (ਟ.ਕ. "ਜੋ ਦੇਈ ਸਹਣਾ ਮਨਹਿ ਕਹਣਾ, ਆਖਿ ਨਾਹੀ ਵਾਵਣਾ"; ਮ.1); *ਗੁਜ.* **ਵਾਵੁੰ** — *ਸੰਸ.* vādana, ਸਾਜ਼ ਬਚਾਉਣਾ [√vād, ਵਜਾਉਣਾ]
⇒ **ਵਾਉਣਾ; ਵਜਾਉਣਾ**

**ਵਾੜ** ਖੇਤ ਜਾਂ ਮਕਾਨ ਦੇ ਆਲੇ-ਦੁਆਲੇ ਹਿਫਾਜ਼ਤ ਵਜੋਂ ਕੀਤੀ ਗਈ ਕੰਢੇਦਾਰ ਝਾੜੀਆਂ ਆਦਿ ਦੀ ਵਲਗਣ; *ਪ੍ਰਾਕ.* **ਵਾਡ;** *ਸਿੰਧੀ* **ਵਾੜਿ;** *ਆਸਾ.* **ਬਾਰ** ਮਕਾਨ ਦੀ ਕੰਧ; *ਹਿੰਦੀ* **ਬਾੜ;** *ਗੁਜ.* **ਵਾੜ** — *ਸੰਸ.* vāṭa, ਵਲਗਣ, ਵਾੜ
⇒ **ਬਾੜਾ**

**ਵਿਉਂਤ** ਤਦਬੀਰ, ਜੁਗਤ; ਕੱਪੜੇ ਦੀ ਕਾਟ — *ਸੰਸ.* vyuti, ਬੁਣਤੀ < vyuta, ਬੁਣਿਆ ਗਿਆ [ਅਗੇ. vy < vi + uta; ਭੂ.ਕਿਰ. ਵੱਲੋਂ √ve, ਵਲੇਟਣਾ]

**ਵਿਉਤਪੱਤੀ** ਸ਼ਬਦ ਦਾ ਮੂਲ ਰੂਪ, ਜਿਸ ਤੋਂ ਉਹ ਨਿੱਕਲਿਆ ਜਾਂ ਬਣਿਆ ਹੋਵੇ, derivation — *ਸੰਸ.* vyutpatti, ਕਿਸੇ ਪਦਾਰਥ ਆਦਿ ਦੀ ਉਤਪੱਤੀ ਜਾਂ ਵਿਕਾਸ; ਪੂਰਨ ਗਿਆਨ, ਕੁਸ਼ਲਤਾ,

ਪੰਡਤਾਈ [ਅਗੇ. vy ਵਲੋਂ vi + utpatti; ਦੇਖੋ **ਉਤਪੱਤੀ**]

**ਵਿਊਹ** ਸੈਨਾ ਦੀ ਸਫਬੰਦੀ ਕਰਨ ਦਾ ਇਕ ਖਾਸ ਢੰਗ — *ਸੰਸ.* vyūha, ਸੈਨਾ ਦੀ ਇਕ ਵਿਸ਼ੇਸ਼ ਢੰਗ ਦੀ ਮੋਰਚਾਬੰਦੀ; ਟੁਕੜੀ, ਦਲ [ਅਗੇ. vy ਵੱਲੋਂ vi + ūh, ਇਕੱਠਾ ਕਰਨਾ]

⇒ **ਸਮੂਹ**

**ਵਿਅਕਤ** ਪ੍ਰਗਟ, ਜ਼ਾਹਰ — *ਸੰਸ.* vyakta, ਪ੍ਰਗਟ ਕੀਤਾ ਗਿਆ, ਵਿਖਾਇਆ ਹੋਇਆ; ਸਾਫ, ਸਪਸ਼ਟ, ਗਿਆਤ; ਇਕੱਲਾ ਮਨੁੱਖ [ਅਗੇ. vy ਵਲੋਂ vi + akta; ਭੂ.ਕਿਰ. ਵੱਲੋਂ √aj, ਲੇਪਨ ਕਰਨਾ; ਪ੍ਰਗਟਾਉਣਾ

~ **ਵਿਅਕਤੀ,** ਮਨੁੱਖ, ਸ਼ਖਸ — *ਸੰਸ.* vyakti, ਵਿਅਕਤੀ; ਪ੍ਰਗਟਾਵਾ; ਮੂਲ ਅਰਥ 'ਪਛਾਣ' (ਸਮੂਹ ਦੇ ਉਲਟ) — ਉਕਤ ਨਾਲ ਸਬੰਧਤ

**ਨੋਟ.** ਅਰਥ ਵਿਆਖਿਆ ਲਈ ਦੇਖੋ **ਅੰਜਨ**

**ਵਿਅੰਗ** ਗੁੱਝਾ ਅਰਥ; ਚੁੱਭਵੀਂ ਗੱਲ, ਟਕੋਰ — *ਸੰਸ.* vyañgya, ਛੁਪਿਆ ਹੋਇਆ ਅਰਥ, ਚੁੱਭਵੀਂ ਗੱਲ, ਕਟਾਖ — ਦੇਖੋ **ਵਿਅੰਜਨਾ**

**ਵਿਅੰਜਨ** ਸਵਰ-ਅੱਖਰ ਦੇ ਵਿਪਰੀਤ, ਅਖਰ consonant (ਜਿਵੇਂ **ਪ, ਸ**) — *ਸੰਸ.* vyañjana, ਸਜਾਵਟ, ਸ਼ਿੰਗਾਰ (ਰਿ.ਵੇ.); ਪ੍ਰਗਟ ਕਰਨ, ਸਪਸ਼ਟ ਕਰਨ, ਸੰਕੇਤ ਕਰਨ, indicating, manifesting; ਇਸ ਲਈ ਚਿੰਨ੍ਹ, ਨਿਸ਼ਾਨ; ਵਰਨਮਾਲਾ ਦਾ ਉਹ ਅੱਖਰ, ਜੋ ਸ੍ਵਰ ਦੀ ਸਹਾਇਤਾ ਤੋਂ ਬਿਨਾ ਹੋਵੇ, ਵਿਅੰਜਨ; ਬਿੱਲਾ, ਜੋ ਅਧਿਕਾਰ-ਚਿੰਨ੍ਹ ਵਜੋਂ ਅਧਿਕਾਰੀ ਦੀ ਵਰਦੀ ਤੇ ਲਾਇਆ ਜਾਂਦਾ ਹੈ; ਭੋਜਨ-ਸਮਗਰੀ, ਜਿਵੇਂ ਮਸਾਲਾ, ਚਟਣੀ, ਮਿਠਾਸ ਆਦਿ; vyañj, ਸ਼ਿੰਗਾਰਨਾ; ਪ੍ਰਗਟ ਕਰਨਾ, ਸਪਸ਼ਟ ਕਰਨਾ [ਅਗੇ. vy ਵੱਲੋਂ vi + √añj, ਮੂਲ ਅਰਥ ਲੇਪਣ ਕਰਨਾ, to smear; ਇਸ ਲਈ ਮੂਰਤੀਮਾਨ ਕਰਨਾ, ਸਪਸ਼ਟ ਕਰਨਾ

**ਨੋਟ.** ਸਜਾਤੀ ਸ਼ਬਦਾਂ ਅਤੇ ਅਰਥ-ਵਿਆਖਿਆ ਲਈ ਦੇਖੋ **ਅੰਜਨ**

**ਵਿਅੰਜਨਾ** ਵਿਸ਼ੇਸ਼ ਅਰਥ ਦਾ ਪ੍ਰਗਟਾਵਾ ਕਰਨ ਵਾਲੀ ਸ਼ਬਦ-ਸ਼ਕਤੀ, figuration (of meaning) — *ਸੰਸ.* vyañjanā, ਗੁੱਝਾ ਅਰਥ; ਸ਼ਬਦ ਦੀ ਇਕ ਅਜਿਹੀ ਸ਼ਕਤੀ, ਜਿਸ ਤੋਂ ਆਮ ਮੰਨੇ ਗਏ ਅਰਥ ਤੋਂ ਭਿੰਨ ਕਿਸੇ ਹੋਰ ਅਰਥ ਦਾ ਬੋਧ ਹੁੰਦਾ ਹੈ; ਸੰਕੇਤ ਦੁਆਰਾ ਦੱਸਿਆ ਗਿਆ ਅਰਥ — *ਸੰਸ.* vyañjanā, ਇੰਜ

⇒ **ਵਿਅੰਜਨ**

**ਵਿਅਰਥ** ਬੇਮਤਲਬ, ਫਜ਼ੂਲ — *ਸੰਸ.* vyartha, ਬੇਫਾਇਦਾ, ਵਿਫਲ; ਸੰਪਤੀ ਤੋਂ ਬਿਨਾ, ਪੈਸੇ ਤੋਂ ਬਿਨਾ; ਫਜ਼ੂਲ, ਨਾਹੱਕ [ਅਗੇ. vy ਵਲੋਂ vi + artha, ਮਤਲਬ, ਮਕਸਦ; ਲਾਭ, ਧਨ ਆਦਿ]

⇒ **ਅਰਥ**

**ਵਿਆਹ** ਸ਼ਾਦੀ; *ਪ੍ਰਾਕ.* **ਵਿਵਾਹ;** *ਬੰਗਾ.* **ਬਿਹਾ;** *ਗੁਜ., ਮਰਾ.* **ਵਿਵਾਹ** — *ਸੰਸ.* vivāha, ਲੈ ਜਾਣ ਦੀ ਕਿਰਿਆ, ਅਰਥਾਤ ਕੁੜੀ ਨੂੰ ਉਸ ਦੇ ਮਾਪਿਆਂ ਘਰੋ ਸਹੁਰੇ ਘਰ ਲੈ ਜਾਣ ਦੀ ਕਿਰਿਆ [ਅਗੇ. vi + √vāh, ਲੈ ਜਾਣਾ, ਢੋਣਾ]

**+** *ਰੂਸੀ* v'voz, ਲੈ ਜਾਣ ਜਾਂ ਢੋਣ, ਨਿਰਯਾਤ, ਬਰਾਮਦ [ਅਗੇ. v + √voz, ਲੈ ਜਾਣਾ, ਢੋਣਾ]

⇒ **ਵਾਹਨ; ਵਾਹੁਣਾ**

**ਵਿਆਕਰਨ** ਗਰਾਮਰ — *ਸੰਸ.* vyākaraṇa, ਵੇਦ ਦੇ ਛੇ ਵੇਦਾਂਗਾਂ ਵਿਚੋਂ ਇਕ ਅੰਗ, ਜੋ ਕਰਤਾ ਕਰਮ ਕਿਰਿਆ ਅਤੇ ਸਮਾਸ ਆਦਿ ਦਾ ਨਿਰੂਪਣ ਕਰਦਾ ਹੈ; ਨਿਖੇੜਾ, ਵਿਆਖਿਆ, vyākṛ, ਵੱਖ ਕਰਨਾ, ਨਿਖੇੜਾ ਕਰਨਾ; ਵਿਆਖਿਆ ਕਰਨਾ; (ਬੁਧ-ਮੱਤ ਅਨੁਸਾਰ) ਭਵਿੱਖਬਾਣੀ ਘੋਸ਼ਤ ਕਰਨਾ [ਅਗੇ. vy ਵਲੋਂ vi + √kṛ, ਜ਼ਖਮੀ ਕਰਨਾ, ਕੱਟਣਾ]

**ਵਿਆਕੁਲ** ਘਬਰਾਇਆ, ਬੇਚੈਨ, ਦੁਖੀ — *ਸੰਸ.* vyākula, ਘਬਰਾਇਆ, ਪਰੇਸ਼ਾਨ, ਦੁਖੀ; ਚੰਗੀ ਤਰ੍ਹਾਂ ਡਰਿਆ [ਅਗੇ. vy ਵੱਲੋਂ vi + ākula]; ਦੇਖੋ **ਆਕੁਲ**

**ਵਿਆਖਿਆ** ਕਿਸੇ ਸ਼ਬਦ, ਵਾਕ ਆਦਿ ਨੂੰ ਖੋਲ੍ਹ ਕੇ ਦੱਸਣ ਦਾ ਭਾਵ — *ਸੰਸ.* vyākhyā, ਵੇਰਵਾ, ਟੀਕਾ, ਸਪਸ਼ਟੀਕਰਨ [ਅਗੇ. vy ਵਲੋਂ vi + ākhyā]; ਦੇਖੋ **ਆਖਿਆ**

**ਵਿਆਧੀ** ਬਿਆਧੀ, ਸ਼ਿਕਾਰੀ (ਟ.ਕ. "ਬਿਆਧਿ ਅਜਾਮਲੁ ਤਾਰੀਅਲੇ"; ਨਾਮਦੇਵ); ਸੰਤਾਪ, ਦੁੱਖ (ਟ.ਕ. "ਸਗਲ ਬਿਆਧਿ ਮਨ ਤੇ ਖੈ ਨਸੈ"; ਸੁਖਮਨੀ) — *ਸੰਸ.* vyādha, ਵੱਢਣ ਜਾਂ ਜ਼ਖਮੀ ਕਰਨ ਵਾਲਾ, ਸ਼ਿਕਾਰੀ [√vyadh, ਛੇਦਣਾ, ਜ਼ਖਮੀ ਕਰਨਾ, ਮਾਰਨਾ]

⇒ **ਵੱਧਣਾ**

**ਵਿਆਪਨਾ** ਪਸਰਨਾ, ਪੂਰਨ ਹੋਣਾ, to pervade, ਜਿਵੇਂ ਵਿਸ਼ਵ-ਆਤਮਾ ਦਾ ਬ੍ਰਹਿਮੰਡ ਵਿਚ (ਟ.ਕ. "ਤੀਨੇ ਲੋਅ ਵਿਆਪਤ ਹੈ, ਅਧਿਕ ਰਹੀ ਲਿਪਟਾਇ"; ਮ.3) — *ਸੰਸ.* vyāp, ਪਸਰਨਾ, ਦੂਰ ਦੂਰ ਤਕ ਫੈਲੇ ਹੋਣਾ [ਅਗੇ. vy ਵੱਲੋਂ vi + āp, ਪਹੁੰਚਣਾ; ਹਾਸਲ ਕਰਨਾ]; ਟ.ਕ. āpta, ਜਿਵੇਂ apta-kāma, ਜੋ ਕਾਮਨਾ ਤਕ ਪਹੁੰਚ ਗਿਆ ਹੈ, ਜਿਸ ਨੇਂ ਇੱਛਾ ਪ੍ਰਾਪਤ ਕਰ ਲਈ ਹੈ

~ **ਵਿਆਪਕ**, ਫੈਲਿਆ ਹੋਇਆ (ਟ.ਕ. 'ਸਰਵ-ਵਿਆਪਕ') — *ਸੰਸ.* vyāpaka, ਫੈਲਣ ਵਾਲਾ, ਢੱਕ ਲੈਣ ਵਾਲਾ [vyāp, ਜਿਵੇਂ ਉੱਪਰ]

⇒ **ਵਾਪਰਨਾ; ਪ੍ਰਾਪਤ**

**ਵਿਸ਼** (ਬਿਸ), ਜ਼ਹਿਰ; *ਪਾਲੀ, ਪ੍ਰਾਕ.* **ਵਿਸ;** *ਬੰਗਾ.* **ਬਿਸ** — *ਸੰਸ.* visha, ਜ਼ਹਿਰ (ਰਿ.ਵੇ.)

~ **ਵਿਹ** (ਬਿਹ; ਬਿਹੁ), ਉਪਰੋਕਤ ਦਾ ਵਿਕਸਤ ਰੂਪ; *ਲਹਿੰ.* **ਵਿਹੁ;** *ਆਸਾ.* **ਬਿਹ**

**ਨੋਟ. ਵਿਸ਼** (ਜ਼ਹਿਰ) ਦਾ ਧਾਤੂ *ਸੰਸ.* √vish ("to be active; to work") ਵਜੋਂ ਮਿਲਦਾ ਹੈ। ਇੰਜ ਜ਼ਹਿਰ ਇਕ ਕਿਰਿਆਸ਼ੀਲ ਪਦਾਰਥ ਹੈ

**ਵਿਸਕੀ** ਇਕ ਕਿਸਮ ਦੀ ਸ਼ਰਾਬ — *ਅੰਗ.* whiskey, ਵਿਸਕੀ < ਗੈਲਕ (ਸਕਾਟਲੈਂਡ ਦੀ ਉਪ-ਭਾਸ਼ਾ) uisge beatha, ਵਿਸਕੀ; ਮੂਲ ਅਰਥ 'ਜੀਵਨ-ਜਲ', ਆਬੇ-ਹਯਾਤ' [uisce, ਪਾਣੀ + beathadh, ਜੀਵਨ]

**ਵਿਸਟ** ਉੱਤਮ (ਟ.ਕ. "ਵਿਸਟੁ ਗੁਰੂ ਮੈ ਪਾਇਆ"; ਮ.4) — *ਸੰਸ.* varishṭha, ਸਭ ਤੋਂ ਵਧੀਆ [vara, ਚੋਣਵਾਂ, ਵਧੀਆ + ਤੀਜੀ ਡਿਗਰੀ ਦਾ ਸੂਚਕ ਪਿਛੇ. ishṭha

⇒ **ਵਰ**

**ਨੋਟ.** ਮਹਾ.ਕੋਸ਼ ਅਨੁਸਾਰ ਉਕਤ **ਵਿਸਟ** ਦਾ ਸਬੰਧ **ਵਿਸ਼ਿਸ਼ਟ** ਨਾਲ ਹੈ।

**ਵਿਸ਼ਟੀ** ਬਿਨਾ ਮਜ਼ਦੂਰੀ ਲਏ ਕੀਤਾ ਕੰਮ, ਵਗਾਰ; *ਪ੍ਰਾਕ.* **ਵਿੱਠਿ;** *ਉੜੀ.* **ਬੇਠਿ;** *ਮਰਾ.* **ਵੇਠ** — *ਸੰਸ.* vishṭi, ਵਗਾਰ [√vish, to be active; ਨੌਕਰੀ ਕਰਨਾ]; ਟ.ਕ. visha, ਨੌਕਰ

**ਵਿਸਣਾ** *(ਲਹਿੰ.)*, ਵਿਸਾਹ ਕਰਨਾ, ਕਿਸੇ ਉੱਤੇ ਇਤਬਾਰ ਕਰ ਲੈਣਾ (ਟ.ਕ. 'ਵਿਸ ਜਾਣਾ'); *ਪਾਲੀ, ਪ੍ਰਾਕ.* **ਵਿੱਸ;** *ਹਿੰਦੀ* **ਬਿਸਨਾ** — *ਸੰਸ.* viśvas, ਅੰਦਰ ਨੂੰ ਸਾਹ ਖਿੱਚਣਾ, ਫਿਕਰ ਤੋਂ ਬੇਚਿੰਤ ਹੋਣਾ; ਭਰੋਸਾ ਕਰਨਾ [ਅਗੇ. vi + √śvas, ਸਾਹ ਲੈਣਾ]

⇒ **ਵਿਸ਼ਵਾਸ; ਵਿਸਾਹ**

**ਵਿਸਤਾਰ** ਫੈਲਾਉ, ਪਸਾਰ — *ਸੰਸ.* vistāra, ਫੈਲਾਉ, ਪ੍ਰਗਟਾਉ [ਅਗੇ. vi + √star, ਖਿਲਾਰਨਾ, ਵਿਛਾਉਣਾ < √stṛ]

~ **ਵਿਸਥਾਰ** (ਬਿਸਥਾਰ), ਖਲਾਰਾ, ਪਸਾਰਾ, ਅਡੰਬਰ (ਟ.ਕ. "ਕਰਿ ਡਿਠੇ

ਬਿਸਥਾਰ"; ਮ.5) — ਉਕਤ ਦਾ ਵਿਕਸਤ ਰੂਪ

⇒ **ਵਿਥਾਰ; ਸੱਥਰ**

**ਵਿਸਮਾਦ** (ਬਿਸਮਾਦ), ਅਸਚਰਜਤਾ, ਹੈਰਾਨੀ; ਆਤਮਕ ਆਨੰਦ (ਟ.ਕ. "ਵਿਸਮਾਦੁ ਰੂਪ ਵਿਸਮਾਦੁ ਰੰਗ"; ਵਾਰ ਆਸਾ) — *ਸੰਸ.* vismiti, ਹੈਰਾਨਗੀ, ਅਸਚਰਜਤਾ; vismi, ਹੈਰਾਨ ਹੋਣਾ [ਅਗੇ. vi + √smi, ਮੁਸਕਰਾਉਣਾ, ਤੇ ਹੱਸਣਾ, ਮਖੌਲ ਉਡਾਉਣਾ]

~ **ਬਿਸਮ,** ਹੈਰਾਨ (ਟ.ਕ. "ਬਿਸਮ ਭਏ ਗੁਣ ਗਾਇ ਮਨੋਹਰ"; ਮ.1) — *ਸੰਸ.* vismaya, ਹੈਰਾਨਗੀ; ਅਭਿਮਾਨ [vi + √smi, ਜਿਵੇਂ ਉੱਪਰ]

~ **ਵਿਸਮੇ-ਬੋਧਕ** (ਵਿਆਕਰਨ), ਹੈਰਾਨੀ ਜਾਂ ਪ੍ਰਸੰਸਾ; ਪ੍ਰਗਟ ਕਰਨ ਵਾਲਾ, exclamatory — *ਸੰਸ.* vismaya, ਹੈਰਾਨਗੀ + bodhaka, ਬੋਧ ਕਰਾਉਣ ਵਾਲਾ

**ਵਿਸਰਨਾ** ਭੁੱਲਣਾ, ਉੱਕਣਾ; *ਪਾਲੀ* **ਵਿੱਸਰ;** *ਬੰਗਾ.* **ਬਿਸਾਰਾ;** *ਉੜੀ.* **ਬਿਸਰਿਬਾ;** *ਗੁਜ.* **ਵਿਸਰਵੁੰ;** *ਮਰਾ.* **ਵਿਸਰਣੇ;** *ਸਿੰਧੀ* **ਵਿਸਿਰਣੁ** — *ਸੰਸ.* vismar, ਯਾਦ ਨਾ ਰੱਖਣਾ [ਅਗੇ. vi + √smar, ਯਾਦ ਰੱਖਣਾ < √smṛ]

⇒ **ਸਿਮਰਨਾ**

**ਵਿਸਰਾਮ** ਠਹਿਰਾਉ, ਅਟਕਾਉ (ਟ.ਕ. 'ਵਿਸਰਾਮ-ਚਿੰਨ੍ਹ', ਵਿਆਕਰਨ ਵਿਚ ਠਹਿਰਾਉ ਸੂਚਕ ਚਿੰਨ੍ਹ); ਆਰਾਮ (ਟ.ਕ. 'ਵਿਸਰਾਮ ਕਰਨਾ') — *ਸੰਸ.* viśrāma, ਅਟਕਾਉ, ਸ਼ਾਂਤੀ, ਆਰਾਮ; ਠਹਿਰਾਓ-ਸੂਚਕ ਚਿੰਨ੍ਹ [ਅਗੇ. vi + śram, ਕੰਮ ਕਰਨਾ, ਮਿਹਨਤ ਕਰਨਾ]

⇒ **ਆਸ਼ਰਮ; ਸ਼ਰਮ**

**ਵਿਸ਼ਵ** ਜਹਾਨ, ਦੁਨੀਆ — *ਸੰਸ.* viśva, ਸਾਰੇ, ਸਗਲ, ਹਰੇਕ, ਸਰਵ-ਵਿਆਪਕ, ਸਰਵ (ਟ.ਕ. viśva-deva, ਸਾਰੇ ਦੇਵਤੇ); ਦੇਵਤਿਆਂ ਦਾ ਇਕ ਗਣ; ਹੋਰ ਦੇਖੋ viśvā, ਧਰਤੀ, ਦੁਨੀਆਂ)

~ **ਵਿਸ਼ਵ ਕਰਮਾ,** ਸਾਰੇ ਸੰਸਾਰ ਦੀ ਰਚਨਾ ਕਰਨ ਵਾਲਾ ਦੇਵਤਾ — *ਸੰਸ.* viśva-karman, ਸਭ ਕੁਝ ਰਚਨ ਵਾਲਾ; ਦੈਵੀ ਸ਼ਿਲਪਕਾਰ, ਬ੍ਰਹਮਾ ਦੇ ਇਕ ਪੁੱਤਰ ਦਾ ਨਾਂ [viśva + karman < √kar, ਕਰਨਾ, ਬਣਾਉਣਾ]

**ਵਿਸਾਖ** (ਬਸਾਖ), ਇਕ ਦੇਸੀ ਮਹੀਨੇ ਦਾ ਨਾਂ — *ਸੰਸ.* vaiśākha, ਇੰਜ < viśākha; viśākhā, ਦੁਸਾਂਗੜਾ, forked, branched [ਅਗੇ. vi + śākhā, ਸ਼ਾਖ, ਟਹਿਣੀ]; ਇੰਜ ਹੋਣ ਦਾ ਕਾਰਨ ਸਬੰਧਤ ਨਿਛੱਤਰ ਦਾ ਦੁਸਾਂਗੜ ਵਾਂਗ ਹੋਣਾ ਹੈ, ਜਿਸ ਦੇ ਸਿਰਿਆਂ ਤੇ ਇਕ ਇਕ ਤਾਰਾ ਹੈ

**ਵਿਸਾਖੀ** ਕੱਛ ਵਿਚ ਲੈਣ ਵਾਲੇ ਡੰਡੇ, ਜਿਨ੍ਹਾਂ ਦੇ ਸਹਾਰੇ ਲੰਗੜਾ ਵਿਅਕਤੀ ਚੱਲਦਾ ਹੈ — *ਸੰਸ.* dvi-śākha, ਦੋ ਸ਼ਾਖਾਂ [dvi, ਦੋ + śākha, ਸ਼ਾਖ]

**ਵਿਸ਼ਵਾਸ** ਭਰੋਸਾ, ਯਕੀਨ — *ਸੰਸ.* viśvāsa, ਭਰੋਸਾ, ਨਿਸ਼ਠਾ; ਭੇਦ, ਰਹੱਸ; viśvas, ਖੁੱਲ ਕੇ ਜਾਂ ਬੇਫਿਕਰ ਹੋ ਕੇ ਅੰਦਰ ਨੂੰ ਸਾਹ ਖਿੱਚਣਾ, ਬੇਫਿਕਰ ਹੋਂਦਾ, ਯਕੀਨ ਹੋਣਾ [ਅਗੇ. vi + śvas, ਸਾਹ ਲੈਣਾ]

~ **ਵਿਸਾਸ,** ਉਪਰੋਕਤ ਦਾ ਵਿਕਸਤ ਰੂਪ (ਟ.ਕ. "ਗੁਰਬਚਨਿ ਨ ਕਰਹਿ ਵਿਸਾਸੁ"; ਮ.3); *ਪਾਲੀ* **ਵਿੱਸਾਸ;** *ਹਿੰਦੀ* **ਬਿਸਾਸ**

~ **ਵਿਸਾਹ,** ਉਪਰੋਕਤ ਦਾ ਵਿਕਸਤ ਰੂਪ; *ਸਿੰਧੀ* **ਵੇਸਾਹੁ**

**ਵਿਸ਼ਾ**[1] ਮਜ਼ਮੂਨ, ਮੌਜੂਹ; ਭੋਗ-ਵਿਲਾਸ, ਵਿਸ਼ਾ-ਵਿਕਾਰ — *ਸੰਸ.* vishaya, ਇਲਾਕਾ, ਪ੍ਰਦੇਸ਼, ਖੇਤਰ; ਨਿਵਾਸ-ਸਥਾਨ; ਸਬੰਧਤ viś, ਆਬਾਦੀ, ਬਸਤੀ (settlement); ਪ੍ਰਦੇਸ਼ [√viś, ਦਾਖਲ ਹੋਣ, ਆਬਾਦ ਹੋਣਾ]; *ਭਾਰੋਪੀ* weik, ਆਬਾਦੀ, ਬਸਤੀ

+ *ਅੰਗ.* wick, 'ਪਿੰਡ ਜਾਂ ਕਸਬੇ' ਦਾ ਅਰਥ-ਸੂਚਕ ਸਮਾਸੀ ਰੂਪ (ਜਿਵੇਂ

Warwick); ਸਬੰਧਤ wich (ਜਿਵੇਂ Greenwich)

+ *ਲਾਤ.* vicus (vic-), ਪਿੰਡ, ਬਸਤੀ (ਟ.ਕ. *ਅੰਗ.* vicinity, ਗੁਆਂਢ)

+ *ਯੂਨਾ.* oikos (oik-), ਬਸਤੀ, ਆਬਾਦੀ, ਘਰ; √oik, ਆਬਾਦ ਹੋਣਾ, ਨਿਵਾਸ ਕਰਨਾ (ਟ.ਕ. *ਅੰਗ.* oecist, ਨੌਆਬਾਦੀ ਕਾਇਮ ਕਰਨ ਵਾਲਾ; ਹੋਰ ਦੇਖੋ ecology)

⇒ **ਵਿਸ਼ਾ**[2]

**ਨੋਟ.** 'ਮਜ਼ਮੂਨ' ਅਤੇ 'ਖੇਤਰ' ਦੀ ਉਕਤ ਸਾਂਝ ਲਈ ਟ.ਕ. *ਅੰਗ.* topic (ਵਿਸ਼ਾ, ਮਜ਼ਮੂਨ); ਸਬੰਧਤ topography (ਸਥਾਨ-ਵਰਨਨ)

**ਵਿਸ਼ਾ**[2] ਭੋਗ ਵਿਲਾਸ; ਸਮਾਨ **ਬਿਖਾ** (ਟ.ਕ. "ਬਿਖੈ ਬਿਖੈ ਕੀ ਬਾਸਨਾ ਤਜੀਆ ਨਹਿ ਜਾਈ"; ਕਬੀਰ) — *ਸੰਸ.* vishaya, ਇਲਾਕਾ, ਪ੍ਰਦੇਸ਼, ਖੇਤਰ ਆਦਿ (ਦੇਖੋ **ਵਿਸ਼ਾ**[1]); ਹੋਰ ਅਰਥ 'ਇੰਦਰੀਆਂ ਦੇ ਖੇਤਰ, ਅਰਥਾਤ ਵਿਸ਼ੇ (ਜਿਵੇਂ ਕੰਨਾਂ ਦਾ ਵਿਸ਼ਾ = ਸ਼ਬਦ, ਬੋਲ; ਅੱਖਾਂ ਦਾ ਵਿਸ਼ਾ = ਰੂਪ, ਸੁੰਦਰਤਾ; ਸੁੰਘਣ ਦਾ ਵਿਸ਼ਾ = ਵਾਸ; ਜਿਲਦ ਦਾ ਵਿਸ਼ਾ = ਸਪਰਸ਼ ਅਤੇ ਜੀਭ ਦਾ ਵਿਸ਼ਾ = ਰਸ); ਇਸ ਲਈ 'ਵਿਲਾਸ-ਕਾਰਜ, ਵਿਸ਼ਾ-ਵਿਕਾਰ'

⇒ **ਵਿਸ਼ਾ**[1]

**ਨੋਟ.** 'ਇੰਦਰੀਆਂ ਦਾ ਖੇਤਰ' ('range of senses') ਅਰਥਾਤ 'ਵਿਸ਼ਾ' ਦੇ ਹਵਾਲੇ ਵਜੋਂ ਟ.ਕ. *ਅੰਗ.* range, ਘੇਰਾ, ਮਾਰ (ਜਿਵੇਂ ਇੰਦਰੀਆਂ ਦੀ); ਹੋਰ ਅਰਥ 'ਚਰਾਂਦ, ਚਰਾਗਾਹ'

**ਵਿਸ਼ਾਦ** ਇੱਛਾ ਪੂਰੀ ਨਾ ਹੋਣ ਕਾਰਨ ਲੱਗਾ ਦੁੱਖ, ਬਿਖਾਧ, depression, melancholy — *ਸੰਸ.* vishāda, ਉਦਾਸੀ, ਉਤਸ਼ਾਹ-ਹੀਣਤਾ; ਨਿਰਾਸ਼ਾ; ਕਮਜ਼ੋਰੀ, ਥਕਾਵਟ; (ਮਾਨਸਕ ਤੌਰ ਤੇ) ਬੈਠਣ ਦਾ ਭਾਵ, ਢਹਿੰਦੀ ਕਲਾ [ਅਗੇ. vi + shād < √sad, ਬੈਠਣਾ]

+ *ਰੂਸੀ* dosada, ਖਿੱਝ, ਚਿੜ [ਅਗੇ. do + √sad, ਬੈਠਣਾ]

⇒ **ਪ੍ਰਸਾਦ; ਬਿਖਾਦ; ਸਦਨ**

**ਵਿਸਾਂਧ** (ਮਲਵਈ), ਬਦਬੂ, ਸੜ੍ਹਿਆਂਦ; *ਪ੍ਰਾਕ.* **ਵਿੱਸਗੰਧ;** *ਹਿੰਦੀ* **ਬਿਸਾਂਧ** — *ਸੰਸ.* visragandha, ਕੱਚੇ ਮਾਸ ਦੀ ਬੂ; ਸੜ੍ਹਿਆਂਦ [visra, ਕੱਚਾ ਮਾਸ + gandha, ਗੰਧ]

~ **ਵਿਸਾਨ੍ਹ,** ਉਕਤ ਦਾ ਵਿਕਸਤ ਰੂਪ

**ਵਿਸ਼ਿਸ਼ਟ : ਵਿਸ਼ੇਸ਼**

**ਵਿਸੂਰਾ** ਦੁੱਖ, ਚਿੰਤਾ (ਟ.ਕ. "ਪਾਰਬ੍ਰਹਮ ਪ੍ਰਭੂ ਪਾਇਆ ਉਤਰੇ ਸਗਲ ਵਿਸੂਰੇ"; ਅਨੰਦ) — *ਸੰਸ.* visūrana, ਦੁੱਖ, ਮੁਸੀਬਤ [ਅਗੇ. vi + √sūr, ਸਮਾਨ √śūr, ਨੁਕਸਾਨ ਕਰਨਾ]

**ਵਿਸ਼ੇਸ਼** ਖਾਸ, ਉਚੇਚਾ — *ਸੰਸ.* viśesha, ਇੰਜ; ਮੂਲ ਰੂਪ ਵਿਚ 'ਅਲੱਗ, ਭਿੰਨ, ਵੱਖਰਾ, ਨਿਖੇੜਣਾਂ [ਅਗੇ. vi + √śish, ਬਾਕੀ ਰਹਿਣਾ, ਬਚਣਾ]; ਟ.ਕ. śesha, ਬਾਕੀ, ਬਚਿਆ ਹੋਇਆ

~ **ਵਿਸ਼ਿਸ਼ਟ,** ਉੱਤਮ, ਸ੍ਰੇਸ਼ਟ, ਵੱਡਾ — *ਸੰਸ.* viśishṭa, ਭਿੰਨ ਕੀਤਾ ਹੋਇਆ, ਵੱਖਰਾ; ਵਿਲੱਖਣ [ਭੂ.ਕਿਰ. ਵੱਲੋਂ √śish, ਜਿਵੇਂ ਉੱਪਰ]; ਟ.ਕ. viśishṭa-linga, ਭਿੰਨ ਲਿੰਗ, different gender

⇒ **ਵਿਸ਼ੇਸ਼ਣ**

**ਵਿਸ਼ੇਸ਼ਣ** (ਵਿਆਕਰਨ), ਉਹ ਸ਼ਬਦ, ਜੋ ਕਿਸੇ ਨਾਂਵ ਦੀ ਵਿਸ਼ੇਸ਼ਤਾ ਦਰਸਾਵੇ — *ਸੰਸ.* viśeshaṇa, ਖਾਸੀਅਤ, ਗੁਣ; ਨਿਖੇੜਾ, ਵਿਤਕਰਾ [ਅਗੇ. vi + śeshaṇa]; ਦੇਖੋ **ਵਿਸ਼ੇਸ਼**

**ਵਿਹਣਾ : ਵੇਖਣਾ**

**ਵਿਹਰਣ** ਵਿਛੋੜਾ, ਵਿਯੋਗ (ਟ.ਕ. "ਵਿਹਰਣ ਸਭ ਸਾਕ"; ਭਾਗ.) — *ਸੰਸ.* viharaṇa, ਲੈ ਜਾਣਾ, ਬਦਲਨਾ; ਜੁਦਾਈ, ਵਿਯੋਗ; ਖੁੱਲਣਾ, ਵਿਸਤ੍ਰਿਤ ਹੋਣਾ; ਘੁੰਮਣ-ਫਿਰਨ [ਅਗੇ. vi +

harana < √har, ਲੈ ਜਾਣਾ]; ਦੇਖੋ **ਹਰਣ** (ਜਿਵੇਂ 'ਸੀਤਾ ਹਰਣ')

**ਨੋਟ.** ਸਜਾਤੀ ਸ਼ਬਦਾਂ ਲਈ ਦੇਖੋ **ਹਰਨਾ**

**ਵਿਹੜਨਾ** *(ਲਹਿੰ.)*, ਵਲ੍ਹੇਟਣਾ, ਲਿਪੇਟਣਾ; *ਪ੍ਰਾਕ.* **ਵੇਢ–;** *ਸਿੰਧੀ* **ਵੇੜ੍ਹਣੁ;** *ਹਿੰਦੀ* **ਬੇੜ੍ਹਨਾ,** ਘੇਰਨਾ, ਵਗਲਣਾ; *ਮਰਾ.* **ਵੇਢਣੇ** — *ਸੰਸ.* √vesht, ਲਿਪੇਟਣਾ; ਵਗਲਣਾ

~ **ਵਿਹੜਾ,** ਮਕਾਨ ਵਿਚ ਛੱਡੀ ਖਾਲੀ ਥਾਂ; ਮੂਲ ਅਰਥ 'ਵਗਲੀ ਹੋਈ ਥਾਂ, ਵਾਗਲਾ' — ਉਕਤ ਤੇ ਆਧਾਰਤ

~ **ਵੇਹੜ** *(ਲਹਿੰ.)*, ਘੇਰਾ, ਵਲਗਣ, ਹਾਤਾ — ਉਕਤ ਦਾ ਇਕ ਭੇਦ

**ਵਿਹਾਉਣਾ** (ਬਿਹਾਉਣਾ), ਛੱਡ ਦੇਣਾ, ਤਿਆਗ ਕਰਨਾ (ਟ.ਕ. "ਸੰਸਾ ਦੂਰਿ ਕਰ, ਕਾਗਦ ਦੇਹ ਬਿਹਾਇ"; ਕਬੀਰ); ਗੁਜ਼ਾਰਨਾ, ਬਿਤਾਉਣਾ (ਟ.ਕ. "ਭਰਣ ਪੋਖਣ ਸੰਗਿ ਅਉਧ ਬਿਹਾਣੀ"; ਮ.5); *ਪ੍ਰਾਕ.* **ਵਿਹਾਣ,** ਕਿਸੇ ਦਾ ਸਾਥ ਛੱਡ ਜਾਣਾ, ਤੋੜ–ਵਿਛੋੜਾ ਕਰਨਾ, ਤਿਆਗਣਾ; *ਗੁਜ.* **ਵਿਹਾਣਵੁੰ,** ਗੁਜ਼ਰ ਜਾਣਾ, ਮਰ ਜਾਣਾ — *ਸੰਸ.* vihā, ਪਿੱਛੇ ਛੱਡਣਾ, ਤਿਆਗ ਕਰਨਾ [ਅਗੇ. vi + √hā, ਛੱਡਣਾ, ਤਿਆਗਣਾ, ਵਾਂਝੇ ਰਹਿਣਾ; ਸਮਾਂ ਗੁਜ਼ਾਰਨਾ]

⇒ **ਹੀਣਾ**

**ਵਿਹਾਣ** ਭੋਰ, ਪ੍ਰਭਾਤ (ਟ.ਕ. "ਵਣੁ ਤ੍ਰਿਣੁ ਤ੍ਰਿਭਵਣੁ ਤੁਧੈ ਧਿਆਇਦਾ ਅਨਦਿਨੁ ਸਦਾ ਵਿਹਾਣ"; ਮ.3); *ਸਿੰਧੀ* **ਵਿਹਾਣੀ;** *ਆਸਾ.* **ਬਿਹਾਨ;** *ਬੰਗਾ.* **ਬਿਹਾਨ;** *ਗੁਜ.* **ਵਹਾਵੁ** — *ਸੰਸ.* vibhānu, ਚਮਕਦਾਰ, ਰੌਸ਼ਨ [ਅਗੇ. vi + √bhā, ਚਮਕਣਾ]

⇒ **ਪ੍ਰਭਾਤ; ਭਾਨ**

**ਵਿਹਾਰ** ਸਲੂਕ, ਲੈਣ–ਦੇਣ; ਵਣਜ–ਵਪਾਰ, ਕਾਰੋਬਾਰ; *ਪ੍ਰਾਕ.* **ਵਵਹਾਰ,** *ਗੁਜ.* **ਵਹੇਵਾਰ** — *ਸੰਸ.* vyavahāra, ਸਲੂਕ, ਕੰਮਕਾਰ, ਧੰਦਾ [ਅਗੇ. vy ਵਲੋਂ vi + avahāra < ਅਗੇ. ava + √hṛ, ਲਿਜਾਣਾ]

⇒ **ਆਹਾਰ; ਹਰਨਾ**

**ਵਿਹੂਣਾ** ਰਹਿਤ, ਖਾਲੀ; *ਪ੍ਰਾਕ.* **ਵਿਹਾਣ;** *ਗੁਜ.* **ਵਿਹਾਣਵੇਂ,** ਗੁਜ਼ਰ ਜਾਣਾ — *ਸੰਸ.* vihāna, ਛੱਡਣਾ [ਅਗੇ. vi + hāna, ਛੱਡਣ, ਜਾਂਦੇ ਰਹਿਣ, ਘਟਾਉ < √hā]; ਦੇਖੋ ਟਰਨਰ

**ਵਿੱਕਰੀ** ਵੇਚਣ ਦਾ ਭਾਵ, ਵੱਟਤ — *ਸੰਸ.* vikrita, ਵੇਚਿਆ ਹੋਇਆ; ਵੱਟਤ [ਅਗੇ. vi + krita; ਭੂ.ਕਿਰ. ਵਲੋਂ √kri, ਵੇਚਣਾ]

~ **ਵਿਕਣਾ,** ਵੇਚਿਆ ਜਾਣ; *ਸਿੰਧੀ* **ਵਿਕਿਜਣੋਂ;** *ਉੜੀ.* **ਬਿਕਿਬਾ;** *ਹਿੰਦੀ* **ਬਿਕਨਾ;** *ਬੰਗਾ.* **ਬਿਕਾ** — *ਸੰਸ.* vikriyate, ਵੇਚਿਆ ਜਾਂਦਾ ਹੈ [vi + krī, ਜਿਵੇਂ ਉੱਪਰ]

**ਵਿਕਾਸ** ਫੈਲਾਉ, ਵਾਧਾ, ਉੱਨਤੀ — *ਸੰਸ.* vikāsa, ਪ੍ਰਗਟਾਵਾ, ਦਿਖਾਵਾ, ਫੈਲਾਉ, ਖੇੜਾ, ਪ੍ਰਸੰਨਤਾ [ਅਗੇ. vi + kāsa < √kas, ਚਮਕਣਾ; ਦੇਖੋ ਮੋਨ. ਵਿਲ.]

**ਵਿਕਾਰ** ਵਿਗਾੜ, ਖਰਾਬੀ; *ਪ੍ਰਾਕ.* **ਵਿਕਾਰ** — *ਸੰਸ.* vikāra, ਬਦਲੀ; ਰੋਗ [ਅਗੇ. vi + kāra < √kṛ, ਕਰਨਾ]

⇒ **ਕਰਨਾ**

**ਵਿਕੁੰਨੀ** ਹੈਰਾਨ, ਬੇਚੈਨ (ਟ.ਕ. "ਹਉ ਭਾਲਿ ਵਿਕੁੰਨੀ ਹੋਈ"; ਮ.1) — *ਸੰਸ.* vyākulita, ਵਿਆਕੁਲ ਹੋਇਆ; ਭੂ.ਕਿਰ. ਵੱਲੋਂ vyākul; ਦੇਖੋ **ਵਿਆਕੁਲ**

**ਵਿਖਮ** ਔਖਾ, ਕਠਨ; ਉੱਚਾ–ਨੀਵਾਂ; ਡਰਾਉਣਾ — *ਸੰਸ.* vishama, ਜੋ ਸਮਾਨ ਨਾ ਹੋਵੇ, ਉੱਚਾ–ਨੀਵਾਂ; (ਲਾਖ.), ਕਠਿਨ, ਔਖਾ; ਪ੍ਰਚੰਡ, ਭਿਆਨਕ; ਉਲਟਾ; ਅਨੋਖਾ [ਅਗੇ. vi + shama ਵਲੋਂ sama, ਸਮਾਨ]

⇒ **ਸਾਮਾਂ**

**ਵਿਖੇ** (ਬਿਖੇ), ਦੇ ਬਾਰੇ, ਜਿਵੇਂ 'ਸੇਵਾ ਵਿਖੇ', ਸੇਵਾ ਦੇ ਬਾਰੇ, ਸੇਵਾ ਵਿਚ (ਟ.ਕ. "ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ"; ਵਿਚਿਤ੍ਰ ਨਾਟਕ) — *ਸੰਸ.* vishaye, ਦੇ ਖੇਤਰ ਵਿਚ; ਇਸ ਲਈ 'ਦੇ ਬਾਰੇ', "in

the sphere of, with reference to" (ਦੇਖੋ ਮੋਨ.ਵਿਲ.)

⇒ **ਵਿਸ਼ਾ**

**ਵਿਗਾਹੁਣਾ** ਵਿਗਾਹ ਕੇ ਮਾਰਨਾ, ਸੁੱਟਣਾ — *ਸੰਸ.* vighāta, ਹਟਾਉਣ; ਦੂਰ ਕਰਨ; ਰੁਕਾਵਟ, ਅੜਚਨ; ਹੱਤਿਆ; ਤਿਆਗ, ਛੱਡਣ [ਅਗੇ. vi + √ghan < √han, ਮਾਰਨਾ, ਹੱਤਿਆ ਕਰਨਾ; ਵਿਚੋਂ ਮਾਰਨਾ, ਚੋਟ ਲਾਉਣਾ, to strike, beat]

⇒ **ਘੱਤਣਾ; ਘਾਤ**

**ਵਿਗਿਆਨ** ਸਾਇੰਸ; ਮੂਲ ਅਰਥ 'ਪੂਰਾ ਜਾਂ ਵਿਸ਼ੇਸ਼ ਗਿਆਨ' — *ਸੰਸ.* vijñāna, ਸਾਇੰਸ, ਜਾਣਕਾਰੀ, ਨਿਪੁੰਨਤਾ [ਅਗੇ. vi + √jñā, ਜਾਣਨਾ] **+** *ਅੰਗ.* diagnosis (ਰੋਗ ਦੇ ਕਾਰਨਾਂ ਦੀ) ਜਾਣਕਾਰੀ, ਤਸ਼ਖੀਸ਼ < *ਯੂਨਾ.* 'ਪਛਾਣ, ਜਾਣਕਾਰੀ' [ਅਗੇ. dia + √gno, ਜਾਣਨਾ]

⇒ **ਗਿਆਨ; ਜਾਣਨਾ**

**ਵਿਗਿਆਪਣ** ਇਸ਼ਤਿਹਾਰ, ਸੂਚਨਾ — *ਸੰਸ.* vijñāpana, ਸੂਚਤ ਕਰਨ, ਇਸ਼ਤਿਹਾਰ, ਬੇਨਤੀ; vijñāp, ਸੂਚਤ ਕਰਨ, ਦੱਸਣ, ਪ੍ਰੇਰਨਾਰਥਕ ਰੂਪ ਵੱਲੋਂ vijñā [ਅਗੇ. vi + jñā, ਜਾਣਨਾ]

⇒ **ਵਿਗਿਆਨ**

**ਵਿਗੁਤਾ** (ਬਿਗੁਤਾ), ਨਸ਼ਟ, ਬਰਬਾਦ (ਟ.ਕ. "ਨਾਮੁ ਵਿਸਾਰਿ ਅੰਤਿ ਵਿਗੁਤਾ"; ਮ.3) — *ਸੰਸ.* vigata, ਬੀਤਿਆ ਹੋਇਆ; ਲੁਪਤ, ਲਾਪਤਾ; ਵੱਖ ਕੀਤਾ ਹੋਇਆ; ਚਲਾਣਾ ਕੀਤਾ ਹੋਇਆ; ਗਵਾਚਿਆ ਹੋਇਆ; ਰਹਿਤ, ਹੀਣ, ਬਿਨਾ [ਅਗੇ. vi + gata; ਭੂ.ਕਿਰ. ਵੱਲੋਂ √gam, ਜਾਣਾ]

⇒ **ਗਮਨ; ਗਤੀ**

**ਵਿਗੁਚਣਾ** (ਵਿਗੁਚਣਾ), ਬਰਬਾਦ ਹੋਣਾ, ਜਾਂਦੇ ਰਹਿਣਾ (ਟ.ਕ. "ਗੁਰ ਬਿਨੁ ਭਰਮਿ ਵਿਗੂਚੀਐ"; ਮ.1); *ਹਿੰਦੀ* **ਬਿਗੂਚਨਾ,** ਮੁਸ਼ਕਲ ਵਿਚ ਪੈਣਾ — **ਵਿਗੁਤਾ** ਦਾ ਵਿਕਸਤ ਰੂਪ; ਦੇਖੋ **ਵਿਗੁੱਤਾ**

~ **ਵਿਗੋਚਾ,** ਕਿਸੇ ਚੀਜ਼ ਦੀ ਥੁੜ, ਘਾਟ (ਟ.ਕ. 'ਵਿਗੋਚਾ ਲਗਣਾ') — ਉਕਤ ਤੇ ਆਧਾਰਤ

**ਨੋਟ.** ਟਰਨਰ ਅਨੁਸਾਰ ਉਕਤ **ਵਿਗੋਚਾ** ਦਾ ਸੰਬੰਧ *ਸੰਸ.* vigruc (ਚੋਰੀ ਕਰਨਾ) ਨਾਲ ਹੈ

**ਵਿਘਨ** ਰੋਕ, ਰੁਕਾਵਟ, ਅੜਚਨ; *ਪ੍ਰਾਕ.* **ਵਿੱਘ** — *ਸੰਸ.* vighna, ਰੁਕਾਵਟ, ਮੁਸ਼ਕਲ [ਅਗੇ. vi + ghna < ghan < √han, ਸੱਟ ਮਾਰਨਾ, ਵਜਾਉਣਾ (ਜਿਵੇਂ ਢੋਲ); ਨੁਕਸਾਨ ਪਹੁੰਚਾਉਣਾ, ਹਾਨੀ ਕਰਨਾ]

⇒ **ਘਾਤ; ਹਾਨੀ**

**ਵਿਚਰਨਾ** ਤੁਰਨਾ-ਫਿਰਨਾ, ਘੁੰਮਣਾ; *ਪਾਲੀ* **ਵਿਚਰ,** ਘੁੰਮਣਾ-ਫਿਰਨਾ; *ਗੁਜ.* **ਵਿਚਰਵੂੰ,** ਜਾਣਾ, ਪ੍ਰਵੇਸ਼ ਕਰਨਾ — *ਸੰਸ.* vicar, ਇਧਰ ਉਧਰ ਘੁੰਮਣਾ [ਅਗੇ. vi + √car, ਚੱਲਣਾ]

⇒ **ਵਿਚਾਰਨਾ; ਚਰਨਾ**

**ਵਿਚਾਰਨਾ** ਸੋਚਣਾ, ਗਹੁ ਕਰਨਾ — *ਸੰਸ.* vicārana, ਸੋਚ-ਵਿਚਾਰ ਕਰਨ; vicār, ਇਧਰ-ਉਧਰ ਘੁਮਾਉਣਾ; (ਮਨ ਵਿਚ ਖਿਆਲਾਂ ਨੂੰ) ਘੁਮਾਉਣਾ, ਫੇਰਨਾ; ਇਸ ਲਈ 'ਸੋਚ-ਵਿਚਾਰ ਕਰਨਾ' [ਅਗੇ. vi + cār, ਘੁਮਾਉਣਾ, ਫੇਰਨਾ < √car, ਚੱਲਣਾ]

⇒ **ਵਿਚਰਨਾ**

**ਨੋਟ.** ਅਰਥ-ਵਿਕਾਸ ਲਈ ਟ.ਕ. *ਅੰਗ.* cogitate, (ਵਿਚਾਰ ਕਰਨਾ, ਸੋਚਣਾ) < ਅਗੇ. co + agitate, ਹਲਚਲ ਕਰਨਾ

**ਵਿਚਾਲਣਾ** ਵਿਗਾੜਨਾ, ਖਰਾਬ ਕਰਨਾ; ਪਾਟਕ ਪਾਉਣਾ, ਉਕਸਾਉਣਾ — *ਸੰਸ.* vicāl < vical, ਪਰੇ ਹੋਣਾ, to move apart [ਅਗੇ. vi + √cal, ਚੱਲਣਾ]

~ **ਵਿਚਾਲੂ,** ਫਸਾਦ ਕਰਾਉਣਾ ਵਾਲਾ, ਸ਼ਰਾਰਤੀ ਬੰਦਾ — ਉਕਤ ਤੇ ਆਧਾਰਤ

**ਵਿਚਾਲਾ** ਵਿਚਕਾਰ ਦੀ ਥਾਂ, ਵਿਚਲਾ ਫਾਸਲਾ, ਵਿੱਥ — *ਸੰਸ.* vicālata, ਜੁਦਾ, ਅੱਡ; ਅੰਤਰਵਰਤੀ, intervening; ਟ.ਕ. vicālana, ਵੱਖ ਕਰਨ, ਖਰਾਬ ਕਰਨ; vical, ਪਰੇ ਹੋਣਾ, to move away [ਅਗੇ. vi + √cal, ਚੱਲਣਾ]

~ **ਵਿਚ,** ਉਕਤ ਦਾ ਵਿਕਸਤ ਰੂਪ

**ਵਿਚਿੱਤਰ** ਵਿਲੱਖਣ, ਅਜੀਬ — *ਸੰਸ.* vicitra, ਰੰਗ-ਬਰੰਗਾ, ਚਿਤਕਬਰਾ, ਅਨੇਕ ਪ੍ਰਕਾਰ ਦਾ; ਹੈਰਾਨ ਕਰਨ ਵਾਲਾ; ਅਜੀਬ, ਵਿਲੱਖਣ; ਸੁੰਦਰ [ਅਗੇ. vi + √cit, ਚਿਤਰਨਾ]

⇒ **ਚਿਤਰਨਾ; ਚਿੱਤਰ**

**ਵਿੱਛੜਨਾ** ਜੁਦਾ ਹੋਣਾ; *ਸਿੰਧੀ* **ਵਿਛੜਣੁ;** *ਗੁਜ.* **ਵਿਛੋੜਵੋਂ,** ਜਾਣ ਦੇਣਾ, ਛੱਡਣਾ — *ਸੰਸ.* vicchid, ਕੱਟ ਕੇ ਵੱਖ ਕਰਨਾ, ਜੁਦਾ ਹੋਣਾ [ਅਗੇ. vi + √chid, ਕੱਟ ਕੇ ਵੱਖ ਕਰਨਾ, ਕੱਟਣਾ]

~ **ਵਿਛੁੰਨਾ** *(ਲਹਿੰ.),* ਵਿੱਛੜਿਆ ਹੋਇਆ (ਟ.ਕ. "ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ"; ਮ.4) — *ਸੰਸ.* viccinna, ਕੱਟ ਕੇ ਵੱਖ ਕੀਤਾ, ਪਾੜਿਆ ਹੋਇਆ, ਜੁਦਾ, ਅਲਹਿਦਾ [ਅਗੇ. vi + ccinna, ਭੂ.ਕਿਰ. ਵੱਲੋਂ √chid, ਜਿਵੇਂ ਉੱਪਰ]

⇒ **ਛੇਦਣਾ**

**ਨੋਟ.** ਟਰਨਰ ਅਨੁਸਾਰ ਉਕਤ ਸ਼ਬਦਾਂ ਦਾ ਸਬੰਧ *ਸੰਸ.* vikshuṭ (ਸੁੱਟਣਾ, ਛੱਡਣਾ) ਨਾਲ ਹੈ

**ਵਿਛਾਉਣਾ** ਕਿਸੇ ਤਲ ਤੇ ਚਾਦਰ ਆਦਿ ਫੈਲਾਉਣਾ; *ਪਾਲੀ* **ਵਿਛਾਦ-;** *ਉੜੀ.* **ਬਿਛੈਬਾ;** vicchād, ਢੱਕਣਾ [ਅਗੇ. vi + √chad, ਢੱਕਣਾ, ਛੁਪਾਉਣਾ]

⇒ **ਉਛਾੜ; ਛੱਤ**

**ਵਿੰਝਣਾ** *(ਲਹਿੰ.),* ਵਿੰਨ੍ਹਣਾ; *ਸਿੰਧੀ* **ਵਿੰਝਣੁ** — **ਵਿੰਨਣਾ** ਦਾ ਰੂਪਅੰਤਰ; ਦੇਖੋ **ਵਿੰਨ੍ਹਣਾ**

**ਵਿਡੰਬਨਾ** ਵਿਖਾਵਾ, ਅਡੰਬਰ — *ਸੰਸ.* viḍambanā, ਵਿਖਾਵਾ, ਅਡੰਬਰ; ਨਕਲ, ਕਪਟੀ ਭੇਸ; ਛਲ, ਧੋਖਾਬਾਜ਼ੀ; ਵਿਅੰਗ, ਮਖੌਲ; viḍamb, ਨਕਲ ਉਤਾਰਨਾ; ਵਿਅੰਗ ਕਰਨਾ; ਛਲਣਾ [ਅਗੇ. vi + √ḍamb, ਸੁੱਟਣਾ; ਦੇਖੋ ਮੋਨ.ਵਿਲ.]

~ **ਵਿਡਾਣ,** ਹੈਰਾਨ ਕਰ ਦੇਣ ਵਾਲਾ, ਦਿਖਾਵਾ, ਅਡੰਬਰ (ਟ.ਕ. "ਬਹੁਤਾ ਇਹੁ ਵਿਡਾਣੁ"; ਜਪੁ) — ਉਕਤ ਦਾ ਵਿਕਸਤ ਰੂਪ

**ਵਿਣਾਹ** ਤਬਾਹੀ (ਟ.ਕ. "ਲਬੁ ਵਿਣਾਹੇ ਮਾਣਸਾ"; ਮ.3); *ਸਿੰਧੀ* **ਵਿਣਾਹੁ** — **ਵਿਣਾਸ** ਦਾ ਵਿਕਸਤ ਰੂਪ; ਦੇਖੋ **ਵਿਣਸਣਾ**

**ਵਿੱਤ** ਸਮਰਥਾ, ਤਾਕਤ (ਟ.ਕ. 'ਵਿਤੋਂ ਬਾਹਰ'); ਧਨ, ਦੌਲਤ — *ਸੰਸ.* vitta, ਧਨ, ਦੌਲਤ, ਸੰਪੱਤੀ; ਅਧਿਕਾਰ, ਸ਼ਕਤੀ [ਭੂ.ਕਿਰ. ਵੱਲੋਂ √vid, ਪਾਉਣਾ, ਪ੍ਰਾਪਤ ਕਰਨਾ]

⇒ **ਵਿਦਮਾਨ**

**ਵਿਤੰਡਾ** ਨਿਘੋਚੀਪੁਣਾ, ਕੇਵਲ ਨੁਕਤਾਚੀਨੀ ਦੀ ਖਾਤਰ ਕੀਤੀ ਗਈ ਆਲੋਚਨਾ — *ਸੰਸ.* vitaṇḍā, ਇੰਜ < vitaḍ, ਵਿਚ ਮਾਰਨਾ, ਸੱਟ ਮਾਰਨਾ, "to strike against" [ਅਗੇ. vi + √taḍ, ਸੱਟ ਮਾਰਨਾ]

**ਵਿਤਰਨਾ** ਕੱਪੜੇ ਦੀ ਕਾਟ ਕਰਨਾ; *ਹਿੰਦੀ* **ਬਿਉਂਤਨਾ,** ਕੱਪੜੇ ਦੀ ਕਾਟ ਕਰਨਾ; ਵਿਉਂਤ ਬਣਾਉਣਾ; ਦੇਖੋ ਪਲੈਟਸ — **ਵਿਉਂਤ** ਤੇ ਆਧਾਰਤ; ਦੇਖੋ **ਵਿਉਂਤ**

**ਵਿਤਰੇਕ** *(ਲਹਿੰ.),* ਭੇਦ-ਭਾਵ — *ਸੰਸ.* vyatireka, ਫਰਕ, ਭੇਦ, ਵਿਖਰੇਵਾਂ [ਅਗੇ. vy ਵੱਲੋਂ vi-ati + reka < √ric, ਪਿੱਛੇ ਛੱਡਣਾ; ਖਾਲੀ ਕਰਨਾ]

~ **ਵਿਤਕਰਾ,** ਭੇਦ-ਭਾਵ, ਫਰਕ — ਉਪਰੋਕਤ ਦਾ ਵਿਕਸਤ ਰੂਪ

⇒ **ਰਿੱਤਾ**

**ਵਿੱਥ** ਫਾਸਲਾ, ਦੂਰੀ; *ਸਿੰਧੀ* **ਵਿਥਿ;** *ਮਰਾ.* **ਵੀਥ** — *ਸੰਸ.* vitasti, ਇਕ ਗਿੱਠ ਦਾ ਮਾਪ

**ਵਿਥਰਣਾ** ਬਿਸਤਰਾ, ਕੱਪੜਾ ਆਦਿ ਵਿਛਾਉਣਾ; ਵਿਸਤਾਰ ਨਾਲ ਦੱਸਣਾ — **ਵਿਸਤਾਰਨਾ** ਦਾ ਵਿਕਸਤ ਰੂਪ; ਦੇਖੋ **ਵਿਸਤਾਰ**

~ **ਵਿਥਾਰ,** ਪਸਾਰਾ, ਅਡੰਬਰ (ਟ.ਕ. "ਜਿਨੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ"?; ਮ.2) — **ਵਿਸਥਾਰ** ਦਾ ਵਿਕਸਤ ਰੂਪ; ਦੇਖੋ **ਵਿਸਥਾਰ**

⇒ **ਬਿਥੀਰਨ; ਸਥਰ**

**ਵਿਦਮਾਨ** ਮੌਜੂਦ; ਮੂਲ ਅਰਥ 'ਜੋ ਹਾਜ਼ਰ ਹੈ' — *ਸੰਸ.* vidyamāna, ਮੌਜੂਦ, ਅਸਲੀ [√vid, ਪਾਉਣਾ, ਲੱਭਣਾ, ਪ੍ਰਾਪਤ ਕਰਨਾ + ਪਿਛੇ. māna]

**ਵਿਦਿਆ** (ਵਿਦਾ), ਛੁੱਟੀ, ਪ੍ਰਾਹੁਣੇ ਨੂੰ ਤੋਰਨ ਦਾ ਭਾਵ (ਟ.ਕ. 'ਵਿਦਿਆ ਕਰਨਾ') — *ਅਰਬੀ* **ਵਿਦਾਅ਼,** ਰੁਖਸਤ, ਰਵਾਨਗੀ

~ **ਵਿਦਾਈਗੀ,** ਤੋਰਨ ਦਾ ਭਾਵ — *ਅਰਬੀ* **ਵਿਦਾਈ,** ਤੋਰਨ ਨਾਲ ਸਬੰਧਤ, valedictory

⇒ **ਅਲਵਿਦਾਹ**

**ਵਿੱਦਿਆ** ਪੜ੍ਹਾਈ, ਇਲਮ; ਹੁਨਰ — *ਸੰਸ.* vidyā, ਗਿਆਨ, ਸਿੱਖਿਆ; ਵਿਗਿਆਨ, ਸਾਇੰਸ [√vid, ਜਾਣਨਾ]; *ਭਾਰੋਪੀ* √weid, ਦੇਖਣਾ; ਜਾਣਨਾ

+ *ਰੂਸੀ* √vid, ਦੇਖਣਾ; *ਚੈਕ.* √vid, ਦੇਖਣਾ; √ved, ਜਾਣਨਾ; ਇਸ ਲਈ veda, ਸਾਇੰਸ; ਵਿੱਦਿਆ, scholarship

+ *ਅੰਗ.* √wit, ਦੇਖਣਾ; ਜਾਣਨਾ

+ *ਲਾਤ.* √vid, ਦੇਖਣਾ (ਟ.ਕ. *ਅੰਗ.* provide, ਧਿਆਨ ਰੱਖਣਾ)

+ *ਯੂਨਾ.* √id, ਦੇਖਣਾ (ਟ.ਕ. *ਅੰਗ.* idea, ਮੂਲ ਅਰਥ 'ਮਾਨਸਿਕ ਚਿੱਤਰ', a mental image)

~ **ਵਿਦਿਆਰਥੀ,** ਪੜ੍ਹਾਈ ਕਰਨ ਵਾਲਾ — **ਵਿੱਦਿਆ + ਅਰਥੀ,** ਚਾਹੁਣ ਵਾਲਾ < **ਅਰਥ,** ਮਕਸਦ, ਮਤਲਬ, ਚਾਹਤ

⇒ **ਵੇਦ; ਵੈਦ; ਬੇਦਨਾ**

**ਵਿਧਣ** ਸੁੰਨੀ (ਟ.ਕ. "ਵਿਧਣ ਖੂਹੀ ਮੁੰਧ ਇਕੇਲੀ"; ਫਰੀਦ) — *ਸੰਸ.* vidhu, ਕੱਲਾ, ਸੁੰਨਾ; ਚੰਦਰਮਾ

⇒ **ਵਿਧਵਾ**

**ਵਿੱਧਣਾ** ਵਿੰਨ੍ਹਿਆ ਜਾਣਾ; *ਹਿੰਦੀ* **ਬੀਧਨਾ,** ਵਿੰਨ੍ਹਣਾ; *ਗੁਜ.* **ਵਿਧੁ,** ਛੇਕ; *ਸਿੰਧੀ* **ਵੇਧਣੁ** — *ਸੰਸ.* vedhana < √vyadh, ਵਿੰਨ੍ਹਣਾ, ਛੇਦਣਾ; ਸੱਟ ਮਾਰਨਾ, ਜ਼ਖਮੀ ਕਰਨਾ

⇒ **ਵਿੰਨ੍ਹਣਾ**

**ਵਿਧਮ** *(ਲਹਿੰ.)*, ਪ੍ਰਭਾਤ ਦਾ, (ਟ.ਕ. 'ਵਿਧਮ ਵੇਲਾ') — *ਸੰਸ.* √vidham, ਫੂਕਣਾ, ਧੌਂਕਣਾ, to blow away [ਅਗੇ. vi + √dham, ਫੂੰਕਣਾ]

⇒ **ਧੰਮੀ** (ਵੇਲਾ)

**ਨੋਟ.** ਟ.ਕ. *ਅੰਗ.* blow, ਹਵਾ ਦਾ ਚੱਲਣਾ, ਰੁਮਕਣਾ; ਧੌਂਕਣੀ ਨਾਲ ਹਵਾ ਦੇਣਾ, ਧੌਂਕਣਾ; ਖਿੜਨਾ (ਫੁੱਲ ਦਾ)

**ਵਿਧਵਾ** ਇਸਤਰੀ, ਜਿਸ ਦਾ ਪਤੀ ਜੀਵਤ ਨਾ ਹੋਵੇ; *ਪਾਲੀ* **ਵਿਧਵਾ;** *ਪ੍ਰਾਕ.* **ਵਿਧਵਾ, ਵਿਹਵਾ** — *ਸੰਸ.* vidhovā, ਵਿਧਵਾ [√vidh, ਵਿਧਵਾ ਹੋਣਾ]; *ਭਾਰੋਪੀ* √weidh, ਅੱਡ ਕਰਨਾ

+ *ਫਾਰਸੀ* **ਬੇਵਾ,** ਵਿਧਵਾ (*ਜ਼ੰਦ* vevā, ਦੇਖੋ ਪਲੈਟਸ)

+ *ਰੂਸੀ* vdova, ਵਿਧਵਾ

+ *ਅੰਗ.* widow, ਵਿਧਵਾ (*ਪੁਰਾ.ਅੰਗ.* widwe)

+ *ਲਾਤ.* vidua, ਵਿਧਵਾ (ਟ.ਕ. *ਅੰਗ.* vidual, ਵਿਧਵਾ ਸਬੰਧੀ); ਟ.ਕ. *ਇਤਾਲ,* vedova; *ਫ੍ਰਾਂ.* veuve, ਬੇਵਾ

⇒ **ਵਿਧਣ**

**ਨੋਟ**[1]**.** ਵੈਬਸਟਰ ਦੇ ਕੋਸ਼ ਅਨੁਸਾਰ *ਅੰਗ.* divide, ਵੱਖ ਕਰਨਾ, ਵੰਡੀਆਂ ਪਾਉਣਾ [ਅਗੇ. di + √vide] ਵੀ ਇਥੇ ਸਬੰਧਤ ਹੈ

**ਵਿੱਧਾ** ਵਿੰਨ੍ਹਿਆ ਹੋਇਆ; *ਪ੍ਰਾਕ.* **ਵਿੱਧ;** *ਸਿੰਧੀ* **ਵਿਧੋ;** — *ਸੰਸ.* viddha,

ਵਿੰਨ੍ਹਿਆ ਗਿਆ [ਭੂ.ਕਿਰ. ਵੱਲੋਂ √vyadh, ਛੇਕ ਕਰਨਾ]

⇒ **ਵਿੱਧਣਾ**

**ਵਿਧਾਤਾ** ਵਿਧਾਨ ਰਚਨ ਵਾਲਾ; ਬ੍ਰਹਮਾ, ਕਰਤਾਰ — *ਸੰਸ.* vidhātṛ, ਬਣਾਉਨ ਵਾਲਾ, ਸ੍ਰਿਸ਼ਟਾ, ਨਿਰਮਾਤਾ; ਵਿਵਸਥਾ ਕਰਨ ਵਾਲਾ [ਅਗੇ. vi + √dhā, ਰੱਖਣਾ, ਧਰਨਾ]

⇒ **ਵਿਧੀ; ਸੰਧਿਆ**

**ਵਿਧਾਨ** ਨਿਯਮ, ਕਾਨੂੰਨ — *ਸੰਸ.* vidhāna, ਸੰਗਠਨ, ਸੰਪਾਦਨ; ਕਾਨੂੰਨ; ਧਰਮ ਸ਼ਾਸਤਰ ਦੀ ਆਗਿਆ; ਤੌਰ ਤਰੀਕਾ [ਅਗੇ. vi + √dhā, ਰੱਖਣਾ, ਧਰਨਾ]

⇒ **ਵਿਧੀ; ਵਿਧਾਤਾ**

**ਨੋਟ.** *ਅੰਗ.* ਵੱਲੋਂ *ਯੂਨਾ.* Themis (ਨਿਆਂ ਦੀ ਦੇਵੀ < √the, ਰੱਖਣਾ, ਧਰਨਾ) ਇਥੇ ਸਬੰਧਤ ਹੈ

**ਵਿਧੀ** ਢੰਗ, ਤਰੀਕਾ — *ਸੰਸ.* vidhi, ਢੰਗ, ਤਰੀਕਾ; ਰੀਤੀ; ਧਾਰਮਿਕ ਸੰਸਕਾਰ; ਆਚਰਨ; ਰਚਨਾ, ਸ੍ਰਿਸ਼ਟੀ; ਕਿਸਮਤ [ਅਗੇ. vi + √dhā, ਰੱਖਣਾ, ਧਰਨਾ]

⇒ **ਵਿਧਾਨ**

**ਵਿੰਨ੍ਹਣਾ** ਸੂਈ ਆਦਿ ਚੋਭ ਕੇ ਆਰ-ਪਾਰ ਕਰਨਾ — **ਵਿੱਧਣਾ** ਦਾ ਰੂਪਅੰਤਰ; ਦੇਖੋ **ਵਿੱਧਣਾ**

⇒ **ਬਿਆਧ**

**ਵਿਪਰਾਏ** ਇਕ ਦੂਜੇ ਤੋਂ ਭਿੰਨ-ਅਰਥਕ ਸ਼ਬਦ, antonym; ਮੂਲ ਅਰਥ 'ਮੁੜਿਆ ਹੋਇਆ, ਉਲਟਾ' — *ਸੰਸ.* viparyaya, ਉਲਟਾਪਣ, ਵਿਰੋਧ, ਅਦਲਾ-ਬਦਲੀ; ਭੁੱਲ, ਤਰੁੱਟੀ; ਵੈਰ [ਅਗੇ. vi-pari + √i, ਜਾਣਾ]; ਦੇਖੋ **ਵਿਪਰੀਤ**

**ਵਿਪਰੀਤ** ਉਲਟ, ਵਿਰੁੱਧ — *ਸੰਸ.* viparita, ਉਲਟਾ, ਵਿਰੁੱਧ, ਪ੍ਰਤਿਕੂਲ; ਨਿਯਮ ਵਿਰੁੱਧ; vipari-i, ਮੁੜਨਾ, ਉਲਟਾ ਹੋਣਾ, ਗਲਤ ਦਸ਼ਾ ਵੱਲ ਮੁੜਨਾ [ਅਗੇ. vi + pari + √i, ਜਾਣਾ]

⇒ **ਵਿਪਰਾਏ; ਪ੍ਰੇਤ**

**ਵਿਭਕਤੀ** ਵਿਆਕਰਨ ਅਨੁਸਾਰ ਕਾਰਕਾਂ ਦੀ ਵੰਡ — *ਸੰਸ.* vibhakti, ਵੰਡ, ਵਟਵਾਰਾ, ਵੱਖ ਹੋਣ ਦੀ ਕਿਰਿਆ; ਖਾਨਦਾਨੀ ਸੰਪਤੀ ਦਾ ਹਿੱਸਾ, ਕਾਰਕਾਂ ਦੀ ਵੰਡ [ਅਗੇ. vi + √bhaj, ਵੰਡਣਾ; ਵਰਤਾਉਣਾ]

⇒ **ਭਗਤੀ; ਭਾਗ**

**ਵਿਭਚਾਰ** ਕੁਕਰਮ, ਬਦਕਾਰੀ, ਮੰਦਾ ਕੰਮ — *ਸੰਸ.* vyabhi-cāra, ਲਾਂਭੇ ਹੋਣ, ਗੁੰਮਰਾਹ ਹੋਣ, ਪਰਿਵਰਤਨ; ਉਲੰਘਣਾ, ਵਿਸ਼ਵਾਸ-ਘਾਤ, ਬੇਵਫਾਈ; ਦੋਸ਼ [ਅਗੇ. vy ਵੱਲੋਂ vi + ਅਗੇ. abhi + √car, ਚਲਨ ਕਰਨਾ]

⇒ **ਆਚਾਰ**

**ਵਿਭਾਗ** ਹਿੱਸਾ, ਵੰਡ; ਮਹਿਕਮਾ — *ਸੰਸ.* vibhāga, ਵੰਡ, ਬਟਵਾਰਾ, ਵੱਖਰਾ-ਪਣ, ਅਧਿਆਇ; ਖਾਨਦਾਨੀ ਜਾਇਦਾਦ ਵਿਚੋਂ ਹਿੱਸਾ [ਅਗੇ. vi + bhāga, ਹਿੱਸਾ, ਅੰਸ਼]

⇒ **ਭਾਗ**

**ਵਿਯੋਗ** ਜੁਦਾਈ, ਵਿਛੋੜਾ — *ਸੰਸ.* viyoga, ਜੁਦਾਈ, ਵਿਛੋੜਾ, ਬਿਰਹਾ; ਹਾਨੀ, ਘਾਟ [ਅਗੇ. vi + yoga < √yuj, ਜੁੜਨਾ]

⇒ **ਸੰਯੋਗ; ਜੋਗ**

**ਵਿਰਸਾ** ਵੱਡੇ ਵਡੇਰਿਆਂ ਵਲੋਂ ਮਿਲੀ ਸੰਪਤੀ — *ਅਰਬੀ* **ਵਿਰਸਾ,** ਜੱਦੀ ਅਧਿਕਾਰ, ਅਜਿਹੀ ਸੰਪੱਤੀ [√**ਵਰਸ,** ਵਿਰਸੇ ਵਿਚ ਮਿਲਣਾ]

~ **ਵਿਰਾਸਤ,** ਵਿਰਸਾ — *ਅਰਬੀ* **ਵਿਰਾਸਤ,** ਇੰਜ

⇒ **ਮੌਰੂਸੀ**

**ਵਿਰਥਾ** ਵਿਫਲ, ਫਜ਼ੂਲ — *ਸੰਸ.* vyartha, ਅਰਥਹੀਣ [ਅਗੇ. vy < vi + artha, ਅਰਥ]

⇒ **ਅਰਥ; ਵਿਅਰਥ**

**ਵਿਰਲ** ਕਿਸੇ ਚੀਜ਼ ਦੇ ਵਿਚਕਾਰ ਖਾਲੀ ਥਾਂ, ਵਿੱਥ, ਝੀਤ; *ਪ੍ਰਾਕ.* **ਵਿਰਲ,**

ਪਤਲਾ, ਛੋਟਾ, ਵਿਰਲਾ; *ਸਿੰਧੀ* **ਵਿਰਲੋ;** *ਆਸਾ.* **ਬਿਰਲ,** ਵਿਰਲਾ; ਸੁੰਨੀ ਥਾਂ; *ਗੁਜ.* **ਵਿਰਲੁ** — *ਸੰਸ.* virala, ਜੋ ਸੰਘਣਾ ਨਾ ਹੋਵੇ, ਛਿਦਰਾ, ਪਤਲਾ, ਕੋਮਲ; ਢਿੱਲਾ; ਘੱਟ, ਥੋੜ੍ਹਾ

~ **ਵਿਰਲਾ,** ਨਾ ਪਾਇਆ ਜਾਣ ਵਾਲਾ, ਨਾਯਾਬ; ਇਸ ਲਈ 'ਖਾਸ, ਵਿਸ਼ੇਸ਼' — ਦੇਖੋ ਉੱਪਰ

**ਵਿਰਲਾਪ** ਰੋਣ-ਧੋਣ — **ਵਲਾਪ** ਦਾ ਰੂਪਅੰਤਰ; ਦੇਖੋ **ਵਿਲਪ**

**ਵਿਰਾਉਣਾ** ਗਲਾਂ ਬਾਤਾਂ ਨਾਲ ਜੀ ਪਰਚਾਉਣਾ, ਰੋਂਦੇ ਬੱਚੇ ਨੂੰ ਚੁੱਪ ਕਰਾਉਣਾ, ਪਤਿਆਉਣਾ — **ਵਿਰਾਮ,** ਰੋਕਣ ਦਾ ਭਾਵ, ਠਹਿਰਾਉ; ਦੇਖੋ **ਵਿਰਾਮ**

**ਵਿਰਾਟ** ਬਹੁਤ ਵੱਡਾ, ਵਿਸਤਾਰ ਵਾਲਾ — *ਸੰਸ.* virāṭ, ਰੂਪਅੰਤਰ ਵਲੋਂ virāj, ਦੂਰ ਦੂਰ ਤਕ ਰਾਜ ਕਰਦਾ, ਸਿਰਮੌਰ, ਸਰਬ ਸੱਤਾਧਾਰੀ; ਰਾਜ-ਪ੍ਰਤਾਪ, ਸ਼ਾਨ, ਸ਼ੋਭਾ, ਤਜੱਸਵ, majesty [ਅਗੇ. vi + rāj, ਰਾਜ ਕਰਨਾ]

⇒ **ਵਿਰਾਜਣਾ; ਰਾਜਾ**

**ਵਿਰਾਮ** ਰੋਕਣ ਦਾ ਭਾਵ (ਟ.ਕ. 'ਯੁੱਧ ਵਿਰਾਮ'); ਠਹਿਰਾਉ (ਟ.ਕ. 'ਵਿਰਾਮ-ਚਿੰਨ੍ਹ) — *ਸੰਸ.* virāma, ਰੋਕਣ, ਥੰਮਣ; ਠਹਿਰਾਉ, ਖਾਤਮਾ; ਜਿੱਥੇ ਪੜ੍ਹਦੇ ਸਮੇਂ ਕੁਝ ਦੇਰ ਲਈ ਠਹਿਰਨਾ ਹੋਵੇ; viram, ਠਹਿਰਣਾ, ਰੁਕਣਾ [ਅਗੇ. vi + √ram, ਰਮਨ ਕਰਨਾ]

⇒ **ਰਮਣਾ; ਵਿਰਾਉਣਾ; ਆਰਾਮ**

**ਵਿਰਿਕਤ** ਉਦਾਸੀਨ — *ਸੰਸ.* virakta, ਬਦਰੰਗਾ, ਰੰਗ, ਅਰਥਾਤ ਖੁਸ਼ੀ ਤੋਂ ਰਹਿਤ; ਇਸ ਲਈ 'ਅਸੰਤੁਸ਼ਟ, ਵੈਰਾਗੀ, ਉਦਾਸੀਨ' [ਅਗੇ. vi + rakta; ਭੂ.ਕਿਰ. ਵੱਲੋਂ √raj, ਰੰਗਣਾ]

⇒ **ਵੈਰਾਗ; ਰਕਤ; ਰੱਤਾ; ਰੰਗਣਾ**

**ਵਿਰੁੱਧ** ਖਿਲਾਫ — *ਸੰਸ.* viruddha, ਰੋਕਿਆ, ਘੇਰਿਆ; ਕੈਦ ਵਿਚ ਬੰਦ ਕੀਤਾ ਹੋਇਆ; ਬੇਮੇਲ, ਉਲਟ; ਵਰਜਿਤ; ਅਣਉਚਤ, ਨਾਜਾਇਜ਼; ਭੂ. ਕਿਰ. ਵੱਲੋਂ virudh < ਅਗੇ. vi + √rudh, ਰੋਕਣਾ

~ **ਵਿਰੋਧ,** ਮੁਖਾਲਫਤ — *ਸੰਸ.* virodha, ਰੁਕਾਵਟ, ਵਿਘਨ, ਮੁਕਾਬਲਾ, ਖੰਡਨ, ਅਸੰਗਤੀ, ਬੇਮੇਲਤਾ [virudh, ਜਿਵੇਂ ਉੱਪਰ]

⇒ **ਰੁੱਧਾ; ਰੋਕਣਾ**

**ਵਿਰੋਲਣਾ** ਲੱਸੀ ਵਿਚੋਂ ਮੱਖਣ ਕੱਢਣਾ, ਰਿੜਕਣਾ; *ਪ੍ਰਾਕ.* **ਵਿਲੋਡ; ਵਿਲੋਲ;** *ਸਿੰਧੀ* **ਵਿਲੋੜਣੁ;** *ਹਿੰਦੀ* **ਬਿਲੋੜਨਾ;** *ਗੁਜ.* **ਵਰੋਲਵੁੰ,** ਨਸ਼ਟ ਕਰਨਾ — *ਸੰਸ.* vilod, ਘੁਮਾਉਣਾ [ਅਗੇ. vi + √luḍ, ਹਿਲਾਉਣਾ]

⇒ **ਰੋਲਣਾ**

**ਵਿਲੱਖਣ** ਅਸਧਾਰਨ, ਵੱਖਰਾ, ਅੱਡਰਾ, ਨਿਰਾਲਾ — *ਸੰਸ.* vilakshaṇa, ਉਲਝਣ ਵਿਚ ਪੈਣਾ, ਹੈਰਾਨ ਹੋਣ; ਮੂਲ ਅਰਥ 'ਲਕਸ਼ ਤੋਂ ਲਾਂਭੇ ਜਾਣਾ' [ਅਗੇ. vi + √laksh, ਦੇਖਣਾ, ਜਾਣਨਾ; ਨਿਸ਼ਾਨ ਲਾਉਣਾ]

**ਵਿਲੰਗਣਾ** ਕੱਪੜੇ ਟੰਗਣ ਲਈ ਰੱਸੀ, ਟੰਗਣਾ; *ਪ੍ਰਾਕ.* **ਵਿਲੱਗ,** ਨਾਲ ਲਟਕਣਾ; *ਗੁਜ.* **ਵਲ਼ਗਣੀ,** *ਹਿੰਦੀ* **ਵਿਲੰਗਨਾ** — *ਸੰਸ.* vilag, ਨਾਲ ਲਟਕਣਾ [ਅਗੇ. vi + √lag, ਲੱਗਣਾ]; ਦੇਖੋ ਟਰਨਰ

**ਵਿਲਾਸ** (ਬਿਲਾਸ), ਅਨੰਦ, ਭੋਗ, ਐਸ਼; ਖੇਡ, ਕ੍ਰੀੜਾ (ਟ.ਕ. "ਅਨਿਕ ਬਿਲਾਸ ਕਰਤ ਮਨਮੋਹਨ"; ਮ.5) — *ਸੰਸ.* vilāsa, ਚਮਕ, ਜੋਤੀ, ਲਿਸ਼ਕ; ਸੁੰਦਰਤਾ; ਖੇਡ, ਕ੍ਰੀੜਾ, ਮਨੋਰੰਜਨ, ਰੰਗ-ਰਲੀਆਂ, ਅਨੰਦ, ਦਿਲ-ਬਹਿਲਾਵਾ, ਭੋਗ-ਵਿਲਾਸ; ਨਾਜ਼, ਨਖਰਾ [ਅਗੇ. vi + √las, ਚਮਕਣਾ]; ਟ.ਕ. vilasat, ਚਮਕੀਲਾ, ਨੂਰਾਨੀ; ਖੇਡਦਾ, ਖੇਡ-ਪ੍ਰੇਮੀ

~ **ਵਿਲਾਸੀ,** ਕਾਮੁਕ, ਭੋਗੀ, ਐਸ਼ਪ੍ਰਸਤ — *ਸੰਸ.* vilāsin, ਵਿਲਾਸੀ, ਕ੍ਰੀੜਾ ਕਰਨ ਵਾਲ, ਮਖੌਲੀਆ

+ *ਲਾਤ.* lascivus, ਖੇਡਣ ਵਾਲਾ, ਕ੍ਰੀੜਾ ਕਰਨ ਵਾਲਾ "playful, sportive" (ਦੇਖੋ ਵੈਬਸਟਰ); ਟ.ਕ. *ਅੰਗ.* lascivious, ਕਾਮੀ, ਭੋਗੀ, ਲੁੱਚਾ

⇒ **ਲਸਣਾ** (ਚਮਕਣਾ)

**ਵਿਲਾਪ** ਵਿਰਲਾਪ — *ਸੰਸ.* vilapana, ਵਾਰਤਾਲਾਪ, ਬੇਕਾਰ ਦੀਆਂ ਗੱਲਾਂ, ਰੋਣ-ਧੋਣ, ਵਿਰਲਾਪ [ਅਗੇ. vi + √lap, ਬੋਲਣਾ]

⇒ **ਆਲਾਪ; ਵਿਰਲਾਪ**

**ਵਿਲੋਕਣਾ** ਦੇਖਣਾ — *ਸੰਸ.* vilokana, ਦੇਖਣ, ਧਿਆਨ ਕਰਨ; ਲੱਭਣ [ਅਗੇ. vi + √lok, ਦੇਖਣਾ, ਗਹੁ ਕਰਨਾ < √luc, ਚਮਕਣਾ]

⇒ **ਲੋਚਣਾ; ਲੋਕ**

**ਵਿਵਰਨ** ਵਿਸਤਾਰ ਨਾਲ ਕੀਤਾ ਵਰਨਨ — *ਸੰਸ.* vivaraṇa, ਖੋਲ੍ਹ ਕੇ ਰੱਖਣ ਦਾ ਭਾਵ, ਪ੍ਰਗਟਾਵਾ, ਪ੍ਰਦਰਸ਼ਨ; ਵਿਆਖਿਆ; ਟ.ਕ. vivara, ਤੇੜ, ਦਰਾੜ, ਕੰਦਰਾ [ਅਗੇ. vi + √var < √vṛ, ਢੱਕਣਾ, to cover]; ਟ.ਕ. saṃvaraṇa, ਢੱਕਣ, ਬੰਦ ਕਰਨ; ਲਕਾਉ, ਭੇਦ

⇒ **ਆਵਰਨ**

**ਵਿਵੇਕ** ਵਿਚਾਰ, ਪਛਾਣਨ ਦੀ ਸ਼ਕਤੀ — *ਸੰਸ.* viveka, ਭਲੀ ਬੁਰੀ ਵਸਤੂ ਦਾ ਗਿਆਨ, ਸੱਚਾ ਗਿਆਨ, ਵਿਚਾਰ [ਅਗੇ. vi + vic, ਵੱਖ ਕਰਨਾ, ਪਛਾਣ ਕਰਨਾ, ਨਿਖੇੜਾ ਕਰਨਾ]

**ਵੀਨਸ** (ਰੋਮਨ ਮਿਥਿਹਾਸ), ਪਿਆਰ ਅਤੇ ਸੁੰਦਰਤਾ ਦੀ ਦੇਵੀ — *ਅੰਗ.* ਵਲੋਂ *ਲਾਤ.* Venus, ਇੰਜ; *ਭਾਰੋਪੀ* √wen, ਜਤਨ ਕਰਨਾ, ਪ੍ਰਾਪਤ ਕਰਨ; wenos, ਇੱਛਾ, ਚਾਹਤ

+ *ਸੰਸ.* vanita, ਇੱਛਤ, ਇਸ ਲਈ vanitā, ਕਾਮਨੀ; ਤੀਵੀਂ [√van, ਇੱਛਾ ਕਰਨਾ, ਕਾਮਨਾ ਕਰਨਾ, ਪਿਆਰ ਕਰਨਾ] (ਰਿ.ਵੇ.)

+ *ਅੰਗ.* winsome, ਸੁੰਦਰ, ਮੋਹਕ

**ਵੀਰ** ਸੂਰਮਾ, ਯੋਧਾ; ਭਰਾ (ਮੁਢਲੇ ਤੌਰ ਤੇ 'ਭੈਣ ਦਾ ਭਰਾ ਨੂੰ ਸੰਬੋਧਨ'); *ਹਿੰਦੀ* **ਬੀਰ;** *ਗੁਜ.* **ਵੀਰ,** ਸੂਰਮਾ; ਭਰਾ — *ਸੰਸ.* vīra, ਪੁਰਸ਼; ਸੂਰਮਾ, ਯੋਧਾ; ਬਲਵਾਨ, ਪਤੀ; (ਤੰਤਰਕ ਵਿੱਦਿਆ ਅਨੁਸਾਰ), ਇਕ ਆਤਮਾ; ਇੰਦਰ ਦੇਵਤੇ ਦੀ ਇਕ ਉਪਾਧੀ, ਜੋ ਉਸ ਦੇ ਵਿਜੇਤਾ ਅਤੇ ਯੋਧਾ ਹੋਣ ਦੀ ਦਲੀਲ ਹੈ [√vīr, ਸ਼ਕਤੀਸ਼ਾਲੀ ਹੋਣ]; *ਭਾਰੋਪੀ* weir

+ *ਪੁਰਾ.ਅੰਗ.* wer, ਪੁਰਸ਼ (ਟ.ਕ. *ਅੰਗ.* werewolf, ਮਿਥਿਹਾਸ ਮੂਜਬ 'ਅਜਿਹਾ ਪੁਰਸ਼ ਜਿਸ ਨੇ ਬਘਿਆੜ ਦਾ ਰੂਪ ਧਾਰਨ ਕੀਤਾ ਹੋਵੇ')

+ *ਲਾਤ.* vir, ਪੁਰਸ਼ (ਟ.ਕ. *ਅੰਗ.* decem-vir, ਪੁਰਾਤਨ ਰੋਮ ਦੀ ਦਸ-ਮੈਂਬਰੀ ਕੌਂਸਲ ਦਾ ਮੈਂਬਰ); ਹੋਰ ਦੇਖੋ *ਅੰਗ.* virile, ਮਰਦਾਵਾਂ

⇒ **ਵੀਰ-ਵਹੁਟੀ; ਵੀਰਵਾਰ; ਬੀਰਬੱਲੀਆਂ; ਵੀਰਜ**

**ਵੀਰਜ** ਮਣੀ; *ਪ੍ਰਾਕ.* **ਵੀਰਿ,** ਬਲ, ਵੀਰਤਾ; *ਮਰਾ.* **ਵੀਰੀ,** ਬਲ — *ਸੰਸ.* vīrya, ਮਰਦਾਨਗੀ, ਨਰਪੁਣਾ; ਬਲ, ਸ਼ਕਤੀ; ਤੇਜ; ਬੁਹਾਦਰੀ; ਵੀਰਜ, ਮਣੀ [√vīr, ਸ਼ਕਤੀਸ਼ਾਲੀ ਹੋਣਾ]

⇒ **ਵੀਰ**

**ਨੋਟ.** 'ਵੀਰਜ' ਦੇ ਅਰਥ-ਸੂਚਕ *ਅੰਗ.* semen virile ਦੀ ਹਾਲਤ ਵਿਚ virile ਦਾ ਅਰਥ ਮਰਦਾਵਾਂ, ਵੀਰਤਾਵਾਨ ਹੈ, ਜੋ **ਵੀਰ** ਜਾਂ **ਵੀਰਜ** ਦਾ ਸਗੋਤੀ ਸ਼ਬਦ ਹੈ

**ਵੀਰਤਾ** ਸੂਰਮਤਾਈ — *ਸੰਸ.* vīratā, ਸੂਰਮਤਾਈ, ਮਰਦਾਨਗੀ [vīra, ਸੂਰਮਾ, ਯੋਧਾ, ਬਲਵਾਨ; ਵੀਰ ਭਾਵਨਾ, ਵੀਰ ਰਸ (ਜਿਸ ਦੇ ਚਾਰ ਲੱਛਣ ਹਨ, ਅਰਥਾਤ 'ਦਾਨ ਵੀਰ; ਧਰਮ ਵੀਰ; ਦਇਆ ਵੀਰ ਅਤੇ ਯੁੱਧ ਵੀਰ') + ਪਿਛੇ. tā]

+ *ਅੰਗ.* virtue, ਸਦਾਚਾਰ, ਨੈਤਕਤਾ, ਭਲਾਈ; (ਪ੍ਰਾ.), ਮਰਦਾਨਗੀ,

ਬਲ, ਸਾਹਸ, "manly quality, strength, courage"; ਦੇਖੋ ਵੈਬਸਟਰ ਡਿਕਸ਼ਨਰੀ < *ਲਾਤ.* vir, ਪੁਰਸ਼; ਸਬੰਧਤ *ਅੰਗ.* virile < *ਲਾਤ.*

⇒ **ਵੀਰ**

**ਵੀਰ-ਵਹੁਟੀ** (ਬੀਰ-ਬਹੁਟੀ), ਇਕ ਨੰਨ੍ਹਾ ਜਿਹਾ ਲਾਲ ਰੰਗ ਦਾ ਮਖਮਲੀ ਕੀਟ, ਜੋ ਬਾਰਸ਼ ਤੋਂ ਬਾਅਦ ਉਤਪਨ ਹੁੰਦਾ ਹੈ; ਮੂਲ ਅਰਥ (ਬਾਰਸ਼ ਦੇ ਦੇਵਤਾ) 'ਇੰਦਰ ਦੀ ਵਹੁਟੀ' (ਇਸ ਵਿਚਾਰ ਤੋਂ ਕਿ ਵੀਰ, ਅਰਥਾਤ 'ਸੂਰਮਾ ਜਾਂ ਯੋਧਾ' ਇੰਦਰ ਦੀ ਇਕ ਉਪਾਧੀ ਦਾ ਸੂਚਕ ਹੈ) — ਦੇਖੋ **ਵੀਰ** ਅਤੇ **ਵਹੁਟੀ**

**ਨੋਟ.** ਉਪਰੋਕਤ ਅਰਥ-ਵਿਕਾਸ ਬਾਰੇ ਟ.ਕ. *ਸੰਸ.* indra-vadhu, ਵੀਰ-ਵਹੁਟੀ; ਮੂਲ ਅਰਥ (ਬਾਰਸ਼ ਦੇ ਦੇਵਤੇ) 'ਇੰਦਰ ਦੀ ਵਹੁਟੀ'

**ਨੋਟ.** ਉਕਤ ਤੋਂ ਇੰਦਰ ਦੇ ਵਿਲਾਸੀ ਹੋਣ ਦਾ ਸੁਝਾਉ ਮਿਲਦਾ ਹੈ, ਜਿਸ ਦੀ ਪੁਸ਼ਟੀ 'ਇੰਦਰ ਦਾ ਅਖਾੜਾ' ਤੋਂ ਹੁੰਦੀ ਹੈ

**ਵੀਰਵਾਰ** ਹਫਤੇ ਦਾ ਇਕ ਦਿਨ; ਮੂਲ ਤੌਰ ਤੇ 'ਇੰਦਰ ਦੇਵਤੇ ਨੂੰ ਸਮਰਪਤ ਦਿਨ' (ਇਸ ਦ੍ਰਿਸ਼ਟੀ ਤੋਂ ਕਿ ਵੀਰ, ਅਰਥਾਤ 'ਸੂਰਮਾ' ਇੰਦਰ ਦੀ ਇਕ ਉਪਾਧੀ ਦਾ ਸੂਚਕ ਹੈ); ਦੇਖੋ **ਵੀਰ**

**ਨੋਟ[1].** ਸਾਡੀ ਅਖੌਤ 'ਵੀਰਵਾਰ ਦੀ ਝੜੀ ਨਾ ਕੋਠਾ ਨਾ ਕੜੀ' ਤੋਂ ਵੀਰਵਾਰ ਦੇ ਇੰਦਰ ਦੇਵਤਾ ਨਾਲ ਸਬੰਧਤ ਹੋਣ ਦੀ ਦਲੀਲ ਮਿਲਦੀ ਹੈ, ਜੋ ਵਰਖਾ ਦਾ ਦੇਵਤਾ ਹੈ

**ਨੋਟ[2].** 'ਵੀਰਵਾਰ' ਦਾ ਸਬੰਧ ਪੰਜਾਬ ਨਾਲ ਵਿਸ਼ੇਸ਼ ਹੈ। ਸੰਸਕ੍ਰਿਤ ਵਿਚ ਇਸ ਦਿਨ ਨੂੰ Bṛhaspati-vāra ਜਾਂ Guruvāra ਕਿਹਾ ਜਾਂਦਾ ਹੈ। ਇਥੇ ਇਹ ਜ਼ਿਕਰਯੋਗ ਹੈ ਕਿ ਬ੍ਰਿਹਸਪਤੀ (ਦੇਵਤੇ) ਨੂੰ ਰੋਮਨ ਦੇਵਤੇ Jupiter ਦੇ ਤੁਲ ਸਮਝਿਆ ਜਾਂਦਾ ਹੈ। ਮੋਨੀਅਰ-ਵਿਲੀਅਮਜ਼ ਅਨੁਸਾਰ ਇੰਦਰ ਨੂੰ Indian Jupiter ਦੀ ਉਪਾਧੀ ਨਾਲ ਨਿਵਾਜਿਆ ਗਿਆ ਹੈ

**ਵੀਰਾਰਾਧ** ਵੀਰ ਦੇਵਤਿਆਂ ਦੇ ਸਮੂਹ ਦੀ ਪੂਜਾ ਕਰਨ ਵਾਲਾ, ਜਿਸ ਨੇ ਦੇਵੀ ਨੂੰ ਵੱਸ ਕੀਤਾ ਹੋਵੇ (ਟ.ਕ. "ਵੀਰਾਰਾਧ ਏਥੇ ਦੇਖੋ ਕੋਈ ਹੋਸੀ" (ਹੀਰ ਵਾਰਿਸ) — ਦੇਖੋ **ਵੀਰ; ਆਰਾਧਣਾ**

**ਵੁੱਠਣਾ** *(ਲਹਿੰ.),* ਵਰ੍ਹਣਾ (ਟ.ਕ. "ਮੀਹੁ ਵੁਠਾ ਸਹਿਜਸੁਭਾਇ"; ਮ.5); *ਪਾਲੀ* **ਵੁੱਠ;** *ਪ੍ਰਾਕ.* **ਵਿੱਠ; ਵੁੱਠ;** *ਸਿੰਧੀ* **ਵੁਠੋ;** *ਗੁਜ.* **ਵੂਠਵੁੰ,** ਮੀਂਹ ਪੈਣਾ — *ਸੰਸ.* vṛshṭa; ਭੂ.ਕਿਰ. ਵੱਲੋਂ √vṛsh, ਵਰ੍ਹਨਾ

⇒ **ਵਰ੍ਹਣਾ; ਵਰਸਣਾ**

**ਵੂਠਣਾ** (ਵੂਠਣਾ), ਵਸਨਾ, ਰਹਿਣਾ (ਟ.ਕ. "ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ"; ਮ.5) — *ਸੰਸ.* ushṭa, ਵਸਿਆ, ਠਹਿਰਿਆ [ਭੂ.ਕਿਰ. ਵੱਲੋਂ √vas, ਰਹਿਣਾ, ਵਸਣਾ]

⇒ **ਵਸਣਾ**

**ਵੂੜਨਾ** *(ਲਹਿੰ.),* ਵਗਣਾ (ਟ.ਕ. "ਸਭਨਾ ਲਿਖਿਆ ਵੁੜੀ ਕਲਾਮ"; ਜਪੁ); ਪੈਲੀ ਦਾ ਵਾਹਿਆ ਜਾਣਾ; *ਸਿੰਧੀ* **ਵੁੜ੍ਹਣੁ,** ਜਾਣਾ — *ਸੰਸ.* ūḍha; ਭੂ.ਕਿਰ. ਵੱਲੋਂ √vah, ਵਾਹੁਣਾ, ਢੋਣਾ; ਦੇਖੋ ਟਰਨਰ

~ **ਵੁੜ੍ਹਨਾ** *(ਲਹਿੰ.),* ਚੱਲਣਾ, ਵਗਣਾ — ਉਕਤ ਦਾ ਇਕ ਭੇਦ

~ **ਵੂੜ** *(ਲਹਿੰ.),* ਵਾਹੀ ਹੋਈ ਪੈਲੀ — *ਸੰਸ.* ūḍha, ਜਿਵੇਂ ਉੱਪਰ

⇒ **ਵਾਹਣਾ**

**ਵੇਸ** ਭੇਸ (ਟ.ਕ. 'ਵੇਸਧਾਰੀ'); *ਪ੍ਰਾਕ.* **ਵੇਸ,** ਕੱਪੜੇ ਅਤੇ ਜ਼ੇਵਰ — *ਸੰਸ.* vesha, ਵਸਤਰ; ਭੇਸ

⇒ **ਭੇਸ**

**ਵੇਸਵਾ** ਪੇਸ਼ਾ ਕਰਨ ਵਾਲੀ ਇਸਤਰੀ, ਕਸਬੀ; *ਪ੍ਰਾਕ.* **ਵੇਸਾ** — *ਸੰਸ.* veśyā, ਇੰਜ; ਸਬੰਧਤ veśa, ਵੇਸਵਾ ਦਾ ਧੰਦਾ; ਚਕਲਾ, ਰੰਡੀਖਾਨਾ

**ਨੋਟ.** ਟਰਨਰ ਮੁਤਾਬਕ **ਵੇਸਵਾ** ਦਾ ਮੂਲ ਸਬੰਧ *ਸੰਸ.* veśha (ਕੰਮ, ਧੰਦਾ) ਨਾਲ

ਹੈ, ਅਤੇ ਇਹ ਸ਼ਬਦ *ਸੰਸ.* veśa (ਘਰ, ਖਾਨਾ) ਤੋਂ ਪ੍ਰਭਾਵਤ ਹੈ

**ਵੇਸਣ** ਛੋਲਿਆਂ ਦਾ ਬਰੀਕ ਪੀਸਿਆ ਆਟਾ; *ਪ੍ਰਾਕ.* **ਵੇਸਣ;** *ਬੰਗਾ.* **ਬੇਸਨ;** *ਹਿੰਦੀ* **ਬੇਸਨ;** *ਗੁਜ.* **ਵੇਸਣ** — *ਸੰਸ.* vesana, ਇੰਜ

**ਵੇਕ** ਅੰਤਰ, ਭਿੰਨਤਾ, ਭੇਦ (ਟ.ਕ. "ਆਪਿ ਉਪਾਏ ਨਾਨਕਾ, ਆਪੇ ਰਖੈ ਵੇਕ"; ਮ.3); *ਸਿੰਧੀ* **ਵੇਕੁ** — **ਵਿਵੇਕ** ਦਾ ਸੰਕੁਚਿਤ ਰੂਪ; ਦੇਖੋ **ਵਿਵੇਕ**

**ਵੇਖਣਾ** ਤੱਕਣਾ — *ਸੰਸ.* √vīksh, ਦੇਖਣਾ [ਅਗੇ. vi + √īksh, ਦੇਖਣਾ]

~ **ਵਿਹਣਾ,** ਉਕਤ ਦਾ ਵਿਕਸਤ ਰੂਪ

⇒ **ਪਰਖਣ, ਨਿਰੀਖਣ**

**ਵੇਗ** ਪ੍ਰਵਾਹ, ਤੇਜ਼ ਚਾਲ; ਜ਼ੋਰ — *ਸੰਸ.* vega, ਗਤੀ, ਰਫਤਾਰ, ਤੇਜ਼ੀ; ਪ੍ਰਵਾਹ; ਬਲ, ਸ਼ਕਤੀ; ਅੰਦਰੂਨੀ ਭਾਵ ਦਾ ਬਾਹਰ ਪ੍ਰਗਟ ਹੋਣ; ਅਨੰਦ [√vij, ਤੇਜ਼ੀ ਫੜਨਾ; ਵਧਣਾ; (ਲਹਿਰਾਂ ਦਾ) ਉੱਠਣਾ

**ਵੇਣੀ** ਜੂੜੇ ਦੁਆਲੇ ਲਿਪੇਟੀ ਹੋਈ ਫੁੱਲਾਂ ਦੀ ਲੜੀ; *ਹਿੰਦੀ* **ਬੇਨੀ;** *ਗੁਜ.* **ਵੇਣ,** ਗੁੱਤ — *ਸੰਸ.* veṇi, ਗੁੰਦੇ ਹੋਏ ਵਾਲ, ਗੁੱਤ; ਹੋਰ ਅਰਥ 'ਨਦੀ'; ਮੂਲ ਅਰਥ 'ਵਲ ਖਾਣ ਜਾਂ ਲਿਪਟਣ ਦਾ ਭਾਵ [√ve, ਗੁੰਦਣਾ, ਵਿਲੇਟਣਾ, ਮੇਲਣਾ]; ਟ.ਕ. veṇikā, ਗੁੱਤ

\+ *ਕ੍ਰੋਸ਼.* vijenac, ਮਾਲਾ [√vij, ਲਿਪੇਟਣਾ, ਪੇਚ ਮਾਰਨਾ]; ਟ.ਕ. vijanje, ਵਲੇਟੇ ਖਾਣ

⇒ **ਤ੍ਰਬੇਣੀ; ਬੇਣੀਂ**

**ਵੇਤਾ** 'ਜਾਣਨ ਵਾਲਾ' ਦਾ ਅਰਥ-ਸੂਚਕ ਸਮਾਸੀ ਰੂਪ (ਟ.ਕ. 'ਸ਼ਾਸਤਰ-ਵੇਤਾ') — *ਸੰਸ.* vettṛ, ਜਾਣਨ ਵਾਲਾ, ਜਾਣਕਾਰ, ਗਿਆਤਾ [√vid, ਜਾਣਨਾ]

⇒ **ਵਿੱਦਿਆ; ਵੇਦ**

**ਵੇਦ** ਹਿੰਦੂਆਂ ਦੇ ਚਾਰ ਧਰਮ ਗ੍ਰੰਥਾਂ ਵਿਚੋਂ ਇਕ ਗ੍ਰੰਥ — *ਸੰਸ.* Veda, ਗਿਆਨ, ਅਧਿਆਤਮਕ ਗਿਆਨ, ਧਰਮ-ਗ੍ਰੰਥ [vid, ਜਾਣਨਾ]

\+ *ਚੈਕ.* veda, ਸਾਇੰਸ, ਵਿਗਿਆਨ; ਵਿੱਦਿਆ [√ved, ਜਾਣਨਾ; ਸਬੰਧਤ √vid, ਦੇਖਣਾ]

⇒ **ਵੇਦ; ਵਿੱਦਿਆ**

**ਵੇਦਨਾ** ਪੀੜ, ਦੁੱਖ (ਟ.ਕ. "ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ?"; ਫਰੀਦ) — *ਸੰਸ.* vedanā, ਗਿਆਨ, ਅਨੁਭਵ; ਪੀੜਾ, ਕਲੇਸ਼ [vid, ਜਾਣਨਾ]

⇒ **ਵਿੱਦਿਆ**

**ਨੋਟ.** 'ਜਾਣਨ' ਅਤੇ 'ਪੀੜ, ਦੁੱਖ' ਦੀ ਆਪਸੀ ਸਾਂਝ ਲਈ ਟ.ਕ. *ਅੰਗ.* pathos (ਰੋਗ, ਦਰਦ); ਸਬੰਧਤ pathy, ਜਿਵੇਂ telepathy 'ਦੂਰ ਦਾ ਅਨੁਭਵ ਜਾਂ ਗਿਆਨ'

**ਵੇਲਾ** ਸਮਾਂ, ਮੌਕਾ, ਘੜੀ (ਟ.ਕ. 'ਅੰਮ੍ਰਿਤ ਵੇਲਾ') — *ਸੰਸ.* velā, ਸਮਾਂ, ਵਿਸ਼ੇਸ਼ ਕਰਕੇ ਨਿਸ਼ਚਤ ਸਮਾਂ ਹੋਣ ਦਾ ਭਾਵ; ਸੀਮਾ, ਹੱਦ, ਸਮੁੰਦਰੀ ਤੱਟ

⇒ **ਬੇਲਾ** (ਦਰਿਆ ਦਾ ਕੰਢਾ)

**ਨੋਟ[1].** ਪੰਜਾਬੀ **ਵੇਲਾ** ਜਾਂ **ਬੇਲਾ** (ਸਮਾਂ) ਪੁਲਿੰਗ ਵਜੋਂ ਵਰਤਿਆ ਜਾਂਦਾ ਹੈ। ਪਰ ਗੁਰਬਾਣੀ ਵਿਚ ਸੰਸਕ੍ਰਿਤ ਦੇ ਮੁਤਾਬਕ, **ਵੇਲਾ** ਇਸਤਰੀ-ਲਿੰਗ ਵਜੋਂ ਵਰਤਿਆ ਗਿਆ ਹੈ, ਜਿਵੇਂ "ਬਾਂਛਤ ਨਾਹੀ ਸੁ ਬੇਲਾ ਆਈ"; ਮ.5)

**ਨੋਟ[2].** 'ਸਮੁੰਦਰੀ ਤੱਟ' ਅਤੇ 'ਨਿਸ਼ਚਤ ਸਮਾਂ' ਦੀ ਅਰਥਗਤ ਸਾਂਝ ਨੂੰ ਇੰਜ ਦਰਸਾਇਆ ਜਾ ਸਕਦਾ ਹੈ : (ਸਮੁੰਦਰੀ) ਤੱਟ = ਜਲ ਅਤੇ ਥਲ ਦੀ ਮਿਲਨ ਰੇਖਾ; ਇਸ ਲਈ 'ਸੀਮਾ, ਹੱਦ; (ਲਾਖ.), ਘਟਨਾਵਾਂ ਜਾਂ ਪਰਿਸਥਿਤੀਆਂ ਦਾ ਜੁੜਨ, ਮੇਲ ਖਾਣ, ਸੰਯੁਕਤ ਹੋਣ, conjunction, ਨਿਸ਼ਚਤ ਸਮਾਂ

**ਵੇੜ੍ਹਣ : ਬੇਢਨਾ**

**ਵੈਸ਼** ਇਕ ਵਰਨ, ਜਿਸ ਦਾ ਕਿੱਤਾ ਖੇਤੀ ਅਤੇ ਵਪਾਰ ਕਰਨਾ ਸੀ; *ਪ੍ਰਾਕ.* **ਵੇਸ** — *ਸੰਸ.* vaishya, ਨੌਆਬਾਦਕਾਰ, settler; ਇਸ ਲਈ ਇਸ ਵਰਨ ਦਾ ਨਾਂ (ਭਾਰਤ ਵਿਚ ਬਾਹਰਲੇ ਦੇਸ਼ ਤੋਂ ਪ੍ਰਵੇਸ਼ ਕਰਨ

ਅਤੇ ਆਬਾਦ ਹੋਣ ਦੀ ਦ੍ਰਿਸ਼ਟੀ ਤੋਂ); ਸਬੰਧਤ veśa, ਆਬਾਦਕਾਰ; ਗੁਆਂਢੀ [√viś, ਦਾਖਲ ਹੋਣਾ; ਆਬਾਦ ਹੋਣਾ; ਬੈਠਣਾ, ਨਿਵਾਸ ਕਰਨਾ]

⇒ **ਵਿਸ਼ਾ**

**ਵੈਣ** ਵਿਰਲਾਪ, ਕੀਰਨਾ (ਟ.ਕ. 'ਵੈਣ ਪਾਉਣਾ'); *ਪ੍ਰਾਕ.* **ਵਯਣ;** *ਸਿੰਧੀ* **ਵੇਣੁ,** ਬੁਰਾ-ਭਲਾ ਕਹਿਣ ਦਾ ਭਾਵ, 'abuse'; *ਹਿੰਦੀ* **ਬਯਨ,** ਬੋਲ; ਵਿਰਲਾਪ — *ਸੰਸ.* vacana, ਬੋਲਣ [√vac, ਬੋਲਣਾ]; ਦੇਖੋ ਟਰਨਰ

⇒ **ਵਾਕ; ਵਚਨ**

**ਵੈਦ** ਹਕੀਮ — *ਸੰਸ.* vaidya, ਵਿਦਵਾਨ; ਚਿਕਤਸਕ, ਹਕੀਮ; ਵਿਗਿਆਨੀ "versed in science" (ਦੇਖੋ ਮੋਨ. ਵਿਲ.); √vid, ਜਾਣਨਾ

+ *ਚੈਕ.* vedec, ਵਿਗਿਆਨੀ, ਸਾਇੰਸਦਾਨ; ਵਿਦਵਾਨ [√ved, ਜਾਣਨਾ, ਸਬੰਧ √vid, ਦੇਖਣਾ]

⇒ **ਵਿੱਦਿਆ**

**ਵੈਰਾਗ** ਉਦਾਸੀਨਤਾ, ਉਚਾਟ ਹੋਣ ਦਾ ਭਾਵ — *ਸੰਸ.* virāga, ਰੰਗ ਦਾ ਬਦਲਣਾ, ਪ੍ਰੇਮ ਦੀ ਘਾਟ, ਦੁਨਿਆਵੀ ਪਦਾਰਥਾਂ ਨਾਲ ਬੇਰੁਖੀ, ਉਦਾਸੀਨਤਾ [ਅਗੇ. vi + rāga, ਰੰਗ; ਖ਼ੁਸ਼ੀ; √raj, ਰੰਗਣਾ]

⇒ **ਰਾਗ; ਰੰਗ**

# ਹਵਾਲਾ-ਕੋਸ਼

## ਪੰਜਾਬੀ

—ਪੰਜਾਬੀ ਕੋਸ਼, ਭਾਸ਼ਾ ਵਿਭਾਗ, ਪੰਜਾਬ
—ਮਹਾਨ ਕੋਸ਼, ਭਾਈ ਕਾਨ੍ਹ ਸਿੰਘ
—ਪੰਜਾਬੀ-ਅੰਗਰੇਜ਼ੀ ਕੋਸ਼, ਮੇਜਰ ਗੁਰਮੁਖ ਸਿੰਘ (ਪੰਜਾਬੀ ਯੂਨੀਵਰਸਿਟੀ, ਪਟਿਆਲਾ)

## ਭਾਰਤ-ਆਰਿਆਈ

—A comparative Dictionary of the Indo-Aryan Languages, Sir. R.L. Turner

## ਸੰਸਕ੍ਰਿਤ

—A Sanskrit-English Dictionary, Sir Monier-Williams
—A Practical Sanskrit Dictionary, Arthur Anthony Macdonell
—ਸੰਸਕ੍ਰਿਤ-ਪੰਜਾਬੀ ਕੋਸ਼, ਪ੍ਰੇਮ ਪ੍ਰਕਾਸ਼ ਸਿੰਘ (ਪੰਜਾਬੀ ਯੂਨੀਵਰਸਿਟੀ, ਪਟਿਆਲਾ)

## ਫ਼ਾਰਸੀ

—ਫ਼ਾਰਸੀ-ਪੰਜਾਬੀ ਕੋਸ਼, ਜੀਤ ਸਿੰਘ ਸੀਤਲ (ਪੰਜਾਬੀ ਯੂਨੀਵਰਸਿਟੀ, ਪਟਿਆਲਾ)

## ਅੰਗਰੇਜ਼ੀ

—Webster's New World Dictionary, D.B. Guralink
—Chambers Twentieth Century Dictionary, A.M. Macdonald
—An Etymological Dictionary of the English Language, Walter W. Skeat
—A Comprehensive Etymological Dictionary of the English Language, Ernest Klein

## ਫੁਟਕਲ ਕੋਸ਼

—A Dictionary of Urdu, Classical Hindi and English, John T. Platts
—A Greek-English Lexicon, H.G. Liddell and R. Scott
—A Russian-English Dictionary, O. Akhmanova